

# ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ

## (ਪੰਜਾਬੀ ਸਭਿਅਤਾ ਦੇ ਤ੍ਰਿਵੈਣੀ ਸਿਹੱਦੇ)

Original with:
Kulbir Singh Sidhu IAS Mohali
Digitized by:
Panjab Digital Library

ਕੁਲਬੀਰ ਸਿੰਘ ਸਿੱਧੂ

ਪਹਿਲੀ ਪੁਸਤਕ ਆਪਣੇ ਸਤਿਕਾਰਤ ਪੁਰਖਿਆਂ ਦੇ ਨਾਮ:
ਪੂਰਨ ਮਰਿਆਦਾ ਤੇ ਆਦਰ-ਮਾਣ ਸਹਿਤ,

ਕੁਲਬੀਰ ਸਿੰਘ ਸਿੱਧੂ

ਮਿਤੀ 11-6-2006 ਕੁਲਬੀਰ ਸਿੰਘ ਸਿੱਧੂ
ਫ਼ਿਰੋਜ਼ਪੁਰ। IAS
ਕਮਿਸ਼ਨਰ, ਫ਼ਿਰੋਜ਼ਪੁਰ ਡਿਵੀਜ਼ਨ
ਫ਼ਿਰੋਜ਼ਪੁਰ।

Original with:
Kulbir Singh Sidhu IAS Mohali
Digitized by:
Panjab Digital Library

# ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ

(ਪੰਜਾਬੀ ਸਭਿਅਤਾ ਦੇ ਤ੍ਰਿਵੈਣੀ ਸਿਹੱਦੇ)





ਕੁਲਬੀਰ ਸਿੰਘ ਸਿੱਧੂ

ਆਈ.ਏ.ਐੱਸ.



*Original with:*
Kulbir Singh Sidhu IAS Mohali
*Digitized by:*
Panjab Digital Library

# Saraswati ton Satluj te Sindh tak Punjabi Sabhyata De Triveni Sihadde

By :
**Kulbir Singh Sidhu,** I.A.S,
Commissioner, Ferozepur & Faridkot Divisions.
Ferozepur (22-12-2005)
Add. :
Vill. Chak Kharak Singh Wala,
Distt. Bathinda (Punjab)

6th April, 2006

Price : Rs. 300/-

Printed by :
**Harjit Printing Press**
S.C.F. 83, Phase 5,
S.A.S. Nagar (Mohali)
Phone : 2226297, 5098297

*Original with:*
Kulbir Singh Sidhu IAS Mohali
*Digitized by:*
Panjab Digital Library

ਅਰਬਦ ਨਰਬਦ ਧੁੰਧੂਕਾਰਾ ਧਰਣਿ ਨ ਗਗਨਾ ਹੁਕਮੁ ਅਪਾਰਾ ॥ ਨਾ ਦਿਨ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥

lde




Original with:
Kulbir Singh Sidhu IAS Mohali
Digitized by:
Panjab Digital Library

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥ ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥

ਬਲਿਹਾਰੀ ਕੁਦਰਤਿ ਵਸਿਆ ॥
ਤੇਰਾ ਅੰਤੁ ਨ ਜਾਈ ਲਖਿਆ ॥

ਕਹੁ ਨਾਨਕ ਕਰਤੇ ਕੀਆ ਬਾਤਾ
ਜੋ ਕਿਛੁ ਕਰਣਾ ਸੁ ਕਰਿ ਰਹਿਆ॥

# ਸਮਰਪਣ

## ਬਜ਼ੁਰਗ ਪੀੜ੍ਹੀਆਂ ਦੀ ਸ਼ਫ਼ਕਤ ਦੀ ਨਜ਼ਰ

## ਪਹਿਲਾ ਸਲਾਮ

ਚੌਧਰੀ ਖੜਕ ਸਿੰਘ ਸਿੱਧੂ
ਖ਼ਾਨਦਾਨ ਦੇ ਮੋਢੀ

ਬੀਬੀ ਇੰਦ ਕੌਰ ਰਣੀਏਂ ਵਾਲ
ਭੈਣ
ਚੌਧਰੀ ਖੜਕ ਸਿੰਘ ਜੀ



ਪੜਦਾਦਾ ਸ. ਹਰਨਾਮ ਸਿੰਘ ਜੀ ਸਿੱਧੂ
ਸਪੁੱਤਰ ਚੌਧਰੀ ਖੜਕ ਸਿੰਘ
ਰਈਸ ਪਿੰਡ ਪੂਹਲਾ
1856-1943



ਦਾਦਾ ਜੀ ਸ੍. ਈਸ਼ਵਰ ਸਿੰਘ ਸਿੱਧੂ
(ਬੀ.ਏ. 1907)
1883-1967



ਦਾਦਾ ਜੀ ਸ੍. ਜਗਤ ਸਿੰਘ ਸਿੱਧੂ
1887-1973



ਪਿਤਾ ਜੀ ਸ੍. ਅਜਮੇਰ ਸਿੰਘ ਸਿੱਧੂ
ਬੀ.ਏ.ਬੀ.ਟੀ. 1929
1908-1998
ਸਪੁੱਤਰ ਸ੍. ਜਗਤ ਸਿੰਘ



ਦਾਦੀ ਮਾਂ ਧੰਨ ਕੌਰ
1890-1977
ਸੁਪਤਨੀ ਸ੍. ਜਗਤ ਸਿੰਘ



ਮਾਤਾ ਮਹਿੰਦਰ ਪਾਲ ਕੌਰ
1915-1984

Original with
Kulbir Singh Sidhu IAS Mohali
Digitized by
Panjab Digital Library

# ਤਕਦੀਰ ਤੋਂ ਤਦਬੀਰ ਤੱਕ ਦੇ ਸਫਰ ਦੀ ਦਾਸਤਾਨ



ਮੈਂ ਤੁਝ ਕੋ ਬਤਾਤਾ ਹੂੰ ਤਕਦੀਰੇ ਉਮਮ ਕਿਆ ਹੈ ।
ਸ਼ਮਸ਼ੀਰੋ ਸਨਾਂ ਅਵਲ, ਤਾਊਸੋ ਰਬਾਬ ਆਖ਼ਿਰ ॥

*Original with:*
Kulbir Singh Sidhu IAS Moh
*Digitized by:*
Panjab Digital Library

# ਤਤਕਰਾ



*Original with:*
Kulbir Singh Sidhu IAS Mohali
*Digitized by:*
Panjab Digital Library

*Original with:*
Kulbir Singh Sidhu IAS Mohali
*Digitized by:*
Panjab Digital Library

# ਪ੍ਰਸਤਾਵਨਾ

ਲੱਖਾਂ ਸਾਲਾਂ ਦੇ ਲੰਬੇ ਸਫ਼ਰ ਅਤੇ ਉਤਰਾਅ-ਚੜ੍ਹਾਅ ਵਿਚੋਂ ਨਿਕਲਦਾ ਹੋਇਆ ਮਨੁੱਖ ਆਹਿਸਤਾ-ਆਹਿਸਤਾ ਆਪਣੇ ਜਾਨਵਰ ਭਾਈਚਾਰੇ 'ਚੋਂ ਨਿਕਲ ਕੇ ਅੱਜ ਦੀ ਸ਼ਕਲੋ-ਸੂਰਤ ਅਤੇ ਸੋਚੋ-ਫ਼ਿਕਰ ਵਾਲਾ ਆਦਮੀ ਬਣ ਗਿਆ ਤਾਂ ਉਹ ਇਹ ਜਾਨਣ ਤੇ ਸਮਝਣ ਦੀ ਕੋਸ਼ਿਸ਼ ਕਰਨ ਲੱਗਾ ਇਹ ਸ੍ਰਿਸ਼ਟੀ ਕਿਸ ਨੇ, ਕਿਉਂ ਤੇ ਕਦੋਂ ਰਚੀ? ਇਹ ਜਾਨਣ ਦੀ ਉਸ ਲਈ ਇੱਕ ਵੱਡੀ ਸਮੱਸਿਆ ਬਣ ਗਈ, ਜੋ ਕਿ ਅਜ ਤਕ ਵੀ ਜਿਉਂ ਦੀ ਤਿਉਂ ਬਣੀ ਹੋਈ ਹੈ। ਹਜ਼ਾਰਾਂ ਸਾਲ ਦੀ ਮਗਜ਼ਪੱਚੀ ਬਾਅਦ ਜਦੋਂ ਵੇਦਾਂ ਦੇ ਨਿਰਮਾਤਾ ਰਿਸ਼ੀਆਂ ਮੁਨੀਆਂ ਨੇ ਜਦੋਂ ਹੱਥ ਖੜ੍ਹੇ ਕਰ ਦਿੱਤੇ ਤਾਂ ਮਨੁੱਖਤਾ ਦੇ ਵਿਦਵਾਨਾ ਨੇ ਸਪਸ਼ਟ ਤੌਰ 'ਤੇ ਮਹਿਸੂਸ ਕੀਤਾ ਕਿ ਇਸ ਸੁਆਲ ਦਾ ਜੁਆਬ ਦੇਵੀ-ਦੇਵਤੇ ਤਾਂ ਕੀ ਸ਼ਾਇਦ ਪ੍ਰਮੇਸ਼ਵਰ ਖ਼ੁਦ ਵੀ ਨਾਂ ਦੇ ਸਕੇ! ਪਰ ਉਨ੍ਹਾਂ ਦੇ ਇਹ ਕਹਿਣ ਨਾਲ ਤਲਾਸ਼ ਖਤਮ ਨਹੀਂ ਹੋਈ। ਮਨੁੱਖ ਮਾਜ਼ੀ ਦੇ ਧੁੰਦਲਕੇ ਪਰਦਿਆਂ ਦੀਆਂ ਤੈਹਾਂ ਪਿੱਛੇ ਛੁਪੀ ਕਾਲੀ ਬਿੱਲੀ ਨੂੰ ਲੱਭਣ ਲਈ ਹਰ ਵਕਤ ਹਰ ਜੁਗ ਵਿੱਚ ਕੋਸ਼ਿਸ਼ ਕਰਦਾ ਆ ਰਿਹਾ ਹੈ। ਚਾਰਲਸ ਡਾਰਵਿਨ ਨੇ ਇਸ ਖੋਜ ਨੂੰ ਇਕ ਵਿਗਿਆਨਕ ਮੋੜ ਦਿੱਤਾ ਅਤੇ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਕਿ ਜੀਵਾਂ ਦੀਆਂ ਮੁਖਤਲਿਫ ਕਿਸਮਾਂ (Species) ਹੌਲੀ-ਹੌਲੀ ਅੱਗੇ ਨੂੰ ਵਧੀਆਂ ਅਤੇ ਇਸ ਵਿਕਾਸ ਦੇ ਇਨਕਲਾਬ ਸਦਕਾ ਕਈ ਪੜਾਵਾਂ ਤੋਂ ਲੰਘਦੇ ਹੋਏ; ਇੱਕ ਜਾਤੀ ਸਿਵਾਪਿਥੀਕਸ (Sivapithicus) ਦੋ ਲੱਤਾਂ ਤੇ ਸਿੱਧਾ ਖੜ੍ਹਾ ਹੋਣ ਵਿਚ ਕਾਮਯਾਬ ਹੋ ਗਈ। ਉਸ ਦੇ ਲਚਕੀਲੇ ਹੱਥਾਂ ਅਤੇ ਉਂਗਲਾਂ ਨੇ ਕਰਾਮਾਤੀ ਕਾਮਯਾਬੀ ਹਾਸਲ ਕੀਤੀ ਅਤੇ ਉਹ ਅਜੋਕਾ ਆਦਮੀ ਬਣ ਗਿਆ। ਪਰ ਡਾਰਵਿਨ ਦੀ ਖੋਜ ਸੁਲਝੀ ਹੋਈ ਤੇ ਗੰਭੀਰ ਹੋਣ ਦੇ ਬਾਵਜੂਦ ਵੀ ਇੱਕ ਮੁਕੰਮਲ ਅਤੇ ਆਖ਼ਰੀ ਜੁਆਬ ਦੇਣ ਤੋਂ ਅਸਮਰਥ ਰਹੀ ਹੈ। ਇਸ ਪ੍ਰਥਾਇ ਭਾਈ ਵੀਰ ਸਿੰਘ ਦੀਆਂ ਇਹ ਲਾਈਨਾਂ ਢੁਕਦੀਆਂ ਹਨ "ਕਿੰਵ ਹੋਇਆ ਤੇ ਕੀਕਣ ਹੋਇਆ, ਖਪ ਖਪ ਮਰੇ ਸਿਆਣੇ/ ਓਸੇ ਰਾਹ ਪਵੇਂ ਕਿਉਂ ਜਿੰਦੇ, ਜਿਸ ਰਾਹ ਪੂਰ ਮੁਹਾਣੇ।" ਇਸ ਲਈ ਖੋਜ ਜਾਰੀ ਹੈ: ਅਧਿਆਤਮਕ ਅਤੇ ਵਿਗਿਆਨਕ ਦੋਨੋਂ ਪਹਿਲੂਆਂ ਤੋਂ। ਸ਼ਾਇਦ ਸ੍. ਕੁਲਬੀਰ ਸਿੰਘ ਸਿੱਧੂ ਨੂੰ ਵੀ ਇਹੋ ਸੁਆਲ ਪ੍ਰੇਸ਼ਾਨ ਕਰ ਰਿਹਾ ਹੈ ਕਿਉਂਕਿ ਇਸ ਪੁਸਤਕ ਦੀ ਤਹਿ ਵਿਚਲਾ ਉਸ ਦਾ ਦਿਲੀ ਇਜ਼ਹਾਰ 'ਕਰਤੇ ਕੀਆਂ ਬਾਤਾਂ' ਇਸ ਤਰਫ਼ ਸਿੱਧਾ ਤੇ ਤਸਲੀਮੀ ਇਸ਼ਾਰਾ ਕਰਦਾ ਹੈ।

ਸਾਰੀ ਦੁਨੀਆਂ ਦੇ ਇਤਿਹਾਸ ਬਾਰੇ ਸਾਹਿਤ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲਾ ਉਹ ਹੈ ਜੋ ਖੋਜੀਆਂ ਦੇ ਥੀਸਿਸ ਹੁੰਦੇ ਹਨ। ਇਹ ਸਿਰਫ਼ ਉਨ੍ਹਾਂ ਲੋਕਾਂ ਵਾਸਤੇ ਹੁੰਦੇ ਹਨ ਜਿਹੜੇ ਇਤਿਹਾਸ ਦੇ ਗੰਭੀਰ ਚਿੰਤਕ ਜਾਂ ਵਿਦਿਆਰਥੀ ਹੁੰਦੇ ਹਨ। ਦੂਜਾ ਉਹ ਹੈ ਜੋ ਆਮ ਲੋਕਾਂ ਵਾਸਤੇ ਲਿਖਿਆ ਜਾਂਦਾ ਹੈ। ਇਸ ਵਿਚ ਕਿਸੇ ਵੀ ਨੁਕਤੇ, ਸ਼ਖ਼ਸੀਅਤ ਜਾਂ ਘਟਨਾ ਬਾਰੇ ਆਮ ਵਾਕਫ਼ੀ ਦਿੱਤੀ



Original with:
Kulbir Singh Sidhu IAS Mohali
Digitized by:
Panjab Digital Library

ਹੁੰਦੀ ਹੈ ਪਰ ਸੰਜੀਦਾ ਬਹਿਸ ਜਾਂ ਮਹੀਨ ਤੰਦਾਂ ਦੀ ਤਨਕੀਹ ਨਹੀਂ ਕੀਤੀ ਹੁੰਦੀ। ਤੀਜਾ ਉਹ ਹੁੰਦਾ ਹੈ ਜੋ ਸਕੂਲਾਂ ਅਤੇ ਕਾਲਜਾਂ ਦੇ ਵਿਦਿਆਰਥੀਆਂ ਦੇ ਕੋਰਸਾਂ ਅਤੇ ਸਿਲੇਬਸਾਂ ਵਾਸਤੇ ਵਰਤਿਆ ਜਾਂਦਾ ਹੈ। ਸ੍. ਕੁਲਬੀਰ ਸਿੰਘ ਸਿੱਧੂ ਦੀ ਕਿਤਾਬ "ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ" ਵਿਚ ਇਨ੍ਹਾਂ ਤਿੰਨਾਂ ਹਿੱਸਿਆਂ ਵਾਸਤੇ ਕੁਝ ਨਾ ਕੁਝ ਜ਼ਰੂਰ ਹੈ। ਇਸ ਨੂੰ ਇਕ ਆਮ ਪਾਠਕ ਪੜ੍ਹ ਕੇ ਵਖ-ਵਖ ਮਸਲਿਆਂ ਬਾਰੇ ਜ਼ਰੂਰੀ ਵਾਕਫ਼ੀ ਹਾਸਿਲ ਕਰ ਸਕਦਾ ਹੈ। ਕਾਲਜਾਂ ਦੇ ਵਿਦਿਆਰਥੀ ਇਸ ਵਿਚੋਂ ਕੋਰਸਾਂ ਸਬੰਧੀ ਸਮੱਗਰੀ ਲੱਭ ਸਕਦੇ ਹਨ ਤੇ ਖੋਜ ਕਰਨ ਦੇ ਚਾਹਵਾਨਾਂ ਵਾਸਤੇ ਇਸ ਵਿਚ ਸੋਮਿਆਂ ਦਾ ਜ਼ਿਕਰ ਮਿਲ ਜਾਂਦਾ ਹੈ।

ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਵਿਚ ਚਾਰ ਖੇਤਰਾਂ ਬਾਰੇ ਚੰਗੀ ਚੋਖੀ ਸਮੱਗਰੀ ਦਿਤੀ ਹੋਈ ਹੈ। ਇਸ ਵਿਚ ਪੰਜਾਬ ਦਾ ਸੰਸਕ੍ਰਿਤਕ, ਸਮਾਜਿਕ ਤੇ ਸਭਿਆਚਾਰਕ ਇਤਿਹਾਸ ਹੈ। ਇਸ ਵਿਚ ਪੰਜਾਬ ਦੇ ਸ਼ਹਿਰਾਂ ਅਤੇ ਪਿੰਡਾਂ ਵਿਚੋਂ ਬਹੁਤ ਸਾਰੇ ਇਤਿਹਾਸਕ ਅਤੇ ਮਸ਼ਹੂਰ ਨਗਰਾਂ ਬਾਰੇ ਕਾਫ਼ੀ ਜਾਣਕਾਰੀ ਦਿੱਤੀ ਹੋਈ ਹੈ। ਤੀਜਾ ਇਸ ਵਿਚ "ਪੰਜਾਬ ਦੇਸ਼" ਪਾਕਿਸਤਾਨੀ ਪੰਜਾਬ, ਭਾਰਤੀ ਪੰਜਾਬ, ਹਰਿਆਣਾ, ਹਿਮਾਚਲ ਤੇ ਰਾਜਸਥਾਨ ਦੇ ਕੁਝ ਇਲਾਕੇ ਵਿਚ ਵਸਦੀਆਂ ਬਹੁਤੀਆਂ ਜ਼ਾਤਾਂ ਬਾਰੇ ਚੋਖੀ ਸਮੱਗਰੀ ਪੇਸ਼ ਹੈ। ਇਹ ਠੀਕ ਹੈ ਕਿ ਇਸ ਵਿਚ ਜੱਟਾਂ ਦਾ ਵਧੇਰੇ ਜ਼ਿਕਰ ਹੈ ਪਰ ਜੱਟ ਹਨ ਵੀ ਤਾਂ ਪੰਜਾਬ ਵਿਚ ਬਾਕੀਆਂ ਤੋਂ ਵਧੇਰੇ। ਚੌਥਾ ਪੰਜਾਬ ਦੀਆਂ ਖੇਡਾਂ, ਨਾਚ, ਲੋਕ ਗੀਤ ਅਤੇ ਫ਼ੋਕ-ਲੋਰ ਦੀ ਕਾਫ਼ੀ ਸਮੱਗਰੀ ਇਸ ਜਿਲਦ ਵਿਚ ਪੇਸ਼ ਹੈ। ਇਸ ਹਿਸਾਬ ਨਾਲ ਇਹ ਕਿਤਾਬ ਇਕ ਮਿੰਨੀ ਰੈਫ਼ਰੈਂਸ ਬੁੱਕ ਬਣ ਜਾਂਦੀ ਹੈ।

ਪਿਸ਼ਾਵਰ ਤੋਂ ਲੈ ਕੇ ਹੋਡਲ/ਗੁੜਗਾਵਾਂ ਤੱਕ ਅਤੇ ਲਾਹੌਲ-ਸਪਿਤੀ ਤੋਂ ਅਬੋਹਰ-ਫ਼ਾਜ਼ਿਲਕਾ ਤੱਕ ਦੇ ਇਲਾਕੇ ਨੂੰ ਸੂਬਾ ਪੰਜਾਬ ਦਾ ਨਾਮ ਅਤੇ ਦਰਜਾ ਅੰਗਰੇਜ਼ ਹੁਕਮਰਾਨਾਂ ਨੇ ਪਹਿਲੀ ਵਾਰ ਸੰਨ 1849-51 ਵਿਚ ਦਿੱਤਾ। ਐਡਮਨਿਸਟਰੇਟਿਵ ਰਿਪੋਰਟ 1849-51 ਦੇ ਅਨੁਸਾਰ ਇਸ ਨਵੇਂ ਗੱਠੇ ਸੂਬੇ ਵਿਚ ਪੰਜਾਬ ਖਾਸ ਜੋ ਇਲਾਕਾ 1846 ਦੀ ਜੰਗ ਬਾਅਦ ਮਹਾਰਾਜਾ ਰਣਜੀਤ ਸਿੰਘ ਦੀ ਹਕੂਮਤ ਵਿਚੋਂ ਬਾਕੀ ਰਹਿ ਗਿਆ ਸੀ। ਸਤਲੁਜ ਤੋਂ ਪਾਰ ਅੰਗਰੇਜ਼ ਦੇ 1846 'ਚ ਜਿੱਤੇ ਹੋਏ ਇਲਾਕੇ। ਸਤਲੁਜ ਤੋਂ ਉਰਲੇ ਪਾਸੇ ਦੇ ਇਲਾਕੇ ਜਮਨਾ ਅਤੇ ਸਤਲੁਜ ਦੇ ਦਰਮਿਆਨ ਦਾ ਇਲਾਕਾ ਪਹਿਲਾਂ ਕਦੀ ਪੰਜਾਬ ਦਾ ਹਿੱਸਾ ਨਹੀਂ ਗਿਣਿਆ ਜਾਂਦਾ ਸੀ ਅਤੇ ਦਰਿਆ ਸਤਲੁਜ ਮੁਗ਼ਲਾਂ ਦੇ ਵਕਤ ਸੂਬਾ ਦਿੱਲੀ ਤੇ ਸੂਬਾ ਲਾਹੌਰ ਦੀ ਦਰਮਿਆਨੀ ਹੱਦ ਸਮਝਿਆ ਜਾਂਦਾ ਸੀ। 1868-69 ਦੀ ਐਡਮਨਿਸਟਰੇਟਿਵ ਰਿਪੋਰਟ ਮੁਤਾਬਿਕ ਇੰਗਲਿਸ਼ੀਆ ਜਾਂ ਨਵੇਂ ਗਠੇ ਪੰਜਾਬ ਦੇ ਉੱਤਰ ਅਤੇ ਉੱਤਰ-ਪੂਰਬ ਵਿਚ ਹਿਮਾਲਿਆ ਪਰਬਤ, ਪੂਰਵ 'ਚ ਦਰਿਆ ਜਮਨਾ, ਦੱਖਣ 'ਚ ਜ਼ਿਲ੍ਹਾ ਮਥਰਾ-ਉੱਤਰ ਪ੍ਰਦੇਸ਼ ਤੇ ਰਾਜਪੂਤਾਨਾ ਅਤੇ ਪੱਛਮ 'ਚ ਕੋਹ-ਸੁਲੇਮਾਨ ਅਤੇ ਅਫਗਾਨਿਸਤਾਨ ਹੱਦਬੰਦੀ ਕਰਦੇ ਸਨ। ਸ਼ਾਇਦ 1901 ਤੋਂ ਪਹਿਲਾਂ ਦੇ ਪੰਜਾਬ



Original with:
Kulbir Singh Sidhu IAS Mohali
Digitized by:
Panjab Digital Library

ਅਲੱਗ ਸਰਹੱਦੀ ਸੂਬੇ ਦੇ ਵਜੂਦ 'ਚ ਆਉਣ ਤੋਂ ਪਹਿਲਾਂ ਦੀ ਗਾਥਾ ਕਹਿਣ ਲਈ ਸ੍ਰ. ਸਿੱਧੂ ਨੇ ਕਿਤਾਬ ਦਾ ਨਾਮ ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਜ਼ਿਆਦਾ ਮੁਨਾਸਿਬ ਸਮਝਿਆ ਹੈ। ਇਸ ਸਪਤ-ਸਿੰਧੂ ਦੇ ਖਿਤੇ ਬਾਰੇ ਜੋ ਵੀ ਜਾਣਕਾਰੀ ਸ੍ਰ. ਸਿੱਧੂ ਨੂੰ ਮਿਲ ਸਕੀ ਹੈ ਉਸ ਨੂੰ ਇਸ ਕਿਤਾਬ 'ਚ ਆਪਣੇ ਨਿਵੇਕਲੇ ਅੰਦਾਜ਼ 'ਚ ਸ਼ਾਮਿਲ ਕਰ ਦਿੱਤਾ ਹੈ। ਚਾਹੇ ਉਹ ਜ਼ਿਲ੍ਹਿਆਂ ਤੇ ਜਾਤਾਂ ਬਾਰੇ ਹੋਵੇ ਜਾਂ ਪੇਂਡੂ ਬੋਲੀਆ, ਟੱਪੇ ਤੇ ਗਿੱਧਿਆਂ ਬਾਰੇ ਹੋਵੇ। ਤਕਰੀਬਨ ਸੌ ਕੁ ਸਾਲ ਪਹਿਲਾਂ ਅੰਗਰੇਜ਼ ਪ੍ਰਸ਼ਾਸ਼ਕਾਂ ਵਲੋਂ ਜ਼ਿਲ੍ਹਿਆਂ ਬਾਰੇ ਬਹੁਮੁਖੀ ਜਾਣਕਾਰੀ ਨੂੰ ਗਜ਼ਟੀਅਰ ਲਿਖਣ ਦੀ ਪ੍ਰੰਪਰਾ ਨੂੰ ਇਕ ਹੀ ਰਚਨਾ ਰਾਹੀਂ ਮੁੜ ਸੁਰਜੀਤ ਕਰਨ ਲਈ ਕੀਤੀ ਗਈ; ਇਸ ਅਤਿਅੰਤ ਦਿਮਾਗੀ ਮਿਹਨਤ-ਮੁਸ਼ੱਕਤ ਦਾ ਪਾਠਕ ਲੋੜੀਂਦਾ ਹੁੰਗਾਰਾ ਭਰਨਗੇ। ਸ੍ਰ. ਸਿੱਧੂ ਦੀ ਇਸ ਰਚਨਾ ਵਿਚ ਦਿਤੀ ਗਈ ਜਾਣਕਾਰੀ ਦਾ ਆਧਾਰ ਕਿਉਂਕਿ ਜ਼ਿਆਦਾਤਰ ਅੱਜ ਤੋਂ 100 ਸਾਲ ਪਹਿਲਾਂ ਲਿਖੀਆਂ ਗਈਆਂ ਰਿਪੋਰਟਾਂ ਅਤੇ ਗਜ਼ਟੀਅਰਾਂ 'ਤੇ ਹੈ। ਇਸ ਲਈ ਸ਼ਾਇਦ ਕੁਝ ਕੁ ਦਿੱਤੇ ਗਏ ਭੂਗੋਲਿਕ ਅਤੇ ਇਤਿਹਾਸਕ ਤੱਥਾਂ ਨਾਲ ਸ਼ਾਇਦ ਪਾਠਕ ਕਿਤੇ-ਕਿਤੇ ਸਹਿਮਤ ਨਾ ਹੋਣ। ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਸ੍ਰ. ਸਿੱਧੂ ਨੇ ਬਹੁਤ ਕਠਿਨ ਮਿਹਨਤ ਨਾਲ ਮੁਢ ਕਦੀਮੀ ਸਪਤ-ਸਿੰਧੂ ਦੇ ਖੇਤਰ ਤੋਂ ਲੈ ਕੇ 1901 ਤਕ ਦੇ ਅਣਵੰਡੇ ਪੰਜਾਬ ਬਾਰੇ ਅਤੇ ਖਾਸ ਤੌਰ 'ਤੇ ਅਜੋਕੇ ਚੜ੍ਹਦੇ ਪੰਜਾਬ ਦੇ ਜ਼ਿਲ੍ਹਿਆਂ ਬਾਰੇ ਕਾਫ਼ੀ ਕੁਝ ਦੱਸਣ ਦਾ ਉਪਰਾਲਾ ਕੀਤਾ ਹੈ ਅਤੇ ਬਹੁਤ ਹੱਦ ਤੱਕ ਉਹ ਕਾਮਯਾਬ ਭੀ ਹੋਏ ਹਨ।

ਕੁਲਬੀਰ ਸਿੰਘ ਸਿੱਧੂ ਨੂੰ ਗੱਲ ਕਰਨ ਦੀ ਜਾਚ ਹੈ। ਮੈਂ ਮਾਲਵੇ ਦੇ ਪਿਛੋਕੜ ਦਾ ਹੋਣ ਦੇ ਬਾਵਜੂਦ ਵੀ ਬਹੁਤੀ ਬੋਲੀ ਸ਼ਹਿਰੀ, ਠੇਠ ਅਤੇ ਸਾਹਿਤਕ ਹੀ ਵਰਤਦਾ ਹਾਂ ਪਰ ਕੁਲਬੀਰ ਸਿੰਘ ਦੀ ਲਿਖਤ ਵਿਚ ਇਕ ਖ਼ਾਲਸ ਮਲਵਈ ਤਰਜ਼ੇ-ਬਿਆਂ ਉਘੜਦਾ ਹੈ। ਇਸ ਕਰ ਕੇ ਜਦ ਉਹ ਪਿੰਡਾਂ ਬਾਰੇ ਲਿਖਦਾ ਹੈ ਤਾਂ ਉਸ ਦੀ ਕਲਮ ਵਿਚ ਕਸ਼ਿਸ਼, ਅਪਨਾਪਣ, ਰਵਾਨੀ ਅਤੇ ਚਮਕ ਆ ਜਾਂਦੀ ਹੈ।

ਕੁਲਬੀਰ ਸਿੰਘ ਸਿੱਧੂ ਦੀ ਮਿਹਨਤ, ਲਗਨ ਤੇ ਹਿੰਮਤ ਦੀ ਦਾਦ ਦੇਣੀ ਬਣਦੀ ਹੈ। 'ਚਾਨਣ ਦਾ ਬਾਗ' ਤੋਂ 'ਮਾਨਵਤਾ ਦਾ ਪ੍ਰਣਾਮ-ਸਰਬੰਸਦਾਨੀ ਦੇ ਨਾਮ' ਅਤੇ ਹੁਣ ਇਹ ਐਨੀ ਵੱਡੀ ਇਤਿਹਾਸ ਤੇ ਸਭਿਆਚਾਰ ਦੀ ਵਾਕਫ਼ੀ ਨਾਲ ਭਰੀ ਹੋਈ ਪੋਥੀ ਸੱਚਮੁੱਚ ਇੱਕ ਅਚੰਭਾ ਹੈ। ਮੈਂ ਅਸ਼ਕੇ ਜਾਵਾਂ! ਆਪਣੇ ਇਸ ਅਜ਼ੀਜ਼ ਦੇ ਜੋ ਖਾਂਦਿਆਂ-ਪੀਂਦਿਆਂ ਅਤੇ ਸੁਪਨੇ ਲੈਂਦਿਆਂ ਵੀ ਆਪਣੀ ਕਿਤਾਬ ਦੇ ਕਿਸੇ ਨਾ ਕਿਸੇ ਹਿੱਸੇ ਨੂੰ ਲਿਸ਼ਕਾਉਣ ਦੀ ਤਮੰਨਾ ਨਾਲ ਮੇਰੇ ਵਰਗੇ ਕਈ ਜਾਣਕਾਰਾਂ ਨੂੰ ਟੋਹੰਦਾ ਰਹਿੰਦਾ ਸੀ ਤੇ ਉਸ ਦੀ ਇਹ ਜੱਦੋ-ਜਹਿਦ ਦਿਨ ਵਿਚ ਕਈ ਵਾਰ 18 ਤੋਂ 20 ਘੰਟੇ ਤਕ ਚਲਦੀ ਰਹਿੰਦੀ ਸੀ। ਇਹ ਉਸ ਦੀ ਕਮਾਲ ਦੀ ਮਿਹਨਤ ਤੇ ਲਗਨ ਦਾ ਸਾਕਾਰ ਨਮੂਨਾ ਹੀ ਹੈ ਜੋ ਕਿ ਹੁਣ ਇਸ ਵੱਡ-ਆਕਾਰ ਤੇ ਵੱਡਮੁਲੀ ਪੁਸਤਕ ਦੇ ਰੂਪ ਵਿਚ ਤੁਹਾਡੇ ਹੱਥਾਂ ਵਿਚ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

ਕੁਲਬੀਰ ਸਿੰਘ ਸਿੱਧੂ ਦੀ ਇਹ ਕਿਤਾਬ ਇਨ੍ਹਾਂ ਨੁਕਤਿਆਂ ਬਾਰੇ ਲਿਖੀਆਂ ਬਹੁਤ ਸਾਰੀਆਂ ਕਿਤਾਬਾਂ ਦਾ ਨਿਚੋੜ ਹੈ। ਇਸ ਪੁਸਤਕ ਵਿਚ ਆਏ ਵਿਸਥਾਰ ਨੂੰ ਸੰਖੇਪ ਕਰਨ ਦੀ ਕੋਸ਼ਿਸ਼ ਦੇ ਬਾਵਜੂਦ ਵੀ ਲੇਖਕ ਪੂਰੀ ਕੋਸ਼ਿਸ਼ ਕਰਕੇ ਵੀ ਇਸ ਪੁਸਤਕ ਦੇ ਸਰੂਪ ਨੂੰ ਤਕਰੀਬਨ 600 ਸਫ਼ੇ ਤੋਂ ਵੀ ਉਪਰ ਪਹੁੰਚਣ ਤੋਂ ਰੋਕ ਨਹੀਂ ਸਕਿਆ। ਮੈਂ ਇਸ ਕਿਤਾਬ ਨੂੰ ਦੋ ਵਾਰ ਪੂਰਾ ਪੜ੍ਹਿਆ; ਪਰ ਮੈਂ ਵੀ ਇਸ ਵਿਚੋਂ ਬਹੁਤੀ ਕਾਂਟ-ਛਾਂਟ ਨਹੀਂ ਕਰ ਸਕਿਆ। ਜਦੋਂ ਵੀ ਮੈਂ ਸੋਚਿਆ ਕਿ ਇਸ ਵਿਚੋਂ ਕੁਝ ਸਮੱਗਰੀ ਕਟਵਾ ਦਿਆਂ ਤਾਂ ਮੈਨੂੰ ਜਾਪਿਆ ਕਿ ਉਸ ਨਾਲ ਵੀ ਬਹੁਤ ਸਾਰੀ ਵਿਲੱਖਣ ਸਮੱਗਰੀ ਗੁਆਚ ਜਾਣੀ ਸੀ। ਇਸ ਪੁਸਤਕ ਨੂੰ ਸੰਕੋਚਣ ਦੀ ਕੋਸ਼ਿਸ਼ ਦਾ ਇੱਕ ਚੰਗਾ ਨਤੀਜਾ ਇਹ ਹੋਇਆ ਹੈ ਕਿ ਇਸ ਕਿਤਾਬ ਦੇ ਰਾਹੀਂ ਪਾਠਕਾਂ ਨਾਲ ਸਾਂਝੀ ਕੀਤੀ ਗਈ ਜਾਣਕਾਰੀ ਦੀ ਲਗਾਤਾਰਤਾ ਵਿਚ ਅਹਿਮ ਅਤੇ ਜਾਣਕਾਰੀ ਭਰਪੂਰ ਇੱਕ ਹੋਰ ਕਿਤਾਬ "ਸਪਤ ਸਿੰਧੂ ਭਾਈਚਾਰੇ ਦਾ ਸਤਰੰਗੀ ਸਭਿਆਚਾਰ" ਵਜੂਦ ਵਿਚ ਆ ਗਈ ਹੈ ਜੋ ਕਿ ਬਹੁਤ ਜਲਦੀ ਪ੍ਰਕਾਸ਼ਿਤ ਹੋ ਰਹੀ ਹੈ।

ਕੁਲਬੀਰ ਸਿੰਘ ਆਪਣੇ ਅਮੀਰ ਪੰਜਾਬੀ ਵਿਰਸੇ ਨਾਲ ਜੁੜੇ ਹੋਣ ਅਤੇ ਕੌਮੀ ਸਵੈਮਾਣ ਦੇ ਜਜ਼ਬੇ ਨਾਲ ਧੁਰ-ਆਤਮਾ ਤੋਂ ਸਰਸ਼ਾਰ ਹੋਣ ਸਦਕਾ, ਪਹਿਲਾਂ ਵੀ ਪੰਜਾਬ ਦੇ ਕਿੱਸਾਕਾਰਾਂ, ਕਿੱਸਿਆਂ, ਲੋਕ-ਗੀਤਾਂ, ਬੋਲੀਆਂ, ਅਖਾਣਾਂ ਤੇ ਮੁਹਾਵਰਿਆਂ ਦੀ ਜਾਣਕਾਰੀ ਦੇ ਖਜ਼ਾਨੇ ਵਜੋਂ ਆਪਣੀ ਪਲੇਠੀ ਪੁਸਤਕ "ਚਾਨਣ ਦਾ ਬਾਗ" ਅਤੇ ਪ੍ਰੋ. ਪੂਰਨ ਸਿੰਘ ਦੇ ਸੱਚੇ ਬੋਲਾਂ ਅਤੇ ਦਿਲੀ ਜਜ਼ਬਾਤਾਂ 'ਪੰਜਾਬ ਜਿਉਂਦਾ ਗੁਰਾਂ ਦੇ ਨਾਮ 'ਤੇ' ਨੂੰ ਪ੍ਰਤੱਖ ਰੂਪ ਵਿਚ ਪੁਗਾਉਂਦੀ ਹੋਈ; ਆਪਣੀ ਦੂਜੀ ਪੁਸਤਕ "ਮਾਨਵਤਾ ਦਾ ਪ੍ਰਣਾਮ-ਸਰਬੰਸਦਾਨੀ ਦੇ ਨਾਮ" ਦੇ ਸਿਰਲੇਖ ਹੇਠ ਪਾਠਕਾਂ ਨਾਲ ਸਾਂਝੀ ਕਰ ਚੁੱਕਾ ਹੈ। ਇਸ ਤੋਂ ਇਲਾਵਾ ਉਸ ਦੇ ਕਰਮੱਠ ਜੀਵਨ 'ਤੇ ਧਰਮ ਤੇ ਖਾਸ ਤੌਰ 'ਤੇ ਸੂਫ਼ੀ ਮੱਤ ਦੇ ਪ੍ਰਭਾਵ ਦੀ ਝਲਕ ਵਜੋਂ ਉਸ ਦੀਆਂ ਦੋ ਹੋਰ ਕਿਤਾਬਾਂ "ਸਲਾਮ ਤੋਂ ਸਿਜਦੇ ਤਕ" ਅਤੇ "ਸਪਤ ਸਿੰਧੂ ਦੇ ਭਾਈਚਾਰੇ ਦਾ ਸਤਰੰਗੀ ਸਭਿਆਚਾਰ" ਵੀ ਵਿਉਂਤਬੰਦੀ ਅਧੀਨ ਹਨ। ਇਸ ਤਰ੍ਹਾਂ ਕੁੱਲ ਮਿਲਾ ਕੇ ਸ੍ਰ. ਕੁਲਬੀਰ ਸਿੰਘ ਸਿੱਧੂ ਇਸ ਪੁਸਤਕ ਦੇ ਜ਼ਰੀਏ ਬੇਸ਼ਕੀਮਤੀ ਪੰਜਾਬੀ ਵਿਰਾਸਤ ਦੇ ਜਲੌਅ ਨੂੰ ਇਕ ਵਾਰ ਫਿਰ ਪੂਰੇ ਜਾਹੋ-ਜਲਾਲ ਸਮੇਤ ਨਸ਼ਰ ਕਰਨ ਅਤੇ ਆਪਣੀ ਮਾਂ ਬੋਲੀ; ਪੰਜਾਬੀ ਦੀ ਸੇਵਾ ਹਿੱਤ ਬਹੁਤ ਹੱਦ ਤਕ ਆਪਣੇ ਇਸ ਸ਼ਲਾਘਾਯੋਗ ਉਪਰਾਲੇ ਤੇ ਯੋਗਦਾਨ ਲਈ ਬਿਨਾਂ ਸ਼ੱਕ ਮੁਬਾਰਿਕਬਾਦ ਦਾ ਹੱਕਦਾਰ ਬਣ ਗਿਆ ਹੈ।




**ਮਨੋਹਰ ਸਿੰਘ ਚਾਂਦਲਾ,**

IAS (Retd.)

#1639, ਫੇਜ਼-5,

ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੁਹਾਲੀ)





*Original with:*
Kulbir Singh Sidhu IAS Mohali
*Digitized by:*
Panjab Digital Library

# ਇਹ ਮੁਖਬੰਦ ਨਹੀਂ : ਖਰੀ ਗੱਲ ਹੈ।

ਤੀਹ ਸਾਲ ਤੋਂ ਵੀ ਵੱਧ ਸਮਾਂ ਬੀਤ ਗਿਆ, ਜਦੋਂ ਕੁਲਬੀਰ ਸਿੰਘ ਸਿੱਧੂ ਫਰੀਦਕੋਟ ਐਗਜ਼ੈਕਟਿਵ ਮੈਜਿਸਟ੍ਰੇਟ ਸੀ। ਉਹਦੇ ਨਾਲ ਹੀ, ਸਾਡੀ ਗਲੀ ਜੈਤੋ ਵਿਚ ਹੀ ਕਦੇ ਖੇਡਦਾ ਰਿਹਾ, ਜੰਗ ਬਹਾਦਰ ਗੋਇਲ ਪੀ.ਸੀ.ਐੱਸ. ਦੀ ਟ੍ਰੇਨਿੰਗ ਕਰਕੇ ਸ਼ਾਇਦ ਫਿਰੋਜ਼ਪੁਰ ਨਿਯੁਕਤ ਸੀ। ਕੁਲਬੀਰ ਕਚਹਿਰੀਆਂ ਦੇ ਸਾਹਮਣੇ ਬਣੇ ਸਰਕਾਰੀ ਕੁਆਟਰਾਂ ਵਿਚ ਰਹਿੰਦਾ ਸੀ ਤੇ ਉਹਦੇ ਸਾਹਮਣੇ ਹੀ ਮੇਰਾ ਮਰਹੂਮ ਦੋਸਤ ਡਾ.ਕਰਮਜੀਤ ਸਿੰਘ ਰਹਿੰਦਾ ਸੀ। ਮੈਂ ਜੈਤੋ ਤੋਂ ਗੱਡੀ 'ਤੇ ਜਾ ਕੇ ਕਈ ਵਾਰ ਉਹਦੇ ਕੁਆਟਰ ਪਹੁੰਚ ਜਾਂਦਾ ਤੇ ਓਥੋਂ ਅਸੀਂ ਸਾਈਕਲ 'ਤੇ ਬਰਜਿੰਦਰਾ ਕਾਲਜ ਚਲੇ ਜਾਂਦੇ, ਜਿੱਥੇ ਅਸੀਂ ਦੋਵੇਂ ਪੰਜਾਬੀ ਦੇ ਅਧਿਆਪਕ ਸਾਂ।

ਜੰਗ ਬਹਾਦਰ ਇਕ ਦਿਨ ਕੁਲਬੀਰ ਕੋਲ ਆਇਆ ਹੋਇਆ ਸੀ। ਉਹਨੇ ਕੁਆਟਰ ਦੇ ਬਾਹਰੋਂ ਹੀ ਮੈਨੂੰ ਆਉਂਦਾ ਦੇਖ ਕੇ ਆਵਾਜ਼ ਮਾਰੀ ਤਾਂ ਮੈਨੂੰ ਹੈਰਾਨੀ ਹੋਈ। ਜਦੋਂ ਉਹਦੇ ਕੋਲ ਗਿਆ ਤਾਂ ਉਹਨੇ ਦੱਸਿਆ ਕਿ ਉਹ ਕੁਲਬੀਰ ਨੂੰ ਮਿਲਣ ਆਇਆ ਸੀ। ਕੁਲਬੀਰ ਵੀ ਜਦੋਂ ਬਾਹਰ ਆਇਆ ਤਾਂ ਚਾਹ-ਪਾਣੀ ਲਈ ਸਾਨੂੰ ਬੈਠਕ 'ਚ ਲੈ ਗਿਆ ਤੇ ਗੱਲਾਂ-ਗੱਲਾਂ ਵਿਚ ਉਹ ਹੱਸਦਿਆਂ ਇਕ ਦੂਜੇ ਨੂੰ ਕਹਿਣ ਲੱਗ ਪਏ ਕਿ ਮੇਰੇ 'ਤੇ ਦੋਹਾਂ 'ਚੋਂ ਕੀਹਦਾ ਹੱਕ ਵਧੇਰੇ ਸੀ। ਜੰਗ ਬਹਾਦਰ ਕਹੇ ਕਿ ਮੈਂ ਤਾਂ 'ਵੀਰ ਜੀ' ਦੇ ਘਰੇ ਜਾ ਕੇ ਖੇਡਦਾ ਰਹਿਐਂ। ਕੁਲਬੀਰ ਕਹੇ ਕਿ ਮੈਂ 'ਇਹਨਾਂ ਨੂੰ ਲੇਖਣੀ ਦਾ ਉਸਤਾਦ ਮੰਨਿਐ; ਮੇਰਾ ਹੱਕ ਪਹਿਲਾਂ ਬਣਦੈ।' ਮੈਂ ਹੱਸ ਕੇ ਕਿਹਾ 'ਤੁਸੀਂ ਦੋਵੇਂ ਮੇਰੇ ਛੋਟੇ ਭਰਾ ਓਂ, ਤੁਹਾਡਾ ਇੱਕੋ ਜਿਹਾ ਹੱਕ ਐ, ਐਵੇਂ ਨਿਆਣਿਆਂ ਵਾਂਗੂੰ ਜਿੱਦਦੇ ਕਾਹਨੂੰ ਓਂ।'

ਇਹ ਬੇਲੋੜਾ ਜਿਹਾ ਪ੍ਰਸੰਗ ਇਸ ਲਈ ਹੈ ਕਿ ਇਹਨਾਂ ਦੋਹਾਂ ਨਾਲ ਮੇਰੇ ਨਿੱਜੀ ਸਬੰਧ ਤਿੰਨ ਦਹਾਕਿਆਂ ਤੋਂ ਵੱਧ ਬਣੇ ਹੋਏ ਹਨ। ਜੰਗ ਬਹਾਦਰ ਤਾਂ ਪੀ.ਸੀ.ਐੱਸ. ਕਰਨ ਤੋਂ ਪਹਿਲਾਂ ਕਾਲਜ ਵਿਚ ਕੁਝ ਚਿਰ ਅੰਗ੍ਰੇਜ਼ੀ ਦਾ ਲੈਕਚਰਾਰ ਵੀ ਰਿਹਾ ਸੀ ਤੇ ਇਸ ਕਰਕੇ ਉਹਨੂੰ ਪੜ੍ਹਨ-ਪੜ੍ਹਾਉਣ ਦਾ ਸ਼ੌਕ ਸੀ। ਅੱਜ-ਕੱਲ੍ਹ ਕਈ ਮਹੀਨਿਆਂ ਤੋਂ ਪੰਜਾਬੀ ਅਖਬਾਰ 'ਅਜੀਤ' ਵਿਚ ਸੰਸਾਰ ਪ੍ਰਸਿੱਧ ਕਲਾਸੀਕਲ ਨਾਵਲਾਂ ਬਾਰੇ ਹਰ ਹਫਤੇ ਲਿਖਦਾ ਹੈ। ਪਹਿਲਾਂ ਵੀ ਉਹਨੂੰ ਲਿਖਣ ਦਾ ਭੁਸ ਸੀ। ਇਕ ਨਾਵਲ ਵੀ ਹਿੰਦੀ 'ਚ ਲਿਖਿਆ ਸੀ। ਪਰ ਕੁਲਬੀਰ ਬਾਰੇ ਮੈਂ ਕਦੇ ਸੋਚਿਆ ਵੀ ਨਹੀਂ ਸੀ ਕਿ ਇਹ ਵੀ ਕਦੇ ਕੁਝ ਲਿਖ ਸਕੇਗਾ। ਪੜ੍ਹਨ-ਪੜ੍ਹਾਉਣ ਦਾ ਸ਼ੌਕ ਤਾਂ ਇਹਨੂੰ ਵੀ ਸੀ ਕਿਉਂਕਿ ਇਸਨੂੰ ਆਪਣੇ ਦਾਦਾ ਜੀ ਸ੍ਰ. ਈਸ਼ਵਰ ਸਿੰਘ ਤੇ ਆਪਣੇ



*Original with:*
Kulbir Singh Sidhu IAS Mohali
*Digitized by:*
Panjab Digital Library

ਪਿਤਾ ਸ੍. ਅਜਮੇਰ ਸਿੰਘ ਤੋਂ ਇਲਾਵਾ ਆਪਣੀ ਸਿਆਲਕੋਟੀ ਮਾਂ ਤੋਂ ਸਾਹਿਤਕ ਤੇ ਸਭਿਆਚਾਰਕ ਸੰਸਕਾਰਾਂ ਦੀ ਗੁੜ੍ਹਤੀ ਵਿਚ ਹੀ ਪ੍ਰੇਰਣਾ ਮਿਲੀ ਸੀ। ਇਸ ਦੇ ਦਾਦਾ ਜੀ ਤੇ ਪਿਤਾ ਜੀ ਸਾਰੀ ਉਮਰ ਨਿਸ਼ਕਾਮ ਤੇ ਨਿਸ਼ੁਲਕ ਸਿਖਿਆ ਸ਼ਾਸ਼ਤਰੀ ਰਹੇ।

ਪਰ ਕਈ ਸਾਲ ਪਹਿਲਾਂ ਜਦੋਂ ਉਹਨੇ 'ਚਾਨਣ ਦਾ ਬਾਗ' ਕਿਤਾਬ ਲਿਖੀ ਤਾਂ ਮੈਨੂੰ ਕੁਝ ਹੈਰਾਨੀ ਹੋਈ। ਉਸ ਨੇ ਕਿਤਾਬ ਵਿੱਚ ਫਿਰੋਜ਼ਪੁਰ ਤੇ ਬਠਿੰਡੇ ਜ਼ਿਲ੍ਹਿਆਂ ਦੇ ਤੀਹ ਤੋਂ ਵਧੇਰੇ ਕਿੱਸਾਕਾਰਾਂ ਦੇ ਕਿੱਸਿਆਂ ਵਿਚੋਂ ਚੋਣਵੇਂ ਭਾਗ ਲੈ ਕੇ ਛਾਪੇ ਸਨ। ਸ਼ਬਦ 'ਬਾਗ' ਦੋ ਅਰਥਾਂ ਵਿਚ ਵਰਤਿਆ ਸੀ। ਪਹਿਲਾ ਅਰਥ ਸੀ ਉਹ ਬਾਗ-ਬਗੀਚੇ ਜਿਨ੍ਹਾਂ ਵਿਚ ਭਾਂਤ-ਭਾਂਤ ਦੇ ਫੁੱਲ ਖਿੜੇ ਰਹਿੰਦੇ ਹਨ ਤੇ ਉਹ ਮਾਲਵੇ ਦੇ ਵਿਸ਼ੇਸ਼ ਖਿੱਤੇ ਵਿਚ ਸਾਡੇ ਜੀਵਨ ਦੀ ਅਮੀਰ ਵਿਰਾਸਤ ਨੂੰ ਰੌਸ਼ਨ ਕਰਦੇ ਹਨ। ਦੂਜੇ ਅਰਥ ਸਨ ਉਹ ਬਾਗ ਜਿਹੜਾ ਫੁਲਕਾਰੀ ਵਾਂਗ ਰੰਗ-ਬਰੰਗੇ ਰੇਸ਼ਮੀ ਧਾਗਿਆਂ ਨਾਲ ਪੂਰਨ ਰੂਪ ਵਿਚ ਕੱਢਿਆ ਹੁੰਦਾ ਹੈ ਅਤੇ ਫੁਲਕਾਰੀ ਵਾਂਗ ਕੋਈ ਵੀ ਥਾਂ ਖਾਲੀ ਨਹੀਂ ਛੱਡਿਆ ਜਾਂਦਾ। ਉਸਦੇ ਅਨੇਕ ਨਮੂਨੇ ਹਨ। ਉਸ ਕਿਤਾਬ ਦੇ ਟਾਈਟਲ ਦੇ ਪਿਛਲੇ ਪਾਸੇ ਜੋ ਬਾਗ ਦਾ ਨਮੂਨਾ ਛਪਿਆ ਸੀ, ਉਹ ਕੁਲਬੀਰ ਦੀ ਨਾਨੀ ਦਾ ਕੱਢਿਆ ਹੋਇਆ ਸੀ।

ਉਹ ਕਿਤਾਬ ਪੜ੍ਹਦਿਆਂ ਮੈਨੂੰ ਆਪਣਾ ਬਚਪਨ ਯਾਦ ਆ ਗਿਆ ਸੀ, ਜਦੋਂ ਮੇਰੀ ਮਾਂ, ਮਾਸੀਆਂ ਤੇ ਮੇਰੀ ਵੱਡੀ ਭੈਣ ਵੀ ਬਾਗ ਕੱਢਦੀਆਂ ਹੁੰਦੀਆਂ ਸਨ। ਉਹਨੂੰ ਪੂਰਾ ਕਰਨ ਤੇ ਹਫਤੇ ਨਹੀਂ ਮਹੀਨੇ ਲੱਗਦੇ ਸਨ। ਫੁਲਕਾਰੀ ਵਾਂਗ ਹੀ ਚੁੰਨੀ ਦੀ ਥਾਂ ਸਿਰ ਉੱਤੇ ਲੈਣ ਲਈ, ਖੱਦਰ ਦੇ ਲਾਲ ਕੱਪੜੇ ਉਤੇ ਜਿਹੜੇ ਵਿਸ਼ੇਸ਼ ਡਿਜ਼ਾਈਨਾਂ ਵਜੋਂ ਤੋਤੇ, ਮੋਰ, ਹਿਰਨ ਤੇ ਦਰਖਤਾਂ ਦੀ ਕਢਾਈ ਕੀਤੀ ਜਾਂਦੀ ਸੀ। ਉਸ ਦਾ ਹਰੇਕ ਤੋਪਾ ਕੱਪੜੇ ਦੇ ਧਾਗੇ ਗਿਣ-ਗਿਣ ਕੇ ਭਰਿਆ ਜਾਂਦਾ ਸੀ। ਇਹ ਇੰਨੀ ਸੂਖਮ ਹਸਤਕਲਾ ਸੀ, ਜਿਸ ਵਿਚ ਨਿਪੁੰਨਤਾ ਲਈ ਅੰਤਾਂ ਦਾ ਸਬਰ ਤੇ ਮਿਹਨਤ ਦਰਕਾਰ ਸੀ। ਉਹ ਕਲਾ ਹੁਣ ਪਿੰਡਾਂ ਵਿਚੋਂ ਵੀ ਅਲੋਪ ਹੋ ਚੁੱਕੀ ਹੈ। ਮਸ਼ੀਨੀਕਰਣ ਨੇ ਸਾਡੇ ਪੁਰਾਤਨ ਵਿਰਸੇ ਨੂੰ ਪੂਰੀ ਤਰ੍ਹਾਂ ਖਤਮ ਕਰ ਦਿੱਤਾ ਹੈ। ਸਾਡੀ ਮਾਨਸਿਕਤਾ ਹੀ ਬਦਲ ਦਿੱਤੀ ਹੈ। ਕੁਝ ਦਹਾਕੇ ਪਹਿਲਾਂ, ਸ਼ਹਿਰਾਂ ਦੇ ਸਰਦੇ-ਪੁਜਦੇ ਲੋਕ, ਕਈ ਗਰੀਬ-ਘਰਾਂ ਤੋਂ ਅਜਿਹੇ ਬਾਗ, ਫੁਲਕਾਰੀਆਂ ਆਪਣੀਆਂ ਬੈਠਕਾਂ ਸਜਾਉਣ ਲੱਗ ਪਏ ਸਨ। ਪਰ ਹੁਣ ਉਹ ਵੀ ਸਭ ਮੁੱਕ-ਮੁਕਾਅ ਗਿਆ। ਪਿਛਲੇ ਦਿਨੀਂ, ਪੌਣੀਂ ਸਦੀ ਪਹਿਲਾਂ ਦੀ ਚਿੱਤਰਕਾਰ ਅੰਮ੍ਰਿਤਾ ਸ਼ੇਰਗਿੱਲ ਦਾ ਇੱਕ ਚਿੱਤਰ, ਦਿੱਲੀ ਦੇ ਇੱਕ ਧਨਾਢ ਨੇ ਸੱਤ ਲੱਖ ਰੁਪਏ ਵਿਚ ਖਰੀਦਿਆ ਹੈ। ਅਜਿਹੀ ਮਾਨਸਿਕਤਾ ਨੇ, ਪੰਜਾਬ ਦੀਆਂ ਲੋਕ-ਕਲਾਵਾਂ ਦਾ ਮਹੱਤਵ ਲਗਭਗ ਖ਼ਤਮ ਕਰ ਦਿੱਤਾ ਹੈ। ਕਲਾ



Original with:
Kulbir Singh Sidhu IAS Mohali
Digitized by:
Panjab Digital Library

ਹੁਣ ਮੁੱਲ ਨਾਲ ਹੀ ਅੰਗੀ ਜਾਂਦੇ ਹਨ। ਚਿੱਤਰ ਦਿਖਾ ਕੇ ਕੋਈ ਵੀ ਧਨਾਢ ਹੁਣ ਕਲਾ ਦਾ ਮੁੱਲ ਦੱਸਿਆ ਕਰੇਗਾ ਕਿਉਂਕਿ ਚਿੱਤਰਕਾਰੀ ਤੇ ਕਲਾ ਦੀ ਉਹਨੂੰ ਕੋਈ ਸਮਝ ਨਹੀਂ ਹੋਣੀ।

ਸਮੇਂ ਨੇ ਬਦਲਣਾ ਹੀ ਹੁੰਦਾ ਹੈ। ਪਰ ਪਰੰਪਰਾਵਾਂ ਜੇ ਸਮੇਂ ਅਨੁਸਾਰ ਆਪਣਾ ਰੂਪ ਬਦਲਣ, ਪਰ ਉਹਨਾਂ ਦੇ ਸੂਖਮ ਮਾਨਸਿਕ ਪ੍ਰਭਾਵ ਖ਼ਤਮ ਨਾ ਹੋਣ ਤਾਂ ਹੀ ਕੋਈ ਕੌਮ ਆਪਣੇ ਕੁਝ ਮਾਨਵੀ ਗੁਣਾਂ ਤੇ ਵਿਰਸੇ ਨੂੰ ਕਾਇਮ ਰੱਖ ਕੇ ਜੀਵਨ ਦੇ ਉਹ ਤੱਤ ਕਾਇਮ ਰੱਖ ਸਕਦੀ ਹੈ ਜਿਹੜੇ ਅਚੇਤ ਹੀ ਉਹਨਾਂ ਦੇ ਖ਼ੂਨ ਵਿਚ ਰਸੇ-ਬਸੇ ਹੁੰਦੇ ਹਨ। ਇੰਜ ਅਚੇਤ ਹੀ ਉਹਨਾਂ ਦਾ ਆਨੰਦ ਜ਼ਿੰਦਗੀ ਦੀਆਂ ਸਭ ਮੁਸੀਬਤਾਂ ਨੂੰ ਝਲਦਿਆਂ ਵੀ ਮਨੁੱਖੀ ਸਾਂਝ ਦੇ ਅਹਿਸਾਸ ਨਾਲ, ਦੋ ਘੜੀਆਂ ਸੁੱਖ ਦੀਆਂ ਵੀ ਬਿਤਾਉਣ ਦਾ ਸਾਧਨ ਬਣ ਜਾਂਦਾ ਹੈ। ਜੇ ਇਹ ਸਭ ਕੁਝ ਖ਼ਤਮ ਹੋ ਜਾਏ ਤਾਂ ਆਧੁਨਿਕ ਯੁੱਗ ਦੇ ਮਸ਼ੀਨੀ ਜੀਵਨ ਦੇ ਅਣਮਨੁੱਖੀ ਵਰਤਾਰੇ ਕਾਰਨ ਬੰਦੇ ਅੰਦਰੋਂ, ਬੰਦਿਆਂ ਵਾਲੇ ਸ਼ੁਭ ਸੰਸਕਾਰ ਸੁੱਕ-ਮੁੱਕ ਜਾਣਗੇ। ਜਿਵੇਂ ਜੇਠ-ਹਾੜ ਦੀ ਵਰ੍ਹਦੀ ਅੱਗ ਵਿਚ ਜਦੋਂ ਅੱਕਾਂ ਦਾ ਦੁੱਧ ਵੀ ਸੁੱਕ ਜਾਂਦਾ ਹੈ, ਬਿਲਕੁਲ ਉਸ ਤਰ੍ਹਾਂ ਹੀ ਲੋਕਾਈ ਵੀ ਆਪਣੇ ਆਤਮਿਕ ਅਹਿਸਾਸ ਦੇ ਸਰੋਤ ਵੀ ਸੁਕਾ ਬੈਠੀ ਹੈ। ਮੈਨੂੰ ਕੁਲਬੀਰ ਦੀ ਉਹ ਕਿਤਾਬ 'ਚਾਨਣ ਦਾ ਬਾਗ' ਪੜ੍ਹਦਿਆਂ ਕੁਝ ਅਜਿਹਾ ਹੀ ਮਹਿਸੂਸ ਹੋਇਆ ਸੀ, ਤਦੇ ਤਾਂ ਮੈਂ ਉਹਦਾ ਮਹੱਤਵ ਸਮਝ ਸਕਿਆ ਸਾਂ।

ਪਿਛਲੇ ਸਾਲ ਉਹਦੀ ਇਕ ਹੋਰ ਕਿਤਾਬ ਛਪੀ: 'ਮਾਨਵਤਾ ਦਾ ਪ੍ਰਣਾਮ-ਸਰਬੰਸਦਾਨੀ ਦੇ ਨਾਮ'। ਜਦੋਂ ਪੜ੍ਹੀ ਤਾਂ ਹੋਰ ਵੀ ਹੈਰਾਨੀ ਹੋਈ। ਸ੍ਰੀ ਗੁਰੂ ਗੋਬਿੰਦ ਸਿੰਘ ਬਾਰੇ ਉਸ ਵਿਚ ਏਨੇ ਵਿਸਥਾਰ ਨਾਲ, ਮੁਕੰਮਲ ਜਾਣਕਾਰੀ ਦਿੱਤੀ ਹੋਈ ਸੀ ਕਿ ਉਸ ਤੋਂ ਪਹਿਲਾਂ ਮੈਂ ਕਿਸੇ ਇੱਕ ਕਿਤਾਬ ਵਿਚ ਨਹੀਂ ਸੀ ਪੜ੍ਹੀ। ਹੋਰ ਵੀ ਹੈਰਾਨੀ ਉਦੋਂ ਹੋਈ ਜਦੋਂ ਉਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਬਾਰੇ, ਬੰਗਾਲੀ ਦੇ ਮਹਾਂਕਵੀ ਟੈਗੋਰ ਦੀ ਕਵਿਤਾ ਪੜ੍ਹੀ- ਜਿਸਦੀ ਮੈਨੂੰ ਪਹਿਲਾਂ ਕੋਈ ਜਾਣਕਾਰੀ ਨਹੀਂ ਸੀ। ਇਸ ਤੋਂ ਵੀ ਵੱਧ ਹੈਰਾਨੀ ਇਹ ਸੀ ਕਿ ਬਿਰਹਾ ਤੇ ਰੋਮਾਂਸ ਦੇ ਪ੍ਰਸਿੱਧ ਕਵੀ ਸ਼ਿਵ ਕੁਮਾਰ ਦੀ ਇਕ ਕਵਿਤਾ ਵੀ ਇਸ ਕਿਤਾਬ ਵਿਚ ਸ਼ਾਮਲ ਸੀ। ਭਾਵੇਂ ਸ਼ਿਵ ਦੀ ਸਾਰੀ ਰਚਨਾ ਪੜ੍ਹ ਚੁਕਿਆ ਸਾਂ, ਪਰ ਇਹ ਸੋਚਿਆ ਵੀ ਨਹੀਂ ਸੀ, ਤੇ ਨਾ ਹੀ ਯਾਦ ਸੀ ਕਿ ਉਹਨੇ ਵੀ ਗੁਰੂ ਗੋਬਿੰਦ ਸਿੰਘ ਬਾਰੇ ਕੋਈ ਕਵਿਤਾ ਲਿਖੀ ਸੀ।

ਕੁਲਬੀਰ ਸਿੰਘ ਸਿੱਧੂ ਦੀ ਇਹ ਤੀਜੀ ਕਿਤਾਬ "ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ : ਪੰਜਾਬੀ ਸਭਿਅਤਾ ਦੇ ਤ੍ਰਿਵੈਣੀ ਸਿਹੱਦੇ" ਹੈ ਅਤੇ ਇਹਨੂੰ ਪੜ੍ਹਦਿਆਂ ਵੀ ਪਹਿਲਾਂ ਵਾਂਗ ਇਕ ਅਚੰਭਾ ਹੋਇਆ ਤੇ ਇਸ ਦੇ ਨਾਲ ਖ਼ੁਸ਼ੀ ਵੀ ਹੋਈ ਕਿ ਏਨੀ



Original with:
Kulbir Singh Sidhu IAS Mohali
Digitized by:
Panjab Digital Library

ਜਾਣਕਾਰੀ ਉਹਨੇ ਕਿੱਥੋਂ-ਕਿੱਥੋਂ, ਕਿਵੇਂ ਤੇ ਕਿੰਨੀ ਮਿਹਨਤ ਤੇ ਲਗਨ ਨਾਲ ਇਕੱਠੀ ਕੀਤੀ ਹੋਵੇਗੀ। ਇਹਨੂੰ ਪੜ੍ਹ ਕੇ ਇਕ ਗੱਲ ਇਹ ਵੀ ਮਹਿਸੂਸ ਹੋਈ ਹੈ ਕਿ ਉਹਨੇ ਜੋ ਏਨੀ ਜਾਣਕਾਰੀ ਇਕੱਤਰ ਕਰਕੇ ਇਕ ਰੈਫਰੈਂਸ ਬੁਕ ਬਣਾਉਣ ਦਾ ਜੋ ਵੱਡਾ ਉਪਰਾਲਾ ਕੀਤਾ ਹੈ; ਉਸ ਲਈ ਉਸ ਨੇ ਆਪਣੀ ਦਿਨ ਰਾਤ ਦੀ ਨਿਸ਼ਕਾਮ ਲੋਕ ਸੇਵਾ ਦੇ ਰੁਝੇਵਿਆਂ ਵਿਚੋਂ ਕਦੋਂ ਤੇ ਕਿਸ ਤਰ੍ਹਾਂ ਸਮਾਂ ਕੱਢਿਆ ਹੋਵੇਗਾ। ਮੇਰੀ ਜਾਚੇ ਜੇ ਉਹ ਚਾਹੁੰਦਾ ਤਾਂ ਆਪਣੀਆਂ ਤਿੰਨਾਂ ਕਿਤਾਬਾਂ ਨੂੰ ਉਹ ਪੀ.ਐੱਚ.ਡੀ. ਦਾ ਥੀਸਿਸ ਬਣਾ ਕੇ ਡਾਕਟਰੇਟ ਦੀ ਉਪਾਧੀ ਪ੍ਰਾਪਤ ਕਰ ਸਕਦਾ ਸੀ। ਪਰ ਉਸ ਦਾ ਕਹਿਣਾ ਹੈ ਕਿ ਮਿੱਤਰਾਂ ਦੇ ਕਹਿਣ 'ਤੇ ਇਕ ਦੋ ਵਾਰ ਇਸ ਤਰ੍ਹਾਂ ਜਿਹੇ ਦੀ ਉਸ ਨੂੰ ਲਾਲਸਾ ਤਾਂ ਹੋਈ ਸੀ। ਪਰ ਫੇਰ ਸਮੇਂ ਦੀ ਘਾਟ ਅਤੇ ਉਸ ਦੇ ਆਪਣੇ ਮਨੋਵੇਗਾਂ ਦੇ ਸਨਮੁੱਖ ਉਸਨੇ ਖੁਲ੍ਹੇ ਮੈਦਾਨ ਹੀ ਖੇਡ ਕੇ ਆਪਣੇ ਲੋਕਾਂ ਦੇ ਸਭਿਆਚਾਰ ਤੇ ਲੋਕਿਕ ਸਾਹਿਤ ਦੀ ਸੇਵਾ ਨੂੰ ਤਰਜੀਹ ਦਿੱਤੀ। ਆਪਣੀ ਇਸ ਸੱਚੀ-ਸੁੱਚੀ ਘਾਲ ਕਮਾਈ ਸਦਕਾ ਉਹ ਨਿਸ਼ਚੇ ਹੀ ਵਧਾਈ ਦਾ ਹੱਕਦਾਰ ਹੈ।

ਇਹ ਕਿਤਾਬ ਤਕਰੀਬਨ ਛੇ ਸੌ ਸਫ਼ੇ ਦੀ ਹੈ, ਪਰ ਜਿਸ ਵਿਸ਼ੇ ਨੂੰ ਉਹਨੇ ਛੋਹਿਆ ਹੈ ਉਸ 'ਤੇ ਇਕ ਹੋਰ ਕਿਤਾਬ ਦੀ ਵੀ ਲੋੜ ਮਹਿਸੂਸ ਹੁੰਦੀ ਹੈ। ਇਹ ਕਿਤਾਬ ਸਰਸਵਤੀ ਨਦੀ ਤੋਂ ਸਿੰਧ ਦਰਿਆ ਤਕ ਵਾਇਆ ਸਤਲੁਜ ਭਾਵ ਮਾਲਵੇ ਦੇ ਇਲਾਕੇ ਸਮੇਤ ਸਪਤ-ਸਿੰਧੂ ਦੀ ਸਾਰੀ ਧਰਾਤਲ ਦੇ ਲੋਕਾਂ ਦੇ ਕਬੀਲਿਆਂ ਦੇ ਪਲਾਇਨਾਂ, ਧਰਮਾਂ, ਸੰਸਕ੍ਰਿਤੀ, ਸਭਿਆਚਾਰ ਤੇ ਸਾਹਿਤਕ ਗਤੀਵਿਧੀਆਂ ਦਾ ਮੁਜੱਸਮਾ ਹੈ। ਪਰ ਇਕ ਬਹੁਤ ਹੀ ਖੁਸ਼ੀ ਦਾ ਮੁਕਾਮ ਇਹ ਹੈ ਕਿ ਉਸਦੀ ਆਉਣ ਵਾਲੀ ਚੌਥੀ ਕਿਤਾਬ ਸਰਸਵਤੀ ਦੇ ਵੈਦਿਕ ਕਾਲ ਤੋਂ ਲੈ ਕੇ ਅਣਵੰਡੇ ਪੰਜਾਬ ਅਤੇ ਹੁਣ ਤਕ ਦੇ ਪੰਜਾਬ, ਪੰਜਾਬੀਆਂ ਤੇ ਪੰਜਾਬੀਅਤ ਦੀ ਸੰਸਕ੍ਰਿਤੀ ਤੇ ਸਭਿਆਚਾਰ ਬਾਰੇ ਨਿਰੋਲ ਰੂਪ ਵਿਚ "ਸਪਤ ਸਿੰਧੂ ਦੇ ਭਾਈਚਾਰੇ ਦਾ ਸਤਰੰਗੀ ਸਭਿਆਚਾਰ" ਦੇ ਸਿਰਲੇਖ ਹੇਠ ਜਲਦੀ ਹੀ ਪਾਠਕਾਂ ਦੇ ਰੂਬਰੂ ਹੋਵੇਗੀ।

"ਸਰਸਵਤੀ ਤੋਂ ਸਤਲੁਜ ਤੇ ਸਿੰਧ ਤਕ-ਪੰਜਾਬੀ ਸਭਿਅਤਾ ਦੇ ਤ੍ਰਿਵੈਣੀ ਸਿਹੱਦੇ" ਕਿਤਾਬ ਦਾ ਵਿਸ਼ਾ-ਵਸਤੂ ਰਾਜਸਥਾਨ, ਹਰਿਆਣਾ, ਪੰਜਾਬ ਤੋਂ ਲੈ ਕੇ ਸਿੰਧ ਨਦੀ ਤਕ ਫੈਲਿਆ ਹੋਇਆ ਹੈ। ਇਸ ਦਾ ਮੂਲ ਆਧਾਰ ਇਤਿਹਾਸ ਬਣਦਾ ਹੈ, ਪਰ ਇਤਿਹਾਸ ਦੀ ਨੀਂਹ ਉਤੇ ਉਸਰੇ ਸਭਿਆਚਾਰ ਤੇ ਜੀਵਨ ਦੇ ਅਨੇਕ ਵਰਤਾਰਿਆਂ ਦਾ ਜਿੰਨੇ ਵਿਸਥਾਰ ਨਾਲ ਵਰਣਨ ਕੀਤਾ ਗਿਆ ਹੈ, ਉਹ ਵੀ ਵਚਿੱਤਰ ਤੇ ਮਹੱਤਵਪੂਰਨ ਹੈ। ਇਹ ਆਪਣੀ ਕਿਸਮ ਦਾ ਪੰਜਾਬੀ ਵਿਚ ਸ਼ਾਇਦ ਪਹਿਲਾ ਯਤਨ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

ਕਿਤਾਬ ਦੇ ਸ਼ੁਰੂ ਵਿਚ ਕੁਲਬੀਰ ਸਿੰਘ ਨੇ ਆਪਣੇ ਇਸ ਯਤਨ ਨੂੰ, 'ਸੀਨੇ ਖਿੱਚ ਦੀਆਂ ਊਆਂ-ਬਾਈ ਹੂਕਾਂ-ਕੂਕਾਂ' ਕਿਹਾ ਹੈ। ਇਨ੍ਹਾਂ 'ਹੂਕਾਂ-ਕੂਕਾਂ' ਨੂੰ ਉਸ ਨੇ ਸਰਸਰੀ ਯਤਨ ਕਹਿ ਕੇ ਇਹ ਕਿਹਾ ਹੈ ਕਿ, 'ਮੈਂ ਪੰਜਾਬੀ ਕੌਮ ਦੇ ਅਮੀਰ ਵਿਰਸੇ ਅਤੇ ਪਹਿਲੀਆਂ ਪੀੜ੍ਹੀਆਂ ਤੋਂ ਮਿਲੀ ਅਣਮੋਲ ਵਿਰਾਸਤ ਨੂੰ ਆਪਣੀ ਬੁੱਧੀ ਤੇ ਸੂਝ-ਬੂਝ ਅਨੁਸਾਰ ਉਜਾਗਰ ਕਰਨ ਦੀ ਕੋਸ਼ਿਸ਼ ਕੀਤੀ ਹੈ।' ਪਰ ਸ਼ਾਇਦ ਇਹ ਸ਼ਬਦ ਉਸਨੇ ਵਡੇਰਿਆਂ ਤੇ ਸਾਹਿਤ ਪ੍ਰਤੀ ਆਪਣੀ ਸ਼ਰਧਾ ਤੇ ਨਿਮਰਤਾ ਕਾਰਨ ਲਿਖੇ ਹਨ। ਉਹ ਇਕ ਭੁਲੇਖੇ ਜਿਹੇ ਵਿਚ ਹੈ ਕਿਉਂਕਿ ਸੁੱਤੇ-ਸਿੱਧ ਹੀ ਉਹਦੀ 'ਕੋਸ਼ਿਸ਼' ਨੇ ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਦੇ ਬਹੁਤ ਹੀ ਮਹੱਤਵਪੂਰਨ ਇਤਿਹਾਸ, ਸੰਸਕ੍ਰਿਤੀ ਤੇ ਇਸ ਖਿੱਤੇ ਦੇ ਜੀਵਨ-ਵਰਤਾਰੇ ਦੀ ਪ੍ਰੰਪਰਾ ਨੂੰ ਇਜੇਹੇ ਪ੍ਰਮਾਣਿਤ ਢੰਗ ਨਾਲ ਪੇਸ਼ ਕੀਤਾ ਹੈ ਕਿ ਉਸ ਨੂੰ ਇਹ ਅਹਿਸਾਸ ਨਹੀਂ ਹੋਇਆ ਕਿ ਉਸ ਨੇ ਕਿੰਨਾ ਵਿਲੱਖਣ ਤੇ ਮਹੱਤਵਪੂਰਨ ਕਾਰਜ ਕਰ ਵਿਖਾਇਆ ਹੈ। ਉਸ ਨੇ ਸਚਮੁੱਚ ਹੀ ਏਨੀ ਮਹਾਨ, ਅਮੀਰ ਤੇ ਮਹੱਤਵਪੂਰਨ ਵਿਰਾਸਤ ਨੂੰ ਉਜਾਗਰ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ ਹੈ।

ਮੈਂ ਸ਼ਾਇਦ ਪੰਜ-ਚਾਰ ਵਾਰ, ਕੁਝ ਲੇਖਕਾਂ ਦੀਆਂ ਇਕੜ-ਦੁੱਕਣ ਕਿਤਾਬਾਂ ਬਾਰੇ ਕਦੇ ਇਕ-ਦੋ ਸਫੇ ਸ਼ਲਾਘਾ ਵਜੋਂ ਜਾਂ ਟਿੱਪਣੀਆਂ ਵਜੋਂ ਲਿਖੇ ਹੋਣਗੇ ਕਿਉਂਕਿ 'ਮੁਖਬੰਦ' ਵਰਗਾ ਕੁਝ ਮੈਨੂੰ ਲਿਖਣਾ ਹੀ ਨਹੀਂ ਆਉਂਦਾ। ਮੈਂ ਇਸ ਨੂੰ ਹਮੇਸ਼ਾਂ ਆਲੋਚਕਾਂ ਤੇ ਵਿਦਵਾਨਾਂ ਦਾ ਹੀ ਕਾਰਜ ਸਮਝਦਾ ਰਿਹਾ ਹਾਂ। ਪਰ ਇਸ ਕਿਤਾਬ ਨੂੰ ਪੜ੍ਹਦਿਆਂ, ਇਸ ਦੇ ਮਹੱਤਵ ਬਾਰੇ ਲੇਖਕ ਵਾਂਗ ਹੀ ਆਪਣੀ ਬੁੱਧੀ ਤੇ ਸੂਝ-ਬੂਝ ਅਨੁਸਾਰ ਆਪਣੇ ਵਿਚਾਰ ਲਿਖਣ ਲਈ ਮੈਂ ਮਜਬੂਰ ਹੀ ਹੋ ਜਾਣਾ ਸੀ। ਬੇਸ਼ਕ ਇਸ ਬਾਰੇ ਕੁਲਬੀਰ ਨੇ ਤਾਂ ਜੇ ਆਪਣੀ ਖਾਹਿਸ਼ ਜ਼ਾਹਿਰ ਵੀ ਨਾ ਕੀਤੀ ਹੁੰਦੀ।

ਕਾਰਨ ਬਹੁਤ ਸਿੱਧਾ ਤੇ ਸਪਸ਼ਟ ਜਿਹਾ ਹੈ। ਮੈਂ ਮਾਲਵੇ ਦੇ ਉੱਤਰੀ-ਪੱਛਮੀ ਇਲਾਕੇ ਦਾ ਜੰਮਪਲ ਹਾਂ। ਇਸ ਲਈ ਮੈਂ ਪਹਿਲੀ ਵਾਰ, ਮਲਵਈ ਭਾਸ਼ਾ ਨੂੰ ਸੁਚੇਤ ਤੌਰ 'ਤੇ ਆਪਣੀਆਂ ਕਹਾਣੀਆਂ ਤੇ ਨਾਵਲਾਂ ਵਿਚ ਵਿਸ਼ੇਸ਼ ਤੌਰ 'ਤੇ ਵਰਤਣਾ ਸ਼ੁਰੂ ਕੀਤਾ ਸੀ। ਆਪਣੇ ਇਲਾਕੇ ਦੇ ਪੇਂਡੂ ਜੀਵਨ ਦੀਆਂ ਸਮਾਜਿਕ, ਆਰਥਿਕ, ਮਨੋਵਿਗਿਆਨਿਕ ਸਮੱਸਿਆਵਾਂ ਨੂੰ ਲੈ ਕੇ ਉਹਨਾਂ ਦੀਆਂ ਹੇਠਲੀਆਂ ਪਰਤਾਂ ਦੀ ਫੋਲਾ-ਫਾਲੀ ਵੀ ਸ਼ੁਰੂ ਕੀਤੀ ਤੇ ਆਪਣੇ ਕੁਝ ਵਡੇਰੇ ਮਲਵਈ ਲੇਖਕਾਂ ਤੋਂ ਉਤਸ਼ਾਹਿਤ ਹੋ ਕੇ, ਇਸ 'ਦੱਖਣੀ ਜੰਗਲ' ਕਹੇ ਜਾਂਦੇ ਇਲਾਕੇ ਦੇ 'ਪਛੜੇ ਹੋਏ' ਜੀਵਨ ਦੇ ਮਾਨਵੀ ਗੁਣਾਂ, ਸਮੱਸਿਆਵਾਂ ਤੇ ਜਟਿਲਤਾਵਾਂ ਨੂੰ ਗਹਿਰਾਈ ਨਾਲ ਸਮਝਣ ਤੇ ਪੁਨਰ-ਸਿਰਜਣ ਦਾ ਯਤਨ ਕੀਤਾ ਹੈ। ਪਰ ਸੱਚਾਈ ਇਹ ਹੈ ਕਿ ਮੈਨੂੰ ਉਸ ਅਤਿਅੰਤ



Original with:
Kulbir Singh Sidhu IAS Mohali
Digitized by:
Panjab Digital Library

ਮਹੱਤਵਪੂਰਨ, ਸਭਿਅਤਾ, ਸੰਸਕ੍ਰਿਤੀ, ਸਭਿਆਚਾਰ ਤੇ ਸਾਹਿਤਕ ਅਮੀਰੀ ਦਾ ਪੂਰਾ ਪਤਾ ਨਹੀਂ ਸੀ, ਜਿਸ ਦਾ ਕੁਲਬੀਰ ਨੇ ਇਸ ਕਿਤਾਬ ਦੇ 161 ਸਫੇ 'ਤੇ ਮਹਾਨ ਵਿਦਵਾਨ ਪੰਡਿਤ ਕਰਤਾਰ ਸਿੰਘ ਦਾਖਾ ਦੇ ਹਵਾਲੇ ਨਾਲ ਕੀਤਾ ਹੈ। ਉਹਦੇ ਪਹਿਲੇ ਵਾਕ ਇਹ ਹਨ:

"ਇਸ ਖਿੱਤੇ ਵਿਚ ਤਲਵੰਡੀ ਸਾਬੋ ਦੇ ਸਥਾਨ 'ਤੇ ਵੈਦਿਕ ਰਿਸ਼ੀਆਂ ਦਾ ਨਿਵਾਸ ਸੀ। 'ਮਾਲਵਾ ਇਤਿਹਾਸ' ਦੀ ਭੂਮਿਕਾ ਵਿਚ ਮਾਲਵਾ ਸਾਹਿਤ ਦੇ ਪਿਤਾਮਾ-ਪੰਡਿਤ ਵਜੋਂ ਜਾਣੇ ਜਾਂਦੇ ਸ੍ਰ. ਕਰਤਾਰ ਸਿੰਘ ਦਾਖਾ ਨੇ ਲਿਖਿਆ ਹੈ ਕਿ ਮਾਰਕੰਡੇ ਰਿਸ਼ੀ ਦਾ ਤਪ-ਸਥਾਨ ਤਲਵੰਡੀ ਸਾਬੋ ਸਰੋਵਰ ਦੇ ਦੱਖਣ ਵੱਲ ਬੇਰੀ ਹੇਠ ਸੀ। ਰਿਸ਼ੀ ਮਾਰਕੰਡੇ ਨੇ ਹੀ ਇੱਥੇ ਉੱਤਰਕਾਸ਼ੀ ਦੀ ਸਥਾਪਨਾ ਕੀਤੀ ਸੀ। ਇਸ ਉੱਤਰਕਾਸ਼ੀ ਵਿਚ ਵਿਆਸ ਪ੍ਰਾਸ਼ਰ, ਵੈਸਪਾਇਨ, ਅਗਨੀਵੇਸ਼ ਤੇ ਰਿਸ਼ੀ ਪੀਲ ਦੇ ਆਸ਼ਰਮ ਸਨ। ਵਿਆਸ ਜੀ ਦੇ ਸ਼ਿਸ਼ ਜੈਮਿਨੀ ਨੇ ਪੂਰਬ-ਮੀਂਮਾਸਾ ਸ਼ਾਸਤ੍ਰ ਦੀ ਰਚਨਾ ਇਥੇ ਹੀ ਕੀਤੀ। ...ਮੰਤਰ-ਕਰਤਾ ਰਿਸ਼ੀ 'ਸਰਸਵਤੀ' ਦੇ ਕਿਨਾਰੇ ਰਹਿੰਦੇ ਸਨ। ਪੁਰਾਤਨ ਕਾਲ ਵਿਚ ਸਰਸਵਤੀ ਨਦੀ ਦੇ ਪਾਣੀ ਨਾਲ ਬ੍ਰਹਮ-ਵਿਦਿਆ ਸਰਸਵਤੀ ਦੇਵੀ ਦੀ ਬਾਣੀ ਸਦਕਾ ਇਹ ਧਰਤੀ ਮਨੋਹਰ ਰਮਣੀਕ, ਧਾਰਮਿਕ, ਅਧਿਆਤਮਿਕ ਪਾਵਨ ਅਤੇ ਪੂਜਨੀਕ ਬਣੀ। 'ਪੁਰਿੰਦ੍ਰੀ' ਵਿਚ ਰਿਸ਼ੀਆਂ ਦੇ ਤਪ-ਸਥਾਨ, ਆਸ਼ਰਮਾਂ ਅਤੇ ਵਿਦਿਆਲਿਆਂ ਕਰਕੇ 'ਉਤਰਕਾਸ਼ੀ' ਵਜੋਂ ਪ੍ਰਸਿੱਧ ਹੋਈ।

ਜੋ ਇਹ ਵੇਰਵਾ ਪੰਡਿਤ ਕਰਤਾਰ ਸਿੰਘ ਦਾਖਾ ਨੇ ਦਿੱਤਾ ਹੈ ਉਸ ਵਿਚ ਕਿਸੇ ਤਰ੍ਹਾਂ ਦੀ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ। ਇਹ ਤਾਂ ਇਤਿਹਾਸਕ ਤੱਥ ਹੈ ਕਿ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਦਸ ਕੁ ਮਹੀਨੇ ਰਹੇ ਤਾਂ ਉਹਨਾਂ ਨੇ ਆਪ ਇਸ ਪਵਿੱਤਰ ਧਰਤੀ ਬਾਰੇ ਲਿਖਿਆ:

ਇਹ ਹੈ ਪ੍ਰਗਟ ਹਮਾਰੀ ਕਾਸੀ।
ਪੜ੍ਹਹੈ ਇਹਾ ਢੋਰ ਮਤਿਰਾਸੀ।
ਲੇਖਕ ਗੁਨੀ ਕਵਿੰਦ ਗਿਆਨੀ।
ਬੁੱਧਿ ਸਿੰਧੂ ਹ੍ਵੈਹੈ ਇਤ ਆਨੀ।।
ਤਿਨ ਕੇ ਕਾਰਨ ਕਲਮ ਗਢ ਦੇਤ ਪ੍ਰਗਟ ਹਮ ਡਾਰ,
ਸਿਖ ਸਖਾ ਇਤ ਪੜ੍ਹੈਗੇ ਹਮਰੇ ਕਈ ਹਜਾਰ।।

ਸੁਭਾਵਿਕ ਹੈ ਕਿ ਇਸ ਇਲਾਕੇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਇਸ ਵਰਦਾਨ ਸਦਕਾ ਅਨੇਕ ਵਿਦਵਾਨ ਤੇ ਕਵੀ ਹੋਏ ਹਨ। ਜਿਨ੍ਹਾਂ ਨੇ ਰਿਸ਼ੀਆਂ ਤੇ ਗੁਰੂ



Original with:
Kulbir Singh Sidhu IAS Mohali
Digitized by:
Panjab Digital Library

ਸਾਹਿਬ ਦੀ ਪਰੰਪਰਾ ਨੂੰ ਜਾਰੀ ਰੱਖਿਆ। ਇਸ ਇਲਾਕੇ ਦੇ ਮੇਰੇ ਵਰਗੇ ਕਈ ਲੇਖਕਾਂ ਲਈ ਫ਼ਖ਼ਰ ਵਾਲੀ ਗੱਲ ਹੈ ਕਿ ਅਸੀਂ ਅਜਿਹੇ ਇਲਾਕੇ ਦੇ ਵਾਸੀ ਹਾਂ; ਜਿਥੇ ਕਦੇ ਮਹਾਨ ਰਿਸ਼ੀਆਂ ਦੇ ਆਸ਼ਰਮ ਸਨ ਤੇ ਇਕ ਛੋਟੇ ਜਿਹੇ ਪਿੰਡ ਤਲਵੰਡੀ ਸਾਬੋ ਨੂੰ 'ਉਤਰਕਾਸ਼ੀ' ਦਾ ਨਾਂ ਦਿੱਤਾ ਗਿਆ ਤੇ ਵਰਤਮਾਨ ਸਮੇਂ ਇਹ 'ਗੁਰੂ-ਕਾਸ਼ੀ' ਕਰਕੇ ਪ੍ਰਸਿੱਧ ਹੈ।

ਰਾਜਸਥਾਨ ਕਦੇ ਪੰਜਾਬ ਦਾ ਇਕ ਹਿੱਸਾ ਸਮਝਿਆ ਜਾਂਦਾ ਸੀ। ਰਾਜਸਥਾਨ ਦੇ ਭੱਟੀ ਰਾਜਪੂਤਾਂ ਦੇ ਵਡੇਰੇ ਰਾਓ ਭੱਟੀ ਦੇ ਪੜਦਾਦੇ ਰਾਜਾ ਗੱਜ ਨੇ ਆਪਣਾ ਰਾਜ ਗਜ਼ਨੀ ਤਕ ਵਧਾ ਲਿਆ ਸੀ ਤੇ ਗਜ਼ਨੀ 'ਚ ਕਿਲ੍ਹਾ ਵੀ ਬਣਵਾਇਆ ਸੀ। ਰਾਜਾ ਗੰਧਾਰ ਦੇਵ ਨੇ ਕੰਧਾਰ ਨਗਰ ਵਸਾਇਆ ਸੀ। ਅਜਿਹੀਆਂ ਸੈਂਕੜੇ ਘਟਨਾਵਾਂ ਦੇ ਵੇਰਵੇ ਇਸ ਪੁਸਤਕ ਵਿਚ ਦਰਜ ਹਨ।

ਅਸਲ ਵਿਚ ਕੁਲਬੀਰ ਸਿੰਘ ਨੇ ਪੂਰੀ ਕਿਤਾਬ ਹੀ ਇਸ ਲਈ ਲਿਖੀ ਹੈ ਕਿ ਹੌਲੀ-ਹੌਲੀ ਅਲੋਪ ਹੋ ਗਈ ਸਰਸਵਤੀ ਨਦੀ ਦੇ ਕੰਢਿਆਂ ਤੋਂ ਲੈ ਕੇ ਬਲੋਚਿਸਤਾਨ-ਅਫਗਾਨਿਸਤਾਨ ਤੱਕ ਦੇ ਇਲਾਕੇ ਦਾ ਕੇਵਲ ਇਤਿਹਾਸ ਹੀ ਨਾ ਲਿਖਿਆ ਜਾਵੇ ਸਗੋਂ ਸਮਾਜਿਕ ਤੇ ਸਭਿਆਚਾਰ ਦੀਆਂ ਨੀਹਾਂ ਦੀ ਗਹਿਰਾਈ ਤਕ ਪਹੁੰਚਣ ਦਾ ਯਤਨ ਵੀ ਕੀਤਾ ਜਾਵੇ।

ਸੰਸਾਰ ਦੇ ਆਦਿਵਾਸੀ ਜਦੋਂ ਕੰਦ-ਮੂਲ ਖਾਂਦੇ ਰਹੇ ਜਾਂ ਜਦੋਂ ਤਕ ਪਸ਼ੂ-ਪਾਲਕ ਕਬੀਲੇ ਰਹੇ, ਉਹ ਆਪਣੇ ਟਿਕਾਣੇ ਹਮੇਸ਼ਾਂ ਬਦਲਦੇ ਰਹੇ। ਕਾਰਨ ਬਹੁਤ ਸਪਸ਼ਟ ਹੈ ਕਿ ਜਿਥੇ ਵੀ ਪਸ਼ੂਆਂ ਲਈ ਚਰਾਂਦਾ ਨਹੀਂ ਸਨ ਰਹਿੰਦੀਆਂ; ਉਥੋਂ ਇਹ ਕਬੀਲੇ ਉਸ ਇਲਾਕੇ ਵਲ ਤੁਰ ਜਾਂਦੇ ਸਨ ਜਿਥੇ ਪਸ਼ੂਆਂ ਲਈ ਚਾਰਾ ਮਿਲ ਸਕਦਾ ਸੀ। ਇੰਜ ਉਹ ਕਦੇ ਵੀ ਇਕ ਥਾਂ ਲੰਮਾਂ ਸਮਾਂ ਨਹੀਂ ਸੀ ਰਹਿੰਦੇ। ਇਹ ਕਬੀਲੇ ਜਿਸ ਇਲਾਕੇ ਵਿਚ ਵੀ ਜਾਂਦੇ, ਉਥੇ ਪਹਿਲਾਂ ਰਹਿ ਰਹੇ ਕਬੀਲਿਆਂ ਨਾਲ ਉਹਨਾਂ ਨੂੰ ਲੜਨਾ ਪੈਂਦਾ ਸੀ। ਜਿਹੜਾ ਕਬੀਲਾ ਹਾਰ ਜਾਂਦਾ ਸੀ, ਉਹਨੂੰ ਆਪਣਾ ਵਿਸ਼ੇਸ਼ ਇਲਾਕਾ ਛੱਡ ਕੇ ਹੋਰ ਇਲਾਕੇ ਵਲ ਜਾਣਾ ਪੈਂਦਾ ਸੀ। ਇੰਜ ਅਨੇਕ ਕਬੀਲਿਆਂ ਦੇ ਆਪਸੀ ਭੇੜਾਂ ਨਾਲ ਜਿਥੇ ਕੁਝ ਤਬਾਹੀ ਹੁੰਦੀ ਰਹੀ, ਉਥੇ ਉਹਨਾਂ ਕਬੀਲਿਆਂ ਦਾ ਸਭਿਆਚਾਰਕ ਵਿਕਾਸ ਵੀ ਹੁੰਦਾ ਰਿਹਾ। ਯੁੱਧ-ਸ਼ਕਤੀ ਵਧਾਉਣ ਲਈ ਨਵੇਂ ਹਥਿਆਰਾਂ ਤੇ ਸਮਾਜਿਕ ਜੀਵਨ ਦਾ ਵਿਕਾਸ ਵੀ ਹੁੰਦਾ ਸੀ। ਇਸ ਵਿਕਾਸ ਸਦਕਾ ਇਹਨਾਂ ਕਬੀਲਿਆਂ ਨੇ ਜਦੋਂ ਖੇਤੀ ਕਰਨੀ ਸਿੱਖ ਲਈ ਤਾਂ ਪਿੰਡ ਵਸਣ ਲੱਗ ਪਏ। ਪਰ ਜਦੋਂ ਕਬੀਲਿਆਂ ਦੇ ਸਰਦਾਰ ਛੋਟੇ-ਮੋਟੇ ਰਾਜੇ ਬਣੇ ਤਾਂ ਨਵਾਂ ਦੌਰ ਸ਼ੁਰੂ ਹੋ ਗਿਆ। ਉਪਜਾਊ ਜ਼ਮੀਨਾਂ ਵਿਚ ਖੇਤੀ ਕਰਨ ਸਦਕਾ ਜਦੋਂ ਕਬੀਲੇ ਕੁਝ ਸਮਰਿਧ ਹੋਏ ਤਾਂ



Original with:
Kulbir Singh Sidhu IAS Mohali
Digitized by:
Panjab Digital Library

ਉਹਨਾਂ ਦੀਆਂ ਇਸਤਰੀਆਂ ਨੇ ਸੋਨੇ ਤੇ ਚਾਂਦੀ ਦੇ ਗਹਿਣੇ ਪਹਿਨਣੇ ਸ਼ੁਰੂ ਕੀਤੇ। ਇਸ ਤਰ੍ਹਾਂ ਗਹਿਣੇ, ਖੇਤੀ ਦੇ ਸੰਦ, ਘਰੇਲੂ ਵਸਤਾਂ ਤੇ ਪਸ਼ੂ-ਧੰਨ ਵਧਣ ਲੱਗਿਆ ਤਾਂ ਇਸ ਧੰਨ-ਸੰਪਦਾ ਲਈ ਲੜਾਈਆਂ ਸ਼ੁਰੂ ਹੋ ਗਈਆ ਤੇ ਕਈ ਛੋਟੇ-ਵੱਡੇ ਰਾਜਿਆਂ ਨੇ ਆਪਣੇ ਰਾਜਾਂ ਨੂੰ ਦੂਰ ਤਕ ਫੈਲਾਉਣਾ ਸ਼ੁਰੂ ਕਰ ਦਿੱਤਾ। ਇਹਨਾਂ ਲੜਾਈਆਂ ਵਿਚ ਪਿੰਡ ਉਜੜਦੇ ਤੇ ਵਸਦੇ ਰਹੇ। ਇੰਜ ਇਕ ਇਲਾਕੇ ਦੇ ਲੋਕ ਦੂਜੇ ਇਲਾਕਿਆਂ ਵਿਚ ਜਾ ਕੇ ਇਕ ਦੂਜੇ ਦੇ ਪਰਿਵਾਰਕ ਤੇ ਸਮਾਜਿਕ ਵਰਤਾਰੇ ਨੂੰ ਜਦੋਂ ਪ੍ਰਭਾਵਿਤ ਕਰਨ ਲੱਗੇ ਤਾਂ ਨਵੀਆਂ-ਨਵੀਆਂ ਸਭਿਆਤਾਵਾਂ ਸਭਿਅਤਾ ਦਾ ਵਿਕਾਸ ਸ਼ੁਰੂ ਹੋਇਆ।

ਕੁਲਬੀਰ ਸਿੰਘ ਸਿੱਧੂ ਦੀ ਇਸ ਕਿਤਾਬ ਦਾ ਪਿਛੋਕੜ ਇਹੋ ਜਿਹੇ ਹੀ ਉਜਾੜਿਆਂ ਤੇ ਵਸੇਬਿਆਂ ਕਾਰਨ ਹੋਏ ਤੇ ਹੋ ਰਹੇ ਸਭਿਆਚਾਰਕ ਵਿਕਾਸ ਤੇ ਵਿਨਾਸ਼ ਦੀ ਕਹਾਣੀ ਹੈ। ਜੈਸਲਮੇਰ ਦੇ ਰਾਜਪੂਤ ਜਦੋਂ ਕਿਸੇ ਵੀ ਕਾਰਨ ਕਰਕੇ ਆਪਣੇ ਜੱਦੀ ਪਿੰਡ ਛੱਡ ਕੇ ਪੰਜਾਬ ਵੱਲ ਆਏ ਤਾਂ ਉਹ ਸਿੱਧੂ, ਬਰਾੜ ਬਣ ਕੇ ਬਠਿੰਡੇ ਦੇ ਆਸੇ-ਪਾਸੇ ਪਿੰਡ ਵਸਾ ਕੇ 'ਬਾਹੀਏ ਕੇ' ਬਣ ਗਏ। ਸ਼ੁਰੂ ਵਿਚ ਗਿਣਤੀ ਵਿਚ ਇਨ੍ਹਾਂ ਬਾਈ ਪਿੰਡਾਂ 'ਚ ਵਸੇ ਇਹਨਾਂ ਰਾਜਪੂਤਾਂ ਨੇ ਇਸ ਖ਼ਿੱਤੇ ਵਿਚ ਖੇਤੀ ਦਾ ਵਿਕਾਸ ਤਾਂ ਕੀਤਾ ਹੀ, ਨਾਲ ਵੱਖਰੇ ਸਭਿਆਚਾਰ ਦਾ ਵੀ ਵਿਕਾਸ ਹੋਇਆ। ਗੁਰੂ ਗੋਬਿੰਦ ਸਿੰਘ ਜੀ ਨੇ ਜ਼ਫ਼ਰਨਾਮਾ ਇਸੇ ਇਲਾਕੇ ਵਿਚ ਲਿਖਿਆ ਤੇ ਸਿੱਖੀ ਧਾਰਨ ਕਰਨ ਵਾਲੇ ਕਿਸਾਨ ਰਾਜਪੂਤਾਂ ਦੀ ਯੁੱਧ-ਸ਼ਕਤੀ ਸਦਕਾ ਹਿੰਦੋਸਤਾਨ ਦੇ ਸੁਲਤਾਨ-ਉਲ-ਕੌਮ ਔਰੰਗਜ਼ੇਬ ਨੂੰ ਵੰਗਾਰਿਆ ਸੀ। ਇਸ ਸੰਸਕ੍ਰਿਤਕ ਤੇ ਸਭਿਆਚਾਰਕ ਵਿਕਾਸ ਕਾਰਨ ਕਈ ਉਪਭਾਖਾਵਾਂ ਦੇ ਰਚਣ-ਮਿਚਣ, ਨਵੀਂ ਭਾਸ਼ਾ ਤੇ ਉਸ ਰਾਹੀਂ ਨਿਵੇਕਲੇ ਮਾਲਵਾ ਸਾਹਿਤ ਦਾ ਵੀ ਵਿਕਾਸ ਹੋਇਆ। ਲੇਖਕ ਅਨੁਸਾਰ ਲੰਮੇ ਸਮੇਂ ਤਕ ਪੰਜਾਬੀ ਸਾਹਿਤ ਦੀ ਕੇਂਦਰੀ ਭਾਸ਼ਾ ਮੁਲਤਾਨੀ ਰਹੀ। ਫੇਰ ਅਜਿਹੇ ਹੀ ਉਜਾੜੇ ਤੇ ਵਸੇਬਿਆਂ ਦੇ ਦੌਰ ਵਿਚ ਮਾਝੇ ਦੀ ਉਪਭਾਖਾ ਕੇਂਦਰੀ ਭਾਸ਼ਾ ਬਣੀ ਜਿਸ ਨੂੰ ਕਿ ਭਾਈ ਵੀਰ ਸਿੰਘ, ਧਨੀ ਰਾਮ ਚਾਤ੍ਰਿਕ ਤੇ ਪ੍ਰੋ. ਪੂਰਨ ਸਿੰਘ ਵਰਗੇ ਬਹੁਰ ਸਾਰੇ ਹੋਰ ਮਹਾਂਰਥੀਆਂ ਨੇ ਆਧੁਨਿਕ ਪੰਜਾਬੀ ਸਾਹਿਤ ਦੇ ਆਧੁਨਿਕ ਸਰੂਪ ਵਜੋਂ ਵਿਕਸਿਤ ਕੀਤਾ।

ਇਸ ਕਿਤਾਬ ਵਿਚ ਜਿਹੜੀ ਅੰਤਰੀਵ ਧਾਰਾ ਲਗਾਤਾਰ ਬਿਹਾਰ ਦੀ ਧਰਤੀ ਹੇਠ ਵਗਦੀ ਇਕ ਨਦੀ ਵਾਂਗ ਅਦ੍ਰਿਸ਼ ਵਹਿੰਦੀ ਹੈ; ਉਹ ਹੈ ਭੂਗੋਲਿਕ ਸਥਿਤੀਆਂ ਤੇ ਕੁਦਰਤ ਦੇ ਵਰਤਾਰੇ ਦਾ ਮਨੁੱਖੀ ਜੀਵਨ ਨਾਲ ਗਹਿਰਾ ਸਬੰਧ। ਅੱਜ ਭਾਵੇਂ ਸਾਨੂੰ ਇਹ ਪ੍ਰਭਾਵ ਪ੍ਰਤੱਖ ਨਜ਼ਰ ਨਹੀਂ ਆਉਂਦੇ। ਪਰ ਸਦੀਆਂ ਦੇ ਪ੍ਰਭਾਵ ਅਦਿੱਸ-ਧਾਰਾ ਵਾਂਗ ਅੱਜ ਵੀ ਕਾਇਮ ਹਨ। ਮਿਸਾਲ ਵਜੋਂ ਪੱਛਮੀ ਦੇਸ਼ਾਂ



Original with:
Kulbir Singh Sidhu IAS Mohali
Digitized by:
Panjab Digital Library

ਨੇ ਬਰਫੀਲੇ ਇਲਾਕਿਆਂ ਵਿਚ ਜੋ ਕਸ਼ਟ ਭੋਗੇ; ਜਿੱਥੇ ਸਰਦੀ ਵਿਚ ਦਰਿਆ ਜੰਮ ਜਾਂਦੇ ਸਨ ਤੇ ਬਰਫ ਤੋੜ ਕੇ ਪਾਣੀ ਮਿਲਦਾ ਸੀ; ਬਨਸਪਤੀ ਖਤਮ ਹੋ ਜਾਂਦੀ ਸੀ ਤਾਂ ਜਾਨਵਰ ਵੀ ਨਹੀਂ ਸਨ ਬਚਦੇ, ਇਸ ਲਈ ਮੱਛੀਆਂ ਫੜ ਕੇ ਹੀ ਗੁਜ਼ਾਰਾ ਕਰਨਾ ਪੈਂਦਾ ਸੀ; ਉਹ ਕਸ਼ਟ ਹੀ ਇਕ ਦਿਨ ਉਹਨਾਂ ਦੀ ਸ਼ਕਤੀ ਬਣ ਗਏ। ਪਰ ਭਾਰਤ ਦੇ ਗੰਗਾ ਤੇ ਸਿੰਧ ਦੇ ਮੈਦਾਨ ਹਰੇ-ਭਰੇ ਰਹਿੰਦੇ ਸਨ ਜਿਸ ਕਾਰਨ ਆਰੀਆ ਲੋਕ ਸੁਖ-ਰਹਿਣੇ ਹੋ ਗਏ ਜਿਸ ਦੀ ਸਜ਼ਾ ਭਾਰਤੀ ਸਮਾਜ ਨੇ ਸਦੀਆਂ ਦੀ ਗੁਲਾਮੀ ਦੇ ਰੂਪ ਵਿਚ ਭੋਗੀ ਤੇ ਅੱਜ ਵੀ ਅਸੀਂ ਪੱਛਮ ਦੀ ਉਦਯੋਗਿਕ ਤੇ ਵਪਾਰਕ ਕ੍ਰਾਂਤੀ ਦੇ ਗੁਲਾਮ ਹਾਂ। ਇਸ ਸਥਿਤੀ ਦਾ ਅਚੇਤ-ਸੁਚੇਤ ਜ਼ਿਕਰ ਇਸ ਕਿਤਾਬ ਵਿਚ ਅੰਗਰੇਜ਼ ਵਿਦਵਾਨਾਂ ਤੇ ਖੋਜੀਆਂ ਦੀਆਂ ਖੋਜਾਂ ਦੇ ਰੂਪ ਵਿਚ ਕੀਤਾ ਗਿਆ ਹੈ।

ਕੁਲਬੀਰ ਸਿੰਘ ਨੇ ਪੰਜਾਬੀ ਦੇ ਅਨੇਕ ਇਲਾਕਿਆਂ ਦੇ ਵਸਨੀਕਾਂ ਤੇ ਉਹਨਾਂ ਦੇ ਲੋਕ-ਸਭਿਆਚਾਰ ਦਾ ਬਹੁਤ ਹੀ ਵਿਸਥਾਰ ਨਾਲ ਵਰਣਨ ਕੀਤਾ ਹੈ। ਜ਼ਿਲ੍ਹਾ ਰੋਪੜ ਦੇ ਇਲਾਕੇ ਬਾਰੇ ਉਹਨੇ ਸ਼ਿਵਾਲਿਕ ਦੀਆਂ ਪਹਾੜੀਆਂ ਤੇ ਏਥੋਂ ਤਕ ਕਿ ਹਿਮਾਲਾ ਪਰਬਤ ਦੇ ਉਭਰਨ ਤੋਂ ਲੈ ਕੇ, ਹੜੱਪਾ ਤੇ ਮਹਿੰਜੋਦੜੋ ਦੀ ਸਭਿਅਤਾ ਦੇ ਪ੍ਰਭਾਵਾਂ ਤਕ ਦੇ ਵੇਰਵੇ ਦਿੱਤੇ ਹਨ। ਜ਼ਿਲ੍ਹਾ ਬਠਿੰਡਾ ਤੇ ਫਰੀਦਕੋਟ ਦੀ ਇਤਿਹਾਸਕ ਵਿਰਾਸਤ ਤੋਂ ਇਲਾਵਾ ਬਾਬਾ ਫੂਲ ਦੀ ਵਡਮੁੱਲੀ ਵਿਰਾਸਤ, ਫੂਲਕੀਆਂ ਰਿਆਸਤਾਂ ਤੇ ਰਾਜ-ਘਰਾਣਿਆਂ: ਪਟਿਆਲਾ, ਨਾਭਾ ਤੇ ਜੀਂਦ ਆਦਿ ਦਾ ਬਹੁਤ ਹੀ ਵਿਸਥਾਰ ਨਾਲ ਜ਼ਿਕਰ ਕੀਤਾ ਗਿਆ ਹੈ। ਜ਼ਿਲ੍ਹਾ ਫਿਰੋਜ਼ਪੁਰ ਦੇ ਇਤਿਹਾਸ ਦੇ ਭੁੱਲੇ-ਵਿਸਰੇ 'ਪੰਨਿਆਂ' ਤਕ ਨੂੰ ਫਰੋਲਿਆ ਹੈ। ਜ਼ਿਲ੍ਹਾ ਲੁਧਿਆਣੇ ਬਾਰੇ 'ਪੁਰਾਤਨਤਾ ਤੇ ਆਧੁਨਿਕਤਾ' ਦੇ ਸੰਗਮ ਦਾ ਜ਼ਿਕਰ ਕੀਤਾ ਹੈ। ਉਹ ਸਤਲੁਜ ਤੋਂ ਪਾਰ ਬਿਆਸ ਤੇ ਰਾਵੀ ਤੱਕ ਅਤੇ ਅੱਗੇ ਝਨਾਬ ਤੇ ਜਿਹਲਮ ਨੂੰ ਲੰਘਦਾ ਹੋਇਆ ਸਿੰਧ ਦਰਿਆ ਤਕ ਦੇ ਲੋਕ-ਸਭਿਆਚਾਰ ਦਾ ਅਵਲੋਕਣ ਕਰਦਾ ਹੈ।

ਸਮਾਜਿਕ, ਆਰਥਿਕ, ਰਾਜਨੀਤਿਕ ਤੇ ਵਸਦੇ, ਉਜੜਦੇ ਲੋਕਾਂ ਦੇ ਸਭਿਆਚਾਰ, ਭਾਸ਼ਾ ਤੇ ਉਪਭਾਸ਼ਾਵਾਂ ਦੇ ਜਿਹੜੇ ਵੇਰਵੇ ਇਸ ਪੁਸਤਕ ਵਿਚ ਦਿੱਤੇ ਗਏ ਹਨ ਉਹਨਾਂ ਦਾ ਇਤਿਹਾਸਕ ਤੇ ਸਾਹਿਤਕ ਮਹੱਤਵ ਇਸ ਪੁਸਤਕ ਨੂੰ ਪੜ੍ਹ ਕੇ ਹੀ ਸਮਝਿਆ ਜਾ ਸਕਦਾ ਹੈ। ਪੁਰਾਣੇ ਪੰਜਾਬ ਦੇ ਸਿੰਧ ਤਕ ਦੇ ਲੋਕ-ਜੀਵਨ, ਸੰਸਕ੍ਰਿਤੀ ਤੇ ਸਭਿਆਚਾਰ 'ਤੇ ਲਗਾਤਾਰ ਪੈਂਦੇ ਰਹੇ ਬਾਹਰੀ ਤੇ ਅੰਦਰੂਨੀ ਪ੍ਰਭਾਵਾਂ ਕਰਕੇ ਇਸ ਖਿੱਤੇ ਦੇ ਲੋਕਾਂ ਦੀ ਜੀਵਨ ਸ਼ੈਲੀ ਵਿਚ ਆਉਂਦੇ ਰਹੇ ਉਤਾਰ-ਚੜ੍ਹਾਵਾਂ ਦਾ ਜੋ ਸਟੀਕ ਤੇ ਵਿਸਤਰਿਤ ਵਰਣਨ ਇਸ ਕਿਤਾਬ ਵਿਚ ਮਿਲਦਾ ਹੈ, ਉਹ ਸ਼ਾਇਦ ਹੀ ਹੋਰ ਕਿਸੇ ਇਕ ਕਿਤਾਬ ਵਿਚ ਮਿਲਦਾ ਹੋਵੇ, ਇਹ ਘੱਟੋ-ਘੱਟ ਮੇਰੀ ਨਿਗਾਹ ਵਿਚ ਨਹੀਂ ਚੜ੍ਹਿਆ।



Original with:
Kulbir Singh Sidhu IAS Mohali
Digitized by:
Panjab Digital Library

ਇਸ ਕਿਤਾਬ ਦਾ ਜਿਹੜਾ ਪੱਖ ਬਹੁਤ ਹੀ ਵਿਲੱਖਣ ਤੇ ਮਹੱਤਵਪੂਰਨ ਹੈ, ਉਹ ਹੈ ਇਸ ਦਾ ਪਿਰਾਮਿਡ ਸਰੂਪ। ਵਿਸ਼ਾਲ ਪੰਜਾਬ, ਸਿੰਧ ਤੇ ਅਫਗਾਨਿਸਤਾਨ ਦੀ ਧਰਾਤਲ ਤੋਂ ਸ਼ੁਰੂ ਕਰਕੇ ਲੇਖਕ ਇਸ ਪਿਰਾਮਿਡ ਦੀ ਸਿਖਰ ਆਪਣੇ ਜੱਦੀ ਪਿੰਡ 'ਚੱਕ ਖੜਕ ਸਿੰਘ ਵਾਲਾ' ਦੀ ਟੀਸੀ 'ਤੇ ਖਤਮ ਕਰਦਾ ਹੈ। ਆਪਣੇ ਪਿੰਡ ਦੇ ਬੋਹੜ ਦਾ ਜ਼ਿਕਰ ਜਿਸ ਕਲਾਤਮਿਕ ਤੇ ਸਾਹਿਤਕ ਢੰਗ ਨਾਲ ਉਸ ਨੇ ਕੀਤਾ ਹੈ ਤੇ ਆਪਣੇ ਖਾਨਦਾਨ ਦੀ ਕਹਾਣੀ ਨੂੰ ਆਪਣੀ ਗੌਰਵਮਈ ਵਿਰਾਸਤ ਤਕ ਲੈ ਗਿਆ ਹੈ; ਉਹ ਇਸ ਕਿਤਾਬ ਨੂੰ ਸੱਚਮੁੱਚ ਹੀ ਵਿਲੱਖਣ ਰਚਨਾ ਬਣਾ ਦਿੰਦੀ ਹੈ। ਜਿਹੜੀ ਸੰਖੇਪ ਕਹਾਣੀ ਨਾਲ ਉਹ ਆਪਣੇ ਪਿੰਡ ਦੀ ਨਾਂ-ਬਦਲੀ ਦਾ ਜ਼ਿਕਰ ਕਰਦਾ ਹੈ ਕਿ ਕਿਵੇਂ ਉਹਦਾ ਇਹ ਪਿੰਡ 'ਚੱਕ ਖੜਕ ਸਿੰਘ ਵਾਲਾ' ਤੋਂ 'ਡੂਮਵਾਲੀ' ਬਣਿਆ; ਉਹ ਸਿਰਫ ਰੌਚਿਕ ਹੀ ਨਹੀਂ ਸਗੋਂ ਉਸਦੀ ਸਾਫ਼ਗੋਈ, ਸਪਸ਼ਟਵਾਦੀ, ਸਾਹਿਤਕ ਤੇ ਸਿਰਜਨਾਤਮਿਕ ਸਮਰੱਥਾ ਦਾ ਵੀ ਪ੍ਰਮਾਣ ਬਣ ਨਿਬੜਦੀ ਹੈ।

ਜੇ ਇਸ ਸੰਖੇਪ ਵੇਰਵੇ ਨੂੰ ਮੈਂ 'ਇਹ ਮੁਖਬੰਦ ਨਹੀਂ : ਖਰੀ ਗੱਲ ਹੈ' ਦਾ ਸਿਰਲੇਖ ਦਿੱਤਾ ਹੈ ਤਾਂ ਉਹਦਾ ਕਾਰਨ ਇਹ ਹੈ ਕਿ ਇਹ ਇਸ ਪੁਸਤਕ ਦੀ ਭੂਮਿਕਾ ਨਹੀਂ, ਕੁਲਬੀਰ ਸਿੰਘ ਸਿੱਧੂ ਨਾਲ ਮੇਰੀ ਤਿੰਨ ਦਹਾਕੇ ਤੋਂ ਵਧ ਦੀ ਸਾਂਝ ਦਾ ਸਿੱਟਾ ਹੈ। ਉਹਦੀਆਂ ਤਿੰਨੋਂ ਕਿਤਾਬਾਂ ਬਾਰੇ ਮੇਰੇ ਜੋ ਵਿਚਾਰ ਹਨ; ਉਹ ਮੈਂ ਆਪਣੇ ਢੰਗ ਨਾਲ ਦੱਸਣ ਦੀ ਕੋਸ਼ਿਸ਼ ਕੀਤੀ ਹੈ। ਮੇਰੇ ਲਈ ਇਹ ਹੈਰਾਨੀ ਨਾਲੋਂ ਫ਼ਖ਼ਰ ਦੀ ਗੱਲ ਵਧੇਰੇ ਹੈ ਕਿ ਉਸਨੇ ਤਿੰਨੋਂ ਕਿਤਾਬਾਂ ਜਿਸ ਮਿਹਨਤ, ਲਗਨ ਤੇ ਸੂਝ-ਬੂਝ ਨਾਲ ਲਿਖੀਆਂ ਹਨ; ਉਹਨਾਂ ਸਦਕਾ ਉਹ ਪੰਜਾਬੀ ਸਾਹਿਤ ਵਿਚ ਆਪਣਾ ਵਿਸ਼ੇਸ਼ ਥਾਂ ਬਣਾ ਚੁੱਕਾ ਹੈ। ਜਿਹੜੀ ਹੁਣ ਉਸ ਨੇ ਚੌਥੀ ਕਿਤਾਬ ਛੇਤੀ ਹੀ ਛਪਵਾਉਣੀ ਹੈ, ਉਸ ਬਾਰੇ ਆਸ ਵੀ ਹੈ ਤੇ ਵਿਸ਼ਵਾਸ ਵੀ ਕਿ ਉਹ ਆਪਣੀ ਵਿਸ਼ੇਸ਼ ਥਾਂ ਨੂੰ ਹੋਰ ਪੱਕਿਆਂ ਕਰ ਲਏਗਾ। ਮੇਰੀਆਂ ਸ਼ੁਭ ਇੱਛਾਵਾਂ ਤੇ ਗੁਰੂਆਂ-ਪੀਰਾਂ ਤੇ ਉਨ੍ਹਾਂ ਦੇ ਮੁਰੀਦਾਂ ਦਾ ਇਲਾਹੀ ਆਸ਼ੀਰਵਾਦ ਹਮੇਸ਼ਾਂ ਉਸ ਦੇ ਨਾਲ ਹੈ। ਆਮੀਨ!

ਗੁਰਦਿਆਲ ਸਿੰਘ (ਪ੍ਰੋ.)



(ਪਦਮਸ਼੍ਰੀ ਪ੍ਰੋਫੈਸਰ ਗੁਰਦਿਆਲ ਸਿੰਘ)
ਗਿਆਨ ਪੀਠ ਪੁਰਸਕਾਰ ਵਿਜੇਤਾ
ਭਾਰਤੀ ਸਾਹਿਤ ਅਕੈਡਮੀ ਐਵਾਰਡ
ਗਿਆਨਪੀਠ ਮਾਰਗ, ਜੈਤੋ



*Original with:*
Kulbir Singh Sidhu IAS Mohali
*Digitized by:*
Panjab Digital Library

# ਕਰਤੇ ਕੀਆ ਬਾਤਾ .......
# ਸੀਨੇ ਖਿੱਚ ਦੀਆਂ ਊਆਂ-ਬਾਈ: ਹੂਕਾਂ-ਕੂਕਾਂ

ਬਜ਼ੁਰਗ ਪੀੜ੍ਹੀਆਂ ਦੀ ਘਾਲਣਾ ਨੂੰ ਪਹਿਲਾ ਸਲਾਮ
ਉਨ੍ਹਾਂ ਦੀ ਸ਼ਫ਼ਕਤ ਦੀ ਨਜ਼ਰ ਹੈ ਪਹਿਲਾ ਕਲਾਮ

ਗੁਰਬਾਣੀ ਦੇ ਫੁਰਮਾਨ "ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ" ਦੀ ਅਟਲਾਧੀ ਸੱਚਾਈ ਦੇ ਸਨਮੁੱਖ ਇਹ ਪੁਸਤਕ 'ਸਰਸਵਤੀ ਤੋਂ ਸਤਲੁਜ ਤੇ ਸਿੰਧ ਤਕ' ਮੰਗਲਾਚਰਣ ਵਜੋਂ ਕਾਦਰ ਤੇ ਉਸ ਦੀ ਕੁਦਰਤ ਨੂੰ ਨਤ-ਮਸਤਕ ਨਮਨ ਕਰਦੀ ਹੈ। ਇਹ ਰਚਨਾ ਅਤੀਤ ਤੋਂ ਲੈ ਕੇ ਹੁਣ ਤਕ ਦੇ ਸਮੇਂ ਅਤੇ ਫਾਸਲਿਆਂ ਦੇ ਧੁੰਦਲਕੇ ਵਿਚ ਸਮਾ ਗਈਆਂ ਵਡੇਰਿਆਂ ਤੇ ਬਜ਼ੁਰਗਾਂ ਦੀਆਂ ਪੀੜ੍ਹੀਆਂ ਦੇ ਨਕਸ਼-ਮੁਹਾਂਦਰੇ ਤੇ ਉਨ੍ਹਾਂ ਵਲੋਂ ਸਾਨੂੰ ਮਿਲੇ ਅਮੀਰ ਵਿਰਸੇ-ਵਿਰਾਸਤ ਨੂੰ ਜਾਨਣ ਦੀ ਜਗਿਆਸਾ ਤੇ ਵੇਦਨਾ ਤਹਿਤ ਪਾਠਕਾਂ ਨਾਲ ਸਾਂਝੀ ਕਰਨ ਦਾ ਅਨੰਦਦਾਇਕ ਤੇ ਪੁਰਸਕੂਨ ਉਪਰਾਲਾ ਹੈ। ਇਸ ਪੁਸਤਕ ਵਿਚ ਬੇਸ਼ੱਕ ਸੰਸਾਰ ਭਰ ਦੀ ਮਨੁੱਖਤਾ ਦੇ ਪਲਾਇਨਾਂ ਦਾ ਇਸ਼ਾਰਾ ਮਾਤਰ ਜ਼ਿਕਰ ਹੈ। ਪਰ ਮੁੱਖ ਤੌਰ 'ਤੇ ਦੇਸ਼ ਤੇ ਕਾਲ ਅਨੁਸਾਰ ਸਰਸਵਤੀ ਤੋਂ ਸਤਲੁਜ ਤੇ ਸਿੰਧ ਤਕ ਦਾ ਸਪਤ-ਸਿੰਧੂ ਵਜੋਂ ਜਾਣਿਆ ਜਾਂਦਾ ਖਿੱਤਾ ਇਸ ਪੁਸਤਕ ਦਾ ਕਥਾਨਕ ਬਣਦਾ ਹੈ। ਜੋ ਕਿ ਅੱਗੇ ਚੱਲ ਕੇ ਜ਼ਿਆਦਾਤਰ ਅਣਵੰਡੇ ਪੰਜਾਬ ਨਾਲ ਮੇਲ ਖਾਂਦਾ ਹੈ। ਇਸ ਲਈ ਇਸ ਖਿੱਤੇ ਵਿਚ ਵਿਗਸੀ ਤੇ ਪਸਰੀ ਪੰਜਾਬੀ ਸਭਿਅਤਾ ਤੇ ਇਸ ਦੇ ਅਮੀਰ ਵਿਰਸੇ-ਵਿਰਾਸਤ ਨਾਲ ਸਰਸ਼ਾਰ ਕੌਮ ਦੀਆਂ ਪਹਿਲੀਆਂ ਪੀੜ੍ਹੀਆਂ ਅਤੇ ਆਪਣੀਆਂ ਖੁਦ ਦੀਆਂ ਬਜ਼ੁਰਗ ਪੀੜ੍ਹੀਆਂ ਨੂੰ ਜਾਨਣ ਤੇ ਪਛਾਨਣ ਲਈ ਵਿਰਾਗ ਦਾ ਜਜ਼ਬਾ ਮੇਰੇ ਤੇ ਹਾਵੀ ਰਿਹਾ ਹੈ। ਬੇਸ਼ੱਕ ਕੁਦਰਤ ਨੇ ਮਨੁੱਖ ਨੂੰ ਨਾ ਤਾਂ ਭਵਿੱਖ ਕਾਲ ਨੂੰ ਦੂਰ ਤੱਕ ਦੇਖਣ ਦੀ ਸੋਝੀ ਦਿੱਤੀ ਹੈ ਅਤੇ ਨਾ ਹੀ ਭੂਤਕਾਲ ਦੇ ਸਰਵੇਖਣ ਦੀ ਸਮਰੱਥਾ ਦਿੱਤੀ ਹੈ। ਇਸ ਲਈ ਇਹ ਪੁਸਤਕ ਪੀੜ੍ਹੀ-ਦਰ-ਪੀੜ੍ਹੀ ਮਨੁੱਖਤਾ ਦੇ ਚਲਦੇ ਵਹੀਰਾਂ ਤੇ ਪਹਿਲੇ ਜ਼ਮਾਨਿਆਂ ਵਿਚ ਵਗਦੇ ਦਰਿਆਵਾਂ ਦੇ ਪਾਣੀਆਂ ਅਤੇ ਉਨ੍ਹਾਂ ਦਰਿਆਵਾਂ ਦੇ ਕਿਨਾਰੇ ਰਵਾਂ-ਦਵਾਂ ਧੜਕਦੀ ਜ਼ਿੰਦਗੀ ਦੇ ਕਾਫਲਿਆਂ ਦੀਆਂ ਪੈੜਾਂ ਨੂੰ ਨਿਹਾਰਨ ਦੀ ਬੇਸ਼ਕ ਨਿਗੂਣੀ ਜਿਹੀ ਕੋਸ਼ਿਸ਼ ਹੈ। ਉਸ ਦੇ ਨਾਲ ਹੀ ਇਹ ਪੁਰਾਣੀਆਂ ਪੀੜ੍ਹੀਆਂ ਨਾਲ ਇੱਕ ਤਸੱਵਰੀ ਜਿਹਾ ਸੰਵਾਦ ਰਚਣ ਦਾ ਅਧੂਰਾ ਜਿਹਾ ਉਪਰਾਲਾ ਹੈ। ਇਸ ਪੱਖੋਂ 'ਸਰਸਵਤੀ ਤੋਂ ਸਤਲੁਜ ਤੇ ਸਿੰਧ ਤਕ' ਦੇ ਸਿਰਲੇਖ ਹੇਠ ਇਸ ਰਚਨਾ ਨੂੰ ਇੱਕ



Original with:
Kulbir Singh Sidhu IAS Mohali
Digitized by:
Panjab Digital Library

ਅਤ੍ਰਿਪਤ-ਜਗਿਆਸੂ ਰੂਹ ਦੀਆਂ ਔਣੇ-ਬੌਣੇ ਸ਼ਬਦਾਂ ਵਿਚ ਊਆਂ-ਬਾਈ ਜਿਹੀ ਭਾਸ਼ਾ ਵਿਚ ਹੂਕਾਂ-ਕੂਕਾਂ ਕਿਹਾ ਜਾ ਸਕਦਾ ਹੈ। ਜਿਵੇਂ ਕਿ ਮਹਾਨ ਸ਼ਾਇਰ ਪੀਲੂ ਨੇ ਕਿਹਾ ਹੈ "ਪੀਲੂ ਆਖੇ ਸ਼ਾਇਰਾ ਕਿਤ ਵਲ ਗਿਆ ਜਹਾਨ/ ਬਹਿ ਬਹਿ ਗਈਆਂ ਮਜਲਸਾਂ ਲਗ ਲਗ ਗਏ ਦੀਵਾਨ।" ਪੀਲੂ ਭਗਤ ਤੋਂ ਕਿਤੇ ਪਹਿਲਾਂ ਬਾਬਾ ਫਰੀਦ ਨੇ ਵੀ ਕੁਦਰਤ ਵਿਚ ਅਨੰਤ ਕਾਲ ਤੋਂ ਚਲ ਰਹੇ ਮਨੁੱਖਤਾ ਦੇ ਵਹੀਰਾਂ ਬਾਰੇ ਇਨ੍ਹਾਂ ਸ਼ਬਦਾਂ ਵਿਚ ਜ਼ਿਕਰ ਕੀਤਾ ਹੈ "ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ/ ਜਿਸ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥"

ਜਦੋਂ ਪੀਰ-ਪੈਗੰਬਰ ਤੇ ਵੇਦ-ਗ੍ਰੰਥ ਹੀ ਕਾਦਰ ਦੀ ਕੁਦਰਤ ਦੇ ਇਸ ਚੱਕਰ ਤੇ ਮਨੁੱਖੀ ਜਨਮਾਂ ਦੇ ਆਵਾਗਮਨ ਨੂੰ 'ਨੇਤ ਹੀ ਨੇਤਹੁ' ਕਹਿ ਕੇ ਤੁਰ ਗਏ ਤਾਂ ਮੈਂ ਵਿਚਾਰੇ ਜਿਉੜੇ ਨੇ ਤਾਂ ਇਸ ਸਾਰੀ ਕਾਇਨਾਤੀ ਕਹਾਣੀ ਨੂੰ "ਘੁੱਗੀ ਕਿਆ ਜਾਣੇ ਸਤਿਗੁਰ ਕੀਆਂ ਬਾਤਾਂ" ਕਹਿ ਕੇ ਹੀ ਸੰਕੋਚਣ ਵਿਚ ਭਲਾ ਮਨਾਇਆ ਹੈ। ਇਹ ਵੀ ਮਨੁੱਖੀ ਫਿਤਰਤ ਹੈ ਕਿ ਜਦੋਂ ਕਿਸੇ ਤਲਾਸ਼ ਪਿੱਛੋਂ ਕੋਈ ਗੁਆਚੀ ਚੀਜ਼ ਨਾ ਲੱਭੇ ਤਾਂ ਅਕਸਰ ਕਿਹਾ ਜਾਂਦਾ ਹੈ ਕਿ ਵਾਹਿਗੁਰੂ ਜਾਣੇ ਕੋਕੋ ਲੈ ਗਈ ਹੋਵੇਗੀ। ਇਸ ਦਾ ਭਾਵ ਇਹ ਹੈ ਕਿ ਜਦੋਂ ਕਿਸੇ ਗੱਲ ਦਾ ਥਹੁ ਪਤਾ ਨਾ ਲੱਗੇ ਤਾਂ ਉਦੋਂ ਉਹ ਕੋਕੋ ਜਿਹੜੀ ਨਾ ਕਿਸੇ ਨੇ ਦੇਖੀ ਹੁੰਦੀ ਹੈ ਤੇ ਨਾ ਕਿਸੇ ਨੇ ਭਾਲੀ ਹੁੰਦੀ ਹੈ; ਗੱਲਬਾਤ ਵਿਚ ਉਹ ਕੋਕੋ ਹੀ ਪ੍ਰਧਾਨ ਹੋ ਜਾਂਦੀ ਹੈ। ਜਿਵੇਂ ਕਿ ਆਪਣੇ ਗੁਆਚੇ ਖਿਡੌਣੇ ਲਈ ਰੋਂਦੇ ਬੱਚੇ ਨੂੰ ਭਰਮਾਉਣ ਲਈ ਇਹ ਕਿਹਾ ਜਾਂਦਾ ਹੈ ਕਿ ਉਸ ਦਾ ਖਿਡੌਣਾ ਕੋਕੋ ਲੈ ਗਈ ਹੈ ਤਾਂ ਬੱਚਾ ਵੀ ਆਪਣੇ ਮਨ ਨੂੰ ਤਸੱਲੀ ਦੇ ਲੈਂਦਾ ਹੈ ਕਿ ਉਸ ਦੀ ਖੇਡ ਕੋਕੋ ਲੈ ਗਈ ਹੋਣੀ ਹੈ। ਇਸ ਲਈ ਮੈਂ ਵੀ ਕਰਤੇ ਦੀ ਖੇਡ ਦੀ ਅਣਜਾਣੀ-ਅਣਦੇਖੀ ਕਾਰਵਾਈ ਨੂੰ ਮਨੁੱਖਤਾ ਦੇ ਧਰਤੀ ਤੋਂ ਸਵਰਗ ਦੇ ਸਫਰ ਦੌਰਾਨ ਜਨਮ ਤੇ ਮਰਨ ਦੇ ਚੱਕਰ ਨੂੰ ਇਸ਼ਾਰੇ ਮਾਤਰ ਅਤੇ ਮਨੁੱਖਤਾ ਦੇ ਸੰਸਾਰਿਕ ਧਰਾਤਲ 'ਤੇ ਪਲਾਇਨਾਂ ਨੂੰ ਕੁਝ ਕੁ ਵਿਸਥਾਰ ਨਾਲ ਬਿਆਨਣ ਦੀ ਕੋਸ਼ਿਸ਼ ਕੀਤੀ ਹੈ। ਪਰ 'ਕਿੰਜ ਹੋਇਆ ਤੇ ਕੀਕਣ ਹੋਇਆ' ਦੇ ਸੁਆਲ ਦਾ ਜੁਆਬ ਦੀਨ-ਦੁਨੀ ਨੂੰ ਨਹੀਂ ਮਿਲਿਆ ਤਾਂ ਮੈਨੂੰ ਵੀ ਕਿਥੋਂ ਮਿਲਣਾ ਸੀ? ਬੇਸ਼ੱਕ ਅਕਾਲ-ਪੁਰਖ ਦੀ ਮਿਹਰ ਸਦਕਾ ਇੰਨਾ ਕੁ ਕਹਿਣ ਦੀ ਅਹਿਸਾਸ ਮਾਤਰ ਸੋਝੀ ਪਈ ਹੈ ਕਿ ਮਨੁੱਖਤਾ ਦੇ ਪੀੜ੍ਹੀ-ਦਰ-ਪੀੜ੍ਹੀ ਕਾਫਲੇ ਅਸਮਾਨੋਂ ਆਏ ਅਤੇ ਅਸਮਾਨੀਂ ਗਏ।

ਇਸ ਪੱਖੋਂ ਇੱਕ ਅਹਿਸਾਸ ਹਮੇਸ਼ਾਂ ਮੇਰੇ ਨਾਲ ਰਿਹਾ ਹੈ ਕਿ ਪਤਾ ਨਹੀਂ ਮੈਂ



*Original with:*
Kulbir Singh Sidhu IAS Mohali
*Digitized by:*
Panjab Digital Library

ਕਿੰਨੇ ਹੀ ਜਨਮ-ਜਨਮਾਂਤਰਾਂ ਤੋਂ ਧਰਮ, ਕਰਮ, ਗਿਆਨ ਤੇ ਪਿਆਰ ਵਿਹੂਣਾ ਚਲਿਆ ਆ ਰਿਹਾ ਹਾਂ। ਜਿਸ ਕਰਕੇ ਸਭ ਕੁਝ ਹੁੰਦਿਆਂ-ਸੁੰਦਿਆਂ ਵੀ ਕੁਝ ਇਸ਼ਕ ਮਿਜਾਜ਼ੀ ਤੇ ਕੁਝ ਇਸ਼ਕ ਹਕੀਕੀ ਦੀ ਭਟਕਣ ਸਦਾ ਅੰਗ-ਸੰਗ ਰਹੀ ਹੈ। ਇਸ ਲਈ ਇੱਕ ਅਤ੍ਰਿਪਤ ਰੂਹ ਵਾਂਗ ਮੈਂ ਕਦੇ ਮੋਹ-ਮਾਇਆ ਦੇ ਧਰਾਤਲ 'ਤੇ ਭਟਕਦਾ ਹਾਂ ਅਤੇ ਕਦੇ ਇਸ਼ਕ ਹਕੀਕੀ ਦੀ ਰਾਹ 'ਤੇ ਪੀਰਾਂ-ਮੁਰਸ਼ਦਾਂ ਤੇ ਆਪਣੇ ਵਡੇਰਿਆਂ ਨੂੰ ਜਾਨਣ ਦੀ ਖਾਹਿਸ਼ ਤਹਿਤ ਬਹਿਬਲ ਹੁੰਦਾ ਰਹਿੰਦਾ ਹਾਂ। ਇਜੇਹੀ ਵਿਰਾਗਮਈ ਸਥਿਤੀ ਵਿਚ ਮੈਨੂੰ ਮਾਨਵਤਾ ਦੇ ਪੀਰਾਂ-ਮੁਰਸ਼ਿਦਾਂ ਅਤੇ ਮਨੁੱਖਤਾ ਦੇ ਵਡੇਰਿਆਂ ਨੂੰ ਜਾਨਣ-ਪਛਾਨਣ ਦੇ ਲਈ ਲੋੜੀਂਦੀ ਤੇਜ਼ ਨਜ਼ਰ ਦੇ ਉਲਟ ਆਪਣੀ ਕਮਜ਼ੋਰ ਨਜ਼ਰ ਤੇ ਉਨ੍ਹਾਂ ਨਾਲ ਗੱਲਾਂ ਬਾਤਾਂ ਕਰਨ ਲਈ ਆਪਣੀ ਔਣੀ-ਬੌਣੀ ਜਿਹੀ ਭਾਸ਼ਾ ਦਾ ਪ੍ਰਤੱਖ ਅਹਿਸਾਸ ਹੁੰਦਾ ਰਹਿੰਦਾ ਹੈ। ਇਸ ਲਈ ਆਪਣੀਆਂ ਵਡੇਰੀਆਂ ਪੀੜ੍ਹੀਆਂ ਅਤੇ ਇੱਥੋਂ ਤੱਕ ਕਿ ਹੁਣ ਦੇ ਦੁਨਿਆਵੀ ਰਿਸ਼ਤਿਆਂ ਨੂੰ ਵੀ ਜਾਨਣ-ਸਮਝਣ ਅਤੇ ਰੂਹ ਦੀ ਸਾਂਝ ਪੈਦਾ ਕਰਨ ਲਈ ਮੇਰਾ ਸੰਵਾਦ ਇੱਕ ਨਿਆਣੇ ਵਾਂਗ ਆਪਣੀ ਮਾਂ ਨਾਲ ਕੀਤੀਆਂ ਊਆਂ-ਬਾਈ ਜਿਹੀਆਂ ਗੱਲਾਂ ਬਣ ਜਾਂਦਾ ਹੈ ਅਤੇ ਕਦੇ ਫਿਰ ਸੀਨੇ ਖਿੱਚ ਖਾਧੀ ਆਸ਼ਕਾਂ ਦੀਆਂ ਹੂਕਾਂ-ਕੂਕਾਂ ਵਾਂਗ ਹੋ ਜਾਂਦਾ ਹੈ। ਊਆਂ-ਬਾਈ ਦੀ ਭਾਸ਼ਾ ਬੱਚੇ ਦੀ ਆਪਣੀ ਮਾਂ ਦੀਆਂ ਪਿਆਰੀਆਂ ਰਮਜ਼ਾਂ ਨੂੰ ਸਮਝਦੇ ਹੋਏ ਕਿਸੇ ਨਿਆਣੇ ਬੱਚੇ ਦੀ ਅ-ਆ ਉ-ਊ ਦੀਆਂ ਕਿਲਕਾਰੀਆਂ ਨੂੰ ਊਆਂ-ਬਾਈ ਦੀ ਭਾਸ਼ਾ ਕਿਹਾ ਜਾ ਸਕਦਾ ਹੈ ਜਾਂ ਫਿਰ ਦੁਨਿਆਵੀ ਮਰਿਆਦਾ ਦੇ ਬੰਧੇਜ-ਬੰਧਨਾ ਵਿਚ ਬੱਝੀਆਂ ਪਿਆਰੀਆਂ ਰੂਹਾਂ ਦੇ ਵਿਚਕਾਰ ਔਣੇ-ਪੌਣੇ ਸ਼ਬਦਾਂ ਵਿਚ ਕੀਤੀ ਗਈ ਗੱਲਬਾਤ ਨੂੰ ਕਿਹਾ ਜਾ ਸਕਦਾ ਹੈ। ਇਨ੍ਹਾਂ ਦੋਹਾਂ ਮੌਕਿਆਂ 'ਤੇ ਹੀ ਊਆਂ-ਬਾਈ ਦੀ ਭਾਸ਼ਾ ਡੰਗ ਸਾਰਦੀ ਹੈ। ਇਹ ਰਚਨਾ ਵੀ ਇਕ ਜਗਿਆਸੂ ਰੂਹ ਦੀ ਜਨਮ-ਜਨਮਾਂਤਰਾਂ ਤੋਂ ਕੁਝ ਜਾਨਣ ਦੀ ਖਾਹਿਸ਼ ਤੇ ਵੇਦਨਾ ਨੂੰ ਊਆਂ-ਬਾਈ ਜਿਹੀ ਭਾਸ਼ਾ ਵਿਚ ਬਿਆਨਣ ਦੀ ਕੋਸ਼ਿਸ਼ ਹੈ। ਜਿਵੇਂ ਰੱਬ ਤਾਂ ਕਿਸੇ ਨੇ ਦੇਖਿਆ ਨਹੀਂ। ਪਰ ਰੱਬ ਦੇ ਜਲਵੇ ਹੀ ਰੱਬ ਦਾ ਸਾਕਾਰ ਰੂਪ ਹਨ ਤੇ ਇਨ੍ਹਾਂ ਜਲਵੇ-ਜਲੌਆਂ ਤੋਂ ਹੀ ਰੱਬ ਸਾਖਸ਼ਾਤ ਪ੍ਰਗਟ ਹੁੰਦਾ ਜਾਪਦਾ ਹੈ। ਉਸ ਤਰ੍ਹਾਂ ਹੀ ਪਿਛਲੇ ਜਨਮਾਂ ਦੀ ਸੋਝੀ ਤਾਂ ਕਿਸੇ ਨੂੰ ਵੀ ਨਹੀਂ ਹੁੰਦੀ ਪਰ ਇਸ ਜਨਮ ਵਿਚ ਇਕ ਹੀ ਮਾਂ-ਪਿਓ ਦੇ ਜਾਏ ਇਕੋ ਜਿਹੇ ਵਾਤਾਵਰਣ ਵਿਚ ਪਲੇ ਜੀਵਾਂ ਦੀ ਕਰਮ-ਕਿਸਮਤ ਦੇ ਫਰਕ ਰਾਹੀਂ ਪੂਰਬਲੇ ਜਨਮਾਂ ਦੇ ਸੰਸਕਾਰਾਂ ਤੇ ਕਰਮਾਂ ਬਾਰੇ ਝਲਕ ਮਾਤਰ ਸੋਝੀ ਜ਼ਰੂਰ ਮਿਲਦੀ ਹੈ। ਇਸ ਪ੍ਰਥਾਇ ਕਿਸੇ ਦਾਰਸ਼ਨਿਕ ਕਵੀ ਨੇ ਕਿੰਨਾ ਸੋਹਣਾ ਬਿਆਨ ਕੀਤਾ ਹੈ ਕਿ "ਇਕਨਾ



*Original with:*
Kulbir Singh Sidhu IAS Mohali
*Digitized by:*
Panjab Digital Library

ਦੇ ਘਰ ਪੁੱਤ, ਪੁੱਤਰਾਂ ਦੇ ਘਰ ਪੋਤਰੇ/ ਇਕਨਾ ਦੇ ਘਰ ਧੀ, ਧੀਆਂ ਦੇ ਘਰ ਦੋਹਤਰੇ/ ਇਕਨਾ ਦੇ ਘਰ ਇੱਕ, ਉਹ ਵੀ ਜਾਏ ਮਰ/ ਵਜੀਦਾ ਕੌਣ ਆਖੇ ਸਾਹਿਬ ਨੂੰ, ਇੰਜ ਨਹੀਂ ਤੂੰ ਇੰਜ ਕਰ" ਦਾ ਫਰਕ ਪ੍ਰਤੱਖ ਨਜ਼ਰ ਆਉਂਦਾ ਹੈ।

ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਦੇ ਖਿੱਤੇ ਨੂੰ ਸੈਂਕੜੇ ਹਜ਼ਾਰਾਂ ਸਾਲ ਪਹਿਲਾਂ ਸਪਤ-ਸਿੰਧੂ ਦੇ ਨਾਮ ਨਾਲ ਜਾਣਿਆ ਜਾਂਦਾ ਰਿਹਾ ਹੈ। ਇਥੇ ਮਨੁੱਖਤਾ ਦਾ ਵਿਕਾਸ ਤੇ ਵਿਗਾਸ 'ਕਿੰਜ ਹੋਇਆ ਤੇ ਕੀਕਣ ਹੋਇਆ' ਦੀ ਭਾਲ ਵਿਚ ਬਜ਼ੁਰਗ ਪੀੜ੍ਹੀਆਂ ਦੀਆਂ ਪੈੜ੍ਹਾਂ ਨਾਲ ਹਮਕਿਨਾਰ ਤੇ ਹਮਸਫਰ ਹੋਣ ਦਾ ਮੈਨੂੰ ਅਨੰਦਮਈ ਅਹਿਸਾਸ ਹੁੰਦਾ ਰਿਹਾ ਹੈ। ਜਿਸ ਦੇ ਵਿਲੱਖਣ ਤਸੱਵਰ ਸਦਕਾ ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਦੇ ਸਿਰਲੇਖ ਹੇਠ ਇਸ ਪੁਸਤਕ ਸਬੰਧੀ ਅਕਾਲ-ਪੁਰਖ ਵਲੋਂ ਮੈਨੂੰ ਮਿਲੀ ਮੋਹਲਤ ਸੋਝੀ ਤੇ ਸਮਰੱਥਾ ਲਈ ਅਤੇ ਇਸ ਰਚਨਾ ਨੂੰ ਹੋਂਦ ਵਿਚ ਲਿਆਉਣ ਲਈ ਸੰਜੋਗੀ ਪ੍ਰੇਰਣਾ ਵਾਸਤੇ ਮੈਂ ਬਾਬਾ ਵਾਰਿਸਸ਼ਾਹ ਦੇ ਸੁਖਨ "ਅਵਲ ਹਮਦ ਖ਼ੁਦਾਏ ਦਾ ਵਿਰਦ ਕੀਚੇ" ਦੇ ਅਨੁਸਾਰ ਉਸ ਪਰਮ-ਕਿਰਪਾਲੂ ਪਿਤਾ ਦਾ ਕੋਟਿ-ਕੋਟਿ ਧੰਨਵਾਦ ਕਰਦਾ ਹਾਂ। ਮੈਨੂੰ ਸਾਹਿਤਕ ਖੇਤਰ ਵਿੱਚ ਤਿਲ-ਫੁੱਲ ਸੇਵਾ ਦੀ ਜੋ ਤੌਫੀਕ ਵਾਹਿਗੁਰੂ ਦੇ ਦਰਿ-ਘਰ ਤੋਂ ਮਿਲੀ ਹੈ; ਉਸ ਸਦਕਾ ਸਭ ਤੋਂ ਪਹਿਲਾਂ ਤਾਂ ਮੈਂ ਆਪਣੀਆਂ ਬਜ਼ੁਰਗ ਪੀੜ੍ਹੀਆਂ ਦੀਆਂ ਵਿਰਾਸਤੀ ਪੈੜ੍ਹਾਂ ਨੂੰ ਪਛਾਨਣ ਦੀ ਕੋਸ਼ਿਸ਼ ਕੀਤੀ ਹੈ ਤੇ ਫੇਰ ਮੈਂ ਆਪਣੀ ਹੋਂਦ ਤੇ ਵਜੂਦ ਬਾਰੇ ਥੋੜ੍ਹਾ ਜਿਹਾ ਜਾਣ ਸਕਿਆਂ ਹਾਂ। ਇਸ ਤੋਂ ਬਾਅਦ ਮੈਂ ਆਪਣੀਆਂ ਪਹਿਲੀਆਂ ਪੀੜ੍ਹੀਆਂ ਦੇ ਬਜ਼ੁਰਗਾਂ ਦੇ ਨਾਲ ਨਾਲ ਕਿੰਨੇ ਹੀ ਹੋਰ ਕਬੀਲਿਆਂ ਬਾਰੇ ਯਥਾ ਸੰਭਵ ਜਾਣ ਸਕਿਆ ਹਾਂ। ਇਸ ਤੋਂ ਅਗੇਰੇ ਇਹ ਜਾਣਕਾਰੀ ਆਪਣੇ ਸਮਾਜ ਤੇ ਭਾਈਚਾਰੇ ਨਾਲ ਵੀ ਸਾਂਝੀ ਕਰ ਸਕਿਆ ਹਾਂ। ਇਸ ਸਭ ਕੁਝ ਲਈ ਮੈਂ ਪੰਜਾਬੀ ਸਮਾਜ ਦੇ ਮੁਢਲੇ ਤੇ ਸ਼੍ਰੋਮਣੀ ਕਬੀਲਿਆਂ ਦੇ ਸਰਦਾਰਾਂ ਅਤੇ ਉਨ੍ਹਾਂ ਅਣਗਿਣਤ ਬਜ਼ੁਰਗਾਂ ਦੀਆਂ ਵੱਡੀਆਂ ਘਾਲਣਾਵਾਂ ਤੇ ਸੰਘਰਸ਼ਾਂ ਪ੍ਰਤੀ ਜਾਗਰੂਕ ਹੋਣ ਲਈ ਵਡੇਰਿਆਂ ਤੇ ਵਿਦਵਾਨਾਂ ਦਾ ਸ਼ੁਕਰਗੁਜ਼ਾਰ ਹਾਂ। ਇਸ ਤੋਂ ਇਲਾਵਾ ਅੱਜ ਦੇ ਪੰਜਾਬ ਅਤੇ ਇਸ ਦੇ ਆਲੇ-ਦੁਆਲੇ ਦੇ ਖੇਤਰ ਹਰਿਆਣਾ, ਉੱਤਰ ਪ੍ਰਦੇਸ਼, ਹਿਮਾਚਲ ਤੇ ਜੰਮੂ ਤੱਕ ਅਤੇ ਅੱਗੇ ਦੁਆਬਾ, ਮਾਝਾ ਤੇ ਉਸ ਤੋਂ ਵੀ ਅੱਗੇ ਲਹਿੰਦੇ ਪੰਜਾਬ ਦੇ ਸਿੰਧ ਤੋਂ ਵੀ ਪਾਰ ਤੱਕ ਦੇ ਖਿੱਤਿਆ ਦੀਆਂ ਪ੍ਰਾਚੀਨ ਪੀੜ੍ਹੀਆਂ ਦੇ ਸੰਘਰਸ਼ਾਂ ਦੇ ਸਨਮੁਖ ਕ੍ਰਿਤਗਤਾ ਸਹਿਤ ਨਤ-ਮਸਤਕ ਹੁੰਦਾ ਹਾਂ ਕਿਉਂਕਿ ਉਨ੍ਹਾਂ ਦੇ ਖ਼ੂਨ-ਪਸੀਨੇ ਤੇ ਕੁਰਬਾਨੀਆਂ ਦੇ ਸਦਕਾ ਹੀ ਅੱਜ ਅਸੀਂ ਉਨ੍ਹਾਂ ਦਾ ਖੱਟਿਆ ਖਾ ਰਹੇ ਹਾਂ ਅਤੇ ਖ਼ੁਸ਼ਹਾਲੀਆਂ ਮਾਣ ਰਹੇ ਹਾਂ।



Original with:
Kulbir Singh Sidhu IAS Mohali
Digitized by:
Panjab Digital Library

ਪੰਜਾਬ ਦੀ ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ ਦੇ ਇਤਿਹਾਸ ਬਾਰੇ ਜਿੰਨੀ ਜਾਣਕਾਰੀ ਅੰਗਰੇਜ਼ ਵਿਦਵਾਨਾਂ ਤੋਂ ਮਿਲਦੀ ਹੈ; ਉਸ ਦੇ ਲਈ ਇਕੱਲੀ ਪੰਜਾਬੀ ਕੌਮ ਹੀ ਨਹੀਂ ਸਗੋਂ ਸਾਰਾ ਸਗੋਂ ਸਾਰਾ ਦੇਸ਼ ਹੀ ਉਨ੍ਹਾਂ ਦਾ ਰਿਣੀ ਰਹੇਗਾ। ਉਨ੍ਹਾਂ ਨੇ ਇੰਨਾ ਕੁਝ ਸਾਡੀ ਸੰਸਕ੍ਰਿਤੀ ਤੇ ਸਭਿਆਚਾਰ ਬਾਰੇ ਲਿਖਿਆ ਹੈ ਕਿ ਅਸੀਂ ਤਾਂ ਉਸ ਨੂੰ ਪੜ੍ਹ ਵੀ ਨਹੀਂ ਸਕੇ। ਹਿੰਦੋਸਤਾਨ ਦੀਆਂ ਜਾਤਾਂ ਤੇ ਕਬੀਲਿਆਂ ਬਾਰੇ ਜੋ ਕੁਝ ਕਾਸਟ ਐਂਡ ਟਰਾਈਬਜ਼ ਦੇ ਸਿਰਲੇਖ ਹੇਠ ਇਬਟਸਨ, ਰੋਜ਼ ਤੇ ਮੈਕਲਾਗਨ ਵਰਗੇ ਲਿਖ ਗਏ ਜਾਂ ਸਿੱਖ ਧਰਮ ਬਾਰੇ ਜੋ ਮੈਕਾਲਫ ਨੇ ਲਿਖਿਆ ਹੈ ਜਾਂ ਫਿਰ ਪੰਜਾਬ ਦੇ ਇਤਿਹਾਸ ਬਾਰੇ ਜੇ.ਡੀ.ਕਨਿੰਘਮ ਤੇ ਰਾਜਸਥਾਨ ਦੇ ਇਤਿਹਾਸ ਬਾਰੇ ਕਰਨਲ ਟਾਡ ਨੇ ਲਿਖਿਆ ਹੈ; ਉਹ ਲਾਸਾਨੀ ਹੈ। ਇਸ ਤਰ੍ਹਾਂ ਹੀ ਭਾਸ਼ਾ ਗਿਆਨ ਅਤੇ ਪੰਜਾਬੀ ਵਿਆਕਰਣ ਬਾਰੇ ਗਰੀਅਰਸਨ ਨੇ ਯੋਗਦਾਨ ਪਾਇਆ ਹੈ ਅਤੇ ਲੋਕਿਕ ਸਾਹਿਤ ਭਾਵ ਪੰਜਾਬੀ ਲੋਕ ਗੀਤਾਂ, ਅਖਾਣਾਂ ਤੇ ਮੁਹਾਵਰਿਆਂ ਸਬੰਧੀ ਰਿਚਰਡ ਸੀ.ਟੈਂਪਲ ਵਰਗੇ ਵਿਦਵਾਨ ਜੋ ਲਿਖ ਗਏ ਹਨ; ਉਹ ਲਾਫਾਨੀ ਬਣ ਗਿਆ ਹੈ। ਮੈਂ ਇਨ੍ਹਾਂ ਸਭ ਦਾ ਰਿਣੀ ਹਾਂ ਕਿ ਇਨ੍ਹਾਂ ਵਿਦਵਾਨਾਂ ਦੀਆਂ ਲਿਖਤਾਂ ਤੋਂ ਇਸ ਪੁਸਤਕ ਨੂੰ ਲਿਖਣ ਦੀ ਲੋੜੀਂਦੀ ਸੋਝੀ ਤੇ ਜਾਣਕਾਰੀ ਮਿਲੀ ਹੈ। ਮੈਂ ਇਸ ਪੱਖੋਂ ਰਾਜਸਥਾਨ ਦੇ ਇਤਿਹਾਸਕਾਰਾਂ ਤੇ ਖੋਜੀਆਂ ਦਾ ਰਿਣੀ ਹਾਂ ਕਿਉਂਕਿ ਉਨ੍ਹਾਂ ਨੇ ਰਾਜਸਥਾਨ ਦੇ ਇਤਿਹਾਸ ਬਾਰੇ ਜੋ ਕੁਝ ਲਿਖਿਆ ਹੈ ਉਹ ਪੰਜਾਬੀ ਕੌਮ ਦੇ ਇਤਿਹਾਸ ਦੀ ਧਰੋਹਰ ਬਣਦਾ ਹੈ। ਇਸ ਤਰ੍ਹਾਂ ਹੀ ਹਰਿਆਣਾ ਪ੍ਰਦੇਸ਼ ਦੇ ਇਤਿਹਾਸਕਾਰਾਂ ਤੇ ਸਮਾਜ ਸ਼ਾਸ਼ਤਰੀਆਂ ਦਾ ਵੀ ਮੈਂ ਰਿਣੀ ਹਾਂ ਕਿ ਉਨ੍ਹਾਂ ਨੇ ਪੰਜਾਬ ਦੇ ਇਤਿਹਾਸਕਾਰਾਂ ਤੇ ਖੋਜੀਆਂ ਤੋਂ ਵੀ ਵੱਧ ਪੰਜਾਬ ਦੀਆਂ ਜਾਤਾਂ ਗੋਤਾਂ ਬਾਰੇ ਲਿਖਿਆ ਹੈ। ਇਸ ਸਬੰਧ ਵਿਚ ਮੈਂ ਪੰਜਾਬ ਦੇ ਖੋਜੀਆਂ ਤੇ ਇਤਿਹਾਸਕਾਰਾਂ ਦਾ ਵੀ ਰਿਣੀ ਰਿਹਾ ਹਾਂ ਤੇ ਉਨ੍ਹਾਂ ਦਾ ਧੰਨਵਾਦ ਕੀਤੇ ਬਿਨਾਂ ਨਹੀਂ ਰਹਿ ਸਕਦਾ ਜਿਵੇਂ ਕਿ ਮੁਹੰਮਦ ਲਤੀਫ, ਸਰ ਅਤਰ ਸਿੰਘ ਭਦੌੜ, ਭਾਈ ਕਾਹਨ ਸਿੰਘ ਨਾਭਾ, ਸੰਤ ਵਿਸਾਖਾ ਸਿੰਘ, ਪ੍ਰੋ: ਗੰਡਾ ਸਿੰਘ, ਪ੍ਰੋ: ਫੌਜਾ ਸਿੰਘ ਦੀਆਂ ਇਤਿਹਾਸਕ ਖੋਜਾਂ ਤੇ ਲਿਖਤਾਂ ਤੋਂ ਮੈਨੂੰ ਭਰਪੂਰ ਜਾਣਕਾਰੀ ਮਿਲੀ ਹੈ। ਪੰਜਾਬੀਅਤ ਅਤੇ ਪੰਜਾਬੀ ਸਭਿਆਚਾਰ ਬਾਰੇ ਮੈਨੂੰ ਇੰਨੀ ਜਾਣਕਾਰੀ ਮਿਲੀ ਹੈ ਕਿ ਮੈਨੂੰ ਕਹਿਣ ਤੋਂ ਸੰਕੋਚ ਨਹੀਂ ਕਿ ਮੈਂ ਇਨ੍ਹਾਂ ਖੋਜਕਾਰਾਂ ਤੇ ਵਿਦਵਾਨਾਂ ਵਲੋਂ ਮਿਲੀ ਜਾਣਕਾਰੀ ਨੂੰ ਹੀ ਇੰਨ-ਬਿੰਨ ਪਾਠਕਾਂ ਦੇ ਰੂਬਰੂ ਕੀਤਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਅੰਗਰੇਜ਼ ਵਿਦਵਾਨਾਂ ਅਤੇ ਪ੍ਰਸ਼ਾਸ਼ਕਾਂ ਵਿਚ ਇਤਿਹਾਸ ਨੂੰ



Original with:
Kulbir Singh Sidhu IAS Mohali
Digitized by:
Panjab Digital Library

ਜਾਨਣ ਤੇ ਖੋਜਣ ਦੀ ਇੱਕ ਡੂੰਘੀ ਪ੍ਰਵਿਰਤੀ ਸੀ। ਉਨ੍ਹਾਂ ਨੇ ਹਿੰਦੋਸਤਾਨ ਦੇ ਵਾਤਾਵਰਣ ਅਤੇ ਭੂਗੋਲਿਕ, ਰਾਜਨੀਤਕ, ਸਮਾਜਿਕ ਤੇ ਧਾਰਮਿਕ ਸਥਿਤੀ ਬਾਰੇ ਜੋ ਵੀ ਲਿਖਿਆ ਹੈ ਉਹ ਸਾਡੀ ਅਮੀਰ ਸੰਸਕ੍ਰਿਤੀ ਅਤੇ ਸਭਿਆਚਾਰ ਸਬੰਧੀ ਸਾਡੇ ਲਈ ਬੇਸ਼ਕੀਮਤੀ ਗਿਆਨ ਬਣ ਚੁੱਕਾ ਹੈ। ਇਸ ਤਰ੍ਹਾਂ ਹੀ ਪੰਜਾਬੀ ਸਭਿਆਚਾਰ ਅਤੇ ਇਤਿਹਾਸ ਸਬੰਧੀ ਸਾਡੇ ਲਈ ਯੂਰਪੀ ਕੌਮਾਂ ਦੇ ਵਿਦਵਾਨਾਂ ਤੇ ਇਤਿਹਾਸਕਾਰਾਂ ਨੇ ਨਾਯਾਬ ਦੇਣ ਦਿੱਤੀ ਹੈ। ਬੇਸ਼ੱਕ ਪੰਜਾਬ ਦੀ ਇਸ ਅਮੀਰ ਵਿਰਾਸਤ ਦੀ ਨਿਸ਼ਾਨੀ ਨੂੰ ਸੰਭਾਲਣ ਵਾਲੀਆਂ ਸ੍ਰ: ਮਹਿੰਦਰ ਸਿੰਘ ਰੰਧਾਵਾ ਤੇ ਸਿਰਦਾਰ ਕਪੂਰ ਸਿੰਘ ਵਰਗੀਆਂ ਸ਼ਖਸੀਅਤਾਂ ਵੀ ਨੁਮਾਇਆ ਤੌਰ 'ਤੇ ਹੋਈਆਂ ਹਨ। ਜਿਨ੍ਹਾਂ ਦੀ ਪ੍ਰਸ਼ਾਸ਼ਨਿਕ ਤੇ ਪ੍ਰਬੰਧਕੀ ਸਲਾਹੀਅਤ ਤੋਂ ਇਲਾਵਾ ਮੈਂ ਉਨ੍ਹਾਂ ਤੋਂ ਸਾਹਿਤਕ ਜਾਣਕਾਰੀ ਅਤੇ ਗਿਆਨ ਨੂੰ ਗੁੜ੍ਹਤੀ ਮਾਤਰ ਹੱਕ ਸਮਝਕੇ ਲਿਆ ਹੈ ਅਤੇ ਮੈਂ ਪੰਜਾਬੀ ਕੌਮ ਦੇ ਅਮੀਰ ਵਿਰਸੇ ਅਤੇ ਪਹਿਲੀਆਂ ਪੀੜ੍ਹੀਆਂ ਤੋਂ ਮਿਲੀ ਅਣਮੋਲ ਵਿਰਾਸਤ ਨੂੰ ਆਪਣੀ ਬੁੱਧੀ ਤੇ ਸੂਝ-ਬੂਝ ਅਨੁਸਾਰ ਉਜਾਗਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਅਕਾਲ-ਪੁਰਖ ਦੀ ਮਿਹਰ ਸਦਕਾ ਉਮੀਦ ਹੈ ਕਿ ਪੰਜਾਬੀ ਜਗਤ ਅਤੇ ਪੰਜਾਬੀਅਤ ਦੇ ਅਲੰਬਰਦਾਰ ਮੇਰੇ ਇਸ ਉਪਰਾਲੇ ਦਾ ਮਾਣ ਰੱਖਣਗੇ।

ਆਦਰ ਮਾਣ ਸਹਿਤ

ਕੁਲਬੀਰ ਸਿੰਘ ਸਿੱਧੂ





Original with:
Kulbir Singh Sidhu IAS Mohali
Digitized by:
Panjab Digital Library

# ਬਾਬਾ ਨਾਨਕ ਦੀਆਂ ਬ੍ਰਹਿਮੰਡੀ ਪੈੜਾਂ



ਬਜ਼ੁਰਗ ਪੀੜ੍ਹੀਆਂ ਦੀਆਂ ਪੈੜਾਂ ਨੂੰ ਪ੍ਰਣਾਮ

## ਸਤਿਅਮ ਸ਼ਿਵਮ ਸੁੰਦਰਮ ਦੀ ਤਲਾਸ਼ ਵਿੱਚ

# ਅਰਸ਼ੋਂ ਫ਼ਰਸ਼ ਤੇ ਫ਼ਰਸ਼ੋਂ ਅਰਸ਼ ਦੀ ਦਾਸਤਾਨ




## ਅਸਮਾਨੋਂ ਆਏ : ਅਸਮਾਨੀ ਗਏ

*Original with:*
Kulbir Singh Sidhu IAS Mohali
*Digitized by:*
Panjab Digital Library





# ਅਰਬਦ ਨਰਬਦ ਧੁੰਧੂਕਾਰਾ....
# ਕਿੰਜ ਹੋਇਆ ਤੇ ਕੀਕਣ ਹੋਇਆ

## ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਬਜ਼ੁਰਗ ਪੀੜ੍ਹੀਆਂ ਦੀਆਂ ਪੈੜਾਂ



ਬਾਬੇ ਦੀਆਂ ਪੈੜਾਂ

ਰੱਬ ਦੀਆਂ ਰੱਬ ਹੀ ਜਾਣੇ ਜਾਂ ਰੱਬ ਦੇ ਬੰਦੇ ਹੀ ਜਾਨਣ ਕਿ ਇਹ ਜਗਤ ਪਸਾਰਾ ਕਿੰਜ ਹੋਇਆ ਤੇ ਕੀਕਣ ਹੋਇਆ। ਇਸ ਪ੍ਰਥਾਇ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ "ਅਰਬਦ ਨਰਬਦ ਧੁੰਧੂਕਾਰਾ ਧਰਣਿ ਨ ਗਗਨਾ ਹੁਕਮੁ ਅਪਾਰਾ।। ਨਾ ਦਿਨ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ"।।

ਇਸ ਅਟਲਾਧੀ ਸਚਾਈ ਨੂੰ ਸੰਪੂਰਨ ਤੌਰ 'ਤੇ ਇਸ ਪੁਸਤਕ 'ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ' ਦੇ ਹਵਾਲੇ ਨਾਲ ਮੈਂ ਪਹਿਲੀਆਂ ਪੀੜ੍ਹੀਆਂ ਦੇ ਸਫ਼ਰਨਾਮੇ ਨੂੰ ਨਤ ਮਸਤਕ ਪ੍ਰਣਾਮ ਕਰਦਾ ਹੋਇਆ ਮਹਾਨ ਸ਼ਾਇਰ ਅਲਾਮਾ ਇਕਬਾਲ ਦਾ ਇੱਕ ਅਣਮੋਲ ਸ਼ੇਅਰ ਬਜ਼ੁਰਗ ਪੀੜ੍ਹੀਆਂ ਨੂੰ ਸਮਰਪਿਤ ਕਰਦਾ ਹਾਂ:-

"ਬਾਪ ਕਾ ਇਲਮ ਨਾ ਬੇਟੇ ਕੋ ਅਗਰ ਅਜ਼ਬਰ ਹੋ
ਫਿਰ ਪਿਸਰ ਕਾਬਿਲੇ ਮੀਰਾਸੇ ਪਿਦਰ ਕਿਉਂ ਕਰ ਹੋ ।।"

ਭਾਵ ਇਸ ਪੁਸਤਕ ਨੂੰ ਲਿਖਣ ਪਿੱਛੇ ਮੇਰੀ ਵੀ ਇਹ ਭਾਵਨਾ ਰਹੀ ਹੈ ਕਿ ਜਿਸ ਬੇਟੇ ਨੂੰ ਆਪਣੇ ਮਾਤਾ-ਪਿਤਾ ਵਲੋਂ ਉਸ ਦੀ ਪਾਲਣਾ-ਪੋਸਣਾ ਲਈ ਕੀਤੀ ਗਈ ਮਿਹਨਤ ਤੇ ਮੁਸ਼ੱਕਤ ਦੀ ਜਾਣਕਾਰੀ ਨਾ ਹੋਵੇ ਤਾਂ ਉਹ ਪੁੱਤਰ ਵੀ ਆਪਣੇ ਪਿਤਾ ਦੀ ਵਿਰਾਸਤ ਦਾ ਹੱਕਦਾਰ ਕਿਉਂ ਹੋਵੇ? ਇਸ ਤਰ੍ਹਾਂ ਮੈਂ ਹਮੇਸ਼ਾਂ ਹੀ ਇਸ ਪਵਿੱਤਰ ਸੰਕਲਪ ਤੇ ਅਕੀਦੇ ਨੂੰ ਸਨਮੁਖ ਰਖਦੇ ਹੋਏ ਇਸ ਪੁਸਤਕ ਦੇ ਲਿਖਣ ਦੀ ਪ੍ਰਕ੍ਰਿਆ ਨੂੰ ਪ੍ਰਵਾਨ ਚੜ੍ਹਾਉਣ ਲਈ ਆਪਣੇ ਤੋਂ ਪਹਿਲੀਆਂ ਮੁੱਢ ਕਦੀਮ ਤੋਂ ਹੁਣ ਤੱਕ ਦੀਆਂ ਮਨੁੱਖਤਾ ਦੀਆਂ ਪੀੜ੍ਹੀਆਂ ਤੇ ਖਾਸ ਤੌਰ ਤੇ ਆਪਣੇ ਖਾਨਦਾਨ ਦੀਆਂ ਪੀੜ੍ਹੀਆਂ ਵਲੋਂ ਕੀਤੀਆਂ ਕੁਰਬਾਨੀਆਂ ਤੇ ਸੰਘਰਸ਼ਾਂ ਬਾਰੇ ਜਾਣਕਾਰੀ ਹਾਸਲ ਕਰਨ



Original with:
Kulbir Singh Sidhu IAS Mohali
Digitized by:
Panjab Digital Library

ਉਪਰੰਤ ਪਾਠਕਾਂ ਨਾਲ ਵਿਚਾਰ ਕਰਨ ਦਾ ਨਿਗੂਣਾ ਜਿਹਾ ਉਪਰਾਲਾ ਕਰ ਰਿਹਾ ਹਾਂ।

ਧਰਤੀ ਮਾਂ ਦੀ ਗੋਦ ਵਿਚ ਮਨੁੱਖਤਾ ਦਾ ਵਧਾਰਾ ਤੇ ਪਸਾਰਾ ਬ੍ਰਹਿਮੰਡ ਦੀ ਅਨੰਤ ਸਮੇਂ ਤੋਂ ਰਵਾਂ-ਦਵਾਂ ਚਾਲ ਦੇ ਕੁਦਰਤੀ ਨਿਯਮ ਦੇ ਤਹਿਤ ਹੋਇਆ ਹੈ। ਕਾਦਰ ਦੀ ਕੁਦਰਤ ਦੇ ਵਿਸ਼ਾਲਤਾ ਭਰਪੂਰ ਇਸ ਜਲਵੇ ਨੂੰ ਜੇ ਸਿਰਫ ਮਨੁੱਖਤਾ ਦੇ ਮੁੱਢ-ਕਦੀਮੀ ਪਲਾਇਨਾਂ ਦੇ ਨਜ਼ਰੀਏ ਤੋਂ ਹੀ ਦੇਖੀਏ ਤਾਂ ਸੰਸਾਰ ਭਰ ਦੇ ਵਿਦਵਾਨ ਤੇ ਖੋਜੀ ਇਸ ਸਬੰਧ ਵਿਚ ਸਿਰਫ ਨੇਤ ਹੀ ਨੇਤਹੁ ਕਹਿ ਕੇ ਗਲ-ਕਥ ਮੁਕਾ ਗਏ ਹਨ। ਵਿਦਵਾਨ ਖੋਜੀਆਂ ਤੇ ਇਤਿਹਾਸਕਾਰਾਂ ਨੇ ਸਭਿਆਤਾਵਾਂ ਦੇ ਰੂਪ ਵਿਚ ਵਿਕਸਿਤ ਮਨੁੱਖਤਾ ਦੇ ਪਸਾਰੇ ਨੂੰ ਆਪਣੀ-ਆਪਣੀ ਖੋਜ ਤੇ ਸਮਝ ਦੇ ਮੁਤਾਬਿਕ ਬਿਆਨ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਵਿਕਿਸਤ ਸਭਿਆਤਾਵਾਂ ਦੇ ਵਾਰਸਾਂ ਨੇ ਆਪੋ-ਆਪਣੀ ਸਭਿਅਤਾ ਦੇ ਸ਼ਿਰੋਮਣੀ ਹੋਣ ਦਾ ਦਾਅਵਾ ਕੀਤਾ ਹੈ ਤੇ ਆਪਣੀ ਬਲ-ਬੁੱਧੀ ਦੇ ਜ਼ੋਰ ਤੇ ਆਪਣੀ ਸੰਸਕ੍ਰਿਤੀ ਤੇ ਆਪਣੀ ਸਭਿਅਤਾ ਨੂੰ ਸਰਬ-ਸ਼੍ਰੇਸ਼ਟ ਕਿਹਾ। ਇਥੋਂ ਤਕ ਕਿ ਇਨ੍ਹਾਂ ਸਭਿਆਤਾਵਾਂ ਦੇ ਖੇਤਰ ਵਿਚ ਵਿਕਸਿਤ ਹੋਈਆਂ ਜਾਤੀਆਂ ਨੇ ਆਪਣੇ-ਆਪ ਨੂੰ ਦੁਨੀਆਂ ਦੀਆਂ ਬਾਕੀ ਸਭਿਆਤਾਵਾਂ ਤੋਂ ਵੱਧ ਪਾਕ-ਪਵਿੱਤਰ ਕਹਾਉਣ ਦੀ ਕੋਸ਼ਿਸ਼ ਕੀਤੀ ਹੈ। ਥੋੜ੍ਹਾ ਸਮਾਂ ਪਹਿਲਾਂ ਹੀ ਦੁਨੀਆਂ ਦੇ ਸਾਹਮਣੇ ਹਿਟਲਰ ਦੇ ਸਮੇਂ ਦੇ ਜਰਮਨੀ ਦੇਸ਼ ਦੇ ਲੋਕਾਂ ਨੇ ਇਹ ਦਲੀਲ ਰੱਖੀ ਤੇ ਇਸ ਨੂੰ ਪੁਰਜ਼ੋਰ ਤਰੀਕੇ ਨਾਲ ਸਾਬਤ ਕਰਨ ਦੀ ਵੀ ਦਿਲੋ-ਜਾਨ ਤੋਂ ਕੋਸ਼ਿਸ਼ ਕੀਤੀ ਕਿ ਇਕੋ-ਇਕ ਸਿਰਫ ਜਰਮਨ ਕੌਮ ਹੀ ਆਰੀਆ ਲੋਕਾਂ ਦੀ ਖ਼ੂਨ ਤੇ ਖਾਨਦਾਨੀ ਦੇ ਪੱਖ ਤੋਂ ਪਾਕ-ਪਵਿੱਤਰ ਨਿਸ਼ਾਨੀ ਹੈ। ਉਨ੍ਹਾਂ ਨੇ ਇਹ ਕਹਿਣ ਵਿਚ ਵੀ ਸੰਕੋਚ ਨਹੀਂ ਕੀਤਾ ਕਿ ਦੁਨੀਆਂ ਦੀਆਂ ਬਾਕੀ ਸਾਰੀਆਂ ਕੌਮਾਂ ਖ਼ੂਨ ਦੀ ਮਿਲਾਵਟ ਦਾ ਸ਼ਿਕਾਰ ਹਨ। ਵਿਦਵਾਨਾਂ ਦੀ ਇਜੇਹੀ ਬਹਿਸ ਤੇ ਗੁੰਝਲਦਾਰ ਬੁਝਾਰਤਾਂ ਕੋਈ ਅਗੰਮੀ ਪੁਰਸ਼ ਹੀ ਸਮਝ ਸਕੇ ਤਾਂ ਸਮਝੇ! ਆਮ ਬੁੱਧੀ ਵਾਲੇ ਆਦਮੀ ਨੂੰ ਤਾਂ ਇੰਨੀ ਕੁ ਗੱਲ ਹੀ ਸਮਝ ਆਉਂਦੀ ਹੈ ਕਿ ਮਨੁੱਖੀ ਸਭਿਆਤਾਵਾਂ ਦਾ ਵਿਕਾਸ ਕਿਸੇ ਖਿੱਤੇ ਦੇ ਪੌਣ-ਪਾਣੀ ਤੇ ਜਲਵਾਯੂ ਦੇ ਪ੍ਰਭਾਵ ਹੇਠ ਵੱਖ-ਵੱਖ ਥਾਵਾਂ 'ਤੇ ਹੋਇਆ। ਇਥੋਂ ਦੀਆਂ ਜਾਤੀਆਂ ਕਿਤੇ ਹੋਰ ਵਧਣ-ਫੁੱਲਣ ਲਈ ਅਤੇ ਕਿਤੇ ਰੋਟੀ-ਰੋਜ਼ੀ ਤੇ ਗੁਜ਼ਰ-ਬਸਰ ਦੀ ਭਾਲ ਲਈ ਜਾਂ ਫੇਰ ਮਨੁੱਖੀ ਹਉਮੈਂ ਤੇ ਹੰਕਾਰ ਦੇ ਪ੍ਰਭਾਵ ਹੇਠ ਦੂਜੀਆਂ ਸਭਿਆਤਾਵਾਂ ਦੇ ਨਾਲ ਜੰਗਾਂ-ਯੁੱਧਾਂ ਵਿਚ ਗੱਡ-ਮੱਡ ਹੋਈਆਂ। ਹਾਂ! ਇਹ ਵੀ ਹੋਇਆ ਕਿ ਕਿਤੇ ਸਮੇਂ ਦੀ ਗਰਦਿਸ਼ ਤੇ ਹਾਲਾਤਾਂ ਦੀ ਲੋੜ ਅਨੁਸਾਰ ਵੱਖ-ਵੱਖ ਜਾਤੀਆਂ ਦੀਆਂ ਪਈਆਂ ਸਾਂਝਾਂ ਤੇ ਇਕੱਠਾਂ ਨੇ ਨਵੀਆਂ ਸਭਿਆਤਾਵਾਂ ਨੂੰ ਜਨਮ ਦਿੱਤਾ। ਇਸ ਲਈ ਕਿਹਾ ਜਾ ਸਕਦਾ ਹੈ ਕਿ ਨਾ ਕੋਈ ਇੱਕ ਹੀ ਖਿੱਤਾ ਸੀ ਜਿਥੋਂ ਕਿ ਸਭਿਆਤਾਵਾਂ ਪਨਪੀਆਂ ਤੇ ਪਸਰੀਆਂ ਤੇ ਨਾ ਹੀ ਕੋਈ ਇੱਕ ਜਾਤੀ ਖ਼ੂਨ ਦੇ ਰਿਸ਼ਤਿਆਂ ਤੇ ਮਨੁੱਖੀ ਭਾਵਨਾਵਾਂ ਦੇ ਪੱਖੋਂ ਕਿਸੇ ਦੂਸਰੀ ਜਾਤੀ ਨਾਲੋਂ ਕੋਈ ਜ਼ਿਆਦਾ ਵੱਖਰੀ ਹੈ। ਸਗੋਂ ਮਨੁੱਖੀ ਸੁਭਾਅ ਤੇ ਭਾਵਨਾਵਾਂ ਦੇ ਜ਼ਾਵੀਏ ਤੋਂ ਦੇਖਣ ਵਿਚ ਤਾਂ



*Original with:*
Kulbir Singh Sidhu IAS Mohali
*Digitized by:*
Panjab Digital Library

ਕੋਈ ਵੀ ਜਾਤੀ ਦੂਜੀ ਜਾਤੀ ਨਾਲੋਂ ਅਲੱਗ ਹੀ ਨਹੀਂ ਜਾਪਦੀ। ਸਾਰੀ ਦੁਨੀਆਂ ਦਾ ਹੱਸਣਾ ਤੇ ਰੋਣਾ ਇਕ ਸਮਾਨ ਹੈ। ਇਸ ਪੱਖੋਂ ਕੋਈ ਕੌਮ ਨਾ ਤਾਂ ਉੱਤਮ ਹੈ ਅਤੇ ਨਾ ਕੋਈ ਜਾਤੀ ਨਿਮਨ ਹੈ। ਸਗੋਂ ਸਾਰੀ ਧਰਤੀ ਹੀ ਇੱਕ ਪਰਿਵਾਰ ਦਾ ਰੂਪਾਂਤਰ ਹੀ ਹੈ। ਬੇਸ਼ਕ ਗਰਦਿਸ਼ੇ ਹਾਲਾਤ ਨੇ ਅੱਜ ਧਰਤੀ ਤੇ ਸੀਮਾਵਾਂ ਖਿੱਚ ਰੱਖੀਆਂ ਹਨ; ਜਾਤੀ ਵੰਡਾਂ ਹੋਈਆਂ ਹਨ; ਧਰਮ ਵੰਡੇ ਹਨ ਪਰ ਗੱਲ ਇੱਥੇ ਹੀ ਮੁੱਕਦੀ ਹੈ ਕਿ: "ਵਸੂਧੈਵ ਕੁਟੰਬ ਕਮ ਭਾਵ ਸਾਰਾ ਸੰਸਾਰ ਹੀ ਇੱਕ ਪਰਿਵਾਰ ਹੈ।"

ਇਸ ਸੰਦਰਭ ਵਿਚ ਧਰਤੀ 'ਤੇ ਹੋਏ ਮਨੁੱਖਤਾ ਦੇ ਪਲਾਇਨ ਵੀ ਦੋ ਸੀਮਾ ਪ੍ਰਿਧੀਆਂ ਦੇ ਦਾਇਰਿਆਂ ਵਿਚ ਚਲਦੇ ਜਾਪਦੇ ਹਨ। ਇੱਕ ਵੱਡੀ ਸੀਮਾ ਪ੍ਰਿਧੀ ਉਹ ਹੈ ਜਿਸ ਨੂੰ ਕਿ ਬਾਹਰੀ ਦਾਇਰਾ ਕਿਹਾ ਜਾ ਸਕਦਾ ਹੈ। ਇਸ ਵਿਚ ਮਨੁੱਖੀ ਪਲਾਇਨ ਇਕ ਦੇਸ਼ ਤੋਂ ਦੂਜੇ ਦੇਸ਼ ਤਕ ਦੇ ਫਾਸਲੇ ਤੈਅ ਕਰਕੇ ਹੋਏ। ਜਿਵੇਂ ਕਿ ਮੱਧ ਏਸ਼ੀਆ ਤੋਂ ਉਭਰੀ ਸਭਿਅਤਾ ਦਾ ਵੇਰਵਾ ਜੋ ਕਿ ਇਸ ਪੁਸਤਕ ਦੇ ਕਥਾਨਕ ਦਾ ਜ਼ਿਆਦਾ ਹਿੱਸਾ ਬਣਦਾ ਹੈ। ਇਸ ਸਭਿਅਤਾ ਦੇ ਲੋਕ ਇਕ ਪਾਸੇ ਯੂਰਪ ਤੇ ਸਾਇਬੇਰੀਆ ਤਕ ਵਧੇ। ਦੂਜੇ ਪਾਸੇ ਇਹ ਲੋਕ ਚੀਨ, ਜਾਪਾਨ ਤੇ ਭਾਰਤ ਵਲ ਨੂੰ ਫੈਲੇ। ਇਸ ਤਰ੍ਹਾਂ ਇਸ ਪੁਸਤਕ ਦਾ ਵਿਸ਼ਾ-ਵਸਤੂ ਵੀ ਮੱਧ ਏਸ਼ੀਆ ਤੋਂ ਵਿਕਸਿਤ ਹੋਈ ਸਭਿਅਤਾ ਅਤੇ ਉਥੋਂ ਦੀ ਇੰਡੋ-ਸਿਥੀਅਨ ਜਾਤੀ ਦਾ ਭਾਰਤਵਰਸ਼ ਵੱਲ ਵਧਣ ਦੀ ਕਹਾਣੀ ਹੈ। ਜਿਥੋਂ ਤਕ ਮਨੁੱਖੀ ਪਲਾਇਨਾਂ ਦੀ ਦੂਜੀ ਤੇ ਛੋਟੀ ਸੀਮਾ ਪ੍ਰਿਧੀ ਦਾ ਸੁਆਲ ਹੈ; ਉਸ ਅਨੁਸਾਰ ਵੱਡੇ ਦਾਇਰੇ ਦੇ ਅੰਦਰ ਇਕ ਛੋਟੇ ਦਾਇਰੇ ਵਿਚ ਕਬੀਲਿਆਂ ਦੇ ਪਲਾਇਨਾਂ ਦੀ ਦਾਸਤਾਨ ਕਿਹਾ ਜਾ ਸਕਦਾ ਹੈ। ਇਹ ਪਲਾਇਨ ਇੱਕ ਦੇਸ਼ ਤੋਂ ਦੂਜੇ ਦੇਸ਼ ਤੱਕ ਨਾ ਹੋ ਕੇ ਸਗੋਂ ਇੱਕ ਹੀ ਦੇਸ਼ ਦੇ ਅੰਦਰੂਨ ਇੱਕ ਖਿੱਤੇ ਤੋਂ ਦੂਜੇ ਖਿੱਤੇ ਤੱਕ ਵਿਗਸੇ। ਮਿਸਾਲ ਵਜੋਂ ਵੀ ਕਿਹਾ ਜਾ ਸਕਦਾ ਹੈ ਕਿ ਇਸ ਪੁਸਤਕ ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਦਾ ਮੂਲ ਆਧਾਰ ਇਹ ਹੈ ਕਿ ਤਕਰੀਬਨ ਇੱਕ ਹਜ਼ਾਰ ਈਸਵੀ ਤੋਂ ਮੌਜੂਦਾ ਸਮੇਂ ਤਕ ਰਾਜਸਥਾਨ ਦੇ ਜੈਸਲਮੇਰ, ਸ਼ੇਖਾਵਟੀ ਤੇ ਬੀਕਾਨੇਰ ਦੇ ਖਿੱਤਿਆਂ ਵਿਚੋਂ ਕਬੀਲੇ ਤੇ ਕੁਟੰਬ ਪਲਾਇਨ ਕਰਕੇ ਬਰਾਸਤਾ ਹਿਸਾਰ, ਹਾਂਸੀ ਤੇ ਸਰਸਾ ਤੋਂ ਅੱਗੇ ਬਠਿੰਡੇ ਤੱਕ ਤੇ ਉਸ ਤੋਂ ਅੱਗੇ ਲਾਹੌਰ, ਮੁਲਤਾਨ ਤੇ ਪੇਸ਼ਾਵਰ ਤਕ ਪਹੁੰਚੇ। ਇਸ ਨੂੰ ਵੱਡ-ਅਕਾਰ ਦੀ ਪ੍ਰਿਧੀ ਸੀਮਾ ਦੇ ਅੰਦਰ ਹੋਣ ਵਾਲੇ ਛੋਟੀ ਸੀਮਾ ਪ੍ਰਿਧੀ ਦੇ ਪਲਾਇਨ ਕਿਹਾ ਜਾ ਸਕਦਾ ਹੈ। ਇਨ੍ਹਾਂ ਪਲਾਇਨਾਂ ਦੇ ਕਾਰਨਾਂ ਦੀ ਪੁਣ-ਛਾਣ ਏਕ ਤੋਂ ਅਨੇਕ ਦੀ ਵਿਥਿਆ ਹੈ। ਮੁਖ ਤੌਰ 'ਤੇ ਇਸ ਪੁਸਤਕ ਵਿਚ ਦਰਸਾਏ ਜੋ ਪਲਾਇਨ ਹੋਏ; ਉਸ ਦੇ ਤਿੰਨ ਮੂਲ ਕਾਰਨ ਸਨ। ਪਹਿਲਾ ਕਾਰਨ ਤਾਂ ਇਹ ਸੀ ਕਿ ਜੈਸਲਮੇਰ ਤੇ ਬੀਕਾਨੇਰ ਤਕ ਦੇ ਖਿੱਤਿਆਂ ਵਿਚ ਵਹਿੰਦੀ ਮਹਾਨ ਸਰਸਵਤੀ ਨਦੀ ਦੀ ਧਾਰਾ ਬ੍ਰਹਿਮੰਡੀ ਉਥਲ-ਪੁਥਲ ਹੋਣ ਕਰਕੇ ਘਟਦੀ-ਘਟਦੀ ਅਲੋਪ ਹੀ ਹੋ ਗਈ। ਫੇਰ ਇਥੋਂ ਦੇ ਵਸਨੀਕਾਂ ਨੇ ਦਰਿਆਈ ਪਾਣੀਆਂ ਦੇ ਕਿਨਾਰਿਆਂ ਅਤੇ ਜਰਖੇਜ਼ ਇਲਾਕਿਆਂ ਦੀ ਭਾਲ ਵਿਚ ਆਪਣੀਆਂ ਜਨਮ ਸਥਲੀਆਂ ਨੂੰ ਅਲਵਿਦਾ ਆਖੀ। ਇਸ ਦਾ ਦੂਜਾ ਵੱਡਾ ਕਾਰਨ ਮਾਨਵ ਦੇ



*Original with:*
Kulbir Singh Sidhu IAS Mohali
*Digitized by:*
Panjab Digital Library

ਸੁਭਾਅ ਦੀ ਬੁਨਿਆਦੀ ਕਮਜ਼ੋਰੀ ਹੈ। ਉਹ ਇਹ ਕਿ ਇੱਕ ਮਨੁੱਖ ਦੇ ਆਪਣੇ ਅੰਦਰ ਤੋਂ ਲੈ ਕੇ ਇਕ ਪਰਿਵਾਰ, ਇਕ ਕਬੀਲੇ ਤੇ ਇਕ ਜਨਸਮੂਹ ਤੋਂ ਲੈ ਕੇ ਸੂਬੇ ਤੇ ਦੇਸ਼ ਤਕ ਆਪਸੀ ਕਲਹ-ਕਲੇਸ਼ ਗ੍ਰੰਥਾਂ ਦੇ ਦੱਸਣ ਅਨੁਸਾਰ ਲੋਭ-ਕਾਮ-ਕਰੋਧ ਤੇ ਮੋਹ ਦੇ ਰੂਪ ਵਿਚ ਮਨੁੱਖਤਾ ਦੇ ਖ਼ੂਨ ਵਿਚ ਸਮਾਇਆ ਹੋਇਆ ਹੈ। ਪੰਜਾਬੀ ਭਾਸ਼ਾ ਵਿਚ ਮਨੁੱਖ ਦੀ ਇਸ ਜਨਮ-ਜਾਤ ਅੰਦਰੂਨੀ ਪ੍ਰਵਿਰਤੀ ਨੂੰ ਕਾਟੋ-ਕਲੇਸ਼ ਦਾ ਨਾਮ ਵੀ ਦਿੱਤਾ ਜਾ ਸਕਦਾ ਹੈ। ਇਸ ਕਲੇਸ਼ ਨੇ ਭਰਾਵਾਂ-ਭਰਾਵਾਂ ਅਤੇ ਕਬੀਲਿਆਂ ਦੇ ਦਰਮਿਆਨ ਲੜਾਈਆਂ ਤੇ ਜੰਗਾਂ ਛੇੜੀਆਂ। ਜਿਸ ਕਰਕੇ ਇੱਕ ਚੁੱਲੇ ਨੇ ਦੂਜੇ ਚੁੱਲੇ ਨੂੰ ਢਾਹਿਆ ਤੇ ਢਹੇ ਹੋਏ ਚੁੱਲ੍ਹਿਆਂ ਦੇ ਵਾਰਸਾਂ ਨੇ ਅਗਲੀ ਸ਼ਾਮ ਤਕ ਆਪਣੇ ਪਰਿਵਾਰ ਦੀ ਉਦਰ-ਪੂਰਤੀ ਲਈ ਨਵੀਆਂ ਥਾਵਾਂ 'ਤੇ ਜਾ ਕੇ ਨਵੇਂ ਘਰ ਬਣਾਏ ਤੇ ਨਵੇਂ ਚੁੱਲ੍ਹਿਆਂ ਵਿਚ ਅੱਗ ਪਾਈ। ਤੀਜੇ ਕਾਰਨ ਵਜੋਂ ਰਹਿੰਦੀ-ਖੂੰਹਦੀ ਕਸਰ ਜੈਸਲਮੇਰ ਦੇ ਉਸ ਸਮੇਂ ਦੇ ਗੋਲਡਨ ਰੂਟ ਰਾਹੀਂ ਲੰਘਦੇ ਧਾੜਵੀ ਕਬੀਲਿਆਂ ਤੇ ਜਾਤੀਆਂ ਨੇ ਪੂਰੀ ਕੀਤੀ। ਖਾਸ ਤੌਰ ਤੇ 1000 ਈਸਵੀ ਤੋਂ ਮਹਿਮੂਦ ਗਜ਼ਨਵੀ, ਮੁਹੰਮਦ ਗੌਰੀ ਤੇ ਕਿੰਨੇ ਹੀ ਹੋਰ ਧਾੜਵੀਆਂ ਨੇ ਇਨ੍ਹਾਂ ਮਾਰਾਂ-ਧਾੜਾਂ ਦੀ ਤਹਿ ਬਿਠਾਈ। ਇਹ ਧਾੜਵੀ ਕੁਝ ਕੁ ਆਪਣੇ ਹੀ ਭਰਾਵਾਂ ਦੇ ਉਜਾੜੇ ਹੋਏ ਤੇ ਕੁਝ ਕੁ ਹੰਕਾਰੇ ਹੋਏ ਮੱਧ ਏਸ਼ੀਆ ਤੋਂ ਚਲ ਕੇ ਨਵੇਂ ਬਸੇਰਿਆਂ ਤੇ ਨਵਿਆਂ ਇਲਾਕਿਆਂ ਦੀ ਭਾਲ ਵਿਚ ਇਧਰ ਨੂੰ ਵਧੇ ਜਿਵੇਂ ਕਿ ਉਪਰ ਦੱਸਿਆ ਜਾ ਚੁੱਕਾ ਹੈ ਬਹੁਤੇ ਧਾੜਵੀਆਂ ਨੂੰ ਸਾਡੀ ਆਪਸੀ ਫੁੱਟ ਤੇ ਲੜਾਈਆਂ ਨੇ ਭਾਰਤ ਦੀ ਸਰਜ਼ਮੀਨ ਉਤੇ ਆਉਣ ਦਾ ਸੱਦਾ ਵੀ ਦਿਤਾ ਤੇ ਇਥੇ ਪਹੁੰਚਣ 'ਤੇ 'ਜੀ ਆਇਆਂ ਨੂੰ' ਵੀ ਆਖਿਆ। ਇਹ ਗੱਲ ਵੱਖਰੀ ਹੈ ਕਿ ਸ਼ੁਰੂ ਵਿਚ ਇਹ ਧਾੜਵੀ ਆਉਂਦੇ ਰਹੇ ਤੇ ਵਾਪਸ ਜਾਂਦੇ ਰਹੇ। ਪਰ ਗਿਆਰਵੀਂ-ਬਾਰ੍ਹਵੀਂ ਸਦੀ ਤੋਂ ਵੀਹਵੀਂ ਸਦੀ ਤਕ ਬਾਹਰ ਦੀਆਂ ਵੱਖੋ-ਵੱਖ ਕੌਮਾਂ ਦੇ ਜੇਤੂ ਇਥੇ ਹੀ ਆਪਣੇ ਝੰਡੇ ਤੇ ਡੇਰੇ-ਡੰਡੇ ਲਾ ਕੇ ਬੈਠ ਗਏ। ਇਸ ਰਦੋ-ਅਮਲ ਨੇ ਫਿਰ ਇਕ ਨਵੀਂ ਸਭਿਅਤਾ ਨੂੰ ਜਨਮ ਦਿੱਤਾ ਜੋ ਕਿ ਅੱਜ ਵੀ ਪੰਜਾਬ ਵਿਚ ਹੀ ਨਹੀਂ ਸਗੋਂ ਸਾਡੇ ਹਿੰਦੋਸਤਾਨ ਵਿਚ ਹਿੰਦੂ, ਮੁਸਲਿਮ, ਸਿੱਖ, ਈਸਾਈ ਦੇ ਨਾਮ ਨਾਲ ਭਾਰਤ ਮਾਤਾ ਦੀ ਸੰਤਾਨ ਵਜੋਂ ਗੁਜ਼ਰ-ਬਸਰ ਕਰ ਰਹੀ ਹੈ।

ਜਿਸ ਪੰਜਾਬ ਦੇ ਸਭਿਆਚਾਰ ਦੀ ਅਸੀਂ ਗੱਲ ਕਰਦੇ ਹਾਂ ਉਸ ਦਾ ਅਜੋਕਾ ਪੰਜਾਬ ਤਾਂ ਇਕ ਛੋਟਾ ਜਿਹਾ ਅੰਗ ਹੀ ਹੈ ਕਿਉਂਕਿ ਇਹ ਗੱਲ ਪੰਜ ਪਾਣੀਆਂ ਦੇ ਉਸ ਅਣਵੰਡੇ ਪੰਜਾਬ ਦੀ ਹੋ ਰਹੀ ਹੁੰਦੀ ਹੈ ਜਿਸ ਦੇ ਕਿ ਲਹਿੰਦੇ ਪਾਸੇ ਸਿੰਧ ਦਰਿਆ ਵਗਦਾ ਸੀ ਅਤੇ ਚੜ੍ਹਦੇ ਵੱਲ ਜਮਨਾ ਤੇ ਗੰਗਾ ਵਹਿੰਦੀਆਂ ਹਨ। ਪੰਜਾਬ ਦੀਆਂ ਇਹ ਪ੍ਰਾਕਿਰਤਕ ਹੱਦਾਂ ਸਨ। ਇਨ੍ਹਾਂ ਦੇ ਦਰਮਿਆਨ ਪੰਜ ਦਰਿਆ ਵਹਿੰਦੇ ਸਨ; ਜਿਹਲਮ, ਝਨਾਂ, ਰਾਵੀ, ਬਿਆਸ ਅਤੇ ਸਤਲੁਜ। ਵੈਦਿਕ ਕਾਲ ਵਿੱਚ ਇਸ ਖਿੱਤੇ ਨੂੰ ਸਪਤ-ਸਿੰਧੂ ਵੀ ਕਿਹਾ ਜਾਂਦਾ ਸੀ। ਪੰਜਾਬ ਦੀ ਧਰਤੀ ਸੰਸਾਰ ਦੇ ਉਨ੍ਹਾਂ ਥੋੜ੍ਹੇ ਜਿਹੇ ਖਿੱਤਿਆਂ ਵਿੱਚੋਂ ਹੈ ਜਿਨ੍ਹਾਂ ਨੂੰ ਕਾਦਰ ਨੇ ਅਮੀਰ ਸੰਸਕ੍ਰਿਤੀ ਅਤੇ ਸਭਿਆਚਾਰਕ ਵਿਰਸੇ ਨਾਲ ਨਿਵਾਜਿਆ ਹੈ। ਇੱਥੇ ਆਰੀਆ ਲੋਕਾਂ ਦੇ ਆਗਮਨ ਤੋਂ ਪਹਿਲਾਂ ਹੀ



*Original with:*
Kulbir Singh Sidhu IAS Mohali
*Digitized by:*
Panjab Digital Library

ਇੱਕ ਬੜਾ ਗੌਰਵਮਈ ਸਭਿਆਚਾਰ ਵਿਕਸਿਤ ਹੋ ਚੁੱਕਾ ਸੀ ਜਿਸ ਦਾ ਕੁਝ ਅਨੁਮਾਨ ਹੜੱਪਾ ਅਤੇ ਸੰਘੋਲ ਦੀਆਂ ਖੁਦਾਈਆਂ ਤੋਂ ਲਗਾਇਆ ਜਾ ਸਕਦਾ ਹੈ। ਭੂਗੋਲਿਕ ਤੌਰ ਤੇ ਪੰਜਾਬ ਇੱਕ ਅਜਿਹੀ ਥਾਂ ਸਥਿੱਤ ਰਿਹਾ ਹੈ ਕਿ ਇਸ ਦੇ ਵਾਸੀਆਂ ਨੂੰ ਹਰ ਬਾਹਰਲੇ ਹਮਲਾਵਰ ਦਾ ਸਭ ਤੋਂ ਪਹਿਲਾਂ ਮੁਕਾਬਲਾ ਕਰਨਾ ਪਿਆ। ਇਸ ਤੱਥ ਨੇ ਪੰਜਾਬੀਆਂ ਨੂੰ ਇਜੇਹੇ ਅਣਖੀਲੇ ਸੂਰਬੀਰ ਬਣਾ ਦਿੱਤਾ ਹੈ ਕਿ ਜੋ ਹਰ ਰਣ-ਤੱਤੇ ਵਿੱਚ ਖੁਸ਼ੀ-ਖੁਸ਼ੀ ਛਾਲਾਂ ਮਾਰਦੇ ਅਤੇ ਮੌਤ ਨੂੰ ਮਖੌਲਾਂ ਕਰਦੇ ਹੋਏ ਅੱਗੇ ਵਧਦੇ ਜਾਂਦੇ ਹਨ। ਇਹ ਪੰਜਾਬ ਦੇ ਦਰਿਆਵਾਂ ਵਾਂਗ ਸ਼ੂਕਦੇ ਅਤੇ ਇਸ ਦੀ ਉਪਜਾਊ ਧਰਤੀ ਦੀ ਤਰ੍ਹਾਂ ਖੁਲ੍ਹਦਿਲੇ ਅਤੇ ਉਦਾਰ ਹਨ।ਨਾ ਇਹ ਵਲ-ਛਲ ਜਾਣਦੇ ਹਨ ਤੇ ਨਾ ਹੀ ਕਿਸੇ ਅੱਗੇ ਹੱਥ ਅੱਡਦੇ ਹਨ। ਹਾਂ! ਹਿੱਕ ਤੇ ਬਾਹਾਂ ਦੇ ਜ਼ੋਰ ਨਾਲ ਜਿਉਣਾ ਪਸੰਦ ਕਰਦੇ ਹਨ।

ਭਾਰਤ ਵਿਚ ਅਤੇ ਖਾਸ ਕਰਕੇ ਸਪਤ ਸਿੰਧੂ ਦੇ ਇਲਾਕੇ ਵਿਚ ਕਿਸੇ ਵੇਲੇ ਦ੍ਰਾਵੜੀਅਨ ਸਭਿਅਤਾ ਦਾ ਪਸਾਰਾ ਸੀ। ਇਹ ਲੋਕ ਜ਼ਿਆਦਾਤਰ ਸ਼ਿਵ-ਗੋਤਰੀ ਸਨ ਤੇ ਸ਼ਿਵ ਜੀ ਅਤੇ ਮਹਾਂਸ਼ਕਤੀ ਦੀ ਪੂਜਾ ਕਰਦੇ ਸਨ। ਇਨ੍ਹਾਂ ਵਿਚ ਸੱਪ-ਸਲੂਤੀਆਂ ਤੋਂ ਲੈ ਕੇ ਜਾਨਵਰਾਂ ਤਕ ਦੀ ਪੂਜਾ ਦਾ ਪ੍ਰਚਲਣ ਸੀ। ਇਨ੍ਹਾਂ ਤੋਂ ਬਾਦ ਆਰੀਆ ਲੋਕ ਸਪਤ-ਸਿੰਧੂ ਦੇ ਖੇਤਰ ਵਿਚ ਆਏ। ਉਨ੍ਹਾਂ ਨੇ ਕੁਦਰਤ ਦੀਆਂ ਸ਼ਕਤੀਆਂ ਪੌਣ-ਪਾਣੀ, ਅਗਨੀ ਤੇ ਸੂਰਜ ਆਦਿ ਨੂੰ ਆਪਣਾ ਇਸ਼ਟ ਦੇਵ ਮੰਨਿਆ ਤੇ ਇਨ੍ਹਾਂ ਸ਼ਕਤੀਆਂ ਦੀ ਅਰਾਧਨਾ ਕੀਤੀ। ਉਸ ਸਮੇਂ ਸਪਤ-ਸਿੰਧੂ ਦੇ ਖਿੱਤੇ ਨੂੰ ਉਨ੍ਹਾਂ ਨੇ ਆਪਣੇ ਨਾਮ 'ਤੇ ਆਰੀਆਵਰੱਤ ਤੇ ਫੇਰ ਬ੍ਰਹਮਵਰੱਤ ਦਾ ਨਾਮ ਦਿੱਤਾ। ਸਦੀਆਂ ਲੰਘਦੀਆਂ ਗਈਆਂ। ਸਪਤ-ਸਿੰਧੂ ਦੇ ਇਨ੍ਹਾਂ ਲੋਕਾਂ ਨੇ ਪੰਜ ਪਾਣੀਆਂ ਦੀ ਧਰਤੀ ਭਾਵ ਸਤਲੁਜ-ਬਿਆਸ-ਰਾਵੀ-ਝਨਾਂ ਤੇ ਜਿਹਲਮ ਨੂੰ ਪੰਜ-ਆਬਾਂ ਦੇ ਨਾਂ 'ਤੇ ਅਧਾਰਿਤ ਪੰਜਾਬ ਦੇਸ਼ ਦਾ ਨਾਮ ਦੇ ਕੇ ਇੱਥੇ ਪੰਜਾਬੀ ਸੰਸਕ੍ਰਿਤੀ ਤੇ ਸਭਿਆਚਾਰ ਨੂੰ ਵਿਕਸਿਤ ਕੀਤਾ। ਜੋ ਕਿ ਸੰਸਾਰ ਵਿਚ ਪੰਜਾਬ ਤੇ ਪੰਜਾਬੀਅਤ ਦੇ ਨਾਮ ਨਾਲ ਸ਼ਿਰੋਮਣੀ ਸਭਿਆਚਾਰ ਦੀ ਅਮੀਰ ਵਿਰਾਸਤ ਦੇ ਝੰਡੇ ਝੁਲਾਂਉਂਦਾ ਹੋਇਆ ਆਪਣੀ ਸ੍ਰੇਸ਼ਠ ਤੇ ਜਗਤ-ਪ੍ਰਸਿੱਧ ਹੋਂਦ ਨਾਲ ਕਾਇਮ-ਦਾਇਮ ਹੈ।

ਇਸ ਦ੍ਰਾਵੜੀਅਨ, ਆਰੀਅਨ ਤੇ ਅਜੋਕੀ ਸਭਿਅਤਾ ਦੇ ਸੁਮੇਲ ਦੇ ਅੰਗ-ਸੰਗ ਮੈਂ ਸਪਤ-ਸਿੰਧੂ ਦੇ ਖੇਤਰ ਤੋਂ ਪ੍ਰਾਚੀਨ ਸਮੇਂ ਦੀ ਪਵਿੱਤਰ ਨਦੀ ਸਰਸਵਤੀ ਦੇ ਕਾਲ ਅਤੇ ਸਥਾਨ ਤੋਂ ਲੈ ਕੇ ਪੰਜ-ਆਬਾਂ ਦੇ ਰਾਹੀਂ ਸਫਰ ਤੈਅ ਕਰਦੇ ਹੋਏ; ਸਿੰਧ ਨਦੀ ਤੱਕ ਪਹੁੰਚ ਕੀਤੀ ਹੈ। ਇਸ ਪੰਛੀ ਉਡਾਰੀ ਦੇ ਤਹਿਤ ਜਿਥੇ ਸਰਸਵਤੀ ਦੇ ਖੇਤਰ ਸਿਰਮੌਰ ਦੀਆਂ ਪਹਾੜੀਆਂ ਤੋਂ ਲੈ ਕੇ ਸਤਲੁਜ, ਬਿਆਸ, ਰਾਵੀ, ਚਿਨਾਬ, ਜਿਹਲਮ ਤੇ ਸਿੰਧ ਨਦੀ ਤਕ ਪੰਛੀ ਝਾਤ ਪਾਈ ਗਈ ਹੈ। ਇਸ ਦੇ ਨਾਲ-ਨਾਲ ਹੀ ਕਾਲ ਤੇ ਸਮੇਂ ਅਨੁਸਾਰ ਦ੍ਰਾਵੜੀਅਨ ਕਾਲ, ਆਰੀਆ ਕਾਲ, ਵੈਦਿਕ ਕਾਲ, ਹਿੰਦੂ ਕਾਲ, ਇਸਲਾਮੀ ਤੇ ਸਿੱਖ ਰਾਜ ਤੋਂ ਇਲਾਵਾ ਅੰਗਰੇਜ਼ੀ ਰਾਜ ਤੇ ਹੁਣ ਸਾਡੇ ਅਜ਼ਾਦ ਭਾਰਤ ਦੀ ਫਿਜ਼ਾ ਦੇ ਰੂਪ-ਰੰਗਾਂ ਨੂੰ ਉਡਦੀ ਨਜ਼ਰ ਦੇਖਦੇ ਹੋਏ ਪਾਠਕਾਂ ਨਾਲ



Original with:
Kulbir Singh Sidhu IAS Mohali
Digitized by:
Panjab Digital Library

ਥੋੜੀ-ਬਹੁਤੀ ਜਾਣਕਾਰੀ ਸਾਂਝੀ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਮਿਸਾਲ ਵਜੋਂ ਇੰਚਤ ਮਾਤਰ ਇੱਕ ਪੱਖ ਦੀ ਗੱਲ ਹੀ ਜੇ ਲਈਏ ਤਾਂ ਦੇਖਿਆ ਜਾਵੇਗਾ ਕਿ ਦ੍ਰਾਵੜੀਅਨ ਕਾਲ ਤੋਂ ਲੈ ਕੇ ਹੁਣ ਧਾਰਮਿਕ ਪੱਖ ਤੋਂ ਮਨੁੱਖੀ ਸੋਚ ਵਿਚ ਕੀ-ਕੀ ਬਦਲਾਅ ਆਏ ਹਨ। ਦੁਨੀਆਂ ਦੇ ਬਹੁਤੇ ਧਰਮਾਂ ਨੇ ਮੰਨਿਆ ਕਿ ਰੱਬ ਇੱਕ ਹੈ। ਪਰ ਰੱਬ ਦੇ ਬੰਦਿਆਂ ਨੇ ਆਪਣੀ ਜ਼ਿੰਦਗੀ ਦੇ ਮੂਲ ਆਧਾਰ ਧਰਮ ਅਤੇ ਧਾਰਮਿਕ ਤੇ ਇਖਲਾਕੀ ਕਦਰਾਂ-ਕੀਮਤਾਂ ਨੂੰ ਆਪਣੇ-ਆਪਣੇ ਨਜ਼ਰੀਏ ਤੋਂ ਹੀ ਦੇਖਣ ਦੀ ਕੋਸ਼ਿਸ਼ ਕੀਤੀ ਹੈ। ਇਸ ਲਈ ਦ੍ਰਾਵੜੀਅਨ ਲੋਕਾਂ ਦਾ ਧਰਮ ਹੋਰ ਸੀ। ਆਰੀਆ ਲੋਕਾਂ ਦੇ ਬ੍ਰਹਮਵਰਤ ਦਾ ਧਰਮ ਹੋਰ ਸੀ। ਫਿਰ ਵੈਦਿਕ ਕਾਲ ਦੇ ਸਮੇਂ ਦੇ ਧਰਮ ਦਾ ਪ੍ਰਚਾਰ ਤੇ ਪਸਾਰ ਹੋਇਆ। ਵੇਦਾਂ-ਗ੍ਰੰਥਾਂ ਤੇ ਪੁਰਾਣਾਂ ਦੀ ਰਚਨਾ ਹੋਈ। ਮਨੁੱਖੀ ਕਰਮ-ਕਾਂਡਾਂ, ਜਾਤੀਵਾਦ ਅਤੇ ਰੀਤੀ-ਰਿਵਾਜਾਂ ਦਾ ਪ੍ਰਚਲਣ ਹੋਇਆ। ਉਪਰੰਤ ਇਸ ਖਿੱਤੇ ਵਿਚ ਕਦੇ ਬੁੱਧ ਧਰਮ ਵਿਕਸਤ ਹੋਇਆ ਤੇ ਬਹੁਤ ਫੈਲਿਆ। ਉਸ ਦੇ ਨਾਲ ਹੀ ਸਮਕਾਲੀ ਧਰਮ ਜੈਨ ਧਰਮ ਦੀ ਉਤਪਤੀ ਤੇ ਵਿਕਾਸ ਹੋਇਆ। ਫਿਰ ਇਸਲਾਮ ਆਇਆ। ਪੰਜਾਬ ਦੇ ਇਸ ਖਿੱਤੇ ਵਿਚ ਪੰਦਰਵੀਂ-ਸੋਲ੍ਹਵੀਂ ਸਦੀ ਵਿਚ ਭਗਤੀ ਲਹਿਰ ਤੇ ਸਿੱਖ ਜੀਵਨਸ਼ੈਲੀ ਦੀ ਸਦਾ ਉਠੀ। ਜਿਸ ਬਾਰੇ ਅਲਾਮਾ ਇਕਬਾਲ ਨੇ ਗੁਰੂ ਨਾਨਕ ਦੇਵ ਜੀ ਨੂੰ ਪੰਜਾਬ ਦੇ ਸ਼ਿਰੋਮਣੀ ਸਮਾਜ ਸੁਧਾਰਕ ਤੇ ਜੀਵਨ ਜਾਚ ਦੱਸਣ ਵਾਲੇ ਗੁਰੂ ਦੀ ਉਪਮਾ ਦਿੰਦੇ ਹੋਏ ਕਿਹਾ, "ਫਿਰ ਉਠੀ ਆਖਿਰ ਸਦਾ ਤੌਹੀਦ ਕੀ ਪੰਜਾਬ ਸੇ/ ਹਿੰਦ ਕੋ ਇਕ ਮਰਦੇ-ਕਾਮਿਲ ਨੇ ਜਗਾਇਆ ਖਵਾਬ ਸੇ॥"

ਪੰਜਾਬ ਵਿਚ ਫਿਰ ਗੁਰੂ ਨਾਨਕ ਦੀ ਕਲਮ ਤੋਂ ਨੌਂ ਗੁਰੂ ਸਾਹਿਬਾਨ ਦੇ ਜੀਵਨ-ਕਾਲ ਦੇ ਸਮਿਆਂ ਵਿਚ ਗੁਰੂਆਂ ਤੇ ਕੌਮ ਵਲੋਂ ਕੀਤੀਆਂ ਕੁਰਬਾਨੀਆਂ ਤੇ ਘਾਲਣਾਵਾਂ ਸਦਕਾ ਕੁਰਬਾਨੀਆਂ ਦੇ ਰਾਹ ਤੋਂ ਲੰਘਦੇ ਹੋਏ ਦਸਮੇਸ਼-ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ ਜ਼ੁਲਮ ਤੇ ਜਬਰ ਦੇ ਖਿਲਾਫ ਹੱਕ-ਸੱਚ ਦੀ ਆਵਾਜ਼ ਬੁਲੰਦ ਕੀਤੀ ਤੇ ਤਲਵਾਰ ਦਾ ਸਫਰ ਤੈਅ ਕੀਤਾ। ਸਰਬੰਸਦਾਨੀ ਨੇ ਇਸ ਪ੍ਰਥਾਇ ਸਵੈ-ਸਪਸ਼ਟ ਤੌਰ ਤੇ ਦਬੀ-ਕੁਚਲੀ ਕੌਮ ਨੂੰ ਇੱਜ਼ਤ-ਮਾਣ ਦੀ ਰਾਖੀ ਲਈ ਇਹ ਮੰਤਰ ਦ੍ਰਿੜਾਉਂਦੇ ਹੋਏ ਸੁਰਜੀਤ ਕੀਤਾ, "ਚੂੰ ਕਾਰ ਅਜ਼ ਹਮਾ : ਹੀਲਤੇ ਦਰਗੁਜ਼ਸ਼ਤ/ ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ" ਭਾਵ ਜਦੋਂ ਜ਼ੁਲਮ ਤੇ ਜਬਰ ਦੀ ਇੰਤਹਾ ਹੋ ਜਾਏ ਤਾਂ ਇਸ ਦੇ ਵਿਰੁੱਧ ਤਲਵਾਰ ਤੇ ਆਵਾਜ਼ ਉਠਾਉਣਾ ਜਾਇਜ਼ ਹੈ। ਇਸ ਤਰ੍ਹਾਂ ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਕਲਮ ਤੋਂ ਲੈ ਕੇ ਤਲਵਾਰ ਤਕ ਦਾ ਸਫ਼ਰ ਤੈਅ ਕੀਤਾ।

ਉਸ ਤੋਂ ਬਾਦ ਜ਼ਾਲਮ ਤੇ ਜਾਬਰ ਹੁਕਮਰਾਨਾ ਦੀ ਹਨੇਰਗਰਦੀ ਸਦਕਾ ਘੱਲੂਘਾਰਿਆਂ ਸਮੇਤ ਜਾਬਰਾਂ ਤੇ ਨਾਬਰਾਂ ਵਲੋਂ ਨਸਲਕੁਸ਼ੀ ਤਕ ਦੇ ਉਪਰਾਲਿਆਂ ਤਹਿਤ ਪੰਜਾਬ ਵਿਚ ਮਹਾਂ-ਅੰਧਕਾਰਮਈ ਸਮੇਂ ਦਾ ਆਰੰਭ ਹੋਇਆ। ਇਸ ਸਮੇਂ ਦੀ ਪੰਜਾਬ ਦੇ ਕਾਲੇ-ਸਿਆਹ ਦੌਰ ਵਜੋਂ ਦੁਨੀਆਂ ਦੇ ਇਤਿਹਾਸ ਨੇ ਗੁਆਹੀ ਦਿੱਤੀ। ਪੰਜਾਬੀ ਕੌਮ ਦੇ ਇਸ ਕਾਲੇ ਸਿਆਹ ਦੌਰ ਦੇ ਦੌਰਾਨ ਪੰਜਾਬੀਆਂ ਅਤੇ ਖਾਸ ਤੌਰ 'ਤੇ



Original with:
Kulbir Singh Sidhu IAS Mohali
Digitized by:
Panjab Digital Library

ਸਿੱਖ ਕੌਮ ਦੇ ਸਿਰਾਂ ਦੀ ਕੀਮਤ ਆਨਾ-ਟਕਾ ਪਈ। ਕੁਰਬਾਨੀਆਂ ਦੀ ਇੰਤਹਾ ਦੀ ਅਮਰ ਦਾਸਤਾਨ ਅੱਜ ਸਿੱਖ ਅਰਦਾਸ ਦੇ ਇਨ੍ਹਾਂ ਸ਼ਬਦਾਂ ਵਿਚ ਅੰਕਿਤ ਹੈ "ਜਿਨ੍ਹਾਂ ਸਿੰਘਾਂ-ਸਿੰਘਣੀਆਂ ਨੇ ਧਰਮ ਹੇਤਿ ਸੀਸ ਦਿੱਤੇ, ਬੰਦ- ਬੰਦ ਕਟਵਾਏ, ਪੁੱਠੀਆਂ ਖੱਲਾਂ ਲੁਹਾਈਆਂ, ਤਨ ਆਰਿਆਂ ਨਾਲ ਚਿਰਵਾਏ, ਕੀਮਾਂ-ਕੀਮਾਂ ਕੀਤੇ ਗਏ, ਬੱਚਿਆਂ ਦੇ ਟੋਟੇ ਕਰਵਾ ਕੇ ਗਲਾਂ ਵਿੱਚ ਹਾਰ ਪੁਆਏ, ਮੀਰ ਮੰਨੂੰ ਦੀ ਜੇਲ ਵਿੱਚ ਸਵਾ-ਸਵਾ ਮਣ ਦੇ ਪੀਸਣੇ ਪੀਸੇ, ਸਿਦਕ ਨਹੀਂ ਹਾਰਿਆ, ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾਈ, ਤਿਨੈਂ ਪਿਆਰਿਆਂ ਸਚਿਆਰਿਆਂ ਅਤੇ ਸਿੰਘਾਂ-ਸਿੰਘਣੀਆਂ ਦੀ ਪਵਿੱਤਰ ਕਮਾਈ ਦਾ ਧਿਆਨ ਕਰਕੇ ਬੋਲਣਾ ਜੀ ਵਾਹਿਗੁਰੂ-ਵਾਹਿਗੁਰੂ॥"

ਫਿਰ ਮਹਾਨ ਪੰਜਾਬੀਆਂ ਦੀਆਂ ਲਾਸਾਨੀ ਤੇ ਲਾਫ਼ਾਨੀ ਕੁਰਬਾਨੀਆਂ ਤੇ ਘਾਲਣਾਵਾਂ ਰੰਗ ਲਿਆਈਆਂ ਤੇ ਮਹਾਨ ਪੰਜਾਬੀ ਸਪੂਤ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਆਇਆ। ਪੰਜਾਬ ਦੇ ਇਤਿਹਾਸ ਦੇ ਕਾਲੇ-ਸਿਆਹ ਦਿਨਾਂ ਤੋਂ ਬਾਅਦ ਜਿਉਂਦੀ ਜਾਗਦੀ ਪੰਜਾਬੀ ਕੌਮ ਦੀਆਂ ਕੁਰਬਾਨੀਆਂ ਤੇ ਪੰਜਾਬੀਆਂ ਦੀ ਬਹਾਦਰੀ ਦੇ ਕਿੱਸੇ-ਕਹਾਣੀਆਂ ਲੋਕ ਵਾਰਾਂ ਦੇ ਰੂਪ ਵਿਚ ਇਉਂ ਗਾਏ ਗਏ :

ੴ

ਮਾਨਵਤਾ ਦੀ ਪ੍ਰਵਾਜ਼ ਸਰਬੰਸਦਾਨੀ ਦੇ ਨਾਮ



ਤੂ ਸ਼ਾਹੀਂ ਹੈ ਪ੍ਰਵਾਜ਼ ਹੈ ਕਾਮ ਤੇਰਾ
ਤੇਰੇ ਸਾਮਨੇ ਆਸਮਾਂ ਔਰ ਭੀ ਹੈਂ

ਤੇਰੇ ਖੰਡੇ ਨੇ ਜਿਨ੍ਹਾਂ ਦੇ ਮੂੰਹ ਮੋੜੇ, ਅੱਜ ਫੇਰ ਸਾਨੂੰ ਲਲਕਾਰਦੇ ਨੇ,
ਬਾਜਾਂ ਵਾਲਿਆ ਬਾਜ ਨੂੰ ਭੇਜ ਮੁੜਕੇ, ਪਏ ਤਿੱਤਰ ਉਡਾਰੀਆਂ ਮਾਰਦੇ ਨੇ।



*Original with:*
Kulbir Singh Sidhu IAS Mohali
*Digitized by:*
Panjab Digital Library

ਸ਼ਾਇਰਾਂ ਨੇ ਫਿਰ ਕੌਮ ਦੇ ਜਰਵਾਣਿਆਂ ਤੇ ਮਰਜੀਵੜਿਆਂ ਦੇ ਸਬਰ ਤੇ ਬਹਾਦਰੀ ਦੇ ਕਲਾਮ ਇਸ ਤਰ੍ਹਾਂ ਲਿਖੇ:

ਵੱਟੇ ਓਸ ਹੀ ਬੇਰੀ ਨੂੰ ਪੈਂਦੇ, ਜਿਸ ਬੇਰੀ ਦੇ ਮਿੱਠੇ ਬੇਰ ਹੁੰਦੇ।
ਮੁਸੀਬਤਾਂ ਓਸ ਹੀ ਕੌਮ 'ਤੇ ਪੈਂਦੀਆਂ ਨੇ, ਜਿਸ ਕੌਮ ਦੇ ਮਰਦ ਦਲੇਰ ਹੁੰਦੇ।
ਕੌਣ ਪੁੱਛਦੈ ਕਾਵਾਂ ਤੇ ਗਿੱਦੜਾਂ ਨੂੰ, ਕੈਦ ਪਿੰਜਰੇ ਬਾਜ ਤੇ ਸ਼ੇਰ ਹੁੰਦੈ।

ਅਜੋਕੇ ਸਮੇਂ ਦੇ ਇਤਿਹਾਸ ਵਿਚ ਇਹ ਉਹ ਸਮਾਂ ਸੀ ਜਦੋਂ ਕਿ ਪੰਜਾਬੀਆਂ ਦਾ ਆਪਣਾ ਰਾਜ ਸਿੱਖ ਸਾਮਰਾਜ ਦੇ ਰੂਪ ਵਿਚ ਅਟਕ ਦਰਿਆ ਤੋਂ ਪਾਰ ਅਫਗਾਨਿਸਤਾਨ ਦੀਆਂ ਹੱਦਾਂ ਤਕ ਫੈਲਿਆ। ਹਰੀ ਸਿੰਘ ਨਲਵਾ, ਅਕਾਲੀ ਫੂਲਾ ਸਿੰਘ ਤੇ ਕਿੰਨੇ ਹੋਰ ਜਾਂਬਾਜ਼ ਜਰਨੈਲਾਂ ਤੇ ਪੰਜਾਬੀ ਯੋਧਿਆਂ ਨੇ ਪੰਜਾਬੀਅਤ ਅਤੇ ਪੰਜਾਬੀ ਸਭਿਅਤਾ ਦੇ ਝੰਡੇ ਲਹਿਰਾਏ। ਇਸ ਪ੍ਰਥਾਇ ਕਿਸੇ ਨੇ ਕਿੰਨਾ ਸੋਹਣਾ ਕਿਹਾ ਹੈ :

"ਖ਼ੈਬਰ ਤੋਂ ਗੰਗੋਜਮਨ ਤਾਈਂ, ਸਰਸਵਤੀ ਤੋਂ ਸਤਲੁਜ ਤੇ ਸਿੰਧ ਕਿਨਾਰੇ।
ਤੁਹਾਡੀਆਂ ਤੇਗਾਂ ਦੀਆਂ ਧਮਕਾਂ, ਸੰਗ ਗੂੰਜੇ ਸਾਗਰ ਸਾਰੇ।"

ਇਸ ਸੰਦਰਭ ਵਿਚ ਹੀ ਕਿਹਾ ਗਿਆ ਹੈ ਕਿ "ਕਿਵੇਂ ਝੂਲਿਆ ਤਖਤ ਲਾਹੌਰ ਉਤੇ, ਕਦੇ ਕੇਸਰੀ ਸੋਹਣੇ ਨਿਸ਼ਾਨ ਤੋਂ ਪੁੱਛ?"

ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਸਿੱਖ ਰਾਜ ਦੇ ਸਰਦਾਰਾਂ ਅਤੇ ਜਰਨੈਲਾਂ ਦੀ ਆਪਸੀ ਫੁੱਟ, ਖਾਨਾਜੰਗੀ ਤੇ ਗਦਾਰੀ ਕਰਕੇ ਐਂਗਲੋ ਸਿੱਖ ਲੜਾਈਆਂ ਹੋਈਆਂ। ਇਹ ਲੜਾਈਆਂ 1845 ਤੋਂ ਲੈ ਕੇ 1849 ਤੱਕ ਮੁੱਦਕੀ, ਫੇਰੂ ਸ਼ਹਿਰ, ਸਭਰਾਓਂ, ਬੱਦੋਵਾਲ, ਅਲੀਵਾਲ, ਗੁਜਰਾਤ ਤੇ ਚੇਲਿਆਂਵਾਲੀ ਦੇ ਸਥਾਨ 'ਤੇ ਹੋਈਆਂ। ਅੰਗਰੇਜ਼ਾਂ ਤੇ ਸਿੱਖਾਂ ਦੇ ਦਰਮਿਆਨ ਇੰਨੀ ਸੂਰਬੀਰਤਾ ਨਾਲ ਲੜੀਆਂ ਗਈਆਂ ਇਨ੍ਹਾਂ ਲੜਾਈਆਂ ਦੇ ਅੰਗਰੇਜ਼ ਅਫਸਰਾਂ ਤੇ ਫੌਜੀਆਂ ਦੇ ਹੀ ਨਹੀਂ ਸਗੋਂ ਸਿਖ ਫੌਜ ਦੇ ਸ਼ਹੀਦਾਂ ਤੇ ਸੂਰਬੀਰਾਂ ਦੀ ਬਹਾਦਰੀ ਦਾ ਜ਼ਿਕਰ ਵੀ ਇੰਗਲੈਂਡ ਦੀ ਪਾਰਲੀਮੈਂਟ ਤਕ ਹੋਇਆ। ਜੇ.ਡੀ. ਕਨਿੰਘਮ ਦੀ ਸਿਖ ਇਤਿਹਾਸ ਸਬੰਧੀ ਪ੍ਰਮਾਣਿਕ ਪੁਸਤਕ 'ਹਿਸਟਰੀ ਆਫ ਦੀ ਸਿਖਸ' ਇਨ੍ਹਾਂ ਲੜਾਈਆਂ ਦੀ ਲਿਖਤੀ ਇਤਿਹਾਸਕ ਗੁਆਹੀ ਦਿੰਦੀ ਹੈ। ਬੇਸ਼ਕ ਬਾਦ ਵਿਚ ਕਨਿੰਘਮ ਨੂੰ ਇਸ ਦੀ ਸਜ਼ਾ ਬਹੁਤ ਹੀ ਉਹ ਔਹਦੇ ਤੋਂ ਬਰਤਰਫੀ ਦੇ ਰੂਪ ਵਿਚ ਭੁਗਤਣੀ ਪਈ ਸੀ। ਸ਼ਾਹ ਮੁਹੰਮਦ ਨੇ 'ਕਿੱਸਾ ਜੰਗ ਹਿੰਦ ਪੰਜਾਬ ਦਾ' ਵਿਚ ਇਨ੍ਹਾਂ ਲੜਾਈਆਂ ਦਾ ਬਿਰਤਾਂਤ ਲਿਖਿਆ ਹੈ। ਸ਼ਾਹ ਮੁਹੰਮਦ ਲਿਖਦਾ ਹੈ "ਜੰਗ ਹਿੰਦ ਪੰਜਾਬ ਦਾ ਹੋਣ ਲੱਗਾ/ ਦੋਵੇਂ ਪਾਤਸ਼ਾਹੀ ਫੌਜਾਂ ਭਾਰੀਆਂ ਨੇ/ ਸਣੇ ਆਦਮੀ ਗੋਲੀਆਂ ਨਾਲ ਉੱਡਣ/ ਹਾਥੀ ਢਹਿੰਦੇ ਸਣੇ ਅੰਬਾਰੀਆਂ ਨੇ/ ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ/ ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੇ/ ਸ਼ਾਹ ਮੁਹੰਮਦਾ ਇਕ ਸਰਕਾਰੀ ਬਾਝੋਂ/ ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।" ਇਨ੍ਹਾਂ ਲੜਾਈਆਂ



Original with:
Kulbir Singh Sidhu IAS Mohali
Digitized by:
Panjab Digital Library

ਵਿਚ ਅੰਗਰੇਜ਼ਾਂ ਦੀ ਜਿੱਤ ਹੋਈ ਤੇ ਸਿੱਖ ਰਾਜ ਦਾ ਅੰਤ ਹੋਇਆ। ਬੇਸ਼ਕ ਸਿੱਖ ਰਾਜ ਦੇ ਅੰਤ ਸਮੇਂ ਬਹੁਤੇ ਜਰਨੈਲਾਂ ਨੇ ਆਪਣੀ ਹੀ ਕੌਮ ਨਾਲ ਗੱਦਾਰੀ ਕੀਤੀ। ਪਰ ਫਿਰ ਵੀ ਸ੍ਰ. ਸ਼ਾਮ ਸਿੰਘ ਅਟਾਰੀਵਾਲੇ ਵਰਗੇ ਅਨੇਕਾਂ ਮਰਜੀਵੜਿਆਂ ਨੇ ਸਿੱਖ ਰਾਜ ਨੂੰ ਬਚਾਉਣ ਲਈ ਸ਼ਹੀਦੀ ਗਾਨੇ ਬੰਨ੍ਹੇ ਤੇ ਮੌਤ ਰਾਣੀ ਨੂੰ ਪ੍ਰਣਾਇਆ। ਕਿਸੇ ਕਵੀ ਨੇ ਉਸ ਸਮੇਂ ਦੇ ਹਾਲਾਤਾਂ ਨੂੰ ਵਰਣਨ ਕਰਦੇ ਹੋਏ ਸੁੰਦਰ ਸ਼ਬਦਾਂ ਵਿਚ ਕਿਹਾ ਹੈ ਕਿ "ਆ ਬੁਲਬੁਲੇ ਆਪਾਂ ਰਲ ਕੇ ਇਕ ਅਵਾਜ਼ੇ ਗਾਈਏ/ ਤੂੰ ਗਾ ਸ਼ਹੀਦੀ ਸੋਹਲੇ ਅਸੀਂ ਕੌਮੀ ਤਰਾਨੇ ਗਾਈਏ।"

ਉਸ ਤੋਂ ਬਾਦ ਫਿਰੰਗੀ ਰਾਜ ਦੇ ਨਾਮ ਨਾਲ ਅੰਗਰੇਜ਼ ਰਾਜ ਆਇਆ ਜੋ ਕਿ ਮਹਾਰਾਜਾ ਰਣਜੀਤ ਸਿੰਘ ਤੋਂ ਬਾਦ ਠੀਕ 100 ਸਾਲ ਤੱਕ ਆਪਣੀ ਸਭਿਅਤਾ ਦਾ ਪ੍ਰਭਾਵ ਛੱਡਣ ਵਿਚ ਕਾਮਯਾਬ ਹੋਏ ਤੇ ਇਨ੍ਹਾਂ ਦੇ ਨਾਲ ਹੀ ਇਸ ਖਿੱਤੇ ਵਿਚ ਈਸਾਈ ਧਰਮ ਤੇ ਤਹਿਜ਼ੀਬ ਦਾ ਬੋਲਬਾਲਾ ਹੋਇਆ।

ਜਿਸ ਤਰ੍ਹਾਂ ਸਾਰੀਆਂ ਨਦੀਆ ਵਿਸ਼ਾਲ ਸਮੁੰਦਰ ਵਿਚ ਜਾ ਮਿਲਦੀਆ ਹਨ; ਉਸ ਤਰ੍ਹਾਂ ਹੀ ਮੈਂ ਪੰਜਾਬ ਦੀ ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ ਦੇ ਪਸਾਰ ਤੇ ਵਿਕਾਸ ਦੀ ਕਹਾਣੀ ਨੂੰ ਵਿਦਵਤਾ ਦੇ ਅਥਾਹ ਸਮੁੰਦਰ ਵਿਚ ਅਡੋਲ ਜਿਹੇ ਹੀ ਮਿਲਾਉਣ ਦੀ ਕੋਸ਼ਿਸ਼ ਕੀਤੀ ਹੈ ਜਿਵੇਂ ਕਿ ਗੁਰਬਾਣੀ ਦਾ ਫੁਰਮਾਨ ਹੈ:- "ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ/ ਜੋਤੀ ਜੋਤਿ ਰਲੀ ਸਪੂੰਰਨੁ ਥੀਆ ਰਾਮ/ ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ/ ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ/ ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ/ਬਿਨਵੰਤਿ ਨਾਨਕ ਸੇਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ।।"

ਮੇਰੀ ਜਾਚੇ ਜਦੋਂ ਤੋਂ ਮਨੁੱਖਤਾ ਨੇ ਵਿਸ਼ਾਲ ਬ੍ਰਹਿਮੰਡ ਦੇ ਲੱਖ-ਅਕਾਸ਼ਾਂ ਅਕਾਸ਼ ਅਤੇ ਹੋਰ ਪਰ੍ਹੇ ਹੋਰ ਧਰਤੀਆਂ ਦੀ ਇੱਕ ਨੁੱਕਰ ਵਿੱਚ ਸਾਡੀ ਧਰਤੀ ਮਾਂ 'ਤੇ ਜਨਮ ਲਿਆ ਹੈ। ਉਦੋਂ ਤੋਂ ਹੀ ਇਸ ਨੇ ਸੋਝੀ ਵਾਲੀ ਅੱਖ ਉਘੇੜੀ ਹੈ ਅਤੇ ਕਾਦਰ ਦੀ ਕੁਦਰਤ ਦੀ ਵਿਸ਼ਾਲਤਾ ਅਤੇ ਅਤਿ ਸੁੰਦਰ ਕਾਇਨਾਤੀ ਪੇਸ਼ਕਾਰੀ ਦੇ ਕਰਤਾ ਰੱਬ ਅਤੇ ਉਸ ਰੱਬ ਦੇ ਲਾਸਾਨੀ ਤੇ ਲਾਫਾਨੀ ਭੇਦਾਂ ਨੂੰ ਜਾਨਣ ਤੇ ਸਮਝਣ ਦੀ ਤਾਂਘ ਜ਼ਾਹਿਰ ਕੀਤੀ ਹੈ। ਬੇਸ਼ੱਕ ਮਾਨਵ ਨੇ ਸਮੇਂ ਦੇ ਕਾਲ ਚੱਕਰ ਨੂੰ ਅਤੇ ਇਸ ਚੱਕਰ ਵਿਚ ਘੁੰਮ ਰਹੇ ਆਪਣੀ ਹੋਣੀ ਦੇ ਚੱਕੇ ਸਬੰਧੀ ਰਹਿਸਮਈ ਤੇ ਗੁੱਝੇ ਭੇਦਾਂ ਨੂੰ ਜਾਨਣ ਦੀ ਖਾਹਿਸ਼ ਤਾਂ ਹਮੇਸ਼ਾਂ ਹੀ ਕੀਤੀ ਹੈ। ਪਰ ਕੋਈ ਵੀ ਸੰਸਾਰੀ ਬੰਦਾ ਕਿੰਜ ਹੋਇਆ ਤੇ ਕੀਕਣ ਹੋਇਆ ਦੇ ਭੇਦ ਨੂੰ ਆਪੋ-ਆਪਣੇ ਕਿਆਸ ਤੋਂ ਬਹੁਤ ਅੱਗਾਂਹ ਦੇ ਗੈਬ ਨੂੰ ਸਮਝ ਨਹੀਂ ਸਕਿਆ। ਇਹ ਚੱਕਰ ਕਿੱਥੋਂ ਸ਼ੁਰੂ ਹੋਇਆ ਹੈ ਤੇ ਇਸ ਨੇ ਕਿੱਥੇ ਖਤਮ ਹੋਣਾ ਹੈ ਇਹ ਤਾਂ ਰੱਬ ਦੀਆਂ ਰੱਬ ਹੀ ਜਾਣੇ। ਪਰ ਇਹ ਵੀ ਠੀਕ ਹੈ ਕਿ ਰੱਬ ਵਲੋਂ ਹੀ ਵਰੋਸਾਏ ਕੁਝ ਕੁ ਰੱਬ ਦੇ ਪੁਰਖਾਂ ਨੇ ਆਪਣੀ ਸੂਖਮ ਸੋਝੀ ਸਦਕਾ ਕੁਝ ਕੁ ਬ੍ਰਹਿਮੰਡੀ



Original with:
Kulbir Singh Sidhu IAS Mohali
Digitized by:
Panjab Digital Library

ਰਮਜ਼ਾਂ ਤੇ ਤਰਜਾਂ ਨੂੰ ਸਮਝਿਆ ਅਤੇ ਮਨੁੱਖਤਾ ਦੀ ਕੁਦਰਤ ਦੇ ਭੇਦਾਂ ਨੂੰ ਜਾਨਣ ਦੀ ਜਿਗਿਆਸਾ ਦੀ ਨਿਸਬਤ ਵਿਚ ਮਾਨਵਤਾ ਦਾ ਮਾਰਗ ਦਰਸ਼ਨ ਕੀਤਾ ਹੈ। ਪਰ ਮਨੁੱਖ ਦੀ ਅਤ੍ਰਿਪਤ ਜਿਗਿਆਸਾ ਅਤ੍ਰਿਪਤ ਹੀ ਰਹੀ ਅਤੇ ਮਾਨਵ ਨੂੰ ਮੁੱਢ ਕਦੀਮ ਤੋਂ ਹੁਣ ਤਕ ਆਪਣੇ ਬਜ਼ੁਰਗਾਂ ਦੀਆਂ ਪੀੜ੍ਹੀਆਂ ਵੱਲੋਂ ਸਮੇਂ ਦੀ ਹਿੱਕ ਤੇ ਪਾਈਆਂ ਵਿਰਾਸਤੀ ਪੈੜਾਂ ਨੂੰ ਪਛਾਨਣ ਦੀ ਚੇਟਕ ਤਹਿਤ ਹੁਣ ਤੱਕ ਚੱਲ-ਸੋ-ਚੱਲ ਦੇ ਪੈਂਡੇ ਪਾਈ ਰੱਖਿਆ ਹੈ। ਮਨੁੱਖ ਤਮਾਮ ਉਮਰ ਕੁਦਰਤ ਦੇ ਵਿਸ਼ਾਲ ਬਾਗ ਦੀ ਮੂਲੀ-ਗਾਜਰ ਵਾਂਗ ਸਦੋਂ-ਸਦੋਂ ਜਾਨਣ ਦੀ ਅਧੂਰੀ ਜਿਹੀ ਤਾਂਘ ਵਿੱਚ ਖੱਪਦਾ-ਮਰਦਾ ਰਿਹਾ ਹੈ ਕਿ ਕਾਇਨਾਤ ਦੀ ਇਸ ਗੁੰਝਲਦਾਰ ਬੁਝਾਰਤ ਨੂੰ ਸਮਝਿਆ ਜਾ ਸਕੇ। ਪਰ ਇਸ ਰਸਤੇ ਦੇ ਪਾਂਧੀ ਵੇਦ, ਕਤੇਬ, ਗ੍ਰੰਥ ਤੇ ਖੋਜੀ ਵੀ ਅਖੀਰ ਹਾਰ ਥੱਕਦੇ ਹਨ ਅਤੇ ਨੇਤ ਹੀ ਨੇਤਹੁ ਕਹਿ ਕੇ ਕੁਦਰਤ ਦਾ ਕੋਈ ਮੇਚ ਬੰਨਾ ਜਾਂ ਕੋਈ ਸਿਰਾ ਲੱਭ ਸਕਣ ਦੀ ਅਸਮਰਥਤਾ ਪ੍ਰਗਟ ਕਰਦੇ ਹਨ ਤਾਂ ਮਨੁੱਖ ਵਿਚਾਰਾ ਤਾਂ ਕਿਹੜੇ ਬਾਗ ਦਾ ਬੈਂਗਣ ਹੈ?

ਜੇ ਇਸ ਸੰਦਰਭ ਵਿੱਚ ਦੁਨੀਆਂ ਭਰ ਦੀਆਂ ਕੌਮਾਂ ਦੇ ਵਸਣ-ਉਜੜਣ ਤੇ ਫੇਰ ਵਸੇਬੇ ਦੀ ਗਾਥਾ ਲੈ ਲਈਏ ਤਾਂ ਮਨੁੱਖਤਾ ਦੇ ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਦੇ ਪਲਾਇਨ ਦੀ ਇੱਕ ਨਿੱਕੀ ਕਹਾਣੀ ਸਪਸ਼ਟ ਤੌਰ ਤੇ ਦੁਨੀਆਂ ਦੀਆਂ ਕੌਮਾਂ ਤੇ ਕਬੀਲਿਆਂ ਦੇ ਪਲਾਇਨਾਂ ਦੀ ਇੱਕ ਵੱਡੀ ਕਹਾਣੀ ਵਿੱਚ ਇਉਂ ਘੁੰਮਦੀ ਜਾਪਦੀ ਹੈ ਜਿਵੇਂ ਸਮੇਂ ਦੇ ਵੱਡੇ ਕਾਲ ਚੱਕਰ ਵਿੱਚ ਵਕਤ ਦਾ ਛੋਟਾ ਪਹੀਆ ਘੁੰਮ ਰਿਹਾ ਹੋਵੇ। ਮੁੱਢ ਕਦੀਮੀ ਮਨੁੱਖ ਰੋਟੀ ਰੋਜ਼ੀ ਦੀ ਤਲਾਸ਼ ਵਿੱਚ ਆਪਣੇ ਮੁਢਲੇ ਬਸੇਰਿਆਂ ਤੋਂ ਤੁਰਿਆ। ਉਸ ਨੂੰ ਨਵੀਆਂ ਜ਼ਰਖੇਜ਼ ਜ਼ਮੀਨਾਂ ਤੇ ਹਰਿਆਵਲਾਂ ਮਿਲੀਆਂ ਜਿਨ੍ਹਾਂ 'ਤੇ ਕਾਬਜ਼ ਹੋਣ ਦੀ ਉਸ ਦੀ ਲਾਲਸਾ ਨੇ ਉਸ ਨੂੰ ਸੰਸਾਰ ਦੇ ਇੱਕ ਕੋਨੇ ਤੋਂ ਦੂਜੇ ਕੋਨੇ ਤੱਕ ਚੱਕਰਵਰਤੀ ਕਰੀ ਰੱਖਿਆ। ਅੱਜ ਵੀ ਮਨੁੱਖ ਪੂਰਬ, ਪੱਛਮ, ਉੱਤਰ ਤੇ ਦੱਖਣ ਭਾਵ ਪੂਰਨ ਸੰਸਾਰ ਵਿਚ ਵਹੀਰਾਂ ਘੱਤ ਰਿਹਾ ਹੈ। ਸੋ ਮਨੁੱਖਤਾ ਦੇ ਪਲਾਇਨਾਂ ਦੀ ਇਹ ਕਹਾਣੀ ਈਸਾ ਮਸੀਹ ਦੇ ਸਮੇਂ ਤੋਂ ਹਜ਼ਾਰਾਂ ਸਾਲ ਜਾਂ ਇਸ ਤੋਂ ਵੀ ਵੱਧ ਸਾਲ ਪਹਿਲਾਂ ਤੋਂ ਸ਼ੁਰੂ ਹੋ ਕੇ ਹੁਣ ਤੱਕ ਵੀ ਪੂਰਨ ਰਵਾਨੀ ਵਿਚ ਹੈ।

ਇਸ ਲੜੀ ਵਿੱਚ ਮੱਧ-ਕਾਲੀਨ ਸਮੇਂ ਤੋਂ ਥੋੜ੍ਹਾ ਚਿਰ ਪਹਿਲਾਂ ਤਕਰੀਬਨ ਛੇਵੀਂ ਸੱਤਵੀਂ ਸਦੀ ਵਿਚ ਅਗਨੀਕੁਲ ਯੱਗ ਕਰਕੇ ਉਸ ਵਕਤ ਦੇ ਸਮਾਜ ਦੇ ਮੋਢੀ ਕਬੀਲਿਆਂ ਨੇ ਆਪਣੇ ਆਪ ਨੂੰ ਰਾਜਪੂਤ ਸਦਾਉਣ ਦਾ ਸਿਹਰਾ ਪ੍ਰਾਪਤ ਕਰਨ ਉਪਰੰਤ ਰਾਜਸਥਾਨ ਦੀ ਧਰਤੀ ਤੋਂ ਪੰਜਾਬ ਦੀ ਧਰਤੀ ਵੱਲ ਨੂੰ ਮੁਹਾਰਾਂ ਮੋੜੀਆਂ। "ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ" ਦੇ ਸਿਰਲੇਖ ਹੇਠ ਇਸ ਪੁਸਤਕ ਦਾ ਕੇਂਦਰ ਬਿੰਦੂ ਮੱਧ ਕਾਲ ਵਿੱਚ ਰਾਜਸਥਾਨ ਤੋਂ ਪੰਜਾਬ ਦੀ ਉਪਜਾਊ ਧਰਤੀ ਵੱਲ ਨੂੰ ਉਦੋਂ ਦੀਆਂ ਪੀੜ੍ਹੀਆਂ ਵਲੋਂ ਪਾਈਆਂ ਗਈਆਂ ਪੈੜਾਂ ਹੀ ਹਨ। ਜਦੋਂ ਕਿ ਤਕਰੀਬਨ



*Original with:*
Kulbir Singh Sidhu IAS Mohali
*Digitized by:*
Panjab Digital Library

1001 ਈਸਵੀ ਤੋਂ ਲੈ ਕੇ ਸੰਨ 1025 ਤੱਕ ਮਹਿਮੂਦ ਗਜ਼ਨਵੀ ਵਲੋਂ ਜਦੋਂ 17 ਵਾਰ ਭਾਰਤ ਉੱਪਰ ਹਮਲੇ ਹੋਏ ਤਾਂ ਉਦੋਂ ਰਾਜਸ਼ਥਾਨ ਦੇ ਕਈ ਖਿਤਿਆਂ ਤੋਂ ਖਾਸ ਤੌਰ ਤੇ ਜੈਸਲਮੇਰ ਤੇ ਬੀਕਾਨੇਰ ਤੋਂ ਕਈ ਕਬੀਲਿਆਂ ਜਿਵੇਂ ਕਿ ਭੱਟੀ ਰਾਜਪੂਤਾਂ ਨੇ ਭਟਨੇਰ ਭਾਵ ਹਨੂੰਮਾਨਗੜ੍ਹ ਅਤੇ ਭੱਟੀਆਣਾ ਭਾਵ ਬਠਿੰਡਾ, ਵੱਲ ਨੂੰ ਰੁੱਖ ਕੀਤਾ। ਇਸ ਦਾ ਦੂਜਾ ਵੱਡਾ ਕਾਰਣ ਇਹ ਸੀ ਕਿ ਮਹਾਨ ਤੇ ਵਿਸ਼ਾਲ ਸਰਸਵਤੀ ਦਰਿਆ ਆਪਣੀਆਂ ਮੁੱਖ ਧਾਰਾਵਾਂ ਜਮਨਾ ਤੇ ਸਤਲੁਜ ਦੇ ਪਾਸਾ ਵੱਟਣ ਕਰਕੇ ਖੁਸ਼ਕ ਤੇ ਸੌੜਾ ਹੋ ਚੁਕਾ ਸੀ। ਜਿਸ ਕਰਕੇ ਗੁਜ਼ਰ-ਬਸਰ ਦੇ ਪੱਖੋਂ ਇਹ ਰਾਜਪੂਤ ਕਬੀਲੇ ਸਤਲੁਜ ਸਮੇਤ ਪੰਜ ਦਰਿਆਵਾਂ ਦੀ ਧਰਤੀ ਪੰਜਾਬ ਵੱਲ ਨੂੰ ਵਧੇ। ਬੇਸ਼ੱਕ ਹੁਣ ਇਹ ਦਰਿਆ ਮੌਜੂਦਾ ਦੌਰ ਵਿਚ ਪੰਜ ਦੀ ਬਜਾਏ ਸਤਲੁਜ, ਬਿਆਸ ਅਤੇ ਅੱਧੇ ਕੁ ਰਾਵੀ ਦੇ ਰੂਪ ਵਿੱਚ ਹੁਣ ਸਿਰਫ ਢਾਈ ਕੁ ਹੀ ਰਹਿ ਗਏ ਹਨ। ਇਸ ਮੱਧਕਾਲੀ ਪਲਾਇਨ ਦਾ ਤੀਜਾ ਵੱਡਾ ਕਾਰਣ ਮਨੁੱਖਤਾ ਦੀ ਆਪਣੀ ਖੋਹਣ-ਖਿੰਝਣ ਦੀ ਜਮਾਂਦਰੂ ਆਦਤ ਬਣਿਆ। ਪਤਾ ਨਹੀਂ ਕਿਉਂ ਸਾਡੇ ਭਾਗਾਂ ਵਿੱਚ ਕੁਦਰਤ ਨੇ ਵੱਢੇ ਸ਼ਾਂਦੇ ਵਜੋਂ ਇਹ ਖੋਹ-ਖਿੰਝ ਦੀ ਭੈੜੀ ਆਦਤ ਸਾਡੀ ਗੁੜ੍ਹਤੀ ਵਿਚ ਹੀ ਪਾਈ ਹੈ? ਇਸ ਸੰਸਾਰ ਵਿਆਪੀ ਮਨੁੱਖੀ ਫਿਤਰਤ ਦੀ ਕਮਜ਼ੋਰੀ ਦਾ ਇਹ ਜਲਵਾ ਖਾਸ ਤੌਰ 'ਤੇ ਜੈਸਲਮੇਰ ਦੇ ਭੱਟੀ ਰਾਜਪੂਤਾਂ ਦੇ ਰਾਵਲ ਜੈਸਲ ਦੇ ਸਮੇਂ ਨੇ ਵੀ ਵੇਖਿਆ। ਮਹਾਰਾਜਾ ਜੈਸਲ ਤੋਂ ਸ਼ੁਰੂ ਹੋ ਕੇ ਉਸ ਦੇ ਪੁੱਤਰ ਹੇਮਹੇਲ ਤੇ ਉਸ ਦੀਆਂ ਆਉਣ ਵਾਲੀਆਂ 7-8 ਪੀੜ੍ਹੀਆਂ ਵਲੋਂ ਆਪਸੀ ਲੜਾਈ-ਝਗੜਿਆਂ ਦੀ ਹੱਡਬੀਤੀ ਦਾ ਹੰਢਾਇਆ ਨਜ਼ਾਰਾ ਮੱਧ ਕਾਲੀਨ ਪਲਾਇਨਾਂ ਦਾ ਇੱਕ ਵੱਡਾ ਕਾਰਣ ਬਣਿਆ। ਇਸ ਸੰਦਰਭ ਵਿੱਚ ਜੈਸਲਮੇਰ ਦੇ ਰਾਣਾ ਜੈਸਲ ਦੇ ਸੱਤਵੇਂ ਵੰਸ਼ਜ ਰਾਉ ਖੀਵਾ ਤੇ ਉਸ ਦੇ ਪੁੱਤਰ ਰਾਉ ਸਿੱਧੂ ਨੇ ਆਪਣੀ ਹੋਣੀ ਸਦਕਾ ਇੱਕ ਨਵਾਂ ਹੀ ਜਲੌਅ ਆਪਬੀਤੀ ਵਜੋਂ ਤੱਕਿਆ। ਜਦੋਂ ਰਾਏ ਖੀਵਾ ਨੇ ਹਾਂਸੀ-ਹਿਸਾਰ ਦੇ ਸਰਾਂ ਗੋਤ ਦੇ ਚੌਧਰੀ ਬਸੀੜੇ ਦੀ ਕੁੜੀ ਨਾਲ ਵਿਆਹ ਕੀਤਾ ਤੇ ਉਸ ਤੋਂ ਸਿੱਧੂ ਦਾ ਜਨਮ ਹੋਇਆ। ਪਰ ਉਸ ਸਮੇਂ ਉਚ ਕੁਲ ਭੱਟੀ ਰਾਜਪੂਤ ਵਡੇਰਿਆਂ ਨੂੰ ਖੀਵੇ ਰਾਜਪੂਤ ਵਜੋਂ ਸਰਾਂ ਜੱਟਾਂ ਦੀ ਕੁੜੀ ਨਾਲ ਵਿਆਹ ਕਿਸੇ ਸੂਰਤ ਵੀ ਮਨਜ਼ੂਰ ਨਹੀਂ ਸੀ ਕਿਉਂਕਿ ਇਸ ਸਮੇਂ ਤੱਕ ਰਾਜਪੂਤ ਆਪਣੇ ਆਪ ਨੂੰ ਅਗਨੀ ਕੁਲ ਅਤੇ ਆਪਣੇ ਹੀ ਪੂਰਵਜ ਜੱਟਾਂ-ਗੁਜਰਾਂ ਨੂੰ ਨੀਵੀਂ ਕੁਲ ਸਮਝਣ ਲਗ ਪਏ ਸਨ। ਇਸ ਲਈ ਰਾਏ ਖੀਵੇ ਨੂੰ ਹਾਂਸੀ ਹਿਸਾਰ ਦਾ ਜੇਤੂ ਹੋਣ ਦੇ ਬਾਵਜੂਦ ਵੀ 'ਖੀਵਾ ਖੋਟਾ' ਦੀ ਤੁੱਹਮਤ ਲਾ ਕੇ ਜੈਸਲਮੇਰ ਦੀ ਧਰਤੀ ਤੇ ਵਾਪਿਸ ਪੈਰ ਨਾ ਪਾਉਣ ਦਾ ਫਤਵਾ ਦਿਤਾ। ਬੇਸ਼ਕ ਇਸ ਵਿਆਹ ਵਿਚੋਂ ਪੈਦਾ ਹੋਏ ਪ੍ਰਾਕਰਮੀ ਸਿੱਧੂ ਨੇ ਹਿਸਾਰ ਤੋਂ ਬਠਿੰਡੇ ਤਕ ਆਪਣਾ ਝੰਡਾ ਫਹਿਰਾ ਦਿਤਾ ਤੇ ਸਿੱਧੂ-ਬਰਾੜ ਬੰਸ ਦਾ ਮੋਢੀ ਕਹਾਇਆ। ਇਸ ਤਰ੍ਹਾਂ ਰਾਜਪੂਤ ਅਤੇ ਜੱਟ ਪ੍ਰਤੱਖ ਰੂਪ ਵਿਚ ਰਾਜਸਥਾਨ ਅਤੇ ਪੰਜਾਬ ਦੀ ਧਰਤੀ ਤੇ ਅਲੱਗ-ਅਲੱਗ ਕੌਮਾ ਦੇ ਰੂਪ ਵਿਚ ਆਹਮਣੇ-ਸਾਹਮਣੇ ਖੜ੍ਹੇ ਹੋ ਗਏ। ਇਸ ਤਰ੍ਹਾਂ ਹੀ ਵਰਿਆਹ ਰਾਜਪੂਤਾਂ ਵਿਚ ਗਿੱਲ ਗੋਤ ਦੇ ਬਾਨੀ



*Original with:*
Kulbir Singh Sidhu IAS Mohali
*Digitized by:*
Panjab Digital Library

ਚੌਧਰੀ ਗਿੱਲ ਨੂੰ ਵੀ ਬਿਲਕੁਲ ਇਜੇਹੀ ਹੀ ਹੋਣੀ ਦਾ ਹੀ ਸਾਹਮਣਾ ਕਰਨਾ ਪਿਆ ਸੀ ਕਿਉਂਕਿ ਉਸ ਦੇ ਪਿਤਾ ਨੇ ਵੀ ਭੁੱਲਰ ਜੱਟਾਂ ਦੀ ਲੜਕੀ ਨਾਲ ਵਿਆਹ ਕਰਵਾ ਲਿਆ ਸੀ। ਇਸ ਲਈ ਗਿੱਲ ਗੋਤ ਦੇ ਵਡੇਰੇ ਰਾਜਪੂਤਾਂ ਨੇ ਉਨ੍ਹਾਂ ਦਾ ਵੀ ਭਾਂਡਾ ਛੇਕ ਦਿਤਾ ਸੀ। ਇਹ ਗੱਲ ਵੱਖਰੀ ਹੈ ਕਿ ਫੇਰ ਇਨ੍ਹਾਂ ਪ੍ਰਾਕਰਮੀ ਯੋਧਿਆਂ, ਰਾਓ ਸਿੱਧੂ ਤੇ ਰਾਓ ਗਿੱਲ ਨੇ ਵੀ ਆਪਣੀ ਜੱਟ ਕੌਮ ਅਤੇ ਕਬੀਲਿਆਂ ਨੂੰ ਹੁਕਮ ਜਾਰੀ ਕੀਤੇ ਕਿ ਉਹ ਹੁਣ ਤੋਂ ਜੱਟਾਂ ਨਾਲ ਹੀ ਰਿਸ਼ਤੇ ਕਾਇਮ ਕਰਨਗੇ ਤੇ ਰਾਜਪੂਤਾਂ ਨਾਲ ਹੁਣ ਕੋਈ ਤੱਲਕ-ਵਾਸਤਾ ਨਹੀਂ ਰੱਖਣਗੇ।

ਇਸ ਤਰ੍ਹਾਂ ਇਸ ਕਿਤਾਬ ਦਾ ਵਿਸ਼ਾ-ਵਸਤੂ ਜਿੱਥੇ ਮਹਿਮੂਦ ਗਜ਼ਨਵੀ ਦੇ ਹਮਲਿਆਂ ਸਮੇਂ 1000 ਈਸਵੀ ਤੋਂ ਅੱਗੇ ਚਲਦਿਆਂ ਹੋਇਆਂ; ਪ੍ਰਿਥਵੀ ਰਾਜ ਚੌਹਾਨ ਤੇ ਮੁਹੰਮਦ ਗੌਰੀ ਦੇ 1191 ਤੋਂ 1193 ਦੇ ਯੁੱਧਾਂ ਤੋਂ ਲੰਘਦਾ ਹੋਇਆ, ਮੁਸਲਿਮ ਹਕੂਮਤਾਂ ਜਿਵੇਂ ਕਿ ਦਾਸ ਵੰਸ਼, ਖਿਲਜੀ ਵੰਸ਼, ਤੁਗਲਕ ਵੰਸ਼, ਸਈਅਦਾਂ ਤੇ ਮੁਗਲਾਂ ਦੇ ਸਮੇਂ ਦੇ ਦੌਰੇ-ਦੌਰਾਂ ਚੋਂ ਲੰਘਦਿਆਂ ਹੋਇਆਂ, ਰਾਜਸਥਾਨ ਨੂੰ ਛੱਡ ਕੇ ਆਏ ਇਨ੍ਹਾਂ ਰਾਜਪੂਤਾਂ ਤੋਂ ਜੱਟ ਬਣੇ ਲੋਕਾਂ ਦੀ ਪੰਜਾਬ ਦੀ ਧਰਤੀ 'ਤੇ ਮੁਢਲੀ ਖਾਨਾਬਦੋਸ਼ੀ ਤੇ ਕੇਂਦਰਿਤ ਹੈ। ਉਥੇ ਹੀ ਇਹ ਕਹਾਣੀ ਸਤਾਰਵੀਂ ਸਦੀ ਵਿਚ ਮਹਿਰਾਜ ਦੀ ਜੰਗ ਸਮੇਂ ਖਾਸ ਤੌਰ ਤੇ ਸਿੱਧੂ-ਬਰਾੜਾਂ ਵਲੋਂ ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਗੋਬਿੰਦ ਜੀ ਦੀ ਮੱਦਦ ਕਰਨ ਦੇ ਇਵਜ਼ ਵਿਚ ਉਪਰੰਤ ਸਿੱਧੂ ਬਰਾੜਾਂ ਨੂੰ ਮਾਨ ਤੇ ਭੁੱਲਰਾਂ ਦੀ ਧਰਤੀ 'ਤੇ ਪਹਿਲੇ ਸਥਾਈ ਰੈਣ ਬਸੇਰੇ ਪਿੰਡ ਮਹਿਰਾਜ ਵਿਚ ਮੋਹੜੀ ਗੱਡਣ ਦੇ ਸੁਨਹਿਰੀ ਮੋੜ ਦੀ ਵੀ ਹੈ। ਫੇਰ ਇਹ ਕਹਾਣੀ ਸੱਤਵੇਂ ਪਾਤਿਸ਼ਾਹ, ਨੌਵੇਂ ਪਾਤਿਸ਼ਾਹ ਅਤੇ ਦਸਵੇਂ ਪਾਤਿਸ਼ਾਹ ਦੇ ਸਮੇਂ ਤੱਕ ਆਪਣੇ ਸੋਨ-ਸਮਿਆਂ ਵੱਲ ਮੁੜਦੀ ਹੋਈ ਆਪਣੇ ਰਾਜ ਭਾਗ ਕਾਇਮ ਕਰਨ ਅਤੇ ਸਤਲੁਜ ਤੋਂ ਜਮਨਾ ਤਕ ਆਪਣਿਆਂ ਜੰਗੀ ਘੋੜਿਆਂ ਨੂੰ ਪਾਣੀ ਪਿਆਉਣ ਗੁਰੂ-ਵਰਦਾਨਾਂ ਦੇ ਰੂਪ ਵਿਚ ਪ੍ਰਤੱਖ ਹੋ ਕੇ ਆਪਣੀ ਤਾਕਤ ਦੇ ਵਧਣ-ਵਧਾਉਣ ਨੂੰ ਆਪਣਾ ਕੇਂਦਰ ਬਿੰਦੂ ਬਣਾਉਂਦੀ ਹੈ। ਬੇਸ਼ੱਕ ਇਸ ਤੋਂ ਪਹਿਲਾਂ ਬਾਬਰ ਵੱਲੋਂ ਸੰਨ 1526 ਵਿੱਚ ਫੈਸਲਾਕੁੰਨ ਪਾਣੀਪਤ ਦੀ ਲੜਾਈ ਵਿੱਚ ਸਿੱਧੂਆਂ ਦੇ ਵਡੇਰੇ ਰਾਓ ਸੰਗਰ ਵਲੋਂ ਦਿਤੀ ਵਾਹਰ ਤੋਂ ਲੈ ਕੇ 1630 ਈ. ਦੇ ਕਰੀਬ ਮਹਿਰਾਜ ਪਿੰਡ ਦੀ ਮੋਹੜੀ ਗੱਡਣ ਤੋਂ ਪਹਿਲਾਂ ਅਜੋਕੇ ਲੰਬੀ ਦੇ ਕਸਬੇ ਵਿਚ ਪਿੰਡ ਬੀਦੋਵਾਲੀ ਦੀ ਚੌਧਰ ਲਈ ਲੜੀਆਂ ਗਈਆਂ ਲੜਾਈਆਂ ਦਾ ਵੀ ਇਸ ਕਥਾਨਿਕ ਵਿਚ ਖਾਸ ਜ਼ਿਕਰ ਹੈ ਕਿ ਕਿਵੇਂ ਹਨੂੰਮਾਨਗੜ੍ਹ ਦੇ ਭੱਟੀ ਰਾਜਪੂਤਾਂ ਵਲੋਂ; ਸਿਰਸੇ ਤੇ ਹਿਸਾਰ ਦੇ ਮੁਸਲਮਾਨ ਬਣੇ ਭੱਟੀਆਂ ਵਲੋਂ ਅਤੇ ਗੰਗਾਨਗਰ-ਅਬੋਹਰ ਦੇ ਪਰਮਾਰ ਰਾਜਪੂਤਾਂ ਵੱਲੋਂ ਸਿੱਧੂ-ਬਰਾੜਾਂ ਦੇ ਵਿਰੁੱਧ ਬੀਦੋਵਾਲੀ ਦੀ ਚੌਧਰ ਲਈ ਕੀਤੇ ਪੀੜ੍ਹੀਆਂ ਬੱਧੀ ਲੜਾਈ ਝਗੜੇ ਚੱਲੇ। ਇਨ੍ਹਾਂ ਨਿੱਤ-ਨਿੱਤ ਦੇ ਕਾਟੋ ਕਲੇਸ਼ਾਂ ਦਾ ਮੁੱਖ ਕਾਰਣ ਇਹ ਸੀ ਕਿ ਪਿੰਡ ਬੀਦੋਵਾਲੀ ਇੱਕ ਪਾਸੇ ਤੋਂ ਸਿਰਸਾ,



*Original with:*
Kulbir Singh Sidhu IAS Mohali
*Digitized by:*
Panjab Digital Library

ਦੂਜੇ ਪਾਸੇ ਤੋਂ ਹਨੂੰਮਾਨਗੜ੍ਹ, ਤੀਜੇ ਪਾਸਿਓਂ ਅਬੋਹਰ ਅਤੇ ਚੌਥੇ ਪਾਸੇ ਫਖਰਸਰ ਥੇਹੜੀ, ਸਿੱਧੂਆਂ ਦੇ ਪਹਿਲੇ ਵਸੇਬੇ ਦੇ ਰਸਤਿਉਂ, ਉਸ ਸਮੇਂ ਦੇ ਸਭ ਤੋਂ ਵੱਡੇ ਰਾਜ, ਬਠਿੰਡਾ ਦੀ ਸਰਹੱਦ 'ਤੇ ਵਾਕਿਆ ਸੀ। ਇਸ ਲਈ ਜਿਹੜਾ ਕਬੀਲਾ ਪਿੰਡ ਬੀਦੋਵਾਲੀ ਦੀ ਚੌਧਰਤ ਤੇ ਕਾਬਜ਼ ਹੋ ਗਿਆ, ਸਮਝੋ ਉਸ ਨੇ ਬਠਿੰਡੇ ਦੇ ਕਿਲ੍ਹੇ ਤੇ ਝੰਡਾ ਗੱਡ ਦਿੱਤਾ। ਇਤਿਹਾਸ ਨੇ ਇਨ੍ਹਾਂ ਆਪਸੀ ਲੜਾਈ ਝਗੜਿਆਂ ਦੀ ਹੂ-ਬ-ਹੂ ਇਸ ਤਰ੍ਹਾਂ ਦੀ ਤਸਵੀਰ ਪੇਸ਼ ਕੀਤੀ ਹੈ ਕਿ ਕਿਵੇਂ ਇਹ ਕਹਾਣੀ ਸਿੱਧੂ ਖਾਨਦਾਨ ਦੇ ਰਾਓ ਸੰਘਰ ਅਤੇ ਉਸ ਦੇ ਪੁੱਤਰ ਬਹਿਰਾਮ, ਉਸ ਦੇ ਪੁੱਤਰ ਪੱਖੋ, ਪੱਖੋ ਦੇ ਪੁੱਤਰ ਸੁਤੋ ਅਤੇ ਸੁਤੋ ਦੇ ਪੁਤਰ ਮੋਹਣ, ਬਾਬਾ ਮੋਹਣ ਦੇ ਨਾਲ ਉਸ ਦੇ ਪੁੱਤਰ ਕੁਲਚੰਦ ਅਤੇ ਰੂਪਚੰਦ ਦੀਆਂ ਸ਼ਹੀਦੀਆਂ ਦੀ ਲੋਕ ਗਾਥਾ ਬਣੀ। ਬਾਬਾ ਰੂਪ ਚੰਦ ਦੀ ਉਲਾਦ ਨੇ ਪਟਿਆਲਾ, ਨਾਭਾ ਤੇ ਜੀਂਦ ਦੇ ਸ਼ਾਹੀ ਘਰਾਣਿਆਂ ਦੀ ਬੇਸ਼ਕ ਸਥਾਪਨਾ ਕੀਤੀ। ਦੂਜੇ ਪਾਸੇ ਬਾਬਾ ਸਿੱਧੂ ਤੋਂ 9ਵੀਂ ਪੀੜ੍ਹੀ ਵਿੱਚ ਫਰੀਦਕੋਟ ਦੇ ਰਾਜ ਦਾ ਮੋਢੀ ਬਰਾੜ ਹੋਇਆ ਜਿਸ ਤੋਂ ਬਰਾੜ ਬੰਸ ਚੱਲਿਆ। ਫੇਰ ਇਸ ਬਰਾੜ ਬੰਸ ਦਾ 125 ਸਾਲ ਤਕ ਜੀਵਿਆ ਭੱਲਣ ਯੋਧਾ ਹੋਇਆ ਜਿਸ ਨੇ ਅਕਬਰ ਦੇ ਦਰਬਾਰ ਵਿੱਚ ਸਿਰਸੇ ਦੇ ਨਵਾਬ ਮਨਸੂਰ ਨੂੰ ਖਿੱਲਤ ਦੇ ਰੂਪ ਵਿਚ ਮਿਲੀ ਪੱਗ ਨੂੰ ਅੱਧ ਵਿਚੋਂ ਪਾੜ ਕੇ ਆਪਣੇ ਸਿਰ 'ਤੇ ਬੰਨ ਕੇ ਇਹ ਮਿਸਲ ਪੁਗਾਈ ਕਿ 'ਭੱਲਣ ਚੀਰਾ ਪਾੜਿਆ ਅਕਬਰ ਦੇ ਦਰਬਾਰ।' ਇਸ ਬਹਾਦਰ ਭੱਲਣ ਦੀ ਕਾਰਵਾਈ ਤੇ ਅਕਬਰ ਖੁਸ਼ ਹੀ ਨਹੀਂ ਹੋਇਆ ਸਗੋਂ ਉਸ ਨੇ ਰਾਉ ਭੱਲਣ ਦੀ ਸਰਦਾਰੀ ਚੌਧਰ ਦੇ ਹੱਕ ਨੂੰ ਫਰੀਦਕੋਟ ਤੋਂ ਬੀਦੋਵਾਲੀ ਤੱਕ ਤਸਲੀਮ ਕੀਤਾ। ਜਦੋਂ ਕਿ ਮਨਸੂਰ ਨੂੰ ਦਰਬਾਰੀ ਇਨਾਮ ਵਜੋਂ ਚੀਰਾ ਸਿਰਸੇ ਤੋਂ ਪੰਜ ਗਰਾਈਆਂ ਤੱਕ ਭਾਵ ਅਜੋਕੇ ਫਰੀਦਕੋਟ ਦੀ ਚੌਧਰ ਵਜੋਂ ਦਿੱਤਾ ਗਿਆ ਸੀ। ਪਰ ਸਿੱਧੂ-ਬਰਾੜਾਂ ਦੇ ਵਡੇਰਿਆਂ ਦੀਆਂ ਸੱਤ ਪੀੜ੍ਹੀਆਂ ਵਲੋਂ ਜਿਥੇ ਆਪਣੇ ਵਸੇਬੇ ਲਈ ਕੀਤੀ ਘਾਲਣਾ ਅਤੇ ਸੰਘਰਸ਼ ਦਾ ਇਤਿਹਾਸ ਹੈ; ਉੱਥੇ ਇਹ ਸਾਡੀਆਂ ਪੀੜ੍ਹੀਆਂ ਅਤੇ ਸਾਡੀ ਉਲਾਦ ਦੀਆਂ ਆਉਣ ਵਾਲੀਆਂ ਪੀੜ੍ਹੀਆਂ ਦੇ ਭਵਿੱਖ ਲਈ ਕੀਤੀਆਂ ਕੁਰਬਾਨੀਆਂ ਦੀ ਲੰਮੀ ਦਾਸਤਾਨ ਵੀ ਹੈ।

ਇਹ ਸਭ ਕੁਝ ਮਾਨਸਿਕ ਚਿੱਤਰਪੱਟ ਤੇ ਬਿਲਕੁਲ ਇਉਂ ਲਗਦਾ ਹੈ ਕਿ ਬ੍ਰਹਿਮੰਡੀ ਨਿਜ਼ਾਮ ਦੇ ਅੰਦਰ ਕੌਮਾਂ ਦੀ ਕਿਸਮਤ ਦਾ ਇੱਕ ਵੱਡਾ ਕਾਲ ਚੱਕਰ ਹਮੇਸ਼ਾਂ ਚਲਦਾ ਰਿਹਾ ਹੈ ਅਤੇ ਉਸ ਵੱਡੇ ਚੱਕਰ ਦੇ ਅੰਦਰ ਵੱਖ-ਵੱਖ ਕੌਮਾਂ ਦੇ ਬਸ਼ਰਾਂ ਦੀ ਹੋਣੀ ਦਾ ਛੋਟਾ ਚੱਕਰ ਵੀ ਆਪੋ-ਆਪਣੇ ਕਰਮਾਂ ਅਨੁਸਾਰ ਚੰਗਾ-ਮਾੜਾ ਘੁੰਮਦਾ ਰਿਹਾ ਹੈ। ਇਸ ਲਈ ਬੇਸ਼ੱਕ ਪਹਿਲੀਆਂ ਸਭਿਆਤਾਵਾਂ ਦਾ ਜ਼ਿਕਰ ਕਰ ਲਈਏ; ਉਨ੍ਹਾਂ ਸਭਿਆਤਾਵਾਂ ਦੇ ਵਿਕਾਸ ਤੇ ਵਿਨਾਸ਼ ਦੀ ਗੱਲ ਲੈ ਲਈਏ ਜਾਂ ਨਵੀਆਂ ਸਭਿਆਤਾਵਾਂ ਦੇ ਜਨਮ ਦੀ ਗੱਲ ਛੇੜ ਲਈਏ। ਗੱਲ ਇੱਥੇ ਹੀ ਮੁੱਕਦੀ ਹੈ ਕਿ ਮਨੁੱਖੀ ਭਾਈਚਾਰਾ ਤੇ ਸਭਿਆਚਾਰ ਇੱਕ ਪਿੰਡ ਨੁਮਾ ਰੈਣ-ਬਸੇਰੇ ਤੋਂ ਸ਼ੁਰੂ ਹੋ ਕੇ



*Original with:*
Kulbir Singh Sidhu IAS Mohali
*Digitized by:*
Panjab Digital Library

ਅੱਜ ਦੇ ਸੰਸਾਰ ਵਜੋਂ ਇੱਕ ਗਲੋਬਲ ਪਿੰਡ ਦਾ ਰੂਪ ਧਾਰਨ ਕਰਕੇ ਸਮੁੱਚੀ ਮਾਨਵਤਾ ਦੇ ਮਹਾਂ ਸਫਰ ਦੀ ਕਹਾਣੀ ਕਹਿ ਰਿਹਾ ਹੈ। ਮਨੁੱਖਤਾ ਦੀ ਰੋਟੀ ਤੇ ਰੋਜ਼ੀ ਦੀ ਜਮਾਂਦਰੂ ਖਾਹਿਸ਼ ਤੇ ਤਲਾਸ਼ ਨੂੰ ਉਲੰਘ ਕੇ ਉਸਦੀ ਧੁਰ ਅੰਦਰ ਦੀ ਜਨਮਜਾਤ ਲਾਲਸਾ ਨੇ ਜਦੋਂ ਪਰਾਇਆ ਹੱਕ ਖੋਹ ਕੇ, ਆਪਣਾ ਬਣਾਉਣ ਲਈ ਉਸ ਨੂੰ ਵੰਗਾਰਿਆ ਤਾਂ ਚੁੱਲ੍ਹੇ ਨੇ ਚੁੱਲ੍ਹੇ ਨੂੰ ਢਾਹਿਆ। ਜੰਗਾਂ ਦੇ ਕੋਹਰਾਮ ਸਦਕਾ ਜਨ-ਜਨਾਰਦਨ ਵਿੱਚ ਕੁਰਲਾਹਟ ਮੱਚੀ। ਮਨੁੱਖੀ ਭਾਈਚਾਰੇ ਦੀਆਂ ਬਸਤੀਆਂ ਉਜੜੀਆਂ ਅਤੇ ਇੱਜ਼ਤਾਂ ਤੇ ਤਹਿਜ਼ੀਬਾਂ ਦਾ ਘਾਣ ਹੋਇਆ। ਯੁੱਧਾਂ ਤੋਂ ਬਾਅਦ ਨਵੀਆਂ ਸਭਿਆਤਾਵਾਂ ਦੇ ਨਿਸ਼ਾਨ ਪੁੰਗਰੇ ਤੇ ਸਲਤਨਤਾਂ ਦੇ ਮਹਿਲਾਂ ਵਿੱਚ ਘੁੰਗਰੂਆਂ ਦੇ ਛਣਕਾਟੇ ਪਏ। ਪਰ ਇਸ ਦੇ ਨਾਲ ਹੀ ਫੇਰ ਜੰਤਾ ਦੇ ਹਉਕਿਆਂ-ਹਾਵਿਆਂ ਨੇ ਉਦਰ ਪੂਰਤੀ ਦੀ ਮੰਗ ਤੇ ਆਪਣੀ ਆਬਰੂ ਦੇ ਅਰਮਾਨਾਂ ਦੀ ਬਹਾਲੀ ਦੀ ਮੰਗ ਨੂੰ ਦੁਹਰਾਇਆ। ਇਸ ਤਰ੍ਹਾਂ ਬ੍ਰਹਿਮੰਡੀ ਸਮੇਂ ਦੇ ਗੇੜ ਅੰਦਰ ਦਾਨਵੀ ਇਤਿਹਾਸ ਦਾ ਚੱਕਾ ਫੇਰ ਘੁੰਮਿਆ ਅਤੇ ਯੁੱਧਾਂ ਦੀ ਵਿਨਾਸ਼ਕਾਰੀ ਹਨੇਰੀ ਝੁੱਲੀ। ਜਬਰ ਦੀ ਚੱਕੀ ਚੱਲਣ ’ਤੇ ਇਸ ਦੇ ਭਾਰੀ ਪੁੜਾਂ ਹੇਠ ਹਮੇਸ਼ਾਂ ਹੀ ਮਾਨਵਤਾ ਤੇ ਸੰਸਕ੍ਰਿਤੀ ਦਾ ਘਾਣ ਹੋਇਆ। ਜਿਸ ਤਹਿਤ ਫਿਰ ਤੋਂ ਨਵੇਂ ਨਾਮਾਂ ਹੇਠ ਨਵੇਂ ਰਾਜਾਂ ਦੀ ਸਥਾਪਨਾ ਹੋਈ ਅਤੇ ਨਵੇਂ-ਨਵੇਂ ਮਨਸੂਬੇ ਘੜੇ ਗਏ। ਤਾਕਤ ਦੀ ਅਣਬੁਝ ਭੁੱਖ ਦੇ ਦਾਵਾਨਲ ਨੂੰ ਪ੍ਰਜਵੱਲਤ ਰੱਖਣ ਵਾਸਤੇ ਚੱਕਰਵਿਊ ਯੁੱਧਾਂ ਦੇ ਦਾਅ ਪੇਚ ਨਿਰੰਤਰ ਰਚੇ ਗਏ। ਜ਼ੁਲਮ ਜਬਰ ਨੂੰ ਠੱਲ ਪਾਉਣ ਲਈ ਇਲਾਹੀ ਯੁਗ-ਪੁਰਖਾਂ ਵਲੋਂ ਬੇਸ਼ੱਕ ਸਮੇਂ-ਸਮੇਂ ਤੇ ਸਰਬੰਸਦਾਨ ਜਿਹੇ ਯੱਗ ਤੇ ਮਹਾਨ ਸੰਗਰਾਮ ਕੀਤੇ ਗਏ। ਪਰ ਅੱਜ ਵੀ ਮਾਨਵ ਦਾ ਇਹ ਸੰਘਰਸ਼ ਆਪਣੇ ਅੰਦਰ ਦੇ ਦਾਨਵ ਨਾਲ ਜਾਰੀ ਹੈ। ਦਾਨਵੀ ਤਾਕਤਾਂ ਦੀ ਘਾਤ ਬਹੁਤ ਕਾਰੀ ਹੈ ਕਿਉਂਕਿ ਅਜੇ ਤਾਂ ਮਨੁੱਖ ਆਪਣੇ ਅੰਤਰੀਵ ਦਾਨਵ ਨੂੰ ਹੀ ਨਹੀਂ ਮਾਰ ਸਕਿਆ। ਜਿਸ ਦਾ ਖਮਿਆਜ਼ਾ ਅਕਸਰ ਸਮੁੱਚੀ ਮਾਨਵਤਾ ਨੇ ਭੁਗਤਿਆ ਹੈ ਅਤੇ ਅੱਜ ਤੱਕ ਵੀ ਭੁਗਤ ਰਹੀ ਹੈ। ਯੁਗੀਨ ਇਤਿਹਾਸ ਦੀ ਕਲਮ ਵੀ ਰਵਾਂ-ਦਵਾਂ ਸਦੀਵੀ ਇਲਹਾਮ ਲਿਖਦੀ ਜਾ ਰਹੀ ਹੈ। ਉਸਦਾ ਸਾਰੰਸ਼ ਇਹ ਹੈ ਕਿ ਹੁਕਮੈ ਅੰਦਰ ਸਭ ਕੋਇ ਅਤੇ ਜੋ ਕਿਛੁ ਕਰਣਾ ਸੋ ਕਰ ਰਿਹੈ। ਸਰਵ-ਸ਼ਕਤੀਮਾਨ ਦੀ ਲੀਲਾ ਤੇ ਭਾਣੇ ਅੰਦਰ ਇਹ ਸੰਸਾਰੀ ਵਰਤਾਰਾ ਵਰਤ ਰਿਹਾ ਹੈ ਜਿਸ ਅਨੁਸਾਰ ਮਨੁੱਖਤਾ ਦੇ ਕਰਮਾਂ ਦਾ ਭੁਗਤਾਨ ਹੋ ਰਿਹਾ ਹੈ। ਦੁਨੀਆਂ ਭਰ ਦੇ ਜਾਬਰ ਪਰ ਨਦਾਨ ਫਾਤੇਹ, ਮਨ ਜੀਤੈ ਜਗ ਜੀਤ ਦੇ ਇਲਾਹੀ ਪੈਗਾਮ ਨੂੰ ਸਮਝ ਨਹੀਂ ਸਕੇ। ਸੋ ਇਸ ਲਈ ਆਪਣੇ ਕਰਮਾਂ ਸਦਕਾ ਮਨੁੱਖ ਹੀ ਇਸ ਸੰਸਾਰਿਕ ਵਰਤਾਰੇ ਦਾ ਕਰਤਾ ਬਣਿਆ ਰਿਹਾ ਹੈ। ਪਰ ਅਕਾਲ ਪੁਰਖ ਵਾਹਿਗੁਰੂ ਮਨੁੱਖ ਦੇ ਇਨ੍ਹਾਂ ਸਾਰਿਆਂ ਗੁਨਾਹਾਂ ਦੇ ਬਾਵਜੂਦ ਉਸ ਨੂੰ ਅਤੇ ਸਮੁੱਚੀ ਲੋਕਾਈ ਨੂੰ ਹਮੇਸ਼ਾਂ ਹੀ ਏਕੋ ਸਬਕ ਬਖਸ਼ ਰਿਹਾ ਹੈ ਕਿ ਉਹ ਸਮਾਜ ਦੀਆਂ ਨਿਰਧਾਰਤ ਸਮਾਜਿਕ ਤੇ ਧਾਰਮਿਕ ਉੱਚੀਆਂ ਕਦਰਾਂ-ਕੀਮਤਾਂ ਅਨੁਸਾਰ, ਨੇਕੀ ਦੀ ਰਾਹ ’ਤੇ ਚਲਦੇ ਹੋਏ ਸੋਹਣੇ ਤੇ ਨਰੋਏ ਸਮਾਜ ਦੀ ਤਾਮੀਰ ਕਰੇ।



*Original with:*
Kulbir Singh Sidhu IAS Mohali
*Digitized by:*
Panjab Digital Library

ਇਸ ਦੇ ਨਾਲ ਹੀ ਪ੍ਰਮਾਤਮਾ ਮੁੱਢ ਕਦੀਮ ਤੋਂ ਹੀ ਮਨੁੱਖਤਾ ਨੂੰ ਨੇਕੀ ਕਰਨ ਦੇ ਪੱਖੋਂ ਹਾਰ ਜਾਣ ਦੇ ਬਾਵਜੂਦ ਵੀ ਆਪਣੀ ਰਜ਼ਾ ਅੰਦਰ ਰਹਿਣ ਤੇ ਸਬਰ-ਸਿਦਕ ਨਾਲ ਭਾਣਾ ਮੰਨਣ ਦੇ, ਬੇਪਨਾਹ ਲਾਸਾਨੀ ਰੱਬੀ ਵਰਦਾਨ ਨਾਲ ਨਿਵਾਜ ਕੇ, ਫੇਰ ਪੀੜ੍ਹੀ-ਦਰ-ਪੀੜ੍ਹੀ ਵਿਕਸਤ ਹੋਣ ਦੀ ਮੋਹਲਤ ਦੇ ਰਿਹਾ ਹੈ।

ਇਸ ਲਈ ਜੇ ਇਸ ਕਹਾਣੀ ਨੂੰ ਮਨੁੱਖਤਾ ਤੋਂ ਮਾਨਵਤਾ ਦੇ ਵਿਕਾਸ ਦੀ ਗਾਥਾ ਵੀ ਕਹਿ ਲਈਏ ਤਾਂ ਗਲਤ ਨਹੀਂ ਹੋਵੇਗਾ ਕਿਉਂਕਿ ਮਨੁੱਖ ਦੀ ਸਦੀਵੀ ਤਾਂਘ ਰਹੀ ਹੈ ਕਿ ਉਹ ਮਨੁੱਖ ਤੋਂ ਇਨਸਾਨ ਬਣ ਸਕੇ। ਖੈਰ ਮਨੁੱਖ ਤੋਂ ਇਨਸਾਨ ਬਣਨ ਦੀ ਕਥਾ ਵੀ ਅਜੀਬ ਹੈ। ਮਿਰਜ਼ਾ ਗਾਲਿਬ ਦੇ ਸ਼ਬਦਾਂ ਵਿੱਚ 'ਬਸ ਕਿ ਦੁਸ਼ਵਾਰ ਹੈ ਹਰ ਕਾਮ ਕਾ ਆਸਾਨ ਹੋਣਾ ਆਦਮੀ ਕੋ ਭੀ ਮਯੱਸਰ ਨਹੀਂ ਇਨਸਾਨ ਹੋਨਾ।।'

ਕੌਮਾਂ ਵਲੋਂ ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਦਾ ਸਫਰ ਦੋ ਪੱਧਰਾਂ ਤੇ ਤੈਅ ਹੋਇਆ ਪ੍ਰਤੀਤ ਹੁੰਦਾ ਹੈ। ਜੇ ਕੌਮਾਂ ਦੇ ਪਲਾਇਨ ਦਾ ਲੇਖਾ ਜੋਖਾ ਭੂਗੋਲਿਕ ਤੇ ਇਤਿਹਾਸਕ ਪੱਧਰ 'ਤੇ ਦੇਖਿਆ ਜਾਵੇ ਕਿ ਕਿਹੜੀਆਂ ਸਮਾਜਿਕ ਤੇ ਰਾਜਨੀਤਕ ਪ੍ਰਸਥਿਤੀਆਂ ਹੇਠ ਇਹ ਕੌਮਾਂ ਕਿਸ ਦਿਸ਼ਾ ਤੋਂ ਕਿਸ ਦਿਸ਼ਾ ਵਲ ਨੂੰ ਜਾਂ ਕਿਹੜੇ ਨਗਰਾਂ ਤੋਂ ਅੱਗੇ ਕਿਹੜੇ ਖੇਤਰਾਂ ਦੇ ਨਗਰ ਕਸਬਿਆਂ ਵੱਲ ਨੂੰ ਵਧੀਆਂ ਤਾਂ ਇਕ ਸਤੱਹੀ ਪੱਧਰ ਸਪਸ਼ਟ ਦਿਸਦਾ ਹੈ। ਇਸ ਪੁਸਤਕ ਦੇ ਵਿਚ ਆਏ ਪਲਾਇਨਾਂ ਦਾ ਦੂਜਾ ਸਤੱਰ ਅਧਿਆਤਮਿਕ ਅਤੇ ਸਦਾਚਾਰਿਕ ਪੱਧਰ 'ਤੇ ਵੀ ਮੰਨਿਆ ਜਾ ਸਕਦਾ ਹੈ ਕਿ ਕਿਵੇਂ ਇਨ੍ਹਾਂ ਕੌਮਾਂ ਦਾ ਇਤਿਹਾਸਕ ਤੇ ਰਾਜਨੀਤਕ ਪੱਧਰ ਤੋਂ ਅੱਗੇ ਵਿਕਾਸ ਹੋਇਆ ਤੇ ਕਿਵੇਂ ਇਨ੍ਹਾਂ ਕੌਮਾਂ ਦਾ ਉਥਾਨ ਤੇ ਪਤਨ ਹੋਇਆ। ਇਸ ਪ੍ਰਥਾਇ ਮੁਹੰਮਦ ਇਕਬਾਲ ਦਾ ਕਥਨ ਹੈ :-

"ਮੈਂ ਤੁਝ ਕੋ ਬਤਾਤਾ ਹੂੰ ਤਕਦੀਰੇ ਉਮਮ ਕਿਆ ਹੈ।
ਸ਼ਮਸ਼ੀਰੋ ਸਨਾਂ ਅਵਲ, ਤਾਊਸੋ ਰਬਾਬ ਆਖ਼ਿਰ ।।"

ਇਸ ਦਾ ਭਾਵ ਇਹ ਹੈ ਕਿ ਕੌਮਾਂ ਜੱਦੋ ਜਹਿਦ ਤੇ ਸੰਘਰਸ਼ਾਂ ਉਪਰੰਤ ਉਪਰ ਉੱਠਦੀਆਂ ਹਨ ਤੇ ਬਾਅਦ ਵਿੱਚ ਉਹ ਹੀ ਕੌਮਾਂ ਐਸ਼ੋ ਇਸ਼ਰਤ ਅਤੇ ਦੁਨੀਆਂ ਦੇ ਰਾਗ ਰੰਗਾਂ ਵਿਚ ਉਲਝ ਕੇ ਪਤਨ ਦੇ ਰਾਹ ਤੁਰ ਪੈਂਦੀਆਂ ਹਨ। ਇਕਬਾਲ ਦੇ ਸ਼ੇਅਰ ਦੀ ਸੱਚਾਈ ਨੂੰ ਮੈਂ ਤਖਤੇ ਤਾਊਸ ਤੱਕ ਪਹੁੰਚਣ ਦੀ ਮਨੁੱਖਤਾ ਦੀ ਕੋਸ਼ਿਸ਼ ਤੇ ਉਪਰੰਤ ਰੰਗੀਨ ਮਹਿਫਲਾਂ ਵਿਚ ਮਸਤ ਹੋਣ ਦੀ ਤਸਵੀਰ ਨੂੰ ਇੱਕ ਕਾਲਪਨਿਕ ਦ੍ਰਿਸ਼ਟੀਕੋਣ ਰਾਹੀਂ ਕਰਨ ਦੀ ਕੋਸ਼ਿਸ਼ ਕੀਤੀ ਹੈ।

ਇਸ ਤਰਾਂ ਹੀ ਮਾਨਵ ਦੀ ਮਨੁੱਖ ਤੋਂ ਇਨਸਾਨ ਬਣਨ ਦੀ ਤਾਂਘ ਅਤੇ ਸਮੁੱਚੀ ਮਨੁੱਖਤਾ ਦੀ, ਮਾਨਵਤਾ ਤਕ ਦੀ ਪਹੁੰਚ ਦੀ ਅਭਿਲਾਸ਼ਾ ਉਸ ਤੋਂ ਅੱਗੇ



*Original with:*
Kulbir Singh Sidhu IAS Mohali
*Digitized by:*
Panjab Digital Library

ਅਧਿਆਤਮਕ ਪੱਧਰ ਤੇ ਸਤਿਅਮ ਸ਼ਿਵਮ ਸੁੰਦਰਮ ਦੀ ਤਲਾਸ਼ ਨੂੰ ਅੰਗਰੇਜ਼ੀ ਦੇ V ਅੱਖਰ ਨਾਲ ਤਸ਼ਬੀਹ ਦੇਣ ਦਾ ਯਤਨ ਕੀਤਾ ਹੈ। ਇਸ ਤਰ੍ਹਾਂ ਮਾਨਵਤਾ ਦੇ ਇਸ ਲੰਬੇ ਸਫਰ ਦੀ ਇਸ ਪੁਸਤਕ ਰਾਹੀਂ ਅਤਿ-ਛੋਟੀ ਤਰਜ਼ਮਾਨੀ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਅੰਗਰੇਜ਼ੀ ਦਾ V ਅੱਖਰ ਸੰਸਾਰ ਭਰ ਵਿੱਚ ਵਿਕਟਰੀ ਭਾਵ ਜਿੱਤ ਦਾ ਚਿੰਨ੍ਹ ਸਮਝਿਆ ਜਾਂਦਾ ਹੈ। ਦੁਨੀਆਂ ਦੀ ਕੋਈ ਵੀ ਕੌਮ ਹੋਵੇ ਉਸ ਦਾ ਕੋਈ ਵੀ ਸਭਿਆਚਾਰ ਤੇ ਸਲੀਕਾ ਹੋਵੇ ਪਰ ਜਿੱਤ ਨੂੰ ਪ੍ਰਗਟਾਉਣ ਲਈ ਉਹ ਆਪਣੇ ਹੱਥ ਦੀਆਂ ਪਹਿਲੀਆਂ ਦੋ ਉਂਗਲਾਂ ਨਾਲ ਅੰਗਰੇਜ਼ੀ ਦਾ V ਅੱਖਰ ਬਣਾ ਕੇ ਇਹ ਪ੍ਰਗਟ ਕੀਤਾ ਜਾਂਦਾ ਹੈ ਕਿ ਉਹ ਜੇਤੂ ਹੈ। ਇਸ ਲਈ ਜਿਥੇ ਅੰਗਰੇਜ਼ੀ ਦੇ ਅੱਖਰ V ਦੇ ਚਿੰਨ੍ਹ ਨੂੰ ਤਰੱਕੀ ਤੇ ਖੁਸ਼ਹਾਲੀ ਦੇ ਪੱਖੋਂ ਮਨੁਖਤਾ ਦੀ ਜਿੱਤ ਦਾ ਪ੍ਰਤੀਕ ਬਣਾਇਆ ਗਿਆ ਹੈ ਉਥੇ ਹੀ ਇਹ ਧਰਤੀ ਉੱਤੇ ਮਾਨਵ ਦੇ ਜਨਮ ਲੈਣ ਤੋਂ ਲੈ ਕੇ ਹੁਣ ਤੱਕ ਦੇ ਉਤਰਾਵਾਂ ਚੜ੍ਹਾਵਾਂ ਦੀ ਕਹਾਣੀ ਵੀ ਬਿਆਨ ਕਰਦਾ ਹੈ। ਜੇ ਇਸ ਨੂੰ ਵਿਅਕਤੀਗਤ ਤੌਰ ਤੇ ਕਿਸੇ ਆਦਮੀ ਦੇ ਜੰਮਣ ਤੋਂ ਲੈ ਕੇ ਉਸ ਦੇ ਪ੍ਰਲੋਕ ਸਿਧਾਰਨ ਤੱਕ ਦੀ ਕਹਾਣੀ ਦਾ ਰੂਪ ਵੀ ਦੇ ਦਈਏ ਤਾਂ ਇਹ ਵੀ ਰੱਬੀ ਰਜ਼ਾ ਦੇ ਵੱਡੇ ਕਾਲ ਚੱਕਰ ਵਿਚ ਛੋਟੇ ਕਾਲ ਚੱਕਰ ਦੇ ਫਿਟ ਹੋਣ ਵਾਂਗ ਲਗਦਾ ਹੈ ਕਿ ਕਿਸ ਤਰਾਂ ਆਦਮੀ ਆਪਣੇ ਜੀਵਨ ਸਫਰ ਦਾ ਪੰਧ ਕੁਦਰਤ ਦੇ ਨੇਮਾਂ ਅਨੁਸਾਰ ਤੈਅ ਕਰਦਾ ਹੈ। ਜੇ ਇਸ ਸਫਰ ਨੂੰ ਕੌਮਾਂ ਦੇ ਮਹਾਂਸਫਰ ਦੇ ਵਡਰੂਪ ਵਜੋਂ ਸਮੁੱਚੀ ਮਾਨਵਤਾ ਦੇ ਇਸ ਧਰਤੀ 'ਤੇ ਕੀਤੇ ਸਫਰ ਦੀ ਕਹਾਣੀ ਵੀ ਕਹਿ ਲਈਏ ਤਾਂ ਅੱਤਕਥਨੀ ਨਹੀਂ ਹੋਵੇਗੀ। ਕਹਿੰਦੇ ਹਨ ਤਪੋਂ ਰਾਜ, ਰਾਜੋਂ ਨਰਕ ਮਿਲਦਾ ਹੈ; ਭਾਵ ਜਨਮ-ਜਨਮਾਂਤਰਾਂ ਦੇ ਤਪ-ਤਪੱਸਿਆ ਤੋਂ ਬਾਅਦ ਮਨੁੱਖੀ ਜਾਮਾ ਨਸੀਬ ਹੁੰਦਾ ਹੈ। ਮਨੁੱਖ ਧਰਤੀ ਤੇ ਜਨਮ ਲੈਂਦਾ ਹੈ; ਉਹ ਅਕਾਲ ਪੁਰਖ ਨਾਲ ਵਾਅਦਾ ਕਰਕੇ ਆਇਆ ਹੁੰਦਾ ਹੈ ਪਰ ਪੰਜ ਦੁਨਿਆਵੀ ਭੂਤਾਂ ਕਾਮ, ਕਰੋਧ, ਲੋਭ, ਮੋਹ ਤੇ ਹੰਕਾਰ ਦੇ ਵੱਸ ਪੈ ਕੇ ਬੰਦਾ ਭਗਤੀ ਦੀ ਵਰਦਾਨ ਰੂਪੀ ਸ਼ਕਤੀ ਦੀ ਦੁਰਵਰਤੋਂ ਕਰਦਾ ਹੋਇਆ ਆਪਣੇ ਆਪ ਨੂੰ ਸਭ ਤੋਂ ਤਕੜਾ ਅਤੇ ਫਾਤਿਹ ਸਾਬਤ ਕਰਨ ਖਾਤਰ ਜੰਗਾਂ-ਯੁੱਧਾਂ ਦਾ ਸਹਾਰਾ ਲੈਂਦਾ ਹੈ। ਆਪਣੇ ਹੀ ਭਾਈਚਾਰੇ ਅਤੇ ਮਜ਼ਲੂਮਾਂ ਦੀ ਕਤਲੋਗਾਰਤ ਤੋਂ ਬਾਅਦ ਉਹ ਫਾਤਿਹ ਤਾਂ ਬਣ ਜਾਂਦਾ ਹੈ ਪਰ ਅਕਸਰ ਹੀ ਐਸ਼ੋ-ਇਸ਼ਰਤ ਦੇ ਰੰਗ-ਤਮਾਸ਼ਿਆਂ ਵਿਚ ਗਲਤਾਨ ਹੋ ਜਾਂਦਾ ਹੈ। ਇਹ ਫਿਰ ਉਸ ਦੀ ਪਰਜਾ ਉਸ ਤੋਂ ਰੋਟੀ-ਰੋਜ਼ੀ ਤੇ ਮਨੁਖੀ ਮਾਣ-ਮਰਿਆਦਾ ਦੀ ਮੰਗ ਕਰਦੀ ਹੈ। ਪਰ ਕੁਦਰਤ ਦੀ ਵਿਡੰਬਣਾ ਹੈ ਕਿ ਇਜੇਹੀ ਰੱਬ ਲਗਦੀ ਜਾਇਜ਼ ਮੰਗ ਨੂੰ ਸੁਲਤਾਨੀ ਤਾਕਤਾਂ ਵਿਦਰੋਹ ਦਾ ਨਾਂ ਦਿੰਦੀਆਂ ਹਨ। ਇਥੋਂ ਤੇ ਇਸ ਤਰ੍ਹਾਂ ਹੀ ਵੱਡੇ ਕ੍ਰਾਂਤੀਕਾਰੀ ਸੰਘਰਸ਼ਾਂ ਦਾ ਜਨਮ ਹੁੰਦਾ ਹੈ। ਇਜੇਹੇ ਮਾਨਵੀ ਸੰਘਰਸ਼ ਵਿੱਚ ਅਕਸਰ ਮਾਨਵਤਾ ਨੂੰ ਸੂਲੀਆਂ ਤੇ ਫਾਂਸੀਆਂ ਤੇ ਚੜ੍ਹਨਾਂ ਪੈਂਦਾ ਹੈ। ਪਰ ਅਖੀਰ ਜਨ-ਸਮੂਹ ਦੀ ਹੀ ਜਿੱਤ ਹੁੰਦੀ ਹੈ। ਉਥੋਂ ਲੋਕਤੰਤਰੀ ਪ੍ਰਣਾਲੀ ਦਾ ਜਨਮ ਹੁੰਦਾ ਹੈ। ਲੋਕਾਂ ਦੇ ਚਿਹਰਿਆਂ ਤੇ ਲੋਕਰਾਜ ਦੀ ਖੁਸ਼ੀ ਪ੍ਰਤੱਖ



*Original with:*
Kulbir Singh Sidhu IAS Mohali
*Digitized by:*
Panjab Digital Library

ਦਿਸਦੀ ਹੈ। ਖੁਸ਼ਹਾਲੀ ਤੇ ਤਰੱਕੀ ਦੇ ਮੰਜ਼ਰ ਪੈਦਾ ਹੁੰਦੇ ਹਨ। ਸੰਸਕ੍ਰਿਤੀ, ਸਭਿਆਚਾਰ ਤੇ ਸਾਹਿਤ ਦਾ ਪ੍ਰਚਾਰ ਤੇ ਪਸਾਰ ਹੁੰਦਾ ਹੈ। ਫਿਰ ਚਲਦੇ-ਚਲਦੇ ਇਸ ਪ੍ਰਣਾਲੀ ਵਿਚ ਵੀ ਊਣਤਾਈਆਂ ਤੇ ਕਮਜ਼ੋਰੀਆਂ ਆਉਂਦੀਆਂ ਹਨ। ਇਸ ਸੰਦਰਭ ਵਿੱਚ ਅਲਾਮਾ ਇਕਬਾਲ ਕਹਿੰਦਾ ਹੈ:-

> "ਜਲਾਲੇ ਪਾਦਸ਼ਾਹੀ ਹੋ ਕਿ ਜਮਹੂਰੀ ਤਮਾਸ਼ਾ ਹੋ।
> ਜੁਦਾ ਹੋ ਦੀਨ ਸਿਆਸਤ ਸੇ ਤੋ ਰਹਿ ਜਾਤੀ ਹੈ ਚੰਗੇਜ਼ੀ ॥"

ਕਿਤੇ ਮੁਲਕਾਂ ਵਿੱਚ ਅੰਦਰੂਨੀ ਝਗੜੇ ਹੁੰਦੇ ਹਨ ਅਤੇ ਕਦੇ ਸਰਹੱਦਾਂ 'ਤੇ ਨਾਲ ਲਗਦੇ ਗਵਾਂਢੀ ਰਾਜਾਂ ਨਾਲ ਜੂਤ-ਪਤਾਣ ਹੁੰਦਾ ਹੈ। ਫਿਰ ਦੁਨੀਆਂ ਦੀ ਸਰਬ ਸਾਂਝੀ ਯੂ.ਐੱਨ. ਓ. ਵਰਗੀ ਸੰਸਥਾ ਵਿੱਚ ਇਨ੍ਹਾਂ ਝਗੜਿਆਂ ਦੀ ਸੁਣਵਾਈ ਹੁੰਦੀ ਹੈ। ਜਦੋਂ ਇਹ ਮਸਲੇ ਮਨੁੱਖੀ ਤਾਕਤ ਦੀ ਪਕੜ ਤੋਂ ਬਾਹਰ ਹੋ ਜਾਂਦੇ ਹਨ ਤਾਂ ਮਾਨਵਤਾ ਦੀ ਰੂਹ; ਅਮਨ ਦੀ ਘੁੱਗੀ ਦਾ ਰੂਪ ਧਾਰ ਕੇ ਫਿਰ ਅਸਮਾਨਾਂ ਵੱਲ ਨੂੰ ਰੱਬ ਦੀ ਦਰਗਾਹ ਵੱਲ ਅਮਨ ਸ਼ਾਂਤੀ ਦੀ ਭਾਲ ਵਿੱਚ ਉਡਾਰੀ ਮਾਰਦੀ ਦਿਸਦੀ ਹੈ। ਇਸ ਸਾਰੇ ਮਨੁਖੀ ਜੀਵਨ ਦੇ ਸਫਰਨਾਮੇ ਦੇ ਉਤਰਾਵਾਂ-ਚੜ੍ਹਾਵਾਂ ਦੀ ਤਰਜਮਾਨੀ ਅਰਸ਼ੋਂ-ਫਰਸ਼ ਤੇ ਫਰਸ਼ੋਂ-ਅਰਸ਼ ਜਿਹੀ ਇਕ ਸਤਰ ਹੀ ਕਰ ਦਿੰਦੀ ਹੈ। ਇਸ ਤਰ੍ਹਾਂ ਇੱਕ ਮਨੁੱਖ ਤੋਂ ਲੈ ਕੇ ਸਮੁੱਚੀ ਮਾਨਵਤਾ ਦੇ ਦੁਨਿਆਵੀ ਅਤੇ ਅਧਿਆਤਮਕ ਸਫ਼ਰ ਦੀ ਕਹਾਣੀ "ਜਲ ਕਾ ਜਲ ਹੂਆ ਰਾਮ" ਦੇ ਮਹਾਂਵਾਕ ਅਨੁਸਾਰ ਇਕ ਸਰੀਰ ਰੂਪੀ ਪਿੰਡ ਤੋਂ ਲੈ ਕੇ ਸੰਸਾਰਿਕ ਪਿੰਡ ਤਕ, ਸਭ ਕੁਝ ਬ੍ਰਹਿਮੰਡ ਵਿਚ ਲੀਨ ਹੋ ਜਾਂਦਾ ਹੈ। ਇਸ ਤਰ੍ਹਾਂ ਇਹ ਗਲ-ਕੱਥ ਅਸਮਾਨੋਂ ਆਏ ਅਤੇ ਅਸਮਾਨੀ ਗਏ ਦਾ ਸਫਰ ਤੈਅ ਕਰਦੀ ਹੋਈ; ਜਿਸ ਬ੍ਰਹਿਮੰਡ ਵਿਚੋਂ ਆਈ ਹੁੰਦੀ ਹੈ ਉਸ ਬ੍ਰਹਮ ਵਿੱਚ ਹੀ ਫਿਰ ਲੀਨ ਹੋ ਕੇ ਅਭੇਦ ਹੋ ਜਾਂਦੀ ਹੈ। ਅਲਾਮਾ ਇਕਬਾਲ ਇਸ ਨੂੰ ਇਉਂ ਬਿਆਨ ਕਰਦਾ ਹੈ:-

> "ਕੋਈ ਅਬ ਤਕ ਨ ਯਹ ਸਮਝਾ ਕਿ ਇਨਸਾਂ
> ਕਹਾਂ ਜਾਤਾ ਹੈ ਆਤਾ ਹੈ ਕਹਾਂ ਸੇ ॥"

ਇਸ ਤਰ੍ਹਾਂ ਇਸ ਪੁਸਤਕ ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਵਿਚ ਲੋਕਾਈ ਦੀ ਸਤਿਅਮ-ਸ਼ਿਵਮ-ਸੁੰਦਰਮ ਦੀ ਤਲਾਸ਼ ਵਿਚ ਅਕਾਸ਼ੋਂ ਆਏ: ਅਕਾਸ਼ੀ ਮੁੜ ਗਏ ਦੀ ਕਹਾਣੀ ਜਿੱਥੋਂ ਸ਼ੁਰੂ ਹੁੰਦੀ ਹੈ; ਉਥੇ ਹੀ ਇਹ ਵਾਪਸ ਆ ਕੇ ਮੁੱਕ ਜਾਂਦੀ ਹੈ। ਬੇਸ਼ੱਕ ਇਸ ਪੁਸਤਕ ਵਿਚ ਦੁਨੀਆਂ ਦੇ ਅਧਿਆਤਮਕ ਤੇ ਸਦਾਚਾਰਕ ਸਫ਼ਰ ਦਾ ਪ੍ਰਤੱਖ ਅਤੇ ਸਪਸ਼ਟ ਤੌਰ 'ਤੇ ਜ਼ਿਕਰ ਤਾਂ ਨਹੀਂ ਕੀਤਾ ਗਿਆ। ਪਰ ਮਨੁਖਤਾ ਦੇ ਦੁਨਿਆਵੀ ਸਫ਼ਰ ਦੇ ਪਿਛੇ ਮਾਨਵਤਾ ਦੇ ਅਧਿਆਤਮਕ ਸਫ਼ਰ ਦੀ ਲੌਅ ਕਿਸੇ ਵੀ ਸੰਵੇਦਨਾਸ਼ੀਲ ਪਾਠਕਾਂ ਤੋਂ ਛੁਪ ਨਹੀਂ ਸਕੇਗੀ।

ਇਸ ਪੁਸਤਕ ਦੇ ਵਿਸ਼ਾ ਵਸਤੂ ਤੇ ਕਥਾਨਕ ਦੇ ਸੰਦਰਭ ਵਿੱਚ ਪੰਜਾਬ ਦੀ



*Original with:*
Kulbir Singh Sidhu IAS Mohali
*Digitized by:*
Panjab Digital Library

ਮੁੱਢ ਕਦੀਮੀ ਵਸੋਂ ਈਸਾ ਤੋਂ ਬਹੁਤ ਦੇਰ ਪਹਿਲਾਂ ਇੰਡੋ ਸਿਥੀਅਨ ਜਾਤੀਆਂ ਦੇ ਗੁੱਜਰ, ਜੱਟ ਤੇ ਅਹੀਰ ਜਾਤੀਆਂ ਵਜੋਂ ਮੱਧ ਏਸ਼ੀਆ ਅਤੇ ਕੈਸਪੀਅਨ ਸਾਗਰ ਆਦਿ ਦੇ ਇਲਾਕਿਆਂ 'ਚੋਂ ਜਦੋਂ ਪੰਜਾਬ ਵੱਲ ਨੂੰ ਆਈ। ਉਦੋਂ ਹੀ ਇਹ ਲੋਕ ਯੂਰਪ ਖਾਸ ਤੌਰ 'ਤੇ ਸਕੈਂਡੇਨੇਵੀਆ ਅਤੇ ਏਸ਼ੀਆ ਵਿਚ ਖਾਸਕਰ ਮੰਗੋਲੀਆ ਵਲ ਵੀ ਗਏ। ਇਹ ਹੀ ਕਾਰਣ ਹੈ ਕਿ ਮਾਨ, ਭੁੱਲਰ, ਹੇਅਰ, ਗਿੱਲ ਤੇ ਢਿੱਲੋਂ ਆਦਿ ਕਿੰਨੇ ਹੋਰ ਗੋਤ ਸੰਸਾਰ ਭਰ ਵਿਚ ਮਿਲਦੇ ਹਨ। ਮੱਧ ਏਸ਼ੀਆ ਦਾ ਕਬੀਲਾਈ ਪਲਾਇਨ ਸਭ ਤੋਂ ਵਧ ਪ੍ਰਮਾਣਿਕ ਹੈ। ਸ਼ਾਇਦ ਇਹ ਇਸ ਲਈ ਵੀ ਹੈ ਕਿ ਸਮੇਂ ਦੇ ਪੱਖੋਂ ਇਹ ਪਹਿਲੇ ਪਲਾਇਨਾਂ ਨਾਲੋਂ ਵਰਤਮਾਨ ਯੁੱਗ ਦੇ ਇਹ ਸਭ ਤੋਂ ਨੇੜਲੇ ਸਮੇਂ ਦਾ ਹੈ ਕਿਉਂਕਿ ਸਭ ਤੋਂ ਮੁੱਢਲਾ ਪਲਾਇਨ ਤਾਂ ਉਤਰੀ ਧਰੁਵ 'ਤੇ ਬਰਫਬਾਰੀ ਵੱਧ ਜਾਣ ਦੇ ਕਾਰਣ ਸਾਇਬੇਰੀਆ ਤੋਂ ਹੇਠਲੇ ਪ੍ਰਦੇਸਾਂ ਵਲ ਨੂੰ ਹੋਇਆ ਸੀ। ਖੈਰ! ਮਾਨ, ਭੁੱਲਰ, ਹੇਅਰ ਆਦਿ ਤਕਰੀਬਨ 14 ਕੁ ਸ਼ਿਵ ਗੋਤਰੀ ਕਬੀਲੇ ਆਪਣੇ ਆਪ ਨੂੰ ਸ਼ਿਵ ਭਗਵਾਨ ਦੀ ਜੱਦ ਵਿਚੋਂ ਮੰਨਦੇ ਹਨ। ਇਹ ਲੋਕ ਅਫਰੀਕਾ ਮਹਾਂਦੀਪ ਤੋਂ ਬਰਾਸਤਾ ਅਫਗਾਨਿਸਤਾਨ ਸਿੰਧ ਖੇਤਰ ਵਿੱਚ ਆਏ ਅਤੇ ਉਸ ਤੋਂ ਅੱਗੇ ਜਿਹਲਮ, ਚਨਾਬ ਆਦਿ ਦਰਿਆ ਪਾਰ ਕਰਦੇ ਹੋਏ; ਲਾਹੌਰ ਤੇ ਅੰਮ੍ਰਿਤਸਰ ਤੱਕ ਪਹੁੰਚੇ। ਜੱਟਾਂ ਦਾ ਦੂਜਾ ਵੱਡਾ ਵਹੀਰ ਸਿਕੰਦਰ ਮਹਾਨ ਫੌਜ ਦੇ ਵੱਡੇ ਅੰਗ ਵਜੋਂ 326 ਈਸਵੀ ਪੂਰਵ ਪੰਜਾਬ ਵਿੱਚ ਆਇਆ ਅਤੇ ਇਥੋਂ ਦਾ ਹੀ ਹੋ ਕੇ ਰਹਿ ਗਿਆ।

ਇੰਨਾ ਕੁਝ ਪੜ੍ਹਨ-ਸੁਣਨ ਉਪਰੰਤ ਕਹਿਣ ਤੋਂ ਬਾਅਦ ਇਸ ਜਾਤੀਵਾਦ ਤੇ ਗੋਤਰ ਵਾਦ ਦੇ ਗੋਰਖ ਧੰਦੇ ਬਾਰੇ ਉਨ੍ਹਾਂ ਮਹਾਨ ਵਿਦਵਾਨਾਂ ਦੇ ਵਿਚਾਰਾਂ ਨੂੰ ਹੀ ਸਿਰ ਨਿਵਾਉਂਦੇ ਹਾਂ ਜਿਨ੍ਹਾਂ ਨੇ ਕਿ ਭਾਵੇਂ ਉਹ ਆਈਨਸਟਾਈਨ ਹੋਵੇ ਤੇ ਭਾਵੇਂ ਨਿਊਟਨ ਹੋਵੇ ਤੇ ਭਾਵੇਂ ਉਨ੍ਹਾਂ ਤੋਂ ਵੀ ਕਿਤੇ ਉੱਪਰ ਅਗੰਮੀ ਰਮਜ਼ਾਂ ਨੂੰ ਸਮਝਣ ਵਾਲੇ ਗੁਰੂ-ਪੀਰ ਹੋਣ ਕਿ ਜਿਨ੍ਹਾਂ ਸਭ ਨੇ ਅਖੀਰ ਕੁਦਰਤ ਦੇ ਪਸਾਰੇ ਬਾਰੇ ਆਪਣੇ ਗਿਆਨ ਨੂੰ ਤਕਰੀਬਨ ਇਕੋ ਜਿਹੇ ਸ਼ਬਦਾਂ ਵਿੱਚ ਹੀ ਬਿਆਨਿਆ ਹੈ ਕਿ ਗਿਆਨ ਦਾ ਸਮੁੰਦਰ ਅਥਾਹ ਹੈ ਅਤੇ ਉਹ ਤਾਂ ਇਸ ਦੇ ਕਿਨਾਰੇ ਅਜੇ ਘੋਗੇ-ਸਿੱਪੀਆਂ ਹੀ ਚੁਗਦੇ ਫਿਰ ਰਹੇ ਹਨ। ਆਖਿਰਕਾਰ ਗੁਰੂਆਂ-ਪੀਰਾਂ ਤੇ ਵੇਦਾਂ ਗ੍ਰੰਥਾਂ ਨੇ ਕੁਦਰਤ ਦੇ ਇਸ ਪਸਾਰੇ ਅਤੇ ਇਸ ਬਾਰੇ ਗਿਆਨ ਨੂੰ ਨੇਤ-ਨੇਤਹੁ ਕਹਿ ਕੇ ਹੀ ਸਿਰ ਝੁਕਾਇਆ ਹੈ। ਇਸ ਲਈ 'ਮੈਂ ਵਿਚਾਰਾ' ਤਾਂ ਇਸ ਸਬੰਧੀ ਇਹ ਹੀ ਕਹਿ ਸਕਦਾ ਹਾਂ ਕਿ ਮੈਨੂੰ ਸਿਰਫ ਇੱਕ ਗੱਲ ਦਾ ਪਤਾ ਹੈ ਕਿ ਮੇਰੇ ਵਰਗੇ ਅਲਪਜੀਵੀਆਂ ਲਈ ਇਹ ਇਜੇਹੀ ਸਥਿਤੀ ਹੈ ਕਿ ਨਾ ਤਾਂ ਇਹ ਕਹੇ ਬਣਦਾ ਹੈ ਕਿ ਮੈਨੂੰ ਇਸ ਸਬੰਧੀ ਕੁਝ ਪਤਾ ਹੈ ਅਤੇ ਨਾ ਹੀ ਇਹ ਕਹਿਆਂ ਸਰਦਾ ਹੈ ਕਿ ਮੈਨੂੰ ਇਸ ਬਾਰੇ ਕੁਝ ਵੀ ਪਤਾ ਨਹੀਂ ਹੈ। ਖੈਰ ਫਿਰ ਵੀ ਮੈਂ ਪੂਰਨ ਭਰੋਸੇ ਨਾਲ ਕਹਿ ਸਕਦਾ ਹਾਂ ਕਿ ਮੈਨੂੰ ਪਤਾ ਹੈ ਕਿ ਮੈਨੂੰ ਕੋਈ ਬਹੁਤਾ ਪਤਾ ਨਹੀਂ ਹੈ। ਪਰ ਇਸ ਸਬੰਧੀ ਬਹੁਤ ਹੀ ਖੋਜਕਾਰਾਂ ਦੇ ਵਿਚਾਰਾਂ ਨੂੰ ਪੜ੍ਹਨ ਤੇ ਜਾਨਣ



Original with:
Kulbir Singh Sidhu IAS Mohali
Digitized by:
Panjab Digital Library

ਦਾ ਜੋ ਮੌਕਾ ਮਿਲਿਆ ਹੈ; ਉਸ ਬਾਰੇ ਮੈਂ ਸਭ ਦੀ ਵਿਦਵਤਾ, ਖੋਜ ਦੀ ਲਗਨ ਤੇ ਸਿਰੜ ਤੋਂ ਇੰਨਾ ਪ੍ਰਭਾਵਿਤ ਹਾਂ ਕਿ ਹਰ ਇੱਕ ਸੋਧ ਪੱਤਰ ਜਾਂ ਕਿਤਾਬ ਲਿਖਣ ਵਾਲਾ ਆਪਣੇ ਆਪ ਨੂੰ ਠੀਕ ਸਾਬਤ ਕਰਨ ਵਿਚ ਸਫਲ ਹੋਇਆ ਹੈ। ਇਸ ਲਈ ਹੀ ਤਾਂ ਉਸ ਲੇਖਕ ਨੂੰ ਅਕਾਦਮਿਕ ਪੱਧਰ 'ਤੇ ਡਾਕਟਰੇਟ ਜਾਂ ਡੀ ਲਿੱਟ ਦੀਆਂ ਉੱਚੀਆਂ ਉਪਾਧੀਆਂ ਮਿਲੀਆਂ ਹਨ ਅਤੇ ਦੁਨੀਆਂ ਨੇ ਉਨ੍ਹਾਂ ਨੂੰ ਵਿਦਵਾਨਾਂ ਦਾ ਦਰਜਾ ਦਿੱਤਾ ਹੈ। ਪਰ ਮੈਨੂੰ ਵੱਡੀ ਹੈਰਾਨੀ ਇਹ ਹੁੰਦੀ ਹੈ ਕਿ ਇਡੇ-ਇਡੇ ਵਿਦਵਾਨ ਬਜ਼ਿਦ ਕਿਉਂ ਹਨ ਕਿ ਉਹ ਇਲਹਾਮ ਭਾਵ ਰੱਬ ਦਾ ਸੁਨੇਹਾ ਸਿਰਫ ਉਨ੍ਹਾਂ ਨੂੰ ਹੀ ਮਿਲਿਆ ਹੈ। ਇਸ ਲਈ ਉਹ ਆਪਣੇ ਵਿਚਾਰਾਂ ਬਾਰੇ ਜ਼ਮੀ ਜੁੰਬਦ ਨਾ ਜੁੰਬਦ ਗੁਲ ਮੁਹੰਮਦ ਵਾਲਾ ਅੜੀਅਲਪਣ ਵਤੀਰਾ ਕਿਉਂ ਰਖਦੇ ਹਨ ਜਿਵੇਂ ਕਿ ਪੁਰਾਤਨ ਸਮਿਆਂ ਦਾ ਉਹ ਖ਼ੁਦ ਨਜ਼ਾਰਾ ਵੇਖ ਕੇ ਇਸ ਧਰਤੀ 'ਤੇ ਆਏ ਹੋਣ।

ਮੁਕਦੀ ਗੱਲ! ਮੈਂ ਇਹ ਸਮਝਦਾ ਹਾਂ ਕਿ ਸਭ ਆਪੋ-ਆਪਣੀ ਥਾਂ ਕੁਝ ਹੱਦ ਤੱਕ ਤਾਂ ਜ਼ਰੂਰ ਠੀਕ ਹਨ। ਪਰ ਉਨ੍ਹਾਂ ਦੇ ਇਸ ਗਿਆਨ ਦੀ ਹੱਦ ਮਖਸੂਸ ਤੇ ਮਹਿਦੂਦ ਹੈ। ਇਹ ਉਵੇਂ ਹੀ ਹੈ ਜਿਵੇਂ ਕਿ ਅੰਨਿਆਂ ਦੇ ਪਿੰਡ ਇਕ ਵਾਰੀ ਹਾਥੀ ਆ ਗਿਆ। ਜਿਹੜੇ ਅੰਨੇ ਸੁੰਡ ਵਲ ਸਨ; ਉਹ ਕਹਿਣ ਕਿ ਹਾਥੀ ਲੰਮੇ ਜਿਹੇ ਪੋਰੇ-ਗੰਨੇ ਵਰਗਾ ਹੁੰਦਾ ਹੈ। ਜਿਹੜੇ ਪੂਛਲ ਵਾਲੇ ਪਾਸੇ ਸਨ ਉਹ ਕਹਿਣ ਜੱਟ ਦੀ ਡਾਂਗ ਵਰਗਾ ਹੁੰਦਾ ਹੈ। ਜਿਹੜੇ ਢਿੱਡ ਨੂੰ ਹੱਥ ਲਾਉਣ ਉਹ ਕਹਿਣ ਢੋਲ ਵਰਗਾ ਹੈ ਅਤੇ ਜਿਹੜੇ ਲੱਤਾਂ ਨੂੰ ਜੱਫੀ ਪਾਈਂ ਬੈਠੇ ਸੀ; ਉਹ ਅੰਨ੍ਹੇ ਕਹਿ ਰਹੇ ਸਨ ਕਿ ਨਹੀਂ ਬਈ! ਅਸੀਂ ਚਾਰ ਟੋਲੀਆਂ ਦੇ ਬੰਦੇ ਠੀਕ ਕਹਿ ਰਹੇ ਹਾਂ ਕਿ ਹਾਥੀ ਥਮਲੇ ਵਰਗਾ ਹੁੰਦਾ ਹੈ। ਸਿੱਟਾ ਇਹ ਨਿਕਲਦਾ ਹੈ ਕਿ ਕੁਦਰਤ ਦੇ ਪਸਾਰੇ ਬਾਰੇ ਆਪੋ-ਆਪਣੇ ਨਜ਼ਰੀਏ ਤੋਂ ਪੂਰਨ ਤੌਰ 'ਤੇ ਕੋਈ ਵੀ ਦਲੀਲ ਅਟਲਾਧੀ ਅਤੇ ਆਖਰੀ ਸ਼ਬਦ ਨਹੀਂ ਕਹੀ ਜਾ ਸਕਦੀ। ਇਸ ਲਈ ਇਹ ਵੀ ਕਾਦਰ ਰੱਬ ਦੀ ਕੁਦਰਤ ਨੂੰ ਵਿਦਵਤਾ ਦੇ ਪੱਖੋਂ ਸਨਿਮਰ ਤੇ ਸਤਿਕਾਰਤ ਸਿਜਦਾ ਕਰਨ ਦੇ ਤੁੱਲ ਹੋਵੇਗਾ ਕਿ ਜੇ ਸਾਰੇ ਵਿਦਵਾਨ ਖੋਜੀ ਹਮ ਰਾਇ ਹੋ ਕੇ ਇਹ ਸੱਚਾਈ ਮੰਨ ਲੈਣ ਕਿ ਮੁੱਢ-ਕਦੀਮ ਤੋਂ ਮਾਨਵੀ ਪਲਾਇਨ ਤਾਂ ਜ਼ਰੂਰ ਹੋਏ ਪਰ ਇਹ ਕਿੱਥੋਂ, ਕਿਉਂ ਅਤੇ ਕਿਵੇਂ ਹੋਏ। ਇਨ੍ਹਾਂ ਬਾਰੇ ਸਾਰੀਆਂ ਦਲੀਲਾਂ ਪੂਰਨ ਤੌਰ 'ਤੇ ਮੰਨਣਯੋਗ ਨਹੀਂ ਹਨ ਕਿਉਂਕਿ ਬੇਅੰਤ ਪਲਾਇਨ ਧਰਤੀ ਦੇ ਕਿੰਨੇ ਹੀ ਖਿਤਿਆਂ ਤੋਂ ਅੱਗੇ ਕਿੰਨੇ ਹੀ ਖਿੱਤਿਆਂ ਵਿਚ ਹੋਏ; ਕਿੰਨੇ ਹੀ ਕਬੀਲੇ ਕਿੰਨੇ ਹੀ ਪਾਸਿਆਂ ਤੋਂ ਅੱਗੇ ਕਿੰਨੀ ਹੀ ਤਰਫ ਗਏ । ਅਕਸਰ ਮਾਨਵੀ ਪਲਾਇਨ ਵੱਡੀ ਤਬਦੀਲੀ ਜਾਂ ਦੁੱਖ ਤਕਲੀਫ ਤੋਂ ਬਿਨ੍ਹਾਂ ਤਾਂ ਨਹੀਂ ਹੁੰਦੇ ਅਤੇ ਜਦੋਂ ਕੁਦਰਤੀ ਆਫਤਾਂ ਦੇ ਰੂਪ ਵਿਚ ਬਰਫਬਾਰੀ, ਜ਼ਲਜ਼ਲੇ ਤੇ ਤੂਫਾਨ ਵਾਪਰਦੇ ਹਨ ਤਾਂ ਮਾਨਸ ਕੀ; ਪੰਖੇਰੂ ਤੇ ਜੀਵ-ਜੰਤੂ ਵੀ ਉਧਰ ਨੂੰ ਹੀ ਰੁੱਖ ਕਰ ਲੈਂਦੇ ਹਨ; ਜਿਧਰ ਰੱਬ ਲੈ ਜਾਏ ਜਾਂ ਫਿਰ ਜਿਧਰ ਸਿੰਗ ਸਮਾਉਣ। ਇਸ ਲਈ ਮੇਰਾ ਨਿਜੀ ਵਿਚਾਰ ਤਾਂ



Original with:
Kulbir Singh Sidhu IAS Mohali
Digitized by:
Panjab Digital Library

ਇਹ ਹੈ ਕਿ ਨੇਤ-ਨੇਤਹੁ ਕਹਿੰਦੇ ਤੇ ਮੰਨਦੇ ਹੋਏ ਅਸੀਂ ਬਾਬੇ ਨਾਨਕ ਦੀ ਦਸੀ ਅਟਲਾਧੀ ਸਚਾਈ ਨੂੰ ਮੰਨ ਲਈਏ "ਪਾਤਾਲਾ ਪਾਤਾਲ ਲਖ ਅਗਾਸਾ ਆਗਾਸ॥ ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਬਾਤ॥ ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥ ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥ ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥" ਅਤੇ "ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥ ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥ ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥" ਇਸ ਲਈ ਮੈਂ ਤਾਂ ਮੁਢਲੇ ਕਬੀਲਿਆਂ ਦੇ ਪਲਾਇਨਾਂ, ਜਾਤੀਆਂ ਅਤੇ ਗੋਤ-ਗੋਤਰਾਂ ਬਾਰੇ ਜੋ ਵਿਦਵਾਨਾਂ ਤੋਂ ਪੜ੍ਹਿਆ-ਸੁਣਿਆ ਹੈ; ਉਸ ਨੂੰ ਹੀ ਬਾਬੇ ਨਾਨਕ ਦੇ ਉਪਦੇਸ਼, "ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ" ਨੂੰ ਮੰਗਲਾਚਰਣ ਬਣਾਉਂਦਾ ਹੋਇਆ; ਪਾਠਕਾਂ ਨਾਲ ਜਾਣਕਾਰੀ ਵਜੋਂ ਸਾਂਝਾ ਕਰਨ ਦੀ ਖ਼ੁਸ਼ੀ ਲੈ ਰਿਹਾ ਹਾਂ। ਇਸ ਵਿੱਚ ਨਾ ਤਾਂ ਮੇਰੇ ਵੱਲੋਂ ਵਿਦਵਤਾ ਜਾਂ ਸਿਆਣਪ ਦਾ ਦਾਅਵਾ ਹੈ ਅਤੇ ਨਾ ਹੀ ਕੋਈ ਸਿਰੜੀ ਖੋਜ ਦਾ ਮੇਰਾ ਕੋਈ ਕਲੇਮ ਹੈ।

ਖੈਰ! ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਦੇ ਕਥਾਨਿਕ ਦੇ ਸਾਰੰਸ਼ ਨੂੰ ਮੈਂ ਪਾਠਕਾਂ ਨਾਲ ਸਾਂਝਾ ਕਰਨ ਦੀ ਖ਼ੁਸ਼ੀ ਲੈ ਰਿਹਾ ਹਾਂ ਕਿ ਸਰਸਵਤੀ ਤੋਂ ਸਤਲੁਜ ਅਤੇ ਸਤਲੁਜ ਤੋਂ ਅੱਗੇ ਰਾਵੀ, ਜਿਹਲਮ, ਝਨਾਂ ਅਤੇ ਸਿੰਧ ਤੱਕ ਦੇ ਖੇਤਰਾਂ ਵਿਚ ਖਾਸ ਤੌਰ ਤੇ ਮੱਧ ਕਾਲੀਨ ਸਮੇਂ ਵਿਚ ਪਸਰੀ ਤੇ ਪ੍ਰਫੁੱਲਤ ਹੋਈ ਪੰਜਾਬੀਅਤ ਅਤੇ ਪੰਜਾਬੀ ਸਭਿਅਚਾਰ ਦੇ ਦਰਸ਼ਨ ਕਰਨ ਮਾਤਰ ਇਸ ਪੁਸਤਕ ਦੇ ਮੂਲ ਆਧਾਰ ਨੂੰ ਸਮਝਿਆ ਜਾ ਸਕੇ। ਅਜੋਕੀ ਲੋਕਾਈ ਦਾ, ਆਦਮ ਤੇ ਹੱਵਾ ਦੀ ਔਲਾਦ ਹੋਣ ਸਦਕਾ ਕਿਵੇਂ ਸੰਸਾਰ ਪੱਧਰ ਤੇ ਵਿਕਾਸ ਤੇ ਪਸਾਰ ਹੋਇਆ। ਇਸ ਪੁਸਤਕ ਦਾ ਘਟਨਾਕ੍ਰਮ ਬੇਸ਼ਕ ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਹੀ ਹੈ। ਪਰ ਫਿਰ ਵੀ ਇੱਕ ਪੰਛੀ ਝਾਤ ਸੰਸਾਰਿਕ ਤੇ ਅਧਿਆਤਮਕ ਵਿਕਾਸ ਦੇ ਅਹਿਮ ਪਹਿਲੂ 'ਤੇ ਪਾਉਣ ਦੀ ਨਿਗੂਣੀ ਜਿਹੀ ਕੋਸ਼ਿਸ਼ ਕੀਤੀ ਗਈ ਹੈ ਕਿ ਕਿਵੇਂ ਈਸਾ ਤੋਂ ਵੀ ਪਹਿਲਾਂ ਮਹਾਂਭਾਰਤ ਕਾਲ ਅਤੇ ਫੇਰ ਖਾਸ ਤੌਰ ਤੇ ਮੱਧ ਕਾਲੀਨ ਸਮੇਂ ਪੰਜਾਬ ਤੇ ਰਾਜਸਥਾਨ ਦੀ ਵਸੋਂ ਕਿਵੇਂ ਉੱਤਰੀ ਭਾਰਤ ਦੇ, ਖਾਸ ਕਰਕੇ ਮਾਲਵਾ ਖੇਤਰ ਵਿਚ ਕਿਵੇਂ ਪਣਪੀ-ਵਿਗਸੀ ਅਤੇ ਕਿਵੇਂ ਵਿਕਸਿਤ ਹੋ ਕੇ ਅੱਗੇ ਵਧੀ ਪਸਰੀ।

ਸੋ ਜੇ ਇਸ ਸਾਰੀ ਪੁਸਤਕ ਨੂੰ ਸੰਖੇਪ ਵਿੱਚ ਸੰਕੋਚਣਾ ਹੋਵੇ ਤਾਂ ਇਸ ਦਾ ਮਨੋਰਥ ਮਨੁੱਖਤਾ ਦੀ ਮਾਨਵਤਾ ਤੱਕ ਪਹੁੰਚਣ ਅਤੇ ਇੱਕ ਆਦਮੀ ਵਲੋਂ ਇਨਸਾਨ ਬਣਨ ਲਈ ਇਨਸਾਨੀਅਤ ਦੀ ਡਗਰ 'ਤੇ ਚਲਣ ਦੀ ਕੋਸ਼ਿਸ਼ ਤਹਿਤ ਇਨਸਾਨੀ ਜਾਮੇ ਵਿਚ ਸਤਿਅਮ ਸ਼ਿਵਮ ਸੁੰਦਰਮ ਦੀ ਤਲਾਸ਼ ਕਿਹਾ ਜਾ ਸਕਦਾ ਹੈ। ਇਸ ਭਾਲ ਵਿਚ ਉਸ ਨੂੰ ਕਿੰਨੀ ਸਫਲਤਾ ਪ੍ਰਾਪਤ ਹੋਈ ਹੈ ਅਤੇ ਕਿੰਨੀ ਹਾਰ ਦਾ ਮੂੰਹ ਦੇਖਣਾ ਪਿਆ ਹੈ, ਇਹ ਸਭ ਕੁਝ ਸਮੇਂ ਦੇ ਇਤਿਹਾਸ ਨੇ ਲਿਖਿਆ ਹੈ। ਕੌਮਾਂ ਦੇ ਇਸ ਕਾਲ



*Original with:*
Kulbir Singh Sidhu IAS Mohali
*Digitized by:*
Panjab Digital Library

ਚੱਕਰ ਨੂੰ, ਸਮੇਂ ਦਾ ਇਤਿਹਾਸ, ਯੁਗੋ-ਯੁਗ ਲਿਖਦਾ ਵੀ ਰਿਹਾ ਹੈ ਤੇ ਅੱਗੇ ਵੀ ਲਿਖਦਾ ਰਹੇਗਾ। ਅਧਿਆਤਮਕ ਪੱਖੋਂ ਇਸ ਸਫਰ ਬਾਰੇ ਇਸ ਪੁਸਤਕ ਵਿਚ ਸੰਕੇਤਿਕ ਤੌਰ ਤੇ ਹੀ ਗੱਲ-ਕੱਥ ਕੀਤੀ ਗਈ ਹੈ। ਮਾਨਵਤਾ ਦੀ ਅਧਿਆਤਮਕ ਪ੍ਰਾਪਤੀ ਦਾ ਸਿੱਧਾ ਪ੍ਰਗਟਾਵਾ ਇਸ ਪੁਸਤਕ ਦਾ ਵਿਸ਼ਾ ਵਸਤੂ ਨਹੀਂ ਹੈ। ਸਗੋਂ ਇਹ ਇੱਕ ਕੌਮ ਦੇ ਵੀ ਅੱਗੇ ਕੁਝ ਕੁ ਹਿੱਸੇ ਦਾ ਦੁਨਿਆਵੀ ਤੇ ਭੌਤਿਕ ਪੱਧਰ ਜੀਵਨ ਦਾ ਘਟਨਾਕ੍ਰਮ ਹੀ ਇਸ ਦਾ ਮੁੱਖ ਵਿਸ਼ਾ ਹੈ। ਇਸ ਪੱਖੋਂ ਹੁਣ ਤੱਕ ਦੇ ਅਧੂਰੇ ਜਿਹੇ ਅਤੇ ਉਹ ਵੀ ਜ਼ਿਆਦਾ ਕਿਆਸ ਅਰਾਈਆਂ 'ਤੇ ਨਿਰਭਰ ਇਤਿਹਾਸ ਵਿਚੋਂ ਆਪਣੇ ਅਧੂਰੇ ਜਿਹੇ ਗਿਆਨ ਪਰ ਜਿਗਿਆਸਾ ਦੀ ਤੀਬਰਤਾ ਤਹਿਤ ਕਿਸੇ ਜਾਣਕਾਰੀ ਦਾ ਮਾਣਕ-ਮੋਤੀ ਲੱਭਣ ਦੀ ਗਰਜ਼ ਨਾਲ, ਆਪਣੇ ਬਜ਼ੁਰਗਾਂ ਤੇ ਉਨ੍ਹਾਂ ਦੀ ਪੀੜ੍ਹੀਆਂ ਦੀਆਂ ਵਿਰਾਸਤੀ ਪੈੜ੍ਹਾਂ ਪਛਾਨਣ ਦੀ ਕਮਜ਼ੋਰ ਨਜ਼ਰ ਪਰ ਦਿਲ ਦੀਆਂ ਡੂੰਘਾਈਆਂ ਤੋਂ ਕੋਸ਼ਿਸ਼ ਹੈ। ਜਦੋਂ ਤੋਂ ਮਨੁੱਖਤਾ ਦਾ ਇਤਿਹਾਸ ਮਿਲਦਾ ਹੈ; ਉਸ ਮੁੱਢ ਕਾਲ ਤੋਂ ਅਜੋਕੇ ਰਾਜਸਥਾਨ, ਹਰਿਆਣਾ, ਪੰਜਾਬ, ਹਿਮਾਚਲ ਤੇ ਪੱਛਮੀ ਉੱਤਰ ਪ੍ਰਦੇਸ਼ ਦੀ ਸਭਿਅਤਾ, ਸੰਸਕ੍ਰਿਤੀ ਤੇ ਸਭਿਆਚਾਰ ਦੇ ਦਾਇਰੇ ਵਿਚ ਇਹ ਲੋਕਾਈ ਕਿਵੇਂ ਗੁੱਜਰਾਂ, ਜੱਟਾਂ ਤੇ ਰਾਜਪੂਤਾਂ ਦੇ ਤੌਰ ਤੇ ਪਸ਼ੂ ਪਾਲਣ ਤੇ ਖੇਤੀ ਦੇ ਵਸੀਲੇ ਰਾਹੀਂ ਗੁਜ਼ਰ ਬਸਰ ਕਰਦੀ ਹੋਈ ਇੰਡੋਸਿਥਿਅਨ ਕੌਮ ਦੇ ਨਾਮ ਨਾਲ ਵਧੀ ਫੁਲੀ। ਇਸ ਦੇ ਨਾਲ ਹੀ ਇਹ ਸਭਿਅਤਾ ਮੱਧ ਏਸ਼ੀਆ ਤੋਂ ਅਫਗਾਨਿਸਤਾਨ ਦੇ ਰਸਤੇ ਦਰਿਆ ਐਮੂ ਉਰਫ ਔਕਸਿਜ਼ ਦਰਿਆ ਦੇ ਖੇਤਰ ਤੋਂ ਲੈ ਕੇ ਦਰਿਆ ਸਿੰਧ, ਦਰਿਆ ਸਰਸਵਤੀ ਤੋਂ ਸਤਲੁਜ ਤੱਕ ਸਪਤ ਸਿੰਧੂ ਸਭਿਅਤਾ ਦੇ ਨਾਮ ਨਾਲ ਵਿਕਸਿਤ ਹੋਈ। ਸਿਕੰਦਰ ਦੇ ਹਮਲੇ ਸਮੇਂ ਉਸ ਦਾ ਮੁੱਖ ਸਾਹਮਣਾ ਇਥੋਂ ਦੀ ਵਸੋਂ ਜੱਟਾਂ ਤੇ ਗੁੱਜਰਾਂ ਨਾਲ ਹੋਇਆ। ਇਹ ਹੈਰਾਨੀ ਦੀ ਗੱਲ ਲਗਦੀ ਹੈ ਕਿ ਇੱਕ ਲੜਾਈ ਵਿਚ ਅਜਿੱਤ ਸਿਕੰਦਰ, ਜੱਟਾਂ ਤੇ ਗੁੱਜਰਾਂ ਤੋਂ ਹਾਰਿਆ ਵੀ ਸੀ। ਦੂਜੇ ਪਾਸੇ ਸੰਸਾਰ ਪੱਧਰ ਤੇ ਇਹ ਮੱਧ ਏਸ਼ੀਆ ਭਾਵ ਅਜੋਕੇ ਉਜਬੇਕਿਸਤਾਨ, ਤੁਰਕਮੇਨਿਸਤਾਨ ਤੋਂ ਇਕ ਪਾਸੇ ਮੰਗੋਲੀਆ ਤੇ ਮਨਚੂਰੀਆ ਤੱਕ ਅਤੇ ਦੂਜੇ ਬੰਨੇ ਅਜੋਕੇ ਯੂਰਪ ਤੇ ਮੁੱਖ ਤੌਰ ਤੇ ਡੈਨਮਾਰਕ, ਨੌਰਵੇ, ਸ਼ਵੀਡਨ ਭਾਵ ਸਕੈਂਡੇਨੇਵੀਅਨ ਦੇਸ਼ਾਂ ਵਿੱਚ ਸਥਿਤ ਜੱਟ ਲੈਂਡ ਦੇ ਖੇਤਰ ਤੱਕ ਕਿਵੇਂ ਪਸਰੀ ਤੇ ਪ੍ਰਫੁੱਲਤ ਹੋਈ।

ਸਿਕੰਦਰ ਦੇ ਹਮਲੇ ਸੰਨ 326 ਈਸਵੀ ਪੂਰਵ ਤੋਂ ਕਿਤੇ ਪਹਿਲਾਂ ਕ੍ਰਿਸ਼ਨਵੰਸ਼ੀ ਯਾਦਵ ਦਵਾਰਕਾ ਤੇ ਮਥਰਾ ਤੋਂ ਚੱਲ ਕੇ ਅਫਗਾਨਿਸਤਾਨ ਤੱਕ ਫੈਲੇ ਅਤੇ ਫਿਰ ਉਨ੍ਹਾਂ ਨੂੰ ਉਸ ਵਕਤ ਦੀਆਂ ਪ੍ਰਸਥਿਤੀਆਂ ਤੇ ਲੜਾਈਆਂ ਦੇ ਮੁਤਾਬਿਕ ਵਾਪਿਸ ਦਰਿਆ ਸਰਸਵਤੀ ਦੇ ਖੇਤਰ ਭਾਵ ਅਜੋਕੇ ਰਾਜਸਥਾਨ, ਪੰਜਾਬ, ਹਰਿਆਣਾ, ਯੂ.ਪੀ., ਹਿਮਾਚਲ ਪ੍ਰਦੇਸ਼ ਤੇ ਜੰਮੂ ਕਸ਼ਮੀਰ ਦੇ ਖੇਤਰਾਂ ਤੱਕ ਵਾਪਿਸ ਮੁੜਨਾ ਪਿਆ। ਮੁੱਕਦੀ ਗੱਲ ਕਿ ਇਹ ਲੋਕ ਕਦੇ ਦਰਿਆ ਸਰਸਵਤੀ ਦੀ ਵੈਦਿਕ ਕਾਲ ਦੀ ਆਰੀਆ



Original with:
Kulbir Singh Sidhu IAS Mohali
Digitized by:
Panjab Digital Library

ਸਭਿਅਤਾ ਦੇ ਤੌਰ ਤੇ ਅਫਗਾਨਿਸਤਾਨ ਤੇ ਇਰਾਨ ਤੱਕ ਫੈਲੇ। ਬਾਅਦ ਵਿਚ ਇਨ੍ਹਾਂ ਨੂੰ ਉਧਰੋਂ ਵਾਪਿਸ ਪ੍ਰਾਚੀਨ ਭਾਰਤ ਦੇ ਮਾਲਵੇ ਦੇ ਖੇਤਰ ਵੱਲ ਨੂੰ ਮੁਹਾਰਾਂ ਮੋੜਨੀਆਂ ਪਈਆਂ। ਇਸ ਤਰ੍ਹਾਂ ਇਹ ਪਲਾਇਨ ਦਾ ਚੱਕਰ ਸਰਸਵਤੀ ਤੋਂ ਇਰਾਨ ਤੇ ਇਰਾਨ ਤੋਂ ਵਾਪਿਸ ਮੱਧ ਭਾਰਤ ਤੱਕ ਚਲਦਾ ਤੇ ਪੂਰਾ ਹੁੰਦਾ ਹੈ। ਇਸ ਦੇ ਦਰਮਿਆਨ ਚੀਨ ਵਲੋਂ ਹੂਨ ਤੇ ਕੁਸ਼ਾਨ ਸਭਿਆਤਾਵਾਂ ਵੀ ਮੱਧ ਭਾਰਤ ਦੇ ਇਸ ਖੇਤਰ ਵਿਚ ਆਈਆਂ। ਇਸ ਸਮੇਂ ਦੇ ਨੇੜ-ਤੇੜ ਬੁੱਧ ਤੇ ਮਹਾਂਵੀਰ ਵੀ ਹੋਏ। ਅਸ਼ੋਕ, ਚੰਦਰਗੁਪਤ ਤੇ ਬਿਕਰਮਾਦਿਤ ਵੀ ਹੋਏ। ਇਹ ਸਾਰਾ ਵਰਤਾਰਾ ਅਤੇ ਇਥੋਂ ਦੀ ਸਭਿਅਤਾ ਤੇ ਅਸਰ ਅੰਦਾਜ਼ ਹੋਇਆ। ਕਿਹਾ ਜਾਂਦਾ ਹੈ ਕਿ ਸਤਵੀਂ ਸਦੀ ਵਿਚ ਹਰਸ਼ਵਰਧਨ ਸਮੇਂ ਤਲਵੰਡੀ ਸਾਬੋ ਇੱਕ ਸੁੰਦਰ ਵਪਾਰਕ ਸ਼ਹਿਰ ਸੀ ਅਤੇ ਪੁਰਿੰਦਰੀ ਦੇ ਨਾਮ ਨਾਲ, ਉਪ ਰਾਜਧਾਨੀ ਵਜੋਂ ਜਾਣਿਆ ਜਾਂਦਾ ਹੈ।

ਸੱਤਵੀਂ ਸਦੀ ਤੋਂ ਲੈ ਕੇ ਜਦੋਂ ਜੱਟਾਂ ਤੇ ਗੁਜਰਾਂ ਵਿਚੋਂ ਅਗਨੀ ਕੁਲ ਜਾਤੀ ਦੇ ਤੌਰ ਤੇ ਰਾਜਪੂਤ ਕੌਮ ਦਾ ਵਿਕਾਸ ਹੋਇਆ ਤਾਂ ਮੁੱਖ ਤੌਰ 'ਤੇ ਰਾਜਪੂਤ ਚਾਰ ਪ੍ਰਮੁੱਖ ਜਾਤੀਆਂ ਪਰਮਾਰ ਜਾਂ ਪਰਿਹਾਰ, ਵਰਿਆਹ, ਭੱਟੀ ਤੇ ਚੌਹਾਨ ਦੇ ਰੂਪ ਵਿਚ ਦ੍ਰਿਸ਼ਟਮਾਨ ਹੋਏ। ਤਕਰੀਬਨ ਉਸ ਕੁ ਸਮੇਂ ਹੀ ਇਸਲਾਮ ਦੇ ਪ੍ਰਭਾਵ ਹੇਠ ਇਸ ਖਿਤੇ ਦੀ ਸਭਿਅਤਾ ਤੇ ਸਭਿਆਚਾਰ ਨੂੰ ਉਦੋਂ ਦੀਆਂ ਨਵੀਆਂ ਪ੍ਰਸਥਿਤੀਆਂ ਤੇ ਮੁਸ਼ਕਲਾਂ ਦਰਪੇਸ਼ ਆਈਆਂ। ਫਿਰ ਇਹ ਸਮਾਂ ਨੌਂਵੀਂ ਤੇ ਦਸਵੀਂ ਸਦੀ ਵਿਚ ਬਠਿੰਡੇ ਦੇ ਵਰਿਆਹ ਰਾਜਪੂਤਾਂ ਦੇ ਪਾਲ ਖਾਨਦਾਨ ਦੇ ਰਾਜਪੂਤਾਂ ਅਨੰਦਪਾਲ, ਜੈਪਾਲ ਦਾ ਸਮਕਾਲੀ ਬਣਦਾ ਹੈ। ਦੂਜੇ ਪਾਸੇ ਮਹਿਮੂਦ ਗਜ਼ਨਵੀ ਦੇ ਰਾਜਸਥਾਨ ਵਲੋਂ ਜੈਸਲਮੇਰ ਦੇ ਰਸਤੇ ਭਾਰਤ ਤੇ ਕੀਤੇ ਹਮਲਿਆਂ ਦਾ ਸਮਾਂ ਸ਼ੁਰੂ ਹੁੰਦਾ ਹੈ। ਇਤਿਹਾਸ ਇਸ ਸਮੇਂ ਨੂੰ 1001 ਈਸਵੀ ਤੋਂ 1025 ਈਸਵੀ ਦੇ ਘਟਨਾਕਰਮ ਵਜੋਂ ਬਿਆਨਦਾ ਹੈ। ਉਪਰੰਤ ਜੈਸਲਮੇਰ ਦੇ ਬਾਨੀ ਰਾਵਲ ਜੈਸਲ ਦਾ ਸਮਾਂ 12 ਵੀਂ ਸਦੀ ਦੇ ਦੂਸਰੇ ਅੱਧ ਤੋਂ ਸ਼ੁਰੂ ਹੁੰਦਾ ਹੈ ਅਤੇ ਅੱਗੇ ਇਹ ਸਮਾਂ ਭਾਰਤ ਦੇ ਨਰੇਸ਼ ਪ੍ਰਿਥਵੀ ਰਾਜ ਚੌਹਾਨ ਦਾ ਹਾਣੀ ਬਣਦਾ ਹੈ ਜਦੋਂ ਕਿ 1192 ਈਸਵੀ ਵਿੱਚ ਮੁਹੰਮਦ ਗੌਰੀ ਨੇ ਦਿੱਲੀ ਨੂੰ ਜਿੱਤਿਆ। ਫਿਰ ਮੁਹੰਮਦ ਗੌਰੀ ਤੋਂ ਬਾਦ 1206 ਈਸਵੀ ਤੋਂ 1526 ਸਮੇਂ ਕਾਲ ਦੌਰਾਨ ਦਾਸ ਵੰਸ਼ ਦੇ ਪ੍ਰਸਿਧੀ ਪ੍ਰਾਪਤ ਮਹਾਰਾਜਾ ਅਲਤਮਸ਼, ਕੁਤਬਦੀਨ ਐਬਕ, ਰਜ਼ੀਆ ਸੁਲਤਾਨਾ ਤੇ ਗਿਆਸੁਦੀਨ ਬਲਬਨ ਆਦਿ ਹੋਏ। ਇਨ੍ਹਾਂ ਦਾਸ ਵੰਸ਼ ਦੇ ਰਾਜ ਭਾਗ ਦਾ ਸਮਾਂ ਸੰਨ 1205 ਤੋਂ ਤਕਰੀਬਨ 1290 ਤੱਕ ਦਾ ਹੈ। ਉਸ ਤੋਂ ਬਾਅਦ ਖਿਲਜੀ ਵੰਸ਼ ਨੇ ਭਾਰਤ 'ਤੇ ਰਾਜ ਕੀਤਾ। ਜਿਨ੍ਹਾਂ ਵਿਚੋਂ ਬਹੁਤ ਪ੍ਰਸਿੱਧ ਬਾਦਸ਼ਾਹ ਅਲਾਉਦੀਨ ਖਿਲਜੀ ਹੋਇਆ ਹੈ। ਖਿਲਜੀ ਵੰਸ਼ ਦਾ ਸਮਾਂ ਤਕਰੀਬਨ 1320 ਈ: ਤੱਕ ਦਾ ਹੈ। ਫੇਰ 14ਵੀਂ ਸਦੀ ਦੇ ਅੰਤ ਤੱਕ ਤੁਗਲਕਾਂ ਦਾ ਰਾਜ ਰਿਹਾ। ਜਿਨ੍ਹਾਂ ਵਿਚੋਂ ਮਸ਼ਹੂਰ ਬਾਦਸ਼ਾਹ ਗਿਆਸੂਦੀਨ ਤੁਗਲਕ, ਫਿਰੋਜ਼ ਤੁਗਲਕ ਤੇ



*Original with:*
Kulbir Singh Sidhu IAS Mohali
*Digitized by:*
Panjab Digital Library

ਪੜ੍ਹਿਆ-ਲਿਖਿਆ ਮੂਰਖ ਬਾਦਸ਼ਾਹ ਕਹਾਉਣ ਵਾਲਾ ਮੁਹੰਮਦ ਤੁਗਲਕ ਹੋਇਆ ਹੈ। ਇਸਦੇ ਦਰਮਿਆਨ ਤਕਰੀਬਨ 50 ਕੁ ਸਾਲ ਭਾਵ 1450 ਤੱਕ ਸਈਅਦ ਵੰਸ਼ ਦਾ ਰਾਜ ਰਿਹਾ। ਇਸ ਵੰਸ਼ ਵਿਚੋਂ ਕੋਈ ਬਹੁਤ ਨਾਮੀ ਜਾਂ ਪ੍ਰਸਿੱਧੀ ਪ੍ਰਾਪਤ ਬਾਦਸ਼ਾਹ ਨਹੀਂ ਹੋਏ। ਸਗੋਂ ਤੈਮੂਰ ਲੰਗ ਦੇ 14ਵੀਂ ਸਦੀ ਦੇ ਅਖੀਰਲੇ ਸਾਲਾਂ ਵਿਚ ਭਾਰਤ ਦੇ ਦੋ ਮਹਾਂ ਵਿਨਾਸ਼ਕਾਰੀ ਹਮਲਿਆਂ ਨੇ ਇਨ੍ਹਾਂ ਨੂੰ ਕਦੇ ਸੰਭਲਣ ਹੀ ਨਹੀਂ ਦਿੱਤਾ। ਸਈਅਦਾਂ ਤੋਂ ਬਾਅਦ ਲੋਧੀ ਵੰਸ਼ ਨੇ ਤਕਰੀਬਨ ਸੰਨ 1450 ਤੋਂ 1526 ਤੱਕ ਰਾਜ ਕੀਤਾ। ਸੰਨ 1526 ਦੀ ਪਾਣੀਪਤ ਦੀ ਜਗਤ ਪ੍ਰਸਿੱਧ ਲੜਾਈ ਬਾਬਰ ਤੇ ਇਬਰਾਹੀਮ ਲੋਧੀ ਦੇ ਦਰਮਿਆਨ ਹੋਈ। ਜਿਸਨੇ ਕਿ ਲੋਧੀ ਵੰਸ਼ ਦਾ ਅੰਤ ਕੀਤਾ ਅਤੇ 1857 ਦੇ ਗਦਰ ਤੱਕ ਬਹਾਦਰਸ਼ਾਹ ਜ਼ਫ਼ਰ ਤੱਕ ਮੁਗਲ ਸਾਮਰਾਜ ਦਾ ਬੋਲਬਾਲਾ ਰਿਹਾ। ਉਸ ਤੋਂ ਬਾਅਦ ਹਿੰਦੋਸਤਾਨ ਵਿਚ ਪੂਰਨ ਤੌਰ 'ਤੇ ਅੰਗਰੇਜ਼ ਸਾਮਰਾਜ ਛਾ ਗਿਆ। ਬੇਸ਼ੱਕ ਫਰਾਂਸੀਸਿਆਂ ਤੇ ਪੁਰਤਗਾਲੀਆਂ ਨੇ ਭਾਰਤ ਵਿਚ ਸਾਮਰਾਜ ਸਥਾਪਿਤ ਕਰਨ ਦੀ ਕੋਸ਼ਿਸ਼ ਕੀਤਾ। ਇਤਿਹਾਸਕ ਪ੍ਰਸੰਗ ਵਿਚ ਦੱਸਣਾ ਜ਼ਰੂਰੀ ਹੈ ਕਿ ਪੰਜਾਬ ਦੇ ਰਸਤੇ ਹਮਲੇ 18ਵੀਂ ਸਦੀ ਵਿਚ ਤਕਰੀਬਨ 1739 ਤੋਂ ਲੈ ਕੇ 1767 ਤੱਕ ਨਾਦਰਸ਼ਾਹ ਤੇ ਅਬਦਾਲੀ ਨੇ ਵੀ ਕੀਤੇ। ਉਨ੍ਹਾਂ ਨੇ ਖੁਦ ਆਪ ਤੇ ਉਨ੍ਹਾਂ ਦੇ ਸੂਬੇਦਾਰਾਂ ਨੇ ਵੀ ਪੰਜਾਬ ਦੇ ਲੋਕਾਂ 'ਤੇ ਕਹਿਰ ਢਾਏ। ਸਿਤਮ ਇਹ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਉਨ੍ਹਾਂ ਦੇ ਸਪੂਤ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਅਦ ਪੰਜਾਬੀਆਂ ਲਈ ਖਾਸ ਤੌਰ 'ਤੇ ਸਿੱਖਾਂ ਲਈ ਇਹ ਸਮਾਂ ਅੰਧਕਾਰਮਈ ਰਿਹਾ। ਪਰ ਪੰਜਾਬੀ ਜਿਥੇ ਜਰਵਾਣਿਆਂ ਦੇ ਤੌਰ 'ਤੇ ਸਾਰੇ ਜ਼ੁਲਮ ਸਹਿ ਗਏ। ਉਥੇ ਹੀ ਉਨ੍ਹਾਂ ਨੇ ਸੰਸਕ੍ਰਿਤੀ ਤੇ ਸਭਿਆਚਾਰ ਦੇ ਪੱਖੋਂ ਧਾੜਵੀਆਂ ਤੋਂ ਵੀ ਬਹੁਤ ਕੁਝ ਜੀਵਨ ਜਾਚ ਵਜੋਂ ਗ੍ਰਹਿਣ ਕੀਤਾ।

ਹੁਣ ਅਸੀਂ ਸੁਭਾਗੇ ਹਾਂ ਕਿ ਅਸੀਂ ਅਜ਼ਾਦ ਫਿਜ਼ਾ ਵਿਚ ਵਿਚਰ ਰਹੇ ਹਾਂ। ਇਸ ਸਾਰੇ ਪਲਾਇਨ ਦੇ ਘਟਨਾਕ੍ਰਮ ਨੂੰ ਕਿਤੇ ਸਿੱਧੇ ਰੂਪ ਵਿਚ ਅਤੇ ਕਿਤੇ ਸਮੇਂ ਅਤੇ ਕਿਤੇ ਪ੍ਰਿਧੀ ਦੇ ਫੈਲਾਅ ਦੇ ਪੱਖੋਂ ਥੁੜ ਹੋਣ ਦੀ ਮਜ਼ਬੂਰੀ ਕਰਕੇ ਸਿਰਫ ਸੰਕੇਤ ਮਾਤਰ ਹੀ ਦੱਸਿਆ ਜਾ ਸਕਿਆ ਹੈ।

ਅਕਾਦਮਿਕ ਪੱਧਰ ਤੋਂ ਅੱਗੇ ਭੂਗੋਲਿਕ ਧਰਾਤਲ ਪੱਧਰ ਤੇ ਤਾਂ ਗੱਲ ਇੰਨੀ ਹੀ ਬਣਦੀ ਹੈ ਕਿ ਭਾਰਤ ਵਿਚ ਵੇਦਾਂ ਦੀ ਰਚਨਾ ਤੋਂ ਪਹਿਲਾਂ ਭਾਰਤੀ ਸਭਿਅਤਾ ਦਰਿਆ ਸਰਸਵਤੀ ਤੋਂ ਪੱਛਮ ਵਲ ਨੂੰ ਵਧੀ ਤੇ ਸੰਨ 1043 ਦੇ ਕਰੀਬ ਜਦੋਂ ਸਰਸਵਤੀ ਦੀਆਂ ਮੁੱਖ ਸ਼ਾਖਾਵਾਂ ਘੱਗਰ ਤੇ ਸਤਲੁਜ ਨੇ ਪੂਰਨ ਤੌਰ ਆਪਣੇ ਰੁੱਖ ਮੋੜ ਕੇ ਸਰਸਵਤੀ ਨੂੰ ਅਲਵਿਦਾ ਆਖੀ ਤਾਂ ਸਰਸਵਤੀ ਜੈਸਲਮੇਰ ਦੇ ਖੇਤਰ ਵਿੱਚ ਸਦੀਆਂ ਤੋਂ ਅਲੋਪ ਹੁੰਦੀ ਹੁੰਦੀ ਬਿਲਕੁਲ ਹੀ ਅਲੋਪ ਹੋ ਗਈ। ਫਿਰ ਇਹ ਸਭਿਅਤਾ ਮੁੱਖ ਤੌਰ ਤੇ ਉਸ ਵੇਲੇ ਦੇ ਪੰਜਾਬ ਦੇ ਖੇਤਰ ਵੱਲ ਵਾਪਿਸ ਮੁੜੀ। ਇੱਥੇ ਦੱਸਣਾ ਯੋਗ ਹੋਵੇਗਾ ਕਿ ਸ਼੍ਰੀ ਕਿਸ਼ਨ ਜੀ ਤੋਂ ਬਾਅਦ ਮਥਰਾ ਦੁਆਰਕਾ ਤੋਂ ਯਾਦਵ ਵੰਸ਼ ਸਿਆਲਕੋਟ



*Original with:*
Kulbir Singh Sidhu IAS Mohali
*Digitized by:*
Panjab Digital Library

ਦੇ ਰਾਹ ਅਫਗਾਨਿਸਤਾਨ ਗਿਆ ਅਤੇ ਸਲਵਾਨ ਅਰਥਾਤ ਰਾਜੇ ਸ਼ਾਲੀਵਾਨ ਦੇ ਪਿਤਾ ਮਹਾਰਾਜਾ ਦੁਸਾਂਝ, ਅਫਗਾਨਿਸਤਾਨ ਦੇ ਮੁਸਲਮਾਨ ਰਾਜੇ ਨਾਲ ਲੜਾਈ ਤੋਂ ਪਹਿਲਾਂ ਸਲਵਾਨ ਨੂੰ ਆਦੇਸ਼ ਦਿੱਤਾ ਕਿ ਉਹ ਹੁਣ ਪੰਜਾਬ ਵਿੱਚ ਜਾ ਕੇ ਫੇਰ ਸਿਆਲਕੋਟ ਅਬਾਦ ਕਰੇ। ਸਲਵਾਨ ਦੇ ਚੌਦਾਂ ਪ੍ਰਾਕਰਮੀ ਪੁੱਤਰਾਂ ਵਿਚੋਂ ਤੇਜਸਵੀ ਪੂਰਨ ਭਗਤ ਵੀ, ਰਾਜੇ ਸਲਵਾਨ ਦਾ ਇੱਕ ਪੁੱਤਰ ਸੀ। ਫੇਰ ਕਦੇ ਜੱਟਾਂ ਤੇ ਗੁੱਜਰਾਂ ਤੋਂ ਰਾਜਪੂਤ ਬਣੇ ਅਤੇ ਜਾਤੀਵਾਦ ਦੇ ਪ੍ਰਭਾਵ ਹੇਠ ਰਾਜਪੂਤ ਅਗਨੀ ਕੁਲ ਹੋ ਕੇ ਸਵਰਨ ਜਾਤੀ ਹੋ ਗਏ ਅਤੇ ਜੱਟ ਤੇ ਗੁੱਜਰ ਗਰੀਬ ਹੋ ਕੇ ਉਨ੍ਹਾਂ ਤੋਂ ਨੀਵੇਂ ਹੋ ਗਏ। ਇਸ ਚੜ੍ਹਾਅ-ਉਤਰਾਅ ਦੀ ਇਤਿਹਾਸ ਪ੍ਰਤੱਖ ਤੌਰ ਤੇ ਸ਼ਾਹਦੀ ਭਰਦਾ ਹੈ। ਇਸ ਤਰ੍ਹਾਂ ਸਰਸਵਤੀ ਦੇ ਅਲੋਪ ਹੋਣ ਨਾਲ ਹਾਂਸੀ, ਹਿਸਾਰ ਤੇ ਬਠਿੰਡੇ ਦੇ ਇਲਾਕੇ ਵਿਚ ਦਰਿਆ ਘੱਗਰ ਅਤੇ ਸਤਲੁਜ ਦੇ ਪਾਣੀਆਂ ਨਾਲ ਸੈਲਾਬ ਦੇ ਖੇਤਰ ਵਿਚ ਖੇਤੀਬਾੜੀ ਲਈ ਉੱਤਮ ਜ਼ਮੀਨਾਂ ਤੇ ਪਸ਼ੂਆਂ ਲਈ ਚਰਾਂਦਾ ਦੀ ਭਾਲ ਅਤੇ ਧਾੜਵੀਆਂ ਦੇ ਹਮਲਿਆਂ ਤੋਂ ਇਲਾਵਾ ਆਪਸੀ ਲੜਾਈਆਂ ਸਦਕਾ ਜੋ ਚੱਕਰ ਸਰਸਵਤੀ ਤੋਂ ਸਤਲੁਜ ਤੱਕ ਚੱਲਿਆ। ਇਸ ਨੇ ਕਦੇ ਸਦੀਆਂ ਪਹਿਲਾਂ ਚੱਲੇ ਐਮੂ ਉਰਫ ਔਕਸਿਸ ਦਰਿਆ ਤੱਕ ਚਲੇ ਪਲਾਇਨ ਚੱਕਰ ਨੂੰ ਫਿਰ ਵਾਪਿਸ ਸਰਸਵਤੀ ਦੇ ਲੁਪਤ ਹੋ ਚੁੱਕੇ ਮਾਰਗ ਰਾਹੀਂ ਵਾਪਿਸ ਘੱਗਰ ਤੇ ਸਤਲੁਜ ਦੇ ਖੇਤਰਾਂ ਵਿਚ ਲਿਆ ਮੁਕਾਇਆ। ਇਸ ਤਰ੍ਹਾਂ ਇੱਕ ਸਮੇਂ ਦਾ ਭਾਵ ਯਦੂਵੰਸ਼ੀਆਂ ਤੋਂ ਲੈ ਕੇ ਮਾਲਵੇ ਵਿੱਚ ਸਿੱਧੂ-ਬਰਾੜਾਂ ਦੇ ਖਾਨਾਬਦੋਸ਼ੀ ਤੋਂ ਸ਼ੁਰੂ ਹੋਏ ਹਾਲਾਤਾਂ ਦਾ 18ਵੀਂ ਸਦੀ ਤੱਕ ਰਾਜ ਭਾਗਾਂ ਵਿੱਚ ਤਬਦੀਲ ਹੋ ਕੇ ਬਾਬਾ ਫੂਲ ਦੇ ਨਾਮਵਰ ਫਰਜ਼ੰਦ ਬਾਬਾ ਆਲ੍ਹਾ ਸਿੰਘ ਦੇ ਪ੍ਰਾਕਰਮ ਤੇ ਤੱਪ ਤੇਜ ਦਾ ਰਿਹਾ। ਉੱਧਰ ਪੰਜਾਬ ਵਿੱਚ ਗੁਰੂ ਗੋਬਿੰਦ ਸਿੰਘ ਜੀ ਵਲੋਂ ਕੀਤੇ ਗਏ ਸਰਬੰਸਦਾਨ ਤੋਂ ਸ਼ੁਰੂ ਹੋ ਕੇ ਬੰਦਾ ਬਹਾਦਰ ਦੀ ਜਿੱਤ-ਹਾਰ ਤੇ ਅੰਤ, ਸਬਰ ਸਿੱਦਕ ਦੀ ਲਾਸਾਨੀ ਜਿੱਤ ਤੋਂ ਬਾਅਦ ਕੌਮ ਤੇ ਝੁੱਲੇ ਅਕਹਿ ਤੇ ਅਸਹਿ ਕਸ਼ਟਾਂ ਦੇ ਝੱਖੜਾਂ ਅਤੇ ਘੱਲੂਘਾਰਿਆਂ, ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਰਾਹੀਂ ਬਾਬਾ ਦੀਪ ਸਿੰਘ ਜੀ ਸ਼ਹੀਦ ਤੋਂ ਚਲ ਸੋ ਚਲ ਸੁੱਖਾ ਸਿੰਘ, ਮਹਿਤਾਬ ਸਿੰਘ, ਬੋਤਾ ਸਿੰਘ ਆਦਿ ਅਣਗਿਣਤ ਸ਼ਹੀਦ ਸਿੰਘਾਂ-ਸਿੰਘਣੀਆਂ ਤੋਂ ਅੱਗੇ ਨਵਾਬ ਕਪੂਰ ਸਿੰਘ, ਜੱਸਾ ਸਿੰਘ ਆਹਲੂਵਾਲੀਆ, ਜੱਸਾ ਸਿੰਘ ਰਾਮਗੜ੍ਹੀਆ, ਜਥੇਦਾਰ ਬਘੇਲ ਸਿੰਘ ਦੇ ਬਰਾਸਤਾ ਮਹਾਰਾਜਾ ਰਣਜੀਤ ਸਿੰਘ ਸ਼ੇਰਿ-ਪੰਜਾਬ ਤੱਕ ਮੁੱਕਦਾ ਹੈ। ਉਦੋਂ ਤੱਕ ਪੰਜਾਬ ਵਿਚ ਪੰਜਾਬੀ ਸਭਿਅਤਾ ਤੇ ਸਭਿਆਚਾਰ ਦੀ ਚੜ੍ਹਤ ਦੀ ਝੰਡੀ ਰਹੀ ਤੇ ਪੰਜਾਬ ਰਾਜ ਦਾ ਬੋਲਬਾਲਾ ਰਿਹਾ।

ਇਸ ਤਰ੍ਹਾਂ ਕੋਈ ਘਟਨਾਕ੍ਰਮ ਮੁਕਦਾ ਹੈ। ਨਵਾਂ ਘਟਨਾਕ੍ਰਮ ਜਨਮ ਲੈਂਦਾ ਹੈ। ਪਰ ਸਮਾਂ ਆਪਣੀ ਅਨੰਤ ਚਾਲ ਤੁਰਿਆ ਰਹਿੰਦਾ ਹੈ। ਇਸ ਅਨੁਸਾਰ ਇਸ ਸੰਸਾਰ ਵਿੱਚ ਅੱਜ ਵੀ ਅਜੋਕੀ ਪੰਜਾਬੀ ਸੰਸਕ੍ਰਿਤੀ ਤੇ ਸਭਿਆਚਾਰ ਦਾ ਪ੍ਰਵਾਹ ਨਿਰੰਤਰ



*Original with:*
Kulbir Singh Sidhu IAS Mohali
*Digitized by:*
Panjab Digital Library

ਜਾਰੀ ਹੈ। ਇਸ ਦੇ ਨਾਲ ਹੀ ਇਤਿਹਾਸ ਦੀ ਕਲਮ ਵੀ ਮਤਵਾਤਰ ਗਿੜਦੀ ਜਾ ਰਹੀ ਹੈ। ਅੱਜ ਅਸੀਂ ਇਸ ਖੇਲ ਵਿਚ ਹਾਂ, ਕੱਲ੍ਹ ਨਹੀਂ ਹੋਵਾਂਗੇ, ਪਰਸੋਂ ਫਿਰ ਹੋਵਾਂਗੇ। "ਕੱਲ ਇਸ ਖੇਲ ਮੇਂ ਹਮ ਹੋਂ ਨ ਹੋਂ, ਗਰਦਿਸ਼ ਮੇਂ ਤਾਰੇ ਰਹੇਂਗੇ ਸਦਾ" ਅਤੇ "ਯੇ ਦੁਨੀਆਂ ਕੇ ਮੇਲੇ ਕਭੀ ਕਮ ਨ ਹੋਂਗੇ" ਦੇ ਮਸੱਲਸਲ ਨਿਰੰਤਰਤਾ ਦੇ ਨਿਯਮ ਅਧੀਨ ਸੰਸਾਰ ਨੇ ਕਾਇਮ ਰਹਿਣਾ ਹੈ ਅਤੇ ਦੁਨੀਆਂ ਨੇ ਚਲਦੇ ਰਹਿਣਾ ਹੈ। ਇਹ ਕੌਮਾਂ ਦੀ ਨੇਕ ਹਸਤੀ ਅਤੇ ਸਭਿਆਚਾਰਕ ਸ਼ਕਤੀ ਤੇ ਮੁਨੱਸਰ ਕਰਦਾ ਹੈ ਕਿ ਉਹ ਕਿੰਨੀ ਦੇਰ ਸਫਾ ਹਸਤੀ ਤੇ ਰਹਿੰਦੀਆਂ ਹਨ। ਸਾਨੂੰ ਮਾਣ ਹੈ ਕਿ ਸਾਡੇ ਇਤਿਹਾਸ ਦੇ ਲੰਮੇ ਤੇ ਦੁੱਖਦਾਈ ਸਮਿਆਂ ਦੇ ਬਾਵਜੂਦ ਵੀ ਜਿਥੇ ਭਾਰਤ ਦੀ ਸਭਿਅਤਾ ਤੇ ਸੰਸਕ੍ਰਿਤੀ ਕਾਇਮ ਰਹੀ ਹੈ। ਉੱਥੇ ਪੰਜਾਬ ਅਤੇ ਪੰਜਾਬੀਅਤ ਵੀ ਆਪਣੀ ਘਾਲ ਕਮਾਈ ਇੱਜ਼ਤ-ਆਬਰੂ ਤੇ ਖ਼ੁਦਦਾਰੀ ਸਦਕਾ ਸੰਸਾਰ ਭਰ ਵਿੱਚ ਰੌਸ਼ਨ ਮਿਸਾਲ ਹੈ। ਅਲਾਮਾ ਇਕਬਾਲ ਦੇ ਸ਼ਬਦਾਂ ਵਿਚ ਮੈਂ ਇਸ ਸੱਚਾਈ ਨੂੰ ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਇਸ ਤਰ੍ਹਾਂ ਬਿਆਨ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ, "ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਜਹਾਨ ਸੇ, ਸਦੀਉਂ ਰਹਾ ਹੈ ਦੁਸ਼ਮਨ ਦੌਰੇ ਜ਼ਮਾਨਾ ਹਮਾਰਾ॥"

ਜੈਸਲਮੇਰ ਦੇ ਰਾਣਾ ਜੈਸਲ ਦੇ ਮਹਿਲਾਂ ਤੋਂ ਲੈ ਕੇ ਰਾਣਾ ਪ੍ਰਤਾਪ ਦੀ ਹਲਦੀਘਾਟੀ ਤੇ ਅੰਤਮ ਸਥੱਲੀ ਚਾਵੰਡ ਤੇ ਉਨ੍ਹਾਂ ਦੇ ਪਰਮ ਮਿੱਤਰ ਭੀਲਾਂ ਦੀ ਧਰਤੀ ਗੋਗੰਡਾ ਵਿਖੇ ਭੀਮਾ ਸ਼ਾਹ ਵਲੋਂ ਕੀਤੀ ਮੱਦਦ ਦੀਆਂ, ਇਤਿਹਾਸਕ ਪੈੜਾਂ ਦੇਖਦਾ ਹੋਇਆ ਜੈਸਲਮੇਰ, ਬੀਕਾਨੇਰ, ਸ਼ੇਖਾਵਤੀ ਦੇ ਇਲਾਕੇ ਝੁਨਝੁਨੂੰ, ਚੁਰੂ, ਸੀਕਰ ਤੇ ਫਿਰ ਅਜਮੇਰ ਸ਼ਰੀਫ, ਜੈਪੁਰ, ਜੋਧਪੁਰ, ਹਨੂੰਮਾਨਗੜ੍ਹ ਭਾਵ ਪ੍ਰਾਚੀਨ ਭੱਟਨੇਰ ਅਤੇ ਮੇਰੇ ਬਚਪਨ ਦੀ ਕਰਮ ਭੂਮੀ ਬਠਿੰਡਾ ਭਾਵ ਭੱਟੀਆਣਾ ਤੱਕ ਬਜ਼ੁਰਗਾਂ ਵਲੋਂ ਸਮੇਂ ਦੀ ਹਿੱਕ ਤੇ ਪਾਈਆਂ ਪੈੜਾਂ ਦੀ ਸ਼ਨਾਖਤ ਤੇ ਲੁਪਤ ਹੋਈ ਸਰਸਵਤੀ ਨਦੀ ਦੇ ਵਹਿਣਾ ਦੀ ਨਿਸ਼ਾਨਦੇਹੀ ਕਰਨ ਦੀ ਕੋਸ਼ਿਸ਼ ਕਰਦਾ ਰਿਹਾ ਹਾਂ। ਜਿਹੜੀ ਕੋਈ ਕਸਰ ਬਾਕੀ ਰਹਿ ਗਈ ਲਗਦੀ ਸੀ ਉਹ ਹੁਣ ਰਾਜਸਥਾਨ ਦੇ ਜ਼ਿਲ੍ਹੇ ਝੁਨਝੁਨੂੰ ਵਿਖੇ ਬਤੌਰ ਇਲੈਕਸ਼ਨ ਆਬਜ਼ਰਵਰ ਦੀ ਡਿਊਟੀ ਸਮੇਂ ਅੱਲਾ ਦੇ ਨਿਵਾਜੇ ਬੰਦੇ ਮਹਿਬੂਬੇ ਇਲਾਹੀ ਖਵਾਜਾ



ਅਜਮੇਰ ਸ਼ਰੀਫ





ਸਾਲ੍ਹਾਸਰ ਦਾ ਮੰਦਰ



Original with:
Kulbir Singh Sidhu IAS Mohali
Digitized by:
Panjab Digital Library

ਮੋਇਨੁਦੀਨ ਚਿਸ਼ਤੀ ਦੀ ਦਰਗਾਹ ਅਜਮੇਰ ਸ਼ਰੀਫ ਤੋਂ ਲੈ ਕੇ ਸ੍ਰੀ ਹਨੂੰਮਾਨ ਜੀ ਦੇ ਕਿਰਸਾਣੀ ਰੂਪ ਵਿੱਚ ਵਿਚਰਣ ਦੀ ਸ਼ਾਹਦੀ ਭਰਦੀ ਸਾਲ੍ਹਾਸਰ ਦੀ ਧਰਤੀ ਤੱਕ ਯਾਤਰਾ ਸਬੰਧੀ ਬਜ਼ੁਰਗਾਂ ਦੇ ਉਸ ਮੱਧ ਕਾਲੀਨ ਪਲਾਇਨ ਦੀ ਯਾਦ ਨੂੰ ਮਨ ਵਿੱਚ ਵਸਾਉਂਦਾ ਹੋਇਆ, ਆਪ ਸਭ ਨਾਲ ਇਹ ਜਾਣਕਾਰੀ ਅੱਜ ਦੇ ਸਮਾਜ ਦੇ ਆਪਣੇ ਸਮਕਾਲੀ ਭਾਈਚਾਰੇ ਨਾਲ ਸਾਂਝੀ ਕਰਨ ਦੀ ਖੁਸ਼ੀ ਲੈ ਰਿਹਾ ਹਾਂ।

ਬਾਬਾ ਵਾਰਸ ਸ਼ਾਹ ਦੇ ਕਲਾਮ ਅਨੁਸਾਰ "ਬੁਝੀ ਇਸ਼ਕ ਦੀ ਅੱਗ ਨੂੰ ਵਾ ਲੱਗੀ/ਸਮਾਂ ਆਇਆ ਸੂ ਸ਼ੌਕ ਜਗਾਵਣੇ ਦਾ/ਬਾਲ ਨਾਥ ਦੇ ਟਿੱਲੇ ਦਾ ਰਾਹ ਫੜਿਆ/ਮਤਾ ਜਾਗਿਆ ਕੰਨ ਪੜਾਵਣੇ ਦਾ"। ਮੇਰੀ ਜਨਮ ਜਨਮਾਂਤਰਾਂ ਦੀ ਦੱਬੀ ਪ੍ਰੇਮ ਚੰਗਿਆੜੀ ਨੂੰ ਪ੍ਰਜਵੱਲਤ ਹੋਣ ਦਾ ਅਵਸਰ ਹਾਸਲ ਹੋਇਆ।

ਪੀਊ ਦਾਦੇ ਦਾ ਖੋਲਿ ਡਿਠਾ ਖਜ਼ਾਨਾ/ਤਾਂ ਮੇਰੇ ਮਨਿ ਭਇਆ ਨਧਾਨਾ/ਰਤਨ ਲਾਲ ਜਾ ਕਾ ਕਛੂ ਨਾ ਮੋਲ/ਭਰੇ ਭੰਡਾਰ ਅਖੂਟ ਅਤੋਲ। ਸਤਿਗੁਰਾਂ ਦੇ ਉਪਰੋਕਤ ਫੁਰਮਾਨ ਅਨੁਸਾਰ ਪਿਉ ਦਾਦੇ ਦੇ ਸੰਚਿਤ ਕੀਤੇ ਖਜ਼ਾਨਿਆਂ ਦੀ ਪ੍ਰਾਪਤੀ ਦੀਆਂ ਅਥਾਹ ਖੁਸ਼ੀਆਂ ਦੇ ਬੂਹੇ ਖੋਲ੍ਹ ਦੇਂਦੀ ਹੈ ਜਿਨ੍ਹਾਂ ਦੀ ਕੀਮਤ ਹੀਰੇ ਜਵਾਹਰਾਤ ਤੋਂ ਕਿਤੇ ਵਧੇਰੇ ਹੈ। ਉਹ ਨਾ ਮੁੱਕਣ ਵਾਲੇ ਅਤੁੱਟ ਭੰਡਾਰ ਹਨ। ਅੰਤਰੀਵ ਪ੍ਰਸੰਨਤਾ ਤੇ ਦਿਲੀ ਸਕੂਨ ਹਾਸਲ ਕਰਨ ਲਈ ਵਡੇਰਿਆਂ ਦਾ ਜ਼ਿਕਰ ਕਰਨਾ ਜ਼ਰੂਰੀ ਹੁੰਦਾ ਹੈ।

ਬਾਬਾਣੀਆਂ ਕਹਾਣੀਆਂ ਪੁੱਤ ਸਪੁੱਤ ਕਰੇਣ ਅਨੁਸਾਰ ਬੀਤੇ ਸਮੇਂ ਦੀਆਂ ਮਿੱਠੀਆਂ ਯਾਦਾਂ ਨੂੰ ਤਾਜ਼ਾ ਕਰਨ ਤੇ ਚਿਤਰਨ ਲਈ ਡਾਕਟਰ ਇਕਬਾਲ ਬਿਹਬਲ ਹੋ ਕੇ ਬੋਲਦੇ ਹਨ:

ਦੌੜ ਪੀਛੇ ਕੋ ਐ ਗਰਦਸ਼ੇ ਅਯਾਮ ਤੂ/ਫਿਰ ਦਿਖਾ ਵੁਹੀ ਸੁਭਾ ਓ ਸ਼ਾਮ ਤੂ।

ਇਸ ਪ੍ਰਥਾਇ ਜਿੱਥੇ ਦੁਨਿਆਵੀ ਸਫਰ ਦੀ ਇਹ ਕਹਾਣੀ ਇੱਕ ਪਾਸੇ ਦੁਨੀਆਂਦਾਰੀ ਦੇ ਪੱਧਰ ਤੇ ਵਿਆਪਕ ਕੁੱਲੀ-ਗੁੱਲੀ-ਜੁੱਲੀ ਜਾਂ ਜ਼ਿੰਦਗੀ ਦੇ ਲੂਣ-ਤੇਲ-ਲੱਕੜੀਆਂ ਦੇ ਝਮੇਲਿਆਂ 'ਤੇ ਮੁੱਕਦੀ ਹੈ। ਦੂਜੇ ਪਾਸੇ ਇਹ ਦਾਸਤਾਨ ਮਨੁੱਖਤਾ ਦੇ ਮਾਨਵਤਾ ਤਕ ਪਹੁੰਚਣ ਦੇ ਸਫਰ ਜਾਂ ਇੱਕ ਆਦਮੀ ਤੋਂ ਇਨਸਾਨ ਹੋ ਜਾਣ ਤਕ ਦੇ ਬੁਲੰਦ ਸਫਰ ਦੀ ਲਾਸਾਨੀ ਤਹਿਰੀਕ ਬਣਦੀ ਹੈ। ਅਧਿਆਤਮਵਾਦ ਦੇ ਰਸਤੇ 'ਤੇ ਗੁਰੂਆਂ, ਪੀਰਾਂ, ਪੈਗੰਬਰਾਂ ਅਤੇ ਸ਼ਹੀਦਾਂ-ਮੁਰੀਦਾਂ ਵਲੋਂ ਸਾਨੂੰ ਜੀਵਨ ਦੇ ਗਾਡੀ ਰਾਹ ਦੀ ਸਹੀ ਨਿਸ਼ਾਨਦੇਹੀ ਅਤੇ ਸਹੀ ਸੇਧ ਦੇਣ ਲਈ ਕੀਤੀਆਂ ਕੁਰਬਾਨੀਆਂ ਮਾਨਵਤਾ ਲਈ ਸਦਾ ਹੀ ਰੌਸ਼ਨ-ਮਿਨਾਰੇ ਬਣੀਆਂ ਹਨ। ਇਸ ਲਈ ਹੀ ਤਾਂ ਕੌਮ ਦੇ ਸ਼ਹੀਦ-ਮੁਰੀਦ ਅਕਸਰ ਸਾਡੇ ਲਈ ਖੁਸ਼ੀ-ਖੁਸ਼ੀ ਕੁਰਬਾਨੀਆਂ ਦੇ ਕੇ ਇਹ ਕਹਿ ਕੇ ਇਸ ਫਾਨੀ ਜਹਾਨ ਤੋਂ ਰੁਖਸਤ ਹੋਏ "ਖੁਸ਼ ਰਹੋ ਅਹਿਲੇ ਚਮਨ; ਹਮ ਤੋ ਸਫਰ ਕਰਤੇਂ ਹੈਂ।"

ਇਹ ਮਨੁੱਖੀ ਪਲਾਇਨ ਕਿੰਨੇ ਮੁਸ਼ਕਲ ਤੇ ਕਿੱਡੇ ਬਿਖੜੇ-ਪੈਂਡੇ 'ਤੇ ਕੀ-ਕੀ



Original with:
Kulbir Singh Sidhu IAS Mohali
Digitized by:
Panjab Digital Library

ਜਫਰ ਜਾਲੇ। ਕਿੰਨੀਆਂ ਪੀੜਾਂ ਸੰਗੀੜਾਂ ਦੇ ਵਿਚੋਂ ਨਹੀਂ ਲੰਘੇ। ਹਰ ਪੀੜ੍ਹੀ ਨੂੰ ਅਗਲੀ ਪੀੜ੍ਹੀ ਦੀ ਚੜਦੀ ਕਲਾ ਤੇ ਖ਼ੁਸ਼ੀ-ਖ਼ੁਸ਼ਹਾਲੀ ਦੀ ਉਚਿਤ ਤੋਂ ਲੈ ਕੇ ਅਨੁਚਿਤ ਪੱਧਰ ਤੱਕ ਚਿੰਤਾ ਰਹੀ ਹੈ। ਮੁਕਦੀ ਗੱਲ ਕਿ ਆਉਣ ਵਾਲੀਆਂ ਪੀੜ੍ਹੀਆਂ ਦੇ ਚੰਗੇ ਭਵਿੱਖ ਲਈ ਸਾਡੇ ਨੇਕ ਵਡੇਰਿਆਂ ਨੇ ਜਿੱਥੇ ਨੇਕੀ ਛੱਡੀ ਹੈ ਉਥੇ ਸਾਡੇ ਦੁਨੀਆਂਦਾਰ ਵਡੇਰਿਆਂ ਨੇ ਬਦੀ ਦਾ ਸਹਾਰਾ ਵੀ ਲਿਆ ਹੈ। ਜਿਸ ਦੇ ਨਤੀਜੇ ਵਜੋਂ ਘਰੋਗੀ ਪੱਧਰ ਤੋਂ ਲੈ ਕੇ ਸੰਸਾਰ ਪੱਧਰ ਦੀਆਂ ਲੜਾਈਆਂ ਵੀ ਹੋਈਆਂ ਹਨ। ਪਰ ਮੁੱਢ ਕਦੀਮ ਤੋਂ ਹੁਣ ਤਕ ਨੇਕੀ ਅਤੇ ਨੇਕ ਅਮਲਾਂ ਦੀ ਹੀ ਹਮੇਸ਼ਾਂ ਜਿੱਤ ਹੋਈ ਹੈ। ਪੰਜਾਬੀ ਸਭਿਆਚਾਰ ਵਿੱਚ ਹੀ ਨਹੀਂ ਦੁਨੀਆਂ ਭਰ ਦੇ ਸਭਿਆਚਾਰ ਵਿਚ ਇਸ ਗੱਲ ਨੂੰ ਮਾਨਤਾ ਪ੍ਰਾਪਤ ਹੈ ਕਿ "ਅਮਲਾਂ ਦੇ ਹੋਣਗੇ ਨਬੇੜੇ, ਜਾਤ ਕਿਸੇ ਨੇ ਨਹੀਂ ਪੁੱਛਣੀ।" ਇਸ ਲਈ ਨੇਕ ਪੁਰਖਿਆਂ ਦੀਆਂ ਮੜੀਆਂ ਦੀਆਂ ਯਾਦਾਂ ਉਨ੍ਹਾਂ ਦੇ ਪਵਿੱਤਰ ਸਥਾਨਾਂ ਦੇ ਰੂਪ ਵਿਚ ਹਰ ਆਉਣ ਵਾਲੀ ਪੀੜ੍ਹੀ ਦੀ ਮਾਨਸਿਕਤਾ ਦਾ ਹਿੱਸਾ ਹਨ ਤੇ ਦੂਜੇ ਪਾਸੇ ਜਾਬਰਾਂ ਤੇ ਨਾਬਰਾਂ ਦੇ ਮਕਬਰਿਆਂ ਤੇ ਮੜੀਆਂ 'ਤੇ ਸ਼ਾਇਦ ਅੱਜ ਕੋਈ ਦੀਵਾ ਜਗਾਉਣ ਵਾਲਾ ਵੀ ਨਹੀਂ। ਇਸ ਬਾਰੇ ਸੁਲਤਾਨ ਬਾਹੂ ਨੇ ਕਿੰਨਾ ਸੋਹਣਾ ਕਿਹਾ ਹੈ ਕਿ "ਨਾਮ ਫਕੀਰ ਤੇਹੰਦਾ ਬਾਹੂ/ ਕਬਰ ਜਿਹੰਦੀ ਜੀਵੇ ਹੂ।"

ਆਖਿਰ ਵਿਚ ਮੁਢ ਕਦੀਮੀ ਪਲਾਇਨਾਂ ਤੋਂ ਲੈ ਕੇ ਹੁਣ ਤਕ ਦੀ ਮਨੁੱਖਤਾ ਦੇ ਪਲਾਇਨ ਰਵਾਂ-ਦਵਾਂ ਹਨ। ਹਰ ਪਲਾਇਨ ਦੇ ਪਿਛੇ ਆਪਣੀ ਹੋਂਦ ਤੇ ਤਾਕਤ ਦਰਸਾਉਣ ਤੋਂ ਲੈ ਕੇ ਰੋਟੀ-ਰੋਜ਼ੀ ਤੇ ਰੈਣ-ਬਸੇਰੇ ਦੀ ਭਾਲ ਅੱਜ ਵੀ ਅਹਿਮ ਮੁੱਦਾ ਹੈ। ਪਰ ਜਿਵੇਂ ਕਿ ਉਪਰ ਕਿਹਾ ਜਾ ਚੁੱਕਾ ਹੈ ਕਿ ਹਰ ਪੀੜ੍ਹੀ ਆਪਣੀ ਆਉਣ ਵਾਲੀ ਪੀੜ੍ਹੀ ਦੇ ਗੁਜ਼ਰ-ਬਸਰ ਤੇ ਵਸੇਬੇ ਲਈ ਮਿਹਨਤ-ਮੁਸ਼ੱਕਤ ਤੇ ਤਰੱਦਦ ਕਰਦੀ ਰਹੀ ਹੈ। ਇਸ ਲਈ ਹਰ ਅਜੋਕੀ ਪੀੜ੍ਹੀ ਤੇ ਆਉਣ ਵਾਲੀ ਪੀੜ੍ਹੀ ਨੂੰ ਆਪਣੇ ਵਡੇਰਿਆਂ ਦਾ ਅਹਿਸਾਨਮੰਦ ਹੋਣ ਬਣਦਾ ਹੈ। ਸਾਡੀਆਂ ਪਹਿਲੀਆਂ ਪੀੜ੍ਹੀਆਂ ਦੇ ਬਜ਼ੁਰਗਾਂ ਨੇ ਆਪਣੇ ਹੱਥਾਂ-ਪੈਰਾਂ ਦੇ ਛਾਲਿਆਂ ਤੇ ਅੱਟਣਾਂ ਨੂੰ ਸਾਡੇ ਵਿਕਾਸ, ਖ਼ੁਸ਼ਹਾਲੀ ਤੇ ਚੰਗੇ ਭਵਿੱਖ ਲਈ ਕਿਸੇ ਸ਼ਾਇਰ ਦੇ ਸ਼ਬਦਾਂ ਅਨੁਸਾਰ "ਲੋ ਛਾਲਾ ਕੋ ਸ਼ਾਲਾ ਲਿਖ ਕਰ ਹਮਨੇ ਮੁਕਾਮੇ ਦਰਦ ਕੋ ਪੁਰ ਸਕੂਨ ਕਰ ਦੀਆ" ਕਹਿੰਦੇ ਹੋਏ ਸਾਡੀਆਂ ਪੀੜ੍ਹੀਆਂ ਦੀਆਂ ਬਲਾਵਾਂ ਆਪਣੇ ਸਿਰ ਲੈ ਲਈਆਂ ਅਤੇ ਸਾਡੇ ਤੋਂ ਸਿਰ ਵਾਰਨਾ ਕਰਦੇ ਹੋਏ ਪੰਜਾਬੀਅਤ ਦੀ ਅਮੀਰ ਵਿਰਾਸਤ ਨੂੰ ਸਾਡੀ ਝੋਲੀ ਪਾ ਗਏ।

ਇਸ ਪੁਸਤਕ ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਦੀ ਬਦੌਲਤ ਪੰਜਾਬ ਦੀ ਸਭਿਅਤਾ ਦੇ ਤ੍ਰਿਵੈਣੀ ਸਿਹੱਦਿਆਂ 'ਤੇ ਪੰਜਾਬ ਦੀ ਸੰਸਕ੍ਰਿਤੀ, ਸਭਿਆਚਾਰ ਤੇ ਪੰਜਾਬੀਅਤ ਦੀਆਂ ਪਾਈਆਂ ਸਤਰੰਗੀ ਪੀਂਘਾਂ ਦੇ ਹੁਲਾਰਿਆਂ ਦਾ ਅਨੰਦ ਵੀ ਮੈਂ ਪਾਠਕਾਂ ਨਾਲ ਮਾਨਣ ਦਾ ਯਤਨ ਕੀਤਾ ਹੈ। ਮੈਨੂੰ ਅੰਮ੍ਰਿਤਾ ਪ੍ਰੀਤਮ ਵਲੋਂ ਇਡੇ ਵਿਸ਼ਾਲ ਕਾਰਜ ਨੂੰ ਛੋਹਣ ਸਬੰਧੀ ਕਰਵਾਏ ਅਹਿਸਾਸ ਦਾ ਦਿਲੀ ਐਹਿਤਰਾਮ ਹੈ ਕਿ ਜਦੋਂ ਉਹ ਕਹਿੰਦੀ ਹੈ "ਮਨ ਦੀ ਉਚੀ ਮਮਟੀ ਦੀਵਾ ਕੌਣ ਧਰੇ; ਚਾਨਣ ਦੀ ਫੁਲਕਾਰੀ



*Original with:*
Kulbir Singh Sidhu IAS Mohali
*Digitized by:*
Panjab Digital Library

ਤੋਪਾ ਕੌਣ ਭਰੇ।" ਸ਼ਿਵ ਕੁਮਾਰ ਬਟਾਲਵੀ ਵੀ ਮੈਨੂੰ ਸਮਝਾਉਂਦਾ ਹੈ ਕਿ ਬਜ਼ੁਰਗਾਂ ਬਾਰੇ ਲਿਖਣ ਵਾਲੇ ਸੁਹਣ-ਛਿੰਦੇ ਬੋਲ ਲਿਖਣ ਲਈ ਮੇਰੇ ਮੈਲੇ ਸ਼ਬਦ ਬਿਲਕੁਲ ਹੀ ਯੋਗ ਨਹੀਂ। ਫਿਰ ਮੈਂ ਨਾ ਤਾਂ ਲੇਖਕ ਹਾਂ ਅਤੇ ਨਾ ਹੀ ਕਵੀ ਹਾਂ। ਇਸ ਲਈ ਇਸ ਕਮੀ ਸਦਕਾ ਇਸ ਪੁਸਤਕ ਵਿੱਚ ਬਹੁਤ ਊਣਤਾਈਆਂ ਹੋਣਗੀਆਂ। ਜੇ ਪਾਠਕ ਇਨ੍ਹਾਂ ਊਣਤਾਈਆਂ ਨੂੰ ਦੇਖਣਗੇ ਅਤੇ ਮੇਰੇ ਵਲੋਂ ਕੀਤੇ ਗਏ ਨਿਗੂਣੇ ਜਿਹੇ ਯਤਨ ਦੀ ਹੌਸਲਾ ਅਫਜ਼ਾਈ ਵਜੋਂ ਇਸ ਵਿੱਚ ਲੋੜੀਂਦੀਆਂ ਸੋਧਾਂ ਕਰਨ ਵਿੱਚ ਮੇਰੇ ਸਹਾਈ ਹੋਣਗੇ ਤਾਂ ਮੈਂ ਉਨ੍ਹਾਂ ਦਾ ਅਲਾਮਾ ਇਕਬਾਲ ਦੇ ਸ਼ਬਦਾਂ ਵਿੱਚ ਧੰਨਵਾਦ ਕਰਾਂਗਾ, "ਤਮਾਮ ਮਜ਼ਮੂਨ ਮੇਰੇ ਪੁਰਾਨੇ, ਕਲਾਮ ਮੇਰਾ ਖਤਾ ਸਰਾਪਾ/ ਹੁਨਰ ਕੋਈ ਦੇਖਤਾ ਹੈ ਮੁਝ ਮੇਂ, ਤੋ ਐਬ ਹੈ ਮੇਰੇ ਐਬੇ-ਜੂ-ਕਾ" ਭਾਵ ਜੇ ਮੇਰੀਆਂ ਗਲਤੀਆਂ ਦੇ ਬਾਵਜੂਦ ਵੀ ਪਾਠਕ ਗਲਤੀ ਨਾ ਦੇਖਣ ਤਾਂ ਇਹ ਉਨ੍ਹਾਂ ਦਾ ਵਡੱਪਣ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਵਿਦਵਾਨ ਪਾਠਕ ਮੇਰੀਆਂ ਗਲਤੀਆਂ ਨਾ ਚਿਤਾਰਦੇ ਹੋਏ ਜੇ ਲੋੜੀਂਦੀ ਸੋਧ-ਸੁਧਾਰ ਵਜੋਂ ਕੋਈ ਸੁਝਾਅ ਦੇਣ ਤਾਂ ਇਹ ਉਨ੍ਹਾਂ ਦਾ ਵਡੱਪਣ ਹੋਵੇਗਾ।

ਸਪਤ-ਸਿੰਧੂ ਦੇ ਖਿੱਤੇ ਦੀ ਤ੍ਰਿਵੈਣੀ ਸਭਿਅਤਾ ਦੇ ਸਿਹੱਦਿਆਂ ਨੂੰ ਮੈਂ ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਦੀ ਸੀਮਾ ਤੇ ਕਾਲ ਦੀ ਪ੍ਰਿਧੀ ਤਹਿਤ ਉਥੋਂ ਦੇ ਲੋਕਾਂ ਦਾ ਧਰਮ; ਉਨ੍ਹਾਂ ਦਾ ਰਹਿਣ-ਸਹਿਣ, ਜੀਵਨਸ਼ੈਲੀ, ਮਨੋਰੰਜਨ ਤੇ ਅਜੋਕੇ ਸਮੇਂ ਤਕ ਇਸਦੇ ਭੂਗੋਲਿਕ, ਸਮਾਜਿਕ, ਆਰਥਿਕ, ਰਾਜਨੀਤਕ ਤੇ ਧਾਰਮਿਕ ਸਥਿਤੀ ਦੇ ਬਦਲਦੇ ਰੂਪਾਂ ਤੇ ਵਿਕਾਸ ਦੇ ਕਾਫਿਲੇ ਦਾ ਹਮਸਫ਼ਰ ਹੋਣ ਦੀ ਪੁਜ-ਪਹੁੰਚ ਕੀਤੀ ਹੈ।

ਬੇਸ਼ਕ ਮੈਨੂੰ ਇਸ ਸੱਚਾਈ ਬਾਰੇ ਭੋਰਾ ਵੀ ਸ਼ੱਕ ਨਹੀਂ ਕਿ ਕੁਦਰਤ ਦੇ ਇਸ ਅਨੰਤ ਨਾਦ ਦੀ ਨਾ ਕਿਸੇ ਨੇ ਥਾਹ ਪਾਈ ਹੈ ਅਤੇ ਨਾ ਹੀ ਕੋਈ ਵਿਦਵਾਨ ਇਸ ਦਾ ਅੰਤ ਤਾਂ ਕੀ ਸ਼ੁਰੂਆਤ ਹੀ ਸਮਝਣ ਦੇ ਕਾਬਿਲ ਹੈ। ਫਿਰ ਮੈਂ ਵਿਚਾਰਾ ਤਾਂ ਇਹ ਮੰਨਣ ਵਿਚ ਹੀ ਆਪਣਾ ਭਲਾ ਮਨਾਉਂਦਾ ਹਾਂ: "ਕਿੰਜ ਹੋਇਆ ਤੇ ਕੀਕੂੰ ਹੋਇਆ; ਖਪ ਖਪ ਮਰੇ ਸਿਆਣੇ/ ਓਸੇ ਰਾਹ ਪਵੇਂ ਕਿਉਂ ਜਿੰਦ; ਜਿਸ ਰਾਹ ਪੂਰ ਮੁਹਾਣੇ।

ਗਿਆਨ ਦੇ ਅਥਾਹ ਸਮੁੰਦਰ ਦੇ ਗੀਟਿਆਂ ਵਜੋਂ ਕਿੰਨਾ-ਕੁਝ ਹੀ ਨਿੱਕ ਸੁੱਕ ਇਕੱਠਾ ਕਰਕੇ ਪਾਠਕਾਂ ਨਾਲ ਸਾਂਝਾ ਕਰਨ ਦੀ ਆਪਣੀ ਦਿਲੀ ਤਮੰਨਾ ਪੂਰੀ ਕਰਦੇ ਹੋਏ ਇੱਕ ਖੁਸ਼ੀ ਜਿਹੀ ਮਹਿਸੂਸ ਕੀਤੀ ਹੈ। ਅਕਾਲ-ਪੁਰਖ ਵਲੋਂ ਇਸ ਪੱਖੋਂ ਮਿਲੀ ਮੋਹਲਤ ਤੇ ਸਮਰੱਥਾ ਵਜੋਂ ਕਿੰਨੇ ਪਹਿਲੂਆਂ ਤੇ ਕੀ ਕੁਝ ਲਿਖਿਆ ਗਿਆ ਹੈ; ਉਸ ਦਾ ਮੈਨੂੰ ਖੁਦ ਵੀ ਅਹਿਸਾਸ ਤਾਂ ਹੈ ਪਰ ਇਸ ਬਾਰੇ ਮੈਨੂੰ ਖੁਦ ਨੂੰ ਸਹੀ ਗਿਆਨ ਨਹੀਂ ਹੈ ਕਿਉਂਕਿ ਕਿਸੇ ਪੁਸਤਕ ਨੂੰ ਲਿਖਣ ਦੀ ਵਿਧਾ ਤੇ ਤਰਤੀਬ ਦੀ ਜਾਣਕਾਰੀ ਤੋਂ ਮੈਂ ਊਣਾ ਤੇ ਸੱਖਣਾ ਹਾਂ। ਬਾਬਾ ਵਾਰਿਸ ਸ਼ਾਹ ਦੇ ਹਰ ਕਲਾਮ ਦਾ ਮੈਂ ਕਾਇਲ ਹਾਂ ਪਰ ਇਥੇ ਮੈਂ ਉਸ ਮਹਾਨ ਸੁਖਨਵਰ ਦੀ ਮਿਹਰ ਸ਼ਫਕਤ ਸਦਕਾ ਕਹਿਣਾ ਚਾਹਾਂਗਾ "ਪੜ੍ਹਨ ਪਾਠਕ ਦੇਸ ਵਿਚ ਖੁਸ਼ੀ ਹੋ ਕੇ, ਫੁਲ ਭੇਜਿਆ ਵਾਸਤੇ ਬਾਸ ਦੇ ਮੈਂ/ ਵਾਰਿਸ ਸ਼ਾਹ ਨਾ ਅਮਲ ਦੀ ਰਾਸ ਮੈਥੋਂ, ਕਰਾਂ ਮਾਣ ਨਿਮਾਣੜਾ ਕਾਸ ਦਾ ਮੈਂ।"



*Original with:*
Kulbir Singh Sidhu IAS Mohali
*Digitized by:*
Panjab Digital Library

"ਤੁਮਰਾ ਲਖਾ ਨ ਜਾਇ ਪਸਾਰਾ ਕਿਹ ਬਿਧਿ ਸਜਾ ਪ੍ਰਥਮ ਸੰਸਾਰਾ"

# ਮਨੁੱਖਤਾ ਦੇ ਮੁੱਢ ਕਦੀਮੀ ਪਲਾਇਨ

ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ,"ਆਪੁ ਆਪੁਨੀ ਬੁਧਿ ਹੈ ਜੇਤੀ ਬਰਨਤ ਭਿੰਨ ਭਿੰਨ ਤੁਹਿ ਤੇਤੀ / ਤੁਮਰਾ ਲਖਾ ਨ ਜਾਇ ਪਸਾਰਾ ਕਿਹ ਬਿਧਿ ਸਜਾ ਪ੍ਰਥਮ ਸੰਸਾਰਾ।" ਦੁਨੀਆਂ ਦੇ ਵਿਚ ਹਰ ਬੰਦੇ ਨੂੰ ਇਹ ਜਾਨਣ ਦੀ ਜਗਿਆਸਾ ਹੈ ਕਿ ਸੰਸਾਰ ਦੀ ਉਤਪਤੀ ਤੇ ਪਸਾਰਾ ਕਿਵੇਂ ਹੋਇਆ? ਪਰ ਇਸ ਦਾ ਪਤਾ ਸਿਰਫ ਅਕਾਲ ਪੁਰਖ ਨੂੰ ਹੀ ਹੈ। ਗੁਰੂ ਨਾਨਕ ਦੇਵ ਜੀ ਇਸ ਪ੍ਰਥਾਇ ਫੁਰਮਾਉਂਦੇ ਹਨ "ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ।" ਗੁਰੂ ਸਾਹਿਬ ਫੁਰਮਾਉਂਦੇ ਹਨ "ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ" ਅਨੁਸਾਰ ਇਹ ਹੀ ਸਮਝ ਆਉਂਦਾ ਹੈ ਕਿ ਕਰਤਾ ਪੁਰਖ ਆਪ ਹੀ ਸਾਜਣਹਾਰ ਤੇ ਇਸ ਕਾਇਨਾਤ ਨੂੰ ਰਚਣ-ਰੰਗਣ ਤੇ ਸਜਾਉਣਹਾਰ ਹੈ। ਆਦਮੀ ਵਿਚਾਰਾ ਤਾਂ ਤਿਲਫੁਲ ਸਿਆਣਪ ਦੇ ਘੋੜੇ ਭਜਾਉਂਦਾ ਤੇ ਦਿਮਾਗ ਦੇ ਕਲਪੁਰਜ਼ੇ ਅਤੇ ਕੁੱਤੇ ਘਸਾਉਂਦਾ; ਇਸ ਵਿਸ਼ਾਲਤਾ ਭਰਪੂਰ ਵਿਸ਼ੇ 'ਤੇ ਆਪੋ-ਆਪਣੀਆਂ ਦਲੀਲਾਂ ਦਿੰਦਾ ਹੈ। ਕੋਈ ਇਕ ਦਲੀਲ ਦਿੰਦਾ ਹੈ ਤੇ ਕੋਈ ਦੂਜੀ ਦਲੀਲ ਦਿੰਦਾ ਹੋਇਆ, ਹਨੇਰੇ ਵਿਚ ਤੀਰ ਮਾਰਕੇ ਕਹਿੰਦਾ ਹੈ ਕਿ ਆਦਮਜ਼ਾਦ ਸਭ ਤੋਂ ਪਹਿਲਾਂ ਅਫ਼ਰੀਕਾ ਦੀ ਧਰਤੀ ਤੇ ਪ੍ਰਗਟ ਹੋਇਆ। ਖੈਰ! ਪੁਰਾਤਤਵ ਦੇ ਵਿਗਿਆਨੀਆਂ ਦੀ ਇਹ ਪ੍ਰਮਾਣਤ ਰਾਏ ਉਸ ਸਮੇਂ ਤੱਕ ਬਰਕਰਾਰ ਰਹੇਗੀ ਜਦ ਤਕ ਕੁਝ ਅਜਿਹੀ ਨਾਪ ਤੋਲ ਤੇ ਪੂਰਾ ਉਤਰਨ ਵਾਲੀ ਠੋਸ ਸ਼ਹਾਦਤ ਉਪਲਬਧ ਨਹੀਂ ਹੋ ਜਾਂਦੀ ਜੋ ਕਿ ਇਸ ਰਾਏ ਨੂੰ ਸਫਲਤਾਪੂਰਵਕ ਝੁਠਲਾ ਸਕੇ। ਵਿਗਿਆਨੀ ਅਤੇ ਪੁਰਾਤਤਵ ਖੋਜ ਦੇ ਮਾਹਰ, ਦਿਨ ਰਾਤ ਤਨਦੇਹੀ ਨਾਲ ਪਹਾੜਾਂ ਵਿੱਚ, ਰੇਤਲੇ ਰੇਗਿਸਤਾਨਾਂ ਵਿਚ ਅਤੇ ਪਾਣੀ ਹੇਠਲੀ ਧਰਤੀ ਵਿਚ, ਨਵੀਆਂ ਗੁਫ਼ਾਵਾਂ, ਥੇਹ ਆਦਿ ਦੀ ਖੋਜ ਕਰ ਰਹੇ ਹਨ। ਜਿਨ੍ਹਾਂ ਵਿਚੋਂ ਇਤਿਹਾਸ ਤੋਂ ਪਹਿਲਾਂ ਦੇ ਮਨੁੱਖ ਦੀਆਂ ਅਸਥੀਆਂ ਜਾਂ ਉਸ ਦੀਆਂ ਇਸਤੇਮਾਲ ਕੀਤੀਆਂ ਵਸਤੂਆਂ ਮਿਲ ਸਕਣ ਜੋ ਉਨ੍ਹਾਂ ਨੂੰ ਰੇਡਿਓਐਕਟਿਵ ਟੈਸਟਾਂ ਰਾਹੀਂ ਪਤਾ ਕੀਤਾ ਜਾ ਸਕੇ ਕਿ ਉਹ ਕਿਸ ਯੁਗ ਨਾਲ ਸਬੰਧਤ ਹਨ। ਪਰ ਜਦ ਤਕ ਨਵੀਂ ਸ਼ਹਾਦਤ ਨਹੀਂ ਮਿਲਦੀ ਉਸ ਸਮੇਂ ਤੱਕ ਇਹ ਮੰਨ ਲੈਣਾ ਪਵੇਗਾ ਕਿ ਬ੍ਰਹਮਾ ਨੇ ਆਦਮਜ਼ਾਦ ਨੂੰ ਅਫ਼ਰੀਕਾ ਦੇ ਕਿਸੇ ਹਿੱਸੇ ਵਿੱਚ ਪੈਦਾ ਕੀਤਾ ਜਾਂ ਕਿਸੇ ਹੋਰ ਗ੍ਰਹਿ ਤੋਂ ਲਿਆ ਕੇ ਏਥੇ ਛੱਡ ਦਿੱਤਾ। ਬਾਅਦ ਵਿੱਚ ਉਸ ਆਦਮਜ਼ਾਦ ਨੇ ਬੜੀ ਤੇਜ਼ੀ ਨਾਲ ਆਪਣੀ ਨਸਲ ਦੀ ਉਤਪਤੀ ਕੀਤੀ ਅਤੇ ਸਾਰੇ ਮਹਾਂਦੀਪਾਂ ਵਿੱਚ ਗਹਿਮਾ ਗਹਿਮੀ ਕਰ ਦਿੱਤੀ। ਆਖਰ ਉਹ ਸਟੇਜ ਆ ਗਈ ਜਦੋਂ ਆਦਮਜ਼ਾਦ ਦੀ ਉਲਾਦ ਲਈ ਅਫ਼ਰੀਕਾ ਨਾਕਾਫੀ ਹੋ ਗਿਆ ਅਤੇ ਉਨ੍ਹਾਂ ਨੂੰ ਨਵੀਆਂ ਧਰਤੀਆਂ ਦੀ ਖੋਜ ਵਿਚ ਨਿਕਲਣਾ ਪਿਆ। ਉਨ੍ਹਾਂ ਉੱਥੇ



*Original with:*
Kulbir Singh Sidhu IAS Mohali
*Digitized by:*
Panjab Digital Library

ਵੀ ਆਪਣੀ ਆਬਾਦੀ ਵਧਾਉਣ 'ਚ ਕੋਈ ਕਸਰ ਨਾ ਛੱਡੀ ਅਤੇ ਵਧਦੇ ਵਧਦੇ ਬਾਬਾ ਆਦਮ ਦੀ ਉਲਾਦ ਨੇ ਸੰਪੂਰਨ ਧਰਤੀ ਦਾ ਕੋਈ ਕੋਨਾ, ਕੋਈ ਬਰਫੀਲੀ ਪਹਾੜੀ ਅਤੇ ਨਾ ਕੋਈ ਜੰਗਲ ਅਜਿਹਾ ਛੱਡਿਆ ਜਿਥੇ ਉਸ ਦਾ ਨਿਸ਼ਾਨ ਨਾ ਕਾਇਮ ਹੋਇਆ ਹੋਵੇ।

ਪਰ ਇਸ ਤੋਂ ਵਧੇਰੇ ਗੰਭੀਰ ਸੁਆਲ ਇਹ ਹੈ ਕਿ ਇਸ ਧਰਤੀ ਤੇ ਮਨੁੱਖ ਨੂੰ ਕਿੰਨੀ ਵਾਰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਗਈ ਅਤੇ ਕਿੰਨੀ ਵਾਰ ਖੁੰਭ ਵਾਂਗ ਉਹ ਉਸ ਤਬਾਹੀ 'ਚੋਂ ਉਭਰਿਆ ਅਤੇ ਫਿਰ ਦੋਬਾਰਾ ਗਹਿਮਾ ਗਹਿਮੀ ਪੈਦਾ ਕਰਨ 'ਚ ਸਫਲ ਹੋਇਆ? ਕੀ ਹਜ਼ਰਤ ਨੂਹ ਨੂੰ ਇਕੋ ਵਾਰ ਬੁਲਾ ਕਿ ਹੁਕਮ ਦਿੱਤਾ ਗਿਆ ਸੀ ਕਿ ਉਹ ਗੋਫਰ ਲੱਕੜ ਦੀ ਕਿਸ਼ਤੀ ਤਿਆਰ ਕਰਕੇ ਆਪ ਤੇ ਆਪਣੇ ਪਰਿਵਾਰ ਨੂੰ ਉਸ ਵਿੱਚ ਸੁਰੱਖਿਅਤ ਕਰ ਲਵੇ ਅਤੇ ਨਾਲ ਹੀ ਹਰ ਜੀਵ ਦਾ ਇੱਕ ਜੋੜਾ ਜੋ ਗੋਸ਼ਤ ਪੋਸ਼ਤ ਦਾ ਰਚਿਆ ਹੋਇਆ ਆਪਣੇ ਨਾਲ ਚੜ੍ਹਾ ਲਵੇ ਤਾਂ ਕਿ ਉਨ੍ਹਾਂ ਦੀ ਨਸਲ ਕਾਇਮ ਰਹਿ ਸਕੇ। ਜਾਂ ਕਿ ਇਹ ਮਨੁੱਖ ਦੀ ਅਟਲ ਤਕਦੀਰ ਹੈ ਕਿ ਉਹ ਹਜ਼ਾਰਾਂ ਸਾਲ ਸਖਤ ਮਿਹਨਤ ਕਰਦਾ ਰਹੇ, ਨਵੀਆਂ ਨਵੀਆਂ ਕਾਢਾਂ ਕੱਢਦਾ ਰਹੇ ਅਤੇ ਅੰਤ ਨੂੰ ਆਪਣੇ ਹੱਥੀਂ ਇਹੋ ਜਿਹੇ ਹਥਿਆਰ ਤਿਆਰ ਕਰ ਲਵੇ ਜਿਸ ਨਾਲ ਆਦਮ ਦੀ ਨਸਲ ਦਾ ਬਹੁਤ ਵੱਡਾ ਹਿੱਸਾ ਖਤਮ ਹੋ ਜਾਵੇ ਅਤੇ ਬਚੇ ਹੋਏ ਲੋਕ ਕਾਲੇ ਅੰਧੇਰੇ ਯੁੱਗ ਵਿੱਚ ਧੱਸ ਜਾਣ ਅਤੇ ਸਮੇਂ ਦੀਆਂ ਸੂਈਆਂ ਨੂੰ ਪੁੱਠਾ ਗੇੜਾ ਦੇ ਕਿ ਉਨ੍ਹਾਂ ਨੂੰ ਫਿਰ ਪੱਥਰ ਦੇ ਯੁੱਗ ਵਿੱਚ ਲਿਆ ਕਿ ਖੜਾ ਕਰ ਦਿੱਤਾ ਜਾਵੇ। ਮਨੁੱਖ ਇੱਕ ਵਾਰ ਫਿਰ ਜੰਗਲਾਂ, ਪਹਾੜਾਂ ਦੀ ਕੰਧਰਾਂ ਵਿੱਚ ਅੱਗ ਬਾਲ ਕੇ ਗੁਜ਼ਾਰਾ ਕਰਨ ਲਈ ਮਜਬੂਰ ਹੋ ਜਾਏ।

ਕੀ ਇਹ ਮੁਮਕਿਨ ਨਹੀਂ ਕਿ ਮਨੁੱਖ ਦੇ ਲੱਖਾਂ ਸਾਲਾਂ ਦੇ ਇਤਿਹਾਸ 'ਚ ਹਜ਼ਰਤ ਨੂਹ ਵਾਰ ਵਾਰ ਗੋਫਰ ਕਿਸ਼ਤੀ ਤਿਆਰ ਕਰਨ ਦੇ ਆਦੇਸ਼ ਹੋਏ ਹੋਣ? ਵਾਰ ਵਾਰ ਮਨੁੱਖ ਤਬਾਹੀ ਦੇ ਖੂਹ ਵਿੱਚ ਡਿਗਿਆ ਹੋਵੇ ਅਤੇ ਵਾਰ ਵਾਰ ਉਸ ਨੇ ਬਾਹਰ ਨਿਕਲ ਕੇ ਆਪਣੇ ਸੰਸਾਰ ਦੀ ਰਚਨਾ ਕੀਤੀ ਹੋਵੇ।

ਹਜ਼ਰਤ ਨੂਹ, ਜਿਨ੍ਹਾਂ ਨੂੰ ਹੋਇਆਂ ਨੂੰ ਤਕਰੀਬਨ-ਤਕਰੀਬਨ ਪੰਜ-ਛੇ ਹਜ਼ਾਰ ਸਾਲ ਦਾ ਸਮਾਂ ਹੋ ਚੁੱਕਾ ਹੈ, ਤੋਂ ਬਾਅਦ ਤਕਰੀਬਨ 1500-2000 ਸਾਲ ਪਹਿਲਾਂ ਮੋਜ਼ਿਜ਼ ਨੇ ਮਿਸਰ ਵਾਸੀਆਂ ਦੇ ਸਲੂਕ ਤੋਂ ਤੰਗ ਆ ਕੇ ਆਪਣੇ ਕਬੀਲੇ ਦੇ ਲੋਕਾਂ ਨੂੰ (Red Sea) ਲਾਲ ਸਾਗਰ ਤੋਂ ਪਾਰ ਇਜ਼ਰਾਇਲ ਦੀ ਧਰਤੀ 'ਤੇ ਇਸ ਉਮੀਦ ਨਾਲ ਲਿਆਂਦਾ ਕਿ ਉਹ ਆਪਣੇ ਪੈਰੋਕਾਰ ਕਬੀਲਿਆਂ ਨੂੰ ਦੁੱਧ ਤੇ ਸ਼ਹਿਦ ਦੀ ਧਰਤੀ ਵਜੋਂ ਜਾਣੀ ਜਾਂਦੀ ਧਰਤੀ ਤੇ, ਲਿਜਾ ਕੇ ਉਨ੍ਹਾਂ ਦਾ ਵਸੇਬਾ ਕਰਵਾਏਗਾ। ਇਸ ਤਰ੍ਹਾਂ ਪ੍ਰਾਚੀਨ ਮਨੁੱਖਤਾ ਦੇ ਪ੍ਰਾਚੀਨ ਪਲਾਇਨਾਂ ਦੀ ਕਹਾਣੀ ਹਮੇਸ਼ਾ ਹੀ ਚਲਦੀ ਰਹੇਗੀ।



*Original with:*
Kulbir Singh Sidhu IAS Mohali
*Digitized by:*
Panjab Digital Library

ਰੱਬ ਦੀ ਹੋਂਦ ਤੇ ਉਸ ਕਾਦਰ ਦੀ ਕੁਦਰਤ ਨੂੰ ਸਮਝਣਾ ਤੇ ਇਕ ਪਾਸੇ ਰਿਹਾ; ਸਗੋਂ ਉਸ ਨੂੰ ਸਮਝਣ ਵਾਲਾ ਬ੍ਰਹਮਗਿਆਨੀ ਤਾਂ ਸਮਝ ਕੇ ਉਸ ਨੂੰ 'ਨੇਤ ਹੀ ਨੇਤਹੁ' ਕਹਿੰਦਾ ਹੋਇਆ, ਅੰਤਰਮੁਖੀ ਹੋ ਕੇ ਅੰਤਰ ਧਿਆਨ ਹੋ ਜਾਂਦਾ ਹੈ ਤੇ ਉਹ ਉਸ ਵਿਸਮਾਦੀ ਅਵਸਥਾ ਵਿਚ ਮੌਨ ਹੀ ਧਾਰ ਲੈਂਦਾ ਹੈ। ਅਜੋਕੇ ਯੁੱਗ ਵਿਚ ਅਜਿਹੀਆਂ ਮਿਸਾਲਾਂ ਆਇਨਸਟਾਈਨ ਤੇ ਨਿਊਟਨ ਵਰਗੇ ਸਾਇੰਸਦਾਨ ਹਨ ਜੋ ਕਿ ਸਾਇੰਸ ਦੇ ਖੇਤਰ ਨੂੰ ਸਮਝ ਕੇ ਇਹ ਕਹਿ ਗਏ ਕਿ ਉਹ ਤਾਂ ਖੋਜ ਦੇ ਅਥਾਹ ਸਮੁੰਦਰ ਦੇ ਕਿਨਾਰੇ ਘੋਗੇ-ਸਿੱਪੀਆਂ ਹੀ ਚੁਣ ਸਕੇ ਹਨ। ਉਸ ਤੋਂ ਪਹਿਲਾਂ ਬਾਬੇ ਨਾਨਕ ਵਰਗੇ ਤੇ ਹੋਰ ਰੱਬ ਦੇ ਬੰਦੇ ਇਹ ਕਹਿ ਗਏ: "ਪਾਤਾਲਾ ਪਾਤਾਲ ਲਖ ਅਗਾਸਾ ਆਗਾਸ॥/ ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥/ ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥/ ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥/ ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥" ਜਿਥੋਂ ਤਕ ਸਧਾਰਨ ਵਿਦਵਾਨਾਂ ਤੇ ਬੁੱਧੀਜੀਵੀਆਂ ਦਾ ਸਵਾਲ ਹੈ, ਉਹ ਰੱਬ ਤੇ ਉਸ ਦੀ ਲੀਲਾ ਨੂੰ ਸਮਝਦੇ-ਸਮਝਦੇ ਕਿਉਂ ਤੇ ਕਿਵੇਂ ਹੋਇਆ ਦੇ ਸਵਾਲਾਂ ਵਿਚ ਹੀ ਉਲਝ ਜਾਂਦੇ ਹਨ। ਇਜੇਹੇ ਲੱਖਾਂ ਹਮਾਤੜ ਸਾਥੀਆਂ ਦੀ ਮਾਨਸਿਕ ਅਵਸਥਾ ਨੂੰ ਪ੍ਰੋ. ਮੋਹਨ ਸਿੰਘ ਨਾਲੋਂ ਵਧੀਆ ਤਰੀਕੇ ਨਾਲ ਕੋਈ ਹੋਰ ਨਹੀਂ ਬਿਆਨ ਕਰ ਸਕਦਾ ਕਿ ਕਿਵੇਂ ਅਲਪਬੁੱਧੀ ਲੋਕਾਈ ਇਜੇਹੇ ਵਿਸ਼ਾਲ ਤੇ ਬਿਖਮ ਸੋਚ ਦੀ ਸ਼ਿਕਾਰ ਹੋ ਕੇ 'ਨਾ ਇਧਰ ਕੇ ਰਹੇ; ਨਾ ਉਧਰ ਕੇ ਰਹੇ' ਵਾਲੀ ਸਥਿਤੀ ਵਿਚ ਫਸ ਜਾਂਦੀ ਹੈ। ਇਜੇਹੀ ਸਥਿਤੀ ਨੂੰ ਪ੍ਰੋ. ਮੋਹਨ ਸਿੰਘ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ, "ਰੱਬ ਇਕ ਗੁੰਝਲਦਾਰ ਬੁਝਾਰਤ/ ਰੱਬ ਇਕ ਗੋਰਖ ਧੰਦਾ/ ਖੋਲ੍ਹਣ ਲੱਗਿਆਂ ਪੇਚ ਏਸ ਦੇ/ ਕਾਫ਼ਰ ਹੋ ਜਾਏ ਬੰਦਾ।"

ਅਫ਼ਲਾਤੂਨ, ਪੁਰਾਣੇ ਯੁੱਗ ਦੇ ਇੱਕ ਦੇਵ-ਕਾਮਤ, ਸਿਰ ਕੱਢਵਾਂ ਵਿਦਵਾਨ ਅਤੇ ਸੂਝਵਾਨ, ਆਪਣੇ ਦੋ ਡਾਇਲਾਗਾਂ 'ਚ ਸਾਡੇ ਲਈ ਇੱਕ ਕਹਾਣੀ ਛੱਡ ਗਿਆ ਹੈ। ਜਿਸ ਦਾ ਸਿਰਲੇਖ ਹੈ, "ਹਰਕੂਲੀਸ ਦੇ ਥੰਮਾਂ ਤੋਂ ਪਰੇ ਇੱਕ ਸ਼ਹਿਨਸ਼ਾਹੀ ਟਾਪੂ ਦੀ ਕਹਾਣੀ।" ਐਟਲਾਂਟਿਸ ਟਾਪੂ ਤੇ ਕਾਇਮ ਇੱਕ ਰਾਜ ਇਵੇਂ ਤਬਾਹ ਹੋਕੇ ਟਾਪੂ ਸਮੇਤ ਸਫ਼ਾ-ਏ-ਹਸਤੀ ਤੋਂ ਛਿਪ ਗਿਆ। ਕਿਹਾ ਜਾਂਦਾ ਹੈ ਕਿ ਇਸ ਦੁਰਘਟਨਾ ਦੇ ਵਾਪਰਨ ਤੋਂ ਪਹਿਲਾਂ ਐਟਲਾਂਟਿਸ ਦੀ ਉਚ-ਪੱਧਰੀ ਤਹਿਜ਼ੀਬ ਦੀਆਂ ਲਹਿਰਾਂ ਦੁਨੀਆਂ ਦੇ ਚਾਰਾਂ ਕੋਨਿਆਂ 'ਚ ਫੈਲ ਗਈਆਂ ਸਨ ਜਿਨ੍ਹਾਂ ਵਿੱਚ ਦੂਰ-ਦਰਾਡੇ ਮੁਲਕ: ਮਿਸਰ, ਪੀਰੂ, ਮੈਕਸੀਕੋ, ਮੱਧ ਅਫਰੀਕਾ, ਨਵ ਮੈਕਸਿਕੋ ਅਤੇ ਕਲੋਰੇਡੋਵੀ ਸ਼ਾਮਲ ਸਨ। ਪਰ ਐਟਲਾਂਟਿਸ ਦੀ ਤਬਾਹੀ ਨੂੰ ਬਾਈਬਲ ਚ ਦੱਸੇ ਖੁਦਾਈ ਕਹਿਰ ਨਾਲ ਜੋੜਨਾ ਮੁਨਾਸਿਬ ਨਹੀਂ ਹੋਵੇਗਾ। ਇਹ ਤਾਂ ਸਭ ਮਨੁੱਖ ਦੀ ਆਪਣੀ ਕਾਲੀ ਕਰਤੂਤ ਸੀ। ਐਟਲਾਂਟਿਸ ਦੇ ਲੋਕਾਂ ਦੇ ਲਾਲਚ ਅਤੇ ਸੱਤਾ ਦੀ ਭੁੱਖ ਨੇ, ਉਨ੍ਹਾਂ ਦੀ ਉੱਚ-ਪੱਧਰੀ ਤਹਿਜ਼ੀਬ ਨੂੰ ਹੌਲੇ ਹੌਲੇ ਤਬਾਹੀ ਦੇ ਦਹਾਨੇ ਤੇ ਲਿਆ ਕੇ ਖੜ੍ਹਾ ਕਰ ਦਿੱਤਾ ਅਤੇ ਉਨ੍ਹਾਂ ਤਾਕਤ ਦੇ ਨਸ਼ੇ 'ਚ ਪਾਗਲ ਲੋਕਾਂ ਨੇ ਆਪਣੇ ਪੈਰਾਂ ਤੇ ਆਪ ਕੁਲਹਾੜੀ



Original with:
Kulbir Singh Sidhu IAS Mohali
Digitized by:
Panjab Digital Library

ਮਾਰ ਲਈ ਅਤੇ ਨੇਸਤੋਨਾਬੂਦ ਹੋ ਗਏ। ਸੱਦਮ ਅਤੇ ਗਮੋਰਾ ਕਿਵੇਂ ਜਲ ਗਏ? ਇਹ ਕਹਾਣੀ ਪਹਿਲਾਂ ਸਮਝਣੀ ਆਸਾਨ ਨਹੀਂ ਸੀ। ਪਰ ਅੱਜ ਦੇ ਯੁੱਗ ਵਿੱਚ ਇਹ ਕੋਈ ਮੁਸ਼ਕਿਲ ਨਹੀਂ। ਜੇਕਰ ਹਿੰਦ ਅਤੇ ਪਾਕਿਸਤਾਨ, ਜਿਨ੍ਹਾਂ ਦੋਨਾਂ ਦੇ ਹੱਥਾਂ ਵਿੱਚ ਪਰਮਾਣੂ ਹਥਿਆਰ ਹਨ, ਆਪਣੇ ਝਗੜੇ ਗੱਲਬਾਤ ਦੀ ਬਜਾਏ ਲੜਾਈ ਨਾਲ ਸੁਲਝਾਉਣ ਦਾ ਫੈਸਲਾ ਕਰ ਲੈਣ ਤਾਂ ਦੋਨੋਂ ਮੁਲਕ ਅੱਖ ਝਪਕਣ ਜਿੰਨੀ ਦੇਰ 'ਚ ਢਹਿ-ਢੇਰੀ ਹੋ ਸਕਦੇ ਹਨ। ਇਸ ਵਿੱਚ ਖੁਦਾ ਦਾ ਕਹਿਰ ਨਹੀਂ; ਬਲਕਿ ਦੋ ਮੁਲਕਾਂ 'ਚ ਸੱਤਾ ਦੀ ਭੁੱਖ ਤੋਂ ਉਪਜਿਆ ਪਾਗਲਪਣ ਹੀ ਜ਼ਿੰਮੇਦਾਰ ਹੋਵੇਗਾ।

ਕਿੰਨੀ ਆਪਾ ਵਿਰੋਧੀ ਗੱਲ ਹੈ ਕਿ ਮਨੁੱਖ ਦੀ ਕੁਦਰਤ ਤੇ ਹਾਵੀ ਹੋਣ ਦੀ ਚਾਹ ਅਤੇ ਉੱਚ-ਪੱਧਰੀ ਤਕਨੀਕੀ ਤਰੱਕੀ ਵਿੱਚ ਹੀ ਉਸ ਦੀ ਤਬਾਹੀ ਦੇ ਕਾਰਨ ਸਮੋਏ ਹੋਏ ਹਨ। ਪਰ ਇਹ ਬਹੁਤੀ ਅਜੀਬ ਗੱਲ ਵੀ ਨਹੀਂ। ਕਿਉਂਕਿ ਮਾਦਾ-ਪ੍ਰਸਤੀ ਮਨੁੱਖ ਦੇ ਅੰਦਰ ਛਿਪੇ ਬੁਰੇ ਜਜ਼ਬਾਤ ਨੂੰ ਸ਼ਹਿ ਦਿੰਦੀ ਹੈ ਅਤੇ ਲਾਲਚ, ਗੁੱਸਾ, ਜ਼ੋਰੋਜਬਰ ਨੂੰ ਤਾਕਤ ਬਖਸ਼ਦੀ ਹੈ। ਨਤੀਜੇ ਵਜੋਂ ਮਨੁੱਖ ਸੱਚ ਅਤੇ ਇਨਸਾਫ ਨੂੰ ਤਿਆਗ ਕੇ ਹੈਵਾਨੀ ਜ਼ਿੰਦਗੀ ਤੇ ਉਤਰ ਆਉਂਦਾ ਹੈ, ਜਿਸ ਨਾਲ ਉਹ ਆਪਣੇ ਹੱਥੀਂ ਆਪਣੇ ਆਪ ਨੂੰ ਤਬਾਹ ਕਰ ਲੈਂਦਾ ਹੈ ਜਿਵੇਂ ਕਿ ਮਹਾਂਭਾਰਤ ਦਾ ਯੁੱਧ ਇੱਕ ਉੱਚ-ਪੱਧਰੀ ਤਹਿਜੀਬ ਦੇ ਇਖਲਾਕੀ ਤੌਰ ਤੇ ਨਿਘਰ ਗਏ ਲੋਕਾਂ ਦਾ, ਆਪਣੇ ਪੈਰਾਂ 'ਤੇ ਆਪ ਕੁਲਹਾੜੀ ਮਾਰਨ ਦਾ ਸਾਕਾ ਸੀ। ਇਸ ਯੁੱਧ ਦੇ ਬਾਅਦ ਹਿੰਦੋਸਤਾਨ ਇੱਕ ਕਾਲੇ-ਅੰਧੇਰੇ ਯੁੱਗ ਵਿੱਚ ਦਾਖਲ ਹੋ ਗਿਆ।

ਮਾਦਾ-ਪ੍ਰਸਤੀ ਕਿਵੇਂ ਤਬਾਹੀ ਦਾ ਕਾਰਨ ਬਣਦੀ ਹੈ ਇਸ ਦੀ ਇੱਕ ਹੋਰ ਕਹਾਣੀ ਵੀ ਵਰਣਨਯੋਗ ਹੈ। ਬੈਬਲ ਦਾ ਮਿਨਾਰ। ਸ਼ਿਨਾਰ ਮੁਲਕ ਦੀ ਧਰਤੀ ਬਹੁਤ ਉਪਜਾਊ ਸੀ ਕਿਉਂਕਿ ਉਸ ਨੂੰ ਟਿਗਰਿਸ ਅਤੇ ਫਰਾਤ, ਦੋ ਦਰਿਆ, ਆਪਣੇ ਪਾਣੀ ਅਤੇ ਭੱਲ ਨਾਲ ਜ਼ਰਖੇਜ਼ ਬਣਾਉਂਦੇ ਸਨ। ਖੁਸ਼ਹਾਲੀ ਹੋਣ ਕਰਕੇ ਉਥੇ ਦੇ ਲੋਕਾਂ ਨੇ ਵਿਗਿਆਨ ਅਤੇ ਤਕਨੀਕੀ ਖੇਤਰਾਂ 'ਚ ਬਹੁਤ ਮੱਲਾਂ ਮਾਰੀਆਂ। ਪੱਕੀ ਇੱਟ ਬਣਾ ਕੇ ਉਨ੍ਹਾਂ ਨੇ ਪੱਥਰ ਨੂੰ ਮਾਤ ਦੇ ਦਿੱਤੀ ਅਤੇ ਇਨ੍ਹਾਂ ਇੱਟਾਂ ਨਾਲ ਉਨ੍ਹਾਂ ਨੇ ਬੜੇ ਬੜੇ ਖੂਬਸੂਰਤ ਸ਼ਹਿਰ, ਪੱਕੀਆਂ ਸੜਕਾਂ ਵਾਲੇ, ਬਣਾਏ। ਬੈਬਲ ਨਗਰ 'ਚ ਉਨ੍ਹਾਂ ਇੱਕ ਉਚੇ ਮਿਨਾਰ ਦੀ ਉਸਾਰੀ ਸ਼ੁਰੂ ਕਰ ਦਿੱਤੀ ਜਿਸ ਦੀ ਚੋਟੀ ਸਿੱਧੀ ਸਵਰਗ ਵਿੱਚ ਪਹੁੰਚਣੀ ਸੀ। ਖੁਦਾ ਨੂੰ ਜਦ ਪਤਾ ਲੱਗਾ ਤਾਂ ਉਹ ਜ਼ਮੀਨ ਤੇ ਉਤਰ ਆਇਆ ਤਾਂ ਕਿ ਉਹ ਸ਼ਹਿਰ ਅਤੇ ਮਿਨਾਰ ਨੂੰ ਆਪਣੀ ਅੱਖੀਂ ਦੇਖ ਸਕੇ। ਮਨੁੱਖ ਦੀ ਕਾਰੀਗਰੀ ਦੇਖ ਕੇ ਖੁਦਾ ਹੈਰਾਨ ਰਹਿ ਗਿਆ ਅਤੇ ਉਸ ਨੂੰ ਲੱਗਾ ਕਿ ਇੱਕ ਦਿਨ ਇਹ ਆਦਮਜ਼ਾਦ ਸਵਰਗ ਤੇ ਕਬਜ਼ਾ ਕਰ ਲਵੇਗਾ। ਖੁਦਾ ਨੇ ਇੱਕ ਅਜਿਹੀ ਫੂਕ ਮਾਰੀ ਕਿ ਲੋਕ ਉਥੋਂ ਦੂਰ-ਦੁਰਾਡੇ ਦੇਸ਼ਾਂ ਨੂੰ ਤੁਰ ਪਏ ਅਤੇ ਅੱਡ ਅੱਡ ਬੋਲੀਆਂ ਬੋਲਣ ਲੱਗ ਪਏ। ਰੱਬ ਨੂੰ ਇਸ ਕਹਾਣੀ ਵਿਚ ਬਿਨ੍ਹਾ ਵਜ੍ਹਾ ਘੁਸੇੜ ਲਿਆ ਗਿਆ ਹੈ। ਸ਼ਾਇਦ ਉਸ ਸਮੇਂ ਵੀ ਮਨੁੱਖ ਮੰਗਲ ਤੇ ਸ਼ਨੀ ਗ੍ਰਿਹਾਂ ਦੇ ਉਪਰ ਪੈਰ ਰੱਖਣ ਵਾਲਾ ਸੀ



Original with:
Kulbir Singh Sidhu IAS Mohali
Digitized by:
Panjab Digital Library

ਜਦ ਕਿਸੇ ਭਿਆਨਕ ਯੁੱਧ ਦਾ ਸ਼ਿਕਾਰ ਹੋ ਗਿਆ। ਵਿਗਿਆਨ ਤੇ ਤਕਨੀਕੀ ਸਿਖਰਾਂ ਤੇ ਪਹੁੰਚਿਆ ਹੋਇਆ ਮਨੁੱਖ ਆਪਣੀਆਂ ਕਾਲੀਆਂ ਕਰਤੂਤਾਂ ਦਾ ਸ਼ਿਕਾਰ ਹੋ ਕੇ ਆਪਣੇ ਪੈਰਾਂ ਤੇ ਆਪ ਕੁਹਾੜੀ ਮਾਰ ਲੈਂਦਾ ਹੈ। ਫਿਰ ਹਜ਼ਾਰਾਂ ਸਾਲ ਉਸੇ ਤਰੱਕੀ ਦੇ ਸਥਾਨ ਤੇ ਪਹੁੰਚਣ ਲਈ ਜੂਝਦਾ ਰਹਿੰਦਾ ਹੈ। ਲੱਖਾਂ ਸਾਲਾਂ 'ਚ ਇਹ ਵਾਰ ਵਾਰ ਵਾਪਰਿਆ ਹੈ ਅਤੇ ਇਹ ਸਿਲਸਿਲਾ ਹਮੇਸ਼ਾ ਜਾਰੀ ਰਹੇਗਾ। ਸ਼ਾਇਦ ਇਹੋ ਮੁਢਲਾ ਕਾਰਨ ਹੈ, ਲੋਕਾਂ ਦੇ ਬਿਖਰਨ ਅਤੇ ਇੱਕ ਮੁਲਕ ਤੋਂ ਦੂਜੇ ਮੁਲਕ ਵਿਚ ਚਲੇ ਜਾਣ ਦਾ।

ਸਮਾਂ ਪਾ ਕੇ ਇਹ ਮਨੁੱਖ ਦੀ ਆਦਤ ਹੀ ਬਣ ਗਈ ਜਾਪਦੀ ਹੈ ਕਿ ਉਹ ਹਰ ਵੇਲੇ ਆਪਣੇ ਤੋਂ ਵਧੇਰੇ ਖੁਸ਼ਹਾਲ ਇਲਾਕਿਆਂ 'ਚ ਜਾਣ ਲਈ ਬੇਕਰਾਰ ਰਹਿੰਦਾ ਹੈ। ਸ਼ਾਇਦ ਇਸ ਦਾ ਕਾਰਨ ਹੈ ਕਾਰਲ ਜੁਨ ਦੀ ਦੱਸੀ "ਸਮੂਹੀ-ਅਨਚੇਤੀ-ਯਾਦਾਸ਼ਤ।" ਇਹ ਮਨੁੱਖ ਨੂੰ ਵਿਰਾਸਤ 'ਚ ਮਿਲੀ ਹੋਈ ਅਨਚੇਤੀ-ਯਾਦਆਸ਼ਤ ਹੈ। ਲੱਖਾਂ ਸਾਲਾਂ ਦੇ ਚੰਗੇ ਮਾੜੇ ਤਜਰਬਿਆਂ ਦਾ ਨਿਚੋੜ। ਅਫਲਾਤੂਨ ਫਲਸਫੀ ਦਾ ਵੀ ਯਕੀਨ ਸੀ ਕਿ ਮਨੁੱਖ ਦੀ ਆਤਮਾ ਜਾਂ ਰੂਹ ਦੇ ਅੰਦਰ ਇੱਕ ਮੋਮੀ ਤਖਤੀ ਹੈ ਜਿਸ ਤੇ ਇਨਸਾਨ ਦੇ ਸਮੂਹੀ ਤਜਰਬਾਤ ਦਾ ਨਿਚੋੜ ਉਕਰਿਆ ਹੋਇਆ ਹੈ। ਅਤੇ ਇਹ ਕਾਰਨ ਹੈ ਕਿ ਮਨੁੱਖ ਭਾਵੇਂ ਵਿਸ਼ਵ 'ਚ ਕਿਤੇ ਵੀ ਹੋਵੇ ਉਸ ਦੇ ਬੁਨਿਆਦੀ ਜਜ਼ਬੇ, ਅਹਿਸਾਸਾਤ ਅਤੇ ਜ਼ਹਿਨੀ (ਦਿਮਾਗੀ) ਤਸਵੀਰਾਂ ਅਤੇ ਨਕਸ਼ੇ ਇਕੋ ਕਿਸਮ ਦੇ ਹੁੰਦੇ ਹਨ।

ਪਰ ਐਸਾ ਹੋਵੇ ਵੀ ਕਿਉਂ ਨਾ? ਆਖ਼ਰਕਾਰ ਇਸ ਧਰਤੀ ਤੇ ਰਹਿੰਦੇ ਹੋਏ ਮਨੁੱਖ ਨੇ ਲੱਖਾਂ ਸਾਲਾਂ ਦੇ ਸਫਰ 'ਚ ਅਣਗਿਣਤ ਇਨਸਾਨੀ ਤੇ ਖੁਦਾਈ ਕਹਿਰ ਦੇਖੇ ਹਨ। ਸੰਖੇਪ 'ਚ ਮਨੁੱਖ ਦਾ ਇਤਿਹਾਸ ਡਰਾਮਾਈ ਅਤੇ ਅਕਸਰ ਖ਼ਤਰਨਾਕ ਤੇ ਤਬਾਹਕੁੰਨ ਹਾਦਸ਼ਾਤ ਨਾਲ ਭਰਿਆ ਪਿਆ ਹੈ ਅਤੇ ਉਨ੍ਹਾਂ ਦੇ ਜ਼ਖਮਾਂ ਦੀ ਛਾਪ ਧਰਤੀ ਅਤੇ ਮਨੁੱਖ ਦੇ ਮਨ ਤੇ ਅਮਿੱਟ ਹੈ। ਕਿੰਨੇ ਭੂਚਾਲ, ਅੱਗਾਂ, ਹੜ੍ਹ, ਜੁਆਲ ਮੁਖੀ ਪਹਾੜਾਂ ਦਾ ਫਟਣਾ, ਪਲੇਗ ਅਤੇ ਹੋਰ ਮੋਹਲਕ ਬੀਮਾਰੀਆਂ, ਕਤਲੇ-ਆਮ ਅਤੇ ਇਨਸਾਨ ਦਾ ਇਨਸਾਨ ਤੇ ਜ਼ੁਲਮ ਇਸ ਨੇ ਤੱਕਿਆ ਹੈ। ਅਤੇ ਇਸ ਵਿਚ ਸ਼ਾਮਲ ਕੀਤਾ ਜਾ ਸਕਦਾ ਹੈ ਜ਼ਮੀਨ ਦੇ ਧੁਰੇ ਵਿਚ ਬਦਲਾਵ, ਆਬੋ ਹਵਾ 'ਚ ਤਬਦੀਲੀ ਅਤੇ ਵਾਤਾਵਰਨ ਦੇ ਬਦਲੇ ਹੋਏ ਰੰਗ। ਇਨ੍ਹਾਂ ਸਭ ਦਾ ਨਿਚੋੜ ਹੈ ਉਸ ਦੀ ਸਮੂਹਿਕ-ਅਣਚੇਤੀ ਯਾਦਆਸ਼ਤ।

ਅਫਲਾਤੂਨ ਨੇ ਜੋ ਮਿਸਰੀ ਪਾਦਰੀ ਦੇ ਸ਼ਬਦ ਦੋਹਰਾਏ ਹਨ ਉਹ ਵਿਚਾਰਨਯੋਗ ਹਨ। ਉਸ ਨੇ ਕਿਹਾ ਸੀ, "ਅੱਜ ਤੋਂ ਪਹਿਲਾਂ ਵੀ ਅਤੇ ਅੱਜ ਤੋਂ ਬਾਅਦ ਵੀ ਮਨੁੱਖ ਦੀ ਤਬਾਹੀ ਅੱਡ ਅੱਡ ਕਾਰਨਾਂ ਕਰਕੇ ਹੁੰਦੀ ਰਹੇਗੀ.... ਆਮ ਤੌਰ ਤੇ ਮੌਕੇ ਮੌਕੇ 'ਤੇ ਅਸਮਾਨ ਤੋਂ ਇੱਕ ਪਲੇਗ ਵਰਗੀ ਬੌਛਾੜ ਗਿਰੇਗੀ ਅਤੇ ਲੋਕਾਂ ਨੂੰ ਆਪਣੀ ਮਾਰੂ ਲਪੇਟ 'ਚ ਲੈ ਲਵੇਗੀ। ਸਿਰਫ ਉਹ ਲੋਕ ਹੀ ਬਚ ਜਾਣਗੇ ਜੋ ਅਨਪੜ੍ਹ ਤੇ ਨਾਸਮਝ ਹੋਣਗੇ। ਇਸ ਲਈ ਮਨੁੱਖ ਨੂੰ ਫਿਰ ਇੱਕ ਬੱਚੇ ਦੀ ਤਰ੍ਹਾਂ ਜ਼ਿੰਦਗੀ ਸ਼ੁਰੂ ਕਰਨੀ



*Original with:*
Kulbir Singh Sidhu IAS Mohali
*Digitized by:*
Panjab Digital Library

ਪਵੇਗੀ। ਅਤੇ ਉਸ ਨੂੰ ਕੁਝ ਪਤਾ ਨਹੀਂ ਹੋਵੇਗਾ ਕਿ ਪਹਿਲਾਂ ਕੀ ਕੁਝ ਹੋ ਚੁੱਕਾ ਹੈ।" ਅੱਗੇ ਜਾ ਕਿ ਉਹ ਪਾਦਰੀ ਕਹਿੰਦਾ ਹੈ, "ਤੁਹਾਨੂੰ ਅੱਜ ਕੇਵਲ ਇੱਕ ਪਰਲੋ ਦਾ ਪਤਾ ਹੈ ਜਦ ਕਿ ਅਜਿਹੀ ਪਰਲੋ ਕਈ ਵਾਰ ਆ ਚੁੱਕੀ ਹੈ ਅਤੇ ਕਈ ਵਾਰ ਅੱਗੇ ਨੂੰ ਫਿਰ ਆਵੇਗੀ।"

ਮਿਸਰੀ ਪਾਦਰੀ ਦੀ ਗੱਲ 'ਚ ਬਹੁਤ ਵਜ਼ਨ ਹੈ। ਪਰਲੋ ਨੇ ਆਉਂਦੇ ਰਹਿਣਾ ਹੈ ਜਿਸ ਪਰਲੋ ਦਾ ਬਾਈਬਲ ਜਾਂ ਸ਼ਤਪਥ ਬ੍ਰਾਹਮਣ 'ਚ ਜ਼ਿਕਰ ਹੈ ਉਸ ਤੋਂ ਪਹਿਲਾਂ ਲਗਭਗ 11500 ਸਾਲ ਪੂਰਵ ਨਾਰਥ ਪੋਲ ਹਡਸਨ ਬੇਅ ਤੋਂ ਹਿਲ ਕੇ ਅੱਜ ਵਾਲੀ ਥਾਂ ਤੇ ਆਇਆ ਸੀ ਅਤੇ ਆਰਕਟਿਕ ਰਿਜਨ ਜਿਥੇ ਅੱਜ ਬਰਫ਼ੀਲਾ ਸਮੁੰਦਰ ਹੈ ਏਥੇ ਨਾਰਥ ਪੋਲ ਦੀ ਤਬਦੀਲੀ ਤੋਂ ਪਹਿਲਾਂ ਗਰਮ ਤੇ ਸਿਲ੍ਹਾ ਇਲਾਕਾ ਸੀ। ਇਹ ਕੋਈ ਪੁਰਾਤਨ ਕਹਾਣੀ ਜਾਂ ਗੱਪਬਾਜ਼ੀ ਨਹੀਂ। ਰੂਸ ਨੇ ਜੋ ਐਟਮੀ ਤਜਰਬੇ ਸਾਈਬੇਰੀਆ ਦੇ ਇਲਾਕੇ ਵਿਚ ਕੀਤੇ ਉਨ੍ਹਾਂ ਨਾਲ ਬਰਫ ਦੇ ਮੈਦਾਨ ਪਿੱਛੇ ਨੂੰ ਹਟ ਗਏ ਅਤੇ ਬਰਫ ਹੇਠ ਦਬੇ ਹਾਥੀ ਅਤੇ ਉਨ੍ਹਾਂ ਦੇ ਮੂੰਹ 'ਚ ਹਰੀ ਹਰੀ ਘਾਹ ਮਿਲੀ। ਇੰਜ ਜਾਪਦਾ ਸੀ ਕਿ ਹਾਥੀ ਹੁਣੇ ਹੁਣੇ ਘਾਹ ਖਾਂਦਾ ਹੋਇਆ ਮਰ ਗਿਆ ਹੋਵੇ। ਹਾਥੀ ਗਰਮ ਸਿਲ੍ਹੇ ਇਲਾਕੇ ਦਾ ਵਾਸੀ ਹੈ; ਬਰਫੀਲੇ ਇਲਾਕੇ ਦਾ ਨਹੀਂ ਇਸੇ ਤਰ੍ਹਾਂ ਅਲਾਸਕਾ ਬਰਫ ਨਾਲ ਢਕੇ ਜਾਣ ਤੋਂ ਪਹਿਲਾਂ ਇੱਕ ਗਰਮ ਇਲਾਕਾ ਸੀ।

ਚਾਰਲਸ ਬਰਲਿਟਜ਼ ਵੀ ਲਿਖਦਾ ਹੈ - 11000 ਸਾਲ ਪਹਿਲਾਂ ਇਕ ਬਹੁਤ ਬੜਾ ਧਮਾਕਾ ਹੋਇਆ। ਜਿਸ ਨਾਲ ਗਲੇਸ਼ੀਅਰ ਪਿਘਲ ਕੇ ਪਾਣੀ ਬਣ ਗਏ। ਕਰੋੜਾਂ ਜਾਨਵਰ ਦੁਨੀਆਂ 'ਚ ਦਮ ਤੋੜ ਗਏ ਅਤੇ ਇਹ ਦੁਰਘਟਨਾਂ ਆਪਣੇ ਪਿਛੇ ਇੱਕ ਦਰਦਨਾਕ ਪਰ ਅਣ-ਭੁੱਲ ਯਾਦ ਛੱਡ ਗਈ ਅਤੇ ਜੋ ਲੋਕ ਕਿਸੇ ਨਾ ਕਿਸੇ ਤਰ੍ਹਾਂ ਮਰਨ ਤੋਂ ਬਚ ਗਏ ਉਨ੍ਹਾਂ ਦੀ ਯਾਦ-ਦਾਸ਼ਤ 'ਚ ਹੜ੍ਹ ਅਤੇ ਅੱਗ ਦੀ ਤਬਾਹੀ ਉੱਕਰ ਗਈ। ਸਮੁੰਦਰ ਦੀ ਤਹਿ ਵਿੱਚ ਡੁੱਬੇ ਖੰਡਰਾਤ, ਖਾਸ ਤੌਰ ਤੇ ਐਟਲਾਂਟਿਕ ਵਿੱਚ ਇਹ ਸਾਬਤ ਕਰਦੇ ਹਨ ਕਿ ਗਲੇਸ਼ੀਅਰਾਂ ਦੇ ਪਿਘਲਣ ਤੋਂ ਪਹਿਲਾਂ ਇਹ ਇਮਾਰਤਾਂ ਉੱਥੇ ਮੌਜੂਦ ਸਨ। ਪਰ ਪਾਣੀ ਦੀ ਸਤਹਿ ਉੱਪਰ ਜਾਣ ਨਾਲ ਇਹ ਡੁੱਬ ਗਈਆਂ।

ਹੈਰਤ ਵਾਲੀ ਗੱਲ ਹੈ। ਕੌਣ ਸਨ ਉਹ ਲੋਕ ਜਿਨ੍ਹਾਂ ਨੇ ਪੱਥਰਾਂ ਦੇ ਵਿਸ਼ਾਲ ਭਵਨ ਬਣਾਏ ਅਤੇ ਕਿਸ ਤਰ੍ਹਾਂ ਉਨ੍ਹਾਂ ਇੰਨੇ ਭਾਰੇ ਤੇ ਬੜੇ ਆਕਾਰ ਵਾਲੇ ਪੱਥਰ ਇਮਾਰਤ ਵਾਲੀ ਥਾਂ ਤੱਕ ਲਿਆਦੇ ਅਤੇ ਕਿਸ ਤਰ੍ਹਾਂ ਬੇਹੱਦ ਸਫਾਈ ਨਾਲ ਇੱਕ ਦੂਜੇ ਨਾਲ ਜੋੜੇ ਕਿ ਜੋੜ ਨਜ਼ਰ ਹੀ ਨਹੀਂ ਆਉਂਦੇ। ਇਸ ਦੇ ਨਾਲ ਹੀ ਇਹ ਧਿਆਨ ਵੀ ਰੱਖਣਾ ਪਵੇਗਾ ਕਿ ਉਨ੍ਹਾਂ ਕੋਲ ਅੱਜ ਦੀ ਤਰ੍ਹਾਂ ਕਰੇਨਾਂ ਤੇ ਹੋਰ ਭਾਰੀ ਮਸ਼ੀਨਾਂ ਨਹੀਂ ਸਨ। ਸੋਚੋ, ਮਿਸਰ ਦੇ ਪਿਰਾਮਿਡ ਕਿਵੇਂ ਉਸਾਰੇ ਗਏ ਹੋਣਗੇ ? ਪੀਰੂ ਵਿੱਚ, ਇਨਕਾ ਜਾਤੀ ਤੋਂ ਬਹੁਤ ਪਹਿਲਾਂ ਬੜੇ-ਬੜੇ ਪਿਰਾਮਿਡਾਂ ਨੂੰ ਜਿਸ ਖੂਬੀ ਨਾਲ ਜੋੜਿਆ ਗਿਆ ਇਸ ਬਾਰੇ ਇਨਕਾ ਲੋਕਾਂ ਦੀ ਰਾਏ ਸੀ ਕਿ ਇਹ ਕਰਿਸ਼ਮਾ ਮਨੁੱਖ ਨੇ



Original with:
Kulbir Singh Sidhu IAS Mohali
Digitized by:
Panjab Digital Library

ਨਹੀਂ ਸਗੋਂ ਦੇਵਤਿਆਂ ਨੇ ਕੀਤਾ ਹੋਵੇਗਾ। ਉਨ੍ਹਾਂ ਦੇ ਤਾਮੀਰੀ ਕੰਮਾਂ ਦੀ ਖ਼ੂਬਸੂਰਤੀ ਇਹ ਸੀ ਕਿ ਅੱਜ ਤੱਕ ਵੀ ਉਨ੍ਹਾਂ ਦੇ ਪਾਏ ਦਾ ਤਾਮੀਰੀ ਕੰਮ ਸ਼ਾਇਦ ਹੀ ਕਿਤੇ ਹੋ ਸਕਿਆ ਹੋਵੇ। ਹੈਰਾਨੀ ਦੀ ਗੱਲ ਹੈ ਕਿ ਜੋ ਕੌਮਾਂ ਨੇਸਤੋ-ਨਾਬੂਦ ਹੋ ਚੁਕੀਆਂ ਹਨ, ਉਨ੍ਹਾਂ ਦੀ ਦਸਤਕਾਰੀ, ਤਾਮੀਰੀ ਉਸਾਰੀ, ਤਾਰਾ ਵਿਗਿਆਨ ਅਤੇ ਜੋਤਿਸ਼ ਦਾ ਇਲਮ ਕਿੰਨੇ ਉੱਚ ਪੱਧਰ ਦਾ ਸੀ। ਜੋ ਅਸੀਂ ਅੱਜ ਧਰਤੀ ਦਾ ਸਥਾਨ ਯੂਨੀਵਰਸ ਵਿੱਚ ਨਿਸ਼ਚਿਤ ਕਰ ਸਕੇ ਹਾਂ ਜਾਂ ਧਰਤੀ ਦੀ ਕਸ਼ਸ਼ ਬਾਰੇ ਸਿੱਟੇ ਕੱਢ ਸਕੇ ਹਾਂ ਉਹ ਸਭ ਕੁਝ ਉਨ੍ਹਾਂ ਨੂੰ ਹਜਾਰਾਂ ਸਾਲ ਪਹਿਲਾਂ ਹੀ ਪਤਾ ਸੀ। ਅਸੀਂ ਉਨ੍ਹਾਂ ਲੋਕਾਂ ਦੇ ਬਾਰੇ ਕੁਝ ਵੀ ਜਾਨਣ ਤੋਂ ਅਸਮਰਥ ਹਾਂ। ਇਸ ਅਥਾਹ ਨੁਕਸਾਨ ਲਈ ਅਸੀਂ ਸਿਰਫ ਅਫਸੋਸ ਦਾ ਇਜ਼ਹਾਰ ਹੀ ਕਰ ਸਕਦੇ ਹਾਂ।

ਮਿਸਰ ਦਾ ਪਾਦਰੀ ਠੀਕ ਕਹਿੰਦਾ ਸੀ ਕਿ ਸਾਨੂੰ ਕੇਵਲ ਇੱਕ ਪਰਲੋ ਹੀ ਯਾਦ ਹੈ ਅਤੇ ਉਹ ਵੀ ਸਾਡੇ ਲਈ ਨਾ ਮੁਕੰਮਲ ਯਾਦ ਹੈ। ਅਸੀਂ ਇਹ ਅੰਦਾਜ਼ਾ ਲਾਉਣ ਤੋਂ ਵੀ ਅਸਮਰਥ ਹਾਂ ਕਿ ਲੈਮੂਰੀਆ ਦੇ ਡੁੱਬਣ ਤੋਂ ਲੈ ਕੇ ਐਟਲਾਂਟਿਸ ਦੀ ਸਭਿਅਤਾ ਤੱਕ ਕਿੰਨੀਆਂ ਪਰਲੋਆਂ ਅਤੇ ਦੁਰਘਟਨਾਵਾਂ ਹੋਈਆਂ। ਸ਼ਾਇਦ ਇਹ ਮੁਮਕਿਨ ਨਹੀਂ ਹੈ।

ਮੌਜੂਦਾ ਕਹਾਣੀ ਹਜ਼ਰਤ ਨੂਹ ਨਾਲ ਸ਼ੁਰੂ ਹੁੰਦੀ ਹੈ ਨਾ ਫਿਰ ਸਤਪਥੀ ਬ੍ਰਾਹਮਣ ਨਾਲ। ਚਾਹੇ ਉਹ ਕਿਸ਼ਤੀ ਸੀ ਜਾਂ ਕੋਈ ਹੋਰ ਇਸ ਵਰਗੀ ਵਸਤੂ, ਮੁੱਢਲੀ ਗੱਲ ਇਹ ਹੈ ਕਿ ਉਸ ਪਰਲੋ ਸਮੇਂ ਵੀ ਕੁਝ ਲੋਕ ਜਿੰਦਾ ਬਚ ਗਏ, ਪਹਾੜਾਂ ਜਾਂ ਹੋਰ ਉੱਚੀਆਂ ਥਾਵਾਂ ਤੇ। ਅਤੇ ਉਨ੍ਹਾਂ ਨੇ ਹੜ੍ਹਾਂ ਨਾਲ ਬਰਬਾਦ ਹੋਏ ਇਲਾਕੇ ਫਿਰ ਤੋਂ ਵਸਾ ਲਏ। ਉਹ ਹਜ਼ਰਤ ਨੂਹ ਦੀ ਔਲਾਦ ਸੀ ਜਾਂ ਮਨੂ ਦੀ ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਹਕੀਕਤ ਤਾਂ ਇਹ ਜਾਪਦੀ ਹੈ ਕਿ ਇਹ ਮੁੜ ਵਸਾਊ ਕੰਮ ਕਰਨ 'ਚ ਹਜ਼ਾਰਾਂ ਲੱਖਾਂ ਲੋਕਾਂ ਦਾ ਯੋਗਦਾਨ ਸੀ।

ਭਾਰਤ 'ਚ ਪਰਲੋ ਦਾ ਅਸਰ ਵਿੰਧੀਆਚਲ ਤੋਂ ਹੇਠਲੇ ਇਲਾਕੇ 'ਚ ਸ਼ਾਇਦ ਹੀ ਹੋਇਆ ਹੋਵੇ। ਜਿਵੇਂ ਹੀ ਉੱਤਰੀ ਭਾਰਤ 'ਚ ਪਾਣੀ ਦਾ ਸਤਰ ਡਿਗ ਗਿਆ ਦਰਾਵੜ ਲੋਕ ਦੱਖਣੀ ਭਾਰਤ 'ਚੋਂ ਆ ਕੇ ਇਥੇ ਵਸਣ ਲੱਗ ਪਏ। ਲਗਭਗ ਸਾਰਾ ਹੀ ਉੱਤਰੀ ਅਤੇ ਉੱਤਰ ਪੱਛਮੀਂ ਭਾਰਤ ਇਨ੍ਹਾਂ ਦੇ ਕਬਜ਼ੇ ਵਿੱਚ ਆ ਗਿਆ। ਇਨ੍ਹਾਂ ਤੋਂ ਇਲਾਵਾ ਕੁਝ ਲੋਕ ਸੁਮੇਰੀਆ, ਅਸੀਰੀਆ, ਅਫ਼ਰੀਕਾ ਆਦਿ ਤੋਂ ਆ ਕੇ ਵੀ ਇੱਥੇ ਵਸ ਗਏ। ਪੁਰਾਤਤਵ ਵਿਭਾਗ ਨੇ ਜੋ ਵਸਤੂਆਂ ਮਹਿੰਜੋਦੜੋ, ਹੜੱਪਾ ਆਦਿ ਤੋਂ ਪ੍ਰਾਪਤ ਕੀਤੀਆਂ ਹਨ ਉਨ੍ਹਾਂ ਤੋਂ ਜ਼ਾਹਰ ਹੈ ਕਿ ਸਿੰਧ ਵਾਦੀ ਸਭਿਅਤਾ ਦੇ ਲੋਕ ਸ਼ਿਵ ਨੂੰ ਪਸ਼ੂਪਤੀ ਨਾਥ ਦੇ ਰੂਪ 'ਚ ਪੂਜਦੇ ਸਨ ਅਤੇ ਉਸ ਦੀ ਅਰਧਾਂਗਨੀ ਵਜੋਂ ਸ਼ੈਲਜਾ ਜਾਂ ਪਾਰਬਤੀ ਨੂੰ। ਇਹ ਦੋਨੋਂ ਦੇਵੀ-ਦੇਵਤਾ ਮਿਸਰ ਜਾਂ ਅਫ਼ਰੀਕਾ ਦੀ ਕਾਢ ਸਨ। ਸ਼ਿਵ ਆਪਣੇ ਰੰਗ-ਰੂਪ, ਜਟਾਵਾਂ, ਪੋਸ਼ਾਕ, ਆਦਤਾਂ ਅਤੇ ਖਾਸ ਤੌਰ ਤੇ ਸੱਪਾਂ ਦੇ ਸ਼ੌਕ ਤੋਂ ਸਾਫ ਇੱਕ ਨੀਗਰੋ ਕਬੀਲੇ ਦਾ ਦੇਵਤਾ ਲਗਦਾ ਹੈ। ਉਸਦੀ ਨਕਲ



Original with:
Kulbir Singh Sidhu IAS Mohali
Digitized by:
Panjab Digital Library

ਕਰਦੇ ਹੋਏ ਉਸ ਦੇ ਪੁਜਾਰੀ ਜੰਗਮ ਵੀ ਸਿਰ ਤੇ ਪੇਚ ਮਾਰੇ ਹੋਏ ਸੱਪ ਦੀ ਸ਼ਕਲ ਦਾ ਮੁਕਟ ਪਹਿਨਦੇ ਹਨ। ਮਿਸਰ ਦੇ ਰਾਜੇ ਵੀ, ਕਲਿਉਪੈਤਰਾ ਸਮੇਤ, ਇਸੇ ਕਿਸਮ ਦਾ ਤਾਜ ਧਾਰਨ ਕਰਦੇ ਸੀ। ਇਹ ਠੀਕ ਹੈ ਉਹ ਸੋਨੇ ਦੇ ਕੀਮਤੀ ਪੱਥਰਾਂ ਨਾਲ ਜੜ੍ਹਿਆ ਹੁੰਦਾ ਸੀ।

ਪਰ ਜਦੋਂ ਆਰੀਆ ਲੋਕਾਂ ਨੇ ਉਤਰੀ ਅਤੇ ਉੱਤਰੀ ਪੱਛਮੀਂ ਭਾਰਤ ਆਪਣੇ ਕਬਜ਼ੇ ਵਿੱਚ ਲੈ ਲਿਆ ਤਾਂ ਉਨ੍ਹਾਂ ਨੇ ਸ਼ਿਵ ਅਤੇ ਉਸ ਦੀ ਅਰਧਾਂਗਨੀ ਨੂੰ ਦੇਸ਼ ਨਿਕਾਲਾ ਦੇ ਦਿੱਤਾ ਅਤੇ ਇਨ੍ਹਾਂ ਦੀ ਥਾਂ ਸੂਰਜ, ਚੰਦਰਮਾਂ, ਮਾਰੂਤ ਆਦਿ ਨੂੰ ਸਥਾਪਿਤ ਕਰ ਦਿੱਤਾ। ਪਰ ਸਮਾਂ ਬੀਤਣ ਤੇ ਆਰੀਆ ਲੋਕ, ਕੇ.ਐਮ.ਪਾਣੀਕਰ ਦੇ ਕਥਨ ਅਨੁਸਾਰ ਪੁਰਾਣੇ ਹਿੰਦੂ ਧਰਮ ਵਿੱਚ ਹੀ ਰਚ-ਮਿਚ ਗਏ। ਨਤੀਜੇ ਵੱਜੋਂ ਆਰੀਆਂ ਲੋਕਾਂ ਦੇ ਦੇਵਤੇ ਛੁੱਟੀ ਕਰ ਗਏ ਅਤੇ ਸ਼ਿਵ ਅਤੇ ਸ਼ੈਲਜਾ ਨੇ ਆਪਣੀ ਪੁਰਾਣੀ ਮਹੱਤਤਾ ਸੰਭਾਲ ਲਈ।

ਇਸ ਦਾ ਠੀਕ ਅਨੁਮਾਨ ਮੁਮਕਿਨ ਨਹੀਂ ਕਿ ਆਰੀਆ ਲੋਕ ਜਾਂ ਉਹ ਕਬੀਲੇ ਜਿਨ੍ਹਾਂ ਨੂੰ ਗਲਤੀ ਨਾਲ ਆਰੀਆ ਕਿਹਾ ਜਾਂਦਾ ਹੈ ਕਦੋਂ ਸਪਤ-ਸਿੰਧੂ ਵਿੱਚ ਆ ਕੇ ਵਸੇ। ਨਾ ਹੀ ਇਹ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਉਹ ਹਮਲਾਵਰਾਂ ਦੇ ਰੂਪ 'ਚ ਆਏ ਜਾਂ ਆਹਿਸਤਾ-ਆਹਿਸਤਾ ਛੋਟੇ-ਛੋਟੇ ਟੁਕੜਿਆਂ 'ਚ, ਜਾਂ ਇਨ੍ਹਾਂ ਦੋਨਾਂ ਢੰਗਾਂ ਨਾਲ। ਬਾਲ ਗੰਗਾਧਰ ਤਿਲਕ, ਮਹਾਂਰਾਸਟਰ ਦੇ ਇੱਕ ਉਚ ਕੋਟੀ ਦੇ ਸੰਸਕ੍ਰਿਤ ਅਤੇ ਰਿਆਜ਼ੀ ਦੇ ਮਾਹਰ ਨੇ ਰਿਗਵੇਦ ਦੇ ਆਧਾਰ ਤੇ ਇਹ ਅਨੁਮਾਨ ਲਾਇਆ ਸੀ ਕਿ ਉਤਰੀ ਧਰੁਵ ਦੀ ਤਬਦੀਲੀ 15 ਹਜ਼ਾਰ ਸਾਲ ਪਹਿਲਾਂ ਹੋਈ ਸੀ ਅਤੇ ਇਸ ਦੇ ਤੁਰੰਤ ਬਾਅਦ ਹੀ ਆਰੀਆ ਲੋਕਾਂ ਨੂੰ ਆਰਕਟਿਕ ਰਿਜਨ ਅਤੇ ਸਾਈਬੇਰੀਆਂ ਨੂੰ ਛੱਡ ਕੇ ਹੇਠਾਂ ਮੱਧ-ਏਸ਼ੀਆ ਵੱਲ ਤੁਰਨਾ ਪੈ ਗਿਆ ਸੀ। ਹਰੇ ਭਰੇ ਖੇਤਾਂ ਦੀ ਤਲਾਸ਼ 'ਚ। ਅਤੇ 5000 ਤੋਂ 3000 ਬੀ.ਸੀ. ਦੇ ਦਰਮਿਆਨ ਇਹ ਸਪਤ ਸਿੰਧ 'ਚ ਆ ਪਧਾਰੇ। ਪਰ ਇਹ ਕੁਝ ਜ਼ਿਆਦਾ ਠੀਕ ਨਹੀਂ ਲਗਦਾ ਕਿਉਂਕਿ 1700 ਬੀ.ਸੀ. ਤੋਂ ਪਹਿਲਾਂ ਸਪਤ ਸਿੰਧੂ 'ਚ ਸਿਧਾਏ ਹੋਏ ਘੋੜੇ ਦਾ ਕੋਈ ਜ਼ਿਕਰ ਜਾਂ ਸਬੂਤ ਨਹੀਂ ਮਿਲਦਾ। ਇਸ ਦੇ ਉਲਟ ਰਿਗਵੇਦ 'ਚ ਘੋੜੇ ਦੀ ਬਹੁਤ ਜ਼ਬਰਦਸਤ ਮਹੱਤਤਾ ਹੈ।

ਕੁਝ ਵੀ ਹੋਵੇ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇੰਡਸ/ਹੜੱਪਾ ਲੋਕਾਂ ਨੂੰ ਸਭ ਤੋਂ ਪਹਿਲਾਂ ਆਰੀਆ ਲੋਕਾਂ ਨੇ ਉੱਤਰੀ ਅਤੇ ਉੱਤਰੀ-ਪੱਛਮੀ ਭਾਰਤ 'ਚੋਂ ਕੱਢ ਕੇ ਦੱਖਣ ਵੱਲ ਜਾਣ ਲਈ ਮਜ਼ਬੂਰ ਕੀਤਾ। ਜਾਂ ਉਨ੍ਹਾਂ ਨੂੰ ਕੈਦੀ ਬਣਾ ਕੇ ਦਾਸ ਬਣਾ ਲਿਆ। ਅਤੇ ਖੇਤੀਬਾੜੀ ਦਾ ਕੰਮ ਅਤੇ ਹੋਰ ਘਟੀਆ ਦਰਜੇ ਦੇ ਕੰਮ ਉਨ੍ਹਾਂ ਨੂੰ ਸੌਂਪ ਦਿੱਤੇ। ਬਿਲਕੁੱਲ ਉਸੇ ਤਰ੍ਹਾਂ ਹੀ ਜਿਸ ਤਰ੍ਹਾਂ ਯੂਨਾਨ ਵਿੱਚ ਯੂਨਾਨੀਆਂ ਨੇ ਬਾਅਦ 'ਚ ਕੀਤਾ।

ਅਜਿਹੇ ਸਬੂਤਾਂ ਦੀ ਕੋਈ ਕਮੀ ਨਹੀਂ ਜਿਸ ਤੋਂ ਸਪਸ਼ਟ ਹੋ ਸਕੇ ਕਿ



Original with:
Kulbir Singh Sidhu IAS Mohali
Digitized by:
Panjab Digital Library

ਇੰਡਸ/ਹੜੱਪਾ ਲੋਕਾਂ ਨੇ ਇੱਕ ਚੰਗੀ ਤਰਤੀਬ ਅਤੇ ਸੁਚੱਜੇ ਢੰਗ ਨਾਲ ਪੱਕੀਆਂ ਇੱਟਾਂ ਨਾਲ ਸ਼ਹਿਰ ਉਸਾਰੇ ਸਨ ਅਤੇ ਉਨ੍ਹਾਂ ਵਿਚ ਉਹ ਸਹੂਲਤਾਂ ਆਦਿ ਉਪਲਬਧ ਸਨ ਜੋ ਅੱਜ ਵੀ ਬਹੁਤ ਸਾਰੇ ਛੋਟੇ ਕਸਬਿਆਂ 'ਚ ਨਹੀਂ ਮਿਲਦੀਆਂ। ਇਹ ਕੰਮ ਦਰਾਵੜ ਨਹੀਂ ਕਰ ਸਕਦੇ ਸਨ। ਕਿਉਂਕਿ ਉਜੈਨ ਤੋਂ ਲੈ ਕੇ ਰਾਸਕੁਮਾਰੀ ਅਤੇ ਸ਼੍ਰੀ ਲੰਕਾ ਦੇ ਅਨੁਰਾਧਾਪੁਰ ਤੱਕ 700 ਬੀ.ਸੀ. ਤੋਂ ਪਹਿਲਾਂ ਕੋਈ ਸ਼ਹਿਰੀ ਕੇਂਦਰ ਨਹੀਂ ਪਾਇਆ ਗਿਆ। ਬਲਕਿ ਸਭ ਤੋਂ ਵੱਧ ਇਹ ਰਾਏ ਪ੍ਰਚਲਿਤ ਹੈ ਕਿ ਮੌਰੀਆ ਬਾਦਸ਼ਾਹਾਂ ਤੋਂ ਪਹਿਲਾਂ ਕਿਸੇ ਨੇ ਉਸ ਇਲਾਕੇ ਵਿੱਚ ਸ਼ਹਿਰੀ ਵਸੋਂ ਬਣਾਉਣ ਦਾ ਪ੍ਰਚਾਰ ਜਾਂ ਉਪਰਾਲਾ ਨਹੀਂ ਕੀਤਾ। ਸੁਮੇਰ ਅਤੇ ਅਸੀਰੀਆ ਦੇ ਲੋਕ ਬਹੁਤ ਪਹਿਲਾਂ ਸ਼ਹਿਰਾਂ ਅਤੇ ਸੁੰਦਰ ਇਮਾਰਤਾਂ ਬਣਾਉਣ ਲਈ ਸ਼ੋਹਰਤ ਪ੍ਰਾਪਤ ਕਰ ਚੁੱਕੇ ਸਨ। ਇਸ ਕਾਰਣ ਇਹ ਕੋਈ ਅਤਿ ਕਥਨੀ ਨਹੀਂ ਹੋਵੇਗੀ ਜੇ ਮੰਨ ਲਿਆ ਜਾਵੇ ਕਿ ਤਾਮੀਰੀ ਤੇ ਤਕਨੀਕੀ ਵਿਗਿਆਨ ਭਾਰਤ ਵਿੱਚ ਉਨ੍ਹਾਂ ਦੀ ਦੇਣ ਸੀ।

ਪਰ ਚੌਥੀ ਸਦੀ ਬੀ.ਸੀ. ਤੋਂ ਬਾਅਦ ਹਿੰਦੋਸਤਾਨ ਵਿੱਚ ਆਉਣ ਵਾਲੇ ਹਮਲਾਵਰਾਂ ਜਾਂ ਪ੍ਰਵੇਸ਼ ਕਰਨ ਵਾਲਿਆਂ ਦੀ ਗਿਣਤੀ ਕਰਨੀ ਬਹੁਤ ਮੁਸ਼ਕਿਲ ਹੈ। ਇਹ ਠੀਕ ਹੈ ਕਿ ਪ੍ਰਵਾਸੀ ਹਮਲਾਵਰਾਂ ਨੇ ਭਾਰਤ ਵਿਚ ਆਪਣਾ ਘਰ ਬਣਾ ਲਿਆ ਅਤੇ ਉਹ ਵੀ ਸਮੇਂ ਦੇ ਨਾਲ-ਨਾਲ ਆਰੀਆ ਲੋਕਾਂ ਵਾਂਗ ਹਿੰਦੂ ਬਣਦੇ ਗਏ। ਪ੍ਰੋ: ਬਲਰਾਜ ਮਧੋਕ 'ਪੰਜਾਬ ਦੀ ਸਮੱਸਿਆ: ਮੁਸਲਿਮ ਸੰਬੰਧ' ਵਿਚ ਲਿਖਦਾ ਹੈ ਯੂਨਾਨੀ, ਕੁਸ਼ਾਨ, ਸਾਕਾ ਅਤੇ ਹੁੰਨ ਜੋ ਕਿ ਪੰਜਾਬ ਵਿਚ ਵਸ ਗਏ। ਸਮੇਂ ਦੇ ਨਾਲ-ਨਾਲ ਹਿੰਦੂ ਜਾਂ ਭਾਰਤੀ ਬਣ ਗਏ। ਉਨ੍ਹਾਂ ਨੇ ਹਿੰਦੂ ਧਰਮ ਧਾਰਨ ਕਰ ਲਿਆ ਅਤੇ ਇਸ ਦੇਸ਼ ਦੇ ਲੋਕਾਂ ਦੇ ਜੀਵਨ ਦਾ ਢੰਗ ਅਪਣਾ ਲਿਆ। ਉਹ ਪੰਜਾਬੀਆਂ ਦੇ ਖ਼ੂਨ ਅਤੇ ਸਮਾਜਿਕ ਢਾਂਚੇ ਨੂੰ ਮਜ਼ਬੂਤ ਬਣਾਉਣ ਦਾ ਇੱਕ ਵਸੀਲਾ ਬਣ ਗਏ।

ਪੰਜਾਬ ਜਿਸ ਨੂੰ ਆਮ ਤੌਰ ਤੇ 100 ਸਾਲ ਤੋਂ ਵੱਧ ਸਮੇਂ ਤੋਂ ਮੌਰੀਆ ਸਾਮਰਾਜ ਦਾ ਹਿੱਸਾ ਮੰਨਿਆ ਜਾਂਦਾ ਰਿਹਾ, ਮੌਰੀਆ ਰਾਜ ਦੇ ਪਤਨ ਤੋਂ ਬਾਅਦ ਪੱਛਮ ਤੋਂ ਆਉਣ ਵਾਲੇ ਹਮਲਾਵਰਾਂ ਦਾ ਯੁੱਧ ਦਾ ਮੈਦਾਨ ਬਣ ਗਿਆ, ਜਿਨ੍ਹਾਂ ਵਿਚੋਂ ਪ੍ਰਮੁੱਖ ਹਮਲਾਵਰ ਯੂਨਾਨੀ, ਸਿਥੀਅਨ, ਸਾਕਾ ਅਤੇ ਕੁਸ਼ਾਨ ਸਨ। ਮਧੋਕ ਲਿਖਦਾ ਹੈ ਕਿ ਇੱਕ ਯੂਨਾਨੀ ਰਾਜੇ ਮੈਨਾਂਡਰ ਨੇ ਆਪਣੇ ਸ਼ਾਸ਼ਨ ਕਾਲ ਦੌਰਾਨ ਪੰਜਾਬ ਦੇ ਬਹੁਤ ਹਿੱਸਿਆਂ ਨੂੰ ਇਕੱਠਾ ਕੀਤਾ ਅਤੇ ਆਪਣੀ ਰਾਜਧਾਨੀ ਸਾਕਲਾ ਜਿਸ ਨੂੰ ਅੱਜ ਕੱਲ੍ਹ ਸਿਆਲਕੋਟ (ਜੋ ਅੱਜ ਕੱਲ ਪਾਕਿਸਤਾਨ ਵਿਚ ਹੈ) ਬਣਾਈ। ਯੂਨਾਨੀਆਂ ਦੇ ਰਾਜ 'ਤੇ ਮੁੜ ਕੁਸ਼ਾਨਾਂ ਵਲੋਂ ਕਬਜ਼ਾ ਕਰ ਲਿਆ ਗਿਆ ਅਤੇ ਉਹ ਕਨਿਸ਼ਕ ਰਾਜਾ ਦੇ ਅਧੀਨ ਸਭ ਤੋਂ ਵੱਧ ਪ੍ਰਫੁੱਲਤ ਹੋਏ। ਉਸ ਨੇ ਪੁਰਸ਼ਪੁਰ (ਵਰਤਮਾਨ ਪੇਸ਼ਾਵਰ) ਨੂੰ ਆਪਣੀ ਰਾਜਧਾਨੀ ਬਣਾਇਆ ਅਤੇ ਆਪਣਾ ਰਾਜ ਪੰਜਾਬ ਅਤੇ ਪੂਰਬ ਵਿਚ ਅਜੋਕੇ ਉਤਰ ਪ੍ਰਦੇਸ਼ ਤੱਕ ਫੈਲਾਅ ਲਿਆ।



*Original with:*
Kulbir Singh Sidhu IAS Mohali
*Digitized by:*
Panjab Digital Library

ਹਾਲਾਂ ਕਿ ਮੌਰੀਆ ਰਾਜ ਅਤੇ ਯੂਨਾਨੀ ਹਮਲਿਆਂ ਤੋਂ ਪਹਿਲਾਂ ਪੰਜਾਬ, ਮਿਸਰ ਅਤੇ ਪਰਸ਼ੀਆ ਰਾਜ ਦਾ ਇੱਕ ਹਿੱਸਾ ਸੀ ਅਤੇ ਇਸ ਲਈ ਅਲੈਗਜ਼ੈਂਡਰ ਦੇ ਹਮਲਿਆਂ ਤੋਂ ਬਹੁਤ ਪਹਿਲਾਂ ਕਈ ਯੂਨਾਨੀ ਅਫਰੀਕੀ ਸਿਥੀਅਨ ਅਤੇ ਪਾਰਥੀ ਕਬੀਲੇ ਭਾਰਤ ਵਿਚ ਆਏ ਅਤੇ ਪੰਜਾਬ ਵਿਚ ਵਸ ਗਏ। ਜੇ ਅਸੀਂ ਮਾਰਕੰਡੇ ਪੁਰਾਨ ਮੁਤਾਬਿਕ ਚੱਲੀਏ ਤਾਂ ਮੌਰੀਆ ਵੀ ਉਨ੍ਹਾਂ ਵਿਚੋਂ ਇੱਕ ਸਨ ਜਿਨ੍ਹਾਂ ਨੂੰ ਰਾਕਸ਼ਸ਼, ਸ਼ੈਤਾਨ ਕਿਹਾ ਜਾਂਦਾ ਰਿਹਾ ਹੈ ਜੋ ਸ਼ੁੰਭ, ਨਿਸ਼ੁੰਭ ਸ਼ੈਤਾਨ ਰਾਜਿਆਂ ਦੀ ਤਰਫ਼ੋਂ ਦੇਵੀ ਦੁਰਗਾ ਵਿਰੁੱਧ ਲੜੇ। ਉਨ੍ਹਾਂ ਦੇ ਨਕਸ਼-ਨੁਹਾਰਾਂ, ਕਾਲੇ ਰੰਗ, ਵੱਡੇ ਸ਼ਰੀਰ ਅਤੇ ਵਧੇਰੇ ਸ਼ਰੀਰਕ ਤਾਕਤ ਤੋਂ ਸਪਸ਼ਟ ਹੁੰਦਾ ਹੈ ਕਿ ਮੌਰੀਆ ਲੋਕ ਉੱਤਰ-ਪੱਛਮੀ ਅਫ਼ਰੀਕਾ ਦੇ ਮੌਰੀਤਾਨੀਅਨ ਸਨ। ਮੂਰ ਸ਼ਬਦ ਨੂੰ ਵੱਖ-ਵੱਖ ਢੰਗਾਂ ਨਾਲ ਲਿਖਿਆ ਜਾਂਦਾ ਹੈ ਜਿਵੇਂ ਕਿ ਮੋਰ, ਮਾਊਰ, ਮੈਰਸ, ਮਾਰੋਸ ਆਦਿ। ਮੂਰਾਂ ਦੇ ਕੁਝ ਕਬੀਲੇ ਸ਼ਾਇਦ ਭਾਰਤ ਆਏ ਹੋਣਗੇ ਅਤੇ ਮਿਸਰ ਜਾਂ ਪਾਰਸੀ ਰਾਜ ਦੌਰਾਨ ਪੰਜਾਬ ਵਿਚ ਵਸ ਗਏ ਹੋਣਗੇ। ਬਹੁਤ ਮੁਮਕਿਨ ਹੈ ਵਾਲਮੀਕ ਜਿਸ ਨੂੰ ਰਮਾਇਣ ਦਾ ਰਚਨਾਤਾ ਮੰਨਿਆ ਜਾਂਦਾ ਹੈ, ਵੀ ਮੂਰ ਜਾਤੀ ਨਾਲ ਸਬੰਧ ਰੱਖਦਾ ਸੀ ਜੋ ਕਿ ਰਾਵੀ ਨਦੀ ਦੇ ਖੱਬੇ ਕਿਨਾਰੇ (ਅੰਮ੍ਰਿਤਸਰ ਦੇ ਨੇੜੇ) ਦਾ ਵਸਨੀਕ ਸੀ। ਨਾਰਦ ਜਿਸ ਨੇ ਉਸ ਨੂੰ ਇਸ ਮਹਾਂ ਕਾਵਿ ਵਾਸਤੇ ਕਹਾਣੀ ਉਪਲਬਧ ਕਰਾਈ ਸੀ, ਇੱਕ ਸਕੰਦ ਸੀ, ਜੋ ਸਕੈਂਡੇਨੇਵੀਆ ਤੋਂ ਭਾਰਤ ਇੱਕ ਉਚ ਆਤਮਾ ਦੀ ਭਾਲ ਕਰਨ ਵਾਸਤੇ ਆਇਆ ਦੱਸਿਆ ਜਾਂਦਾ ਹੈ। ਉਂਜ ਉਹ ਆਪ ਬਹੁਤ ਹੀ ਗਿਆਨਵਾਨ ਸੀ ਜੋ ਬਹੁਤ ਕਲਾਵਾਂ ਅਤੇ ਵਿਗਿਆਨਾਂ ਦਾ ਹੁਨਰ ਰੱਖਦਾ ਸੀ। ਉਸ ਨਾਲ ਆਇਆ ਸਕੰਦ ਦਾ ਕਬੀਲਾ ਇਥੇ ਹੀ ਮੁਸਤਕਿਲ ਤੌਰ ਤੇ ਵਸ ਗਿਆ।

ਸੰਖੇਪ ਵਿਚ ਭਾਰਤ ਖਾਸ ਕਰਕੇ ਇਸ ਦਾ ਉੱਤਰ-ਪੱਛਮੀ ਖੇਤਰ ਵੰਨ-ਸੁਵੰਨੇ ਰੀਤੀ ਰਿਵਾਜ਼ਾਂ, ਧਰਮਾਂ, ਵਿਚਾਰ ਧਾਰਾਵਾਂ, ਭਾਸ਼ਾਵਾਂ ਅਤੇ ਕਬੀਲਿਆਂ ਦਾ ਭੰਡਾਰ ਮੰਨਿਆ ਜਾਂਦਾ ਹੈ, ਜਿਹੜੇ ਦੁਨੀਆਂ ਦੇ ਵੱਖ-ਵੱਖ ਕੋਨਿਆਂ ਤੋਂ ਖਾਸ ਕਰਕੇ ਮੱਧ ਏਸ਼ੀਆ, ਸਿਥੀਆ, ਪੇਰਥੀਆ, ਅਫ਼ਰੀਕਾ ਅਤੇ ਯੂਨਾਨ ਤੋਂ ਆ ਕੇ ਇੱਥੇ ਵਸ ਗਏ। ਉਹ ਲੋਕ ਜਿਨ੍ਹਾਂ ਨੇ ਇਸ ਨੂੰ ਵਸਾਇਆ, ਚਾਹੇ ਬਿਨ੍ਹਾਂ ਆਪਣੀ ਕੋਈ ਨਿਸ਼ਾਨੀ ਛੱਡੇ ਲੁਪਤ ਹੋ ਚੁੱਕੇ ਹਨ, ਪਰ ਫਿਰ ਵੀ ਕੁਝ ਪਿੰਡਾਂ ਦੇ ਨਾਵਾਂ ਤੋਂ ਉਨ੍ਹਾਂ ਦੀ ਹੋਂਦ ਸਬੰਧੀ ਕੁਝ ਸਬੂਤ ਮਿਲਦੇ ਹਨ। ਜਿਵੇਂ ਕਿ ਮਾਝੇ ਦਾ ਇੱਕ ਪ੍ਰਸਿੱਧ ਕਸਬਾ ਕੈਰੋਂ ਉੱਤਰੀ ਅਫ਼ਰੀਕਾ ਦੇ ਮਸ਼ਹੂਰ ਸ਼ਹਿਰ ਟਿਊਨੇਸ਼ੀਆ ਦੇ ਕੈਰੋਰਨ ਲੋਕਾਂ ਰਾਹੀਂ ਵਸਾਇਆ ਗਿਆ ਸੀ। ਏਸੇ ਤਰ੍ਹਾਂ ਲੁਧਿਆਣੇ ਜ਼ਿਲ੍ਹੇ ਦਾ ਬੀਜਾ ਟਿਊਨੀਸ਼ੀਆ ਦੇ ਉਤਰੀ ਪੱਛਮੀ ਸ਼ਹਿਰ ਟੂਨਸ ਦੇ ਬੀਜਾ ਲੋਕਾਂ ਰਾਹੀਂ, ਚੰਬਾ ਟਾਂਗਾਨਿਕਾ (ਅਫਰੀਕਾ) ਦੇ ਚੰਬਾ ਲੋਕਾਂ ਰਾਹੀਂ, ਗੁਰਦਾਸਪੁਰ ਦਾ ਦਾਲਮ ਅਫਰੀਕਾ ਦੇ ਦਾਲਮਾਂ ਰਾਹੀਂ, ਫਿਰੋਜ਼ਪੁਰ ਵਿਚ ਮਲੋਟ ਸੁਡਾਨ ਦੇ ਮਲੋਟ ਲੋਕਾਂ ਰਾਹੀਂ, ਫਿਰੋਜ਼ਪੁਰ ਦਾ ਮੋਗਾ ਇਥੋਪੀਆ ਦੇ ਮੋਗਾ ਲੋਕਾਂ ਰਾਹੀਂ, ਲੁਧਿਆਣੇ ਵਿਚ ਸਮਰਾਲਾ ਉਪ ਮੰਡਲ ਦਾ ਈਰਾਕ ਈਰਾਕੀਆਂ



*Original with:*
Kulbir Singh Sidhu IAS Mohali
*Digitized by:*
Panjab Digital Library

ਦੁਆਰਾ ਅਤੇ ਬਾਹਮੀਐਨ ਅਫ਼ਗਾਨਿਸਤਾਨ ਦੇ ਬਹਿਮੀਏਨ ਪਠਾਣਾਂ ਰਾਹੀਂ ਵਸਾਏ ਗਏ ਸਨ। ਪੰਜਾਬ ਸਬੰਧੀ ਅਜਿਹੀਆਂ ਅਣਗਿਣਤ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ। ਇਸੇ ਤਰ੍ਹਾਂ ਜਾਤਾਂ ਸਬੰਧੀ ਵੀ ਕਈ ਉਦਾਹਰਣਾਂ ਮਿਲਦੀਆਂ ਹਨ। ਜਿਵੇਂ ਕਿ ਨਰਵਾਣਾ ਦੇ ਨੈਣ ਜੱਟਾਂ ਦੀ ਜਾਤ ਈਰਾਨ ਦੇ ਨੈਣ ਸ਼ਹਿਰ ਜੋ ਲਾਹੌਰ-ਤਹਿਰਾਨ ਸੜਕ ਤੇ ਹੈ, ਬੈਨੀਪਾਲ ਸੀਰੀਆ ਦੇ ਇਸੇ ਨਾਮ ਦੇ ਇਲਾਕੇ ਤੋਂ, ਬੌਂਗੜ ਚੱਡ ਮੱਧ ਅਫ਼ਰੀਕਾ ਤੋਂ, ਸ਼ੈਨਮਾਰ ਅਤੇ ਮੈਗ ਐਥੋਪੀਆ ਤੋਂ, ਮੂੰਗਾ (ਜੱਟ ਅਤੇ ਅਰੋੜਾ) ਮੈਂਹਗੀ, ਮੰਡ, ਹੀਰੂ ਜਾਂ ਹੀਰਾ ਟਾਂਗਾਨੀਕਾ ਤੋਂ, ਸਿੰਗਾ (ਸਾਂਘਾ, ਸੰਘਰ ਆਦਿ) ਸੂਡਾਨ ਤੋਂ ਅਤੇ ਬੈਦਵਾਨ ਬੈਦੋਵਿਨ ਅਫ਼ਰੀਕਾ ਤੋਂ ਇਨ੍ਹਾਂ ਦੇ ਨਾਲ ਜੁੜ ਗਏ।

ਇਸ ਸੂਚੀ ਦਾ ਕੋਈ ਅੰਤ ਨਹੀਂ। ਇਹ ਕੇਵਲ ਪੰਜਾਬੀਆਂ ਲਈ ਹੀ ਢੁੱਕਦੀ ਨਹੀਂ ਸਗੋਂ ਇਹ ਲੋਕ ਅਫਰੀਕਾ ਤੋਂ ਯੂਰਪ ਤੱਕ ਚਲਦੇ ਗਏ। ਮੂਰ ਲੋਕ ਹਰ ਜਗ੍ਹਾ ਤੇ ਪਾਏ ਜਾਂਦੇ ਹਨ। ਸ਼ੈਕਸਪੀਅਰ ਦਾ ਉਥੈਲੋ ਵੀ ਇੱਕ ਮੂਰ ਹੀ ਸੀ। ਗੰਡ, ਲੁੰਡ ਅਤੇ ਚਮ ਜੋ ਪੰਜਾਬ ਆਏ ਅਤੇ ਹਿੰਦੂ ਸਮਾਜ ਦੇ ਖੱਤਰੀ ਵਰਗ ਵਿਚ ਸ਼ਾਮਲ ਹੋ ਗਏ, ਜਰਮਨੀ, ਸਵੀਡਨ ਅਤੇ ਬੈਲਜੀਅਮ ਤੱਕ ਪਹੁੰਚ ਗਏ। ਚੁੰਮ ਜਰਮਨੀ ਦਾ ਇੱਕ ਮਸ਼ਹੂਰ ਸ਼ਹਿਰ ਹੈ ਜਦ ਕਿ ਲੁੰਡ ਅਤੇ ਗੰਡ ਸਵੀਡਨ ਅਤੇ ਬੈਲਜੀਅਮ ਦੇ ਸ਼ਹਿਰ ਹਨ। ਜੇਕਰ ਬਠਿੰਡੇ ਵਿਚ ਕੋਟ ਸ਼ਮੀਰ ਹੈ ਤਾਂ ਇਹੀ ਸ਼ਹਿਰ ਇਜ਼ਰਾਈਲ ਵਿਚ ਵੀ ਹੈ। ਜਦੋਂ ਲੋਕ ਇੱਕ ਖੇਤਰ ਨੂੰ ਛੱਡ ਕੇ ਦੂਜੇ ਖੇਤਰ ਵਿਚ ਜਾ ਵਸਦੇ ਹਨ ਤਾਂ ਉਹ ਆਪਣੀ ਨਵੀਂ ਵਸਾਈ ਜਗ੍ਹਾ ਨੂੰ ਆਪਣੇ ਜਨਮ ਸਥਾਨ ਦਾ ਨਾਮ ਕਿਉਂ ਦੇ ਦਿੰਦੇ ਹਨ? ਦਰਅਸਲ ਅਸੀਂ ਮੁਢਲੇ ਘਰ ਦੀ ਯਾਦ ਪੂਰਨ ਤੌਰ ਤੇ ਆਪਣੇ ਪਿਛੋਕੜ ਆਪਣੇ ਪੂਰਵਜ਼ਾਂ ਅਤੇ ਆਪਣੀ ਮਾਤ ਭੂਮੀ ਨੂੰ ਭੁਲਾ ਨਹੀਂ ਸਕਦੇ। ਅਸੀਂ ਆਪਣੀ ਵੱਖਰੀ ਹੋਂਦ ਬਣਾਈ ਰੱਖਣਾ ਚਾਹੁੰਦੇ ਹਾਂ। ਇਹ ਮਨੁੱਖਤਾ ਦੀ ਸਰਵ ਵਿਆਪਕ ਕਮਜ਼ੋਰੀ ਹੈ ਅਤੇ ਇਹ ਕੇਵਲ ਇੱਕ ਦੇਸ਼ ਜਾਂ ਰਾਸ਼ਟਰ ਤੱਕ ਸੀਮਤ ਨਹੀਂ।

ਭਾਰਤ ਦੀ ਇੱਕ ਖਾਸ ਵਿਸ਼ੇਸਤਾ ਹੈ ਕਿ ਇਥੇ ਕਬੀਲੇ ਅੱਗੇ ਜਾਤਾਂ ਵਿਚ ਵੰਡੇ ਗਏ ਅਤੇ ਉਨ੍ਹਾਂ ਨੂੰ ਆਪਣੇ ਪਿਛੋਕੜ ਬਾਰੇ ਜਾਣਕਾਰੀ ਨਹੀਂ ਰਹੀ। ਉੱਤਰ ਅਤੇ ਉੱਤਰ-ਪੱਛਮੀ ਭਾਰਤ ਵਿਚ ਆਰੀਆ ਦਾ ਸਾਮਰਾਜ ਕਾਇਮ ਹੋਣ ਤੋਂ ਪਹਿਲਾਂ ਭਾਰਤ ਵਿਚ ਜਾਤੀ ਪ੍ਰਥਾ ਪ੍ਰਚੱਲਤ ਨਹੀਂ ਸੀ। ਸਪਸ਼ਟ ਤੌਰ ਤੇ ਸਰਸਵਤੀ ਘਾਟੀ ਵਿਚ ਉਨ੍ਹਾਂ ਨੇ ਆਪਣੀ ਭਾਸ਼ਾ ਵਿਚ ਸੋਧ ਕੀਤੀ, ਵੇਦਾਂ ਦਾ ਸੰਗ੍ਰਹਿ ਕੀਤਾ ਅਤੇ ਆਪਣੀ ਨਸਲ ਦੀ ਸ਼ੁੱਧਤਾ ਲਈ ਰੰਗ ਦੇ ਆਧਾਰ ਤੇ ਪਹਿਲੀ ਵੰਡ ਕੀਤੀ। ਗੋਰੇ ਰੰਗ ਵਾਲਿਆਂ ਨੂੰ ਆਰੀਆ ਕਿਹਾ ਜਾਣ ਲੱਗਾ ਅਤੇ ਕਾਲੇ ਰੰਗ ਵਾਲਿਆਂ ਨੂੰ ਗੁਲਾਮ ਜਾਂ ਦਾਸ। ਇਸ ਤਰ੍ਹਾਂ ਸਮਾਜ ਕੇਵਲ ਦੋ ਵਰਗਾਂ ਵਿਚ ਵੰਡਿਆ ਗਿਆ। ਪੈਨਿਨਸੁਲਰ ਭਾਰਤ ਵਿਚ ਇਹ ਦੋ ਭਾਗੀ ਵੰਡ 'ਚ ਸ਼ਿਵਾ ਜੀ ਵੇਲੇ ਤੱਕ ਚਲਦੀ ਰਹੀ। ਪ੍ਰੰਤੂ ਉੱਤਰੀ ਭਾਰਤ ਵਿਚ ਚਲ ਰਹੀ ਇਸ ਦੋ ਭਾਗੀ ਵੰਡ ਨੂੰ ਵਾਰ-ਵਾਰ ਹੋ



*Original with:*
Kulbir Singh Sidhu IAS Mohali
*Digitized by:*
Panjab Digital Library

ਰਹੇ ਹਮਲਿਆਂ ਕਰਕੇ ਚਾਰ ਭਾਗੀ ਵੰਡ ਵਿਚ ਤਬਦੀਲ ਕਰਨਾ ਪਿਆ। ਇਸ ਤਰ੍ਹਾਂ ਹੁਣ ਇਨ੍ਹਾਂ ਦਾ ਸਮਾਜ ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰਾਂ ਵਿਚ ਵੰਡਿਆ ਗਿਆ। ਕਿਉਂਕਿ ਸਾਰੇ ਸ਼ੂਦਰਾਂ ਨੂੰ ਉਨ੍ਹਾਂ ਦੇ ਕੰਮ ਦੇ ਆਧਾਰ ਤੇ ਆਸਾਨੀ ਨਾਲ ਇੱਕ ਜਾਤ ਵਿਚ ਨਹੀਂ ਰੱਖਿਆ ਜਾ ਸਕਦਾ ਸੀ ਇਸ ਲਈ ਗੰਦਗੀ ਵਾਲੇ ਕੰਮ ਕਰਨ ਅਤੇ ਗੰਦ-ਮੰਦ ਖਾਣ ਵਾਲੇ ਲੋਕਾਂ ਨੂੰ ਚੰਡਾਲ ਕਿਹਾ ਜਾਣ ਲੱਗਾ। ਇਸ ਤਰ੍ਹਾਂ ਇੱਕ ਹੋਰ ਨਵੀਂ ਜਾਤ ਬਣ ਗਈ ਅਤੇ ਸਮਾਜ ਵਿਚ ਪੰਜ ਵਰਗ ਬਣ ਗਏ।

ਪਰ ਇਹ ਲਗਦਾ ਹੈ ਕਿ ਜਾਤੀ ਪ੍ਰਥਾ ਉਪਨਿਸ਼ੇਦਾਂ ਦੇ ਸਮੇਂ ਤਕ ਏਨੀ ਕਠੋਰ ਨਹੀਂ ਹੋਈ ਸੀ। ਡਦੋਗਿਆ ਉਪਨਿਸ਼ੇਦ ਵਿਚਲੀ ਇੱਕ ਕਹਾਣੀ ਦਾ ਇਸ ਨਾਲ ਸਿੱਧਾ ਸਬੰਧ ਹੈ। ਜਬਾਲਾ ਸਤਿਆਕਾਮ ਆਪਣੀ ਮਾਤਾ ਕੋਲ ਗਿਆ ਅਤੇ ਉਸ ਨੂੰ ਪੁੱਛਿਆ ਕਿ ਮੈਂ ਕਿਹੜੀ ਜਾਤ ਅਤੇ ਪਰਿਵਾਰ ਨਾਲ ਸਬੰਧ ਰੱਖਦਾ ਹਾਂ ਕਿਉਂਕਿ ਮੈਂ ਗੁਰੂਕੁੱਲ ਵਿਚ ਪਵਿੱਤਰ ਪੜ੍ਹਾਈ ਕਰਨ ਲਈ ਦਾਖਲਾ ਲੈਣਾ ਚਾਹੁੰਦਾ ਹਾਂ। ਇਸ ਤੇ ਜਬਾਲਾ ਨੇ ਉੱਤਰ ਦਿੱਤਾ, "ਮੇਰੇ ਪਿਆਰੇ ਬੱਚੇ, ਮੈਂ ਇਸ ਬਾਰੇ ਨਹੀਂ ਜਾਣਦੀ ਕਿਉਂਕਿ ਜਦੋਂ ਮੈਂ ਜਵਾਨੀ ਸਮੇਂ ਤੈਨੂੰ ਜਨਮ ਦਿੱਤਾ ਸੀ ਤਾਂ ਉਸ ਸਮੇਂ ਮੈਂ ਕਈ ਵੱਖ-ਵੱਲ ਲੋਕਾਂ ਦੀ ਦਾਸੀ ਰਹੀ ਇਸ ਲਈ ਮੈਂ ਤੇਰੀ ਜਾਤ ਅਤੇ ਖਾਨਦਾਨ ਬਾਰੇ ਨਹੀਂ ਜਾਣਦੀ। ਮੈਂ ਕੇਵਲ ਇੰਨਾ ਜਾਣਦੀ ਹਾਂ ਕਿ ਮੇਰਾ ਨਾਂ ਜਬਾਲਾ ਹੈ ਤੇ ਤੇਰਾ ਨਾਮ ਸਤਿਆਕਾਮ। ਇਸ ਲਈ ਤੂੰ ਕਹਿ ਸਕਦਾ ਹੈ ਕਿ ਤੂੰ ਸਤਿਆਕਾਮ ਹੈ, ਜਬਾਲਾ ਦਾ ਪੁੱਤਰ। ਫਿਰ ਸਤਿਆਕਾਮ ਹਰੀ ਦਰੁਮਨ ਦੇ ਪੁੱਤਰ ਗੌਤਮ ਕੋਲ ਗਿਆ ਅਤੇ ਕਿਹਾ ਕਿ ਮੈਂ ਤੁਹਾਡੇ ਗੁਰੂ ਕੁਲ ਵਿਚ ਵਿਦਿਆਰਥੀ ਬਣ ਕੇ ਪੜ੍ਹਾਈ ਕਰਨਾ ਚਾਹੁੰਦਾ ਹਾਂ। ਗੌਤਮ ਨੇ ਉਸ ਨੂੰ ਪੁੱਛਿਆ ਕਿ ਤੇਰੀ ਜਾਤ ਤੇ ਕੁਲ ਕਿਹੜੀ ਹੈ? ਸਤਿਆਕਾਮ ਨੇ ਉਤਰ ਦਿੱਤੀ ਕਿ ਮੈਨੂੰ ਆਪਣੀ ਜਾਤ ਤੇ ਕੁਲ ਬਾਰੇ ਕੁਝ ਪਤਾ ਨਹੀਂ, ਪ੍ਰੰਤੂ ਜਦੋਂ ਮੈਂ ਆਪਣੀ ਮਾਂ ਨੂੰ ਇਸ ਸਬੰਧੀ ਪੁੱਛਿਆ ਸੀ ਤਾਂ ਉਸ ਨੇ ਕਿਹਾ ਕਿ ਜਦੋਂ ਮੈਂ ਤੈਨੂੰ ਜਨਮ ਦਿੱਤਾ ਸੀ ਤਾਂ ਉਸ ਸਮੇਂ ਮੈਂ ਬਹੁਤ ਸਾਰੇ ਲੋਕਾਂ ਦੀ ਦਾਸੀ ਰਹੀ ਹਾਂ। ਇਸ ਲਈ ਮੈਂ ਤੈਨੂੰ ਤੇਰੀ ਜਾਤ ਅਤੇ ਕੁਲ ਬਾਰੇ ਕੁਝ ਨਹੀਂ ਦੱਸ ਸਕਦੀ। ਪ੍ਰੰਤੂ ਮੇਰਾ ਨਾਮ ਜਬਾਲਾ ਹੈ ਅਤੇ ਤੇਰਾ ਨਾਂ ਸਤਿਆਕਾਮ। ਇਸ ਲਈ ਤੂੰ ਕਹਿ ਸਕਦਾ ਹੈਂ ਕਿ ਤੂੰ ਸਤਿਆਕਾਮ ਜਬਾਲਾ ਹੈ। ਇਸ ਤੇ ਗੌਤਮ ਨੂੰ ਅਹਿਸਾਸ ਹੋਇਆ ਕਿ ਅਜਿਹਾ ਜੁਆਬ ਇੱਕ ਬ੍ਰਾਹਮਣ ਤੋਂ ਸਿਵਾਏ ਹੋਰ ਕੋਈ ਨਹੀਂ ਦੇ ਸਕਦਾ ਅਤੇ ਉਸ ਨੇ ਕਿਹਾ, "ਪਿਆਰੇ ਬੇਟੇ, ਜਾ ਅਤੇ ਜਾ ਕੇ ਹਵਨ ਦੀ ਸਮੱਗਰੀ ਲੈ ਆ, ਮੈਂ ਤੈਨੂੰ ਆਪਣਾ ਚੇਲਾ ਬਣਾ ਲੈਂਦਾ ਹਾਂ ਕਿਉਂਕਿ ਤੂੰ ਸੱਚਾਈ ਨੂੰ ਛੁਪਾਇਆ ਨਹੀਂ।" ਇਸ ਕਹਾਣੀ ਦਾ ਸਿੱਟਾ ਇਹ ਨਿਕਲਦਾ ਹੈ ਕਿ ਜੇਕਰ ਇੱਕ ਸ਼ੂਦਰ ਵਿਚ ਵੀ ਬ੍ਰਾਹਮਣ ਵਾਲੇ ਗੁਣ ਹੋਣ ਤਾਂ ਉਹ ਵੀ ਬ੍ਰਾਹਮਣ ਗਿਣਿਆ ਜਾ ਸਕਦਾ ਹੈ।

ਪ੍ਰੰਤੂ ਇੰਜ ਪ੍ਰਤੀਤ ਹੁੰਦਾ ਹੈ ਕਿ ਮੌਰੀਆ ਸਾਮਰਾਜ ਦੇ ਪਤਨ ਤੋਂ ਬਾਅਦ ਜਦੋਂ ਹਿੰਦੂ ਧਰਮ ਦੇ ਬ੍ਰਾਹਮਣਵਾਦ ਵਿਚ ਬਦਲੇ ਦੀ ਭਾਵਨਾ ਵਰਗੀਆਂ ਬੁਰਾਈਆਂ



Original with:
Kulbir Singh Sidhu IAS Mohali
Digitized by:
Panjab Digital Library

ਆਉਣ ਲੱਗ ਪਈਆਂ ਤਾਂ ਜਾਤੀ-ਪ੍ਰਥਾ ਹੋਰ ਕੱਟੜ ਹੋ ਗਈ। ਹਿੰਦੂਕੁਸ਼ ਅਤੇ ਸੁਲੇਮਾਨ ਪਹਾੜੀ ਖੇਤਰ ਤੋਂ ਆਏ ਹਮਲਾਵਰ ਜਿਹੜੇ ਅੰਤ ਭਾਰਤ ਵਿਚ ਵਸ ਗਏ ਨੂੰ ਉਨ੍ਹਾਂ ਦੀ ਆਰਥਿਕ ਅਤੇ ਸਮਾਜਿਕ ਸਥਿਤੀ ਦੇ ਆਧਾਰ ਤੇ ਖੱਤਰੀ ਅਤੇ ਸ਼ੂਦਰ ਦਾ ਦਰਜਾ ਦਿੱਤਾ ਗਿਆ। ਭਾਰਤੀ ਸਮਾਜ ਵਿਚ ਇਕੋ ਕਬੀਲੇ ਅਤੇ ਤਬਕੇ ਦੇ ਲੋਕਾਂ ਨੂੰ ਵੱਖ-ਵੱਖ ਜਾਤਾਂ ਵਿਚ ਰੱਖੇ ਜਾਣ ਦਾ ਮੁੱਖ ਕਾਰਣ ਇਹੀ ਸੀ ਜਿਵੇਂ ਕਿ ਖੱਤਰੀ ਜਾਤ ਵਿਚ ਲਾਂਬਾ ਅਤੇ ਉਪਲ ਹਨ ਜੋ ਕਿ ਜੱਟ ਜਾਤੀ ਵਿਚ ਵੀ ਹਨ। ਇਸ ਤਰ੍ਹਾਂ ਮੋਰ ਜੱਟ ਜਾਤੀ ਵਿਚ ਵੀ ਹਨ ਤੇ ਸ਼ੂਦਰ (ਸਭ ਤੋਂ ਨੀਵੀਂ ਜਾਤੀ) ਵਿਚ ਵੀ ਹਨ। ਪੂਰਬੀ ਅਫਰੀਕਾ ਤੋਂ ਆਏ ਗਿੱਲ ਜੱਟ ਵੀ ਹਨ ਅਤੇ ਦਲਿਤ ਜਾਤੀ ਵਿਚ ਵੀ ਪਾਏ ਜਾਂਦੇ ਹਨ। ਬੈਂਸ, ਚੀਮਾ, ਸਿੱਧੂ, ਸੰਧੂ, ਬਰਾੜ ਜਾਂ ਧਾਲੀਵਾਲ ਜੱਟ ਵੀ ਹੋ ਸਕਦੇ ਹਨ ਅਤੇ ਸ਼ੂਦਰ ਵੀ ਹੋ ਸਕਦੇ ਹਨ। ਗੱਲ ਕੀ ਕਹਿੰਦੇ ਕਹਾਉਂਦੇ ਜੱਟਾਂ ਦਾ ਕੋਈ ਵਿਰਲਾ ਵਾਂਝਾ ਹੀ ਗੋਤ ਹੋਵੇਗਾ ਜਿਸ ਵਿੱਚ ਦਲਿਤ ਜਾਤੀਆਂ ਜਾਂ ਪਛੜੀਆਂ ਸ਼੍ਰੇਣੀਆਂ ਨੇ ਆਪਣਾ ਜੱਦੀ-ਪੁਸ਼ਤੀ ਹੱਕ ਨਾ ਜਤਾਇਆ ਹੋਵੇ। ਇਹ ਗੱਲ ਹੈ ਵੀ ਠੀਕ ਕਿਉਂਕਿ ਜੇ ਸ਼ੁਰੂ ਕਾਲ ਵਿੱਚ ਪਸ਼ੂ ਪਾਲਕ ਗੁੱਜਰ ਖੇਤੀ ਕਰਦੇ ਜੱਟ ਅਤੇ ਸ਼ਾਕ ਸਬਜ਼ੀ ਪੈਦਾ ਕਰਨ ਵਾਲੇ ਅਹੀਰ ਗੋਤਾਂ ਤੇ ਜਾਤੀ ਵੰਡ ਦੇ ਅਧਾਰ ਤੇ ਬੜੇ ਪਾਟੇ ਖਾਨ ਸਰਦਾਰ ਸਨ ਤਾਂ ਸਤਵੀਂ ਸਦੀ ਵਿੱਚ ਅਗਨੀਕੁਲ ਯੱਗ ਵਿੱਚੋਂ ਪੈਦਾ ਹੋਏ ਰਾਜਪੂਤ ਉਨ੍ਹਾਂ ਨੂੰ ਦੋਇਮ ਦਰਜੇ ਦੇ ਇਨਸਾਨ ਹੀ ਸਮਝਦੇ ਸਨ। ਅੱਜ ਵੀ ਰਾਜਸਥਾਨ ਵਿੱਚ ਰਾਜਪੂਤ ਦਾ ਦਰਜਾ ਜੱਟ ਨਾਲੋਂ ਉੱਚਾ ਹੈ। ਫੇਰ ਜੱਟ ਵੀ ਕਿਹੜਾ ਅਸਮਾਨੋਂ ਉਤਰੇ ਹਨ ਕਦੇ ਇਨ੍ਹਾਂ ਵਿੱਚ ਇੰਡੋ ਸਿਥੀਅਨ ਖੂਨ ਰਲਿਆ, ਕਦੇ ਯੂਰਪੀਨ ਅਤੇ ਕਦੇ ਕੁਸ਼ਾਨ, ਹੂਣ ਤੇ ਮੰਗੋਲ ਨਸਲਾਂ ਦਾ ਮਿਲਗੋਭਾ ਬਣਿਆ। ਯੂਨਾਨੀ, ਮਿਸਰੀ, ਚੀਨੀ, ਅਫਗਾਨਾਂ ਦੀਆਂ ਸਭਿਆਤਾਵਾਂ ਦੇ ਜੇਤੂਆਂ ਨੇ ਪ੍ਰਸ਼ਾਸਿਤ ਪ੍ਰਦੇਸ਼ਾਂ ਦੀਆਂ ਔਰਤਾਂ ਨਾਲ ਜਬਰ ਜਿਨਾਹ ਜਾਂ ਜਿਨਸੀ ਤੁਅੱਲਕ ਕਾਇਮ ਕੀਤੇ ਤਾਂ ਕੀ ਉਨ੍ਹਾਂ ਦੀ ਉਸ ਸੰਤਾਨ ਦੀ ਰਾਜਵੰਸ਼ੀਆਂ ਨਾਲ ਸਾਂਝ ਨਹੀਂ ਪਈ? ਖੈਰ ਸੱਚੀ ਗੱਲ ਕਹਾਂਗੇ ਤਾਂ ਲੋਕ ਕਹਿਣਗੇ ਕਿ ਬਾਬਾ ਬੋਦੀਆ ਪਟਦਾ ਹੈ! ਹਾਂ ਮੰਨਣ ਵਾਲੀ ਗੱਲ ਹੈ ਕਿ ਜਿਨਸੀ ਤੌਰ ਤੇ ਸਾਡੇ ਮਾਂ-ਬਾਪ ਦੀ ਉਲਾਦ ਜ਼ਿਆਦਾਤਰ ਜੀਨਸ ਦੇ ਅਧਾਰ ਤੇ ਚੰਗੀ ਹੋ ਸਕਦੀ ਹੈ। ਪਰ ਇਸ ਦਾ ਸਮੁੱਚੇ ਤੌਰ ਤੇ ਗੋਤ ਨਾਲ ਸਬੰਧ ਹੋਣਾ ਮੰਨਣ ਵਾਲੀ ਗੱਲ ਨਹੀਂ। ਜੇ ਇਹ ਹੁੰਦਾ ਤਾਂ ਸਾਰੇ ਜੱਟ ਜਾਂ ਰਾਜਪੂਤ ਸੋਨੇ ਸਮਾਨ ਹੀ ਹੁੰਦੇ ਤੇ ਸਾਰੇ ਦਲਿਤ ਖੋਟੇ ਸਿੱਕੇ ਹੁੰਦੇ। ਪਰ ਜੇ ਇਹ ਇਉਂ ਹੈ ਤਾਂ ਰਵੀਦਾਸ, ਕਬੀਰ ਤੇ ਭਾਈ ਜੈਤਾ ਜੀ ਕਿਥੋਂ ਆਏ? ਕੋਈ ਇੱਕ ਥਿਊਰੀ ਜਾਂ ਇਸ ਸਬੰਧੀ ਕੋਈ ਇੱਕ ਨਿਰਣਾ ਨਾ ਠੀਕ ਹੈ ਅਤੇ ਨਾ ਹੀ ਠੀਕ ਹੋ ਸਕਦਾ ਹੈ ਕਿਉਂਕਿ ਪਿਤਾ ਦਾ ਜਨਮ ਕਿਆ ਜਾਣੈ ਪੂਤ। ਹਾਂ ਇਹ ਸਚਾਈ ਸਪਸ਼ਟ ਹੈ ਕਿ ਮਨੁੱਖ ਦੀ ਨਾਢੂ ਖਾਂ ਕਹਾਉਣ ਦੀ ਸਰਦਾਰੀ ਮਨੋਬ੍ਰਿਤੀ ਨੇ ਉਸ ਨੂੰ ਇਜੇਹੇ ਜਾਤੀਵਾਦ ਦੇ ਚੱਕਰ ਵਿਊ ਵਿੱਚ ਫਸਾਇਆ ਹੈ ਕਿ ਬੰਦਾ ਇਸ ਵਿੱਚ ਫਸ ਤਾਂ ਗਿਆ ਪਰ ਹੁਣ ਤੱਕ ਸਮੇਂ-ਸਮੇਂ ਹੋਏ



*Original with:*
Kulbir Singh Sidhu IAS Mohali
*Digitized by:*
Panjab Digital Library

ਮਹਾਂਪੁਰਖਾਂ ਦੇ ਉਪਦੇਸ਼ "ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ" ਦੇ ਬਾਵਜੂਦ ਵੀ ਇਸ ਜਾਤੀਵਾਦ ਦੇ ਚੱਕਰ ਵਿੱਚੋਂ ਨਿਕਲ ਨਹੀਂ ਸਕਿਆ। ਸਗੋਂ ਹੁਣ ਤਾਂ ਅਜੋਕਾ ਸਮਾਜ ਇਸ ਵਿੱਚ ਇੰਨਾ ਗਰੱਸ ਗਿਆ ਹੈ ਕਿ ਨਾਂਮ ਕੋਈ ਹੋਵੇ ਉਸ ਦੀ ਕੋਈ ਪ੍ਵਾਹ ਨਹੀਂ ਹੈ ਸਗੋਂ ਸਰਨੇਮ ਭਾਵ ਗੋਤ ਨੂੰ ਸੰਸਾਰ ਭਰ ਵਿੱਚ ਪਹਿਲੀ ਤਰਜੀਹ ਦਿੱਤੀ ਜਾਂਦੀ ਹੈ। ਇੱਥੋਂ ਤੱਕ ਕਿ ਮਨੁੱਖਤਾ ਦੇ ਵਿਕਾਸ ਵਿੱਚ ਖਾਲਸੇ ਦੀ ਸਿਰਜਣਾ ਅਜੋਕੀ ਮਾਨਵਤਾ ਲਈ ਸਾਇੰਸ ਦੇ ਅਸੂਲਾਂ ਤੇ ਮੱਬਨੀ ਅਧਿਆਤਮਵਾਦ ਦੇ ਗਿਆਨ ਨੂੰ ਵੀ ਅਸੀਂ ਅਮਲੀ ਰੂਪ ਵਿੱਚ ਛੱਡ ਹੀ ਦਿੱਤਾ ਹੈ। ਜੇ ਗੁਰੂ ਨਾਨਕ ਸਾਹਿਬ ਤੋਂ ਦਸਵੇਂ ਗੁਰੂ ਤਕ ਨੇ ਜਾਤੀਵਾਦ ਦਾ ਖੰਡਨ ਕੀਤਾ ਹੈ ਤਾਂ ਕੀ ਅਸੀਂ ਇਸ 'ਤੇ ਅਮਲ ਕਰ ਰਹੇ ਹਾਂ? ਮੇਰੇ ਖਿਆਲ ਵਿੱਚ ਕਿਸੇ ਵਿਵਾਦ ਵਿੱਚ ਪੈ ਕੇ ਕੋਈ ਨਵੀਂ ਆਫਤ ਸਹੇੜਨ ਨਾਲੋਂ ਤਾਂ ਚੰਗਾ ਹੈ ਕਿ ਰੱਬ ਦੀਆਂ ਰੱਬ ਹੀ ਜਾਣੇ ਕਹਿਕੇ ਇਹ ਗੱਲ ਨੂੰ ਇੱਕ ਖੂਬਸੂਰਤ ਮੋੜ ਦੇ ਕੇ ਛੱਡ ਦਈਏ। ਕਿਸੇ ਵਿਦਵਾਨ ਨੇ ਕਿਹਾ ਹੈ ਕਿ "ਵੋਹ ਅਫਸਾਨਾ ਜਿਸੇ ਅੰਜਾਮ ਤਕ ਲਾਨਾ ਨਾ ਹੋ ਮੁਮਕਿਨ, ਉਸੇ ਇੱਕ ਖੂਬਸੂਰਤ ਮੋੜ ਦੇ ਕਰ ਛੋੜਨਾ ਅੱਛਾ।" ਇਸ ਲਈ ਇਸ ਵੰਡ ਦਾ ਆਧਾਰ ਜੱਦੀ ਜਾਂ ਖੂਨੀ ਰਿਸ਼ਤਾ ਨਾ ਹੋ ਕੇ ਆਰਥਿਕ ਅਤੇ ਸਮਾਜਿਕ ਦਰਜਾ ਸੀ ਜਾਂ ਉਸ ਦੀ ਬ੍ਰਾਹਮਣਾਂ ਨੂੰ ਰਿਸ਼ਵਤ ਦੇਣ ਦੀ ਸਮਰੱਥਾ ਸੀ। ਸ਼ਿਵਾਜੀ ਨੂੰ ਮਰਾਠਿਆਂ ਨੂੰ ਸ਼ੂਦਰ ਜਾਤੀ ਤੋਂ ਖੱਤਰੀ ਜਾਤੀ ਵਿਚ ਤਬਦੀਲ ਕਰਾਉਣ ਲਈ ਅਤੇ ਉਨ੍ਹਾਂ ਨੂੰ ਸਿਸੋਧੀਆ ਨਾਲ ਜੋੜਣ ਲਈ ਬ੍ਰਾਹਮਣਾਂ ਨੂੰ ਡੇਢ ਕਰੋੜ ਰੁਪਏ ਦੀ ਵੱਢੀ ਦੇਣੀ ਪਈ ਸੀ।

ਐੱਚ.ਏ.ਰੋਜ਼ ਨੇ 'ਏ ਗਲੋਸਰੀ ਆਫ ਕਾਸਟ ਐਂਡ ਟਰਾਈਬਜ਼ ਆਫ ਦਾ ਪੰਜਾਬ ਅਤੇ ਐੱਲ.ਡਬਲਿਯੂ.ਐੱਫ.ਪੀ.' ਦੀ ਰਚਨਾ ਕਰਕੇ ਇੱਕ ਬਹੁਤ ਸ਼ਲਾਘਾਯੋਗ ਕੰਮ ਕੀਤਾ ਹੈ, ਸੱਚਮੁੱਚ ਹੀ ਬਹੁਤ ਹੀ ਮਹਾਨ ਦੇਣ। ਪ੍ਰੰਤੂ ਉਸ ਨੇ ਇਹ ਜਾਣਕਾਰੀ ਜ਼ਿਆਦਾਤਰ ਨਾ-ਭਰੋਸੇਯੋਗ ਸੂਤਰਾਂ, ਜਿਵੇਂ ਕਿ ਪਿੰਡਾਂ ਦੇ ਪਟਵਾਰੀ, ਘੱਟ ਪੜ੍ਹੇ-ਲਿਖੇ ਜ਼ਿਲ੍ਹਾਂ ਪ੍ਰਸ਼ਾਸਨ ਦੇ ਹੇਠਲੇ ਦਰਜੇ ਦੇ ਸਰਕਾਰੀ ਕਰਮਚਾਰੀਆਂ ਅਤੇ ਪਿੰਡਾਂ ਦੇ ਅਨਪੜ੍ਹ ਬਜ਼ੁਰਗਾਂ ਜਿਨ੍ਹਾਂ ਨੂੰ ਕੇਵਲ ਮਨਘੜਤ ਕਹਾਣੀਆਂ ਹੀ ਪਤਾ ਸਨ, ਤੋਂ ਇਕੱਠੀ ਕੀਤੀ। ਅਸੀਂ ਇਹ ਵੀ ਨਹੀਂ ਕਹਿ ਸਕਦੇ ਕਿ ਉਨ੍ਹਾਂ ਨੇ ਇਹ ਜਾਣਕਾਰੀ ਦੇਣ ਵਿਚ ਕੋਈ ਮੰਦਭਾਵਨਾ ਵਰਤੀ, ਸਗੋਂ ਉਨ੍ਹਾਂ ਦਾ ਗਿਆਨ ਹੀ ਇਥੋਂ ਤੱਕ ਸੀਮਤ ਸੀ। ਉਨ੍ਹਾਂ ਇਹ ਜਾਣਕਾਰੀ ਆਪਣੇ ਬਜ਼ੁਰਗਾਂ ਤੋਂ ਭੱਟਾਂ ਅਤੇ ਮਰਾਸੀਆਂ ਦੀਆਂ ਸੁਣੀਆਂ-ਸੁਣਾਈਆਂ ਕਹਾਣੀਆਂ ਦੇ ਆਧਾਰ ਤੇ ਇਕੱਠੇ ਕੀਤੇ ਤੱਥਾਂ ਦੇ ਆਧਾਰ ਤੇ ਦਿੱਤੀ। ਪ੍ਰੰਤੂ ਭੱਟ ਅਤੇ ਮਰਾਸੀ ਵਲੋਂ ਕਿਸੇ ਵੀ ਜਾਤ ਦੀ ਵਡਿਆਈ ਅਤੇ ਦਰਜਾ ਉਨ੍ਹਾਂ ਨਾਲ ਉਸ ਜਾਤ ਵਲੋਂ ਕੀਤੇ ਗਏ ਵਤੀਰੇ ਤੇ ਨਿਰਭਰ ਸੀ। ਇਸ ਲਈ ਐੱਚ. ਏ. ਰੋਜ਼ ਤੇ ਕਰਨਲ ਜੇਮਜ਼ ਟੌਡ ਦੀ ਇਸ ਮਹਾਨ ਰਚਨਾ ਦੇ ਆਧਾਰ ਤੇ ਕਿਸੇ ਸਿੱਟੇ ਤੇ ਪਹੁੰਚਣਾ ਸਹੀ ਨਹੀਂ ਹੋਵੇਗਾ।



*Original with:*
Kulbir Singh Sidhu IAS Mohali
*Digitized by:*
Panjab Digital Library

ਸਭ ਤੋਂ ਸ਼ਰਮਨਾਕ ਗੱਲ ਇਹ ਹੈ ਕਿ ਭਾਰਤ ਦੀ ਅਜ਼ਾਦੀ ਦੇ 57 ਸਾਲਾਂ ਬਾਅਦ ਵੀ ਅਸੀਂ ਇੱਕ ਵੀ ਅਜਿਹਾ ਐੱਚ.ਏ.ਰੋਜ਼ ਪੈਦਾ ਨਹੀਂ ਕਰ ਸਕੇ ਜੋ ਇਸ ਗਲੌਸਰੀ ਤੇ ਕੰਮ ਕਰ ਸਕਦਾ ਅਤੇ ਇਸ ਵਿੱਚ ਦਰਸਾਏ ਤੱਥਾਂ ਨੂੰ ਨਵੀਨੀਕਰਨ ਦੇ ਸਕਦਾ ਅਤੇ ਸੱਚਾਈ ਨੇੜੇ ਲਿਆ ਸਕਦਾ। ਸਾਡੀ ਸਭ ਤੋਂ ਵੱਡੀ ਬਦਕਿਸਮਤੀ ਇਹ ਹੈ ਕਿ ਬ੍ਰਾਹਮਣਵਾਦ ਦੇ ਬੁਣੇ ਤਾਣੇ-ਬਾਣੇ ਨੇ ਸਾਡੇ ਮਨ ਤੇ ਇਤਨਾ ਘਰ ਕਰ ਲਿਆ ਹੈ ਕਿ ਅਸੀਂ ਨਵੀਂ ਸਹੀ ਖੋਜ ਜੋ ਕਿ ਇਨ੍ਹਾਂ ਧਾਰਨਾਵਾਂ ਵਿਚ ਤਬਦੀਲੀ ਲਿਆਵੇਗੀ ਨੂੰ ਮੰਨਣ ਜਾਂ ਸੁਣਨ ਲਈ ਤਿਆਰ ਨਹੀਂ। ਬੌਧਿਕ ਇਮਾਨਦਾਰੀ ਅਤੇ ਤਬਦੀਲੀ ਸਹਿਨ ਕਰਨ ਲਈ ਸਾਡੇ ਵਿਚ ਹੌਂਸਲੇ ਦੀ ਕਮੀ ਹੈ। ਅਜੇ ਕੁਝ ਪਿਛਲੇ ਦਿਨਾਂ ਦੀ ਹੀ ਗੱਲ ਹੈ ਕਿ ਪੰਜਾਬ ਰਾਜ ਵਿਧਾਨ ਸਭਾ ਵਿਚ ਇੱਕ ਅਕਾਲੀ ਨੇਤਾ ਜੋ ਕਿ ਰਾਜਨੀਤੀ ਵਿਚ ਆਉਣ ਤੋਂ ਪਹਿਲਾਂ ਇੱਕ ਅਧਿਆਪਕ ਸੀ ਨੂੰ ਜਦੋਂ ਉਹ ਕਿਸਾਨਾਂ ਦੇ ਹਿੱਤਾਂ ਦੀ ਰਾਖੀ ਸਬੰਧੀ ਗੱਲ ਕਰ ਰਿਹਾ ਸੀ ਤਾਂ ਵਿਧਾਨ ਸਭਾ ਦੇ ਸਪੀਕਰ ਵਲੋਂ ਉਸ ਨੂੰ ਜੱਟ ਸ਼ਬਦ ਦੀ ਥਾਂ ਤੇ ਕਿਸਾਨ ਜਾਂ ਜਿਮੀਂਦਾਰ ਸ਼ਬਦ ਵਰਤਣ ਦੀ ਸਲਾਹ ਦਿੱਤੀ ਗਈ ਕਿਉਂਕਿ ਉਹ ਕਿਸੇ ਵਿਸ਼ੇਸ਼ ਵਰਗ ਦੇ ਹਿੱਤਾਂ ਦੀ ਰਾਖੀ ਦੀ ਗੱਲ ਨਹੀਂ ਕਰ ਰਿਹਾ ਸੀ ਸਗੋਂ ਕਿਸਾਨਾਂ ਦੇ ਹਿੱਤਾਂ ਦੀ ਰਾਖੀ ਦੀ ਗੱਲ ਕਰ ਰਿਹਾ ਸੀ। ਪ੍ਰੰਤੂ ਇਸ ਸਲਾਹ ਦਾ ਉਸ ਵਿਚਾਰੇ ਰਾਜਨੀਤੀਵਾਨ ਤੇ ਕੋਈ ਅਸਰ ਨਾ ਹੋਇਆ ਕਿਉਂਕਿ ਉਸ ਨੂੰ ਤਾਂ ਕੇਵਲ ਇਹੀ ਗਿਆਨ ਸੀ ਕਿ ਕੇਵਲ ਇੱਕ ਜੱਟ ਹੀ ਇੱਕ ਕਿਸਾਨ ਹੋ ਸਕਦਾ ਹੈ। ਉਸ ਦੀ ਧਾਰਨਾ ਅਨੁਸਾਰ ਇੱਕ ਸੈਣੀ, ਕੰਬੋਜ, ਅਹੀਰ, ਡੋਗਰਾ ਅਤੇ ਅਰਾਈਂ ਕਿਸਾਨ ਨਹੀਂ ਹੋ ਸਕਦਾ ਭਾਵੇਂ ਉਸ ਦੇ ਆਪਣੇ ਤਬਕੇ ਦੇ ਕਈ ਲੋਕ ਬਾਕੀ ਜਾਤੀਆਂ ਵਿੱਚ ਪਾਏ ਜਾਂਦੇ ਹਨ। ਇਸ ਵਿਚ ਉਸ ਦਾ ਕੋਈ ਕਸੂਰ ਨਹੀਂ ਸਗੋਂ ਕਸੂਰ ਤਾਂ ਸਾਡੀ ਸਿੱਖਿਆ ਪ੍ਰਣਾਲੀ ਦਾ ਹੈ। ਉਹ ਆਪਣੇ ਪੱਖ ਨੂੰ ਪੇਸ਼ ਕਰਨ ਵਿਚ ਹਲੀਮੀ ਵਰਤ ਸਕਦਾ ਸੀ ਜੇਕਰ ਉਸ ਨੂੰ ਇਹ ਜਾਣਕਾਰੀ ਹੁੰਦੀ ਕਿ ਇੱਕ ਜਟਾਉ ਭਾਵੇਂ ਭਾਰਤਪੁਰ, ਪੰਜਾਬ ਜਾਂ ਹਰਿਆਣਾ ਵਿਚ ਹੋਵੇ, ਵੀ ਜੱਟ ਬਣ ਜਾਂਦਾ ਹੈ, ਜਦੋਂ ਉਹ ਆਰਥਿਕ ਤੌਰ ਤੇ ਖੁਸ਼ਹਾਲ ਹੋ ਜਾਂਦਾ ਹੈ ਚਾਹੇ ਉਸ ਤੋਂ ਪਹਿਲਾਂ ਉਹ ਸ਼ੂਦਰ ਹੀ ਰਿਹਾ ਹੋਵੇ।

ਸਭ ਤੋਂ ਅਹਿਮ ਗੱਲ ਇਹ ਹੈ ਕਿ ਅਸੀਂ ਅਫਲਾਤੂਨ ਵਲੋਂ ਵਰਣਿਤ ਮਿਸਰ ਦੇ ਪਾਦਰੀ ਦੇ ਸ਼ਬਦਾਂ ਵੱਲ ਖਾਸ ਧਿਆਨ ਦੇਈਏ, "ਕਈ ਕਾਰਨਾਂ ਕਰਕੇ ਪਹਿਲਾਂ ਵੀ ਮਨੁੱਖਤਾ ਦੀਆਂ ਕਈ ਤਬਾਹੀਆਂ ਹੋਈਆਂ ਹਨ ਅਤੇ ਅੱਗੇ ਵੀ ਕਈ ਤਬਾਹੀਆਂ ਹੋਣਗੀਆਂ।" 12000 ਸਾਲ ਪੂਰਵ ਜਲਜਲੇ ਰਾਹੀਂ ਹੋਈ ਤਬਾਹੀ ਨਾ ਪਹਿਲੀ ਤਬਾਹੀ ਸੀ ਤੇ ਨਾ ਹੀ ਆਖਰੀ ਹੋਵੇਗੀ। ਇਹ ਧਰਤੀ ਮਨੁੱਖ ਦੇ ਰਹਿਣ ਲਈ ਇੱਕ ਸੁਰੱਖਿਅਤ ਅਤੇ ਆਰਾਮਦਾਇਕ ਜਗ੍ਹਾ ਨਹੀਂ ਹੈ। ਇਹ ਤਬਾਹੀਆਂ ਕੁਝ ਮਨੁੱਖ ਦੇ ਆਪਣੇ ਕੰਮਾਂ ਦਾ ਨਤੀਜਾ ਹਨ ਅਤੇ ਕੁਝ ਉਸ ਦੇ ਆਪਣੇ ਵਸ ਤੋਂ ਬਾਹਰੀ ਤਾਕਤਾਂ



*Original with:*
Kulbir Singh Sidhu IAS Mohali
*Digitized by:*
Panjab Digital Library

ਦਾ ਨਤੀਜਾ ਹਨ। ਪ੍ਰੰਤੂ ਅਸਲੀ ਨਿਚੋੜ ਤਾਂ ਇਹ ਹੈ ਕਿ ਆਮ ਕਹੇ ਜਾਂਦੇ ਰੱਬ ਦੇ ਭਾਣੇ (ਕਰੋਪੀ) ਵੀ ਉਸ ਦੀ ਆਪਣੀ ਭੁੱਖ, ਲਾਲਚ, ਗੁੱਸੇ ਅਤੇ ਹਿੰਸਾ ਵਸ ਕੀਤੇ ਗਏ ਕੰਮਾਂ ਦਾ ਨਤੀਜਾ ਹੈ। ਜਦ ਤੱਕ ਇਨਸਾਨ ਇਸ ਤਰ੍ਹਾਂ ਦਾ ਰਹੇਗਾ ਹੜ੍ਹ, ਜਲਜਲੇ ਜਾਂ ਤਬਾਹੀ ਹੁੰਦੀ ਰਹੇਗੀ ਅਤੇ ਮਨੁੱਖ ਇਸ ਤਰ੍ਹਾਂ ਭਟਕਦਾ ਹੀ ਰਹੇਗਾ। ਇਥੋਂ ਤੱਕ ਕਿ ਜੇ ਕੋਈ ਵੱਡੀ ਤਬਾਹੀ ਨਾ ਵੀ ਹੋਵੇ ਤਾਂ ਵੀ ਮਨੁੱਖ ਦੌਲਤ ਦੇ ਲੋਭ ਵਿਚ ਆਪਣਾ ਘਰ ਛੱਡ ਕੇ ਦੂਰ ਵਿਦੇਸ਼ਾਂ ਵਿਚ ਜਾ ਕੇ ਵਸਣ ਲਈ ਭਟਕਦਾ ਰਹੇਗਾ। ਪਿਛਲੇ ਲਗਭਗ 40 ਸਾਲਾਂ ਤੋਂ ਭਾਰਤੀ, ਖਾਸ ਕਰਕੇ ਪੰਜਾਬੀ, ਇੰਗਲੈਂਡ ਅਤੇ ਕਨੇਡਾ ਵਿਚ ਬਹੁਗਿਣਤੀ ਵਿਚ ਜਾ ਪਹੁੰਚੇ ਹਨ ਅਤੇ ਉਹ ਇਥੇ ਪਹੁੰਚਣ ਲਈ ਆਪਣੀ ਜਾਨ ਦੀ ਕੁਰਬਾਨੀ ਤੱਕ ਤਿਆਰ ਹੋ ਜਾਂਦੇ ਹਨ ਅਤੇ ਉਥੇ ਜਾ ਕੇ ਘਟੀਆ ਤੋਂ ਘਟੀਆ ਨੀਵੇਂ ਤੋਂ ਨੀਵੇਂ ਦਰਜੇ ਦੇ ਕੰਮ ਕਰਨ ਲਈ ਤਿਆਰ ਹੋ ਜਾਂਦੇ ਹਨ ਕਿਉਂਕਿ ਉਨ੍ਹਾਂ ਦਾ ਮੁੱਖ ਮਕਸਦ ਹੈ ਪੈਸਾ।

ਉੱਤਰੀ ਪੱਛਮੀ ਭਾਰਤ ਵਿਚ ਖਾਸ ਤੌਰ ਤੇ ਮਨੁੱਖਤਾ ਦੇ ਤਿੰਨ ਵੱਡੇ ਵਰਗਾਂ - ਨੀਗਰੋ, ਆਸਟਰੇਲੀਅਨ ਤੇ ਮੰਗੋਲੀਆ ਦਾ ਖ਼ੂਨ ਦੌੜ ਰਿਹਾ ਹੈ। ਇਸ ਲਈ ਹਕੀਕਤਨ ਕੋਈ ਵੀ ਜਾਤੀ ਇਹ ਦਾਅਵਾ ਨਹੀਂ ਕਰ ਸਕਦੀ ਕਿ ਉਸ 'ਚ ਕੇਵਲ ਕਿਸੇ ਖਾਸ ਵਰਗ ਦਾ ਖ਼ੂਨ ਹੈ। ਉਥੇ ਕਈ ਜਾਤਾਂ ਦਾ ਮਿਸ਼ਰਣ ਹੈ ਅਤੇ ਯਕੀਨੀ ਤੌਰ ਤੇ ਇਹ ਨਹੀਂ ਕਿਹਾ ਜਾ ਸਕਦਾ ਕਿ ਇਹ ਕਿਸ-ਕਿਸ ਜਾਤੀ ਦਾ ਅੰਸ਼ ਹੈ। ਜਾਤੀ ਪ੍ਰਥਾ ਬ੍ਰਾਹਮਣਾਂ ਦੁਆਰਾ ਬਣਾਇਆ ਅਤੇ ਪ੍ਰਚਲਿਤ ਕੀਤਾ ਗਿਆ ਇੱਕ ਭਰਮ ਹੈ। ਕਿਉਂਕਿ ਬ੍ਰਾਹਮਣਵਾਦ ਦਾ ਉਸ ਸਮੇਂ ਇਤਨਾ ਪ੍ਰਭਾਵ ਸੀ ਕਿ ਬੁੱਧ ਤੋਂ ਲੈ ਕੇ ਗੁਰੂ ਨਾਨਕ ਜਾਂ ਗੁਰੂ ਗੋਬਿੰਦ ਸਿੰਘ ਤੱਕ ਕੋਈ ਵੀ ਬ੍ਰਾਹਮਣਵਾਦ ਦੇ ਪਾਏ ਭਰਮਾਂ ਨੂੰ ਪੂਰਨ ਤੌਰ ਤੇ ਮਿਟਾ ਨਹੀਂ ਸਕਿਆ ਅਤੇ ਅਸੀਂ ਆਪਣੀ ਮਨਮਰਜ਼ੀ ਨਾਲ ਆਪਣੇ ਮਤਲਬ ਲਈ ਨਵੀਆਂ ਜਾਤਾਂ ਬਣਾਈ ਜਾ ਰਹੇ ਹਾਂ। ਇਹ ਸ਼ਰਾਰਤ ਉਦੋਂ ਤੱਕ ਚਲਦੀ ਰਹੇਗੀ ਜਦੋਂ ਤੱਕ ਕੋਈ ਅਗਲਾ ਜ਼ਲਜ਼ਲਾ ਜਾਂ ਘੋਰ ਤਬਾਹੀ ਨਹੀਂ ਆ ਜਾਂਦੀ।

ਅਜਿਹੇ ਹਾਲਾਤਾਂ ਵਿੱਚ ਜਦੋਂ ਮਾਨਵਤਾ ਦਾ, ਸਮਾਜ ਦੀਆਂ ਕਦਰਾਂ-ਕੀਮਤਾਂ ਸਬੰਧੀ ਕੋਈ ਜ਼ਿਆਦਾ ਕੰਟਰੋਲ ਨਹੀਂ ਰਹਿ ਜਾਂਦਾ ਤਾਂ ਇਉਂ ਜਾਪਦਾ ਹੈ ਕਿ ਫਿਰ ਮਨੁੱਖ ਦੀ ਹੋਣੀ ਛੋਟੇ ਦਾਇਰੇ ਵਿੱਚੋਂ ਨਿਕਲ ਕੇ ਬ੍ਰਹਿਮੰਡ ਦੀਆਂ ਅਗੰਮੀ ਬਾਤਾਂ ਦੇ ਵੱਡੇ ਦਾਇਰੇ ਅਨੁਸਾਰ ਚਲਣ ਲਗਦੀ ਹੈ। ਜਿਸ ਬਾਰੇ ਮਨੁੱਖਤਾ ਤਾਂ ਸਿਰਫ ਬਾਬਾ ਨਾਨਕ ਜੀ ਦੇ ਸ਼ਬਦਾਂ ਵਿੱਚ ਇਹ ਕਹਿ ਕੇ ਹੀ ਮਨ ਸਮਝਾ ਸਕਦੀ ਹੈ ਕਿ, "ਕਹੁ ਨਾਨਕ ਕਰਤੇ ਕੀਆਂ ਬਾਤਾਂ ਜੋ ਕੁਛ ਕਰਨਾ ਸੋ ਕਰ ਰਹਿਆ।"



*Original with:*
Kulbir Singh Sidhu IAS Mohali
*Digitized by:*
Panjab Digital Library

# ਕੁਦਰਤ ਦੀਆਂ ਬੁਝਾਰਤਾਂ
# ਸਰਸਵਤੀ ਅਤੇ ਸਤਲੁਜ ਦਰਿਆਵਾਂ ਦੇ ਬਦਲਦੇ ਵਹਿਣ

ਸਿੰਧ ਅਤੇ ਗੰਗਾ ਦਰਿਆਵਾਂ ਵਿਚਲੇ ਮੈਦਾਨੀ ਇਲਾਕੇ ਵਿਚ ਪੰਜਾਬ ਦੀ ਸਭਿਅਤਾ ਅਤੇ ਪੰਜਾਬੀ ਸਭਿਆਚਾਰ ਉਤੇ ਇਥੇ ਵਗਦੇ ਦਰਿਆਵਾਂ ਨੇ ਅਹਿਮ ਯੋਗਦਾਨ ਪਾਇਆ ਹੈ। ਇਨ੍ਹਾਂ ਸਦਕਾ ਹੀ ਇਥੇ ਅਧਿਆਤਮਿਕਤਾ ਵਿਗਸੀ ਅਤੇ ਵੇਦਾਂ ਦੀ ਰਚਨਾ ਹੋਈ। ਇਨ੍ਹਾਂ ਨੇ ਹੀ ਪੰਜਾਬ ਦੀ ਭੂਮੀ ਨੂੰ ਉਪਜਾਊ ਬਣਾ ਕੇ ਪਦਾਰਥਕ ਅਮੀਰੀ ਬਖਸ਼ੀ ਜਿਸ ਨੂੰ ਖੋਹਣ ਲਈ ਵਿਦੇਸ਼ੀ ਜਰਵਾਣਿਆਂ ਨੇ ਬਾਰ-ਬਾਰ ਹਮਲੇ ਕੀਤੇ। ਪੰਜਾਬੀ ਲੜਾਕੇ ਯੋਧੇ ਤਾਂ ਹੀ ਬਣੇ ਕਿਉਂਕਿ ਪੰਜਾਬ ਦੇ ਜੰਮਿਆਂ ਲਈ ਨਿੱਤ ਮੁਹਿੰਮਾਂ ਰਹਿੰਦੀਆਂ ਸਨ। ਜਗਤ ਪ੍ਰਸਿੱਧ ਅਖਾਣ ਹੈ ਕਿ "ਕਾਬਲ ਜੰਮਿਆਂ; ਨਿਤ ਮੁਹਿੰਮਾਂ।" ਪਰ ਨਾਲ-ਨਾਲ ਉਹ ਖੁਲ ਦਿਲੇ ਅਤੇ ਸ਼ਾਹ ਖਰਚ ਵੀ ਬਣੇ। ਜਿਵੇਂ ਕਿ ਮਸ਼ਹੂਰ ਕਹਾਵਤ ਹੈ "ਖਾਧਾ ਪੀਤਾ ਲਾਹੇ ਦਾ, ਰਹਿੰਦਾ ਅਹਿਮਦ ਸ਼ਾਹੇ ਦਾ।" ਦਿਲਚਸਪ ਗੱਲ ਇਹ ਵੀ ਹੈ ਕਿ ਪੰਜਾਬ ਵਿਚ ਵਹਿੰਦੇ ਦਰਿਆ ਵੀ ਇਕਸਾਰ ਨਹੀਂ ਰਹੇ। ਪੰਜਾਬ ਨਾਂ ਤੋਂ ਸਪਸ਼ਟ ਹੈ ਕਿ ਇਹ ਪੰਜ ਦਰਿਆਵਾਂ ਦੀ ਧਰਤੀ ਹੈ। ਪਰ ਇਤਿਹਾਸ ਵਿਚ ਇਸ ਨੂੰ ਸਪਤ ਸਿੰਧੂ ਵੀ ਕਿਹਾ ਗਿਆ ਹੈ ਯਾਨੀ ਸੱਤ ਦਰਿਆਵਾਂ ਦੀ ਧਰਤੀ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਇਸ ਨੂੰ ਅਸ਼ਟ ਨਦ ਵੀ ਕਿਹਾ ਹੈ:

ਤਹਾਂ ਸੋਨ ਕੀ ਕੂਲ ਘਾਰੀ ਬਿਰਾਜੈ॥
ਲਖੈ ਅਸ਼ਟ ਨਦਯਨ ਕੋ ਦਰਪ ਭਾਜੈ॥
(ਚਰਿਤ੍ਰ 405, 170)

ਅਸ਼ਟ ਨਦ ਇਸ ਲਈ ਕਿਉਂਕਿ ਇਥੇ ਅੱਠ ਦਰਿਆ ਸਰਸਵਤੀ, ਗੰਗਾ, ਜਮਨਾ, ਸਤਲੁਜ, ਬਿਆਸ, ਰਾਵੀ, ਝਨਾ ਅਤੇ ਜਿਹਲਮ ਵਹਿੰਦੇ ਸਨ। ਅੱਜ ਪੰਜਾਬ ਵਿਚ ਕੁਲ ਢਾਈ ਦਰਿਆ ਹੀ ਰਹਿ ਗਏ ਹਨ। ਐਥਨਿਕ (ਕਬੀਲਿਆਂ ਦੇ ਆਧਾਰ ਤੇ) ਪੰਜਾਬ ਦੀ ਹੱਦ ਐਮੂ ਦਰਿਆ ਦਾ ਜ਼ਿਕਰ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਹੈ। ਸਤਲੁਜ ਵੀ ਸਤਦਰੱਵ ਰਿਹਾ ਹੈ।

ਇਸ ਤਰ੍ਹਾਂ ਸਪਸ਼ਟ ਹੈ ਕਿ ਸਿੰਧ ਗੰਗਾ ਦੇ ਦਰਿਆਈ ਮੈਦਾਨਾਂ ਵਿਚ ਆਦਿ ਕਾਲ ਤੋਂ ਹੁਣ ਤੱਕ ਵੱਡਾ ਬਦਲਾਅ ਹੋਇਆ ਹੈ। ਵਿਦਵਾਨਾਂ ਵਿਚ ਮਤਭੇਦਾਂ ਕਾਰਣ ਦੂਸਰੇ ਦਰਿਆਵਾਂ ਦੇ ਮੁਕਾਬਲੇ ਪੌਰਾਣਿਕ ਦਰਿਆ ਸਰਸਵਤੀ ਅਤੇ ਸਤਲੁਜ ਵਧੇਰੇ ਚਰਚਿਤ ਰਹੇ ਹਨ। ਕੁਝ ਵਿਦਵਾਨ ਮੰਨਦੇ ਹਨ ਕਿ ਸਰਸਵਤੀ ਮਿਥਿਹਾਸਕ



*Original with:*
Kulbir Singh Sidhu IAS Mohali
*Digitized by:*
Panjab Digital Library

ਦਰਿਆ ਹੈ ਜਦੋਂ ਕਿ ਵੱਡੀ ਗਿਣਤੀ ਇਸ ਨੂੰ ਵੈਦਿਕ ਕਾਲ ਵਿਚ ਹਿਮਾਲਾ ਤੋਂ ਅਰਬ ਸਾਗਰ ਤੱਕ ਵਹਿੰਦਾ ਅਤੇ ਪੰਜਾਬ, ਹਰਿਆਣਾ ਦੇ ਮੈਦਾਨਾਂ, ਥਾਰ ਦੇ ਮਾਰੂਥਲਾਂ ਅਤੇ ਪਾਕਿਸਤਾਨ ਦੇ ਸਿੰਧ ਵਿਚੋਂ ਗੁਜ਼ਰਦਾ ਮੰਨਦੇ ਹਨ। ਉਹ ਦਾਅਵਾ ਕਰਦੇ ਹਨ ਕਿ ਸਰਸਵਤੀ ਦਰਿਆ 3000 ਸਦੀ ਪੂਰਵ ਵਿਚ (ਮਹਾਂਭਾਰਤ ਸਮੇਂ) ਅੱਜ ਦੇ ਸਤਲੁਜ ਅਤੇ ਯਮੁਨਾ ਵਿਚਕਾਰ, ਦੱਖਣੀ-ਪੱਛਮੀ ਦਿਸ਼ਾ ਵਿਚ ਵਹਿੰਦਾ ਸੀ। ਇਹ ਵੀ ਦੱਸਿਆ ਜਾਂਦਾ ਹੈ ਕਿ ਸਰਸਵਤੀ ਇੱਕ ਵੱਡਾ ਦਰਿਆ ਸੀ ਅਤੇ ਸਤਲੁਜ ਅਤੇ ਯਮੁਨਾ ਇਸ ਦੀਆਂ ਸਹਾਇਕ ਨਦੀਆਂ ਸਨ ਅਤੇ ਇਹ ਪੰਜਾਬ, ਹਰਿਆਣਾ ਦੇ ਮੈਦਾਨਾਂ, ਥਾਰ ਦੇ ਮਾਰੂਥਲਾਂ ਅਤੇ ਸਿੰਧ ਦੇ ਇਲਾਕਿਆਂ ਵਿਚ ਇੱਕ ਵੱਡੇ ਅਤੇ ਸ਼ਕਤੀਸ਼ਾਲੀ ਦਰਿਆ ਦੇ ਰੂਪ ਵਿੱਚ ਵਹਿੰਦਾ ਸੀ।

## ਸਰਸਵਤੀ ਨਦੀ ਦੇ ਬਦਲਦੇ ਰਹੇ ਵਹਿਣ ਅਤੇ ਇਲਾਕੇ

ਬਾਬਾ ਨਾਨਕ ਦੇ ਪੈਗੰਬਰੀ ਫੁਰਮਾਨ "ਨਦੀਆਂ ਦੇ ਵਿੱਚ ਟਿੱਬੇ ਦਿਖਾਲੇ ਥਲੀਂ ਕਰੇ ਅਸਗਾਹ" ਦੇ ਅਨੁਸਾਰ ਕਈ ਵਿਦਵਾਨਾਂ ਦੀ ਰਾਇ ਹੈ ਕਿ ਦਰਿਆ ਘੱਗਰ, ਖਾਸ ਕਰਕੇ ਆਪਣੇ ਮੈਦਾਨੀ ਇਲਾਕਿਆਂ ਵਿਚ, ਸਰਸਵਤੀ ਦਰਿਆ ਦਾ ਪ੍ਰਾਚੀਨ ਦ੍ਰਿਸ਼ਟਮਾਨ ਸਵਰੂਪ ਹੀ ਹੈ। ਅੱਜ ਭਾਵੇਂ ਘੱਗਰ ਦਰਿਆ ਰਾਜਸਥਾਨ ਦੇ ਬੀਕਾਨੇਰ ਜ਼ਿਲ੍ਹੇ ਦੇ ਹਨੂਮਾਨਗੜ੍ਹ ਇਲਾਕੇ ਤੋਂ ਅਗਾਂਹ ਨਹੀਂ ਜਾਂਦਾ ਪਰ ਇਸ ਦਰਿਆ ਦੇ ਸੁੱਕ ਚੁੱਕੇ ਰਸਤੇ ਦੇ ਸਬੂਤ ਹਰਿਆਣਾ, ਰਾਜਸਥਾਨ, ਬਹਾਵਲਪੁਰ, ਪਾਕਿਸਤਾਨ ਦੇ ਸਿੰਧ ਇਲਾਕੇ ਵਿਚ ਰਣ ਕੱਛ ਤਕ, ਤੋਂ ਮਿਲਦੇ ਹਨ। "ਹਾਕੜਾ" ਕਹੇ ਜਾਂਦੇ ਇਸ ਦਰਿਆ ਦੀ ਚੌੜਾਈ, ਮਾਰੂਥਲ ਵਿਚ ਵੀ, ਕਿਧਰੇ ਵੀ ਦੋ ਮੀਲ ਤੋਂ ਘੱਟ ਨਹੀਂ। ਸਗੋਂ ਕਈ ਥਾਈਂ ਤਾਂ ਇਹ ਚਾਰ ਮੀਲ ਤਕ ਚੌੜਾ ਹੈ। ਸੋ ਸਪਸ਼ਟ ਹੈ ਕਿ ਇਸ ਰਸਤੇ ਕਦੀ ਇਕ ਵੱਡਾ ਅਤੇ ਸ਼ਕਤੀਸ਼ਾਲੀ ਦਰਿਆ ਵਹਿੰਦਾ ਸੀ। ਸਿੰਧ ਦਾ ਪੂਰਬੀ ਨਾਲਾ, ਜਿਸ ਨੂੰ ਅੱਜ ਕੱਲ੍ਹ ਸਿੰਧ ਦਰਿਆ ਤੋਂ ਪਾਣੀ ਮਿਲਦਾ ਹੈ, ਕਦੀ ਸਰਸਵਤੀ ਦਰਿਆ ਦਾ ਹੀ ਹਿੱਸਾ ਹੁੰਦਾ ਸੀ।

ਸਿੰਧ ਅਤੇ ਗੰਗਾ ਦੇ ਮੈਦਾਨੀ ਇਲਾਕਿਆਂ ਵਾਂਗ ਹੀ ਸਰਸਵਤੀ ਦੇ ਵਹਾਅ ਦੇ ਰਸਤੇ ਵਿਚ ਅਨੇਕਾਂ ਤਬਦੀਲੀਆਂ ਹੋਈਆਂ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਸਰਸਵਤੀ ਦਰਿਆ ਪਹਿਲਾਂ ਦੱਖਣ ਦੀ ਦਿਸ਼ਾ ਵਿਚ ਨੌਹਰ, ਸੂਰਜਾਨਸਰ, ਸਾਮਰਾਉ ਅਤੇ ਪਚਪਾਦਰਾ ਵਿਚੋਂ ਵਹਿੰਦਾ ਸੀ। ਪਚਪਾਦਰਾ ਵਿਚ ਦਰਿਆ ਲੂਨੀ ਇਸ ਵਿਚ ਆ ਮਿਲਦਾ ਸੀ। ਇਸ ਪਿਛੋਂ ਸਰਸਵਤੀ ਨੇ ਆਪਣੇ ਪਹਿਲੇ ਵਹਾਅ ਦੇ ਪੱਛਮੀ ਦਿਸ਼ਾ ਵਿਚ ਵਹਿਣਾ ਸ਼ੁਰੂ ਕੀਤਾ। ਇਸ ਨੇ ਸਿਰਸਾ, ਲੂਣਕਰਨਸਰ, ਬੀਕਾਨੇਰ ਅਤੇ ਪਚਪਾਦਰਾ ਚੋਂ ਆਪਣਾ ਰਸਤਾ ਬਣਾਇਆ। ਇਸ ਪਿਛੋਂ ਇਸ ਨੇ ਆਪਣਾ ਰੁੱਖ ਫੇਰ ਪੱਛਮ ਦਿਸ਼ਾ ਵੱਲ ਮੋੜਿਆ ਅਤੇ ਨੌਹਰ ਬਾਧਰਾਂ, ਰੰਗ ਮਹਲ, ਸੂਰਤਗੜ੍ਹ, ਅਨੂਪਗੜ੍ਹ



Original with:
Kulbir Singh Sidhu IAS Mohali
Digitized by:
Panjab Digital Library




3000 ਸਾਲ ਈਸਵੀ ਪੂਰਵ :- ਸਰਸਵਤੀ-ਸਿੰਧ ਦਾ ਰਣ ਕੱਛ ਦੇ ਸਥਾਨ ਤੇ ਸਮੁੰਦਰ ਸੰਗਮ

● ਪੁਰਾਤਨ ਸਥਾਨ     ◻ ਨਵੇਂ ਸ਼ਹਿਰ

*Original with:*
Kulbir Singh Sidhu IAS Mohali
*Digitized by:*
Panjab Digital Library

3000 ਸਾਲ ਈਸਵੀ ਪੂਰਵ :- ਗੰਗਾ, ਜਮਨਾ, ਦ੍ਰਿਸ਼ਦਾਵਤੀ, ਸਰਸਵਤੀ, ਸਤਲੁਜ, ਬਿਆਸ, ਰਾਵੀਂ, ਚਨਾਬ, ਜੇਹਲਮ ਤੇ ਸਿੰਧ ਦੇ ਵਹਿਣ

● ਪੁਰਾਤਨ ਸਥਾਨ ■ ਨਵੇਂ ਸ਼ਹਿਰ

Original with:
Kulbir Singh Sidhu IAS Mohali
Digitized by:
Panjab Digital Library

ਅਤੇ ਸਾਕੀ ਵਿਚੋਂ ਲੰਘਦਿਆਂ ਬੀਕਾਨੇਰ ਤੇ ਜੈਸਲਮੇਰ ਦੇ ਦਰਮਿਆਨੀ ਇਲਾਕੇ ਵਿਚ ਵਗਦਾ ਹੋਇਆ ਰਣ ਕੱਛ ਵਲ ਦੱਖਣੀ ਦਿਸ਼ਾ 'ਚ ਵਹਿਣ ਲੱਗਾ। ਹਾਕਰਾ ਅਤੇ ਪੂਰਬੀ ਨਾਰਾ ਇਸ ਵਹਾਉ ਦੀਆਂ ਬਾਕੀ ਬਚੀਆਂ ਨਿਸ਼ਾਨੀਆਂ ਮੰਨੀਆਂ ਜਾਂਦੀਆਂ ਹਨ। ਜਦੋਂ ਸਰਸਵਤੀ ਇਸ ਰਸਤੇ ਵਹਿਣ ਲੱਗਾ ਤਾਂ ਲੂਨੀ ਦਰਿਆ ਤੋਂ ਇਸ ਦਾ ਸਬੰਧ ਟੁੱਟ ਗਿਆ। ਇੱਕ ਹੋਰ ਤਬਦੀਲੀ ਕਾਰਣ ਇਹ ਜਾਖਲ, ਸਿਰਸਾ, ਹਨੂਮਾਨਗੜ੍ਹ, ਪੀਲੀ ਬੰਗਾ, ਸੂਰਤਗੜ੍ਹ, ਅਨੂਪਗੜ੍ਹ, ਅਤੇ ਸੱਕੀ ਵਿਚੋਂ ਵਹਿਣ ਲੱਗਾ। ਵਿਦਵਾਨਾਂ ਦਾ ਕਹਿਣਾ ਹੈ ਕਿ ਆਖਿਰੀ ਦੋਵੇਂ ਤਬਦੀਲੀਆਂ ਪੂਰਵਹੋਲੋਸੀਨ ਕਾਲ ਵਿਚ ਹੋਈਆਂ। ਸਰਸਵਤੀ ਦੇ ਵਹਾਉ ਵਿਚ ਅੰਤਮ ਤਬਦੀਲੀ ਉਸ ਸਮੇਂ ਹੋਈ ਜਦੋਂ ਦਰਿਆ ਦਾ ਇੱਕ ਹਿੱਸਾ ਅਨੂਪਗੜ੍ਹ ਤੋਂ ਅਬਾਸ ਕਿਲ੍ਹਾ (ਪਾਕਿਸਤਾਨ) ਵਲ ਸਿੰਧ ਨਦੀ ਨੂੰ ਮੁੜ ਗਿਆ।





*ਜਗਤ ਪ੍ਰਸਿਧ ਪੰਛੀ ਬਸਟਰਡ*



*ਰੇਗਿਸਤਾਨ ਦਾ ਜਹਾਜ ਊਠ*

ਇਸ ਤਰ੍ਹਾਂ ਜਿਵੇਂ-ਜਿਵੇਂ ਸਰਸਵਤੀ ਨਦੀ ਦੇ ਸਫ਼ਰੀ ਰਸਤੇ ਬਦਲੇ ਉਸਦੇ ਨਾਲ ਹੀ ਸਮੇਂ-ਸਮੇਂ ਸਿਰਫ਼ ਮਨੁਖਤਾ ਦੇ ਪਲਾਇਨ ਹੀ ਨਹੀਂ ਹੋਏ। ਇਸਦੇ ਕੰਢੇ



*Original with:*
Kulbir Singh Sidhu IAS Mohali
*Digitized by:*
Panjab Digital Library

ਆਉਂਦੇ ਹਜ਼ਾਰਾਂ-ਲੱਖਾਂ ਪ੍ਰਵਾਸੀ ਜਲ ਪੰਛੀਆਂ ਨੇ ਵੀ ਆਪਣੀਆਂ ਉਡਾਣਾਂ ਸਰਸਵਤੀ ਨਦੀ ਦੇ ਨਵੇਂ ਵਹਿਣਾਂ ਵੱਲ ਭਰੀਆਂ। ਇਨ੍ਹਾਂ ਦੀ ਥਾਂ ਰਾਜਸਥਾਨ ਦੇ ਖਾਸ ਤੌਰ 'ਤੇ ਜੈਸਲਮੇਰ ਤੇ ਬੀਕਾਨੇਰ ਦੇ ਦਰਮਿਆਨੀ ਰੇਗਿਸਤਾਨੀ ਇਲਾਕੇ ਵਿਚ ਜਗਤ ਪ੍ਰਸਿਧ ਰਾਜ ਦੇ ਸਿਰਮੌਰ ਬਸਟਰਡ ਪੰਛੀਆਂ ਨੇ ਆਪਣੀਆਂ ਮਨਪਸੰਦ ਰਹਾਇਸ਼ ਗਾਹਾਂ ਬਣਾਈਆਂ। ਬਸਟਰਡ ਪੰਛੀ ਦੀ ਖੂਬਸੂਰਤੀ ਨੇ ਸੰਸਾਰ ਦੇ ਸੈਲਾਨੀਆਂ ਨੂੰ ਆਪਣੇ ਵੱਲ ਅਕਰਸ਼ਿਤ ਕੀਤਾ ਹੈ। ਇਹ ਪੰਛੀ ਰਾਜੇ-ਮਹਾਰਾਜਿਆਂ ਦਾ ਮਨਪਸੰਦ ਸ਼ਿਕਾਰ ਰਹੇ ਹਨ। ਜਿਸ ਕਰਕੇ ਇਸ ਪ੍ਰਜਾਤੀ ਦਾ ਬਹੁਤ ਨੁਕਸਾਨ ਹੋਇਆ ਹੈ। ਨਤੀਜੇ ਵਜੋਂ ਪੰਛੀਆਂ ਦੀ ਇਹ ਬਸਟਰਡ ਜਾਤੀ ਸੁਰੱਖਿਅਤ ਘੋਸ਼ਿਤ ਕੀਤੀ ਜਾ ਚੁੱਕੀ ਹੈ ਤੇ ਹੁਣ ਕੋਈ ਵੀ ਰਾਜਾ ਜਾਂ ਰੰਕ ਇਸ ਦਾ ਸ਼ਿਕਾਰ ਨਹੀਂ ਕਰ ਸਕਦਾ।

ਈਸਾ ਤੋਂ ਤਕਰੀਬਨ 2500 ਸਾਲ ਪਹਿਲਾਂ ਧਰਤੀ ਵਿੱਚ Tectonic disturbances ਕਰਕੇ ਪੱਛਮੀ ਹਿੰਦੋਸਤਾਨ ਦੀ ਭੂਮੀ ਵਿੱਚ ਉਲਾਰ ਆਇਆ ਜਿਸ ਦਾ ਨਤੀਜਾ ਇਹ ਹੋਇਆ ਕਿ ਸਤਲੁਜ ਪੱਛਮ ਵੱਲ ਨੂੰ ਚਲਾ ਗਿਆ ਤੇ ਉਸ ਵਿੱਚ ਸਿੰਧ ਦਰਿਆ ਗਿਰਨਾ ਸ਼ੁਰੂ ਹੋ ਗਿਆ। ਉਸ ਤਰਾਂ ਹੀ ਯਮੁਨਾ ਦਰਿਆ ਪੂਰਵ ਵੱਲ ਨੂੰ ਚਲਾ ਗਿਆ ਤੇ ਉਹ ਗੰਗਾ ਵਿੱਚ ਗਿਰਨਾ ਸ਼ੁਰੂ ਹੋ ਗਿਆ। ਸਰਵੇ ਦੱਸਦੇ ਹਨ ਕਿ ਸਰਸਵਤੀ ਆਪਣੇ ਹਿਮਾਲਾ ਗਲੇਸ਼ੀਅਰ ਤੋਂ ਨਿਕਲ ਕੇ ਹਰ ਕੀ ਦੂਨ ਉਤਰਾਂਚਲ ਤੋਂ ਹੁੰਦਾ ਹੋਇਆ 1600 ਕਿਲੋਮੀਟਰ ਤੈਅ ਕਰਕੇ ਗੁਜਰਾਤ ਵਿੱਚ ਰਣ ਆਫ ਕੱਛ ਵਿੱਚ ਗਿਰਦਾ ਸੀ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਸਰਸਵਤੀ ਹਰ ਕੀ ਦੂਨ ਗਲੇਸ਼ੀਅਰ ਜਿਹੜਾ ਕਿ ਪੱਛਮ ਗੜਵਾਲ ਵਿੱਚ ਹੈ, ਤੋਂ ਸ਼ੁਰੂ ਹੋਇਆ ਸੀ। ਇਹ ਦਰਿਆ ਯਮੁਨਾ ਦੇ ਨਾਲ-ਨਾਲ ਕੁਝ ਦੂਰੀ ਤੱਕ ਜਾਂਦਾ ਹੈ ਫਿਰ ਇਸ ਵਿੱਚ ਮਿਲ ਜਾਂਦਾ ਹੈ ਅਤੇ ਦੱਖਣ ਵਿੱਚ ਵੈਦਿਕ ਸਰਸਵਤੀ ਵਾਂਗ ਵਹਿੰਦਾ ਹੈ। ਸਰਸਵਤੀ ਜਿਹੜਾ ਕਿ ਸ਼ਿਵਾਲਿਕ ਪਹਾੜੀਆਂ ਤੋਂ ਸ਼ੁਰੂ ਹੋਇਆ ਤੇ ਆਪਣੇ ਨਾਲ ਮਾਰਕੰਡਾ ਤੇ ਟਾਂਗਰੀ ਸਹਾਇਕ ਨਦੀਆਂ ਦੇ ਨਾਲ ਰਸੂਲਾ ਦੇ ਸਥਾਨ ਤੇ ਘੱਗਰ ਨਾਲ ਆ ਮਿਲਿਆ ਜਿਹੜਾ ਕਿ ਮੋਰਨੀ ਹਿੱਲਜ਼ ਤੋਂ ਦੱਖਣ-ਪੱਛਮ ਵੱਲ ਆਉਂਦਾ ਹੈ। ਬਰਸਾਤੀ ਨਾਲੇ ਅਤੇ ਛੋਟੇ ਦਰਿਆ ਜਿਵੇਂ ਕਿ ਘੱਗਰ ਸਰਸਵਤੀ ਵਿੱਚ ਮਿਲਦਾ ਹੈ ਜਦੋਂ ਕਿ ਇਹ ਪੰਜਾਬ ਤੇ ਹਰਿਆਣਾ ਵਿੱਚ ਵਹਿੰਦੀ ਹੈ। ਸ਼ਿਵਾਲਿਕ ਪਹਾੜੀਆਂ ਵਿੱਚ ਸਤਲੁਜ ਪੁਰਾਣੇ ਸਮੇਂ ਵਿੱਚ ਸਤਾਦਰੂ ਦੇ ਨਾਮ ਨਾਲ ਰੋਪੜ ਕੋਲ ਪਹੁੰਚਦਾ ਸੀ। ਇਥੋਂ ਇਹ ਦੱਖਣ ਵਾਲੇ ਪਾਸੇ ਨੂੰ ਚਲਦਾ ਹੋਇਆ ਸ਼ਤਰਾਣਾਂ ਦੇ ਸਥਾਨ ਤੇ ਸਰਸਵਤੀ ਵਿੱਚ ਮਿਲਦਾ ਸੀ। ਇੱਥੇ ਇਹ ਦੱਸਣ ਯੋਗ ਹੋਵੇਗਾ ਕਿ ਸ਼ਤਰਾਣਾ ਵਿਖੇ ਇਸ ਸਰਸਵਤੀ ਦਰਿਆ ਦਾ ਜਿਸ ਨੂੰ ਕਿ ਅੱਜ ਕੱਲ ਘੱਗਰ ਦਾ ਨਾਂ ਦਿੱਤਾ ਗਿਆ ਹੈ ਇਥੇ ਇਸ ਦਾ ਵਹਿਣ 6 ਤੋਂ 8 ਕਿਲੋਮੀਟਰ ਸੀ। ਇਸ ਤੋਂ ਅੱਗੇ ਇਹ ਨੌਹਰ-ਬਾਧਰਾਂ, ਹਨੂੰਮਾਨਗੜ੍ਹ ਤੇ ਅਨੂਪਗੜ੍ਹ ਨੂੰ ਨਿਕਲ ਜਾਂਦਾ ਸੀ।



Original with:
Kulbir Singh Sidhu IAS Mohali
Digitized by:
Panjab Digital Library

ਸੂਰਤਗੜ੍ਹ ਕੋਲ ਜਾ ਕਿ ਇਸ ਵਿਚ ਚੁਤਾਂਗ ਨਾਮ ਦੀ ਸਹਾਇਕ ਨਦੀ ਜੋ ਕਿ ਜਗਾਧਰੀ, ਜੀਂਦ ਤੇ ਹਿਸਾਰ ਦੇ ਇਲਾਕੇ ਨੂੰ ਸੈਲਾਬ ਕਰਦੀ ਸੀ ਇਸ ਵਿਚ ਮਿਲਦੀ ਸੀ। ਪੁਰਾਣੇ ਸਮੇਂ ਵਿਚ ਇਸ ਨਦੀ ਦਾ ਨਾਮ ਦ੍ਰਿਸ਼ਦਵਤੀ ਸੀ। ਸੈਟੇਲਾਈਟ ਤਸਵੀਰਾਂ ਤੋਂ ਹੁਣ ਇਹ ਵੀ ਪਤਾ ਚਲਦਾ ਹੈ ਕਿ ਦ੍ਰਿਸ਼ਦਵਤੀ ਨਦੀ ਦੇ ਨਾਲ ਇੱਕ ਹੋਰ ਸਹਾਇਕ ਨਦੀ ਕਾਂਟਲੀ ਅਰਾਵਲੀ ਪਰਬਤ ਵਲੋਂ ਮੌਜੂਦਾ ਸ਼ੇਖਾਵਟੀ ਇਲਾਕੇ ਵਿਚੋਂ ਆ ਕੇ ਇਸ ਵਿੱਚ ਮਿਲਦੀ ਸੀ। ਅਨੂਪਗੜ੍ਹ ਦੇ ਨੇੜੇ ਸਰਸਵਤੀ ਦਾ ਵਹਿਣ ਤਕਰੀਬਨ 10 ਕਿਲੋਮੀਟਰ ਚੌੜਾ ਹੋ ਜਾਂਦਾ ਸੀ। ਇਸ ਦੀ ਉੱਤਰੀ ਸ਼ਾਖਾ ਮਾਰੋਟ ਦੇ ਟਿੱਬਿਆਂ ਵਿੱਚ ਤੇ ਦੱਖਣੀ ਸ਼ਾਖਾਂ ਬੇਰੀ ਵਾਲੀ ਦੀ ਮਾਰੂ ਭੂਮੀ ਵਿੱਚ ਅਲੋਪ ਹੋ ਜਾਂਦੀ ਸੀ। ਕਿਸੇ ਵੇਲੇ ਮਾਰੋਟ ਸ਼ਹਿਰ ਹਾਂਸੀ ਤੇ ਸਰਸੇ ਵਾਂਗ ਹੀ ਵਪਾਰਕ ਸ਼ਹਿਰ ਸੀ ਤੇ ਇਹ ਇਤਿਹਾਸਕ ਕਾਰਵਾਨਾਂ ਦੇ ਰਸਤੇ ਉਤੇ ਪੈਂਦਾ ਸੀ। ਪਟਿਆਲੇ ਤੋਂ 25 ਕਿਲੋਮੀਟਰ ਵਿੱਚ ਦੱਖਣ ਵਿਚ ਸਤਲੁਜ ਦਰਿਆ ਸ਼ਤਰਾਣਾ ਵਿੱਚ ਸਰਸਵਤੀ ਵਿੱਚ ਸ਼ਾਖਾ ਦੇ ਰੂਪ ਵਿੱਚ ਮਿਲਦਾ ਸੀ। ਸਰਸਵਤੀ ਉਸ ਤੋਂ ਬਾਅਦ ਘੱਗਰ ਦਾ ਰਸਤਾ ਅਪਣਾਉਂਦੀ ਹੋਈ ਰਾਜਸਥਾਨ ਅਤੇ ਹਕਰਾ ਇਨ ਬਹਾਵਲਪੁਰ ਸਿੰਧ ਦਰਿਆ ਦੇ ਬਰਾਬਰ ਵਹਿੰਦੀ ਹੋਈ ਸਿੰਧ Province ਨਾਅਰਾ ਤੋਂ ਹੁੰਦੀ ਹੋਈ ਰਣ ਕਛ ਵਿੱਚ ਖਾਲੀ ਹੋ ਜਾਂਦੀ ਹੈ। ਇਹ ਸਾਬਤ ਹੋ ਚੁੱਕਿਆ ਹੈ ਕਿ ਦਰਿਆ ਸਰਸਵਤੀ ਤਿੰਨ ਵੱਡੇ ਅਤੇ ਬਹੁਤ ਸਾਰੇ ਛੋਟੇ-ਛੋਟੇ ਦਰਿਆਵਾਂ ਦਾ ਪਾਣੀ ਲੈ ਕੇ ਵੈਦਿਕ ਸਮੇਂ ਵਿੱਚ ਇੱਕ ਬਹੁਤ ਵੱਡਾ ਦਰਿਆ ਸੀ।

ਅੱਜ ਵੀ ਇਸ ਦਰਿਆ ਦਾ ਕੁਝ ਹਿੱਸਾ ਹਰਿਆਣਾ ਵਿੱਚ ਘੱਗਰ ਦੇ ਰੂਪ ਵਿੱਚ ਅਤੇ ਬਾਕੀ ਰਾਜਸਥਾਨ ਅਤੇ ਸਿੰਧ ਦੇ ਰੇਗਿਸਤਾਨ ਵਿੱਚ ਅਲੋਪ ਹੋ ਗਿਆ ਹੈ। ਪੈਰੀਨੀਅਲ ਦਰਿਆ ਸਤਲੁਜ ਅਤੇ ਯਮੁਨਾ ਕਦੀ ਸਰਸਵਤੀ ਦੀਆਂ ਸਹਾਇਕ ਨਦੀਆਂ ਸਨ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਫੇਰ ਕੁਝ Tectonic movements ਨੇ ਸਤਲੁਜ ਅਤੇ ਯਮੁਨਾ ਨੂੰ ਆਪਣਾ ਰਸਤਾ ਬਦਲਣ ਲਈ ਮਜ਼ਬੂਰ ਕਰ ਦਿੱਤਾ ਅਤੇ ਇਸ ਲਈ ਸਰਸਵਤੀ 2000-1500 ਈ.ਪੂ. ਸ਼ਾਇਦ ਸੁੱਕ ਗਿਆ। ਇਹ ਵੀ ਹੋ ਸਕਦਾ ਹੈ ਕਿ ਰਾਜਸਥਾਨ ਦਾ ਮਾਰੂਥਲ ਬਣਨਾ ਵੀ ਉਸੇ ਸਮੇਂ ਹੋਇਆ। ਅੱਜ ਕੱਲ੍ਹ ਘੱਗਰ ਦਾ ਸੁੱਕਿਆ ਰਸਤਾ ਉਸ ਸਮੇਂ ਇੱਕ ਵੱਡੇ ਦਰਿਆ ਦਾ ਹਿੱਸਾ ਸੀ ਜਿਹੜਾ ਕਿ ਇਤਿਹਾਸ ਵਿੱਚ ਸਰਸਵਤੀ ਦਰਿਆ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਸੈਟੇਲਾਈਟ ਦੀਆਂ ਤਸਵੀਰਾਂ ਇਸ ਅਲੋਪ ਹੋਏ ਸਰਸਵਤੀ ਦਰਿਆ ਦੀ ਧਾਰਨਾ ਨੂੰ ਬਲ ਦਿੰਦੀਆਂ ਹਨ।

ਹਿੰਦੂ ਧਰਮ ਦੇ ਵੇਦਾਂ ਵਿੱਚ ਇੱਕ ਸਰਸਵਤੀ ਦਰਿਆ ਦਾ ਜ਼ਿਕਰ ਆਉਂਦਾ ਹੈ। ਸੰਸਕ੍ਰਿਤ ਵਿੱਚ ਸਰਸ ਦਾ ਮਤਲਬ ਲੇਖ ਜਾਂ ਪਾਣੀ ਦਾ ਇਕੱਠ ਅਤੇ ਵਤੀ ਦਾ



Original with:
Kulbir Singh Sidhu IAS Mohali
Digitized by:
Panjab Digital Library

ਅਰਥ ਔਰਤ ਨਾਲ ਜੁੜਿਆ ਹੈ। ਇਹ ਦਰਿਆ ਘੱਗਰ ਹਕਰਾ ਦਰਿਆ ਜਿਹੜਾ ਕਿ ਭਾਰਤ ਅਤੇ ਪਾਕਿਸਤਾਨ ਵਿੱਚ ਹੈ, ਦੇ ਨਾਲ ਸਬੰਧ ਰੱਖਦਾ ਹੈ। ਇੱਕ ਹੋਰ ਵਿਚਾਰ ਇਹ ਹੈ ਕਿ ਹੈਲਮੰਡ ਦਰਿਆ ਅਫਗਾਨਿਸਤਾਨ ਵਿੱਚ ਹੈ ਜਿਸ ਦਾ ਕਿ ਇਤਿਹਾਸਕ ਨਾਂ ਸਰਸਵਤੀ ਸੀ। ਇੱਕ ਇਹੋ ਜਿਹਾ ਦਰਿਆ ਈਰਾਨ ਵਿਚ ਵੀ ਹੈ ਜਿਸ ਨੂੰ ਇਹੀ ਨਾਂ ਦਿੱਤਾ ਗਿਆ ਹੈ। ਕਈ ਵਾਰ ਇਸ ਨੂੰ ਸਵਰਗ ਦਾ ਦਰਿਆ, ਦੂਧੀਆ ਰਸਤਾ ਅਤੇ ਇਸ ਨੂੰ ਦੇਵੀ ਦੇ ਰੂਪ ਵਿੱਚ ਵੀ ਦੱਸਿਆ ਜਾਂਦਾ ਹੈ।

ਜਿਓਲੌਜੀਕਲ ਤੱਥ ਦੱਸਦੇ ਹਨ ਕਿ Late Pleistocene Glaciation ਦੇ ਸਮੇਂ ਹਿਮਾਲਿਆ ਦਾ ਪਾਣੀ ਜੰਮਿਆ ਹੋਇਆ ਸੀ ਅਤੇ ਦਰਿਆਵਾਂ ਦੀ ਜਗਾ ਗਲੇਸ਼ੀਅਰ ਅਤੇ ਬਰਫ ਦੇ ਵੱਡੇ-ਵੱਡੇ ਤੋਂਦੇ ਸੀ। ਜਿਵੇਂ-ਜਿਵੇਂ ਵਾਤਾਵਰਣ ਗਰਮ ਹੁੰਦਾ ਗਿਆ ਗਲੇਸ਼ੀਅਰ ਟੁੱਟਣ ਲੱਗ ਪਏ ਅਤੇ ਪਾਣੀ ਹੜ੍ਹਾਂ ਦੀ ਤਰਾਂ ਅੱਗੇ ਵਧਿਆ ਅਤੇ ਪਹਾੜਾਂ ਦੇ ਮੈਦਾਨਾਂ ਚੋਂ ਹੁੰਦਾ ਹੋਇਆ ਵਹਿਣ ਲੱਗ ਪਿਆ। ਰਿੱਗ ਵੇਦ ਦੇ ਸਾਹਿਤ ਵਿੱਚ ਗਲੇਸ਼ੀਅਰਾਂ ਦਾ ਪਿਘਲਣਾ ਮਿਥਿਹਾਸ ਦੱਸਿਆ ਗਿਆ ਹੈ। ਗਲੇਸ਼ੀਅਰਾਂ ਦਾ ਟੁੱਟਣਾ ਅਤੇ ਪਾਣੀ ਦਾ ਹੜ੍ਹ ਦੀ ਤਰ੍ਹਾਂ ਵਹਿਣਾ, ਸੱਤ ਵੱਡੇ-ਵੱਡੇ ਦਰਿਆਵਾਂ, ਜਿਨ੍ਹਾਂ ਨੂੰ ਸਪਤ ਸਿੰਧੂ ਕਿਹਾ ਜਾਂਦਾ ਹੈ, ਵਿਚ ਪੂਰਬ ਤੋਂ ਪੱਛਮ ਦਿਸ਼ਾ ਵੱਲ ਵਹਿਣ ਦਾ ਜ਼ਿਕਰ ਕੀਤਾ ਜਾਂਦਾ ਹੈ। ਸਪਤ ਸਿੰਧੂ ਤੋਂ ਭਾਵ ਦਰਿਆ ਸਰਸਵਤੀ, ਸ਼ੁਤਾਦਰੂ ਭਾਵ ਸਤਲੁਜ, ਵਿਪਾਸਾ ਭਾਵ ਬਿਆਸ, ਅਸਕਨੀ ਭਾਵ ਚਨਾਬ, ਪਰੋਸਨੀ ਭਾਵ ਰਾਵੀ, ਵਿਤਾਸਤਾ ਭਾਵ ਜਿਹਲਮ ਤੇ ਸਿੰਧੂ ਭਾਵ ਸਿੰਧ ਦਰਿਆ ਤੋਂ ਹੈ। ਸਪਸ਼ਟ ਹੈ ਕਿ ਸ਼ਤਾਦਰੂ, ਵਿਪਾਸਾ, ਅਸਕਨੀ, ਪਰੋਸਨੀ, ਵਿਤਾਸਤਾ ਤੇ ਸਿੰਧੂ ਰਿਗ ਵੇਦ ਸਮੇਂ ਦੇ ਇਨ੍ਹਾਂ ਅੱਜ ਦੇ ਕ੍ਰਮਵਾਰ ਸਤਲੁਜ, ਬਿਆਸ, ਚਨਾਬ, ਰਾਵੀ, ਜਿਹਲਮ ਤੇ ਸਿੰਧ ਦਰਿਆਵਾਂ ਦੇ ਨਾਮ ਸਨ। ਇਨ੍ਹਾਂ ਵਿਚੋਂ ਸਰਸਵਤੀ ਤੇ ਸਿੰਧ ਉਹ ਦਰਿਆ ਸਨ ਜੋ ਪਹਾੜੀਆਂ ਦੀਆਂ ਚੋਟੀਆਂ ਤੋਂ ਚੱਲ ਕੇ ਅਰਬ ਸਾਗਰ ਤੱਕ ਜਾਂਦੇ ਸਨ। ਸਰਸਵਤੀ ਦੀ ਉਤਪਤੀ ਦਾ ਸਮਾਂ ਜੋ ਰਿੱਗ ਵੇਦ ਵਿਚ ਹੈ, ਬੇਸ਼ੱਕ ਇਤਿਹਾਸਕਾਰ ਵੱਖ-ਵੱਖ ਦੱਸਦੇ ਹਨ, ਉਹ ਘੱਟੋ-ਘੱਟ 5000 ਸਾਲ ਪਹਿਲਾਂ ਦਾ ਹੈ।

ਦਰਿਆ ਜਿਹੜਾ ਕਿ ਕੈਲਾਸ਼ ਦੇ ਪੱਛਮ ਵਿੱਚ ਹਿਮਾਲਿਆ ਵਿਚ ਕਪਾਲ ਤੀਰਥ ਤੋਂ ਨਿਕਲਿਆ ਅਤੇ ਦੱਖਣ ਵੱਲ ਨੂੰ ਵਹਿੰਦਾ ਹੋਇਆ ਮਾਨਸਰੋਵਰ ਤੱਕ ਅਤੇ ਫੇਰ ਪੱਛਮ ਵੱਲ ਨੂੰ ਮੁੜ ਗਿਆ। ਅੱਜ ਕੱਲ ਵੀ ਸਰਸਵਤੀ ਦੱਖਣ ਵੱਲ ਮੰਨਾਪਾਸ ਤੱਕ ਵਹਿੰਦੀ, ਜਿਹੜਾ ਕਿ ਅਲਕਨੰਦਾ ਨਦੀ ਨੂੰ ਮਿਲਦਾ ਹੈ, ਮੰਨਾ ਪਿੰਡ ਤੋਂ 3 ਕਿਲੋਮੀਟਰ ਦੱਖਣ ਵਿਚ ਆਦਿਵਾੜੀ, ਬਵਾਨੀਪੁਰ ਅਤੇ ਬਲਚਾਪਰ ਦੇ ਪਹਾੜੀ ਦੀ ਜੜ੍ਹ ਤੋਂ ਮੈਦਾਨਾਂ ਵੱਲ ਨੂੰ ਵਹਿੰਦਾ ਹੋਇਆ ਇਹ ਦਰਿਆ ਦੱਖਣੀ ਪੱਛਮੀ ਰਸਤਾ ਲੈਂਦਾ ਹੋਇਆ ਪੰਜਾਬ, ਹਰਿਆਣਾ, ਰਾਜਸਥਾਨ, ਗੁਜਰਾਤ ਦੇ ਮੈਦਾਨਾਂ ਚੋਂ ਹੁੰਦਾ ਹੋਇਆ ਅਖੀਰ ਵਿੱਚ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ



*Original with:*
Kulbir Singh Sidhu IAS Mohali
*Digitized by:*
Panjab Digital Library

ਪ੍ਰਾਚੀਨ ਅਰੇਬਿਕ ਸਮੁੰਦਰ ਵਿੱਚ ਗ੍ਰੇਟ ਰਨ ਆਫ ਕੱਛ ਦੇ ਵਿੱਚ ਗਿਰਦਾ ਹੈ। ਇਸ ਲੰਬੇ ਰਸਤੇ ਵਿਚ ਸਰਸਵਤੀ ਵਿਚ ਵਿਸ਼ਵਾਸ ਕੀਤਾ ਜਾਂਦਾ ਹੈ ਕਿ 3 ਸਹਾਇਕ ਨਦੀਆਂ ਮਿਲਦੀਆਂ ਹਨ, ਸਤਲੁਜ ਜਿਹੜੀ ਕਿ ਮਾਊਂਟ ਕੈਲਾਸ਼ ਤੋਂ ਨਿਕਲਦੀ ਹੈ, ਦ੍ਰਿਸ਼ਾਦਵਤੀ ਜਿਹੜੀ ਕਿ ਸ਼ਿਵਾਲਿਕ ਪਹਾੜੀਆਂ ਤੋਂ ਨਿਕਲਦੀ ਹੈ ਅਤੇ ਯਮੁਨਾ। ਇਹ ਸਾਰੀਆਂ ਇਕੱਠੀਆਂ ਹੋ ਕਿ ਵਹਿੰਦੀਆਂ ਹਨ ਜਿਸ ਨੂੰ ਕਿ ਘੱਗਰ ਦਰਿਆ ਕਿਹਾ ਜਾਂਦਾ ਹੈ ਅਤੇ ਇਹ ਰਾਜਸਥਾਨ ਵਿੱਚ ਹਕਰਾ ਦਰਿਆ ਦੇ ਨਾਂ ਤੇ ਅਤੇ ਸਿੰਧ ਵਿੱਚ ਨਾਅਰਾ ਦੇ ਨਾਂ ਤੇ ਜਾਣਿਆ ਜਾਂਦਾ ਹੈ। ਕੁਝ ਇਤਿਹਾਸਕਾਰ ਇਨ੍ਹਾਂ ਦੋ ਦਰਿਆਵਾਂ ਨੂੰ ਇੱਕ ਦਰਿਆ ਕਹਿੰਦੇ ਹਨ ਜਦੋਂ ਕਿ ਦੂਜੇ ਸਰਸਵਤੀ ਦੇ ਉਪਰਲੇ ਹਿੱਸੇ ਨੂੰ ਘੱਗਰ ਦੇ ਨਾਂ ਤੇ ਅਤੇ ਥੱਲੇ ਵਾਲੇ ਹਿੱਸੇ ਨੂੰ ਹਾਕੜਾ ਦਰਿਆ ਦੇ ਨਾਂ ਤੇ ਜਾਣਦੇ ਹਨ ਅਤੇ ਕਈ ਸਰਸਵਤੀ ਦੀ ਖਤਮ ਹੁੰਦੀ ਹੋਂਦ ਨੂੰ ਘੱਗਰ ਕਹਿੰਦੇ ਹਨ।

ਸਤਲੁਜ ਇਕ ਹੋਰ ਦਰਿਆ ਹੈ ਜੋ ਸਰਸਵਤੀ ਵਿਚ ਜਾ ਡਿਗਦਾ ਸੀ। ਇਸ ਦਾ ਪੂਰਬੀ ਹਿੱਸਾ ਪਟਿਆਲਾ ਤੋਂ 25 ਕਿਲੋਮੀਟਰ ਦੂਰ, ਸਰਸਵਤੀ ਵਿਚ ਮਿਲ ਜਾਂਦਾ ਸੀ। ਏਥੇ ਘੱਗਰ ਦਾ ਇਕ ਦਮ ਫੈਲ ਜਾਣਾ ਇਸ ਦਾ ਪ੍ਰਤੱਖ ਸਬੂਤ ਹੈ ਕਿ ਸਤਲੁਜ ਦੀ ਇਕ ਸਮੇਂ ਸਰਸਵਤੀ ਦੇ ਪਾਣੀਆਂ ਵਿਚ ਮੁੱਖ ਭਾਗੀਦਾਰੀ ਸੀ। ਸਤਲੁਜ ਦਾ ਆਰੰਭਕ ਰਸਤਾ ਰੋਪੜ ਤਕ ਸੀ। ਇਸ ਪੜਾਅ ਸਮੇਂ ਸਤਲੁਜ ਦਰਿਆ ਪਹਾੜੀ ਇਲਾਕੇ ਨੂੰ ਛੱਡ, ਪੰਜਾਬ ਦੇ ਮੈਦਾਨਾਂ ਵਿਚ, ਦੱਖਣ ਵੱਲ ਪਟਿਆਲਾ ਅਤੇ ਫੇਰ ਅੱਗੇ ਦੱਖਣ ਵੱਲ ਮੁੜਦਾ ਸੀ। ਅੱਜ ਕੱਲ੍ਹ ਇਹ ਪੱਛਮੀ ਦਿਸ਼ਾ ਵਿਚ ਵਹਿੰਦਾ ਹੈ। ਆਪਦੇ ਦੱਖਣੀ ਰਸਤੇ, ਜੋ ਨੰਗਲ ਅਤੇ ਰੋਪੜ ਨਾਲ ਜੁੜਿਆ ਹੋਇਆ ਸੀ, ਤੋਂ ਅੱਜ ਵਾਲੇ ਪੱਛਮੀ ਰਸਤੇ ਮੁੜਣ ਸਮੇਂ ਤਕ ਇਸ ਦਰਿਆ ਵਿਚ ਕਈਆਂ ਤਬਦੀਲੀਆਂ ਹੋਈਆਂ। ਪੁਰਾਣੇ ਰਸਤਿਆਂ ਦੀ ਥੇਹ ਨੂੰ ਪੁਰਾਣੇ ਸਥਾਨਕ ਨਕਸ਼ਿਆਂ, ਹਵਾਈ ਸਰਵੇਖਣਾਂ ਅਤੇ ਉਪਗ੍ਰਹਿ ਦੁਆਰਾ ਲਈਆਂ ਗਈਆਂ ਤਸਵੀਰਾਂ ਵਿਚ ਦੇਖਿਆ ਜਾ ਸਕਦਾ ਹੈ। ਇਨ੍ਹਾਂ ਉਤੇ ਕੰਮ ਪੰਜਾਬ ਦੇ ਦੂਰਵਰਤੀ ਖੋਜ ਕੇਂਦਰ, ਲੁਧਿਆਣਾ ਨੇ ਕੀਤਾ ਹੈ। ਇਨ੍ਹਾਂ ਵਲੋਂ ਪ੍ਰਸਾਰਤ ਨਕਸ਼ਿਆਂ ਵਿਚ ਪੰਜਾਬ ਅਤੇ ਹਰਿਆਣਾ ਵਿੱਚ ਕਦੀ ਵਹਿੰਦੇ ਸਰਸਵਤੀ ਦਰਿਆ ਦੇ ਵਹਾਉ ਨੂੰ ਚਿਤਰਿਤ ਕੀਤਾ ਗਿਆ ਹੈ। ਇਨ੍ਹਾਂ ਤੋਂ ਗਿਆਤ ਹੁੰਦਾ ਹੈ ਕਿ ਸਰਸਵਤੀ ਦਰਿਆ ਪੰਜਾਬ ਦੇ ਪੱਛਮੀਂ ਹਿੱਸੇ ਵਿੱਚ ਮਾਲਵਾ ਖੇਤਰ 'ਚ ਦੱਖਣ ਵੱਲ ਵਹਿੰਦਾ ਸੀ। ਪਟਿਆਲੇ ਤੋਂ ਟੇਢੇ-ਮੇਢੇ ਕਈ ਰਸਤੇ ਉੱਤਰ-ਪੂਰਵ ਤੋਂ ਦੱਖਣ-ਪੱਛਮ ਵੱਲ ਜਾਂਦੇ ਹਨ। ਮਾਲਵਾ ਦੇ ਲਗਭਗ ਸਾਰੇ ਸ਼ਹਿਰ ਜਿਵੇਂ ਪਟਿਆਲਾ, ਨਾਭਾ, ਮਲੇਰਕੋਟਲਾ, ਭਵਾਨੀਗੜ੍ਹ, ਸੁਨਾਮ, ਪਾਤੜਾਂ, ਧੂਰੀ, ਮਾਨਸਾ, ਸਰਹਿੰਦ, ਸਮਾਣਾ, ਬਠਿੰਡਾ, ਕੋਟਕਪੂਰਾ, ਮੁਕਤਸਰ, ਫਰੀਦਕੋਟ, ਮਲੋਟ, ਮੋਗਾ, ਜਲਾਲਾਬਾਦ, ਅਬੋਹਰ ਆਦਿ ਸਭ ਇਸੇ ਰਾਹ ਉਤੇ ਸਥਿਤ ਹਨ। ਸਤਲੁਜ ਦੇ ਰਾਹ ਵਿਚ ਆਈਆਂ ਤਬਦੀਲੀਆਂ ਨਾਲ ਇਸ ਦਾ ਸਰਸਵਤੀ ਨਾਲ ਮਿਲਣ ਬਿੰਦੂ ਵੀ ਹੌਲੀ ਹੌਲੀ ਪੱਛਮ ਵੱਲ ਮੁੜ ਗਿਆ ਅਤੇ ਅੰਤ ਖਤਮ ਹੋ ਗਿਆ।



*Original with:*
Kulbir Singh Sidhu IAS Mohali
*Digitized by:*
Panjab Digital Library

ਹੌਲੀ ਹੌਲੀ ਇਸ ਨੇ ਅਰਬ ਸਾਗਰ ਤਕ ਦਾ ਆਪਣਾ ਵੱਖਰਾ ਰਾਹ ਬਣਾ ਲਿਆ। ਇਸ ਦਾ ਬਿਆਸ ਦਰਿਆ ਨਾਲ ਮੇਲ, ਹਰੀਕੇ ਵਿਖੇ, ਤੇਰ੍ਹਵੀਂ ਸਦੀ ਜਾਂ ਇਸ ਤੋਂ ਵੀ ਪਿੱਛੋਂ ਹੋਇਆ। ਰੋਪੜ ਤੋਂ ਡੂਮਛੇੜੀ ਤੱਕ 30 ਕਿਲੋਮੀਟਰ ਦਾ ਦੱਖਣ ਮੁਖੀ ਰਸਤਾ ਪਟਿਆਲੇ ਵਾਲੀ ਨਦੀ ਦਾ ਹਿੱਸਾ ਹੈ।

ਪਟਿਆਲੇ ਤੋਂ ਸਤਲੁਜ ਦੇ ਆਪਣੇ ਮੁੱਢਲੇ ਉੱਤਰ ਦੱਖਣੀ ਰਸਤੇ ਵਿਚ ਪਹਿਲੀ ਤਬਦੀਲੀ ਡੂਮਛੇੜੀ ਤੋਂ ਲਗਭਗ ਪੰਜ ਕਿਲੋਮੀਟਰ ਦੂਰ ਨੌਗਾਵਾਂ ਨੇੜੇ ਹੋਈ। ਏਥੋਂ ਦਰਿਆ ਦੱਖਣ ਪੱਛਮੀ ਰਸਤਾ ਬਣਾ ਕੇ ਸਰਹੰਦ, ਸਮਾਣਾ, ਪਾਤੜਾਂ ਆਦਿ ਵਿਚੋਂ ਲੰਘਦਿਆਂ ਸਰਸਵਤੀ ਨਦੀ ਵਿਚ ਮਿਲ ਗਿਆ। ਇਹ ਰਸਤਾ ਅੱਜ ਕੱਲ੍ਹ ਇੱਕ ਛੋਟੀ ਜਿਹੀ ਨਹਿਰ ਦੇ ਰੂਪ ਵਿਚ ਹੈ। ਰਸਤੇ ਵਿਚ ਦੂਸਰੀ ਵੱਡੀ ਤਬਦੀਲੀ ਮੋਰਿੰਡੇ ਤੋਂ ਲਗਭਗ ਅੱਠ ਕਿਲੋਮੀਟਰ ਦੂਰ ਸਾਧੂਪੁਰ ਵਿਖੇ ਹੋਈ। ਏਥੋਂ ਦਰਿਆ ਨੇ ਦੱਖਣ ਪੱਛਮੀ ਰਸਤਾ ਬਣਾਇਆ ਅਤੇ ਨਾਭੇ ਵੱਲ ਵਧਿਆ। ਨਾਭੇ ਤੋਂ ਇਸ ਦੇ ਦੋ ਹਿੱਸੇ ਹੋ ਜਾਂਦੇ ਹਨ। ਪੂਰਬੀ ਨਾਭੇ ਤੋਂ ਇਹ ਰਸਤਾ ਅੱਗੋਂ ਫੇਰ ਦੋ ਭਾਗਾਂ ਵਿਚ ਵੰਡਿਆ ਜਾਂਦਾ ਹੈ: ਇੱਕ ਦੱਖਣ ਵਲ ਪਾਤੜਾਂ ਨੇੜੇ ਪਹਿਲੇ ਰਸਤੇ ਚੱਲਣ ਲੱਗ ਪੈਂਦਾ ਹੈ ਅਤੇ ਦੂਸਰਾ ਸਰਸਵਤੀ ਨਾਲ ਮਿਲਾਪ ਹਿਤ ਜਾਖਲ ਵੱਲ ਤੁਰ ਪੈਂਦਾ ਹੈ। ਨਾਭੇ ਦੇ ਪੱਛਮ ਵਲ ਦਾ ਰਸਤਾ ਭਵਾਨੀਗੜ੍ਹ, ਸੁਨਾਮ ਅਤੇ ਭਿੱਖੀ ਹੈ। ਇਨ੍ਹਾਂ ਤੋਂ ਬਿਨਾਂ ਹੋਰ ਕਈ ਰਸਤੇ ਜੋ ਉਪਰੋਕਤ ਸ਼ਹਿਰਾਂ ਨੂੰ ਮੁੜਦੇ ਹਨ, ਪੱਛਮ ਮੁਖੀ ਤਬਦੀਲੀਆਂ ਦਿਖਾਉਂਦੇ ਮਾਨਚਿੱਤਰਾਂ ਵਿਚ ਵੇਖੇ ਜਾ ਸਕਦੇ ਹਨ।

ਸਤਲੁਜ ਦੇ ਵਹਾਅ ਦੇ ਰਸਤਿਆਂ ਵਿਚ ਤਬਦੀਲੀ ਬਹੁਤ ਚਿਰ ਪਹਿਲਾਂ ਵੇਖੀ ਗਈ। ਓਲਧਾਮ (1974) ਨੇ ਚਾਰ ਖੰਡਰ ਹੋ ਚੁੱਕੇ ਰਸਤੇ ਲੱਭੇ ਜੋ ਵਰਤਮਾਨ ਸਤਲੁਜ ਅਤੇ ਸਰਸਵਤੀ ਦਰਿਆਵਾਂ ਨੂੰ ਜੋੜਦੇ ਸਨ। ਇਸ ਦੇ ਪੂਰਬੀ ਰਸਤੇ ਨੂੰ 'ਵਾਹ' ਅਤੇ ਬਾਕੀ ਤਿੰਨਾਂ ਨੂੰ 'ਨਾਈਵਾਲ' ਕਿਹਾ ਜਾਂਦਾ ਹੈ। ਯਾਦ ਰਹੇ, ਇਹ ਸਾਰੇ ਰਸਤੇ ਸਤਲੁਜ ਨੂੰ ਸਰਸਵਤੀ ਨਾਲ ਜੋੜਦੇ ਸਨ।

ਨਾਈਵਾਲ ਦਾ ਪੂਰਬੀ ਰਸਤਾ ਚਮਕੌਰ ਸਾਹਿਬ ਤੋਂ ਨਿਕਲਦਾ ਹੈ। ਇਸ ਦਾ ਪਤਾ ਸਰਹਿੰਦ ਨਹਿਰ ਦੇ ਮੁੱਢਲੇ ਸਰਵੇਖਣ ਤੋਂ ਲਗਾ ਸੀ। ਮਾਛੀਵਾੜੇ ਤੋਂ ਤਲਵੰਡੀ (ਬਠਿੰਡੇ ਤੋਂ ਉੱਤਰ ਪੂਰਬ ਵੱਲ 50 ਕਿਲੋਮੀਟਰ) ਰਸਤੇ ਦੀ ਜਾਣਕਾਰੀ ਲੁਧਿਆਣਾ ਜ਼ਿਲ੍ਹੇ ਦੇ ਮੁੜ ਵਸੇਬਾ ਵਿਭਾਗ ਦੀ ਰਿਪੋਰਟ 'ਚ ਦਿੱਤੀ ਗਈ ਹੈ। ਪੱਛਮੀ ਨਾਈਵਾਲ ਅਬੋਹਰ ਅਤੇ ਮਲੋਟ ਦੇ ਨੇੜੇ ਹੈ। ਕੁਝ ਵਿਦਵਾਨਾਂ ਦਾ ਕਹਿਣਾ ਹੈ ਕਿ ਸਤਲੁਜ ਦਰਿਆ ਮਲੇਰਕੋਟਲਾ, ਮੁਕਤਸਰ ਅਤੇ ਬਠਿੰਡਾ ਦਰਮਿਆਨ 1100 ਈਸਵੀ ਵਿਚ ਵਹਿੰਦਾ ਸੀ। ਬਿਆਸ ਨਾਲ ਇਸ ਦੇ ਸੰਗਮ ਪਿਛੋਂ ਪਹਿਲਾਂ ਇਹ ਫਰੀਦਕੋਟ ਵਲ ਅਤੇ ਬਾਦ ਵਿਚ, ਅਠਾਰਵੀਂ ਸਦੀ ਵਿਚ, ਫਿਰੋਜ਼ਪੁਰ ਵਲ ਮੁੜ ਗਿਆ। ਉਨੀਵੀਂ ਸਦੀ ਤੋਂ ਸਤਲੁਜ ਦੇ ਰਸਤੇ ਵਿਚ ਕੋਈ ਤਬਦੀਲੀ ਨਹੀਂ ਹੋਈ।



*Original with:*
Kulbir Singh Sidhu IAS Mohali
*Digitized by:*
Panjab Digital Library

ਰੋਪੜ ਅਤੇ ਹਰੀਕੇ ਵਿਚਕਾਰ ਸਤਲੁਜ ਦਰਿਆ ਦੀ ਚੌੜਾਈ ਲਗਭਗ ਇਕ ਕਿਲੋਮੀਟਰ ਹੈ ਅਤੇ ਇਹ ਰਸਤਾ ਵੀ ਮਨੁੱਖੀ ਯਤਨਾਂ ਨਾਲ ਬਣਿਆ ਹੈ ਪਰ ਇਸ ਦੀ ਕੁਦਰਤੀ ਚੌੜਾਈ ਇਸ ਤੋਂ ਕਿਤੇ ਵੱਡੀ ਹੈ। ਦਰਿਆ ਦੇ ਦੋਵੇਂ ਪਾਸੇ ਵਿਸ਼ਾਲ ਊਬੜ ਖਾਬੜ ਵਾਦੀਆਂ ਹਨ ਜੋ ਉਪਰਲੇ ਮੈਦਾਨਾਂ ਨੂੰ ਹੇਠਲੇ ਹੜ੍ਹਾਂ ਵਾਲੇ ਮੈਦਾਨਾਂ ਤੋਂ ਵੱਖ ਕਰਦੀਆਂ ਹਨ। ਦਰਿਆ ਸਤਲੁਜ ਇਨ੍ਹਾਂ ਵਾਦੀਆਂ ਵਿਚ ਵਿੰਗੇ ਟੇਢੇ ਰੂਪ ਵਿੱਚ ਵਹਿੰਦਾ ਸੀ ਅਤੇ ਇਨ੍ਹਾਂ ਵਾਦੀਆਂ ਵਿਚ ਅਕਸਰ ਆਪਣੇ ਰਸਤੇ ਬਦਲਦਾ ਰਹਿੰਦਾ ਸੀ। ਦਰਿਆਈ ਵਾਦੀਆਂ ਮਨੁੱਖ ਦੀ ਰਿਹਾਇਸ਼ ਲਈ ਮਨਪਸੰਦ ਜਗ੍ਹਾ ਰਹੀਆਂ ਹਨ। ਸਤਲੁਜ ਦਰਿਆ ਦੀਆਂ ਵਾਦੀਆਂ ਵਿਚ ਵੀ ਮਨੁੱਖ ਨੇ ਕਈ ਛੋਟੀਆਂ, ਵੱਡੀਆਂ ਬਸਤੀਆਂ ਬਣਾਈਆਂ ਹਨ। ਦੱਖਣ ਵਿਚ ਉਸਾਰੀਆਂ ਗਈਆਂ ਕੁਝ ਮਹੱਤਵਪੂਰਣ ਬਸਤੀਆਂ ਚਮਕੌਰ ਸਾਹਿਬ, ਮਾਛੀਵਾੜਾ, ਫ਼ਿਲੌਰ, ਤਲਵਨ, ਲੁਧਿਆਣਾ, ਥਿਆੜਾ, ਧਰਮਕੋਟ, ਜ਼ੀਰਾ ਅਤੇ ਫਿਰੋਜ਼ਪੁਰ ਹਨ ਜਦ ਕਿ ਉੱਤਰ ਵਿਚ ਉਸਾਰੀਆਂ ਗਈਆਂ ਪ੍ਰਸਿੱਧ ਬਸਤੀਆਂ ਰਾਹੋਂ, ਔੜ ਅਤੇ ਫਿਲੌਰ ਹਨ। ਭਾਵੇਂ ਅੱਜ ਇਹ ਬਸਤੀਆਂ ਦਰਿਆ ਸਤਲੁਜ ਦੇ ਵਰਤਮਾਨ ਰਸਤੇ ਤੋਂ ਕਾਫੀ ਦੂਰੀ ਉਤੇ ਹਨ (ਕਈ ਥਾਵਾਂ ਤੇ ਤਾਂ ਇਹ ਦੂਰੀ 10 ਕਿਲੋਮੀਟਰ ਜਾਂ ਇਸ ਤੋਂ ਵੀ ਵਧੇਰੇ ਹੈ) ਪਰ ਕਦੀ ਇਹ ਇਨ੍ਹਾਂ ਬਸਤੀਆਂ ਦੇ ਨੇੜਿਓਂ ਲੰਘਦਾ ਸੀ।

ਅੱਜ ਭਾਵੇਂ ਸਰਸਵਤੀ ਅਤੇ ਸਤਲੁਜ ਦਰਿਆਵਾਂ ਦੇ ਪ੍ਰਾਚੀਨਕਾਲੀਨ ਰਸਤੇ ਰੇਤ ਜਾਂ ਹੜ੍ਹਾਂ ਦੁਆਰਾ ਲਿਆਂਦੀ ਗਈ। ਉਪਜਾਊ ਮਿੱਟੀ ਹੇਠਾਂ ਦਫ਼ਨ ਹਨ ਪਰ ਇਹ ਭੌਂ ਹੇਠਲੇ ਪਾਣੀ ਨੂੰ ਨਿਯਮਿਤ ਕਰਨ ਵਿਚ ਬੜੇ ਸਹਾਈ ਹਨ। ਦੱਖਣ ਪੱਛਮੀ ਪੰਜਾਬ ਵਿਚ ਪਾਣੀ ਦਾ ਸਤਰ ਭੌਂ ਹੇਠਲੇ ਇਨ੍ਹਾਂ ਜਲ ਰਸਤਿਆਂ ਕਾਰਣ ਹੀ ਵਧਿਆ ਹੈ। ਇਹ ਉੱਤਰ ਪੂਰਬੀ ਪੰਜਾਬ ਤੋਂ ਪਾਣੀ ਨੂੰ ਦੱਖਣ ਪੱਛਮੀ ਵਲ ਧਕੇਲਣ ਦਾ ਕਾਰਣ ਬਣੇ ਹਨ।

ਪ੍ਰਾਚੀਨ ਕਾਲ ਵਿੱਚ ਹਿਮਾਚਲ ਪਰਬਤ ਤੋਂ ਦੱਖਣ ਵੱਲ ਨੂੰ ਸੌ ਧਾਰਾਵਾਂ ਵਗਦੀਆਂ ਸਨ, ਜਿਨ੍ਹਾਂ ਨੂੰ ਸੰਸਕ੍ਰਿਤ ਵਿੱਚ ਸ਼ਤੁਰਦਰਾ ਕਿਹਾ ਜਾਂਦਾ ਸੀ, ਭਾਵ ਇੱਕ ਸੌ ਧਾਰਾਵਾਂ। ਇਹ ਸੌ ਧਾਰਾਵਾਂ ਹਰਿਆਣੇ ਵਿੱਚ ਕਰਨਾਲ-ਕਰੁਕਸ਼ੇਤਰ ਤੋਂ ਸਾਰੇ ਮਾਲਵੇ ਸਮੇਤ ਪਾਕਿਸਤਾਨ ਵਿੱਚ ਬਹਾਵਲਪੁਰ ਰਿਆਸਤ ਵਿੱਚ ਵਗਦੀਆਂ ਅਤੇ ਵੱਖ-ਵੱਖ ਸਥਾਨਕ ਨਾਂ ਰਹੇ ਹਨ, ਜਿਵੇਂ ਮਾਰਕੰਡਾ, ਘੱਗਰ, ਖੱਦਰ ਵੀ ਕਿਹਾ ਜਾਂਦਾ ਹੈ, ਪਟਿਆਲੀ ਸਰਸਵਤੀ, ਸਰਸਾ ਨਾਲੀ ਜਾਂ ਬੁੱਢਾ ਦਰਿਆ, ਢਾਹਾ, ਭੱਡਲੀ, ਦੰਦਾ, ਹਾਕੜਾ, ਹਾਕੜੋ ਆਦਿਕ ਸਤਲੁਜ ਦੇ ਵਾਹਣਾ ਦੇ ਹੀ ਨਾਂ ਹਨ ਅਤੇ ਬਠਿੰਡੇ ਦੇ ਕਿਲ੍ਹੇ ਦਾ ਮੌਜੂਦਾ ਰੂਪ ਸਤਲੁਜ ਦੇ ਇੱਕ ਵਹਿਣ ਉਤੇ ਹੀ ਤੇਰ੍ਹਵੀਂ ਸਦੀ ਵਿੱਚ ਉਸਾਰਿਆ ਗਿਆ ਸੀ। ਬੇਸ਼ਕ ਕੱਚਾ ਤੇ ਛੋਟਾ ਕਿਲ੍ਹਾ ਤਾਂ ਭੱਟੀ ਰਾਉ ਨੇ ਹਨੂਮਾਨਗੜ੍ਹ ਕਿਲ੍ਹੇ ਦੇ ਨਾਲ ਚੌਥੀ ਸਦੀ ਵਿੱਚ ਬਣਾ ਦਿੱਤਾ ਸੀ। 8ਵੀਂ ਤੋਂ 10ਵੀਂ



Original with:
Kulbir Singh Sidhu IAS Mohali
Digitized by:
Panjab Digital Library

ਸਦੀ ਤੱਕ ਅਨੰਗਪਾਲ ਸਮੇਂ ਇਸ ਨੂੰ ਵੱਡਾ ਤੇ ਉੱਚਾ ਕੀਤਾ ਗਿਆ ਤੇ ਪਾਲ ਵੰਸ਼ ਦੇ ਰਾਜਿਆਂ ਨੇ ਇੱਥੇ ਰਾਜ ਕੀਤਾ ਅਤੇ ਇਸ ਪੱਤਣ ਦਾ ਨਾਮ ਸ਼ਾਲਬਾਹਨਪੁਰ, ਝੰਬੇਲ ਵਾਲੀ ਆਦਿਕ ਰਹੇ ਸਨ। ਇਹ ਖੇਤਰ ਲੱਗਭੱਗ ਕਰਨਾਲ ਤੋਂ ਬਹਾਵਲਪੁਰ ਤੱਕ ਪੰਜ ਸੌ ਮੀਲ ਲੰਬਾ ਹੈ ਅਤੇ ਸਤਲੁਜ ਸ਼ਬਦ ਸ਼ਤੁਰਦਰਾ ਤੋਂ ਹੀ ਬਣਿਆ ਹੈ। ਮਾਲਵਾ ਇਤਿਹਾਸ ਕ੍ਰਿਤ ਸੰਤ ਵਿਸਾਖਾ ਸਿੰਘ ਜੀ ਦੇ ਪਹਿਲੇ ਭਾਗ ਵਿੱਚ ਇਹਨਾਂ ਨਦੀਆਂ ਦਾ ਹਾਲ ਪੂਰੇ ਵੇਰਵੇ ਸਹਿਤ ਦਿੱਤਾ ਹੋਇਆ ਹੈ।

## ਪ੍ਰਾਚੀਨ ਪੰਜਾਬ ਦੀਆਂ ਕੁਝ ਨਦੀਆਂ:-

**ਕਨਕ-ਬਾਹਨੀ:** ਇਹ ਰਵਾਲਸਰ ਦੇ ਪਹਾੜਾਂ ਵਿਚੋਂ ਨਿਕਲਕੇ ਗੁਰਦੁਆਰਾ ਫਤਿਹਗੜ੍ਹ ਸਾਹਿਬ ਦੇ ਕੋਲ ਪੂਰਬ ਵੱਲ ਨੂੰ ਭੱਡਲੀ ਨਦੀ ਵਿੱਚ ਮਿਲ ਜਾਂਦੀ ਹੈ। ਮਾਲਵਾ ਇਤਿਹਾਸ ਅਨੁਸਾਰ ਇਸਦੀ ਰੇਤ ਵਿੱਚ ਸੋਨੇ ਦੇ ਕਣ ਮਿਲਦੇ ਸਨ, ਜਿਸ ਕਾਰਣ ਇਸਦਾ ਸੰਬੰਧ ਕਸ਼ਮੀਰ ਵਿੱਚ ਵਗਦੀ ਨਦੀ ਕਨਕ-ਬਾਹਨੀ ਨਾਲ ਜੋੜਿਆ ਜਾਂਦਾ ਹੈ।

**ਭਡਲੀ:** ਭਡਲੀ ਦੀ ਇਹ ਕਨਕਬਾਹਨੀ ਪੂਰਬ ਨੂੰ ਮੁੜ ਕੇ ਦੋਰਾਹੇ, ਪੰਜ ਗਰਾਈਆਂ, ਭੱਦਰ ਵੱਢ ਅਤੇ ਬਰਨਾਲੇ ਕੋਲੋਂ ਠੀਕਰੀ ਵਾਲੇ ਤੇ ਸੰਘੇੜਿਆਂ ਕੋਲੋਂ ਹੁੰਦੀ ਹੋਈ ਦਮਦਮਾ ਸਾਹਿਬ (ਤਲਵੰਡੀ ਸਾਬੋ) ਕੋਲ ਦੀ ਪੱਕੇ ਪਥਰਾਲੇ ਵੱਲ ਨੂੰ ਜਾ ਕੇ ਇਹ ਜ਼ਿਲ੍ਹਾ ਹਿਸਾਰ ਦੇ ਟਿੱਬਿਆਂ ਵਿੱਚ ਗਰਕਾਬ ਹੋ ਜਾਂਦੀ ਹੈ। ਇਥੇ ਹੀ ਗੁਰੂ ਕੀ ਕਾਸ਼ੀ ਨਾਂ ਦਾ ਸਥਾਨ ਹੈ। ਇਸੇ ਨਦੀ ਨੂੰ ਭਡਲੀ ਕਹਿੰਦੇ ਹਨ।

**ਘੱਗਰ:** ਹਰਿਆਣਾ ਵਿੱਚ ਇਸ ਨੂੰ ਖੱਦਰ ਵੀ ਬੋਲਦੇ ਹਨ। ਇਹ ਨਦੀ ਚੰਡੀਗੜ੍ਹ ਦੇ ਉੱਪਰ ਦੀ ਅੰਬਾਲੇ ਤੋਂ ਦੋ ਮੀਲ ਪੱਛਮ ਅਤੇ ਪਟਿਆਲੇ ਤੋਂ ਦੱਸ ਮੀਲ ਦੱਖਣ ਵੱਲ ਵਹਿੰਦੇ ਵਹਿਣ ਨੂੰ ਪਟਿਆਲੀ ਕਹਿੰਦੇ ਹਨ। ਇਸਦੀ ਇੱਕ ਧਾਰਾ ਮੋਹਾਲੀ ਕੋਲ ਵੀ ਵਗਦੀ ਹੈ। ਅਖੀਰ ਇਹ ਸਿਰਸੇ ਕੋਲ ਨਾਲੀ ਜਿਹੀ ਬਣ ਕੇ ਹਨੂੰਮਾਨਗੜ੍ਹ ਦੇ ਟਿੱਬਿਆਂ ਵਿੱਚ ਖਤਮ ਹੋ ਜਾਂਦੀ ਹੈ।

**ਕੌਸ਼ਲਿਆ:** ਉੱਤਰ ਕੌਸ਼ਲ ਦੇਸ਼ ਦੀ ਇੱਕ ਨਦੀ ਜੋ ਵੈਦਿਕ ਕਾਲ ਵਿੱਚ ਘੱਗਰ ਦੀ ਮੂਲ ਹੁੰਦੀ ਸੀ, ਹੁਣ ਇਹ ਪਟਿਆਲੇ ਤੋਂ ਇੱਕ ਕੋਹ (ਡੇਢ ਮੀਲ) ਪੂਰਬ ਦੱਖਣ ਵੱਲ ਘੁੜਾਮ ਤੋਂ ਕੁਝ ਦੂਰ ਪਰ੍ਹੇ ਜਾ ਕੇ ਘੱਗਰ ਵਿੱਚ ਹੀ ਲੀਨ ਹੋ ਜਾਂਦੀ ਹੈ। ਸ਼੍ਰੀ ਰਾਮ ਚੰਦਰ ਦੀ ਮਾਤਾ ਜੀ ਕੌਸ਼ਲਿਆ ਘੁੜਾਮ ਦੀ ਰਾਜਕੁਮਾਰੀ ਸੀ।

**ਸਰਸਾ:** ਇਸਨੂੰ ਵੇਦਾਂ ਵਿੱਚ ਸਰਸਵਾਨ ਲਿਖਿਆ ਗਿਆ ਹੈ। ਪ੍ਰਾਚੀਨ ਕਾਲ ਤੋਂ ਇਹ ਰਵਾਲਸਰ ਦੇ ਪਹਾੜਾਂ ਤੋਂ ਨਿਕਲ ਕੇ ਸਤੁਲੁਜ ਦੇ ਦੂਜੇ ਵਹਿਣਾਂ ਵਾਂਗ ਸਿੰਧ ਸਾਗਰ ਵਿੱਚ ਜਾ ਡਿੱਗਦੀ ਸੀ। ਹਿੰਦੂ ਮਿਥਿਹਾਸ ਅਨੁਸਾਰ ਇਸ ਦੇ ਕੰਢੇ ਤੇ ਸ਼੍ਰੀ ਕ੍ਰਿਸ਼ਨ ਜੀ ਨੇ ਬਾਣਾਸੁਰ ਨੂੰ ਮਾਰਿਆ ਸੀ। ਹੁਣ ਇਹ ਕੁਝ ਸਦੀਆਂ ਤੋਂ ਪਿੰਜੌਰ ਤੋਂ ਬੱਦੀ ਤੋਂ ਆਨੰਦਪੁਰ ਸਾਹਿਬ ਹੁੰਦੀ ਹੋਈ ਸਤਲੁਜ ਦੇ ਵਹਿਣ ਵਿੱਚ ਹੀ ਜਾ ਰਲਦੀ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

ਟਾਂਗਰੀ: ਅੰਬਾਲੇ ਤੋਂ ਛੇ ਮੀਲ ਪੂਰਬ ਕੇਸਰੀ ਪਿੰਡ ਦੇ ਕੋਲ ਦੀ ਲੰਘਦੀ ਹੋਈ ਮਾਰਕੰਡਾ ਨਦੀ ਵਿੱਚ ਜਾ ਮਿਲਦੀ ਹੈ।

ਮਾਰਕੰਡਾ: ਇਸ ਨੂੰ ਵੇਦ ਵਿੱਚ ਦ੍ਰਿਸ਼ਦਵਤੀ (ਪੱਥਰ ਦੀਆਂ ਗਿਟੀਆਂ ਵਾਲੀ) ਲਿਖਿਆ ਗਿਆ ਹੈ। ਪ੍ਰਾਚੀਨ ਕਾਲ ਵਿੱਚ ਸਰਸਵਤੀ ਵਰਗੀ ਹੀ ਪਵਿੱਤਰ ਮੰਨੀ ਜਾਂਦੀ ਸੀ ਅਤੇ ਇਸ ਦੇ ਕਿਨਾਰਿਆਂ ਤੇ ਵੀ ਰਿਸ਼ੀਆਂ ਦੇ ਆਸ਼ਰਮ ਸਨ, ਇੱਕ ਦੰਤ ਕਥਾ ਅਨੁਸਾਰ ਮਾਰਕੰਡਾ ਸਰਸਵਤੀ ਨੂੰ ਵਿਆਹੁਣ ਆਇਆ ਸੀ। ਪਰ ਸਰਸਵਤੀ ਨੇ ਬਹੁਤ ਸਾਰੇ ਢੱਲ ਖਾ ਕੇ ਆਪਣੇ ਆਪ ਨੂੰ ਧਰਤੀ ਵਿੱਚ ਗੁਪਤ ਕਰ ਲਿਆ।

ਮੁਕੰਦਾ ਨਦੀ: ਰਵਾਲਸਰ ਦੀਆਂ ਪਹਾੜੀਆਂ ਵਿਚੋਂ ਸ਼ੈਲੋਦੇ ਤੀਰਥ ਕੋਲੋਂ ਨਿਕਲਕੇ ਕਰਨਾਲ ਤੋਂ ਦੱਖਣ ਵੱਲ ਨੂੰ ਹੁੰਦੀ ਹੋਈ ਜਮੁਨਾ ਵਿੱਚ ਜਾ ਰਲਦੀ ਹੈ। ਸਿੱਖ ਇਤਿਹਾਸ ਅਨੁਸਾਰ ਮਿਸਲ ਦੇ ਸਰਦਾਰ ਜਥੇਦਾਰ ਬਘੇਲ ਸਿੰਘ ਦੀ ਰਾਜਧਾਨੀ ਛਲੌਦੀ ਪਿੰਡ ਮੁਕੰਦਾ ਨਦੀ ਦੇ ਕਿਨਾਰੇ ਉੱਤੇ ਹੀ ਸੀ।

## ਸਰਸਵਤੀ ਡੈਲਟਾ ਤੇ ਸਮੁੰਦਰ ਸੰਗਮ:-

ਇਸ ਤਰ੍ਹਾਂ ਅਸੀਂ ਦੇਖਾਂਗੇ ਕਿ ਹਿਮਾਲਾ ਗਲੇਸ਼ੀਅਰ ਤੋਂ ਨਿਕਲ ਕੇ ਹਰ ਕੀ ਦੂਨ ਤੋਂ ਨਿਕਲਦੀ ਹੋਈ ਕਦੇ ਸਰਸਵਤੀ ਨਦੀ ਸ਼ਿਵਾਲਿਕ ਪਹਾੜੀਆਂ ਵਿਚੋਂ ਚੰਡੀਗੜ੍ਹ ਦੇ ਨਾਲ ਘੱਗਰ ਦੇ ਨਾਮ ਨਾਲ ਮਸ਼ਹੂਰ ਹੋਈ। ਕਿਤੇ ਇਹ ਰਾਜਸਥਾਨ ਦੇ ਮਾਰੂਥਲ ਇਲਾਕੇ ਵਿਚ ਜਾ ਕੇ ਹਾਕੜਾ ਦੇ ਨਾਮ ਨਾਲ ਅਤੇ ਉਸ ਤੋਂ ਵੀ ਅੱਗੇ ਦੱਖਣ ਵਿੱਚ ਸਿੰਧ ਦੇ ਖੇਤਰ ਵਿਚ ਇਹ ਨਾਅਰਾ ਨਦੀ ਨਾਲ ਉਸ ਵੇਲੇ ਦੀਆਂ ਸਭਿਆਤਾਵਾਂ ਨੂੰ ਜੀਵਨਦਾਨ ਦਿੰਦੀ ਰਹੀ। ਅਖੀਰ ਵਿੱਚ ਸਿੰਧ ਖੇਤਰ ਤੋਂ ਅੱਗੇ ਇਹ ਨਾਅਰਾ ਨਦੀ ਦੇ ਨਾਮ ਨਾਲ ਰਣ ਆਫ ਕੱਛ ਗੁਜਰਾਤ ਕੋਲ ਨਾਉਕੋਟ ਦੇ ਨੇੜੇ ਅਰਬ ਸਾਗਰ ਵਿੱਚ ਜਾ ਡਿੱਗਦੀ ਹੈ। ਇੱਥੇ ਇਹ ਦੱਸਣਯੋਗ ਹੈ ਕਿ ਦੇਸ਼ ਦੀ ਵੰਡ ਤੋਂ ਪਹਿਲਾਂ ਦੇ ਪੰਜਾਬ ਦੇ ਪੰਜ ਦਰਿਆ ਸਤਲੁਜ, ਬਿਆਸ, ਰਾਵੀ, ਚਨਾਬ ਤੇ ਜਿਹਲਮ; ਸੱਖਰ ਦੇ ਨਜ਼ਦੀਕ ਪੰਚਨਦ ਸਥਾਨ ਤੇ ਸਿੰਧ ਦਰਿਆ ਵਿੱਚ ਮਿਲਦੀਆਂ ਹੋਈਆਂ ਅਰਬ ਸਾਗਰ ਵਿਚ ਜਾ ਮਿਲਦੀਆਂ ਹਨ। ਰਿਗ ਵੈਦਿਕ ਕਾਲ ਦੀ ਸਰਸਵਤੀ ਜਿਥੇ ਅਜ ਦੋਨੋਂ ਪੰਜਾਬਾਂ ਦੇ ਪੰਜ ਦਰਿਆ ਅਰਬ ਸਾਗਰ ਵਿਚ ਡਿਗਦੇ ਹਨ ਉਸਤੋਂ ਥੋੜ੍ਹਾ ਜਿਹਾ ਥੱਲੇ ਦੱਖਣ ਵਿਚ ਸਿੰਧ ਦੇ ਖੇਤਰ ਵਿਚੋਂ ਲੰਘਦੀ ਹੋਈ ਦੱਖਣ ਪੱਛਮ ਵਿਚ ਰਣ ਆਫ ਕੱਛ ਦੇ ਬਰਾਬਰ ਜਿਹੇ ਹੀ ਅਰਬ ਸਾਗਰ ਵਿਚ ਜਾ ਡਿੱਗਦੀ ਸੀ। ਇਸ ਤਰਾਂ ਇਹ ਮਹਾਨ ਦਰਿਆ ਸਿੰਧ ਅਤੇ ਪ੍ਰਾਚੀਨ ਕਾਲ ਦੀ ਅਤਿਮਹਾਨ ਤੇ ਪਾਵਨ ਨਦੀ ਸਰਸਵਤੀ ਦਾ ਸੰਗਮ ਆਪਸ ਵਿੱਚ ਕੁਝ ਫਰਕ ਨਾਲ ਅਰਬ ਸਾਗਰ ਵਿਚ ਹੀ ਹੁੰਦਾ ਸੀ।

ਸਤਿਅਮ ਸ਼ਿਵਮ ਸੁੰਦਰਮ



Original with:
Kulbir Singh Sidhu IAS Mohali
Digitized by:
Panjab Digital Library

# ਹੁਕਮੈ ਅੰਦਰਿ ਸਭੁ ਕੋ....
# ਤਕ਼ਦੀਰ ਤੋਂ ਤਦਬੀਰ ਤੱਕ ਦੇ ਸਫਰ ਦੀ ਦਾਸਤਾਨ

ਭਾਰਤ ਵਾਸੀਆਂ ਨੂੰ ਸੂਰਜਵੰਸ਼ੀ ਜਾਂ ਚੰਦਰਵੰਸ਼ੀ ਹੋਣ ਦਾ ਮਾਣ ਹੈ। ਸ੍ਰੀ ਰਾਮ ਚੰਦਰ ਜੀ ਨਾਲ ਸੂਰਜਵੰਸ਼ੀ ਜੁੜਦੇ ਹਨ ਅਤੇ ਸ੍ਰੀ ਕ੍ਰਿਸ਼ਨ ਜੀ ਨਾਲ ਚੰਦਰਵੰਸ਼ੀ ਲੋਕ ਜੁੜਦੇ ਹਨ। ਵਿਦਵਾਨਾਂ ਦਾ ਜਿੰਨਾ ਜ਼ੋਰ ਇਸ ਗੱਲ 'ਤੇ ਲੱਗਾ ਹੈ ਕਿ ਮੁਢ-ਕਦੀਮੀ ਮਨੁੱਖ ਤੇ ਕਬੀਲੇ ਕਿਥੋਂ ਆਏ ਤੇ ਕਿਧਰ-ਕਿਧਰ ਫੈਲੇ, ਸ਼ਾਇਦ ਉਸ ਤੋਂ ਵੀ ਵੱਧ ਜ਼ੋਰ ਇਸ ਤੱਥ 'ਤੇ ਲੱਗਾ ਹੈ ਕਿ ਇਨ੍ਹਾਂ ਕਬੀਲਿਆਂ ਦੀ ਜਾਤੀ ਵੰਡ ਕਿਵੇਂ ਹੋਈ ਜਾਂ ਇਨ੍ਹਾਂ ਦੇ ਗੋਤਰ ਤੇ ਉਪਨਾਮ ਕਿਵੇਂ ਬਣੇ। ਕਿਤੇ ਖਿੱਤਿਆਂ ਜਾਂ ਪਿੰਡਾਂ ਤੇ ਨਗਰਾਂ ਤੋਂ ਉਪਨਾਮ ਬਣੇ। ਕਿਤੇ ਸੂਰਬੀਰ ਤੇ ਪ੍ਰਾਕਰਮੀ ਲੋਕਾਂ ਦੇ ਨਾਵਾਂ ਤੋਂ ਕਬੀਲੇ ਮਸ਼ਹੂਰ ਹੋਏ। ਅਗਲਾ ਸੁਆਲ ਹੈ ਇਨ੍ਹਾਂ ਦੀ ਜਾਤੀ ਵੰਡ ਕਿਵੇਂ ਹੋਈ; ਕੀ ਇਹ ਕਿੱਤੇ ਜਾਂ ਪੇਸ਼ੇ 'ਤੇ ਅਧਾਰਿਤ ਸੀ ਜਾਂ ਫਿਰ ਇੱਕ ਦੂਜੇ ਨਾਲੋਂ ਆਪਣੇ ਆਪ ਨੂੰ ਵਧੀਆ ਤੇ ਉਚਾ ਕਹਾਉਣ ਦੀ ਲਾਲਸਾ ਇਸ ਦਾ ਕਾਰਣ ਬਣੀ। ਖ਼ੈਰ! ਵਿਦਵਾਨ ਤੇ ਸਮਾਜ ਸ਼ਾਸਤਰੀ ਇਨ੍ਹਾਂ ਖੋਜਾਂ 'ਤੇ ਦਿਲੋ-ਜਾਨ ਨਾਲ ਲੱਗੇ ਹੋਏ ਹਨ। ਪਰ ਇੱਕ ਗੱਲ ਸਪਸ਼ਟ ਹੈ ਕਿ ਮਨੁੱਖ ਦੀ ਕੌਮ, ਉਸ ਦੀ ਦੂਜੀ ਕੌਮ ਨਾਲੋਂ ਆਪਣੇ ਆਪ ਨੂੰ ਵਧੀਆ ਕਹਾਉਣ ਦੀ ਸਦਾ ਹੀ ਚਾਹਵਾਨ ਰਹੀ ਹੈ। ਇਸ ਤਰ੍ਹਾਂ ਹੀ ਮਨੁੱਖ ਨੂੰ ਆਪਣਾ ਨਾਮ ਤਾਂ ਹਮੇਸ਼ਾਂ ਹੀ ਚੰਗਾ ਲਗਦਾ ਹੈ। ਪਰ ਉਸ ਤੋਂ ਵੱਧ ਉਸ ਨੂੰ ਖ਼ੁਸ਼ੀ ਆਪਣੇ ਨਾਮ ਨਾਲ ਗੋਤਰ ਜਾਂ ਉਪਨਾਮ ਲਾ ਕੇ ਹੁੰਦੀ ਹੈ। ਖਾਸ ਤੌਰ 'ਤੇ ਜੇ ਉਸ ਦਾ ਗੋਤ ਮਕਬੂਲ ਜਾਂ ਪ੍ਰਸਿੱਧ ਹੋਵੇ।

ਭੱਟੀ ਰਾਜਪੂਤਾਂ ਵਿਚੋਂ ਨਿਕਲੇ ਸਿੱਧੂ-ਬਰਾੜਾਂ ਅਤੇ ਹੋਰ ਗੋਤਰਾਂ ਦਾ ਸਫਰਨਾਮਾ ਚੰਦਰਵੰਸ਼ੀ ਖਾਨਦਾਨ ਦੇ ਸ਼੍ਰੀ ਕ੍ਰਿਸ਼ਨ ਜੀ ਤੋਂ ਇਸ ਤਰ੍ਹਾਂ ਸ਼ੁਰੂ ਹੁੰਦਾ ਹੈ। ਕ੍ਰਿਸ਼ਨ ਜੀ ਦੇ ਵੰਸ਼ਜ ਆਪਸੀ ਲੜਾਈਆਂ ਕਰਕੇ ਦੁਆਰਕਾ ਪੁਰੀ ਤੋਂ ਮਥੁਰਾ ਤੇ ਅੱਗੇ ਕੰਧਾਰ-ਗਜ਼ਨੀ ਤੇ ਮੱਧ ਏਸ਼ੀਆ ਤੱਕ ਫੈਲੇ। ਪਰ ਮੁਸਲਮਾਨੀ ਪ੍ਰਭਾਵ ਤਹਿਤ ਫੇਰ 570 ਈਸਵੀ ਤੋਂ 600 ਈਸਵੀ ਤੱਕ ਵਾਪਸ ਵਤਨਾਂ ਵੱਲ ਰਾਜਸਥਾਨ ਦੇ ਰਸਤੇ ਰਾਜਾ ਸਲਵਾਨ ਦੇ ਸਮੇਂ ਜੈਸਲਮੇਰ ਤੇ ਹਿਸਾਰ ਹਾਂਸੀ-ਭਟਨੇਰ ਮੌਜੂਦਾ ਹਨੂੰਮਾਨਗੜ੍ਹ ਤੇ ਭੱਟੀਆਣਾ ਮੌਜੂਦਾ ਬਠਿੰਡੇ ਤੱਕ ਆ ਵਸੇ। ਇਸ ਤਰ੍ਹਾਂ ਕਦੇ ਮੋਤੀਆਂ ਵਾਲੇ ਰਾਜੇ, ਕਦੇ ਊਠ-ਊਠਣੀਆਂ ਦੇ ਸੁਆਰਾਂ ਕਾਫਲਿਆਂ ਦੇ ਰੂਪ ਵਿਚ ਸਰਸਵਤੀ ਤੋਂ ਸਤਲੁਜ ਤੱਕ ਪਹੁੰਚੇ। ਊਠ ਤੇ ਊਠਣੀ ਦੇ ਮਲਵਈ ਬੋਲੀ ਵਿਚ ਸਮਾਨਾਰਥਕ ਸ਼ਬਦ ਬੋਤਾ ਤੇ ਬੋਤੀ ਹਨ। ਸੋ 11ਵੀਂ ਸਦੀ ਵਿਚ ਮਹਿਮੂਦ ਗਜ਼ਨਵੀ ਤੇ 12ਵੀਂ ਸਦੀ ਵਿਚ ਮੁਹੰਮਦ ਗੌਰੀ ਦੇ ਹਮਲਿਆਂ ਕਰਕੇ, ਦੂਜਾ ਆਪਸੀ ਫੁੱਟ ਕਰਕੇ ਅਤੇ ਸਭ ਤੋਂ ਵੱਧ ਦਰਿਆ ਸਰਸਵਤੀ ਦੇ ਸੰਨ 1042 ਦੇ ਕਰੀਬ ਜੈਸਲਮੇਰ ਦੇ ਨੇੜੇ ਅਲੋਪ ਹੋ ਜਾਣ ਕਰਕੇ, ਇਹ ਬੋਤੀਆਂ ਕਾਫਲਿਆਂ ਦੇ ਰੂਪ ਵਿਚ ਸਤਲੁਜ ਵੱਲ ਸਿਰਸੇ ਤੋਂ ਵਾਇਆ



Original with:
Kulbir Singh Sidhu IAS Mohali
Digitized by:
Panjab Digital Library

ਬਠਿੰਡਾ ਫਿਰੋਜ਼ਪੁਰ ਤੱਕ ਵਧੇ। ਤਲਵੰਡੀ ਸਾਬੋ ਤੋਂ ਜੈਤੋਂ ਤੱਕ ਦਾ ਇਲਾਕਾ ਸਰਸਬਜ਼ ਹੋਣ ਕਰਕੇ ਲੱਖੀ ਜੰਗਲ ਦੇ ਨਾਮ ਨਾਲ ਪ੍ਰਸਿੱਧ ਸੀ। ਇਥੇ ਆ ਕੇ ਭੱਟੀ ਰਾਜਪੂਤਾਂ ਵਿਚੋਂ ਨਿਕਲੇ। ਸਿੱਧੂ-ਬਰਾੜਾਂ ਦੀਆਂ ਛੇਵੇਂ ਪਾਤਿਸ਼ਾਹ ਵੇਲੇ ਫੈਸਲਾਕੁੰਨ ਲੜਾਈਆਂ ਇਥੋਂ ਦੇ ਪਹਿਲੇ ਵਸਨੀਕਾਂ ਮਾਨ-ਭੁੱਲਰਾਂ ਤੇ ਗਿੱਲਾਂ ਨਾਲ ਹੋਈਆਂ। ਮਾਨ-ਭੁੱਲਰਾਂ 'ਤੇ ਜਿੱਤਾਂ ਪ੍ਰਾਪਤ ਕਰਕੇ ਸੱਤਵੇਂ, ਨੌਵੇਂ ਤੇ ਦਸਵੇਂ ਗੁਰੂ ਸਾਹਿਬਾਨ ਦੇ ਵਰਦਾਨ ਨਾਲ ਇਹ ਬੋਤੀਆਂ ਵਾਲੇ, ਫੇਰ ਮੋਤੀਆਂ ਵਾਲੇ ਰਾਜੇ ਤੇ ਸਰਦਾਰ ਮਸ਼ਹੂਰ ਹੋਏ ਤੇ ਆਪਣੀਆਂ ਰਿਆਸਤਾਂ ਤੇ ਰਾਜ ਕਾਇਮ ਕੀਤੇ। ਇਹ ਨਹੀਂ ਕਿ ਸਿੱਧੂ-ਬਰਾੜ ਜਾਂ ਹੋਰ ਕਬੀਲੇ, ਸਤਲੁਜ ਤੋਂ ਅੱਗੇ ਦੁਆਬੇ ਜਾਂ ਮਾਝੇ ਵਿੱਚ ਨਹੀਂ ਗਏ। ਪਰ ਬਹੁਤ ਥੋੜ੍ਹੇ ਗਏ। ਇਸ ਲਈ ਮਾਝੇ-ਦੁਆਬੇ ਤੇ ਮਾਲਵੇ ਦੀ ਪੱਕੀ ਤੇ ਨਿਸ਼ਚਤ ਹੱਦ ਦਰਿਆ ਸਤਲੁਜ 'ਤੇ ਬਣੀ। ਇਹ ਹੀ ਕਾਰਣ ਹੈ ਕਿ ਮੇਰੀ ਛਪ ਰਹੀ ਕਿਤਾਬ ਦਾ ਟਾਈਟਲ "ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ" ਦੂਜੇ ਸ਼ਬਦਾਂ ਵਿੱਚ ਸਿੱਧੂ-ਬਰਾੜਾਂ ਦਾ ਬੋਤੀਆਂ ਵਾਲਿਆਂ ਤੋਂ ਮੋਤੀਆਂ ਵਾਲਿਆਂ ਤੱਕ ਦਾ ਸਫਰਨਾਮਾ ਕਿਹਾ ਜਾ ਸਕਦਾ ਹੈ।

ਮਨੁੱਖਤਾ ਦੀ ਉਤਪਤੀ ਤੋਂ ਵਿਕਾਸ ਤਕ ਜੋ ਪੜ੍ਹਿਆ-ਸੁਣਿਆ ਉਸ ਅਨੁਸਾਰ ਪੰਜਾਬੀ ਦੇ ਅਖਾਣ ਮੁਤਾਬਕ ਇਹ ਮਨੁੱਖਤਾ ਦਿੱਲੀ-ਦੱਖਣ ਘੁੰਮਦੀ ਰਹੀ ਹੈ। ਕਹਿੰਦੇ ਨੇ ਮਨੁੱਖਤਾ ਕਦੇ ਸਾਇਬੇਰੀਆ, ਕੈਸਪੀਅਨ ਸਾਗਰ ਤੇ ਮੱਧ ਏਸ਼ੀਆ ਤੋਂ ਮਿਸਰ, ਹਿੰਦ, ਸਿੰਧ ਤੇ ਚੀਨ ਤੱਕ ਗੁਜਰ ਬਸੇਰੇ ਤੇ ਰੋਟੀ ਰੋਜ਼ੀ ਦੀ ਤਲਾਸ਼ ਵਿਚ ਜਲਾਵਤਨ ਹੁੰਦੀ ਰਹੀ ਹੈ। ਜਲਾਵਤਨੀ ਦੇ ਮੁੱਢ ਕਦੀਮ ਤੋਂ ਹੁਣ ਤੱਕ ਪਤਾ ਨਹੀਂ ਕਿੰਨੇ ਕੁ ਕਾਰਣ ਹਨ। ਪਰ ਮੁੱਖ ਤੌਰ 'ਤੇ ਮਨੁੱਖਤਾ ਦੇ ਗਰਦਿਸ਼ੇ-ਦੌਰਾਂ ਦਾ ਤੁਅਲੱਕ ਨਵੀਆਂ ਧਰਤੀਆਂ ਦੀ ਭਾਲ ਦਾ ਜਮਾਂਦਰੂ ਜਜ਼ਬਾ ਇਸ ਨੂੰ ਭਜਾਈ ਫਿਰਦਾ ਰਿਹਾ ਹੈ। ਨਵੀਂ ਜ਼ਮੀਨ ਦੀ ਭਾਲ ਦਾ ਮੁੱਖ ਨਿਸ਼ਾਨਾ ਗੁਜ਼ਰ ਬਸਰ ਲਈ ਜ਼ਰਖੇਜ਼ ਜ਼ਮੀਨ ਦੀ ਭਾਲ ਸੀ। ਉਹ ਜ਼ਰਖੇਜ਼ੀ ਤੇ ਖੁਸ਼ਹਾਲੀ ਮਾਨਵਤਾ ਨੂੰ ਸਮੁੰਦਰਾਂ ਤੇ ਖਾਸ ਤੌਰ 'ਤੇ ਦਰਿਆਵਾਂ ਦੇ ਕੰਢਿਆਂ 'ਤੇ ਮਿਲੀ। ਇਹ ਹੀ ਕਾਰਣ ਹੈ ਕਿ ਮੁਢਲੀਆਂ ਵੱਡੀਆਂ ਸਭਿਆਤਾਵਾਂ ਦਰਿਆਵਾਂ ਦੇ ਕੰਢਿਆਂ 'ਤੇ ਆਬਾਦ ਤੇ ਵਿਕਸਤ ਹੋਈਆਂ। ਬੇਸ਼ੱਕ ਹੈਰਾਨੀ ਲੱਗੇ; ਪਰ ਇਹ ਗੱਲ ਸੱਚੀ ਲਗਦੀ ਹੈ ਕਿ ਨਵੀਂ ਜ਼ਮੀਨ ਦੀ ਤਲਾਸ਼ ਦੀ ਉਪਜ ਵੀ ਮਨੁੱਖ ਵਿਚ ਜਨਮਜਾਤ ਹੈ ਤੇ ਇਸ ਤੋਂ ਵੀ ਵੱਧ ਮਨੁੱਖ ਦੇ ਖ਼ੂਨ ਵਿਚ ਜਨਮਜਾਤ ਤੋਂ ਹੀ ਲੋਭ-ਲਾਲਚ ਦੀ ਲਾਲਸਾ, ਮਨੁੱਖਤਾ ਲਈ ਮਾਨਵਤਾ ਤੋਂ ਥਿੜਕਣ-ਭਟਕਣ ਦਾ ਸਭ ਤੋਂ ਵੱਡਾ ਕਾਰਣ ਬਣਦੀ ਰਹੀ ਹੈ। ਮਨੁੱਖਤਾ ਦੀ ਇਕਾਈ ਤੋਂ ਸ਼ੁਰੂ ਹੋ ਕੇ ਹੁਣ ਤੱਕ ਕਰੋੜਾਂ ਤੇ ਅਰਬਾਂ ਤੱਕ ਦੀ ਆਬਾਦੀ; ਖੋਹ-ਖਿੰਝ 'ਤੇ ਦੂਜੇ 'ਤੇ ਆਪਣਾ ਦਬ-ਦਬਾ ਤੇ ਪ੍ਰਭਾਵ ਕਾਇਮ ਕਰਨ ਹਿੱਤ ਜਿੰਨਾ ਕੁ ਵਿਕਸਤ ਹੋਈ ਹੈ ਜਾਂ ਗਿਣਤੀ ਵਿਚ ਜਿੰਨੀ ਕੁ ਵਧੀ ਹੈ, ਉਨੀ ਕੁ ਹੀ ਜਾਂ ਉਸ ਤੋਂ ਸ਼ਾਇਦ



*Original with:*
Kulbir Singh Sidhu IAS Mohali
*Digitized by:*
Panjab Digital Library

ਥੋੜ੍ਹੇ ਜਿਹੇ ਘੱਟ ਅਨੁਪਾਤ ਵਿਚ, ਇਹ ਮਨੁੱਖਤਾ ਖੋਹ-ਖਿੰਝ ਦੀਆਂ ਲੜਾਈਆਂ ਵਿਚ ਖਤਮ ਹੋਈ ਹੈ ਤੇ ਆਤਮਿਕ ਤੌਰ 'ਤੇ ਅਵਿਕਸਤ ਹੋਈ ਹੈ। ਇਨ੍ਹਾਂ ਲੜਾਈਆਂ ਵਿਚ ਜਿੱਤਣ ਤੇ ਹਾਰਨ ਪਿੱਛੋਂ ਕੌਮਾਂ ਦੇ ਖ਼ੂਨ ਖਰਾਬੇ ਤੇ ਕਤਲੋ-ਗਾਰਤ ਦੇ ਨਾਲ ਨਾਲ; ਜਿੱਥੇ ਨਸਲਕੁਸ਼ੀ ਹੋਈ। ਉਥੇ ਦੋ ਜਾਂ ਉਸ ਤੋਂ ਵੱਧ ਨਸਲਾਂ ਦੇ ਜਿਨਸੀ ਮੇਲ ਨੇ ਨਵੀਆਂ ਨਸਲਾਂ ਨੂੰ ਵੀ ਜਨਮ ਦਿੱਤਾ ਤੇ ਨਵੇਂ ਸ਼ਬਦਾਂ ਤੇ ਭਾਸ਼ਾਵਾਂ ਦਾ ਉਚਾਰਣ ਹੋਇਆ। ਇਸ ਤਰ੍ਹਾਂ ਕੁਦਰਤ ਦੇ ਤਕੜੇ ਦਾ ਸੱਤੀਂ ਵੀਹੀਂ ਸੌ (Survival of fittest) ਦਾ ਨੇਮ, ਆਪਣਾ ਜਲਵਾ ਨਿਰੰਤਰ ਦਿਖਾਉਂਦਾ ਚਲਿਆ ਆ ਰਿਹਾ ਹੈ।

ਬਾਬਾ ਆਦਮ ਦੀ ਔਲਾਦ ਜੁੱਗਾਂ-ਜੁੱਗਾਂ ਤੋਂ ਹੀ ਧੁਰ ਅੰਦਰ ਤੋਂ ਸ਼ਰੀਕਾਬਾਜ਼ੀ ਕਰਕੇ ਜੰਗਾਂ-ਯੁੱਧਾਂ ਦੀ ਸ਼ਿਕਾਰ ਹੁੰਦੀ ਰਹੀ ਹੈ। ਭਰਾਵਾਂ-ਭਰਾਵਾਂ ਦੇ ਦਰਮਿਆਨ ਇਸ ਖੋਹ-ਖਿੰਝ ਦੀ ਲੜਾਈ ਵਿਚ ਇੱਕ ਭਰਾ ਜੇਤੂ ਬਣਿਆ ਤੇ ਦੂਜਾ ਸ਼ਹੀਦੀ ਇਸ਼ਨਾਨ ਕਰ ਗਿਆ। ਇਸ ਪ੍ਰਸੰਗ ਵਿਚ ਕਿਸੇ ਵੀ ਕੌਮ ਦੇ ਇਤਿਹਾਸ ਦਾ ਕੁਰਸੀਨਾਮਾ, ਸਿਰਫ ਕੁਰਸੀ ਲਈ ਜੰਗ ਜਾਂ ਕਿੱਸਾ ਕੁਰਸੀ ਦਾ ਹੀ ਜਾਪਦਾ ਹੈ। ਇਨਸਾਨੀ ਜ਼ਿੰਦਗੀ ਹਮੇਸ਼ਾ ਜਾਹਰਾ ਤੇ ਬਾਤਨ ਪੱਧਰਾ 'ਤੇ ਰਵਾਂ-ਦਵਾਂ ਰਹੀ ਹੈ। ਜ਼ਾਹਰ ਤੌਰ ਤੇ ਰੋਟੀ-ਰੋਜ਼ੀ ਅਤੇ ਗੁਜ਼ਰ ਬਸਰ ਲਈ ਅਜਰ-ਅਮਰ ਹੋਣ ਦੀ ਤਾਂਘ ਨਾਲ ਆਪਸ ਵਿਚ ਲੜਦਾ ਮਰਦਾ ਰਿਹਾ ਹੈ। ਇਸ ਤਰ੍ਹਾਂ ਮਾਲਾ ਦੇ ਮਣਕਿਆਂ ਵਾਂਗ ਮਨੁੱਖਤਾ ਦਾ ਪੀੜ੍ਹੀ-ਦਰ-ਪੀੜ੍ਹੀ, ਇੱਕ ਮਣਕਾ ਦੂਜੇ ਮਣਕੇ ਨਾਲ ਠਹਿਕਦਾ ਰਿਹਾ ਹੈ।

ਸੰਸਾਰ ਦੇ ਵਿਕਾਸ ਦੀ ਕਹਾਣੀ ਸਭ ਤੋਂ ਵੱਧ ਰੋਮਾਂਚਿਕ ਹੈ। ਇੱਥੇ ਸੂਈ ਦੀ ਬਣਤਰ ਤੋਂ ਲੈ ਕੇ ਹਵਾਈ ਜਹਾਜ਼ ਦੀ ਬਣਤਰ ਤੱਕ ਅਤੇ ਫੁੱਲ ਤੋਂ ਲੈ ਕੇ ਤਾਰਿਆਂ ਤੱਕ ਦਾ ਸਾਰਾ ਬ੍ਰਹਿਮੰਡ ਹੀ ਹੈਰਾਨੀ ਦਾ ਮੁਜੱਸਮਾ ਹੈ। ਇਸ ਸਬੰਧੀ ਇੱਕ ਆਦਮੀ ਹੀ ਨਹੀਂ, ਸਗੋਂ ਸਾਰਾ ਸੰਸਾਰ ਵੀ ਹੈਰਾਨ ਹੈ ਕਿ ਦੁਨੀਆਂ ਦੇ ਪਸਾਰ ਦਾ ਕੌਤਕ ਕਿਵੇਂ ਰਚਿਆ ਗਿਆ? ਇਸ ਸਬੰਧੀ ਇਕਬਾਲ ਦਾ ਸ਼ੇਅਰ ਹੈ ਕਿ "ਹਰ ਚੀਜ਼ ਕੋ ਜਹਾਂ ਮੇਂ ਕੁਦਰਤ ਨੇ ਦਿਲਬਰੀ ਦੀ/ਪ੍ਰਵਾਨੇ ਕੋ ਤਪਸ਼ ਦੀ, ਜੁਗਨੂੰ ਕੋ ਰੋਸ਼ਨੀ ਦੀ"

ਖੈਰ ! ਜਿਉਂ ਜਿਉਂ ਬੰਦਾ ਵੱਡਾ ਹੁੰਦਾ ਜਾਂਦਾ ਹੈ ਅਤੇ ਜਿਸ ਨਿਸਬਤ-ਅਨੁਪਾਤ ਵਿੱਚ ਉਹ ਸਿਆਣਾ ਹੁੰਦਾ ਹੈ। ਉਸ ਤੋਂ ਕਈ ਗੁਣਾਂ ਜ਼ਿਆਦਾ ਉਸਦੀ ਕੁਦਰਤ ਦੇ ਕਰਿਸ਼ਮਿਆਂ ਬਾਰੇ ਹੈਰਾਨੀ ਵੱਧਦੀ ਜਾਂਦੀ ਹੈ-ਉਸ ਨੂੰ ਕੁਦਰਤ ਦੇ ਭੇਤਾਂ ਦਾ ਬਾਹਰੀ ਗਿਆਨ ਤਾਂ ਪ੍ਰਾਪਤ ਹੁੰਦਾ ਹੀ ਹੈ। ਪਰ ਅੰਦਰ ਦੇ ਭੇਤਾਂ ਦੀ ਸੋਝੀ ਜਾਂ ਰਮਜ਼ ਨਹੀਂ ਪੈਂਦੀ। ਬੰਦਾ ਬਾਬੇ ਰੱਬ ਦੀਆਂ ਜੁਗਤਾਂ-ਜੁਗਾੜਾਂ ਬਾਰੇ ਸੋਚਦਾ ਹੀ ਰਹਿੰਦਾ ਹੈ ਅਤੇ ਅੰਤ ਵਿੱਚ ਇਹ ਹੀ ਕਹਿਣ ਜੋਗਾ ਹੁੰਦਾ ਹੈ, ਬਈ, ਰੱਬ ਦੀਆਂ ਰੱਬ ਹੀ ਜਾਣੇ।



Original with:
Kulbir Singh Sidhu IAS Mohali
Digitized by:
Panjab Digital Library

ਹਾਂ! ਅਲੋਕਾਰੀ ਦੀ ਗੱਲ ਇਹ ਹੈ ਕਿ ਸਦੀਆਂ-ਸਦੀਆਂ ਦੇ ਵਿਕਾਸ ਵਿੱਚ ਜੀਵਾਂ ਨੇ ਕਿਵੇਂ ਜਨਮ ਜਾਤ ਗੁਣ ਗ੍ਰਹਿਣ ਕੀਤੇ। ਇਨ੍ਹਾਂ ਪਿੱਛੇ ਜਿਊਣ ਦੀ ਤਾਂਘ ਅਤੇ ਜੀਣ ਅਤੇ ਤਕੜੇ ਹੋਣ ਦਾ ਸਿਧਾਂਤ ਅਤੇ ਪਤਾ ਨਹੀਂ ਕੁਦਰਤ ਦਾ ਹੋਰ ਕਿੰਨਾ ਫ਼ਲਸਫਾ, ਇਸ ਬ੍ਰਹਿਮੰਡੀ ਸਿਰਜਣਾ ਦੇ ਪਿੱਛੇ ਹੈ ਜਿਸਦੇ ਸਹਾਰੇ, ਇਹ ਕਾਇਨਾਤ ਖੜ੍ਹੀ ਹੈ। ਸ਼ਾਇਦ ਇਸ ਫ਼ਲਸਫੇ ਅਨੁਸਾਰ ਹੀ ਵਿਦਵਾਨਾਂ ਤੇ ਵਿਚਾਰਵਾਨਾਂ ਨੇ ਧੌਲਾ ਬਲਦ ਕਿਹਾ ਹੈ ਕਿ ਧਰਤੀ ਦਾ ਭਾਰ ਧੌਲੇ ਨੇ ਚੁੱਕਿਆ ਹੋਇਆ ਹੈ। ਪਰ ਮਨੁੱਖ ਦੀ ਹੈਰਾਨੀ ਬਣੀ ਹੋਈ ਹੈ। ਸਗੋਂ ਉਮਰ ਨਾਲ ਵੱਧਦੀ ਜਾਂਦੀ ਹੈ ਕਿ ਗੰਢਾ ਗੋਲ ਕਿਉਂ ਹੁੰਦਾ ਹੈ ਤੇ ਗਾਜਰ ਲੰਮੀ ਕਿਉਂ ਹੁੰਦੀ ਹੈ। ਮੱਝ ਦਾ ਕੱਟਰੂ ਤੇ ਘੋੜੀ ਦਾ ਵਛੇਰਾ ਜਨਮ ਜਾਤ ਤੋਂ ਤਾਰੂ ਕਿਵੇਂ ਹੁੰਦੇ ਹਨ ਅਤੇ ਕੁਦਰਤ ਦੀਆਂ ਚੌਰਾਸੀ ਲੱਖ ਜੂਨਾਂ ਦਾ ਸਿਰਤਾਜ ਬੰਦਾ, ਜਨਮਜਾਤ ਤੋਂ ਝਗੜਾਲੂ ਕਿਉਂ ਹੁੰਦਾ ਹੈ? ਪੰਛੀ ਉੱਡਦੇ ਕਿਵੇਂ ਹਨ ਤੇ ਮੱਛੀਆਂ ਤਰਦੀਆਂ ਕਿਵੇਂ ਹਨ। ਫੁੱਲਾਂ ਵਿੱਚ ਰੰਗ ਤੇ ਸੁਗੰਧ ਕਿਵੇਂ ਭਰਦੀ ਹੈ। ਸਭ ਤੋਂ ਵੱਧ ਹੈਰਾਨੀ ਦੀ ਗੱਲ ਇਹ ਹੈ ਕਿ ਬ੍ਰਹਿਮੰਡ ਦੀ ਚੌਰਾਸੀ ਦੀਆਂ ਜੂਨਾਂ ਨੂੰ ਕੋਈ ਹੋਰ ਗਿਆਨ ਹੋਵੇ ਜਾਂ ਨਾ ਹੋਵੇ, ਪਰ ਉਤਪਤੀ ਦੇ ਪਿੱਛੇ ਕਾਮਵਾਸ਼ਨਾ ਬਾਰੇ ਗੂੜ੍ਹ ਗਿਆਨ ਕਿਵੇਂ ਹੁੰਦਾ ਹੈ? ਬਾਕੀ ਦੀਆਂ ਗੱਲਾਂ ਛੱਡੋ- ਕੱਟਰੂ ਤੇ ਵਛੇਰਾ ਇਸ ਲਈ ਤਰਦੇ ਹਨ ਕਿ ਉਨ੍ਹਾਂ ਨੂੰ ਡਰ ਹੁੰਦਾ ਹੈ ਕਿ ਡੁੱਬ ਨਾ ਜਾਣ। ਬੰਦੇ ਇਸ ਲਈ ਝਗੜਾਲੂ ਤੇ ਲੜਾਕੇ ਹੁੰਦੇ ਹਨ ਕਿ ਕੁਝ ਖੁੱਸ ਨਾ ਜਾਵੇ ਦਾ ਅਹਿਸਾਸ; ਉਨ੍ਹਾਂ ਵਿਚ ਛਿਪੇ ਪਿਆਰ ਦੇ ਜਜ਼ਬੇ ਨੂੰ ਕਬਜ਼ੇ ਦੀ ਖਾਹਿਸ਼ ਵਿਚ ਬਦਲ ਦਿੰਦਾ ਹੈ। ਫਿਰ ਬੰਦਾ ਆਪਣੀ ਇਸ ਕਬਜ਼ੇ ਦੀ ਪੋਟਲੀ ਨੂੰ ਹੋਰ ਸਾਰੀਆਂ ਪ੍ਰੇਸ਼ਾਨੀਆਂ ਸਮੇਤ, ਆਪਣੇ ਵਿਤੋਂ ਵੱਧ ਭਾਰੀ ਕਰ ਲੈਂਦਾ ਹੈ ਤੇ ਫਿਰ ਉਸ ਪੋਟਲੀ ਨੂੰ ਸੰਭਾਲ ਕੇ ਰੱਖਣ ਦੀ ਜ਼ਿੰਮੇਵਾਰੀ ਦੇ ਭਾਰ ਹੇਠ ਹੀ ਜਿਊਂਦਾ-ਮਰਦਾ ਰਹਿੰਦਾ ਹੈ। ਜਿਵੇਂ ਕਹਿੰਦੇ ਹਨ ਕਿ ਕੁੱਤੇ ਨੂੰ ਜੋ ਹੱਡੀ ਚੱਬਣ ਦਾ ਸੁਆਦ ਆਉਂਦਾ ਹੈ, ਅਸਲ ਵਿੱਚ ਸੁੱਕੇ ਹੱਡ ਨੂੰ ਚਬਾਉਣ ਵੇਲੇ, ਦੰਦਾਂ ਦੇ ਵਿਚੋਂ ਨਿਕਲੇ ਆਪਣੇ ਖ਼ੂਨ ਦਾ ਹੀ ਹੁੰਦਾ ਹੈ। ਸੋ ਬੰਦੇ ਨੂੰ ਵੀ ਇਨ੍ਹਾਂ ਪ੍ਰੇਸ਼ਾਨੀਆਂ ਦੀ ਪੋਟਲੀ ਚੁੱਕਣ ਦਾ ਚਸਕਾ ਅੱਲ੍ਹਾ-ਮੀਆਂ ਨੇ ਲਾ ਦਿੱਤਾ ਹੈ। ਬੰਦੇ ਨੂੰ ਆਪਣੇ ਕਬਜ਼ੇ ਦੇ ਜਜ਼ਬੇ ਨੂੰ ਵਧਾ ਕੇ ਹੀ ਸਕੂਨ ਮਿਲਦਾ ਹੈ। ਫਿਰ ਉਸ ਕਬਜ਼ੇ ਨੂੰ ਪੱਕਾ ਕਰਨ ਦੀ ਖਾਹਿਸ਼ ਅਤੇ ਫਿਰ ਉਸ ਤੋਂ ਵੀ ਬਾਅਦ ਅਮਰ ਹੋਣ ਅਤੇ ਨਾਮ ਛੱਡ ਜਾਣ ਦੀ ਖਾਹਿਸ਼ ਕੁਰਸੀਨਾਮੇ ਨੂੰ ਅੱਗੇ ਤੋਰਦੀ ਹੀ ਹੈ ਸਗੋਂ ਇਹ ਖਾਹਿਸ਼ ਆਦਮੀ ਨੂੰ ਅੱਗੇ ਅਮਰ ਹੋਣ ਲਈ ਪ੍ਰੇਰਦੀ ਹੈ। ਇਸ ਤਰ੍ਹਾਂ ਫਿਰ ਕੁਰਸੀਨਾਮਾ ਅੱਗੇ ਜਾ ਕੇ ਅਮਰਨਾਮਾ ਬਣਦਾ ਹੈ।

ਮਨੁੱਖਤਾ ਦੇ ਵਿਕਾਸ ਦੀ ਕਹਾਣੀ ਵੀ ਅਜੀਬੋ-ਗਰੀਬ ਹੈ। ਜਦੋਂ-ਜਦੋਂ ਮਨੁੱਖਤਾ ਦਾ ਕਥਿਤ ਵਿਕਾਸ ਹੋਇਆ ਹੈ; ਉਦੋਂ-ਉਦੋਂ ਹੀ ਮਾਨਵਤਾ ਦਾ ਪੱਧਰ ਬਨਿਸਬਤਨ ਥੱਲੇ ਨੂੰ ਗਿਆ ਹੈ। ਇਸ ਦੇ ਉਲਟ ਜਦੋਂ ਕਦੇ ਮਨੁੱਖਤਾ ਕਿਸੇ ਬਿਪਤਾ



Original with:
Kulbir Singh Sidhu IAS Mohali
Digitized by:
Panjab Digital Library

ਨੂੰ ਫੜੀ ਗਈ ਤਾਂ ਉਦੋਂ ਮਾਨਵਤਾ ਦੀਆਂ ਕਦਰਾਂ-ਕੀਮਤਾਂ ਦਾ ਵਿਕਾਸ ਹੋਇਆ ਹੈ। ਮੁੱਕਦੀ ਗੱਲ; ਬੇਸ਼ੱਕ ਅੱਜ ਦੀ ਮਨੁੱਖਤਾ ਵਿਕਾਸ ਦੀਆਂ ਸਿਖਰਾਂ 'ਤੇ ਹੈ, ਪਰ ਮਾਨਵਤਾ ਦੇ ਪਹਿਲੂ ਤੋਂ ਅੱਲ੍ਹਾ-ਅੱਲ੍ਹਾ; ਖੈਰ ਸੱਲਾ ਵਾਲੀ ਗੱਲ ਬਣੀ ਹੋਈ ਹੈ। ਇਸ ਤਰ੍ਹਾਂ ਇਹ ਕਹਾਣੀ ਹਮੇਸ਼ਾਂ ਚਲਦੀ ਤੇ ਅੱਗੇ ਵਧਦੀ ਰਹੀ ਹੈ। ਮਨੁੱਖ ਦੀ ਇੱਜ਼ਤ-ਓ-ਇਕਬਾਲ ਦੀ ਸਦੀਵੀ ਤਾਂਘ ਅਤੇ ਇਸ ਤਾਂਘ ਦੀ ਪ੍ਰਾਪਤੀ ਲਈ ਮਨੁੱਖਤਾ ਦੀ ਮੁੱਢ-ਕਦੀਮੀਂ ਉਡੀਕ ਦੀਆਂ ਘੜੀਆਂ ਵਿੱਚ, ਆਸ-ਉਮੀਦ ਦੀ ਕਿਰਨ ਹੀ ਉਸਦੀ ਮੱਦਦਗਾਰ ਹੁੰਦੀ ਰਹੀ ਹੈ। ਇਸ ਆਸ-ਉਮੀਦ ਮਨੁੱਖਤਾ ਨੂੰ ਅੱਗੇ ਤੋਰੀ ਰੱਖਣ ਲਈ ਅਤੇ ਜ਼ਰੂਰੀ ਨੁੱਮਣਾ ਬਣਦੀ ਰਹੀ ਹੈ। ਮਨੁੱਖਤਾ ਨਿਰਾਸ਼ਾ ਦੇ ਬਾਵਜੂਦ ਵੀ ਬਾ-ਉਮੀਦ ਰਹੀ ਹੈ ਤੇ ਇਹ ਕਦੇ ਨਾ-ਉਮੀਦ ਨਹੀਂ ਹੋਈ। ਮਾਨਵਤਾ ਦੀਆਂ ਕਦਰਾਂ ਕੀਮਤਾਂ ਇਸ ਨੂੰ ਹਮੇਸ਼ਾਂ ਹੀ ਅੱਗੇ ਵੱਧਣ, ਹੋਰ ਉੱਚਾ ਜਾਣ ਦੇ ਨਾਲ ਨਾਲ ਹੋਰ ਅੱਗੇ ਤੇ ਹੋਰ ਪਰ੍ਹੇ ਤੱਕ ਦੇ ਦਿਸਹੱਦਿਆਂ ਤੱਕ ਪਹੁੰਚਣ ਲਈ ਵੰਗਾਰਦੀਆਂ ਰਹੀਆਂ ਹਨ।

ਮੁੱਢ ਕਦੀਮ ਤੋਂ ਇੱਜ਼ਤ-ਓ-ਇਕਬਾਲ ਦੀਆਂ ਹਾਣੀ ਸਿੰਧ ਘਾਟੀ, ਯੂਨਾਨ ਅਤੇ ਰੋਮ ਗੱਲ ਕੀ ਦੁਨੀਆਂ ਦੀਆਂ ਸਾਰੀਆਂ ਸੱਭਿਆਤਾਵਾਂ ਭਾਵੇਂ ਇਹ ਚੀਨੀ ਸੱਭਿਅਤਾ ਹੋਵੇ ਜਾਂ ਮਿਸਰ ਦੀ ਸੱਭਿਅਤਾ ਹੋਵੇ; ਸਭ ਸੱਭਿਆਤਾਵਾਂ ਦੇ ਤਜਰਬੇਕਾਰ ਬਜ਼ੁਰਗਾਂ ਨੇ ਪਦਾਰਥਵਾਦੀ ਵਿਕਾਸ ਦੀ ਬੁਲੰਦਤਰੀਨ ਪੌੜੀ 'ਤੇ ਪੈਰ ਧਰਨ ਦੀਆਂ ਬੇਸ਼ੱਕ ਸਬੀਲਾਂ ਦਸੀਆਂ ਪਰ ਇਸ ਦੇ ਨਾਲ ਨਾਲ ਰੱਬ-ਘਰ ਦੇ ਪੈਗੰਬਰੀ ਬੰਦਿਆਂ ਨੇ ਰੱਬੀ ਸੰਦੇਸ਼ ਅਤੇ ਲੋਕ ਰਸਤਿਆਂ ਦੀ ਸੋਝੀ ਵੀ ਮਾਨਵਤਾ ਨੂੰ ਦਿੱਤੀ ਹੈ। ਇਹ ਵੀ ਕਾਦਰ ਦੀ ਕੁਦਰਤ ਦੀ ਵਿਡੰਬਣਾ ਰਹੀ ਹੈ ਕਿ ਸੋਝੀ ਦੇ ਬਾਵਜੂਦ ਵੀ, ਮਨੁੱਖਤਾ ਸਿਕੰਦਰੀ ਤੌਰ-ਤਰੀਕਿਆਂ ਦੇ ਅਸਰ ਦੇ ਤਹਿਤ ਖੁਦ ਹੀ ਔਹੜ ਰਾਹ ਪੈਂਦੀ ਰਹੀ ਹੈ ਅਤੇ ਝੰਡੇ-ਡੰਡੇ ਦੀ ਸਿਆਸਤ ਵਿੱਚ ਉਲਝਦੀ ਰਹੀ ਹੈ। ਫੌਰੀ ਤੌਰ ਤੇ ਬੱਲੇ-ਬੱਲੇ ਕਰਾਉਣ ਦੀ ਲਾਲਸਾ ਵੱਸ, ਸਿਆਣੇ ਬਜ਼ੁਰਗਾਂ ਦੀ ਨਸੀਅਤ ਨੂੰ ਇੱਕ ਪਾਸੇ ਰੱਖ ਕੇ ਭਰਾ-ਭਰਾ ਆਪਸ ਵਿੱਚ ਦੁਸ਼ਮਣ ਬਣਦੇ ਰਹੇ ਹਨ ਅਤੇ ਚੁੱਲ੍ਹੇ ਨੂੰ ਚੁੱਲ੍ਹਾ ਢਾਹੁੰਦਾ ਰਿਹਾ ਹੈ। ਇਸ ਆਪਸੀ ਕਸ਼ਮਕਸ਼ ਵਿੱਚ ਲੱਗਦਾ ਤਾਂ ਇਹ ਹੀ ਰਿਹਾ ਹੈ ਕਿ ਸ਼ਾਹੀ ਤੇ ਰਾਜਸੀ ਤਾਕਤਾਂ ਦੀ ਜਿੱਤ ਹੁੰਦੀ ਰਹੀ ਹੈ। ਪਰ ਕੁਦਰਤ ਦਾ ਇੱਕ ਵਿਲੱਖਣ ਰੰਗ ਐਸਾ ਵੇਖਣ ਨੂੰ ਮਿਲਿਆ ਹੈ ਕਿ ਮਨੁੱਖਤਾ ਦੀਆਂ ਪੀੜ੍ਹੀਆਂ-ਦਰ-ਪੀੜ੍ਹੀਆਂ ਨੇ ਸਿਕੰਦਰੀ ਤਾਕਤਾਂ ਦੀ ਥਾਂ ਪੈਗੰਬਰੀ ਤਾਕਤਾਂ, ਅਮਨ-ਚੈਨ ਦੇ ਮੁਰੀਦਾਂ ਤੇ ਕੁਰਬਾਨੀ ਦੇ ਪੁੰਜਾਂ ਦੀ ਮੰਨਤਾ ਕੀਤੀ ਹੈ ਅਤੇ ਉਨ੍ਹਾਂ ਦੀ ਪਵਿੱਤਰ ਯਾਦ ਦੇ ਸਤਿਕਾਰ ਵਿੱਚ ਵੀ ਦੀਵਾ ਜਗਾਇਆ ਹੈ। ਮਨੁੱਖਤਾ ਦੇ ਸਿਕੰਦਰਾਂ, ਸ਼ਾਹਜਹਾਨਾਂ ਤੇ ਸ਼ਾਹ-ਆਲਮਾਂ ਦੀ ਪੂਜਾ ਨਹੀਂ ਕੀਤੀ। ਮਨੁੱਖਤਾ ਨੇ ਅਖੀਰ ਵਿੱਚ ਰੱਬੀ ਬੰਦਿਆਂ ਦੇ ਅਟੱਲ ਬਚਨ "ਕੂੜ ਨਿਖੁਟੇ ਨਾਨਕਾ ਓੜਕ ਸਚ



*Original with:*
Kulbir Singh Sidhu IAS Mohali
*Digitized by:*
Panjab Digital Library

ਰਹੀ" ਦੀ ਸਚਾਈ ਨੂੰ ਹਮੇਸ਼ਾ ਕਬੂਲਿਆ ਹੈ ਅਤੇ ਮੰਨਿਆ ਹੈ ਕਿ ਮਹਾਂਪੁਰਖਾਂ ਦੇ ਨੇਕ ਬਚਨ, ਹਮੇਸ਼ਾ ਸੱਚ ਸਨ; ਅੱਜ ਵੀ ਸੱਚ ਹਨ ਅਤੇ ਹਮੇਸ਼ਾ ਹੀ ਸੱਚ ਰਹਿਣਗੇ।

ਖੈਰ ! ਬ੍ਰਹਿਮੰਡ ਦੀ ਮਿੱਥੀ ਗਤਿ-ਮਿੱਤ ਦੇ ਤਹਿਤ ਮਨੁੱਖਤਾ ਹਮੇਸ਼ਾਂ ਗਤੀਸ਼ੀਲ ਰਹੀ ਹੈ ਤੇ ਇਸ ਤਰ੍ਹਾਂ ਹੀ ਜੈਸਲਮੇਰ, ਭਟਨੇਰ ਤੇ ਭਟੀਆਣਾ ਦੇ ਇਸ ਪੁਰਾਤਨ ਖਿਤੇ ਦੇ ਇਤਿਹਾਸ ਦੀ ਸਿਰਜਣਾ ਹੋਈ। ਇਸ ਧਰਤੀ ਦੇ ਖਿਤਿਆਂ ਦੀਆਂ ਕਈ ਕੌਮਾਂ ਤੇ ਗੋਤਰਾਂ ਦਾ ਇਤਿਹਾਸ ਅਤੇ ਉਸ ਇਤਿਹਾਸ ਦਾ ਹਾਸਿਲ 'ਕੌਮਾਂ ਦਾ ਕੁਰਸੀਨਾਮਾ' ਇਉਂ ਹੀ ਬਣਿਆ ਦੱਸਿਆ ਜਾਂਦਾ ਹੈ।

ਇਸ ਤਰ੍ਹਾਂ ਹੀ ਰੋਟੀ ਰੋਜ਼ੀ ਦੀ ਭਾਲ ਨੇ ਲੋਕਾਈ ਨੂੰ ਵਪਾਰਕ ਬਿਰਤੀ ਦਿੱਤੀ ਤੇ ਵਪਾਰੀਆਂ ਦੇ ਕਾਫਲੇ-ਕਾਰਵਾਂ ਧਰਤੀ ਦੇ ਇੱਕ ਪਾਸਿਉਂ ਚਲਕੇ ਦੂਜੇ ਪਾਸੇ ਤੱਕ ਜ਼ਰੋ-ਤਬਾਦਲਾ ਕਰਦੇ ਰਹੇ। ਇਸ ਤਬਾਦਲੇ ਵਿੱਚ ਵਪਾਰਕ ਜਿਨਸਾਂ ਦੇ ਤਬਾਦਲੇ ਦੇ ਨਾਲ ਨਾਲ ਇੱਕ ਸਭਿਅਤਾ ਨੇ ਦੂਜੀ ਸਭਿਅਤਾ ਦੇ ਢੰਗ ਤਰੀਕੇ ਅਤੇ ਸਾਹਿਤ ਤੇ ਸ਼ਬਦਕੋਸ਼ਾਂ ਵਿੱਚੋਂ ਗਿਆਨ ਗ੍ਰਹਿਣ ਕੀਤਾ। ਮੁਢਲੇ ਰਿਸ਼ਤਿਆਂ ਨੂੰ ਦਰਸਾਉਂਦੇ ਸ਼ਬਦ ਮਾਂ-ਬਾਪ-ਭੈਣ-ਭਰਾ ਹੋਰ ਸਭਨਾਂ ਰਿਸ਼ਤਿਆਂ ਦੇ ਉਚਾਰਣ ਜੇ ਅੱਜ ਵੀ ਵੇਖੀਏ ਤਾਂ ਸਾਰੀ ਦੁਨੀਆਂ ਦੀਆਂ ਭਾਸ਼ਾਵਾਂ ਤੇ ਉਪ-ਭਾਸ਼ਾਵਾਂ ਵਿੱਚ ਸਭ ਤੋਂ ਵਧ ਇੱਕ ਦੂਜੇ ਦੇ ਨੇੜੇ ਹਨ। ਇਕ ਸ਼ਬਦ "ਮਾਂ" ਸਾਰੀਆਂ ਦੁਨੀਆਂ ਦੇ ਸ਼ਬਦਕੋਸ਼ਾਂ ਵਿੱਚ ਸਭ ਤੋਂ ਘੱਟ ਫਰਕ ਨਾਲ ਉਜਾਗਰ ਹੈ। ਸ਼ਾਇਦ ਇਹ ਵੀ ਮਨੁੱਖ ਦੀ ਜੱਨਨੀ ਔਰਤ ਦੀ ਮਨੁੱਖਤਾ ਨੂੰ ਜਨਮ ਦੇਣ ਤੋਂ ਬਾਅਦ ਇਸ ਸੁਆਲ ਵਿਚ ਵੱਡੀ ਦੇਣ ਹੈ ਕਿ ਜੇ ਮਾਂ ਸਾਂਝੀ ਹੈ ਤਾਂ ਫਿਰ ਵੰਡੀਆਂ ਤੇ ਵਖਰੇਵੇਂ ਕਿਹੇ ਤੇ ਕਿਉਂ ? ਪਰ ਮਨੁੱਖ ਜਿੰਨਾ ਸਮਝਦਾਰ ਹੈ, ਉਸ ਤੋਂ ਵੀ ਵਧ ਨਾ-ਸਮਝ ਹੈ। ਮਨੁੱਖ ਜਾਣ ਬੁਝ ਕੇ ਨਾਸਮਝ ਇਸ ਲਈ ਹੈ ਕਿ ਅਕਸਰ ਇਹ ਸਮਝਣ ਤੋਂ ਬਾਅਦ ਵੀ ਬੇ ਸਮਝ ਬਣਨ ਵਿਚ ਸੁਖ-ਸੁਆਦ ਲੈਂਦਾ ਹੈ। ਹਾਂ; ਗਲ ਚਲ ਰਹੀ ਸੀ; ਵਪਾਰਕ ਤੇ ਧਾੜਵੀ ਕਬੀਲਿਆਂ ਤੇ ਕਾਰਵਾਨਾਂ ਨੇ ਕਿਵੇਂ ਭਾਸ਼ਾਵਾਂ ਨੂੰ ਵਿਕਸਤ ਕੀਤਾ। ਇਸ ਦੀ ਵੇਦਾਂ-ਗ੍ਰੰਥਾਂ ਦੀ ਉਤਪਤੀ ਤੋਂ ਵੀ ਪਹਿਲਾਂ ਕੁਦਰਤ ਦੀਆਂ ਸ਼ਕਤੀਆਂ ਦੀ ਪੂਜਾ ਤੋਂ ਕਹਾਣੀ ਸ਼ੁਰੂ ਹੁੰਦੀ ਹੈ। ਅੱਜ ਵੀ ਸੂਰਜ ਦੀ ਪੂਜਾ- ਜੇ ਹਿੰਦੋਸਤਾਨ ਵਿਚ ਹੁੰਦੀ ਹੈ ਤਾਂ ਯੂਨਾਨ ਵਿਚ ਵੀ ਹੁੰਦੀ ਹੈ। ਜੇ ਸ਼ਿਵ ਭਗਵਾਨ ਦੇ ਗਲ ਵਿੱਚ ਨਾਗ ਦੇਵਤਾ ਹੈ ਤਾਂ ਮਿਸਰ ਦੀ ਸਭਿਅਤਾ ਦਾ ਸਿਰਤਾਜ ਨਾਗ ਰਿਹਾ ਹੈ। ਜੇ ਹਨੂੰਮਾਨ ਜੀ ਸਾਡੇ ਸਨ ਤਾਂ ਬਾਨਰ ਜਾਤੀ ਸਕੈਂਡੀਨੇਵੀਅਨ ਦੇਸ਼ਾਂ ਵਿੱਚ ਮਿਲਦੀ ਹੈ। ਮਹਾਂਭਾਰਤ ਦੇ ਅਰਜਨ ਬਾਰੇ ਅਰਜਨਟੀਨਾ ਤੋਂ ਹਥਿਆਰ ਤੇ ਬ੍ਰਹਮਅਸਤਰ ਲਿਆਉਣ ਦੇ ਤਥਾਂ ਨੂੰ ਸਿੱਧ ਕਰਨ ਦੀਆਂ ਵਿਦਵਾਨਾਂ ਵੱਲੋਂ ਕੋਸ਼ਿਸ਼ਾਂ ਹੋ ਰਹੀਆਂ ਹਨ।

ਇਤਿਹਾਸ ਦੇ ਯੁਗ ਪੁਰਸ਼ਾਂ ਨੂੰ ਦੇਵਤਾ ਬਣਾਉਣ ਅਤੇ ਪੂਜਣ ਦੀ ਆਦਤ ਮਨੁੱਖਤਾ ਵਿਚ ਸਦੀਵੀ ਹੈ। ਸਤਿਕਾਰ ਦੇ ਪੱਖੋਂ ਇਹ ਬਹੁਤ ਜ਼ਰੂਰੀ ਵੀ ਹੈ। ਪਰ



Original with:
Kulbir Singh Sidhu IAS Mohali
Digitized by:
Panjab Digital Library

ਇਤਿਹਾਸਕ ਪੱਖੋਂ ਕੁਝ ਤੱਥ ਬਦਲ ਜਾਂਦੇ ਹਨ। ਸਾਡੇ ਤੇ ਕਾਬਜ਼ ਕੌਮਾਂ ਨੂੰ ਵੀ ਅਕਸਰ ਤੱਥਾਂ ਨੂੰ ਤੋੜ-ਮਰੋੜ ਕੇ ਸਾਨੂੰ ਓਝੜ ਰਾਹ ਪਾਇਆ ਹੈ। ਅਸੀਂ ਪ੍ਰਾਕਰਮੀ ਪੁਰਖਾਂ ਨੂੰ ਦੇਵਤਾ ਮੰਨਣ ਲਈ ਲੋਕਾਂ ਨੂੰ ਪ੍ਰੇਰਿਆ ਤੇ ਇਤਿਹਾਸ ਨੂੰ ਮਿਥਿਹਾਸ ਬਣਾਉਣ ਦੀ ਸਾਨੂੰ ਲੋੜ ਭਾਸੀ ਕਿਉਂਕਿ ਜਦੋਂ ਮਨੁੱਖ ਦੀਆਂ ਆਪਣੀਆਂ ਕਮਜ਼ੋਰੀਆਂ ਇਸ ਨੂੰ ਮਨੁੱਖ ਤੋਂ ਇਨਸਾਨ ਬਣਨ ਲਈ ਰੁਕਾਵਟ ਬਣਦੀਆਂ ਹਨ ਤਾਂ ਉਦੋਂ ਇਹ ਮਹਾਂ ਪ੍ਰਾਕਰਮੀ ਵਡੇਰਿਆਂ ਨੂੰ ਦੇਵਤਿਆਂ ਦਾ ਰੂਪ ਦੇ ਕੇ ਉਨ੍ਹਾਂ ਦੀ ਓਟ ਲੈਂਦਾ ਹੈ ਤੇ ਇਤਿਹਾਸ ਨੂੰ ਮਿਥਿਹਾਸ ਕਰ ਦਿੰਦਾ ਹੈ ਤਾਂ ਕਿ ਬੰਦਾ ਕਹਿ ਸਕੇ ਕਿ ਚੰਗੇ ਕੰਮ ਕਰਨੇ ਤਾਂ ਦੇਵਤਿਆਂ ਦਾ ਹੀ ਫਰਜ਼ ਮਾਤਰ ਕੰਮ ਹੈ ਕਿਉਂਕਿ ਸਧਾਰਨ ਬੰਦਾ ਤਾਂ ਚੰਗੇ ਕੰਮ ਕਰਨ ਜੋਗਾ ਹੈ ਹੀ ਨਹੀਂ। ਮਹਾਂਭਾਰਤ ਦੇ ਸਮੇਂ ਜਿਹੜਾ ਕਿ ਈਸਾ ਤੋਂ ਤਕਰੀਬਨ 2000 ਸਾਲ ਪਹਿਲਾਂ ਦਾ ਸਮਾਂ ਹੈ। ਕਿਹਾ ਜਾਂਦਾ ਹੈ ਕਿ ਅਰਜਨ ਸਵਰਗ ਤੋਂ ਬ੍ਰਹਮ ਅਸਤਰ ਲੈ ਕੇ ਆਇਆ ਸੀ। ਜੇ ਕੁਝ ਵਿਦਵਾਨਾਂ ਦੇ ਅਨੁਸਾਰ ਇਹ ਮੰਨ ਲਿਆ ਜਾਵੇ ਕਿ ਅਰਜਨ ਅਰਜਨਟੀਨਾ ਤੋਂ ਹਥਿਆਰ ਲੈ ਕੇ ਆਇਆ ਸੀ ਤੇ ਉਸ ਦੇ ਨਾਂ 'ਤੇ ਹੀ ਇਸ ਖਿੱਤੇ ਦਾ ਨਾਮ ਅਰਜਨਟੀਨਾ ਪ੍ਰਸਿੱਧ ਹੋਇਆ। ਇਸ ਤਰ੍ਹਾਂ ਹੀ ਹਿੰਦ ਮਹਾਂਸਾਗਰ ਦੇ ਇੱਕ ਪਾਸੇ ਆਸਟਰੇਲੀਆ ਮਹਾਂਦੀਪ ਦੀ ਪੂਰਵੀ ਦਿਸ਼ਾ ਵੱਲ ਅਤੇ ਇਸ ਦੀ ਪੱਛਮੀ ਦਿਸ਼ਾ ਵੱਲ ਮਹਾਂਦੀਪ ਅਫਰੀਕਾ ਦੇ ਦਰਮਿਆਨੀ ਹਿੱਸੇ ਵਿਚ ਕਿਸੇ ਵੇਲੇ ਲੱਖਾਂ ਸਾਲ ਪਹਿਲਾਂ ਲੈਮੋਰੀਆ ਮਹਾਂਦੀਪ ਹੋਣ ਦੇ ਸੰਕੇਤ ਅਤੇ ਆਸਾਰ ਮਿਲਦੇ ਹਨ। ਯੁਗ ਬੀਤੇ ਲੈਮੋਰੀਆ ਮਹਾਂਦੀਪ ਕੁਦਰਤ ਦੇ ਕਿਸੇ ਮਹਾਂ ਸ਼ਕਤੀਸ਼ਾਲੀ ਝਟਕੇ ਨਾਲ ਟੁੱਟ ਗਿਆ ਤੇ ਇਸ ਦਾ ਬਹੁਤ ਮਸ਼ਹੂਰ ਹਿੱਸਾ ਅਟਲਾਂਟਿਕ ਸਮੁੰਦਰ ਵਿਚ ਡੁੱਬ ਗਿਆ। ਇਹ ਹਿੰਦ ਮਹਾਂਦੀਪ ਉੱਤਰ ਦੀ ਦਿਸ਼ਾ ਵਿਚ ਖਿਸਕਦਾ ਖਿਸਕਦਾ ਏਸ਼ੀਆ ਮਹਾਂਦੀਪ ਦੇ ਨਾਲ ਜਾ ਟਕਰਾਇਆ ਤੇ ਇਸ ਟਕਰਾ ਦੇ ਨਤੀਜੇ ਵਜੋਂ ਹਿਮਾਲਿਆ ਪਰਬਤ ਦਾ ਉਭਾਰ ਹੋਇਆ।

ਅੱਜ ਵੀ ਜੇ ਹਿੰਦੋਸਤਾਨ ਦੀ ਖਾੜੀ ਬੰਗਾਲ ਤੋਂ ਧੁਰ ਦੱਖਣ ਵਿਚ ਸ਼੍ਰੀ ਲੰਕਾ ਤੱਕ ਦੇ ਹਿੱਸੇ ਨੂੰ ਦੇਖਿਆ ਜਾਵੇ ਤਾਂ ਇਹ ਆਸਟਰੇਲੀਆ ਦੇ ਪੱਛਮੀ ਕਿਨਾਰੇ ਨਾਲ ਫਿਟਮੈਂਟ ਦੇ ਲਿਹਾਜ਼ ਨਾਲ ਫਿੱਟ ਬੈਠਦਾ ਹੈ। ਦੱਖਣੀ ਅਫਰੀਕਾ ਦੇ ਨੇੜੇ ਪੈਂਦੇ ਟਾਪੂ ਮੋਰੀਸ਼ੀਅਸ, ਸੈਸਲੀਜ਼, ਮੈਡਾਗਾਸਕਰ ਤੇ ਉਧਰ ਮਲੇਸ਼ੀਆ, ਸਿੰਗਾਪੁਰ, ਜਾਵਾ, ਸੁਮਾਤਰਾ ਦੇ ਛੋਟੇ ਛੋਟੇ ਟਾਪੂ ਵੀ ਮਹਾਂਦੀਪ ਲੈਮੋਰੀਆ ਦੇ ਮਲਬੇ ਅਤੇ ਖੰਡਰਾਂ ਵਜੋਂ ਇਸ ਧਰਤੀ ਤੇ ਉਭਰੇ। ਅੱਜ ਵੀ ਲੈਮੁਰ ਜਾਤੀ ਮੈਡਾਗਾਸਕਰ ਆਦਿ ਦੇ ਟਾਪੂਆਂ ਦੀ ਮੁੱਖ ਜਾਤੀ ਹੈ ਅਤੇ ਵਿਦਵਾਨਾਂ ਦਾ ਮੱਤ ਹੈ ਕਿ ਇਸ ਜਾਤੀ ਦਾ ਉਸ ਡੁੱਬ ਚੁੱਕੇ ਮਹਾਂਦੀਪ ਲੈਮੋਰੀਆ ਦੇ ਨਾਲ ਮੁੱਢ ਕਦੀਮੀ ਸਬੰਧ ਹੈ। ਇਸ ਲਈ ਜੇ ਮੰਨ ਲਿਆ ਜਾਵੇ ਕਿ ਕਿਸੇ ਸਮੇਂ ਹਿੰਦੋਸਤਾਨ ਤੇ ਅਰਜਨਟੀਨਾ ਦਾ ਆਪਸੀ ਸਬੰਧ ਜੁੜਿਆ ਹੋਵੇਗਾ ਤਾਂ ਇਹ ਆਧੁਨਿਕ ਖੋਜਾਂ ਦੇ ਮੁਤਾਬਿਕ ਕੋਈ ਅਤਿ ਕਥਨੀ ਨਹੀਂ ਜਾਪਦੀ



*Original with:*
Kulbir Singh Sidhu IAS Mohali
*Digitized by:*
Panjab Digital Library

ਕਿ ਅਰਜਨ ਸਵਰਗ ਤੋਂ ਨਹੀਂ ਅਰਜਨਟੀਨਾ ਤੋਂ ਅਸਤਰ ਲੈ ਕੇ ਆਇਆ ਸੀ ਅਤੇ ਅਸੀਂ ਉਸ ਵੀਰ ਪੁਰਖ ਦੀ ਉਪਮਾ ਨੂੰ ਦੱਸਦੇ ਤੇ ਲਿਖਦੇ ਹੋਏ ਉਸ ਨੂੰ ਨੇਕ ਬ੍ਰਿਹਿਮੰਡੀ ਰੂਹਾਂ ਭਾਵ ਦੇਵਤਿਆਂ ਦੇ ਬਰਾਬਰ ਕਰਕੇ ਅਸਮਾਨੀ ਚੜ੍ਹਾ ਦਿੱਤਾ ਕਿ ਉਹ ਬ੍ਰਹਮ ਅਸਤਰ ਸਵਰਗ ਤੋਂ ਲੈ ਕੇ ਆਇਆ ਸੀ। ਵਿਚਲੀ ਗੱਲ ਇਹ ਜਾਪਦੀ ਹੈ ਕਿ ਅਸੀਂ ਉਸ ਪਰਮ ਵੀਰ ਵਰਗੇ ਨਾ ਬਹਾਦਰ ਹਾਂ ਅਤੇ ਨਾ ਹੀ ਉਸ ਵਰਗੇ ਕਾਰਨਾਮੇ ਕਰਨ ਜੋਗੇ ਹਾਂ। ਇਸ ਲਈ ਅਸੀਂ ਮਨੁੱਖਤਾ ਦੇ ਹੌਂਸਲੇ ਤੇ ਸਿਰੜ ਦੀ ਗੱਲ ਨਾ ਕਰਕੇ ਸਗੋਂ "ਉਠਿਆ ਆਪ ਤੋਂ ਨਾ ਜਾਏ ਫਿੱਟੇ ਮੂੰਹ ਗੋਡਿਆਂ ਦਾ" ਕਹਿ ਕੇ ਬੁੱਤਾ ਸਾਰ ਲਿਆ ਕਿ ਅਸੀਂ ਵਿਚਾਰੇ ਕੀ ਕਰਨ ਜੋਗੇ ਹਾਂ? ਅਜਿਹੇ ਕੰਮ ਤਾਂ ਦੇਵਤੇ ਹੀ ਕਰ ਸਕਦੇ ਹਨ। ਇੱਕ ਤਰੀਕੇ ਨਾਲ ਮਨੁੱਖਤਾ ਦੀਆਂ ਇਨ੍ਹਾਂ ਮਹਾਨ ਸਖਸ਼ੀਅਤਾਂ ਨੂੰ ਜੋ ਕਿ ਪਰਮ ਮਨੁੱਖਤਾ ਦੇ ਉਚ ਦਰਜਿਆਂ ਨੂੰ ਪਹੁੰਚੇ ਹੋਏ ਸਨ, ਉਨ੍ਹਾਂ ਦੇ ਵਡੱਪਣ ਨੂੰ ਮਿਥਿਹਾਸ ਦਾ ਦਰਜਾ ਦੇ ਕੇ, ਅਤੇ ਉਨ੍ਹਾਂ ਦੇ ਕੱਦਬੁੱਤ ਨੂੰ ਧਰਤੀ ਦਾ ਜੀਵ ਨਾ ਮੰਨ ਕੇ, ਸਵਰਗੀ ਰੂਪ ਦੇ ਦਿੱਤਾ। ਬੇਸ਼ੱਕ ਉਪਮਾ ਤੇ ਸਤਿਕਾਰ ਵਜੋਂ ਇਹ ਠੀਕ ਹੋਇਆ ਤੇ ਹੋਣਾ ਵੀ ਚਾਹੀਦਾ ਹੈ। ਪਰ ਉਨ੍ਹਾਂ ਵਡੇਰਿਆਂ ਨੂੰ ਜਿਨ੍ਹਾਂ ਦੀ ਅਸੀਂ ਉਪਮਾ ਕੀਤੀ ਜੇ ਅਸੀਂ ਪੁੱਛ ਸਕਦੇ ਹੁੰਦੇ ਤਾਂ ਉਨ੍ਹਾਂ ਦਾ ਨਿਰਣਾ ਸਾਡੀ ਇਸ ਧਾਰਨਾ ਦੇ ਉਲਟ ਹੋਣਾ ਸੀ ਕਿ ਅਸੀਂ ਉਨ੍ਹਾਂ ਦੀ ਸ਼ਕਤੀ ਤੇ ਅਸਲੀਅਤ ਨੂੰ ਅੱਖੋਂ-ਪਰੋਖੇ ਕੀਤਾ ਹੈ ਕਿਉਂਕਿ ਹਰ ਮਹਾਂਪੁਰਖ ਨੇ ਲੋਕਾਈ ਨੂੰ ਰੂਹਾਨੀ ਤੇ ਦੁਨਿਆਵੀ ਤਰੱਕੀ ਦੀਆਂ ਬੁਲੰਦੀਆਂ ਛੂਹਣ ਦੀ ਹੀ ਪ੍ਰੇਰਨਾ ਦਿੱਤੀ ਹੈ। ਉਨ੍ਹਾਂ ਨੇ ਸਾਨੂੰ ਅਫੀਮੀਆਂ ਵਰਗੇ ਆਲਸ ਦੇ ਰੋਗੀ ਹੋ ਕੇ ਉਨ੍ਹਾਂ ਦੀ ਤਾਰੀਫ ਦੇ ਅਸਮਾਨ ਤੇ ਜ਼ਮੀਨ ਦੇ ਕਲਾਵੇ ਮਿਲਾਣ ਦੀ ਕੋਸ਼ਿਸ਼ ਵਿਚ ਅਸਲੀਅਤ ਨੂੰ ਵਿਗਾੜਨ ਦੀ ਇਜਾਜ਼ਤ ਕਦੇ ਨਹੀਂ ਦਿੱਤੀ।

ਗਿੱਲ, ਸ਼ੇਰਗਿੱਲ, ਢਿੱਲੋਂ, ਮਾਨ ਤੇ ਹੋਰ ਪਤਾ ਨਹੀਂ ਕਿੰਨੇ ਕੁ ਗੋਤ ਦੇਸ਼ਾਂ-ਵਿਦੇਸ਼ਾਂ ਵਿੱਚ ਸਾਂਝੇ ਹਨ। ਹੀਰ-ਰਾਂਝੇ ਤੇ ਰੋਮੀਓ ਜੂਲੀਅਟ ਦੇ ਕਿੱਸਾਕਾਰ ਦਮੋਦਰ ਤੇ ਸ਼ੈਕਸਪੀਅਰ ਸੋਲਵੀਂ ਸਦੀ ਵਿੱਚ ਹੋਏ। ਹਮਾਤੜ ਸਾਥੀਆਂ ਨੇ ਪਤਾ ਨਹੀਂ ਕਿੰਨਿਆਂ ਕੁ ਨੇ ਅੰਗਰੇਜ਼ੀ ਦੀ ਐੱਮ.ਏ. ਕੀਤੀ ਹੈ ਤੇ ਕਿੰਨਿਆਂ ਕੁ ਨੇ ਪੰਜਾਬੀ ਦੀ ਐੱਮ.ਏ. ਕਰ ਲਈ। ਕਈਆਂ ਨੇ ਤਾਂ ਦੋਨੋਂ ਭਾਸ਼ਾਵਾਂ ਨਾਲ ਜਫਾਕਸ਼ੀ ਕੀਤੀ ਤੇ ਪੋਸਟ ਗਰੇਜੂਏਸ਼ਨ ਦੀਆਂ ਡਿਗਰੀਆਂ ਬੋਝੇ ਪਾ ਲਈਆਂ। ਪਰ ਕਿੰਨਿਆਂ ਕੁ ਨੇ ਰਤਾ ਕੁ ਰੁਕ ਕੇ ਸੋਚਿਆ ਕਿ ਹੀਰ-ਰਾਂਝੇ ਤੇ ਰੋਮੀਓ-ਜੂਲੀਅਟ ਦੇ ਕਿਸਿਆਂ ਵਿੱਚ ਕਿੰਨੀਆਂ ਸਮਾਨਤਾਵਾਂ ਹਨ ਅਤੇ ਇਹ ਕਿਉਂ ਹਨ ?

ਕਾਰਣ ਇਕ ਹੀ ਹੈ ਕਿ ਬਾਬਾ ਆਦਮ ਤੇ ਮਾਈ ਹਵਾ ਇੱਕ ਸਨ ਉਨ੍ਹਾਂ ਦੀ ਔਲਾਦ ਤੇ ਉਨ੍ਹਾਂ ਦੀ ਮਨੋਬਿਰਤੀ ਤੇ ਸੁਭਾਅ ਜ਼ਿਆਦਾ ਭਿੰਨ ਨਹੀਂ ਹਨ। ਫਿਰ ਬਾਬਾਣੀਆਂ ਕਹਾਣੀਆਂ ਪੁੱਤ-ਸਪੁੱਤ ਕਰੇਨਿ ਦੇ ਨੇਮ ਅਨੁਸਾਰ ਲੋਕ ਗਾਥਾਵਾਂ ਅਤੇ ਭਾਸ਼ਾਵਾਂ ਤੇ ਅਖਾਣਾਂ ਵਿੱਚ ਇਹ ਸਮਾਨਤਾਵਾਂ ਕੁਦਰਤੀ ਤੌਰ ਤੇ ਪੈਦਾ ਹੋਈਆਂ।



Original with:
Kulbir Singh Sidhu IAS Mohali
Digitized by:
Panjab Digital Library

ਇਹ ਸਮਾਨਤਾਵਾਂ ਕੁਦਰਤੀ ਸਨ। ਪਰ ਫਿਰ ਮਨੁੱਖਤਾ ਦੇ ਪਸਾਰੇ ਤੇ ਫੈਲਾਅ ਨੇ ਮਨੁੱਖਤਾ ਨੂੰ ਅਸਮਾਨਤਾਵਾਂ ਪੈਦਾ ਕਰਨ ਲਈ ਊਚ-ਨੀਚ ਪੈਦਾ ਕਰਨ ਲਈ, ਜਾਤੀ ਵੰਡ, ਕਿੱਤਾ ਵੰਡ, ਕਰਨ ਲਈ ਅਤੇ ਗੋਤ-ਗੋਤਰ ਦੀਆਂ ਵੰਡਾਂ ਦੇ ਗੈਰ ਕੁਦਰਤੀ ਅਮਲ ਵੱਲ ਮੋੜਿਆ ਅਤੇ ਇੱਥੋਂ ਤਕ ਕਿ ਆਪਣੀ ਮਾਂ-ਬੋਲੀ ਤੇ ਉਸ ਤੋਂ ਵੀ ਅੱਗੇ ਆਪਣੀ ਧਰਤੀ ਮਾਂ ਤੋਂ ਬਾਅਦ ਸਿਤਮ-ਦਰ-ਸਿਤਮ ਆਪਣੀ ਜੱਨਨੀ ਨੂੰ ਵੀ ਵੰਡਣ ਲਈ ਮਜਬੂਰ ਕਰ ਦਿੱਤਾ। ਇਸ ਗੈਰਕੁਦਰਤੀ ਵੰਡ ਪਿੱਛੇ ਬੇਸ਼ਕ ਕੋਈ ਸਮਝਦਾਰੀ ਜਾਂ ਲੋੜ ਤਾਂ ਰਹੀ ਹੋਵੇਗੀ। ਪਰ ਇਹ ਲੋੜ ਜਾਂ ਮਜਬੂਰੀ ਤੋਂ ਕਿਤੇ ਵੱਧ, ਇਸ ਵਿੱਚ ਮਨੁੱਖਤਾ ਵੀ ਬੇਸਮਝੀ ਦੀ ਘਤਿੱਤ ਹੈ। ਰੱਬ ਖੈਰ ਕਰੇ; ਮਨੁੱਖਤਾ ਮਾਨਵਤਾ ਦੇ ਬੁਨਿਆਦੀ ਅਸੂਲਾਂ ਨੂੰ ਸਮਝੇ ਰੱਬ ਸਭ ਨੂੰ ਸੁਮੱਤ ਬਖਸ਼ੇ ਨਹੀਂ ਤਾਂ ਕਿਤੇ ਇਹ ਨਾ ਹੋ ਜਾਵੇ ਕਿ ਬਾਬੇ ਆਦਮ ਤੇ ਬੇਬੇ ਹਵਾ ਦੇ ਬਹਿਸ਼ਤੀ ਬਾਗ ਨੂੰ ਕੋਈ ਵੱਡਾ ਮਾਰੂ ਉਜਾੜਾ ਹੀ ਪੈ ਜਾਵੇ।

ਇਸ ਸੂਰਤ ਵਿੱਚ ਉਸ ਜੱਟ ਬਾਬੇ ਦੀ ਗੱਲ ਕਿਤੇ ਸੱਚੀ ਹੀ ਨਾ ਹੋ ਜਾਵੇ ਜਿਸਨੂੰ ਕਿਸੇ ਨੇ ਪੁੱਛਿਆ ਸੀ ਕਿ ਪਤਾ ਹੈ ਕਿ ਦੁਨੀਆਂ ਭਰ ਦੇ ਨੇਤਾ ਰਾਸ਼ਟਰਪਤੀ ਤੇ ਪ੍ਰਧਾਨ ਮੰਤਰੀ ਯੂ.ਐੱਨ.ਓ. ਵਿੱਚ ਇੱਕਠੇ ਹੋ ਰਹੇ ਹਨ। ਉਥੇ ਐਡਾ ਵਿਸ਼ਾਲ ਇਕੱਠ ਕਰਕੇ ਕੀ ਕਰਨਗੇ ? ਜੱਟ ਬਾਬੇ ਨੇ ਕਿਹਾ ਸੀ; ਯੂ.ਐੱਨ.ਓ. ਵਿੱਚ ਇਕੱਠੇ ਹੋ ਕੇ ਵਿਸ਼ਵ ਸ਼ਾਂਤੀ ਲਈ ਘਮਸਾਣ ਯੁਧ ਕਰਨਗੇ। ਜੇ ਕਿਤੇ ਇਹ ਭਾਣਾ ਵਰਤ ਗਿਆ ਤਾਂ ਫੇਰ ਕਿਸੇ ਅੰਮ੍ਰਿਤਾ ਪ੍ਰੀਤਮ ਨੂੰ ਕਹਿਣਾ ਪਊ "ਅਜ ਲੱਖਾਂ ਧੀਆਂ ਰੋਦੀਆਂ, ਤੈਨੂੰ ਵਾਰਿਸਸ਼ਾਹ ਨੂੰ ਕਹਿਣ ਕਿ "ਉਠ ਕਿਤਾਬੇ ਇਸ਼ਕ ਦਾ ਕੋਈ ਅਗਲਾ ਵਰਕਾ ਫੋਲ।" ਜਿਸ ਤਰ੍ਹਾਂ ਦੇ ਹਾਲਾਤ ਅਸੀਂ ਬਣਾ ਰਹੇ ਹਾਂ, ਉਸ ਅਨੁਸਾਰ ਫਿਰ ਕਿਸੇ ਸ਼ਿਵ ਕੁਮਾਰ ਨੂੰ ਕਹਿਣਾ ਪਊ "ਉਠੋ ਵੇ ਅਕਲਾਂ ਵਾਲਿਓ, ਉਠੋ ਵੇ ਕਲਮਾਂ ਵਾਲਿਓ। ਅੱਜ ਅੱਖ ਚੁਭੀ ਅਮਨ ਦੀ; ਕੋਈ ਤਾਂ ਫੂਕਾਂ ਮਾਰਿਓ।" ਜੇ ਦੁਨੀਆਂ ਦੀ ਸ਼ਾਂਤੀ ਨੂੰ ਫਿਰ ਕਿਸੇ ਦੀ ਭੈੜੀ ਨਜ਼ਰ ਲਗ ਗਈ ਤਾਂ ਆਪਾਂ ਨਜ਼ਰ ਲਾਹੁਣ ਲਈ ਕਿਤੇ ਮਿਰਚਾਂ ਹੀ ਨਾ ਵਾਰਦੇ ਫਿਰੀਏ ਜਾਂ ਫਿਰ ਕਿਤੇ ਬਾਬੇ ਨਾਨਕ ਨੂੰ ਹੀ "ਏਤੀ ਮਾਰ ਪਈ ਕੁਰਲਾਣੈ, ਤੈਂ ਕੀ ਦਰਦ ਨਾ ਆਇਆ" ਦੀ ਸੱਦ ਨਾ ਰੱਬ ਨੂੰ ਦੇਣੀ ਪੈ ਜਾਵੇ।

ਅਰਦਾਸ-ਦੁਆ ਹੈ, ਉਸ ਨਿਗਾਹਬਾਨ ਰੱਬ ਦੇ ਦਰ 'ਤੇ ਕਿ ਮਨੁੱਖਤਾ ਤਾਂ ਮਾਨਵਤਾ ਤੇ ਤਹਿਜ਼ੀਬਯਾਫਤਾ ਸਭਿਅਤਾ ਦੇ ਬਾਗਾਂ ਵਿੱਚ ਵੀ ਫਲਦੀ-ਫੁਲਦੀ ਤੇ ਵਿਕਸਤ ਹੁੰਦੀ ਹੈ। ਇਸ ਲਈ ਇਸ ਦੁਨੀਆਂ ਦੇ ਇਹ ਨਗਰ ਖੇੜੇ, ਆਬਾਦ ਰਹਿਣ, ਸ਼ਾਦ ਰਹਿਣ ਤੇ ਖੁਸ਼ਹਾਲ ਵਸਣ। ਖੁਸ਼ੀ-ਖੇੜਾ ਇਨ੍ਹਾਂ ਦੇ ਵਿਹੜਿਆਂ ਦਾ ਨਸੀਬਾ ਹੋਵੇ।

ਆਮੀਨ !



Original with:
Kulbir Singh Sidhu IAS Mohali
Digitized by:
Panjab Digital Library

# ਪ੍ਰਾਚੀਨ ਸਮੇਂ ਤੋਂ ਮੱਧ ਕਾਲ ਤੱਕ ਕੁਝ ਕੁ ਪੁਰਾਤਨ ਕਬੀਲਿਆਂ ਨਾਲ ਜਾਣ-ਪਛਾਣ

ਸੰਸਾਰ ਭਰ ਦੇ ਪੁਰਾਣਿਆਂ ਕਬੀਲਿਆਂ ਦੀ ਉਤਪਤੀ ਹਾਲੇ ਤੱਕ ਵੀ ਭੇਦਪੂਰਨ ਹੈ। ਭਾਰਤ ਵਿੱਚ ਪ੍ਰਾਚੀਨ ਕਬੀਲਿਆਂ ਨੂੰ ਭਗਵਾਨ ਸ਼ਿਵਜੀ, ਰਾਮ ਚੰਦਰ ਜੀ ਅਤੇ ਕ੍ਰਿਸ਼ਨ ਜੀ ਦੇ ਵੰਸਜ਼ ਮੰਨਿਆ ਗਿਆ ਹੈ। ਕੁਝ ਕੁ ਆਧੁਨਿਕ ਸਮਾਜ ਸ਼ਾਸਤਰੀ ਉਨ੍ਹਾਂ ਦੀ ਉਤਪਤੀ ਇੰਡੋ ਸਿਥੀਅਨ ਦੇ ਤੌਰ ਤੇ ਮੰਨਦੇ ਹਨ ਅਤੇ ਸਟਰੈਬੋ ਦੇ ਜੈਨਥੀ ਅਤੇ ਪਲਿਨੀ ਅਤੇ ਪਟੋਲਮੀ ਵਲੋਂ ਦਰਸਾਏ ਜੱਤੀ/ਕਬੀਲਿਆਂ ਦੀ ਤੁਲਨਾ ਇੰਡੋ ਸਿਥੀਅਨਾਂ ਨਾਲ ਕਰਦੇ ਹਨ। ਇਸ ਉਪਲਬਧਤਾ ਦੇ ਉਲਟ ਐਂਥਰੋਪੋਲੋਜਿਸਟ ਹਰਬਟ ਰਿਸਲੇ ਜੱਟਾਂ ਨੂੰ ਵੈਦਿਕ ਆਰੀਅਨਾਂ ਦਾ ਸਹੀ ਪ੍ਰਤੀਨਿਧੀ ਮੰਨਦਾ ਹੈ। ਅੱਗੇ ਭਾਸ਼ਾ ਦੇ ਆਧਾਰ ਤੇ ਵਿਦਵਾਨ ਟਰੰਪ ਅਤੇ ਬੀਮਜ਼ ਉਨ੍ਹਾਂ ਦੀ ਇੰਡੋ ਆਰੀਅਨ ਉਤਪਤੀ ਦੀ ਵਿਚਾਰਧਾਰਾ ਨੂੰ ਜ਼ਿਆਦਾ ਤਰਜੀਹ ਦਿੰਦੇ ਹਨ।

ਜੱਟ ਸ਼ਬਦ ਪ੍ਰਾਚੀਨ ਸੋਮਿਆਂ ਵਿੱਚ ਨਹੀਂ ਲੱਭਦਾ। ਪਰ ਇਸ ਦੀ ਦੇਰ ਨਾਲ ਹੋਂਦ ਵਿੱਚ ਆਉਣ ਦਾ ਮਤਲਬ ਇਹ ਨਹੀਂ ਹੈ ਕਿ ਜੱਟ ਭਾਰਤੀ ਧਰਤੀ ਤੇ ਦੇਰ ਨਾਲ ਆਏ। ਉਨ੍ਹਾਂ ਦਾ ਪੁਰਾਣੇ ਇਤਿਹਾਸ ਵਿੱਚ ਨਾ ਆਉਣ ਦਾ ਕਾਰਣ ਇਹ ਵੀ ਹੋ ਸਕਦਾ ਹੈ ਕਿ ਉਹ ਪਹਿਲਾਂ ਕਿਸੇ ਹੋਰ ਨਾਂ ਨਾਲ ਜਾਣੇ ਜਾਂਦੇ ਹੋਣਗੇ। ਨਾਮ ਦੀ ਤਬਦੀਲੀ ਇਤਿਹਾਸ ਦਾ ਅਹਿਮ ਅਮਲ ਹੈ। ਜਿਵੇਂ ਜਿਵੇਂ ਕੋਈ ਬਰਾਦਰੀ ਫੈਲਦੀ ਗਈ ਉਵੇਂ-ਉਵੇਂ ਉਸ ਦੀਆਂ ਕਈ ਸ਼ਾਖਾਵਾਂ ਅਲੱਗ-ਅਲੱਗ ਨਾਵਾਂ ਨਾਲ ਜਾਣੀਆਂ ਜਾਣ ਲੱਗੀਆਂ ਅਤੇ ਜਦੋਂ ਇਨ੍ਹਾਂ ਵਿੱਚੋਂ ਕੋਈ ਇੱਕ ਸ਼ਾਖਾ ਆਪਣੀਆਂ ਪ੍ਰਾਪਤੀਆਂ ਕਰਕੇ ਪ੍ਰਸਿੱਧ ਹੋ ਗਈ ਤਾਂ ਦੂਜੇ ਗੁੱਟਾਂ ਨੇ ਵੀ ਆਪਣੇ ਨਾਂ ਨੂੰ ਉਸ ਨਾਲ ਜੋੜ ਲਿਆ। ਇਸ ਲਈ ਇਹ ਵੀ ਵੇਖਣ ਵਿੱਚ ਆਇਆ ਹੈ ਕਿ ਬਹੁਤ ਸਾਰੀਆਂ ਪੁਰਾਣੀਆਂ ਬਰਾਦਰੀਆਂ ਜੱਟਾਂ ਦੇ ਅੰਸ਼ਾਂ ਦੇ ਤੌਰ ਤੇ ਅੱਜ ਵੀ ਮੌਜੂਦ ਹਨ। ਕੁਝ ਪੁਰਾਣੇ ਨਾਮ ਜਿਹੜੇ ਕਿ ਅਲੱਗ ਅਲੱਗ ਸ਼ਾਖਾਵਾਂ ਨਾਲ ਸਬੰਧ ਰੱਖਦੇ ਹਨ; ਜੱਟ ਗੋਤਾਂ ਦੀ ਸੂਚੀ ਵਿੱਚ ਯਕੀਨਨ ਪਛਾਣੇ ਜਾ ਸਕਦੇ ਹਨ। ਜਿਵੇਂ ਕਿ; ਜਾਥੂ, ਜਾਦੂ, ਜਾਦਵ, ਤੁਰਵਾਸ, ਦਾਵਾਸ, ਪੁਰਵਾਰ ਜਿਹੇ ਨਾਮ ਸਾਨੂੰ ਰਿੱਗਵੇਦ ਕਾਲ ਦੇ ਯਾਦੂ, ਤੁਰਵਾਸੂ ਅਤੇ ਪੁਰੂ ਲੋਕਾਂ ਦੇ ਕਬੀਲਿਆਂ ਦੀ ਯਾਦ ਕਰਵਾਉਂਦੇ ਹਨ।

ਅਸੀਂ ਗੁੱਟੀ ਲੋਕਾਂ ਬਾਰੇ ਪੱਛਮੀ ਏਸ਼ੀਆ ਵਿਚ ਵੀ ਸੁਣਦੇ ਹਾਂ। ਉਸ ਸਮੇਂ ਦੇ ਵੱਖ-ਵੱਖ ਦੇਸ਼ਾਂ, ਕਸਬਿਆਂ ਜਾਂ ਲੋਕਾਂ ਦੇ ਨਾਂ ਮੌਜੂਦਾ ਨਾਵਾਂ ਨਾਲ ਮਿਲਦੇ-ਜੁਲਦੇ ਹਨ। ਉਦਾਹਰਣ ਦੇ ਤੌਰ ਤੇ ਗੁਟੀਅਮ ਨਾਂ ਦਾ ਇੱਕ ਦੇਸ਼ ਸੀ ਜੋ ਗੁੱਟੀਆਂ ਦੀ



Original with:
Kulbir Singh Sidhu IAS Mohali
Digitized by:
Panjab Digital Library

ਧਰਤੀ ਸੀ। ਇੱਕ ਹੋਰ ਦੇਸ਼ ਜਿਸ ਦਾ ਨਾਂ ਆਬਰਨੀਅਮ ਸੀ ਜੋ ਅਰਬ ਲੋਕਾਂ ਦੀ ਧਰਤੀ ਸੀ, ਜੋ ਵਰਤਮਾਨ ਅਬਰਾ ਜੱਟ ਹਨ। ਲਾਰਸਾ ਦੇ ਇੱਕ ਰਾਜੇ ਦਾ ਨਾਂ ਅਬੀਸਾਰ ਹੈ। ਅਸੀਂ ਜਾਣਦੇ ਹਾਂ ਕਿ ਅਬੀਸਾਰਾ ਨਾਂ ਦਾ ਰਾਜਾ, ਸਿਕੰਦਰ ਦੇ ਹਮਲੇ ਵੇਲੇ ਪੋਰਸ ਦਾ ਸਾਥੀ ਸੀ। ਪੁਰਾਤਨ ਪਰਸੀਆ ਵਿੱਚ ਇੱਕ ਦੇਸ਼ ਜ਼ਾਵੁਲ ਦਾ ਜ਼ਿਕਰ ਆਉਂਦਾ ਹੈ। ਇੱਕ ਥਾਂ ਦਾ ਨਾਂ ਗਸੂਰ (ਕਸੂਰ) ਹੈ ਅਤੇ ਗੁਸੂਰ ਜੱਟਾਂ ਦੀ ਇੱਕ ਜਾਤੀ ਹੈ। ਇੱਕ ਪਹਾੜ ਦਾ ਨਾਂ ਨਸੀਰ ਹੈ ਅਤੇ ਹੁਣ ਨਸੀਰ ਇੱਕ ਜਾਤੀ ਹੈ। ਅਸੀਂ ਅੰਦਾਰੀਆ ਬਾਰੇ ਵੀ ਸੁਣਦੇ ਹਾਂ ਅਤੇ ਅੰਦਾਰ ਵੀ ਇੱਕ ਜਾਤੀ ਦਾ ਨਾਂ ਹੈ।

ਕੈਂਬਰਿਜ ਪੁਰਾਤਨ ਇਤਿਹਾਸ ਅਨੁਸਾਰ, ਗੁੱਟੀ ਜਾਂ ਗੁਟੀਆਂ ਕਹੇ ਜਾਂਦੇ ਲੋਕਾਂ ਵਲੋਂ ਸੁਮੇਰ ਅਤੇ ਅਕਾਦ ਉੱਪਰ ਨਾਰਮ ਸਿਨ (2291-2255 ਈ.ਪੂ.) ਦੇ ਰਾਜ ਦੇ ਸਮੇਂ ਹਮਲਾ ਕੀਤਾ ਗਿਆ। ਇਨ੍ਹਾਂ ਲੋਕਾਂ ਨੂੰ ਉਮਾਨ ਮੰਡਾ ਕਿਹਾ ਜਾਂਦਾ ਸੀ ਜਿਵੇਂ ਕਿ ਵੱਖ-ਵੱਖ ਵਹਿਸ਼ੀ ਲੋਕਾਂ ਵਲੋਂ ਉਨ੍ਹਾਂ ਨੂੰ ਕਿਹਾ ਜਾਂਦਾ ਸੀ। ਉਨ੍ਹਾਂ ਦੇ ਦੇਸ਼ ਮੀਡੀਆ, ਅਰਮੀਨੀਆ ਅਤੇ ਏਸ਼ੀਆ ਮਾਈਨਰ ਸਨ। ਅਗਾਦੇ ਦਾ ਮਹਾਨ ਰਾਜਬੰਸ ਇਨ੍ਹਾਂ ਪਹਾੜੀ ਲੋਕਾਂ ਨੇ ਅਸਲ ਵਿੱਚ ਖਤਮ ਕੀਤਾ ਸੀ। ਗੁਟੀਆਂ ਬਾਰੇ ਨਕਸ਼ੇ ਉੱਪਰ ਨਿਰਧਾਰਤ ਕਰਨਾ ਸੌਖਾ ਨਹੀਂ ਕਿ ਇਹ ਲਾਲੀ ਦੇ ਗੁਆਂਢੀ ਸਨ। ਉਨ੍ਹਾਂ ਦਾ ਰਾਜ ਕਾਫੀ ਫੈਲਿਆ ਹੋਇਆ ਸੀ ਅਤੇ ਲਗਦਾ ਹੈ ਕਿ ਉਨ੍ਹਾਂ ਦੀ ਧਰਤੀ ਲਜ਼ੇਰ ਜ਼ੈਬ ਦੇ ਦੱਖਣੀ ਪਹਾੜਾਂ ਵਿੱਚ ਸੀ ਜੋ ਸੁਲਾਮੀਆਨੀਹਾ ਦੇ ਉੱਤਰ ਵਿੱਚ ਸੀ ਅਤੇ ਮਾਊਂਟ ਨਿਸਾਰ ਦਾ ਪੁਰਾਣਿਕ ਹੈ।

ਇਨ੍ਹਾਂ ਲੋਕਾਂ ਨੂੰ ਪਹਾੜਾਂ ਤੇ ਚੜਨ ਵਾਲੇ ਅਤੇ ਏਸ਼ੀਆਈ ਕਿਹਾ ਜਾਂਦਾ ਹੈ। ਜਿਸ ਤੋਂ ਲਗਦਾ ਹੈ ਕਿ ਇਨ੍ਹਾਂ ਲੋਕਾਂ ਦਾ ਸਬੰਧ ਏਸ਼ੀਆ ਦੇ ਕੇਂਦਰੀ ਅਤੇ ਉੱਤਰੀ ਹਿੱਸਿਆਂ ਨਾਲ ਹੈ। ਇਨ੍ਹਾਂ ਦਾ ਕੋਈ ਰਾਜ ਨਹੀਂ ਸੀ ਅਤੇ ਇਹ ਘੱਟੋ-ਘੱਟ ਖਾਨਦਾਨੀ ਰਾਜੇ ਨਹੀਂ ਸਨ। ਇਸੇ ਕਰਕੇ ਸੁਮੇਰੀਅਨ ਰਾਜਿਆਂ ਦੀ ਸੂਚੀ ਦੇ ਲਿਖਾਰੀ ਵਲੋਂ ਇਨ੍ਹਾਂ ਲੋਕਾਂ ਬਾਰੇ ਸੁਆਲ ਉਠਾਇਆ ਗਿਆ ਹੈ ਕਿ, "ਰਾਜਾ ਕੌਣ ਸੀ, ਕੌਣ ਰਾਜਾ ਨਹੀਂ ਸੀ?" ਇਹ ਇਨ੍ਹਾਂ ਲੋਕਾਂ ਦੇ ਲੋਕਤੰਤਰੀ ਸੁਭਾਅ ਬਾਰੇ ਇੱਕ ਸਿੱਧੀ ਗੁਆਹੀ ਹੈ। ਰਾਜੇ ਦੀ ਚੋਣ ਉਨ੍ਹਾਂ ਵਲੋਂ ਆਪਣੇ ਵਿਚੋਂ ਹੀ ਕੀਤੀ ਜਾਂਦੀ ਸੀ। ਇਹ ਗੁਟੀ, ਜੋ ਸੁਮੇਰ, ਅਕਦ, ਲਾਗਾਸ਼, ਬੇਬੀਲੋਨੀਆ ਆਦਿ ਦੇ ਰਾਜੇ ਬਣੇ, ਨੇ 125 ਸਾਲ ਅਤੇ 40 ਦਿਨ ਰਾਜ ਕੀਤਾ। 20 (ਜਾਂ 21) ਰਾਜਿਆਂ ਦੀ ਸੂਚੀ ਵਿੱਚ ਪਹਿਲਾਂ ਨਾਮ ਮੂਰੂਤਾ (ਸੰਸਕ੍ਰਿਤ ਮਾਰੂਤਾ) ਹੈ। ਅਤੇ ਉਨ੍ਹਾਂ ਦੇ ਆਖਰੀ ਰਾਜੇ ਦਾ ਨਾਂ ਤ੍ਰਿਗਨ ਹੈ। ਇਨ੍ਹਾਂ ਨਾਵਾਂ ਤੋਂ ਪਤਾ ਲਗਦਾ ਹੈ ਕਿ ਉਹ ਆਰੀਅਨ ਸਨ। ਉਨ੍ਹਾਂ ਲੋਕਾਂ ਨੂੰ ਦਿੱਤੇ ਨਾਂ ਅਨੁਸਾਰ ਜੋ ਲੋਕ ਬਾਅਦ ਵਿੱਚ ਪੱਛਮੀ ਏਸ਼ੀਆ ਦੀ ਧਰਤੀ ਤੇ ਇੱਕੋ ਤਰੀਕੇ ਨਾਲ ਆਏ, ਉਮਾਨ ਮੰਡਾ ਜਾਂ ਅਮਾਨ ਮੰਡਾ ਸਨ। ਇੱਥੇ ਅਸੀਂ ਦੋ



Original with:
Kulbir Singh Sidhu IAS Mohali
Digitized by:
Panjab Digital Library

ਡੇਰੀਅਸ

ਕਬੀਲਿਆਂ ਦਾ ਸੁਮੇਲ ਦੇਖਦੇ ਹਾਂ ਜਿਵੇਂ ਕਿ ਮਾਨ ਅਤੇ ਮੰਡਾ ਜੋ ਜੱਟਾਂ ਦੀ ਜਾਤ ਹੈ। ਇਸ ਤੋਂ ਪਿਛਲੇ ਸਮੇਂ ਸੱਤਵੀਂ ਸਦੀ ਈ.ਪੂ. ਵਿੱਚ ਇਨ੍ਹਾਂ ਲੋਕਾਂ ਨੂੰ ਮੰਡਾਡਦੇਹਿਕ ਕਿਹਾ ਜਾਂਦਾ ਸੀ। ਇੱਥੇ ਫਿਰ ਦੋ ਕਬੀਲਿਆਂ ਮੰਡਾ ਅਤੇ ਦਾਹੀ ਦਾ ਸੁਮੇਲ ਹੈ। ਪਰਸ਼ੀਅਨ ਸ਼ਿਲਾਲੇਖਾਂ ਅਨੁਸਾਰ ਉਸ ਸਮੇਂ ਉਨ੍ਹਾਂ ਦੁਆਰਾ ਸਥਾਪਿਤ ਕੀਤੇ ਰਾਜ ਨੂੰ ਮਦੇਆ ਰਾਜ ਕਿਹਾ ਜਾਂਦਾ ਸੀ। ਭਾਰਤੀ ਪੁਰਾਣਾਂ ਅਨੁਸਾਰ ਇਹ ਮੰਦਾਵੀਆ ਹੀ ਸੀ, ਜਿਨ੍ਹਾਂ ਨੇ ਇਹ ਦੇਸ਼ ਲੱਭਿਆ ਅਤੇ ਇਸ ਦੇ ਲੋਕ ਉੱਤਰੀ-ਪੱਛਮੀ ਭਾਰਤ ਦੇ ਰਹਿਣ ਵਾਲੇ ਸਨ। ਯੂਨਾਨੀ ਇਨ੍ਹਾਂ ਨੂੰ ਮੈਦੀਅਨਜ਼ ਕਹਿੰਦੇ ਸਨ ਅਤੇ ਡੈਰੀਅਸ ਦੇ ਪਰਸ਼ੀਅਨ ਸ਼ਿਲਾਲੇਖਾਂ ਅਨੁਸਾਰ ਇਨ੍ਹਾਂ ਦਾ ਨਾਂ ਮੱਦਾ ਸੀ। ਇਹ ਵਿਚਾਰ ਵੀ ਸੰਭਵ ਸੀ ਕਿ ਇਹ ਲੋਕ ਭਾਰਤੀ ਮਦਰਾਸੀ ਸਨ। ਜਿਸ ਨੂੰ ਸੰਸਕ੍ਰਿਤ ਵਿੱਚ ਮਦਰਾਸ ਅਤੇ ਪਰਾਕ੍ਰਿਤ ਭਾਸ਼ਾ ਵਿੱਚ ਮੱਦਾਸ ਕਿਹਾ ਜਾਂਦਾ ਸੀ। ਪ੍ਰੰਤੂ ਇਹ ਮੱਦਾ ਜਾਂ ਮੱਦਾਸ ਵਰਤਮਾਨ ਮਦਾਨ/ਮਧਾਨ ਹਨ, ਜੋ ਜੱਟ ਜਾਤੀ ਹੈ। ਇਹ ਆਰਕੀਆਲੌਜੀਕਲ ਲੱਭਤਾਂ ਇਹ ਦੱਸਦੀਆਂ ਹਨ ਕਿ ਇਨ੍ਹਾਂ ਲੋਕਾਂ ਦਾ ਨਾਂ ਮੰਡਾ ਸੀ। ਇਹ ਉਹ ਹੀ ਮੰਡਾ ਸਨ ਜਿਨ੍ਹਾਂ ਨੂੰ ਉਮਾਨ ਮੰਡਾ ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਸਾਨੂੰ ਇਹ ਪਤਾ ਲਗਦਾ ਹੈ ਕਿ ਉਨ੍ਹਾਂ ਦੇ ਆਖਰੀ ਰਾਜੇ ਨੂੰ ਉਤੁਖੇਗਾਲ, ਵਰੀਕ ਵਲੋਂ ਹਾਰ ਦਿੱਤੀ ਗਈ ਸੀ। ਇਨ੍ਹਾਂ ਵਰੀਕਾਂ ਨੂੰ ਉਸ ਸਮੇਂ ਵਰਕਾ ਜਾਂ ਉਰੂਕ ਕਿਹਾ ਜਾਂਦਾ ਸੀ ਅਤੇ ਇਹ ਹੁਣ ਵਿਰਕ ਜੱਟਾਂ ਦੀ ਮਸ਼ਹੂਰ ਜਾਤ ਹੈ।

ਇਤਿਹਾਸਕਾਰਾਂ ਅਤੇ ਹੋਰ ਵਿਦਵਾਨਾਂ ਦੀ ਖੋਜ ਅਨੁਸਾਰ ਪ੍ਰਾਚੀਨ ਪੰਜਾਬ ਵਿਚ ਮੁੰਡਾ ਜਾਤੀ ਦੇ ਲੋਕ ਵਸਦੇ ਸਨ। ਫਿਰ ਇਹ ਭੂਮੀ ਦ੍ਰਾਵਿੜੀ ਲੋਕਾਂ ਦਾ ਸਥਾਨ ਵੀ ਰਹੀ। ਉਪਰੰਤ ਆਰੀਆ ਲੋਕਾਂ ਦਾ ਪ੍ਰਵੇਸ਼ ਹੁੰਦਾ ਹੈ। ਪਾਰਥੀ, ਸਿਥੀਅਨ, ਹੂਣ ਤੇ ਕੁਸ਼ਾਨ ਆਦਿ ਕਬੀਲੇ ਵੀ ਪੰਜਾਬ ਦੇ ਵੱਖ-ਵੱਖ ਭਾਗਾਂ ਨੂੰ ਆਪਣੀ ਰਿਹਾਇਸ਼ ਦੇ ਸਥਾਨ ਬਣਾਉਂਦੇ ਰਹੇ। ਪੂਰਵ-ਆਰੀਆ ਕਾਲ ਵਿਚ ਹੜੱਪਾ ਅਤੇ ਆਰੀਆ ਕਾਲ ਵਿਚ ਟੈਕਸਲਾ ਦੀਆਂ ਸਭਿਆਤਾਵਾਂ ਆਪਣੀ ਸਿਖਰ ਤੇ ਸਨ। ਭਾਸ਼ਾ ਵਿਗਿਆਨੀਆਂ ਨੇ ਭਾਸ਼ਾਵਾਂ ਦੇ ਤੁਲਨਾਤਮਕ ਅਧਿਐਨ ਦੁਆਰਾ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਅੱਠਵੀਂ ਸਦੀ ਈਸਵੀ ਵਿਚ ਮੁਸਲਮਾਲਾਂ ਦੇ ਭਾਰਤ ਵਿਚ ਹਮਲੇ ਆਰੰਭ ਹੋਣ ਤੋਂ ਪਹਿਲਾਂ ਨੀਗ੍ਰੀਟੋ, ਨਿਸ਼ਾਦ, ਦ੍ਰਾਵਿੜੀ, ਕਿਰਾਤ ਅਤੇ ਆਰੀਆਈ ਨਸਲਾਂ ਦੇ ਲੋਕ ਪੰਜਾਬ ਵਿਚ ਵਸਦੇ ਰਹੇ ਹਨ ਅਤੇ ਪੰਜਾਬੀ ਸਭਿਆਚਾਰ ਦੇ ਵਿਕਾਸ ਵਿਚ ਇਨ੍ਹਾਂ ਸਭ ਦਾ ਯੋਗਦਾਨ ਹੈ। ਲਗਭਗ ਅੱਠ ਸੌ ਸਾਲ ਤਕ ਮੁਸਲਮਾਨ ਕਬੀਲੇ, ਫਿਰਕੇ ਜਾਂ ਕੌਮਾਂ ਪੰਜਾਬ ਉੱਪਰ ਰਾਜ ਕਰਦੀਆਂ ਰਹੀਆਂ ਹਨ। ਇਸ ਸਮੇਂ ਅੰਦਰ ਫਾਰਸੀ ਤੇ ਅਰਬੀ ਭਾਸ਼ਾਵਾਂ ਦੇ ਨਾਲ ਇਸਲਾਮੀ ਕਲਚਰ ਵੀ ਪ੍ਰਭਾਵ ਪਾਉਂਦਾ ਹੈ ਅਤੇ ਪੰਜਾਬ ਦੇ ਲੱਖਾਂ ਲੋਕ ਇਸਲਾਮ ਮਤ ਵੀ ਧਾਰਨ ਕਰਦੇ ਹਨ। ਇਸ ਤਰ੍ਹਾਂ ਪ੍ਰਾਚੀਨ ਕਾਲ ਤੋਂ ਲੈ ਕੇ ਅੰਗ੍ਰੇਜ਼ਾਂ ਦੇ ਪੰਜਾਬ ਉੱਪਰ ਕਬਜ਼ਾ



Original with:
Kulbir Singh Sidhu IAS Mohali
Digitized by:
Panjab Digital Library

ਜਮਾਉਣ ਤਕ ਕਈ ਕਬੀਲਿਆਂ, ਜਾਤੀਆਂ ਨਸਲਾਂ ਤੇ ਧਰਮਾਂ ਦੇ ਲੋਕ ਪੰਜਾਬ ਨੂੰ ਆਪਣਾ ਘਰ ਬਣਾਉਂਦੇ ਹਨ ਅਤੇ ਸਥਾਨਕ ਲੋਕਾਂ ਨਾਲ ਮਿਲ ਕੇ ਮਿਸ਼ਰਤ ਪੰਜਾਬੀ ਸਭਿਆਚਾਰ ਨੂੰ ਜਨਮ ਦਿੰਦੇ ਹਨ। ਅੰਗ੍ਰੇਜ਼ ਭਾਵੇਂ ਪੰਜਾਬ ਦੇ ਵਾਸੀ ਨਹੀਂ ਬਣੇ, ਪਰ ਬ੍ਰਿਟਿਸ਼ ਰਾਜ ਦੇ ਸੌ ਸਾਲਾਂ ਅੰਦਰ ਪੰਜਾਬ ਦੇ ਹਜ਼ਾਰਾਂ ਲੋਕਾਂ ਨੇ ਈਸਾਈ ਧਰਮ ਨੂੰ ਗ੍ਰਹਿਣ ਕਰ ਲਿਆ।

ਹੈਰੋਡੋਟਸ ਵਲੋਂ ਐਗਲੀ ਅਤੇ ਹੋਰਾਂ ਵਲੋਂ ਗੇਲੀ ਕਹੇ ਜਾਂਦੇ ਲੋਕਾਂ ਨੂੰ, ਮੀਡੀਅਨ ਕਬੀਲੇ ਦੇ ਤੌਰ ਤੇ, ਵਰਤਮਾਨ ਗਿੱਲ ਦੀ ਲਗਾਤਾਰਤਾ ਵਿਚ ਉਨ੍ਹਾਂ ਦੇ ਮੱਧ ਏਸ਼ੀਆਈ ਭਰਾਵਾਂ ਨੂੰ ਗਿੱਲੀ ਕਿਹਾ ਜਾਂਦਾ ਹੈ ਅਤੇ ਭਾਰਤ ਵਿਚ ਸ਼ੇਰਗਿੱਲ ਜੱਟ ਕਿਹਾ ਜਾਂਦਾ ਹੈ। ਦਾਹੀ ਨੂੰ ਵਰਤਮਾਨ ਦਹੀਆ ਨਾਲ ਅਤੇ ਸਿੰਧੀ ਨੂੰ ਵਰਤਮਾਨ ਸਿੱਧੂ ਜਾਤੀ ਨਾਲ ਅਤੇ ਟਿਊਕਰੀਅਨਾਂ ਨੂੰ ਵਰਤਮਾਨ ਤੱਖੜ ਗੋਤ ਨਾਲ ਤੁਲਨਾਇਆ ਜਾ ਸਕਦਾ ਹੈ।

ਮਹਾਂਭਾਰਤ ਅਤੇ ਪੁਰਾਣ ਵਾਰ ਵਾਰ ਸਿਵੀ, ਅਮਬਾਸਥਾ, ਯੋਧਿਆ, ਕਕਾਇਆ, ਮਦਰਾ ਦਾ ਵਰਨਣ ਕਰਦੇ ਹਨ। ਉਹ ਜੱਟ ਗੋਤਾਂ ਵਿੱਚ ਸੈਬਲ, ਬਾਥ, ਯਾਹੀਆ, ਕੈਕ, ਮਦਰਾ, ਮਦੇਰਨਾ, ਸੋਵਰ ਅਤੇ ਸਵਾਰੀਆ ਨਾਲ ਪਛਾਣੇ ਜਾ ਸਕਦੇ ਹਨ। ਸੀਵੀਜ਼, ਅਮਬਾਸਥਾਜ ਅਤੇ ਯੋਧਾਜ ਸਿਕੰਦਰ ਦੇ ਹਮਲੇ ਦੇ ਸਮੇਂ ਤੇ ਬੜੇ ਖੁਸ਼ਹਾਲ ਸਨ। ਸੀਵੀਆਂ ਜਾਂ ਸਿਬੌਏ ਬਾਰੇ ਕਿਹਾ ਜਾਂਦਾ ਹੈ ਉਹ ਬਿਆਸ ਅਤੇ ਚਨਾਬ ਦੇ ਸੰਗਮ ਤੇ ਮਿਲਦੇ ਸਨ। ਬਾਅਦ ਵਿੱਚ ਉਹ ਰਾਜਸਥਾਨ ਦੇ ਮਧਾਏਮਿਕਾ ਦੀ ਧਰਤੀ ਜਿਹੜੀ ਕਿ ਚਿਤੌੜ ਦੇ ਨੇੜੇ ਹੈ; ਉੱਥੇ ਜਾ ਵਸੇ। ਜਿਸ ਦਾ ਪਤਾ ਸੀਬੀ ਜਨਾਪਦਾਸਾ ਦੀ ਕਥਾ ਵਾਲੇ ਸਿੱਕਿਆਂ ਦੇ ਮਿਲਣ ਤੋਂ ਚਲਿਆ ਹੈ। ਜਿਹਲਮ ਦਰਿਆ ਤੋਂ ਹੇਠਾਂ ਜਾਂਦੇ ਸਮੇਂ ਸਿਕੰਦਰ ਨੂੰ ਆਪਣੀ ਵਾਪਸੀ ਸਮੇਂ ਅੰਮਬਾਸਥਾਜ ਮਿਲੇ। ਲੇਖਕਾਂ ਅਨੁਸਾਰ ਉਨ੍ਹਾਂ ਦੀ ਜੰਨਤੰਤਰਿਕ ਸਰਕਾਰ ਸੀ। ਉਨ੍ਹਾਂ ਦੇ ਤਿੰਨ ਵੱਡੇ ਜਰਨੈਲ ਸਨ ਪਰ ਉਨ੍ਹਾਂ ਦੇ ਵਡੇਰਿਆਂ ਨੇ ਉਨ੍ਹਾਂ ਨੂੰ ਸਿਕੰਦਰ ਨਾਲ ਲੜਣ ਤੋਂ ਰੋਕਿਆ।

ਸਿਕੰਦਰ ਨੇ ਬਿਆਸ ਦਰਿਆ ਤੋਂ ਪਾਰ ਬਹੁਤ ਸ਼ਕਤੀਸ਼ਾਲੀ ਲੋਕਾਂ ਬਾਰੇ ਸੁਣ ਰੱਖਿਆ ਸੀ। ਐਰੀਅਨ ਉਨ੍ਹਾਂ ਬਾਰੇ ਲਿਖਦਾ ਹੈ ਕਿ ਉਹ ਬਹੁਤ ਬਹਾਦਰ ਯੋਧਾ, ਚੰਗੇ ਕਿਸਾਨ ਅਤੇ ਉਨ੍ਹਾਂ ਦੀ ਸੰਵਿਧਾਨਿਕ ਸਰਕਾਰ ਸੀ। ਭਾਵੇਂ ਕਿ ਉਨ੍ਹਾਂ ਨੂੰ ਯੋਧੇ ਨਹੀਂ ਕਿਹਾ ਗਿਆ ਪਰ ਉਹ ਯਕੀਨਨ ਯੋਧੇ ਹੀ ਸਨ। ਪਾਣਨੀ ਪੰਜਾਬ ਅਤੇ ਆਸ-ਪਾਸ ਦੇ ਇਲਾਕਿਆਂ ਦੇ ਲੋਕਾਂ ਬਾਰੇ ਜਰੂਰੀ ਜਾਣਕਾਰੀ ਦਿੰਦਾ ਹੈ ਕਿ ਉਹ ਗਣ ਅਤੇ ਸੰਘ ਦੇ ਤੌਰ ਤੇ ਇਕੱਠੇ ਰਹਿੰਦੇ ਸਨ। ਇਹ ਜਾਪਦਾ ਹੈ ਕਿ ਯੋਧਿਆਂ ਦੀ ਰਾਜਨੀਤਿਕ ਤਾਕਤ ਮੋਰੀਆ ਦੇ ਸਮੇਂ ਦੌਰਾਨ ਘਟ ਗਈ। ਪਰ ਮੋਰੀਆ ਦੇ ਪਤਨ ਤੋਂ ਬਾਦ ਯੋਧੇ



Original with:
Kulbir Singh Sidhu IAS Mohali
Digitized by:
Panjab Digital Library

ਫਿਰ ਰਾਜਨੀਤਿਕ ਤੌਰ ਤੇ ਭਾਰੂ ਹੋ ਗਏ ਅਤੇ ਉਨ੍ਹਾਂ ਦੇ ਚੰਗੇ ਦਿਨ ਗੁਪਤ ਕਾਲ ਤੱਕ ਰਹੇ। ਇਨ੍ਹਾਂ ਯੋਧਿਆਂ ਦੇ ਸਿੱਕੇ ਪੰਜਾਬ, ਹਰਿਆਣਾ, ਹਿਮਾਚਲ ਪ੍ਰਦੇਸ਼, ਦਿੱਲੀ ਅਤੇ ਰਾਜਸਥਾਨ ਦੇ ਕਈ ਹਿੱਸਿਆਂ ਵਿੱਚ ਮਿਲੇ ਹਨ। ਉਨ੍ਹਾਂ ਦੇ ਸਿੱਕੇ ਬਣਾਉਣ ਦੇ ਸਾਂਚੇ ਲੁਧਿਆਣਾ ਨੇੜੇ ਸੁਨੇਤ ਵਿੱਚ, ਰੋਹਤਕ ਨੇੜੇ ਖੋਕਵਾਕਤ ਅਤੇ ਭਿਵਾਨੀ ਨੇੜੇ ਨੌਰੰਗਾਬਾਦ ਵਿੱਚ ਲੱਭੇ ਹਨ। ਇਨ੍ਹਾਂ ਸਿੱਕਿਆਂ ਅਤੇ ਸਿੱਕਿਆ ਦੇ ਸਾਂਚਿਆਂ ਦੇ ਆਧਾਰ ਤੇ ਯੋਧਿਆਂ ਨੂੰ ਸਭ ਤੋਂ ਵੱਡਾ ਰਾਜ, ਇੱਕ ਪਾਸੇ ਲੁਧਿਆਣਾ ਤੋਂ ਸਹਾਰਨਪੁਰ ਤੱਕ ਅਤੇ ਦੂਜੇ ਪਾਸੇ ਸਹਾਰਨਪੁਰ ਤੋਂ ਬਾਹਵਲਪੁਰ ਤੱਕ ਬਣਾਉਣ ਦਾ ਸਿਹਰਾ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਹੀ ਸਿੰਧ ਘਾਟੀ ਦੀ ਸਭਿਅਤਾ ਦੇ ਨਿਸ਼ਾਨ ਹੜੱਪਾ-ਮਹਿੰਜੋਦੜੋ ਤੋਂ ਲੈ ਕੇ ਰੋਪੜ, ਸੰਘੋਲ ਤੇ ਰਾਜਸਥਾਨ ਵਿੱਚ ਕਾਲੀਆਂ ਬੰਗਾ ਤੱਕ ਮਿਲਦੇ ਹਨ।

ਸਿੰਧ ਸੂਬੇ ਦੇ ਸਭ ਤੋਂ ਪੁਰਾਣੇ ਨਿਵਾਸੀ ਚਰਾਗਾਹਾਂ ਦੇ ਮਾਲਕ ਅਤੇ ਘੋੜੇ ਪਾਲਣ ਵਾਲੇ ਮੇਧ ਅਤੇ ਜੱਟ ਜਾਤੀ ਦੇ ਹੀ ਸਨ। ਜੱਟਾਂ ਦਾ ਸੂਬੇ ਦੇ ਤੌਰ ਤੇ ਵਰਨਣ ਮਹਾਂਭਾਰਤ ਦੇ ਵਿੱਚ ਜਰਤੀਕਾਜ ਭਾਵ ਜੱਟਾਂ ਦੇ ਤੌਰ ਤੇ ਮਦਰਾਕਾਜ ਭਾਵ ਮੈਂਡਜ ਦੇ ਨਾਲ ਕੀਤਾ ਗਿਆ।

ਜੱਟ ਸ਼ਬਦ ਦੇ ਵੱਖੋ-ਵੱਖਰੇ ਦੇਸ਼ਾਂ ਵਿੱਚ ਵੱਖੋ-ਵੱਖਰੇ ਉਚਾਰਣ ਹਨ ਜਿਵੇਂ ਕਿ ਹਿੰਦੋਸਤਾਨ ਵਿੱਚ ਇਨ੍ਹਾਂ ਨੂੰ ਜਾਟਸ ਤੇ ਜੱਟ ਕਿਹਾ ਗਿਆ ਹੈ। ਇਰਾਨ ਅਤੇ ਰੂਸ ਵਿੱਚ ਇਨ੍ਹਾਂ ਨੂੰ ਜਿਟਸ ਜਾਂ ਜੁਟਸ ਕਿਹਾ ਗਿਆ ਹੈ। ਤੁਰਕੀ, ਮਿਸਰ ਤੇ ਅਰਬ ਦੇਸ਼ਾਂ ਵਿੱਚ ਜੌਟਸ, ਸਵੀਡਨ ਤੇ ਡੈਨਮਾਰਕ ਵਿੱਚ ਗੌਟਸ, ਜਰਮਨੀ ਤੇ ਯੂਰਪ ਵਿੱਚ ਇਨ੍ਹਾਂ ਨੂੰ ਗੌਥਸ ਕਿਹਾ ਗਿਆ ਹੈ। ਪ੍ਰਾਚੀਨ ਸੁਮੇਰੀਆ ਵਿੱਚ ਇਨ੍ਹਾਂ ਨੂੰ ਗੁੱਟੀ ਕਿਹਾ ਗਿਆ ਸੀ। ਪ੍ਰਾਚੀਨ ਕਾਲ ਵਿੱਚ ਮਿਸਰ ਦੇ ਫੈਰੋ ਰਾਜਿਆਂ ਸਮੇਂ ਇਨ੍ਹਾਂ ਨੂੰ ਦਜਾਤੀ ਕਿਹਾ ਗਿਆ। ਇਸ ਤਰ੍ਹਾਂ ਹੀ ਯੂਨਾਨ ਵਿੱਚ ਪ੍ਰਾਚੀਨ ਕਾਲ ਸਮੇਂ ਇਨ੍ਹਾਂ ਨੂੰ ਗਟਾਈ ਜਾਂ ਮਾਸਾ ਗਟਾਈ ਕਿਹਾ ਗਿਆ ਹੈ। 'ਮਾਸਾ ਗਟਾਈ' ਸ਼ਬਦ ਦਾ ਅਰਥ ਮਹਾਨ ਜੱਟ ਹੈ। ਮਾਸਾ ਦੇ ਅਰਥ ਮਹਾਨ ਹਨ ਤੇ ਗਟਾਈ ਦਾ ਅਰਥ ਜੱਟ ਹੈ। ਇਸ ਤਰ੍ਹਾਂ ਹੀ ਚੀਨੀਆਂ ਨੇ ਵੀ ਇਨ੍ਹਾਂ ਨੂੰ ਜਿੱਥੇ ਯੂਈ-ਚੀ ਕਿਹਾ ਹੈ ਜਿਸ ਦਾ ਚੀਨੀ ਉਚਾਰਣ ਗੁਟ-ਟੀ ਹੈ। ਚੀਨੀ ਲੋਕਾਂ ਨੇ ਵੀ ਇਨ੍ਹਾਂ ਦੀ ਬਹਾਦਰੀ ਤੋਂ ਪ੍ਰਭਾਵਿਤ ਹੋ ਕੇ ਇਨ੍ਹਾਂ ਦੇ ਨਾਂ ਨਾਲ TA ਲਾਇਆ ਹੈ। ਚੀਨੀ ਭਾਸ਼ਾ ਵਿੱਚ TA-YUE-CHE ਦਾ ਅਰਥ ਵੀ ਮਹਾਨ ਜੱਟ ਹੈ। ਜਿਵੇਂ ਯੂਨਾਨੀਆਂ ਨੇ ਜੱਟਾਂ ਨੂੰ ਮਾਸਾ ਗਟਾਈ ਕਿਹਾ ਚੀਨੀਆਂ ਨੇ ਵੀ ਇਨ੍ਹਾਂ ਨੂੰ ਮਹਾਨ ਹੋਣ ਦੇ ਨਾਤੇ ਤਾ-ਯੂਈ-ਚੀ ਦਾ ਨਾਮ ਦਿੱਤਾ। ਮਹਾਨ ਸਾਈਰਸ ਨੇ ਜਿੱਤਣ ਵਾਲੇ ਚੀਨੀ ਹੂਣ ਰਾਜਿਆਂ ਨੇ ਇਨ੍ਹਾਂ ਦੀ ਬਹਾਦਰੀ ਤੋਂ ਕਿਨਾਰਾ ਕਰਦੇ ਹੋਏ; ਦੁਨੀਆਂ ਦੇ ਪ੍ਰਾਚੀਨ ਸੱਤ ਅਜੂਬਿਆਂ ਵਿਚੋਂ ਇੱਕ ਅਜੂਬਾ



Original with:
Kulbir Singh Sidhu IAS Mohali
Digitized by:
Panjab Digital Library

ਚੀਨ ਦੀ ਕੰਧ ਬਣਾਈ। ਪਲਿਨੀ ਇਨ੍ਹਾਂ ਨੂੰ ਜੱਟੀ ਕਹਿੰਦਾ ਹੈ ਤੇ ਪਟੋਲਮੀ ਗੱਟ, ਗਿਟ ਜਾਂ ਜਿਟ ਦੇ ਨਾਂਵਾਂ ਨਾਲ ਦਰਸਾਉਂਦਾ ਹੈ। ਨਾਂ ਅਤੇ ਨਾਂਵਾਂ ਦਾ ਉਚਾਰਣ ਬੇਸ਼ੱਕ ਭਿੰਨ-ਭਿੰਨ ਰਿਹਾ ਹੈ ਪਰ ਸਭ ਉਚਾਰਣਾਂ ਦਾ ਇੱਕ ਹੀ ਅਰਥ ਇਹ ਰਿਹਾ ਹੈ ਕਿ ਜੱਟ ਹਮੇਸ਼ਾਂ ਬਹਾਦਰੀ ਨਾਲ ਅਗਾਂਹ ਵਧਣ ਵਾਲੇ, ਹਲ ਤੇ ਤਲਵਾਰ ਨੂੰ ਇਕੋ ਜਿਹੀ ਸਮਰੱਥਾ ਨਾਲ ਚਲਾਉਣ ਵਾਲੇ ਕਬੀਲਿਆਂ ਦੇ ਜਨਸਮੂਹ ਹੀ ਰਹੇ ਹਨ।

ਰਾਜਨੀਤਕ ਲੜੀਵਾਰ ਸ਼ੁਰੂਆਤੀ 5ਵੀਂ ਸ਼ਤਾਬਦੀ ਦੇ ਸ਼ਿਲਾਲੇਖ ਇਨ੍ਹਾਂ ਨੂੰ ਪੰਜਾਬ, ਰਾਜਸਥਾਨ ਅਤੇ ਮਾਲਵੇ ਦੇ ਕੁਝ ਹਿੱਸਿਆਂ ਤੇ ਰਾਜ ਕਰਨ ਵਾਲੇ ਕਹਿੰਦਾ ਹੈ। 5ਵੀਂ ਸ਼ਤਾਬਦੀ ਦੇ ਖਤਮ ਹੋਣ ਤੇ 6ਵੀਂ ਸ਼ਤਾਬਦੀ ਦੇ ਸ਼ੁਰੂ ਵਿਚ ਉਨ੍ਹਾਂ ਦਾ ਦੂਜਾ ਦੱਖਣ ਵੱਲ ਪਲਾਇਨ ਹੋਇਆ ਅਤੇ ਉਹ ਰਾਜਸਥਾਨ ਵਿਚ ਸ਼ਾਇਦ ਬੀਕਾਨੇਰ ਇਲਾਕੇ ਤੋਂ ਹੁੰਦੇ ਹੋਏ ਕੋਟਾ ਪਹੁੰਚੇ। ਜਦ ਮੁਹੰਮਦ ਬਿਨ ਕਾਸਿਮ ਨੇ ਇੱਕ ਕਿਲ੍ਹੇ ਵਾਲੇ ਸ਼ਹਿਰ ਦੇਹਲੀਆ ਜਿਹੜਾ ਕਿ ਰਾਉਰ ਅਤੇ ਬ੍ਰਾਹਮਣਵਾਦ ਦੇ ਵਿੱਚ ਸੀ ਤੇ ਹਮਲਾ ਕੀਤਾ ਤਾਂ ਇਸ ਦੇ ਜ਼ਿਆਦਾਤਰ ਵਾਸੀ ਜਿਹੜੇ ਕਿ ਜੱਟ ਸੀ ਇਸ ਜਗ੍ਹਾ ਨੂੰ ਛੱਡ ਕੇ ਰਾਜਸਥਾਨ ਵੱਲ ਚਲੇ ਗਏ ਅਤੇ ਸੀਰੂ ਵਿਚ ਭਾਵ ਅਜੋਕੇ ਸਿਰੋਹੀ ਦੇ ਇਲਾਕੇ ਵਿੱਚ ਵਸ ਗਏ ਜਿਥੇ ਕਿ ਕਿੰਗ ਦੇਵਰਾਜ ਰਾਏ ਰਾਜ ਕਰਦਾ ਸੀ ਜੋ ਕਿ ਰਾਜਾ ਦਾਹਿਰ ਦਾ ਭਾਈ ਸੀ। ਹਾਲਾਂਕਿ ਤੀਜਾ ਪਲਾਇਨ 8ਵੀਂ ਸਦੀ ਦੇ ਸ਼ੁਰੂ ਵਿਚ ਹੋਇਆ ਅਤੇ ਨਿਚਲੇ ਸਿੰਧ ਦੇ ਜੱਟ ਰਾਜਸਥਾਨ ਵੱਲ ਚਲੇ ਗਏ ਸ਼ਾਇਦ ਬਾੜਮੇਰ ਖੇਤਰ ਵਿਚੋਂ ਹੁੰਦੇ ਹੋਏ ਅਤੇ ਜਲੌਰ ਅਤੇ ਸਿਰੋਹੀ ਦੇ ਖੇਤਰ ਵਿਚ ਵਸ ਗਏ।

ਰਾਜਨੀਤਕ ਲੜੀਬੱਧਤਾ ਵਿੱਚ 5ਵੀਂ ਸਦੀ ਦੇ ਸ਼ੁਰੂਆਤੀ ਸ਼ਿਲਾਲੇਖ ਇਨ੍ਹਾਂ ਨੂੰ ਰਾਜਸਥਾਨ ਅਤੇ ਮਾਲਵਾ ਦੇ ਹਿੱਸੇ ਪੰਜਾਬ ਦੇ ਰਾਜੇ ਦਰਸਾਉਂਦੇ ਹਨ। ਇਹ ਉਨ੍ਹਾਂ ਦੇ ਪ੍ਰਭੁਤਵ ਨੂੰ ਬਹੁਤ ਭਾਰੀ ਸ਼ਬਦਾਂ ਜਿਵੇਂ ਕਿ ਸਾਲ, ਵੀਰਾ ਅਤੇ ਨਰਪਤੀ (ਭਗਵਾਨ) ਦੇ ਰੂਪ ਵਿੱਚ ਵਿਆਖਿਆ ਕਰਦੀ ਹੈ। ਫੌਜੀ ਲੜੀਬੱਧਤਾ ਵਿੱਚ ਚਚਨਾਮਾ ਵਿੱਚ ਉਨ੍ਹਾਂ ਨੂੰ ਰਾਣਾ ਦੀ ਉੱਚੀ ਪਦਵੀ ਦਿੱਤੀ। ਲੜਾਈ ਦੇ ਦੌਰਾਨ ਉਨ੍ਹਾਂ ਨੂੰ ਦੁਸ਼ਮਣਾਂ ਦੇ ਖਿਲਾਫ ਸਿਪਾਹੀਆਂ ਦੀ ਤਰ੍ਹਾਂ ਲਿਆਂਦਾ ਗਿਆ ਸੀ। ਦਹੀਰ ਦੀ ਫੌਜ ਵਿੱਚ ਸਾਰੇ ਜੱਟ ਜਿਹੜੇ ਕਿ ਇੰਡਸ ਦੇ ਪੂਰਬ ਵਿੱਚ ਰਹਿੰਦੇ ਸਨ ਉਨ੍ਹਾਂ ਨੂੰ ਅਰਬ ਕਮਾਂਡਰ ਮੁਹੰਮਦ ਬਿਨ ਕਾਸਿਮ ਦੇ ਸਾਹਮਣੇ ਖੜਾ ਕੀਤਾ ਗਿਆ ਸੀ। ਉਹ ਰਾਜੇ ਦੇ ਮਹਿਲ ਦੀ ਵਿਵਸਥਾ ਵਿੱਚ ਵੀ ਸ਼ਾਮਲ ਸਨ। ਇਸ ਲਈ ਚੱਚ ਨੇ ਉਨ੍ਹਾਂ ਨੂੰ ਆਪਣੇ ਅੰਗ ਰੱਖਿਅਕ (ਪਸਦਰ) ਨਿਯੁਕਤ ਕੀਤਾ ਸੀ।

6ਵੀਂ ਸਤਾਬਦੀ ਦੇ ਮਸ਼ਹੂਰ ਖਗੋਲ ਸ਼ਾਸਤਰੀ ਵਰਾਹਮਿਹਰ ਨੇ ਆਪਣੀ ਬਰਿਹਤ ਸਮਿੱਤਾ ਵਿੱਚ ਜਾਟਸੁਰਾ, ਚਾਟਧਾਰਾ ਅਤੇ ਜਾਟਹਾਰਾ ਤਿੰਨ ਜਾਤੀਆਂ ਦਾ ਵਰਨਣ ਕੀਤਾ ਹੈ। ਐੱਫ.ਐੱਸ. ਗਰਾਊਸ ਦੇ ਮੁਤਾਬਿਕ ਜੱਟਹਾਰਾ ਹੀ ਛੋਟਾ ਹੋ ਕੇ



Original with:
Kulbir Singh Sidhu IAS Mohali
Digitized by:
Panjab Digital Library

ਜੱਟ ਬਣ ਗਿਆ। ਅੰਤ ਵਿੱਚ ਦੋ ਪਾਲੀ ਲੇਖ ਜਿਨ੍ਹਾਂ ਨੂੰ ਜੇਮਜ਼ ਟੌਡ ਨੇ ਰਾਜਸਥਾਨ ਦੇ ਕੋਟਾ ਅਤੇ ਬੂੰਦੀ ਜਿਲ੍ਹਿਆਂ ਵਿੱਚ ਖੋਜਿਆ ਹੈ। ਇਨ੍ਹਾਂ ਵਿੱਚ ਜੱਟਾਂ ਦਾ ਜਾਤੀ ਦਾ ਸਾਫ ਤੌਰ ਤੇ ਵਰਨਣ ਹੈ।

7ਵੀਂ ਸ਼ਤਾਬਦੀ ਦੇ ਵਿਚ ਚੀਨੀ ਯਾਤਰੀ ਹਿਊਨ ਸਾਂਗ ਇਨ੍ਹਾਂ ਦੀ ਪੱਧਰੀ ਤੇ ਦਲਦਲੀ ਜਮੀਨ ਤੇ ਵਸਣ ਬਾਰੇ ਦੱਸਦਾ ਹੈ। ਇਬਨ ਹੌਕਲ ਮਨਸੂਰਾ ਅਤੇ ਮਕਰਾਨ ਵਿੱਚ ਉਨ੍ਹਾਂ ਦੇ ਵਸਣ ਬਾਰੇ ਦੱਸਦਾ ਹੈ। 8ਵੀਂ ਸਦੀ ਦੇ ਸ਼ੁਰੂ ਵਿੱਚ ਅਰਬ ਜਰਨੈਲ ਮੁਹੰਮਦ ਬਿਨ ਕਾਸਿਮ ਸਿੰਧ ਵਿੱਚ ਆਇਆ ਤਾਂ ਜੱਟ ਸਿੰਧੂ ਨਦੀ ਦੇ ਦੋਨੋਂ ਪਾਸੇ ਰਹਿ ਰਹੇ ਸੀ। ਹਾਲਾਂਕਿ ਸੁਲਤਾਨ ਮਹਿਮੂਦ ਗਜ਼ਨਵੀ ਦੇ ਹਮਲਿਆਂ ਤੋਂ ਪਹਿਲਾਂ ਉਨ੍ਹਾਂ ਨੇ ਆਪਣੇ ਆਪ ਨੂੰ ਮੁਲਤਾਨ ਅਤੇ ਭਾਟੀਆ ਖੇਤਰ ਵਿਚ ਸਿੰਧੂ ਨਦੀ ਦੇ ਕਿਨਾਰੇ ਵਸਾ ਲਿਆ ਸੀ। ਅਲਬਰੂਨੀ ਪੰਜਾਬ ਦੇ ਜੱਟਾਂ ਦਾ ਘਰ ਮਾਉ ਦੇ ਇਲਾਕੇ ਨੂੰ ਦੱਸਦਾ ਹੈ ਜਿਹੜਾ ਕਿ ਝਨਾਂ ਅਤੇ ਬਿਆਸ ਦੇ ਕਿਨਾਰੇ ਤੇ ਹੈ। ਚਚਨਾਮਾ ਜੱਟਾਂ ਦੀ ਇਸ ਵੱਧ ਜਨਸੰਖਿਆ ਬਾਰੇ ਜੱਟਾਂ-ਏ-ਗਰਬੀ ਅਤੇ ਜੱਟਾਂ-ਏ-ਸ਼ਰਕੀ ਦੇ ਸਿੰਧੂ ਨਦੀ ਦੇ ਪੂਰਬੀ ਅਤੇ ਪੱਛਮੀ ਕਿਨਾਰਿਆਂ ਤੇ ਵਸਣ ਬਾਰੇ ਦੱਸਦਾ ਹੈ। ਮੁਹੰਮਦ ਬਿਨ ਕਾਸਿਮ ਉਨ੍ਹਾਂ ਨੂੰ ਟੱਪਰੀਵਾਸ ਮਰਦਮਾਨ-ਏ-ਦਸਤੀ ਫਾਰਸ ਐਂਡ ਕੋਹ ਪਾਇਆ ਨਾਲ ਜੋੜਦਾ ਹੈ।

11ਵੀਂ ਸਦੀ ਦੇ ਗਜ਼ਨਵੀ ਵਾਕਿਆ ਨਵੀਸ ਗਰਜੇਦੀ, ਅਲਬਰੂਨੀ ਅਤੇ ਬੈਹਾਕੀ ਸਿੰਧ ਦੇ ਇਤਿਹਾਸ ਵਿੱਚ ਚਚਨਾਮਾਂ ਅਤੇ ਤਾਰੀਕ-ਏ-ਮਸੂਮੀ ਦਿੱਲੀ ਦਰਬਾਰ ਦੇ ਵਾਕਿਆ ਨਵੀਸ ਇਸਾਮੀਂ : ਅਤੇ 18ਵੀਂ ਸਤਾਬਦੀ ਦੇ ਲੇਖਕ ਸ਼ਾਹਵਾਲੀ ਅੱਲ੍ਹਾ ਨੇ ਆਪਣੇ ਰਾਜਨੀਤਿਕ ਪੱਤਰਾਂ ਵਿੱਚ ਜੱਟ ਸ਼ਬਦ ਦਾ ਵਰਨਣ ਕੀਤਾ ਹੈ। ਸਿੰਧੂ ਘਾਟੀ ਵਿੱਚ ਸੌਰਾਸ਼ਟਰਾ ਤੱਕ ਜੱਟਾਂ ਦੀ ਜਾਤੀ ਜੱਟਾਂ ਦੇ ਤੌਰ ਤੇ ਜਾਣੀ ਜਾਂਦੀ ਹੈ। ਮੁਝਮੁਲੂਤ-ਤਵਾਰੀਖ ਦਾ ਲੇਖਕ ਇਹ ਵਿਸ਼ਵਾਸ ਕਰਦਾ ਹੈ ਕਿ ਅਰਬੀ ਲੋਕ ਸਿੰਧ ਲੋਕਾਂ ਨੂੰ ਜੱਟ ਕਹਿੰਦੇ ਸਨ। ਸਿੰਧੀ ਭਾਸ਼ਾ ਵਿੱਚ, ਇਸ ਨੂੰ ਯੱਟ ਕਿਹਾ ਜਾਂਦਾ ਹੈ ਜਿਸਦਾ ਮਤਲਬ ਊਠ ਚਾਲਕ ਜਾਂ ਊਠਾਂ ਨੂੰ ਪਾਲਣ ਵਾਲੇ ਹਨ। ਦਾਬਿਸਤਾਨ-ਏ-ਮਜਾਹਿਬ (1665) ਦੇ ਅਨੁਸਾਰ ਪੰਜਾਬ ਦੀ ਭਾਸ਼ਾ ਵਿੱਚ ਜੱਟ ਦਾ ਅਰਥ ਪੇਂਡੂ ਜਾਂ ਦਿਹਾਤੀ ਹੈ।

11ਵੀਂ ਸਦੀ ਦੇ ਪਹਿਲਾਂ ਪਰਸ਼ੀਅਨ ਕਿਤਾਬ ਮੁਜਮੱਤ-ਉਤ-ਤਿਵਾਰਿਕ (1026) ਜਿਹੜਾ ਕਿ ਸੰਸਕ੍ਰਿਤ ਦਾ ਅਸਲੀ ਪੁਰਾਣਾ ਕੰਮ ਹੈ। ਜੱਟ ਅਤੇ ਮੈਂਡਜ਼ ਨੂੰ ਸਿੰਧੀਆਂ ਦੀ ਇੱਕ ਪੁਰਾਣੀ ਜਾਤੀ ਜਿਹੜੀ ਕਿ ਆਪਣੇ ਆਪ ਨੂੰ ਹੇਮ, ਨੂਹ ਦੇ ਪੁੱਤਰ ਦੇ ਵੰਸ਼ਜ ਨਾਲ ਜੋੜਦੇ ਹਨ। ਇੱਕ ਬਹੁਤ ਮਸ਼ਹੂਰ ਵਿਦਵਾਨ ਕਾਲਿਕਾ ਰੰਜਨ ਕਾਨੂੰਨਗੋ 1925 ਵਿੱਚ ਲਿਖੀ ਹਿਸਟਰੀ ਆਫ ਦ ਜਾਟਸ ਵਿੱਚ ਲਿਖਦਾ ਹੈ ਕਿ ਜੱਟ ਹਿੰਦੋਸਤਾਨ ਦੇ ਅਸਲੀ ਪੁੱਤਰ ਹਨ। ਹਾਲਾਂ ਕਿ ਇਹ ਜਾਪਦਾ ਹੈ ਕਿ ਜੱਟ



Original with:
Kulbir Singh Sidhu IAS Mohali
Digitized by:
Panjab Digital Library

ਸਿੰਧੂ ਘਾਟੀ ਜਿਹੜੀ ਕਿ ਨੀਲ ਨਦੀ ਤੋਂ ਪਿਸ਼ੌਰ ਦੀ ਘਾਟੀ ਤੱਕ ਦੇ ਵਾਸੀ ਸਨ। ਪ੍ਰਾਂਪਰਿਕ ਤੌਰ ਤੇ ਜੱਟ ਆਪਣੀ ਉਤਪਤੀ ਉੱਤਰ ਪੱਛਮੀ ਤੋਂ ਇਲਾਕੇ ਤੋਂ ਮੰਨਦੇ ਹਨ ਅਤੇ ਪੁਰਾਣੇ ਗੜ੍ਹ ਗਜ਼ਨੀ ਭਾਵ ਅੱਜਕੱਲ ਦੇ ਰਾਵਲਪਿੰਡੀ ਨੂੰ ਆਪਣਾ ਅਸਲੀ ਘਰ ਮੰਨਦੇ ਹਨ। ਪਰਸ਼ੀਅਨ ਵਾਕਿਆ ਨਵੀਸ ਫਰਿਸ਼ਤਾ ਇਸ ਤੱਥ ਨੂੰ ਮਜਬੂਤੀ ਦਿੰਦਾ ਹੈ ਅਤੇ ਇਹ ਦੱਸਦਾ ਹੈ ਕਿ ਜੱਟ ਪਹਿਲਾਂ ਕੋਹ-ਈ-ਜੁੱਦ ਅਰਥਾਤ ਸਾਲਟ ਰੇਂਜ ਜੋ ਕਿ ਉਤਰੀ ਦੱਖਣੀ ਪੰਜਾਬ ਦੇ ਵਾਸੀ ਸਨ। ਬਾਅਦ ਵਿਚ ਜੱਟਾਂ ਨੇ ਸਿੰਧੂ ਘਾਟੀ ਤੇ ਕਬਜਾ ਕਰ ਲਿਆ ਅਤੇ ਨੀਲ ਨਦੀ ਦੇ ਦੋਨੋਂ ਕਿਨਾਰਿਆਂ ਤੇ ਵਸ ਗਏ। ਚੌਥੀ ਸ਼ਤਾਬਦੀ ਤੱਕ ਮੁਲਤਾਨ ਦਾ ਸਾਰਾ ਖੇਤਰ ਉਨ੍ਹਾਂ ਦੇ ਅਧੀਨ ਸੀ।

ਸ਼ਾਇਦ 1027 ਈ. ਵਿੱਚ ਸੁਲਤਾਨ ਮਹਿਮੂਦ ਗਜ਼ਨਵੀ ਦੁਆਰਾ ਉਨ੍ਹਾਂ ਨੂੰ ਹਰਾਉਣ ਕਰਕੇ ਅਤੇ ਬਾਅਦ ਵਿਚ ਗਜ਼ਨਵੀ ਦੇ ਤਰਕਿਸ਼ ਕਮਾਂਡਰ ਵਲੋਂ ਤੰਗ ਕਰਨ ਕਰਕੇ ਸਿੰਧ ਦੇ ਜੱਟ ਦੁਆਰਾ ਰਾਜਸਥਾਨ ਵੱਲ ਚਲੇ ਗਏ ਅਤੇ ਬੂੰਦੀ ਖੇਤਰ ਵਿਚ ਵਸ ਗਏ। ਬੂੰਦੀ ਵਿਚ ਪਾਇਆ ਗਿਆ ਦੂਜਾ ਸ਼ਿਲਾਲੇਖ ਜੱਟ ਜਾਤ ਨੂੰ ਰਾਜਸਥਾਨ ਦੇ ਪ੍ਰੰਪਰਾ ਸ਼ਾਸਕ ਦਾ ਵਿਰੋਧੀ ਕਹਿੰਦਾ ਹੈ।

12ਵੀਂ ਸਦੀ ਵਿਚ ਜੱਟ ਦੱਖਣੀ ਪੰਜਾਬ ਵਿਚ ਵਸ ਗਏ ਅਤੇ ਕਵੀ ਅਬੁਲ ਫਰਜ ਰੂਨੀ ਉਨ੍ਹਾਂ ਨੂੰ ਅਫਗਾਨੀਆਂ ਨਾਲ ਜੋੜਦਾ ਹੈ। ਇਸ ਦੌਰਾਨ ਉਹ ਪੰਜਾਬ ਦੇ ਪੂਰਬੀ ਖੇਤਰ ਜਿਹੜਾ ਕਿ ਅੱਜ ਕੱਲ ਦਾ ਹਰਿਆਣਾ ਹੈ ਵਿੱਚ ਵਸ ਗਏ ਅਤੇ ਉਨ੍ਹਾਂ ਨੇ 12ਵੀਂ ਸਦੀ ਵਿਚ ਹਾਂਸੀ ਖੇਤਰ ਵਿਚ ਕੁਤਬਦੀਨ ਐਬਕ ਨਾਲ ਯੁੱਧ ਕੀਤਾ ਅਤੇ ਫੇਰ ਇਹ ਜੱਟ ਲੋਕ ਰਾਜਸਥਾਨ ਤੋਂ ਹਾਂਸੀ ਤੇ ਹਿਸਾਰ ਦੇ ਰਸਤੇ ਪੰਜਾਬ ਵਿੱਚ ਆਏ।

ਮੁਗਲ ਸਮੇਂ ਵਿੱਚ ਧੁਨੀ ਵਿਗਿਆਨ ਅਤੇ ਬੋਲਚਾਲ ਦੀ ਭਾਸ਼ਾ ਵਿੱਚ ਤਬਦੀਲੀ ਹੋਈ ਜਿਸ ਕਰਕੇ ਦੱਖਣੀ ਵਾਕਿਆ ਨਵੀਸ ਫਰਿਸ਼ਤਾ ਜੱਟ ਨੂੰ ਛੋਟੇ ਸੁਰ ਏ ਅਤੇ ਟੀ 'ਤੇ ਜ਼ੋਰ ਦੇ ਕੇ ਕਹਿੰਦਾ ਹੈ। ਅਖੀਰ ਵਿੱਚ ਆਈਨੇ ਅਕਬਰੀ ਵਿੱਚ ਅਬਦੁਲ ਫਜਲ ਜੱਟ ਨੂੰ ਲੰਬੀ ਸੁਰ ਏ ਅਤੇ ਸਖਤ ਟੀ ਦੀ ਤਰ੍ਹਾਂ ਵਰਨਣ ਕਰਦਾ ਹੈ। ਇਹ ਕਿਹਾ ਜਾਂਦਾ ਹੈ ਕਿ ਜੱਟ ਸ਼ਬਦ ਮਧਕਾਲੀਨ ਇੰਡੋ ਆਰੀਅਨ ਸ਼ਬਦ ਜਾਟਾ ਤੋਂ ਬਣਿਆ ਹੈ। ਓ ਬੈਰੇਨ ਦੇ ਸ਼ਬਦਾਂ ਵਿੱਚ ਜਟਾਕੀ ਭਾਸ਼ਾ ਵਿੱਚ-ਜੱਟ ਦਾ ਅਰਥ ਹੈ ਚਰਵਾਹਾ ਅਤੇ ਊਠ ਚਰਵਾਉਂਣ ਵਾਲਾ ਹਲਕੇ ਟੀ ਸਵਰ ਨਾਲ, ਅਤੇ ਜੱਟ - ਖੇਤੀ ਕਰਨ ਵਾਲਾ ਸਖਤ ਸਵਰ ਟੀ ਨਾਲ। ਭਾਵੇਂ ਕਿ ਅੱਜ ਕੱਲ ਦੇ ਦਿਨਾਂ ਵਿੱਚ ਸਾਰੀਆਂ ਜਾਤਾਂ ਖਾਸ ਕਰਕੇ ਗੰਗਾ ਜਮਨਾ ਘਾਟੀ ਵਿੱਚ ਜਿਹੜੀਆਂ ਕਿ ਖੇਤੀ ਕਰਦੀਆਂ ਹਨ ਜੱਟ ਤੇ ਤੌਰ ਤੇ ਜਾਣੀਆਂ ਜਾਂਦੀਆਂ ਹਨ। ਇਹ ਲੋਕ ਕਿੱਥੋਂ ਚੱਲੇ? ਕਿੱਥੇ ਪਹੁੰਚੇ? ਇਸ ਬਾਰੇ ਅਨੇਕਾਂ ਵਿਸ਼ਵਾਸ ਅਤੇ ਵਿਚਾਰ ਹਨ। ਪਰ ਸਭ ਤੋਂ ਵੱਧ ਪ੍ਰਚਲਤ ਦਿਲ



Original with:
Kulbir Singh Sidhu IAS Mohali
Digitized by:
Panjab Digital Library

ਲਗਦੀ ਗੱਲ ਇਹ ਜਾਪਦੀ ਹੈ ਕਿ ਇਨ੍ਹਾਂ ਲੋਕਾਂ ਦੀ ਉਤਪਤੀ ਪਹਿਲਾਂ ਅਫਰੀਕਾ ਮਹਾਂਦੀਪ ਵਿੱਚ ਹੋਈ ਤੇ ਈਸਾ ਤੋਂ ਕੋਈ 4 ਜਾਂ 5 ਹਜ਼ਾਰ ਸਾਲ ਪਹਿਲਾਂ ਇਹ ਮੱਧ ਏਸ਼ੀਆ ਤੋਂ ਯੂਰਪ ਦੇ ਸਕੈਂਡੇਨੇਵੀਅਨ ਦੇਸ਼ਾਂ ਵੱਲ ਨੂੰ ਗਏ। ਇਹ ਇੰਡੋ ਸਿਥੀਅਨ ਭਾਵ ਸਾਕਾ ਕਬੀਲਿਆਂ ਦੇ ਰੂਪ ਵਿੱਚ ਮਹਾਨ ਰਾਜੇ ਤ੍ਰਿਗਤਾ ਦੀ ਬੰਸ ਵਜੋਂ ਸਾਰੀ ਦੁਨੀਆਂ ਵਿੱਚ ਫੈਲੇ। ਰਾਜਾ ਤ੍ਰਿਗਤਾ ਨੂੰ ਇਤਿਹਾਸਕਾਰਾਂ ਨੇ ਕਿਤੇ ਤੀਰਗਿੱਟਾ ਤੇ ਕਿਤੇ ਤੀਰ ਜੱਟ ਲਿਖਿਆ ਹੈ। ਦੂਜੇ ਪਾਸੇ ਇਹ ਲੋਕ ਚੀਨ ਤੇ ਮੰਗੋਲੀਆ ਵੱਲ ਨੂੰ ਗਏ। ਫਿਰ ਸਮੇਂ ਦੇ ਸਮਾਜਿਕ, ਆਰਥਿਕ ਤੇ ਰਾਜਨੀਤਕ ਦਬਾਵਾਂ ਤਹਿਤ ਤੇ ਵਾਪਸ ਮੱਧ ਏਸ਼ੀਆ ਦੇ ਰਸਤੇ ਫਿਰ ਅਫਗਾਨਿਸਤਾਨ ਤੇ ਰਾਜਸਥਾਨ ਵੱਲ ਨੂੰ ਆਏ। ਮਹਾਂਭਾਰਤ ਤੋਂ ਬਾਅਦ ਇਹ ਮਥੁਰਾ ਤੇ ਦੁਆਰਕਾ ਤੋਂ ਨਿਕਲ ਕੇ ਸ਼੍ਰੀ ਕ੍ਰਿਸ਼ਨ ਜੀ ਮਹਾਰਾਜ ਦੀ ਵੰਸ਼ ਯਦੁਵੰਸ਼ੀਆਂ ਵਜੋਂ ਇਹ ਗਜ਼ਨੀ, ਕਾਬਲ ਤੇ ਕੰਧਾਰ ਤੱਕ ਵਧੇ ਤੇ ਪ੍ਰਫੁੱਲਤ ਹੋਏ।

ਸੁਭਾਅ ਵਜੋਂ ਦੁਨੀਆਂ ਭਰ ਵਿੱਚ ਵਸੀਆਂ ਪ੍ਰਾਚੀਨ ਕੌਮਾਂ ਹਰ ਜਗ੍ਹਾ ਇੱਕੋ ਜਿਹੀਆਂ ਹੀ ਹਨ। ਬੇਸ਼ੱਕ ਸਮੇਂ ਤੇ ਵਾਤਾਵਰਣ ਨੇ ਇਨ੍ਹਾਂ ਦੇ ਰਹਿਣ-ਸਹਿਣ ਤੇ ਸੁਭਾਅ ਵਿੱਚ ਥੋੜ੍ਹਾ ਕੁ ਫਰਕ ਜ਼ਰੂਰ ਪਾਇਆ ਹੈ। ਜਿਸ ਤਰ੍ਹਾਂ ਪੰਜਾਬ ਵਿੱਚ ਮਸ਼ਹੂਰ ਹੈ ਕਿ ਹਿੰਦੂ ਜੱਟ ਵਕਤ ਤੋਂ ਥੋੜ੍ਹਾ ਜਿਹਾ ਪਹਿਲਾਂ ਸੋਚਦਾ ਹੈ, ਮੁਸਲਮਾਨ ਜੱਟ ਬਿਲਕੁਲ ਵਕਤ ਪੈਣ ਤੇ ਸੋਚਦਾ ਹੈ ਅਤੇ ਸਿੱਖ ਜੱਟ ਵਕਤ ਲੰਘਣ ਤੋਂ ਬਾਅਦ ਸੋਚਦਾ ਹੈ। ਇਸ ਸਾਰੀ ਸੱਚਾਈ ਦਾ ਮੂਲ ਇੱਕ ਹੀ ਹੈ ਕਿ ਜੱਟ ਦੁਨੀਆਂ ਉਤੇ ਕਿਤੇ ਵੀ ਹੋਵੇ; ਨਫਾ-ਨੁਕਸਾਨ ਘੱਟ-ਵੱਧ ਹੀ ਸੋਚਦਾ ਹੈ ਤੇ ਜੇ ਸੋਚਦਾ ਵੀ ਹੈ ਤਾਂ ਉਹ ਵੀ ਸਿਰਫ ਕੋਈ ਮਾੜਾ-ਮੋਟਾ ਵਕਤ ਪੈਣ 'ਤੇ ਹੀ ਸੋਚਦਾ ਹੈ। ਇਕੱਲੇ ਸੁਭਾਅ ਦੀ ਗੱਲ ਹੀ ਨਹੀਂ ਸਗੋਂ ਦੁਨੀਆਂ ਭਰ ਦੇ ਜੱਟ ਕਬੀਲਿਆਂ ਦਾ ਸਦੀਆਂ ਬੱਧੀ ਕਿੱਤਾ ਪਸ਼ੂ ਪਾਲਣ ਤੇ ਖੇਤੀ ਕਰਨਾ ਹੀ ਰਿਹਾ ਹੈ। ਇਸ ਤਰ੍ਹਾਂ ਹੀ ਇਹ ਆਪਣੇ ਰੰਗ-ਰੂਪ, ਪਹਿਰਾਵੇ, ਬਹਾਦਰੀ ਤੇ ਸੁਹੱਪਣ ਦੇ ਗੁਣਾਂ ਕਰਕੇ ਵੀ ਇਹ ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ ਰਹੇ ਹੋਣ ਜਾਂ ਹੁਣ ਰਹਿ ਰਹੇ ਹੋਣ ਇਹ ਇੱਕੋ ਜਿਹੇ ਹੀ ਹਨ। ਜਿਵੇਂ ਕਿ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਬੇਬੀਲੋਨ ਦੇ ਜਗਤ ਪ੍ਰਸਿੱਧ ਝੂਲਦੇ ਹੋਏ ਬਾਗ ਨੇਬੂਚਾਡ ਨੇਜਾਰ ਵਲੋਂ ਆਪਣੀ ਅਤਿਅੰਤ ਖੂਬਸੂਰਤ ਪਤਨੀ ਅਮਿਤਿਸ ਦੀ ਯਾਦ ਵਿਚ ਬਣਾਏ ਸਨ ਜੋ ਇੱਕ ਜੱਟ ਕਬੀਲੇ ਮੰਡਾ ਦੀ ਰਾਜਕੁਮਾਰੀ ਸੀ। ਭਾਰਤੀ ਇਤਿਹਾਸ ਤੋਂ ਇਹ ਬੜਾ ਚੰਗੀ ਤਰਾਂ ਪਤਾ ਚਲਦਾ ਹੈ ਕਿ ਮਦਰ ਲੋਕਾਂ ਅਰਥਾਤ ਪੰਜਾਬ ਦੀਆਂ ਔਰਤਾਂ ਆਪਣੇ ਹੁਸਨ ਕਰਕੇ ਪ੍ਰਸਿੱਧ ਸਨ ਅਤੇ ਦੂਰ ਦਰਾਜ ਦੇ ਰਾਜਿਆਂ ਵਲੋਂ ਉਨ੍ਹਾਂ ਨਾਲ ਸ਼ਾਦੀ ਕੀਤੀ ਜਾਂਦੀ ਸੀ। ਇਸ ਸਬੰਧ ਵਿਚ ਪਾਂਡੂ ਦੀ ਪਤਨੀ ਮਾਦਰੀ ਅਤੇ ਸਵਿਤਰੀ ਦੀ ਉਦਾਹਰਨ ਦਿਤੀ ਜਾ ਸਕਦੀ ਹੈ। ਬਿਨ੍ਹਾਂ ਸ਼ੱਕ ਹੀਰ ਰਾਂਝਾ ਦੀ ਕਹਾਣੀ ਹਰ ਭਾਰਤੀ ਦੇ ਬੁੱਲਾਂ ਉੱਪਰ ਹੈ। ਇਹ ਸਾਰੀਆਂ ਜੱਟ



*Original with:*
Kulbir Singh Sidhu IAS Mohali
*Digitized by:*
Panjab Digital Library

ਔਰਤਾਂ ਸਨ ਜਿਨ੍ਹਾਂ ਦੇ ਹੁਸਨ, ਖੁਸ਼ੀਆਂ ਦੇ ਗੀਤ, ਖ਼ੁਸ਼ਮਿਜ਼ਾਜ ਅਤੇ ਨਾਚ ਬਾਰੇ ਮਹਾਂਭਾਰਤ ਵਿਚ ਲਿਖਿਆ ਗਿਆ ਹੈ।

ਜਦੋਂ ਇਹ ਲੋਕ ਵਾਪਸ ਰਾਜਸਥਾਨ ਤੇ ਪੰਜਾਬ ਵਿੱਚ ਲਾਹੌਰ ਤੇ ਸਿਆਲਕੋਟ ਵੱਲ ਰਾਜਾ ਗੱਜ ਦੇ ਪੁੱਤਰ ਸਲਵਾਨ ਦੇ ਸਮੇਂ ਆਏ। ਉਸ ਤੋਂ ਪਹਿਲਾਂ ਸਿਕੰਦਰ ਮਹਾਨ ਨੇ ਭਾਰਤ ਤੇ ਹਮਲਾ ਕੀਤਾ ਤਾਂ ਉਸ ਨੂੰ ਪਤਾ ਸੀ ਕਿ ਅੱਗੇ ਉਸ ਦਾ ਵਾਹ ਜੱਟ, ਗੁੱਜਰ ਤੇ ਅਹੀਰ ਲੜਾਕੂ ਕਬੀਲਿਆਂ ਨਾਲ ਪੈਣਾ ਹੈ। ਉਹ ਆਪਣੀ ਫੌਜ ਵਿੱਚ ਸਕੈਂਡੇਨੇਵੀਅਨ ਦੇਸ਼ਾਂ ਯੂਨਾਨ ਅਤੇ ਯੂਰਪ ਦੇ ਹੋਰ ਹਿੱਸਿਆਂ ਵਿੱਚੋਂ ਜੱਟ ਤੇ ਗੁੱਜਰ ਭਰਤੀ ਕਰਕੇ ਲਿਆਇਆ। ਉਸ ਤੋਂ ਬਾਅਦ ਚੀਨ ਵਲੋਂ ਪਹਿਲਾਂ ਹੂਣ ਆਏ ਜਿਨ੍ਹਾਂ ਦਾ ਪਿਛੋਕੜ ਵੀ ਜੱਟ ਕਬੀਲੇ ਦੇ ਤੌਰ ਤੇ ਮੰਨਿਆ ਗਿਆ ਹੈ। ਫਿਰ ਮੰਗੋਲੀਆ ਵਲੋਂ ਮੰਗੋਲ ਆਏ। ਫਿਰ ਉਥੋਂ ਦੇ ਅਫਗਾਨਿਸਤਾਨ ਤੇ ਅਰਬ ਕਬੀਲਿਆਂ ਦੇ ਦਬਾਵ ਹੇਠ ਇਹ ਰਾਜਾ ਸਲਵਾਨ ਦੇ ਪਿਤਾ ਗੱਜ ਦੇ ਪੁੱਤਰ ਸਲਵਾਨ ਦੀ ਅਗਵਾਈ ਵਿੱਚ ਵਾਪਸ ਆਏ। ਫਿਰ ਮੁਹੰਮਦ ਬਿਨ ਕਾਸਿਮ ਵਲੋਂ ਮੁਸਲਮਾਨਾਂ ਦੇ ਹਮਲੇ ਸ਼ੁਰੂ ਹੋਏ ਤੇ ਉਪਰੰਤ ਗਜ਼ਨਵੀ ਤੇ ਗੌਰੀ ਦੇ ਹਮਲਿਆਂ ਵੇਲੇ ਅਫਗਾਨਿਸਤਾਨ ਵਲੋਂ ਹਮਲੇ ਹੋਏ। ਇਨ੍ਹਾਂ ਧਾੜਵੀਆਂ ਵਿਚੋਂ ਬਹੁਤੇ ਲੋਕ ਸਿੰਧ ਤੋਂ ਲੈ ਕੇ ਜਮੁਨਾ ਅਤੇ ਉਸ ਤੋਂ ਪਾਰ ਮੱਧ ਭਾਰਤ ਤੱਕ ਵਸੋਂ ਕਰਦੇ ਰਹੇ। ਇਨ੍ਹਾਂ ਧਾੜਵੀਆਂ ਦਾ ਪਹਿਲਾ ਆਹਮਣੇ-ਸਾਹਮਣੇ ਦਾ ਮੁਕਾਬਲਾ ਉਸ ਵਕਤ ਦੇ ਪੰਜਾਬ ਵਿੱਚ ਵਸਦੀਆਂ ਬਹਾਦਰ ਕੌਮਾਂ ਨਾਲ ਹੁੰਦਾ ਸੀ। ਇਸ ਲਈ ਪੰਜਾਬ ਵਾਸੀਆਂ ਦਾ ਮੁੱਢ ਕਦੀਮ ਤੋਂ ਹੀ ਜੰਗੀ ਮੁਹਿੰਮਾਂ ਨਾਲ ਹੀ ਵਾਸਤਾ ਰਿਹਾ ਹੈ। ਇਹ ਕਈ ਵਾਰੀ ਜਿੱਤੇ ਤੇ ਕਈ ਵਾਰੀ ਹਾਰੇ। ਜਦੋਂ ਹਾਰ ਜਾਂਦੇ ਸਨ ਤਾਂ ਇਸ ਵਿੱਚ ਵੀ ਕੋਈ ਸ਼ੱਕ ਨਹੀਂ ਕਿ ਧਾੜਵੀ ਇਨ੍ਹਾਂ ਨੂੰ ਆਪਣੇ ਨਾਲ ਗੁਲਾਮ ਬਣਾ ਕੇ ਲੈ ਜਾਂਦੇ ਸਨ। ਇਸ ਤਰ੍ਹਾਂ ਸਮੇਂ ਦੇ ਚੱਕਰ ਵਿੱਚ ਪੰਜਾਬ ਦੀਆਂ ਕੌਮਾਂ ਦੇ ਪਲਾਇਨ ਹਮੇਸ਼ਾਂ ਹੀ ਹੁੰਦੇ ਰਹੇ ਅਤੇ ਇਨ੍ਹਾਂ ਪਲਾਇਨਾਂ ਸਦਕਾ ਖ਼ੂਨ ਦੇ ਰਿਸ਼ਤਿਆਂ ਅਤੇ ਸਮਾਜਿਕ ਸਭਿਆਚਾਰਾਂ ਦਾ ਆਪਸੀ ਸੁਮੇਲ ਹੁੰਦਾ ਰਿਹਾ ਹੈ। ਸ਼ਾਇਦ ਉੱਤਰੀ ਭਾਰਤ ਦੇ ਵਾਸੀ ਖਾਸ ਤੌਰ ਤੇ ਪੰਜਾਬ ਵਾਸੀ ਹਮੇਸ਼ਾਂ ਤੋਂ ਹੀ ਚੱਕਰਵਰਤੀ ਰਹਿਣ ਤੇ ਅੱਜ ਤੱਕ ਵੀ ਚੱਕਰਵਰਤੀ ਹੋਣ ਦਾ ਮੁੱਖ ਕਾਰਣ ਵੀ ਇਹ ਹੀ ਹੈ ਕਿ ਅੱਜ ਵੀ ਜਾਣੇ-ਅਣਜਾਣੇ ਇਨ੍ਹਾਂ ਦੀਆਂ ਰਗਾਂ ਵਿੱਚ ਪੁਰਾਣਾ ਖ਼ੂਨ ਇਨ੍ਹਾਂ ਦੇ ਜਨਮਾਂ-ਜਨਮਾਂ ਦੇ ਸੰਸਕਾਰਾਂ ਨੂੰ ਜਗਾਉਂਦਾ ਹੈ ਤੇ ਇਹ ਜਿੱਥੇ ਵੀ ਜਾਂਦੇ ਹਨ ਉੱਥੇ ਇਹ ਆਪਣੇ ਆਪ ਨੂੰ ਉਸ ਭਾਈਚਾਰੇ ਨਾਲ ਘਿਓ-ਖਿਚੜੀ ਵਾਂਗ ਰਚ-ਮਿਚ ਜਾਂਦੇ ਹਨ।

ਪਹਿਲਾਂ ਪੰਜਾਬ ਨੂੰ ਸਪਤ ਸਿੰਧੂ ਕਹਿੰਦੇ ਸਨ। ਇੱਥੇ ਸੱਤ ਦਰਿਆ ਜਮਨਾ ਤੋਂ ਲੈ ਕੇ ਸਿੰਧ ਤੱਕ ਹੁੰਦੇ ਸਨ। ਦ੍ਰਾਵਿੜੀ ਲੋਕ ਇੱਥੋਂ ਦੇ ਵਸਨੀਕ ਸਨ। ਇੱਥੋਂ ਦੇ



Original with:
Kulbir Singh Sidhu IAS Mohali
Digitized by:
Panjab Digital Library

ਕਬੀਲਿਆਂ ਵਿਚੋਂ ਇੱਕ ਮੁੰਡਾ ਕਬੀਲਾ ਵੀ ਸੀ। ਜਿਹੜਾ ਦ੍ਰਾਵਿੜੀ ਲੋਕਾਂ ਤੋਂ ਵੀ ਪਹਿਲਾਂ ਇੱਥੇ ਰਹਿ ਰਹੇ ਸਨ। ਇੱਥੇ ਕਲਾਰੀ ਕਬੀਲਿਆਂ ਦਾ ਵੀ ਬੋਲਬਾਲਾ ਸੀ। ਜਿਸ ਵੇਲੇ ਆਰੀਆ ਲੋਕ ਭਾਰਤ ਵਿਚ ਆਏ ਸਿੰਧ ਵਾਦੀ ਵਿਚ ਦ੍ਰਾਵਿੜੀ ਕਬੀਲਿਆਂ ਦੀ ਚੜ੍ਹਤ ਸੀ। ਦੱਸਣਾ ਯੋਗ ਹੋਵੇਗਾ ਕਿ ਆਰੀਆ ਲੋਕਾਂ ਵਾਂਗ ਦ੍ਰਾਵਿੜੀ ਕਬੀਲੇ ਵੀ ਇੱਥੋਂ ਦੇ ਅਸਲੀ ਵਾਸੀ ਨਹੀਂ ਸਨ। ਇਹ ਵੀ ਆਰੀਆ ਲੋਕਾਂ ਦੇ ਭਾਰਤ ਵਿੱਚ ਪ੍ਰਵੇਸ਼ ਤੋਂ ਕੋਈ ਡੇਢ ਹਜ਼ਾਰ ਸਾਲ ਪਹਿਲਾਂ ਭਾਰਤ ਆਏ। ਮੰਗੋਲ ਨਸਲ ਦੇ ਕਬੀਲੇ ਉਸ ਸਮੇਂ ਹਿਮਾਲੀਆ ਪਹਾੜਾਂ ਦੇ ਦਾਮਨ ਵਿੱਚ ਆਬਾਦ ਸਨ। ਪਾਕਿਸਤਾਨ ਵਿੱਚ ਹੜੱਪਾ ਤੇ ਮਹਿੰਜੋਦੜੋ ਤੋਂ ਅਜੋਕੇ ਪੰਜਾਬ ਵਿੱਚ ਰੋਪੜ, ਕੋਟਲਾ ਨਿਹੰਗ, ਸੰਘੋਲ, ਹਰਿਆਣੇ ਕੋਲ ਸਨੇਤ, ਹਰਿਆਣੇ ਵਿੱਚ ਦੌਲਤਪੁਰ, ਰਾਜਸਥਾਨ ਵਿੱਚ ਕਾਲੀਆਂ ਬੰਗਾ ਤੇ ਨੌਰ ਬਾਦਰਾਂ ਦੇ ਸਥਾਨਾਂ ਤੋਂ ਬਿਨ੍ਹਾਂ ਅਨੇਕਾਂ ਹੋਰ ਸਥਾਨਾਂ ਤੋਂ ਪੁਰਾਤੱਤਵ ਵਿਭਾਗ ਦੇ ਨਜ਼ਰੀਏ ਤੋਂ ਜੋ ਖੁਦਾਈ ਹੋਈ ਹੈ, ਉਸ ਤੋਂ ਪਤਾ ਚਲਦਾ ਹੈ ਕਿ ਇੱਥੇ ਆਰੀਆ ਲੋਕ 2500 ਈ.ਪੂ. ਤੋਂ 1000 ਈ.ਪੂ. ਤੱਕ ਰਹੇ। ਇਸ ਸਮੇਂ ਵਿੱਚ ਹੀ ਮਹਾਂਭਾਰਤ ਕਾਲ ਆਇਆ ਹੈ। 19ਵੀਂ ਸਦੀ ਵਿੱਚ ਸਭ ਤੋਂ ਪਹਿਲਾਂ ਮਿਸਰੀ, ਮਿਸਰੀਆਂ ਤੋਂ ਬਾਅਦ ਈਰਾਨੀ ਫੇਰ ਯੂਨਾਨੀ, ਪਾਰਥੀ, ਸ਼ੱਕ, ਕੁਸ਼ਾਨ, ਹੂਣ, ਗਜ਼ਨਵੀ, ਗੌਰੀ, ਗੁਲਾਮ, ਖਿਲਜੀ, ਤੁਗਲਕ, ਸੱਯਦ, ਲੋਧੀ, ਅੰਗਰੇਜ਼ਾਂ ਤੇ ਫਰਾਂਸ ਤੱਕ ਦੇ ਹਮਲਾਵਰਾਂ ਅਤੇ ਧਾੜਵੀਆਂ ਨੇ ਭਾਰਤ ਅਤੇ ਪੰਜਾਬ ਦੀ ਸੰਸਕ੍ਰਿਤੀ ਤੇ ਸਭ ਤੋਂ ਵਿਸ਼ੇਸ਼ ਪ੍ਰਭਾਵ ਪਾਇਆ ਹੈ।

ਭੂਗੋਲਿਕ, ਸਮਾਜਕ ਅਤੇ ਸਭਿਆਚਾਰਕ ਨਜ਼ਰੀਏ ਤੋਂ ਜਾਇਜ਼ਾ ਲੈਣ ਲਈ ਪੰਜਾਬ ਨੂੰ ਇਤਿਹਾਸਕ ਪੱਖ ਤੋਂ ਪੰਜ ਖੰਡਾ ਵਿਚ ਵੰਡਿਆ ਜਾ ਸਕਦਾ ਹੈ :

| | | |
|---|---|---|
| (ੳ) | ਆਰਿਆਈ ਕਾਲ | 2500 ਈ.ਪੂ. ਤੋਂ 1000 ਈ. |
| (ਅ) | ਇਸਲਾਮੀ ਦੌਰ | 1000 ਤੋਂ 1800 ਈ. |
| (ੲ) | ਮਹਾਰਾਜਾ ਰਣਜੀਤ ਸਿੰਘ ਦਾ ਕਾਲ | 1800 ਤੋਂ 1849 ਈ. |
| (ਸ) | ਅੰਗ੍ਰੇਜ਼ੀ ਕਾਲ | 1849 ਤੋਂ 1947 ਈ. |
| (ਹ) | ਸੁਤੰਤਰਤਾ ਤੋਂ ਪਿੱਛੋਂ | 1947 ਈ. ਤੋਂ ਹੁਣ ਤਕ |

## (ੳ) ਆਰੀਆਈ ਕਾਲ

ਭਾਵੇਂ ਕੁਝ ਵਿਦਵਾਨ ਆਰੀਆ ਲੋਕਾਂ ਨੂੰ ਪੰਜਾਬ ਦੇ ਅਸਲੀ ਵਾਸੀ ਹੀ ਮੰਨਦੇ ਹਨ, ਪਰ ਬਹੁਤੇ ਇਤਿਹਾਸਕਾਰਾਂ ਨੇ ਮੈਕਸਮੂਲਰ ਦਾ ਇਹ ਸਿਧਾਂਤ ਪ੍ਰਵਾਨ ਕਰ ਲਿਆ ਹੈ ਕਿ ਆਰੀਆ ਲੋਕ ਆਪਣੇ ਮੂਲ ਦੇਸ਼ ਮੱਧ-ਏਸ਼ੀਆ ਅਥਵਾ ਰੂਸ ਦੇ



Original with:
Kulbir Singh Sidhu IAS Mohali
Digitized by:
Panjab Digital Library

ਦੱਖਣੀ ਭਾਗ ਤੋਂ ਭਾਰਤ (ਪੰਜਾਬ) ਵਿਚ ਹਮਲਾਵਰ ਦੇ ਰੂਪ ਵਿਚ ਆਏ ਅਤੇ ਇਥੋਂ ਦੇ ਮੂਲ ਵਾਸੀਆਂ ਨੂੰ ਇਹ ਇਲਾਕਾ ਛੱਡਣ ਲਈ ਮਜਬੂਰ ਕਰ ਦਿੱਤਾ। ਇਹ ਵੀ ਕਿਹਾ ਜਾਂਦਾ ਹੈ ਕਿ ਆਰੀਆ ਲੋਕ ਇਕੋ ਸਮੇਂ ਭਾਰਤ ਵਿਚ ਦਾਖਲ ਨਹੀਂ ਹੋਏ ਸਗੋਂ ਢਾਈ ਹਜ਼ਾਰ ਪੂਰਵ ਈਸਵੀ ਤੋਂ ਲੈ ਕੇ ਦੋ ਹਜ਼ਾਰ ਤੱਕ ਵੱਖ-ਵੱਖ ਟੋਲਿਆਂ ਦੇ ਰੂਪ ਵਿਚ ਆਉਂਦੇ ਰਹੇ। ਆਰੀਆ ਲੋਕ ਪੰਜਾਬ ਵਿਚ ਕਦੋਂ ਤੇ ਕਿਥੋਂ ਆਏ ਇਨ੍ਹਾਂ ਦਾ ਮੂਲ ਦੇਸ਼ ਕਿਹੜਾ ਸੀ ਇਨ੍ਹਾਂ ਪ੍ਰਸ਼ਨਾਂ ਬਾਰੇ ਮਤਭੇਦ ਹੋਣ ਦੇ ਬਾਵਜੂਦ ਵੀ ਇਹ ਗੱਲ ਯਕੀਨੀ ਹੈ ਕਿ ਰਿਗਵੇਦ, ਜਿਸ ਨੂੰ ਸੰਸਾਰ ਦੀ ਸਭ ਤੋਂ ਪੁਰਾਣੀ ਪੁਸਤਕ ਮੰਨਿਆ ਜਾਂਦਾ ਹੈ, ਉਹ ਦੀਆਂ ਬਹੁਤੀਆਂ ਰਿਚਾਂ ਪੰਜਾਬ ਦੀ ਧਰਤੀ ਉੱਪਰ ਹੀ ਉਚਾਰੀਆਂ ਗਈਆਂ। ਇਨ੍ਹਾਂ ਵਿਚ ਪੰਜਾਬ ਦੇ ਦਰਿਆਵਾਂ ਦਾ ਜ਼ਿਕਰ ਵੀ ਮਿਲਦਾ ਹੈ। ਇਹ ਲੋਕ ਪੰਜਾਬ ਦੇ ਦਰਿਆਵਾਂ ਦੇ ਕੰਢਿਆਂ ਉੱਪਰ ਵੱਸਦੇ ਸਨ ਅਤੇ ਇਨ੍ਹਾਂ ਦਾ ਮੁੱਖ ਪੇਸ਼ਾ ਖੇਤੀਬਾੜੀ ਸੀ। ਇਨ੍ਹਾਂ ਨੇ ਮਲਕੀਅਤ ਦਾ ਮੁੱਢ ਵੀ ਬੰਨ੍ਹਿਆ। ਜਿੱਥੇ ਇਹ ਔਰਤ ਦੀ ਆਜ਼ਾਦੀ ਦੇ ਹਾਮੀ ਸਨ, ਉੱਥੇ ਇਨ੍ਹਾਂ ਨੇ ਜ਼ਾਤ-ਪਾਤ ਦੀ ਨੀਂਹ ਵੀ ਰਖੀ।

ਸੂਰਜ ਬੰਸੀ ਤੇ ਚੰਦਰ ਬੰਸੀ ਇਨ੍ਹਾਂ ਦੇ ਵਿਸ਼ੇਸ਼ ਘਰਾਣੇ ਸਨ। ਰਾਮਾਇਣ ਦੀ ਕਥਾ ਸੂਰਜ ਬੰਸੀ ਪਰਿਵਾਰ ਨਾਲ ਸਬੰਧਿਤ ਹੈ। ਭਾਵੇਂ ਪੰਜਾਬ ਨਾਲ ਇਸ ਦਾ ਬਹੁਤਾ ਸਬੰਧ ਨਹੀਂ ਫਿਰ ਵੀ ਦੋ ਰਿਵਾਇਤਾਂ ਇਸ ਨੂੰ ਪੰਜਾਬ ਨਾਲ ਬਹੁਤ ਗੂੜ੍ਹੀ ਤਰ੍ਹਾਂ ਜੋੜਦੀਆਂ ਹਨ। ਅੰਮ੍ਰਿਤਸਰ ਦੇ ਨੇੜੇ ਰਾਮ ਤੀਰਥ ਨੂੰ ਬਾਲਮੀਕ ਦੀ ਰਿਹਾਇਸ਼, ਸੀਤਾ ਦਾ ਉਸ ਪਾਸ ਸ਼ਰਨ ਲੈਣਾ ਅਤੇ ਲਵ-ਕੁਸ਼ ਦੀ ਪਰਵਰਿਸ਼ ਨਾਲ ਜੋੜਿਆ ਜਾਂਦਾ ਹੈ। ਰਾਮ ਚੰਦਰ ਦੇ ਭਰਾ ਭਰਤ ਨੂੰ ਦੁਆਬਾ ਚੱਜ ਅਥਵਾ ਦਰਿਆ ਜਿਹਲਮ ਦੇ ਝਨਾਂ ਦੇ ਵਿਚਕਾਰ ਕੈਕਈ ਦੇਸ਼ ਦਾ ਰਾਜਾ ਹੋਣ ਅਤੇ ਉਸ ਦੇ ਪੁੱਤਰਾਂ, ਯਕਸ ਤੇ ਪੁਸ਼ਕਰ ਦੁਆਰਾ ਗੰਧਰਵਾਂ ਤੋਂ ਰਾਵਲਪਿੰਡੀ ਤੇ ਪਿਸ਼ਾਵਰ ਦੇ ਜ਼ਿਲੇ ਜਿੱਤਣ ਅਤੇ ਤਕਸ਼ਲਾ ਦੀ ਨੀਂਹ ਰਖਣ ਦੀ ਕਥਾ ਵੀ ਪ੍ਰਚਲਿਤ ਹੈ।

ਮਹਾਂਭਾਰਤ ਦੇ ਪਰਿਵਾਰ ਕੌਰੂ ਅਤੇ ਪਾਂਡੋ ਚੰਦਰ ਬੰਸੀ ਖਾਨਦਾਨਾਂ ਵਿਚੋਂ ਸਨ ਅਤੇ 1400 ਈ. ਪੂ. ਦੇ ਲਗਭਗ ਮਹਾਭਾਰਤ ਦਾ ਮਹਾਨ ਯੁੱਧ ਕੁਰੁਕਸ਼ੇਤਰ (ਜੋ 1960 ਈ. ਤਕ ਪੰਜਾਬ ਦਾ ਹਿੱਸਾ ਸੀ) ਦੀ ਭੂਮੀ ਉੱਪਰ ਹੋਇਆ। ਰਿਗਵੇਦ ਤੋਂ ਛੁੱਟ ਬਾਕੀ ਤਿੰਨ ਵੇਦਾਂ: ਯਜੁਰ ਵੇਦ, ਸਾਮਵੇਦ, ਅਥਰਵੇਦ ਅਤੇ ਉਨਿਸ਼ਦਾਂ ਦਾ ਕੁਝ ਭਾਗ, ਮਨੂ ਦਾ ਧਰਮ ਸ਼ਾਸਤਰ ਅਤੇ ਪਾਨਿਨੀ ਦੇ ਵਿਆਕਰਣ ਦੀ ਰਚਨਾ ਅਤੇ ਭਗਵਤ ਗੀਤਾਂ ਦਾ ਉਚਾਰਨ ਵੀ ਪੰਜਾਬ ਦੀ ਧਰਤੀ ਉੱਪਰ ਹੀ ਹੋਇਆ ।

ਯੂਨਾਨ ਦੇ ਸਮਰਾਟ ਸਕੰਦਰ ਦੇ ਹਮਲੇ (329-326 ਈ. ਪੂ.) ਤੋਂ ਪਹਿਲਾਂ ਮਿਸਰ, ਸ਼ਾਮ ਅਤੇ ਈਰਾਨ ਦੇ ਕਬੀਲੇ ਸਮੇਂ-ਸਮੇਂ ਉੱਪਰ ਹੱਲੇ ਕਰਦੇ ਰਹੇ। ਹਿਮਾਨਸ਼ੀ/ਹਖਾਮਨੀ ਵੰਸ਼ ਦੇ ਬਾਦਸ਼ਾਹ ਕੋਰੋਸ਼ (551-449 ਈ.ਪੂ.) ਅਤੇ ਸ਼ਾਹ



Original with:
Kulbir Singh Sidhu IAS Mohali
Digitized by:
Panjab Digital Library

ਦਾਰਾ (518 ਈ.ਪੂ.) ਨੇ ਪੰਜਾਬ ਦਾ ਕਾਫੀ ਹਿੱਸਾ ਤੇ ਗੰਧਾਰ ਆਪਣੀ ਸਲਤਨਤ ਵਿਚ ਸ਼ਾਮਲ ਕਰ ਲਏ। ਸਕੰਦਰ ਦੇ ਹਮਲਿਆਂ ਨਾਲ ਈਰਾਨੀ ਜ਼ੋਰ ਕਾਫੀ ਘੱਟ ਗਿਆ। ਟੈਕਸਲਾ ਦੇ ਹਾਕਮ ਅੰਭੀ ਦੁਆਰਾ ਸਕੰਦਰ ਦੀ ਈਨ ਮੰਨ ਲੈਣ ਉਪਰੰਤ ਰਾਜਾ ਪੋਰਸ ਦੀ ਫੌਜ ਨੇ ਸਕੰਦਰ ਦਾ ਡੱਟ ਕੇ ਟਾਕਰਾ ਕੀਤਾ, ਪਰ ਉਹ ਹਾਰ ਗਿਆ। ਪੰਜਾਬ ਦੇ ਇਤਿਹਾਸ ਵਿਚ ਪੋਰਸ ਪਹਿਲਾ ਸੂਰਬੀਰ ਯੋਧਾ ਸੀ, ਜਿਸ ਨੇ ਬਾਹਰੋਂ ਆਏ ਵੈਰੀ ਦਾ ਮੁਕਾਬਲਾ ਕੀਤਾ। ਪੰਜਾਬ ਵਿਚ ਉਸ ਵੇਲੇ ਛੋਟੇ-ਛੋਟੇ ਸੰਘ ਅਥਵਾ ਗਣਰਾਜ ਸਨ। ਉਸ ਸਮੇਂ ਦੀਆਂ ਸਮਕਾਲੀ ਯੂਨਾਨੀ ਲਿਖਤਾਂ ਵਿਚੋਂ ਰਾਜਨੀਤਿਕ ਸਥਿਤੀ ਅਤੇ ਸਮਾਜਕ ਰੀਤੀ-ਰਿਵਾਜ਼ਾਂ ਬਾਰੇ ਕਾਫੀ ਜਾਣਕਾਰੀ ਮਿਲਦੀ ਹੈ।

ਮਿਸਰ ਵਾਸੀਆਂ ਤੇ ਯੂਨਾਨੀਆਂ ਤੋਂ ਪਿੱਛੋਂ ਸ਼ੱਕ, ਪਾਰਥੀ, ਪਹਿਲਵੀ, ਕੁਸ਼ਾਨ ਅਤੇ ਹੂਨ ਆਦਿ ਬਦੇਸ਼ੀ ਕਬੀਲੇ ਪੰਜਾਬ ਉੱਪਰ ਲਗਾਤਾਰ ਹਮਲੇ ਕਰਦੇ ਰਹੇ। ਇਨ੍ਹਾਂ ਵਿਚੋਂ ਬਹੁਤੇ ਪੰਜਾਬ ਦੇ ਵਾਸੀ ਬਣ ਕੇ ਰਹਿ ਗਏ। ਸ਼ੱਕ ਲੋਕ ਜਿਹੜੇ ਅੱਗ ਦੀ ਪੂਜਾ ਕਰਦੇ ਸਨ, ਪੰਜਾਬ ਵਿਚ ਆ ਕੇ ਇਨ੍ਹਾਂ ਵਿਚੋਂ ਬਹੁਤੇ ਬੁੱਧ ਮਤ ਦੇ ਧਾਰਨੀ ਬਣ ਗਏ। ਮਹਾਮਮਾ ਬੁੱਧ ਦੀ ਸਭ ਤੋਂ ਪਹਿਲੀ ਤਸਵੀਰ ਸ਼ੱਕ ਹਾਕਮਾਂ ਵੱਲੋਂ ਜਾਰੀ ਕੀਤੇ ਗਏ ਸਿੱਕਿਆਂ ਉਪਰ ਮਿਲਦੀ ਹੈ। ਸੁਫੈਦ ਹੂਨਾਂ, ਜਿਹੜੇ ਤੁਕਸਤਾਨ ਦੇ ਰਹਿਣ ਵਾਲੇ ਸਨ, ਨੇ ਟੈਕਸਲਾ ਦੀ ਬਹੁਤ ਬੁਰੀ ਤਰ੍ਹਾਂ ਤਬਾਹੀ ਕੀਤੀ ਅਤੇ ਸਿਆਲਕੋਟ ਨੂੰ ਆਪਣੀ ਰਾਜਧਾਨੀ ਬਣਾਇਆ।

ਇਨ੍ਹਾਂ ਬਦੇਸ਼ੀ ਹਮਲਾਵਰਾਂ ਤੋਂ ਪਿੱਛੋਂ ਪੰਜਾਬ 317 ਤੋਂ 232 ਈ.ਪੂ. ਤਕ ਮੋਰੀਆ ਸਾਮਰਾਜ ਦੇ ਅਧੀਨ ਰਿਹਾ। ਚੰਦਰ ਗੁਪਤ ਮੋਰੀਆ ਨੇ ਪੰਜਾਬ ਵਿਚੋਂ ਯੂਨਾਨੀਆਂ ਦੇ ਰਾਜ ਦਾ ਖਾਤਮਾ ਕਰ ਦਿੱਤਾ। ਪਰ ਚੰਦਰ ਗੁਪਤ ਦੇ ਪੋਤਰੇ ਬਿੰਦੂਸਾਰ ਦੇ ਪੁਤਰ ਮਹਾਰਾਜਾ ਅਸ਼ੋਕ (273 ਤੋਂ 236 ਈ. ਪੂ.) ਤੋਂ ਪਿਛੋਂ ਬਾਖਤਰੀ ਤੇ ਯੂਨਾਨੀਆਂ ਨੇ ਪੰਜਾਬ ਵਿਚ ਇਕ ਵਾਰ ਫਿਰ ਤਾਕਤ ਫੜ੍ਹ ਲਈ ਅਤੇ ਪੁਸ਼ਕਰਾਵਤੀ, ਟੈਕਸਲਾ ਅਤੇ ਸ਼ਾਕਲ (ਸਿਆਲਕੋਟ) ਆਦਿ ਥਾਵਾਂ 'ਤੇ ਰਾਜ ਕਾਇਮ ਕਰ ਲਏ। ਗੁਪਤ ਰਾਜਿਆਂ ਵਿਚੋਂ ਇਕ ਵਾਰ ਫੇਰ ਸਮੁੰਦਰ ਗੁਪਤ ਅਤੇ ਚੰਦਰ ਗੁਪਤ ਬਿਕਰਮਾਦਿੱਤ ਨੇ ਬੰਗਾਲ ਤੋਂ ਪੰਜਾਬ ਤਕ ਆਪਣੀ ਸਲਤਨਤ ਕਾਇਮ ਕਰ ਲਈ।

ਪੰਜਾਬ ਦੀ ਤਾਰੀਖ ਕਾਫੀ ਹਨੇਰੇ ਵਿਚ ਹੋਣ ਦੇ ਬਾਵਜੂਦ ਵੀ 1863-64 ਈ. ਵਿਚ ਸਰ ਅਲੈਗਜ਼ੈਂਡਰ ਕਨਿੰਘਮ ਅਤੇ 1872-73 ਈ. ਵਿਚ ਸ਼੍ਰੀ ਦੱਤ ਨੇ ਟੈਕਸਲਾ ਦੀ ਖੁਦਾਈ ਅਤੇ ਯੂਨਾਨੀ, ਲਾਤੀਨੀ, ਚੀਨੀ ਤੇ ਬੁੱਧ ਧਰਮ ਦੀਆਂ ਪੁਸਤਕਾਂ ਰਾਹੀਂ ਇਹ ਸਾਬਤ ਕਰ ਦਿੱਤਾ ਹੈ ਕਿ ਆਰੀਆ ਦੇ ਵੇਲੇ ਤੋਂ ਹੀ ਟੈਕਸਲਾ ਪੰਜਾਬ ਦਾ ਇਕ ਉੱਘਾ ਸ਼ਹਿਰ ਰਿਹਾ ਹੈ। ਇਸ ਦੀਆਂ ਜੜ੍ਹਾਂ ਹੜੱਪਾ ਤੇ ਮੋਹਿੰਜੋਦੜੋ ਤਹਿਜ਼ੀਬ ਤੋਂ ਵੀ ਡੂੰਘੀਆਂ ਹਨ।



*Original with:*
Kulbir Singh Sidhu IAS Mohali
*Digitized by:*
Panjab Digital Library

ਟੈਕਸਲਾ ਅਜਾਇਬ ਘਰ ਵਿਚ ਸੁਰੱਖਿਅਤ ਚੀਜ਼ਾਂ ਤੋਂ ਸਹਿਜੇ ਹੀ ਇਕ ਹਜ਼ਾਰ ਸਾਲ (500 ਪੂ.ਈ. ਤੋਂ 500 ਈ. ਤਕ) ਦੇ ਪੰਜਾਬ ਦੇ ਇਤਿਹਾਸ ਤੇ ਸਭਿਅਤਾ ਬਾਰੇ ਜਾਣਕਾਰੀ ਮਿਲ ਜਾਂਦੀ ਹੈ। ਟੈਕਸਲਾ ਕਈ ਵਾਰ ਉਜੜਿਆ ਅਤੇ ਬਾਰ-ਬਾਰ ਇਸ ਦੀ ਪੁਨਰ-ਉਸਾਰੀ ਹੁੰਦੀ ਰਹੀ। ਇਸ ਦੇ ਥੇਹਾਂ ਦੀ ਖੁਦਾਈ ਤੋਂ ਇਹ ਅਨੁਮਾਨ ਜ਼ਰੂਰ ਲਗਦਾ ਹੈ ਕਿ ਇਥੋਂ ਦਾ ਸ਼ਹਿਰੀ ਪ੍ਰਬੰਧ ਢੁੱਕਵਾਂ ਸੀ। ਟੈਕਸਲਾ ਜੋ ਕਿ ਗੰਧਾਰ ਦੀ ਰਾਜਧਾਨੀ ਸੀ, ਇਸ ਸਮੇਂ ਵਿੱਦਿਆ ਦਾ ਸਭ ਤੋਂ ਵੱਡਾ ਕੇਂਦਰ ਸੀ। ਇਸ ਨੂੰ ਆਪਣੇ ਸਮੇਂ ਦਾ ਪ੍ਰਸਿੱਧ ਵਿਸ਼ਵ-ਵਿਦਿਆਲਾ ਕਿਹਾ ਜਾ ਸਕਦਾ ਹੈ।

## ਅ) ਇਸਲਾਮੀ ਦੌਰ

ਮਹਿਮੂਦ ਗ਼ਜ਼ਨਵੀ ਹੱਥੋਂ ਜੈਪਾਲ ਦੀ ਹਾਰ (1001 ਈ.) ਉਪਰੰਤ ਉਸ ਦੀ ਆਤਮ ਹੱਤਿਆ ਅਤੇ ਉਸ ਦੇ ਪੁੱਤਰ ਅਨੰਗਪਾਲ ਉੱਪਰ ਫਤਹਿ ਹਾਸਲ ਕਰਕੇ ਪੰਜਾਬ ਉਤੇ ਆਪਣੇ ਰਾਜ ਦੀ ਪਕੜ ਮਜ਼ਬੂਤ ਕਰ ਲਈ। 1059 ਈ. ਤਕ ਪਾਕਪਟਨ, ਜਲੰਧਰ ਅਤੇ ਸਰਹਿੰਦ, ਆਦਿ ਵੀ ਗਜ਼ਨੀਆਂ ਦੇ ਰਾਜ ਦਾ ਹਿੱਸਾ ਬਣ ਗਏ ਅਤੇ 1075 ਈ. ਤਕ ਪੰਜਾਬ ਪੂਰੀ ਤਰ੍ਹਾਂ ਇਸਲਾਮੀ ਕਬਜੇ ਵਿਚ ਆ ਗਿਆ। ਮੁਸਲਮਾਨ ਖਾਨਦਾਨਾਂ ਵਿਚੋਂ ਜਿਹੜਾ ਵੀ ਦਿੱਲੀ ਦੇ ਤਖਤ ਉੱਪਰ ਬੈਠਦਾ, ਉਹ ਪਹਿਲਾਂ ਪੰਜਾਬ ਨੂੰ ਆਪਣੇ ਕਬਜ਼ੇ ਵਿਚ ਕਰਦਾ। ਬਾਬਰ ਦੇ ਹਮਲੇ (1526 ਈ.) ਤੋਂ ਲੈ ਕੇ ਸਿੱਖ ਮਿਸਲਾਂ ਦੁਆਰਾ ਤਾਕਤ ਸੰਭਾਲਣ ਤਕ (1764 ਈ.) ਪੰਜਾਬ ਮੁਗਲ ਰਾਜ ਦਾ ਹਿੱਸਾ ਬਣਿਆ ਰਿਹਾ। ਮੁਗਲ ਰਾਜ ਦੇ ਸਮੇਂ ਪੰਜਾਬ ਵਿਚ ਸਿੱਖ ਮਤ ਦਾ ਪ੍ਰਵੇਸ਼ ਹੁੰਦਾ ਹੈ। ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਪਹਿਲੇ ਮੁਗਲ ਬਾਦਸ਼ਾਹ ਬਾਬਰ ਦੇ ਸਮਕਾਲੀ ਸਨ। ਔਰੰਗਜ਼ੇਬ ਅਤੇ ਉਸ ਦਾ ਬੇਟਾ ਬਹਾਦਰ ਸ਼ਾਹ ਗੁਰੂ ਗੋਬਿੰਦ ਸਿੰਘ ਦੇ ਸਮਕਾਲੀ ਸਨ। ਜਹਾਂਗੀਰ ਦੁਆਰਾ ਤਸੀਹੇ ਦੇ ਕੇ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਅਤੇ ਔਰੰਗਜ਼ੇਬ ਦੇ ਹਾਕਮਾਂ ਰਾਹੀਂ ਗੁਰੂ ਤੇਗ ਬਹਾਦਰ ਨੂੰ ਕਤਲ ਕਰ ਦੇਣ ਨਾਲ ਸਿੱਖਾਂ ਦੇ ਮਨਾਂ ਅੰਦਰ ਮੁਗਲ ਹਾਕਮਾਂ ਵਿਰੁੱਧ ਰੋਹ ਦੀ ਭਾਵਨਾ ਪੈਦਾ ਹੋ ਗਈ। ਨਤੀਜੇ ਵਜੋਂ ਗੁਰੂ ਹਰਗੋਬਿੰਦ (1606-1645 ਈ.) ਨੇ ਸਿੱਖਾਂ ਨੂੰ ਸ਼ਸਤਰ ਧਾਰਨ ਕਰਕੇ ਜ਼ੁਲਮ ਦਾ ਟਾਕਰਾ ਕਰਨ ਲਈ ਤਿਆਰ ਬਰ ਤਿਆਰ ਰਹਿਣ ਦਾ ਆਦੇਸ਼ ਦਿੱਤਾ। ਗੁਰੂ ਗੋਬਿੰਦ ਸਿੰਘ (1675-1708 ਈ) ਨੇ ਸਿੱਖਾਂ ਨੂੰ ਖੰਡੇ ਦੀ ਪਾਹੁਲ ਅੰਮ੍ਰਿਤ ਛਕਾ ਕੇ ਸਿੰਘ ਸਜਾ ਦਿਤਾ।

ਪਹਿਲਾਂ ਬੰਦਾ ਬਹਾਦਰ (1698-1716 ਈ.) ਅਤੇ ਫਿਰ ਸਿੱਖ ਮਿਸਲਾਂ ਨੇ ਪੰਜਾਬ ਵਿਚੋਂ ਮੁਗਲ ਰਾਜ ਦੀਆਂ ਜੜ੍ਹਾਂ ਪੁੱਟ ਦਿੱਤੀਆਂ। ਸਿੱਖ ਮਿਸਲਦਾਰਾਂ ਨੇ ਪਹਿਲਾਂ 1758 ਈ. ਅਤੇ ਫਿਰ 1765 ਈ. ਵਿਚ ਲਾਹੌਰ ਉੱਪਰ ਕਬਜ਼ਾ ਕਰ ਲਿਆ। 1764 ਈ. ਵਿਚ ਸਰਹਿੰਦ ਨੂੰ ਵੀ ਫਤਹਿ ਕਰ ਲਿਆ। ਹਿੰਦੂ, ਵਿਸ਼ੇਸ਼



Original with:
Kulbir Singh Sidhu IAS Mohali
Digitized by:
Panjab Digital Library

ਕਰਕੇ ਬ੍ਰਾਹਮਣਾਂ ਨੇ ਮੁਸਲਮਾਨਾਂ ਨੂੰ ਅਛੂਤ ਤੇ ਮਲੇਛ ਸਮਝ ਕੇ ਹਮੇਸ਼ਾਂ ਉਨ੍ਹਾਂ ਨਾਲ ਨਫਰਤ ਕੀਤੀ, ਜਿਸ ਕਰਕੇ ਧਰਮ ਤੋਂ ਦੂਰ ਦਿਲ ਤੋਂ ਦੂਰ ਦੀ ਭਾਵਨਾ ਅਧੀਨ, ਇਸ ਫਿਰਕੂ ਭਾਵਨਾ ਨੇ ਅਣਗਿਣਤ ਵਾਰ ਹਿੰਦੂ-ਮੁਸਲਿਮ ਫਸਾਦਾਂ ਦਾ ਰੂਪ ਧਾਰਿਆ ਅਤੇ ਇਸੇ ਫਿਰਕੂ ਨਫਰਤ ਦਾ ਸਿੱਟਾ ਅਖੀਰ ਪਾਕਿਸਤਾਨ ਦੇ ਰੂਪ ਵਿਚ ਪ੍ਰਗਟ ਹੋਇਆ।

ਇਸਲਾਮੀ ਰਾਜ ਸਮੇਂ ਦੇ ਮੁਗਲ ਦੌਰ ਵਿਚ ਪੰਜਾਬ ਦੀ ਸਭ ਤੋਂ ਵੱਡੀ ਪ੍ਰਾਪਤੀ ਗੁਰੂ ਨਾਨਕ ਦੇਵ ਅਤੇ ਦੂਜੇ ਗੁਰੂ ਸਾਹਿਬਾਨ ਦੀ ਬਾਣੀ ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਇਹ ਮਹਾਨ ਗ੍ਰੰਥ ਮਹਿਜ਼ ਸਿੱਖਾਂ ਦਾ ਹੀ ਨਹੀਂ ਸਗੋਂ ਭਾਰਤ ਦੀ ਪੰਜ ਸੌ ਸਾਲ ਸੰਸਕ੍ਰਿਤੀ ਦਾ ਆਤਮਿਕ ਇਤਿਹਾਸ ਹੈ। ਬਾਬਾ ਫ਼ਰੀਦ (1173-1266) ਤੋਂ ਲੈ ਕੇ ਸ੍ਰੀ ਗੁਰੂ ਤੇਗ ਬਹਾਦਰ (1664-1675 ਈ.) ਤਕ ਛੇ ਗੁਰੂ ਸਾਹਿਬਾਨ ਤੇ 15 ਭਗਤਾਂ ਦੀ ਬਾਣੀ ਦਾ ਅਮੁੱਲ ਭੰਡਾਰ ਹੈ। ਸ੍ਰੀ ਹਰਿਮੰਦਰ ਸਾਹਿਬ ਦੀ ਸਿਰਜਨਾ ਵੀ ਮੁਗਲਕਾਲ ਵਿਚ ਹੀ ਹੋਈ। ਗੁਰੂ ਨਾਨਕ ਸਾਹਿਬ ਨੇ ਪ੍ਰਚਲਿਤ ਪਰੰਪਰਾ ਦੇ ਉਲਟ ਲੋਕਾਂ ਦੀ ਆਪਣੀ ਬੋਲੀ, ਪੰਜਾਬੀ ਵਿਚ ਬਾਣੀ ਰਚ ਕੇ ਸਮਾਜਕ ਬੁਰਾਈਆਂ, ਕੂੜ ਰਾਜਨੀਤੀ, ਜ਼ਾਤ-ਪਾਤ, ਛੂਤ-ਛਾਤ, ਵਹਿਮਾਂ-ਭਰਮਾਂ ਤੇ ਗਲਤ ਰੀਤੀ ਰਿਵਾਜਾਂ ਦੇ ਵਿਰੁੱਧ ਜ਼ੋਰਦਾਰ ਆਵਾਜ਼ ਉਠਾਈ। ਗੁਰੂ ਨਾਨਕ ਦੁਆਰਾ ਚਲਾਈ ਭਗਤੀ ਲਹਿਰ, ਗੁਰੂ ਗੋਬਿੰਦ ਦੇ ਸਮੇਂ ਇਨਕਲਾਬੀ ਰੂਪ ਧਾਰਨ ਕਰਦੀ ਹੈ ਅਤੇ ਇਕ ਵਾਰ ਪੰਜਾਬ ਵਿਚੋਂ ਜ਼ੁਲਮ ਖਤਮ ਹੋ ਜਾਂਦਾ ਹੈ। ਮੁਸਲਮਾਨ ਕਵੀਆਂ ਦੀ ਵੀ ਪੰਜਾਬੀ ਭਾਸ਼ਾ ਅਤੇ ਸਾਹਿਤ ਨੂੰ ਬਹੁਤ ਵੱਡੀ ਦੇਣ ਹੈ। ਬਾਬਾ ਫ਼ਰੀਦ ਦੇ ਸ਼ਲੋਕ, ਸ਼ਾਹ ਹੁਸੈਨ ਤੇ ਬੁੱਲ੍ਹੇ ਸ਼ਾਹ ਦੀਆਂ ਕਾਫੀਆਂ, ਪੀਲੂ ਦਾ ਮਿਰਜ਼ਾ-ਸਾਹਿਬਾ, ਵਾਰਿਸ ਦੀ ਹੀਰ, ਮੁਸਲਿਮ ਦੌਰ ਦੀਆਂ ਮਹੱਤਵਪੂਰਨ ਪੰਜਾਬੀ ਰਚਨਾਵਾਂ ਹਨ ।

## ੲ) ਮਹਾਰਾਜਾ ਰਣਜੀਤ ਸਿੰਘ ਦਾ ਸਮਾਂ

ਬੰਦਾ ਬਹਾਦਰ ਤੋਂ ਪਿੱਛੋਂ ਸਿੱਖਾਂ ਨੇ ਬੁੱਢਾ ਦਲ ਤੇ ਤਰਣਾ ਦਲ ਦੀਆਂ ਦੋ ਖਾੜਕੂ ਜੱਥੇਬੰਦੀਆਂ ਬਣਾਈਆਂ, ਜਿਨ੍ਹਾਂ ਨੇ ਪਿੱਛੋਂ ਬਾਰਾਂ ਮਿਸਲਾਂ ਦਾ ਰੂਪ ਧਾਰਨ ਕਰ ਲਿਆ। ਇਹ ਮਿਸਲਾਂ ਸਨ; ਆਹਲੂਵਾਲੀਏ, ਭੰਗੀ, ਡੱਲੇਵਾਲੀਏ, ਫ਼ੈਜ਼ਲਾਪੁਰੀਏ, ਕਨ੍ਹਈਏ, ਨਕੱਈ, ਰਾਮਗੜ੍ਹੀਏ, ਸੁਕਰਚੱਕੀਏ, ਕਰੋੜਸਿੰਘੀਏ, ਨਿਸ਼ਾਨਵਾਲੀਏ, ਫੂਲਕੇ ਅਤੇ ਸ਼ਹੀਦ। ਇਨ੍ਹਾਂ ਮਿਸਲਾਂ ਵਿਚੋਂ ਸ਼ੁਕਰਚੱਕੀਆ ਮਿਸਲ ਦੇ ਆਗੂ ਚੜ੍ਹਤ ਸਿੰਘ ਦੇ ਪੋਤੇ ਮਹਾਰਾਜਾ ਰਣਜੀਤ ਸਿੰਘ ਨੇ 1799 ਈ. ਵਿਚ ਲਾਹੌਰ ਉੱਪਰ ਕਬਜ਼ਾ ਕਰ ਲਿਆ। ਆਪਣੇ ਰਾਜ ਦੀਆਂ ਹੱਦਾਂ ਇਕ ਪਾਸੇ ਜੰਮੂ, ਕਸ਼ਮੀਰ ਤੇ ਲੱਦਾਖ ਤਕ ਅਤੇ ਦੂਜੇ ਪਾਸੇ ਪਿਸ਼ਾਵਰ ਤੇ ਕਾਬਲ ਤਕ ਵਧਾ ਲਈਆਂ।



Original with:
Kulbir Singh Sidhu IAS Mohali
Digitized by:
Panjab Digital Library

ਡੋਗਰੇ ਤੇ ਪੂਰਬੀਏ ਅਹਿਲਕਾਰਾਂ ਦੀਆਂ ਗ਼ਦਾਰੀਆਂ ਅਤੇ ਅੰਗਰੇਜ਼ਾਂ ਦੀਆਂ ਕੂਟਨੀਤੀਆਂ ਕਾਰਨ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਪਿੱਛੋਂ ਦਸ ਸਾਲਾਂ ਦੇ ਅੰਦਰ-ਅੰਦਰ ਅੰਗ੍ਰੇਜ਼ਾਂ ਨੇ ਪੰਜਾਬ ਵਿਚ ਆਪਣੀ ਹਕੂਮਤ ਕਾਇਮ ਕਰ ਲਈ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਨੂੰ ਸਿੱਖ ਰਾਜ ਦਾ ਨਾਂ ਵੀ ਦਿੱਤਾ ਜਾਂਦਾ ਹੈ, ਪਰ ਇਹ ਸਹੀ ਅਰਥਾਂ ਵਿਚ ਪੰਜਾਬੀਆਂ ਦਾ ਆਪਣਾ ਰਾਜ ਸੀ। ਧਰਮ ਦੇ ਅਧਾਰ ਤੇ ਕਿਸੇ ਨਾਲ ਵੀ ਕੋਈ ਵਿਤਕਰਾ ਨਹੀਂ ਸੀ ਕੀਤਾ ਜਾਂਦਾ।

## ਸ) ਅੰਗ੍ਰੇਜ਼ੀ ਰਾਜ ਦਾ ਸਮਾਂ

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਪਿੱਛੋਂ ਸਿੱਖ ਫ਼ੌਜਾਂ ਅਤੇ ਅੰਗ੍ਰੇਜ਼ਾਂ ਦੇ ਦਰਮਿਆਨ ਹੋਈਆਂ ਸਭਰਾਉਂ, ਚੇਲਿਆਂ ਵਾਲਾ, ਗੁਜਰਾਤ ਅਤੇ ਫੇਰੂ, ਆਦਿ ਦੀਆਂ ਲੜਾਈਆਂ ਵਿਚ ਖਾਲਸਾ ਫ਼ੌਜਾਂ ਦੀ ਹਾਰ ਨਾਲ ਅੰਗ੍ਰੇਜ਼ਾਂ ਨੇ ਪੰਜਾਬ ਉੱਪਰ ਪੂਰਾ ਅਧਿਕਾਰ ਜਮਾ ਲਿਆ। ਪੰਜਾਬ ਉੱਪਰ ਕਬਜ਼ੇ ਬਾਰੇ ਭਾਰਤ ਦੇ ਅੰਗ੍ਰੇਜ਼ ਗਵਰਨਰ ਜਨਰਲ ਡਲਹੌਜ਼ੀ ਦੀ ਪੰਜਾਬ ਦੇ ਰੈਜ਼ੀਡੈਂਟ ਸਰ ਹੈਨਰੀ ਲਾਰੰਸ ਨੂੰ ਲਿਖੀ ਚਿੱਠੀ ਅੰਗ੍ਰੇਜ਼ ਹੁਕਮਰਾਨਾਂ ਦੀ ਮਾਨਸਿਕ ਦਸ਼ਾ ਤੇ ਕੂੜ ਨੀਤੀ ਨੂੰ ਪੂਰੀ ਤਰ੍ਹਾਂ ਪ੍ਰਗਟ ਕਰਦੀ ਹੈ :

ਪੰਜਾਬ ਦੇ ਵੱਡੇ ਹਿੱਤ ਇਸ ਗੱਲ ਵਿਚ ਹਨ ਕਿ ਸਿੱਖਾਂ ਦੀ ਸਰਕਾਰ ਨੂੰ ਕੇਵਲ ਹਰਾਇਆ ਹੀ ਨਾ ਜਾਏ ਸਗੋਂ ਉਸ ਨੂੰ ਮੂਲੋਂ ਹੀ ਮਿਟਾ ਦਿੱਤਾ ਜਾਏ ਅਤੇ ਉਨ੍ਹਾਂ ਦੇ ਰਾਜ-ਘਰਾਣੇ ਨੂੰ ਖ਼ਤਮ ਕਰ ਦਿੱਤਾ ਜਾਏ।

ਸਿੱਟੇ ਵਜੋਂ ਮਹਾਰਾਜਾ ਦਲੀਪ ਸਿੰਘ ਨੂੰ ਦੇਸ਼ ਨਿਕਾਲਾ ਦੇ ਕੇ 1854 ਈ. ਵਿਚ ਸਮੁੰਦਰੀ ਜਹਾਜ਼ ਰਾਹੀਂ ਇੰਗਲੈਂਡ ਭੇਜ ਦਿੱਤਾ ਗਿਆ। ਉਸ ਦੀ ਸਾਰੀ ਜਾਇਦਾਦ ਈਸਟ ਇੰਡੀਆ ਕੰਪਨੀ ਦੇ ਨਾਂ ਕਰ ਦਿੱਤੀ ਗਈ ਅਤੇ ਕੋਹਿਨੂਰ ਹੀਰਾ ਜ਼ਬਤ ਕਰਕੇ ਲੰਦਨ ਪਹੁੰਚਾ ਦਿੱਤਾ। ਉਸ ਨੂੰ ਈਸਾਈ ਬਣਾ ਕੇ ਉੱਥੇ ਹੀ ਸ਼ਾਦੀ ਕਰ ਦਿੱਤੀ ਗਈ। 22 ਅਕਤੂਬਰ 1893 ਨੂੰ ਪੈਰਿਸ ਵਿਖੇ ਉਸ ਦੀ ਮੌਤ ਹੋ ਗਈ। ਇਸ ਸਬੰਧ ਵਿਚ ਮੇਜਰ ਈਵਾਨਜ਼ ਬੈਲ ਦੇ ਵਿਚਾਰ ਵੀ ਧਿਆਨ-ਯੋਗ ਹਨ। ਉਸ ਅਨੁਸਾਰ:

"ਡਲਹੌਜ਼ੀ ਦਾ ਪੰਜਾਬ ਉਤੇ ਕਬਜ਼ਾ ਅੱਤਿਆਚਾਰੀ ਵਿਸ਼ਵਾਸਘਾਤ ਸੀ। ਉਸ ਨੇ (ਸਿੱਖਾਂ ਨਾਲ ਕੀਤੀ) ਅਹਿਦ ਤੋੜੇ ਅਤੇ ਇਕ ਪਵਿੱਤਰ ਵਿਸ਼ਵਾਸ ਦੀ ਮੰਦੀ ਵਰਤੋਂ ਕੀਤੀ।"

ਬ੍ਰਿਟਿਸ਼ ਹਕੂਮਤ ਸਮੇਂ ਪੰਜਾਬ ਵਿਚ ਸਮੇਂ-ਸਮੇਂ ਧਾਰਮਿਕ, ਸਿਆਸੀ ਅਤੇ ਸਮਾਜਕ ਲਹਿਰਾਂ ਵੀ ਚਲਦੀਆਂ ਰਹੀਆਂ। ਇਸ ਸਦੀ ਦੇ ਮੀਜੇ ਦਹਾਕੇ ਵਿਚ ਸਿੱਖਾਂ ਵੱਲੋਂ ਸਥਾਪਤ ਕੀਤੀ ਗੁਰਦੁਆਰਾ ਲਹਿਰ ਨੇ ਅਕਾਲੀ ਲਹਿਰ ਦਾ ਰੂਪ ਧਾਰਨ ਕਰਕੇ



Original with:
Kulbir Singh Sidhu IAS Mohali
Digitized by:
Panjab Digital Library

ਅੰਗ੍ਰੇਜ਼ ਹੁਕਮਰਾਨਾਂ ਦੀ ਸ਼ਹਿ ਤੇ ਗੁਰਦੁਆਰਿਆਂ ਉੱਪਰ ਕਾਬਜ਼ ਮਹੰਤਾਂ ਪਾਸੋਂ ਗੁਰਦੁਆਰਿਆਂ ਨੂੰ ਮੁਕਤ ਕਰਵਾਇਆ ਅਤੇ ਕਾਂਗਰਸ ਨਾਲ ਮੋਢਾ ਜੋੜ ਕੇ ਭਾਰਤ ਦੀ ਆਜ਼ਾਦੀ ਦੀ ਲਹਿਰ ਵਿਚ ਅਹਿਮ ਰੋਲ ਅਦਾ ਕੀਤਾ।

ਅਮਰੀਕਾ ਵਿਚ ਗਏ ਪੰਜਾਬੀਆਂ ਵੱਲੋਂ 1913 ਈ. ਵਿਚ ਬ੍ਰਿਟਿਸ਼ ਸਾਮਰਾਜ ਵਿਰੁੱਧ ਬਗਾਵਤ ਦਾ ਐਲਾਨ, 1914 ਈ. ਵਿਚ ਕਾਮਾਗਾਟਾ ਮਾਰੂ ਜਹਾਜ਼ ਦੇ ਮੁਸਾਫਰਾਂ ਦਾ ਦੁਖਾਂਤ (ਜਿਨ੍ਹਾਂ ਵਿਚ ਬਹੁਤੀ ਗਿਣਤੀ ਪੰਜਾਬੀਆਂ ਦੀ ਸੀ), 1919 ਈ. ਵਿਚ ਜਲ੍ਹਿਆਂ ਵਾਲੇ ਬਾਗ ਦਾ ਸਾਕਾ, ਜਿੱਥੇ ਜਨਰਲ ਡਾਇਰ ਨੇ ਮਾਸੂਮਾਂ ਤੇ ਨਿਰਦੋਸ਼ ਲੋਕਾਂ ਉੱਪਰ ਗੋਲੀ ਚਲਾ ਕੇ ਸੈਂਕੜੇ ਲੋਕਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ, ਆਦਿ ਪੰਜਾਬ ਨਾਲ ਸਬੰਧਿਤ ਮਹੱਤਵਪੂਰਨ ਘਟਨਾਵਾਂ ਹਨ। ਭਾਰਤ ਦੀ ਸੁਤੰਤਰਤਾ ਦੀ ਲਹਿਰ ਵਿਚ ਪੰਜਾਬ ਦਾ ਬਹੁਤਾ ਵੱਡਾ ਤੇ ਅਹਿਮ ਯੋਗਦਾਨ ਹੈ।

ਅੰਗ੍ਰੇਜ਼ੀ ਹਕੂਮਤ ਦੀ ਸਭ ਤੋਂ ਮਾੜੀ ਨੀਤੀ ਪੰਜਾਬ ਦੇ ਲੋਕਾਂ ਨੂੰ ਧਰਮ ਦੇ ਨਾਂ ਤੇ ਪਾੜ ਕੇ ਤਣਾਉ ਪੈਦਾ ਕਰਨ ਦੀ ਰਹੀ ਹੈ, ਜਿਸ ਦਾ ਸਿੱਟਾ 1947 ਈ. ਵਿਚ ਪੰਜਾਬ ਦੀ ਵੰਡ ਅਤੇ ਫਿਰਕੂ ਫਸਾਦਾਂ ਵਿਚ ਲੱਖਾਂ ਮਾਸੂਮਾਂ ਦੀ ਮੌਤ ਦੇ ਰੂਪ ਵਿਚ ਨਿਕਲਿਆ।

## ਹ) ਸੁਤੰਤਰਤਾ ਤੋਂ ਪਿਛੋਂ

15 ਅਗਸਤ 1947 ਨੂੰ ਭਾਰਤ ਦੀ ਆਜ਼ਾਦੀ, ਪਾਕਿਸਤਾਨ ਦੀ ਕਾਇਮੀ ਅਤੇ ਪੰਜਾਬ ਦੀ ਬਰਬਾਦੀ ਦੀ ਸ਼ਕਲ ਵਿਚ ਰੂਪਮਾਨ ਹੋਈ। ਦੁਨੀਆਂ ਦੀ ਤਾਰੀਖ ਵਿਚ ਇਹ ਇਕ ਵਿਕੋਲਿਤਰੀ ਤੇ ਅਤਿ ਘਿਣਾਉਣੀ ਘਟਨਾ ਸੀ। ਇਲਾਕਾਈ ਵੰਡ ਦੇ ਨਾਲ ਜਾਇਦਾਦ, ਕਰਮਚਾਰੀਆਂ ਅਤੇ ਆਬਾਦੀ ਦਾ ਤਬਾਦਲਾ ਵੀ ਕੀਤਾ ਗਿਆ। ਫਿਰਕੂਪੁਣੇ ਦੇ ਭੂਤ ਲਈ ਲੱਖਾਂ ਲੋਕਾਂ ਦੀ ਕੁਰਬਾਨੀ ਦੇਣੀ ਪਈ; ਖੁੱਲ੍ਹ ਕੇ ਖੂਨ ਦੀ ਹੋਲੀ ਖੇਡੀ ਗਈ; ਕਰੋੜਾਂ ਰੁਪਏ ਦੀ ਜਾਇਦਾਦ ਤਬਾਹ ਹੋਈ ਅਤੇ ਲੋਕਾਂ ਨੂੰ ਅਕਹਿ ਤੇ ਅਸਹਿ ਦੁੱਖ ਤੇ ਤਸੀਹੇ ਝੱਲਣੇ ਪਏ। ਭਾਰਤੀ ਪੰਜਾਬ ਅਤੇ ਦਿੱਲੀ ਵਿਚ ਮੁਸਲਮਾਨਾਂ ਨੂੰ ਅਤੇ ਪਾਕਿਸਤਾਨ ਵਿਚ ਹਿੰਦੂ ਤੇ ਸਿੱਖਾਂ ਨੂੰ ਆਪਣੇ ਘਰ-ਘਾਟ ਛੱਡਣ ਲਈ ਮਜ਼ਬੂਰ ਹੋਣਾ ਪਿਆ। ਇਸ ਵੰਡ ਦੇ ਭਿਆਨਕ ਨਤੀਜਿਆਂ ਨੇ ਕਈ ਪ੍ਰਕਾਰ ਦੀਆਂ ਆਰਥਿਕ ਤੇ ਸਮਾਜਕ ਸਮੱਸਿਆਵਾਂ ਨੂੰ ਵੀ ਜਨਮ ਦਿੱਤਾ। ਹੁਣ ਪੰਜਾਬ ਸੂਬਾ, ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਰਾਜਾਂ ਦਾ ਸੰਗਠਨ ਕੀਤਾ ਗਿਆ ਹੈ।





*Original with:*
Kulbir Singh Sidhu IAS Mohali
*Digitized by:*
Panjab Digital Library

# ਗੋਤ-ਗੋਤਰ
# ਮਨੁੱਖੀ ਭਾਈਚਾਰੇ ਦੀ ਪਛਾਣ ਦੇ ਸਿਹੱਦੇ

ਮਨੁੱਖਤਾ ਦੇ ਜਨਮ ਤੋਂ ਲੈ ਕੇ ਅੱਜ ਤੱਕ ਇੱਕ ਕੁਣਬੇ ਤੋਂ ਚੱਲੇ ਅੱਜ ਦੇ ਸੰਸਾਰ ਰੂਪੀ ਕੁਣਬੇ ਵਿੱਚ ਕਿਸੇ ਵੀ ਮਨੁੱਖ ਦਾ ਨਾਮ ਤੇ ਉਸ ਦਾ ਗੋਤਰ ਇੱਕ ਖਾਸ ਅਹਿਮੀਅਤ ਰੱਖਦਾ ਹੈ। ਇਹ ਨਾਮ ਤੇ ਗੋਤਰ ਯੁਗਾਂ-ਯੁਗਾਂ ਤੋਂ ਕਿਸੇ ਵਿਅਕਤੀ ਦੀ ਪਛਾਣ ਤੇ ਉਸ ਦੇ ਕੁਣਬੇ ਦੀ ਨਿਸ਼ਾਨਦੇਹੀ ਦੇ ਸਿਹੱਦੇ ਬਣੇ ਹੋਏ ਹਨ। ਜਿਸ ਤਰ੍ਹਾਂ ਸਰਹੱਦ ਉਤੇ ਗੱਡੇ ਪੱਕੇ ਪੱਥਰ ਸਿਹੱਦਿਆਂ ਦੇ ਰੂਪ ਵਿੱਚ ਦੋ ਧਰਾਤਲਾਂ ਦੀ ਸੀਮਾ ਨਿਸ਼ਚਿਤ ਕਰਦੇ ਹਨ। ਉਸ ਤਰ੍ਹਾਂ ਹੀ ਇਹ ਗੋਤਰ ਸਮਾਜਿਕ ਸੀਮਾਵਾਂ ਦੀ ਪਛਾਣ ਤੇ ਭਾਈਚਾਰਕ ਨਿਸ਼ਚਿਤ ਕਰਦੇ ਹਨ। ਇਸ ਧਰਤੀ ਮਾਂ ਦੀ ਧਰਾਤਲ ਤੇ ਮਨੁੱਖੀ ਸਭਿਅਤਾ ਤੇ ਸਭਿਆਚਾਰ ਦਾ ਜਨਮ ਇੱਕ ਟੱਬਰ-ਇੱਕ ਕੁਣਬੇ ਤੋਂ ਸ਼ੁਰੂ ਹੋ ਕੇ ਅੱਜ ਸੰਸਾਰ ਰੂਪੀ ਪਰਿਵਾਰ ਦਾ ਰੂਪ ਧਾਰਨ ਕਰ ਚੁੱਕਾ ਹੈ। ਹਜ਼ਾਰਾਂ ਸਾਲਾਂ ਦੇ ਪਸਾਰ ਕੌਮਾਂ ਦੀ ਮਨੁੱਖੀ ਸਭਿਆਤਾਵਾਂ ਦੇ ਪਲਾਇਨਾਂ ਨੇ ਸੰਸਕ੍ਰਿਤੀ ਅਤੇ ਸਭਿਆਚਾਰ ਦੇ ਪੱਖੋਂ ਮਨੁੱਖੀ ਭਾਈਚਾਰੇ ਨੂੰ ਸਿਰਫ ਇੱਕ ਦੂਜੇ ਤੋਂ ਦੂਰ ਹੀ ਨਹੀਂ ਕੀਤਾ, ਸਗੋਂ ਇੱਕ ਦੂਜੇ ਨੂੰ ਅਣਜਾਣ ਬਣਾ ਕੇ ਆਪਸ ਵਿੱਚ ਬੇ ਪਛਾਣ ਕਰ ਦਿੱਤਾ ਹੈ। ਭੂਗੋਲਿਕ ਪ੍ਰਸਥਿਤੀਆਂ ਅਤੇ ਕੁਦਰਤ ਦੇ ਮੌਸਮਾਂ ਦੀ ਭਿੰਨਤਾ ਨੇ ਵੀ ਵਿਸ਼ਾਲ ਧਰਤੀ ਉੱਤੇ ਨੇ ਮਨੁੱਖੀ ਭਾਈਚਾਰੇ ਦੇ ਇੱਕ ਕੁਣਬੇ ਤੋਂ ਚੱਲੇ ਰੰਗ ਰੂਪ ਤੇ ਮੁਹਾਂਦਰਿਆਂ ਨੂੰ ਵੀ ਇੰਨਾ ਬਦਲ ਦਿੱਤਾ ਹੈ ਕਿ ਮਨੁੱਖ ਹੁਣ ਆਪਣੇ ਆਪ ਨੂੰ ਗੋਰੇ, ਕਾਲੇ, ਕਣਕਵੰਨੇ, ਪੀਲੇ ਲੋਕ ਆਦਿ ਸਦਾਉਣ ਲੱਗ ਪਏ ਹਨ। ਕਿਤੇ ਇਨ੍ਹਾਂ ਦਾ ਮੁਹਾਂਦਰਾ ਚੌੜੇ ਨੱਕ, ਵੱਡੇ ਮੱਥੇ ਤੇ ਘੁੰਗਰਾਲੇ ਵਾਲ ਹੋ ਗਿਆ ਹੈ, ਕਿਤੇ ਤਿੱਖੇ ਨੈਣ-ਨਕਸ਼ ਤੇ ਲੰਬੂਤਰੇ ਚਿਹਰੇ ਹੋ ਗਿਆ ਹੈ; ਕਿਤੇ ਇਹ ਚਿਹਰੇ ਗੋਲ ਹੋ ਗਏ ਹਨ ਅਤੇ ਕਿਤੇ ਸਦੀਆਂ ਤੋਂ ਬਰਫਾਨੀ ਹਵਾਵਾਂ ਤੇ ਠੰਢੇ ਇਲਾਕਿਆਂ ਵਿੱਚ ਜੰਮੀਆਂ ਬਰਫਾਂ ਉੱਤੇ ਧੁੱਪ ਦੇ ਤੇਜ਼ ਲਿਸ਼ਕਾਰਿਆਂ ਨੇ ਇਨ੍ਹਾਂ ਦੀ ਅੱਖਾਂ ਏਨੀਆਂ ਛੋਟੀਆਂ ਕਰ ਦਿੱਤੀਆਂ ਹਨ ਕਿ ਇਉਂ ਜਾਪਦਾ ਹੈ ਕਿ ਜਿਵੇਂ ਅੱਖਾਂ ਨਾ ਹੋਣ ਕੰਧ ਵਿੱਚ ਤਰੇੜਾਂ ਆਈਆਂ ਹੋਣ। ਠੰਢੀਆਂ ਹਵਾਵਾਂ ਦੇ ਜ਼ੋਰ ਨੇ ਇਨ੍ਹਾਂ ਦੇ ਨੱਕ ਚਪਟੇ ਕਰ ਦਿੱਤੇ ਹਨ। ਬੇਸ਼ੱਕ ਇਹ ਸਭ ਕੁਝ ਕਾਦਰ ਦੀ ਕੁਦਰਤ ਨੇ ਮਨੁੱਖ ਨੂੰ ਆਪਣੀਆਂ ਵੱਖ-ਵੱਖ ਬੁੱਕਲਾਂ ਵਿੱਚ ਵਧਣ-ਫੁੱਲਣ ਦੇ ਲਈ ਲੋੜੀਂਦੇ ਸਹਾਇਕ ਹਾਲਾਤ ਪੈਦਾ ਕਰਨ ਲਈ ਕੀਤਾ ਹੈ ਕਿ ਕਿਤੇ ਕਾਇਨਾਤ ਵਿੱਚੋਂ ਜੀਵਨ ਦੀ ਹੋਂਦ ਹੀ ਨਾ ਮੁੱਕ ਜਾਵੇ। ਕੁਦਰਤ ਨੇ ਇਹ ਜੁਗਾੜ ਸਿਰਫ ਮਾਨਵਾਂ ਲਈ ਹੀ ਨਹੀਂ ਕੀਤਾ ਸਗੋਂ ਜਾਨਵਰ-ਜਨੌਰਾਂ, ਪੰਛੀਆਂ-ਪੰਖੇਰੂਆਂ ਤੇ ਜਲ-ਥਲ ਦੇ ਸਾਰੇ ਜੀਵਾਂ ਵਾਸਤੇ ਵੀ ਇਜੇਹੇ ਸਾਜ਼ਗਾਰ



*Original with:*
Kulbir Singh Sidhu IAS Mohali
*Digitized by:*
Panjab Digital Library

ਲੋੜੀਂਦੇ ਸਹਾਇਕ ਹਾਲਾਤ ਪੈਦਾ ਕੀਤੇ ਹਨ ਕਿ ਵੇਦਾਂ, ਗ੍ਰੰਥਾਂ ਤੇ ਗੁਰੂਆਂ ਪੀਰਾਂ ਤੋਂ ਉਧਾਰੀ ਮਿਲੀ ਮਾੜੀ ਮੋਟੀ ਸੋਝੀ ਅਨੁਸਾਰ ਇਸ ਰੱਬੀ ਨਿਜ਼ਾਮ ਬਾਰੇ ਬੇਅੰਤ-ਬੇਅੰਤ ਅਤੇ ਨੇਤ-ਨੇਤਹੁ ਕਹਿਣ ਤੋਂ ਬਿਨਾਂ ਮਨੁੱਖਤਾ ਕੋਲ ਹੋਰ ਕੋਈ ਚਾਰਾ ਹੀ ਨਹੀਂ ਰਹਿੰਦਾ।

ਪੰਜਾਬ ਦੇ ਮੁੱਢ ਕਦੀਮੀ ਵਸਨੀਕਾਂ ਤੋਂ ਬਹੁਤ ਦੇਰ ਪਹਿਲਾਂ ਇੰਡੋ ਸਿਥੀਅਨ ਜਾਤੀਆਂ ਦੇ ਗੁੱਜਰ, ਜੱਟ ਤੇ ਅਹੀਰ ਜਾਤੀਆਂ ਵਜੋਂ ਮੱਧ ਏਸ਼ੀਆ ਅਤੇ ਕੈਸਪੀਅਨ ਸਾਗਰ ਆਦਿ ਦੇ ਇਲਾਕਿਆਂ ’ਚੋਂ ਜਦੋਂ ਪੰਜਾਬ ਵੱਲ ਨੂੰ ਆਏ। ਉਦੋਂ ਹੀ ਇਹ ਲੋਕ ਯੂਰਪ ਖਾਸ ਤੌਰ ’ਤੇ ਸਕੈਂਡੇਨੇਵੀਆ ਅਤੇ ਏਸ਼ੀਆ ਵਿਚ ਖਾਸਕਰ ਮੰਗੋਲੀਆ ਵਲ ਵੀ ਗਏ। ਇਹ ਹੀ ਕਾਰਣ ਹੈ ਕਿ ਮਾਨ, ਭੁੱਲਰ, ਹੇਅਰ, ਗਿੱਲ ਤੇ ਢਿੱਲੋਂ ਆਦਿ ਕਿੰਨੇ ਹੋਰ ਗੋਤ ਸੰਸਾਰ ਭਰ ਵਿਚ ਮਿਲਦੇ ਹਨ। ਮੱਧ ਏਸ਼ੀਆ ਦਾ ਕਬੀਲਾਈ ਪਲਾਇਨ ਸਭ ਤੋਂ ਵਧ ਪ੍ਰਮਾਣਿਕ ਹੈ। ਸ਼ਾਇਦ ਇਹ ਇਸ ਲਈ ਵੀ ਹੈ ਕਿ ਸਮੇਂ ਦੇ ਪੱਖੋਂ ਇਹ ਪਹਿਲੇ ਪਲਾਇਨਾਂ ਨਾਲੋਂ ਵਰਤਮਾਨ ਯੁੱਗ ਦੇ ਇਹ ਸਭ ਤੋਂ ਨੇੜਲੇ ਸਮੇਂ ਦਾ ਹੈ ਕਿਉਂਕਿ ਸਭ ਤੋਂ ਮੁੱਢਲਾ ਪਲਾਇਨ ਤਾਂ ਉਤਰੀ ਧਰੁਵ ’ਤੇ ਬਰਫਬਾਰੀ ਵੱਧ ਜਾਣ ਦੇ ਕਾਰਣ ਸਾਇਬੇਰੀਆ ਤੋਂ ਹੇਠਲੇ ਪ੍ਰਦੇਸਾਂ ਵਲ ਨੂੰ ਹੋਇਆ ਸੀ। ਖੈਰ! ਮਾਨ, ਭੁੱਲਰ, ਹੇਅਰ ਆਦਿ ਤਕਰੀਬਨ 14 ਕੁ ਸ਼ਿਵ ਗੋਤਰੀ ਕਬੀਲੇ ਆਪਣੇ ਆਪ ਨੂੰ ਸ਼ਿਵ ਭਗਵਾਨ ਦੀ ਜੱਦ ਵਿਚੋਂ ਮੰਨਦੇ ਹਨ। ਇਹ ਲੋਕ ਅਫਰੀਕਾ ਮਹਾਂਦੀਪ ਤੋਂ ਬਰਾਸਤਾ ਅਫਗਾਨਿਸਤਾਨ ਸਿੰਧ ਖੇਤਰ ਵਿੱਚ ਆਏ ਅਤੇ ਉਸ ਤੋਂ ਅੱਗੇ ਜਿਹਲਮ, ਚਨਾਬ ਆਦਿ ਦਰਿਆ ਪਾਰ ਕਰਦੇ ਹੋਏ; ਲਾਹੌਰ ਤੇ ਅੰਮ੍ਰਿਤਸਰ ਤੱਕ ਪਹੁੰਚੇ। ਜੱਟਾਂ ਦਾ ਦੂਜਾ ਵੱਡਾ ਵਹੀਰ ਸਿਕੰਦਰ ਮਹਾਨ ਫੌਜ ਦੇ ਵੱਡੇ ਅੰਗ ਵਜੋਂ 326 ਈਸਵੀ ਪੂਰਵ ਪੰਜਾਬ ਵਿੱਚ ਆਇਆ ਅਤੇ ਇਥੋਂ ਦਾ ਹੀ ਹੋ ਕੇ ਰਹਿ ਗਿਆ। ਸਿਕੰਦਰ ਨੇ ਜੱਟਾਂ ਤੇ ਗੁਜਰਾਂ ਨੂੰ ਆਪਣੀ ਫੌਜ ਵਿੱਚ ਉਨ੍ਹਾਂ ਦੀ ਬਹਾਦਰੀ ਸਦਕਾ ਇਸ ਲਈ ਭਰਤੀ ਕੀਤਾ ਸੀ ਕਿ ਉਸ ਨੂੰ ਭਲੀ ਭਾਂਤ ਪਤਾ ਸੀ ਕਿ ਭਾਰਤਵਰਸ਼ ਵਿੱਚ ਦਾਖਲ ਹੋਣ ਤੇ ਪਹਿਲਾਂ ਉਸ ਦਾ ਵਾਹ ਸਰਹੱਦ ਉੱਤੇ ਆਰੀਆਵਰੱਤ ਭਾਵ ਸਿੰਧ ਤੋਂ ਸਤਲੁਜ ਤੱਕ ਦੇ ਖੇਤਰ ਦੇ ਸਰਹੱਦੀ ਪਹਿਰੇਦਾਰ ਜੱਟਾਂ ਨਾਲ ਹੀ ਪੈਣਾ ਹੈ। ਹੋਇਆ ਵੀ ਇਸਤਰ੍ਹਾਂ ਹੀ ਕਿ ਉਹ ਜੇਤੂ ਵੀ ਬਣਿਆ ਪਰ ਜਿੱਤਣ ਦੇ ਬਾਵਜੂਦ ਵੀ ਉਸ ਨੂੰ ਅੱਗੇ ਵਧਣ ਦੀ ਕੀਮਤ ਚੁਕਾਉਣ ਨਾਲੋਂ ਵਾਪਿਸ ਮੁੜਨ ਦੀ ਅਕਲਮੰਦੀ ਨੂੰ ਤਰਜੀਹ ਦਿੰਦੇ ਹੋਏ ਉਸ ਨੂੰ ਵਾਪਸ ਮੁੜਨਾ ਪਿਆ ਕਿਉਂਕਿ ਉਸ ਦਾ ਫੈਸਲਾਕੁੰਨ ਸਿੱਧਾ ਵਾਹ ਜਦੋਂ ਮਹਾਰਾਜਾ ਪੋਰਸ ਜੱਟ ਨਾਲ ਪਿਆ ਤਾਂ ਹਾਰੇ ਹੋਏ ਪੋਰਸ ਜੱਟ ਦੇ ਗੈਰਤਮੰਦ ਜੁਆਬ ‘ਐ ਸਿਕੰਦਰ ਤੈਨੂੰ ਮੇਰੇ ਨਾਲ ਉਹੋ ਜਿਹਾ ਸਲੂਕ ਹੀ ਠੀਕ ਰਹੇਗਾ ਜਿਹੋ ਜਿਹਾ ਇੱਕ ਜੇਤੂ ਰਾਜੇ ਨੂੰ ਜੰਗ ਦੇ ਮੈਦਾਨ ਵਿੱਚ ਹਾਰੇ ਰਾਜੇ ਨਾਲ ਕਰਨਾ ਚਾਹੀਦਾ ਹੈ’ ਨੇ ਸਿਕੰਦਰ ਨੂੰ ਹਿਲਾ ਕੇ ਰੱਖ ਦਿੱਤਾ। ਉਪਰੰਤ ਇੱਕ ਵਾਰ ਫੇਰ ਇਜੇਹੀ ਜੰਗਜੂ



*Original with:*
Kulbir Singh Sidhu IAS Mohali
*Digitized by:*
Panjab Digital Library

ਗੈਰਤਮੰਦੀ ਨਾਲ ਉਸ ਦਾ ਆਹਮੋ-ਸਾਹਮਣੇ ਭੇੜ ਇੱਕ ਹੋਰ ਲੜਾਈ ਵਿੱਚ ਇੱਕ ਜੱਟ ਫੌਜੀ ਯੋਧੇ ਨਾਲ ਹੋ ਗਿਆ। ਜਦੋਂ ਕਿ ਉਸ ਸੰਸਾਰ ਪ੍ਰਸਿੱਧ ਫਾਤੇਹ ਦੇ ਅਜਿੱਤ ਅੰਗ ਰੱਖਿਅਕਾਂ ਨੂੰ ਪਛਾੜਦਾ ਹੋਇਆ ਇਹ ਜਾਂਬਾਜ਼ ਜੱਟ ਸਿਪਾਹੀ ਸਿਕੰਦਰ ਦੀ ਹਿੱਕ ਵਿੱਚ ਖੰਜਰ ਖੋਭ ਗਿਆ। ਉਦੋਂ ਸਿਕੰਦਰ ਨੂੰ ਕੌਰਨਿਥ ਸ਼ਹਿਰ ਨੇੜੇ ਦਰਿਆ ਦੀ ਬਰੇਤੀ ਤੇ ਲੇਟੇ ਹੋਏ ਡਾਇਉਨੀਜ਼ ਨਾਮ ਦੇ ਇਕ ਫਕੀਰ ਦੀ ਗੱਲ ਸਮਝ ਆਈ ਜਿਸ ਨੇ ਕਿ ਸਿਕੰਦਰ ਦੀਆਂ ਫੌਜਾਂ ਨੂੰ ਕੋਲੋਂ ਲੰਘਦੇ ਹੋਏ ਦੇਖਿਆ। ਪਰ ਰੱਬੀ ਰੰਗ ਦੀ ਮਸਤੀ ਵਿੱਚ ਉਸ ਨੇ ਸਿਕੰਦਰ ਨੂੰ ਅਣਗੌਲਿਆ ਕਰ ਦਿੱਤਾ ਸੀ। ਸਿਕੰਦਰ ਨੇ ਹੈਰਾਨ ਹੋ ਕੇ ਉਸ ਨੂੰ ਪੁੱਛਿਆ ਸੀ ਕਿ "ਤੈਨੂੰ ਨਹੀਂ ਪਤਾ ਕਿ ਮੈਂ ਸਿਕੰਦਰ ਮਹਾਨ ਹਾਂ ਅਤੇ ਤੂੰ ਮੇਰੇ ਰਸਤੇ ਵਿੱਚ ਅੜਿੱਕਾ ਬਣ ਕੇ ਲੇਟਿਆ ਪਿਆ ਹੈਂ।" ਫਕੀਰ ਦਾ ਜੁਆਬ ਸੀ, "ਤੂੰ ਕੌਣ ਹੈਂ ਮੈਨੂੰ ਇਸ ਨਾਲ ਕੋਈ ਗਰਜ਼ ਨਹੀਂ?" ਹਾਂ! ਤੂੰ ਥੋੜ੍ਹਾ ਜਿਹਾ ਇੱਕ ਪਾਸੇ ਹੋ ਕੇ ਗੱਲ ਕਰ ਕਿਉਂਕਿ ਸੂਰਜ ਦੀ ਨਿੱਘੀ ਧੁੱਪ ਨੂੰ ਤੇਰਾ ਵਜੂਦ ਮੇਰੇ ਤੱਕ ਪਹੁੰਚਣ ਤੋਂ ਰੋਕ ਰਿਹਾ ਹੈ। ਸਿਕੰਦਰ ਨੇ ਫਕੀਰ ਨੂੰ ਪੂਰਨ ਜਾਹੋ-ਜਲਾਲ ਦੇ ਅੰਦਾਜ਼ ਵਿਚ ਕਿਹਾ ਕਿ ਮੈਂ ਦੁਨੀਆਂ ਫਤਿਹ ਕਰਨ ਜਾ ਰਿਹਾ ਹਾਂ। ਫਕੀਰ ਨੇ ਅੱਗੋਂ ਪੁੱਛਿਆ ਕਿ ਦੁਨੀਆਂ ਨੂੰ ਜਿੱਤ ਕੇ ਕੀ ਕਰੇਂਗਾ ਤਾਂ ਸਿਕੰਦਰ ਨੇ ਜੁਆਬ ਦਿੱਤਾ ਕਿ ਫੇਰ ਵਾਪਸ ਯੂਨਾਨ ਜਾ ਕੇ ਆਰਾਮ ਕਰਾਂਗਾ। ਇਸ 'ਤੇ ਉਸ ਫਕੀਰ ਨੇ ਸਿਕੰਦਰ ਨੂੰ ਸਭਿਅਕ ਸੰਸਕ੍ਰਿਤੀ ਦੀ ਝਲਕ ਦਿਖਾਉਂਦੇ ਹੋਏ ਕਿਹਾ ਸੀ ਜੇ ਆਰਾਮ ਹੀ ਕਰਨਾ ਹੈ ਤਾਂ ਮਨ ਨੂੰ ਜਿੱਤ ਲੈ ਅਤੇ ਆ ਹੁਣੇ ਹੀ ਦਰਿਆ ਦੇ ਕੰਢੇ ਦਾ ਆਰਾਮ ਤੇ ਆਨੰਦ ਮਾਨਣ ਲਈ ਇੱਥੇ ਮੇਰੇ ਨਾਲ ਹੀ ਲੰਮਾ ਪੈ ਜਾ। ਖੈਰ! ਦੇਰ ਆਏ ਦਰੁਸਤ ਆਏ ਅਨੁਸਾਰ ਸਿਕੰਦਰ ਅਖੀਰ ਸੋਝੀ ਦੇ ਘਰ ਆਇਆ। ਜਦੋਂ ਉਸ ਦਾ ਵਾਹ ਖ਼ੁੱਦਦਾਰ ਤੇ ਗੈਰਤਮੰਦ ਪੰਜਾਬੀ ਨਾਲ ਪਿਆ। ਇਨ੍ਹਾਂ ਦਲੇਰ ਪੰਜਾਬੀਆਂ ਨੇ ਉਸ ਨੂੰ ਅਤੇ ਉਸ ਦੀ ਫੌਜ ਨੂੰ ਵਾਪਸ ਮੁੜ ਜਾਣ ਵਿਚ ਹੀ ਭਲਾ ਮਨਾਉਣ ਸਬੰਧੀ ਵਿਚਾਰ ਕਰਨ ਤੇ ਮਜਬੂਰ ਕੀਤਾ। ਜਿਸ ਬਾਰੇ ਇਤਿਹਾਸ ਨੇ ਇਨ੍ਹਾਂ ਸ਼ਬਦਾਂ ਵਿੱਚ ਸ਼ਾਹਦੀ ਭਰੀ ਹੈ ਕਿ ਉਹ ਭਾਰਤ ਵਿੱਚ ਹਨੇਰੀ ਦੀ ਗਤੀ ਵਾਂਗ ਆਇਆ ਤੇ ਝੱਖੜ ਵਾਂਗ ਭਾਵ ਉਸ ਤੋਂ ਵੀ ਵੱਧ ਤੇਜ਼ੀ ਨਾਲ ਮੁੜ ਗਿਆ। ਸੋ ਪੰਜਾਬੀਆਂ ਦੇ ਇਜੇਹੇ ਜਨਮਜਾਤ ਸਵੈਮਾਣ, ਬਹਾਦਰੀ ਤੇ ਸਿਰੜ ਦੀ ਲੋਅ ਅੱਜ ਵੀ ਸੰਸਾਰ ਰੂਪੀ ਗਲੋਬਲ ਪਿੰਡ ਵਿੱਚ ਰੋਸ਼ਨ-ਚਿਰਾਗ ਹੈ।

ਸਿਕੰਦਰ ਤੋਂ ਬਹੁਤ ਦੇਰ ਪਹਿਲਾਂ ਕਦੇ ਪੰਜਾਬ ਵਿੱਚ ਮਿਸਰ ਦੇ ਰਾਜ ਅਤੇ ਮਿਸਰ ਦੀ ਸਭਿਅਤਾ ਦਾ ਬੋਲਬਾਲਾ ਸੀ। ਮਿਸਰੀਆਂ ਤੋਂ ਬਾਅਦ ਵਿੱਚ ਇਰਾਨ ਦਾ ਵੀ ਪੰਜਾਬ ਤੱਕ ਰਾਜ ਹੋਇਆ ਤੇ ਪੰਜਾਬ ਉਨ੍ਹਾਂ ਦੀ ਸਭਿਅਤਾ ਦਾ ਹਿੱਸਾ ਬਣਿਆ। ਜਗਤ ਪ੍ਰਸਿੱਧ ਕਿਤਾਬ ਸ਼ਾਹਨਾਮਾ ਦਾ ਲੇਖਕ ਫਿਰਦੋਸੀ ਨੇ ਆਪਣੀ ਕਿਤਾਬ ਵਿੱਚ ਦੁਨੀਆਂ ਦੇ ਬਹੁਤ ਹੀ ਤਾਕਤਵਰ ਯੋਧੇ ਰੁਸਤਮ ਤੇ ਉਸ ਦੇ ਪੁੱਤਰ ਸੋਹਰਾਬ ਦੀ



*Original with:*
Kulbir Singh Sidhu IAS Mohali
*Digitized by:*
Panjab Digital Library

ਆਪਸੀ ਲੜਾਈ ਦਾ ਵਰਨਣ ਕੀਤਾ ਹੈ ਕਿ ਰੁਸਤਮ ਸਾਰੀ ਉਮਰ ਜੰਗਾਂ ਯੁੱਧਾਂ ਵਿੱਚ ਰਹਿਣ ਕਰਕੇ ਆਪਣੇ ਪੁੱਤਰ ਸੋਹਰਾਬ ਦੇ ਜੁਆਨ ਹੋਣ ਤੱਕ ਉਸ ਨੂੰ ਮਿਲ ਨਹੀਂ ਸਕਿਆ ਸੀ। ਜਦੋਂ ਸੋਹਰਾਬ ਜੁਆਨ ਹੋਇਆ ਤਾਂ ਉਹ ਨਾਲ ਲਗਦੇ ਰਾਜ ਦੀ ਫੌਜ਼ ਵਿੱਚ ਭਰਤੀ ਹੋ ਗਿਆ ਤਾਂ ਇਸ ਤਰ੍ਹਾਂ ਦੋਨੋਂ ਪਿਓ ਪੁੱਤਰ ਇੱਕ ਲੜਾਈ ਵਿੱਚ ਆਹਮੋ-ਸਾਹਮਣੇ ਹੋਏ। ਦੋਨਾਂ ਨੇ ਇੱਕ ਦੂਜੇ ਦੀਆਂ ਬਹਾਦਰੀ ਦੀਆਂ ਗੱਲਾਂ ਤਾਂ ਬਹੁਤ ਸੁਣੀਆਂ ਸਨ। ਪਰ ਉਨ੍ਹਾਂ ਨੂੰ ਇਹ ਨਹੀਂ ਸੀ ਪਤਾ ਕਿ ਦੋਨੋ ਪਿਓ ਪੁੱਤਰ ਹਨ। ਸ਼ਾਹਨਾਮਾ ਵਿੱਚ ਲਿਖਿਆ ਹੈ ਕਿ ਸੋਹਰਾਬ ਨੇ ਆਪਣੇ ਸਲਾਹਕਾਰ ਜਰਨੈਲਾਂ ਅਤੇ ਇਰਾਨ ਦੇ ਕਿਲ੍ਹੇ ਦੇ ਮੁੱਖ ਰੱਖਿਅਕ ਹਜੀਰ ਤੋਂ ਇਰਾਨ ਦੇ ਇੱਕ-ਇੱਕ ਯੋਧੇ ਦਾ ਨਾਮ-ਪਤਾ ਤੇ ਉਨ੍ਹਾਂ ਦੀ ਤਾਕਤ ਦਾ ਜਾਇਜ਼ਾ ਲਿਆ। ਪਰ ਉਸ ਦੀ ਪੁੱਛ-ਗਿੱਛ ਦਾ ਮੂਲ ਕੇਂਦਰ ਇਹ ਸੀ ਕਿ ਉਸ ਮੁਲਕ ਦੀ ਫੌਜ ਦਾ ਹਰ ਇੱਕ ਜੱਟ ਜਰਨੈਲ ਜੰਗ ਸਬੰਧੀ ਕੀ ਕੀ ਸਲਾਹੀਅਤ ਰੱਖਦਾ ਹੈ ਕਿਉਂਕਿ ਉਸ ਨੂੰ ਪਤਾ ਸੀ ਕਿ ਜੱਟ ਕੌਮ ਬਹਾਦਰੀ ਦਾ ਮੁਜੱਸਮ ਹੈ ਅਤੇ ਉਨ੍ਹਾਂ ਨੂੰ ਹਰਾਉਣਾ ਖਾਲਾ ਜੀ ਦਾ ਵਾੜਾ ਨਹੀਂ ਹੈ।

ਰਿੱਗਵੇਦ ਕਾਲ ਸਮੇਂ ਵਿਚ ਯਦੂ ਸਪਤ ਸਿੰਧੂ ਪ੍ਰਦੇਸ਼ ਵਿਚ ਰਹਿੰਦੇ ਸਨ। ਜੱਟਾਂ ਦੇ ਕਈ ਗੋਤ ਯਦੂਬੰਸੀ ਹਨ। ਸਿਕੰਦਰ ਦੇ ਹਮਲੇ ਸਮੇਂ 326 ਈਸਵੀ ਪੂਰਵ ਵਿਚ ਪੰਜਾਬ ਵਿਚ ਸੈਂਕੜੇ ਜੱਟ ਕਬੀਲੇ ਤਕਰੀਬਨ ਹਜ਼ਾਰ ਕੁ ਸਾਲ ਤੋਂ ਆਜ਼ਾਦ ਰਹਿ ਰਹੇ ਸਨ। ਜੱਟ ਸੂਰਬੀਰਾਂ ਨੇ ਆਪਣੇ ਦੇਸ਼ ਦੀ ਰੱਖਿਆ ਲਈ ਹਮੇਸ਼ਾਂ ਹੀ ਅੱਗੇ ਵੱਧ ਕੇ ਵਿਦੇਸ਼ੀ ਹਮਲਾਵਰਾਂ ਦਾ ਪੂਰਾ ਮੁਕਾਬਲਾ ਕੀਤਾ ਸੀ। ਸਾਡੇ ਇਤਿਹਾਸਕਾਰਾਂ ਨੇ ਜੱਟਾਂ ਦੀ ਸੂਰਬੀਰਤਾ ਵੱਲ ਧਿਆਨ ਨਹੀਂ ਦਿੱਤਾ ਅਤੇ ਜੱਟਾਂ ਦੀਆਂ ਕੁਰਬਾਨੀਆਂ ਦਾ ਮੁੱਲ ਵੀ ਨਹੀਂ ਪਾਇਆ। ਸਰ ਇੱਬਟਸਨ ਤੇ ਜਨਰਲ ਕਨਿੰਘਮ ਦੇ ਵਿਚਾਰ ਅਨੁਸਾਰ ਜੱਟ ਇੰਡੋ-ਸਿਥੀਅਨ ਨਸਲ ਵਿਚੋਂ ਹਨ। ਇਹ ਈਸਾ ਮਸੀਹ ਤੋਂ ਬਹੁਤ ਸਮਾਂ ਪਹਿਲਾਂ ਭਾਰਤ ਵਿਚ ਆਏ ਸਨ। ਸਿਥੀਅਨ ਇੱਕ ਪੁਰਾਣਾ ਮੱਧ ਏਸ਼ੀਆਈ ਦੇਸ਼ ਸੀ ਜਿੱਥੇ ਹੁਣ ਦੱਖਣੀ ਯੂਰਪ ਅਤੇ ਪੁਰਾਣਾ ਏਸ਼ੀਆਈ ਸੋਵੀਅਤ ਰੂਸ ਵਾਕਿਆ ਹੈ। ਇੱਥੇ ਸਿਥੀਅਨ ਅਥਵਾ ਸਾਕਾ ਕੌਮ ਦਾ ਰਾਜ ਸੀ। ਜੇਟੀ ਜਾਤੀ ਵੀ ਸਾਕਾ ਕੌਮ ਦਾ ਇੱਕ ਫਿਰਕਾ ਸੀ ਜਿਹੜਾ ਮੱਧ ਏਸ਼ੀਆ ਵਿਚ ਸਾਇਰ ਦਰਿਆ ਦੇ ਦਹਾਨੇ ਤੇ ਅਰਾਲ ਸਾਗਰ ਦੇ ਪੱਛਮੀ ਤੱਟ ਲਾਗਲੇ ਇਲਾਕੇ ਵਿਚ ਆਬਾਦ ਸੀ। ਈਸਾ ਤੋਂ ਅੱਠ ਸੌ ਸਾਲ ਪਹਿਲਾਂ ਕੰਗ, ਵਿਰਕ, ਦਹੀਆ, ਮੰਡ, ਮੀਡਜ਼, ਮਾਨ, ਬੈਂਸ, ਵੈਨੀਵਾਲ ਆਦਿ ਕਈ ਜੱਟ ਕਬੀਲੇ ਇਸ ਖੇਤਰ ਵਿਚ ਕਾਬਜ਼ ਸਨ। ਕੁਝ ਜੱਟ ਵੈਦਿਕ ਕਾਲ ਵਿਚ ਭਾਰਤ ਵਿਚ ਵੀ ਪਹੁੰਚ ਚੁੱਕੇ ਸਨ। ਕੁਝ ਕੁ ਇਤਿਹਾਸਕਾਰਾਂ ਅਨੁਸਾਰ ਰਿੱਗਵੇਦ ਦੀ ਰਚਨਾ 1500-2000 ਈਸਵੀ ਪੂਰਵ ਦੇ ਲਗਭਗ ਹੋਈ ਹੈ।

ਪ੍ਰਾਚੀਨ ਸਮੇਂ ਵਿਚ ਜੱਟ ਕੈਸਪੀਅਨ ਸਾਗਰ ਦੇ ਖੇਤਰਾਂ ਤੋਂ ਲੈ ਕੇ ਮੁਲਤਾਨ



*Original with:*
Kulbir Singh Sidhu IAS Mohali
*Digitized by:*
Panjab Digital Library

ਤੱਕ ਆਉਂਦੇ ਜਾਂਦੇ ਰਹਿੰਦੇ ਸਨ। ਸਾਇਰ ਦਰਿਆ ਅਤੇ ਐਮੂ ਅਰਥਾਤ ਔਕਸਿਸ ਦਰਿਆ ਦੇ ਵਿਚਕਾਰਲੇ ਖੇਤਰਾਂ ਵਿਚ ਜੱਟਾਂ ਨੂੰ ਮਾਸਾ ਗੇਟ ਵੀ ਕਿਹਾ ਜਾਂਦਾ ਸੀ। ਮਾਸਾ ਗੇਟ ਦਾ ਅਰਥ ਮਹਾਨ ਜੱਟ ਹਨ। ਜੱਟ, ਜਾਟ, ਜੋਤ, ਜਟੇਹ, ਗੋਟ, ਗੋਥ, ਗੇਟੇ, ਜੇਟੀ, ਜੇਟੇ, ਜੁਟੀ, ਜੁਟ, ਜੱਟੂ ਆਦਿ ਇਕ ਹੀ ਜਾਤੀ ਹੈ। ਵੱਖ-ਵੱਖ ਦੇਸ਼ਾਂ ਵਿਚ ਉਚਾਰਨ ਵੱਖ-ਵੱਖ ਹੈ। ਯੂਨਾਨੀ ਸ਼ਬਦ ਜੇਟੇ ਸੰਸਕ੍ਰਿਤ ਦੇ ਸ਼ਬਦ ਜਰਤਾ ਨਾਲ ਮਿਲਦਾ ਜੁਲਦਾ ਹੈ। ਹੁਣ ਇਹ ਸ਼ਬਦ ਹੌਲੀ-ਹੌਲੀ ਤੱਤਭਵ ਰੂਪ ਵਿਚ ਬਦਲਕੇ ਜੱਟ ਜਾਂ ਜਾਟ ਬਣ ਗਿਆ ਹੈ। ਮੱਧ ਏਸ਼ੀਆ ਤੋਂ ਕਈ ਜੱਟ ਈਰਾਨ, ਅਫਗਾਨਿਸਤਾਨ, ਭਾਰਤ ਤੇ ਬਲਖ ਦੇ ਖੇਤਰ ਵਿਚ ਆਏ। ਫੇਰ ਇਨ੍ਹਾਂ ਹੀ ਖੇਤਰਾਂ ਤੇ ਕੁਝ ਸਮਾਂ ਰਾਜ ਕਰਕੇ ਆਖ਼ਰ ਭਾਰਤ ਵਿਚ ਪਹੁੰਚ ਗਏ। ਮਹਾਨ ਵਿਦਵਾਨ ਤੇ ਖੋਜੀ ਸਰ ਇੱਬਟਸਨ ਦਾ ਵਿਚਾਰ ਹੈ ਕਿ ਭਾਵੇਂ ਜੱਟ ਭਾਰਤ ਵਿਚ ਹੌਲੀ-ਹੌਲੀ ਆਏ, ਉਹ ਉਸ ਨਸਲ ਵਿਚੋਂ ਹਨ ਜਿਸ ਵਿਚੋਂ ਰਾਜਪੂਤ ਹਨ। ਇਹ ਨਤੀਜਾ ਉਸ ਨੇ ਦੋਵਾਂ ਕੌਮਾਂ ਦੀ ਇਕੋ ਜਿਹੀ ਸਰੀਰਕ ਤੇ ਚਿਹਰਿਆਂ ਦੀ ਬਣਤਰ ਤੋਂ ਕੱਢਿਆ ਹੈ। ਜੱਟਾਂ ਤੇ ਰਾਜਪੂਤਾਂ ਦੇ ਬਹੁਤੇ ਗੋਤ ਸਾਂਝੇ ਹਨ। ਪਰਮਾਰ ਜੱਟ ਵੀ ਹਨ ਤੇ ਰਾਜਪੂਤ ਵੀ ਹਨ। ਜੱਗਦੇਵ ਪਰਮਾਰ ਨੂੰ ਕੁਝ ਇਤਿਹਾਸਕਾਰ ਜੱਟ ਲਿਖਦੇ ਹਨ ਅਤੇ ਕੁਝ ਰਾਜਪੂਤ ਦੱਸਦੇ ਹਨ। ਸਿੰਧ ਅਤੇ ਰਾਜਪੂਤਾਨੇ ਦੇ ਮੱਧ ਵਿਚ ਪੰਵਾਰਾਂ ਦਾ ਰਾਜ ਅਮਰਕੋਟ ਖੇਤਰ ਉੱਤੇ ਵੀ ਸੀ। ਇਸ ਖੇਤਰ ਵਿਚ ਹਮਾਯੂੰ ਦੇ ਸਮੇਂ ਤੱਕ ਪੰਵਾਰਾਂ ਦਾ ਰਾਜ ਰਿਹਾ ਸੀ। ਰਾਜੇ ਜੱਗਦੇਵ ਪੰਵਾਰ ਨੇ ਧਾਰਾ ਨਗਰੀ ਮਾਲਵਾ ਉੱਤੇ ਵੀ ਕੁਝ ਸਮਾਂ ਰਾਜ ਕੀਤਾ ਸੀ।

ਜੱਟਾਂ ਅਤੇ ਰਾਜਪੂਤਾਂ ਦੇ ਕਈ ਗੋਤ ਮੱਧ ਏਸ਼ੀਆ ਅਤੇ ਯੂਰਪ ਦੇ ਲੋਕਾਂ ਨਾਲ ਵੀ ਰਲਦੇ ਹਨ। ਇਸ ਕਾਰਨ ਵਿਦੇਸ਼ੀ ਇਤਿਹਾਸਕਾਰਾਂ ਨੂੰ ਇਨ੍ਹਾਂ ਬਾਰੇ ਭੁਲੇਖਾ ਲੱਗ ਜਾਂਦਾ ਹੈ। ਮਹਾਨ ਯੂਨਾਨੀ ਇਤਿਹਾਸਕਾਰ ਥੁਸੀਡਿਅਸ ਨੇ ਐਲਾਨ ਕੀਤਾ ਸੀ ਕਿ ਏਸ਼ੀਆ ਤੇ ਯੂਰਪ ਵਿਚ ਕੋਈ ਇਜੇਹੀ ਜਾਤੀ ਨਹੀਂ ਸੀ ਜਿਹੜੀ ਸਿਥੀਅਨ ਜੱਟਾਂ ਦਾ ਮੁਕਾਬਲਾ ਕਰ ਸਕੇ। ਇਕ ਵਾਰ ਸਿਕੰਦਰ ਮਹਾਨ ਨੇ ਵੀ 328-27 ਬੀ.ਸੀ. ਵਿਚ ਸੌਗਡਿਆਨਾ ਤੇ ਹਮਲਾ ਕੀਤਾ ਸੀ। ਇਹ ਸਿਥੀਅਨ ਦੇਸ਼ ਦਾ ਇਕ ਪ੍ਰਾਂਤ ਸੀ। ਜਿਸ ਉੱਤੇ ਜੱਟਾਂ ਦਾ ਰਾਜ ਸੀ। ਜੱਟ ਹਮੇਸ਼ਾਂ ਹੀ ਸੂਰਬੀਰ ਯੋਧੇ ਰਹੇ ਹਨ। ਸਿਕੰਦਰ ਜੀਵਨ ਵਿਚ ਪਹਿਲੀ ਵਾਰ ਜੱਟਾਂ ਤੋਂ ਇਸ ਲੜਾਈ ਵਿਚ ਹਾਰਿਆ ਸੀ। ਇਕ ਵਾਰ ਜੱਟਾਂ ਨੇ ਯੂਨਾਨ ਤੇ ਹਮਲਾ ਕਰਕੇ ਏਥਨਜ਼ ਵੀ ਜਿੱਤ ਲਿਆ ਸੀ।

ਦਸਵੀਂ ਸਦੀ ਵਿਚ ਸਪੇਨ ਵਿਚ ਅਖੀਰਲਾ ਜੱਟ ਸਮਰਾਟ ਅਲਵਾਰੋ ਸੀ। ਇਹ ਪ੍ਰਾਚੀਨ ਗੇਟੀ ਜਾਤੀ ਵਿਚੋਂ ਸੀ। ਕਰਨਲ ਜੇਮਜ਼ ਅਨੁਸਾਰ ਜੱਟ ਸੂਰਮਿਆਂ ਨੇ ਅੱਧੇ ਏਸ਼ੀਆ ਅਤੇ ਯੂਰਪ ਨੂੰ ਜੜੋਂ ਹਿਲਾ ਦਿੱਤਾ ਸੀ। ਪ੍ਰਾਚੀਨ ਸਮੇਂ ਵਿਚ ਜੱਟਾਂ ਤੋਂ



Original with:
Kulbir Singh Sidhu IAS Mohali
Digitized by:
Panjab Digital Library

ਸਾਰੀ ਦੁਨੀਆਂ ਕੰਬਦੀ ਸੀ। ਜੱਟ ਆਪਣੀ ਫੁੱਟ ਕਾਰਨ ਹੀ ਹਾਰੇ ਸਨ। ਜੱਟ ਤਲਵਾਰ ਚਲਾਉਣ ਤੇ ਹਲ੍ਹ ਚਲਾਉਣ ਵਿਚ ਮਾਹਰ ਹੁੰਦੇ ਸਨ। ਜੋਸਫ ਡੇਵੀਜ਼ ਕਨਿੰਘਮ ਨੇ ਵੀ ਲਿਖਿਆ ਹੈ, "ਉਤਰੀ ਤੇ ਪੱਛਮੀ ਹਿੰਦ ਵਿਚ ਜੱਟ ਮਿਹਨਤੀ ਤੇ ਹਲਵਾਹਕ ਮੰਨੇ ਜਾਂਦੇ ਹਨ ਜਿਹੜੇ ਲੋੜ ਪੈਣ ਉੱਤੇ ਹਥਿਆਰ ਵੀ ਸੰਭਾਲ ਸਕਦੇ ਹਨ ਅਤੇ ਹਲ੍ਹ ਵੀ ਵਾਹ ਸਕਦੇ ਹਨ। ਜੱਟ ਹਿੰਦੋਸਤਾਨ ਦੀ ਸਭ ਤੋਂ ਵਧੀਆ ਪੇਂਡੂ ਵਸੋਂ ਕਹੀ ਜਾ ਸਕਦੀ ਹੈ।"

ਵਿਦੇਸ਼ੀ ਇਤਿਹਾਸਕਾਰਾਂ ਅਨੁਸਾਰ ਜੱਟਾਂ ਦਾ ਪ੍ਰਾਚੀਨ ਤੇ ਮੁੱਢਲਾ ਘਰ ਸਿਥੀਆ ਦੇਸ਼ ਸੀ। ਇਹ ਮੱਧ ਏਸ਼ੀਆ ਵਿਚ ਹੈ। ਸਿਥੀਆ ਦੇਸ਼ ਡਨਯੂਬ ਨਦੀ ਤੋਂ ਲੈ ਕੇ ਦੱਖਣੀ ਰੂਸ ਦੇ ਪਾਰ ਤਕ ਕੈਸਪੀਅਨ ਸਾਗਰ ਦੇ ਪੂਰਬ ਵਲ ਐਮੂ (ਔਕਸਿਸ) ਦਰਿਆ ਤੇ ਸਿਰ ਦਰਿਆ ਦੀ ਘਾਟੀ ਤੱਕ, ਪਾਮੀਰ ਪਹਾੜੀਆਂ ਤੇ ਤਾਰਸ ਨਦੀ ਦੀ ਘਾਟੀ ਤੱਕ ਵਿਸ਼ਾਲ ਖੇਤਰ ਵਿਚ ਫੈਲਿਆ ਹੋਇਆ ਸੀ। ਸਿਥੀਆ ਖੇਤਰ ਦੇ ਜੱਟ ਆਰੀਆ ਬੰਸ ਵਿਚੋਂ ਹਨ। ਭਾਰਤ ਦੇ ਰਾਜਪੂਤ ਵੀ ਆਰੀਆ ਬੰਸ ਵਿਚੋਂ ਹਨ। ਇਨ੍ਹਾਂ ਵਿਚੋਂ ਹੂਣ ਬਹੁਤ ਹੀ ਘੱਟ ਹਨ। ਰਾਜਪੂਤ ਅਖਵਾਉਣ ਤੋਂ ਪਹਿਲਾਂ ਇਹ ਜੱਟ ਅਤੇ ਗੁੱਜਰ ਸਨ। ਜੱਟਾਂ, ਗੁੱਜਰਾਂ, ਅਹੀਰਾਂ, ਸੈਣੀਆਂ, ਕੰਬੋਆਂ, ਖੱਤਰੀਆਂ, ਰਾਜਪੂਤਾਂ ਅਤੇ ਦਲਿਤਾਂ ਦੇ ਕਈ ਗੋਤ ਸਾਂਝੇ ਹਨ। ਜੱਟ ਕਈ ਜਾਤੀਆਂ ਦਾ ਰਲਿਆ ਮਿਲਿਆ ਭਾਈਚਾਰਾ ਹੈ।

1853 ਈਸਵੀ ਵਿਚ ਜੱਟਾਂ ਨੇ ਪਹਿਲੀ ਵਾਰ ਇਹ ਸਿਧਾਂਤ ਪੇਸ਼ ਕੀਤਾ ਸੀ ਕਿ ਯੂਰਪ ਦੇ ਰੋਮਾਂ ਜਿਪਸੀ ਭਾਰਤੀ ਜੱਟਾਂ ਦੀ ਹੀ ਇੱਕ ਸ਼ਾਖਾ ਹੈ। ਜਿਪਸੀ ਫਿਰਕੇ ਨੂੰ ਜੋਟ ਜਾਂ ਜਾਟ ਵੀ ਆਖਿਆ ਗਿਆ ਹੈ। ਇਨ੍ਹਾਂ ਦੀ ਭਾਸ਼ਾ ਵੀ ਪੰਜਾਬੀ ਅਤੇ ਹਿੰਦੀ ਨਾਲ ਰਲਦੀ-ਮਿਲਦੀ ਹੈ। ਇਹ ਮੁਸਲਮਾਨਾਂ ਤੇ ਖਾਸ ਤੌਰ 'ਤੇ ਮਹਿਮੂਦ ਗਜ਼ਨਵੀ ਦੇ ਹਮਲਿਆਂ ਸਮੇਂ ਪੰਜਾਬ ਅਤੇ ਹਰਿਆਣੇ ਵਿਚੋਂ ਗਏ ਹਨ। ਕੁਝ ਇਤਿਹਾਸਕਾਰਾਂ ਅਨੁਸਾਰ ਰੋਮਾਂ ਜਿਪਸੀ ਰਾਜਸਥਾਨ ਤੇ ਪੰਜਾਬ ਦੇ ਜੱਟ ਹਨ।

ਕਦੇ ਯੂਰਪ ਦੇ ਡੈਨਮਾਰਕ ਇਲਾਕੇ ਨੂੰ ਜੱਟ ਲੈਂਡ ਕਿਹਾ ਜਾਂਦਾ ਸੀ। ਜੱਟ ਸੂਰਮਿਆਂ ਨੇ ਦੋ ਹਜ਼ਾਰ ਸਾਲ ਈਸਵੀ ਪੂਰਵ ਵਿਚ ਭਾਰੀ ਹਮਲਾ ਕਰਕੇ ਸਕੈਂਡੇਨੇਵੀਆ ਵੀ ਜਿੱਤ ਲਿਆ ਸੀ। ਉਸ ਸਮੇਂ ਜੱਟਾਂ ਦਾ ਯੂਰਪ ਵਿਚ ਵੀ ਬੋਲ-ਬਾਲਾ ਸੀ। ਪੰਜਾਬ ਵਿਚ ਬਹੁਤੇ ਜੱਟ ਭੱਟੀ, ਪਰਮਾਰ, ਚੌਹਾਨ ਅਤੇ ਤੂਰ ਆਦਿ ਵੱਡੇ ਕਬੀਲਿਆਂ ਵਿਚੋਂ ਹਨ।

ਭਾਰਤ ਵਿਚ 800 ਤੋਂ 1200 ਈਸਵੀ ਵਿਚਕਾਰ ਅਨੇਕ ਜਾਤੀਆਂ ਤੇ ਉਪ-ਜਾਤੀਆਂ ਦਾ ਨਿਰਮਾਣ ਹੋਇਆ ਸੀ। ਕਈ ਜਾਤੀਆਂ ਤੇ ਉਪ ਜਾਤੀਆਂ ਦਾ ਨਿਰਮਾਣ ਨਵੇਂ ਪੇਸ਼ੇ ਅਪਨਾਉਣ ਨਾਲ ਹੋਇਆ। ਕਈ ਜਾਤੀਆਂ ਤੇ ਉਪ ਜਾਤੀਆਂ



Original with:
Kulbir Singh Sidhu IAS Mohali
Digitized by:
Panjab Digital Library

ਦਾ ਨਿਰਮਾਣ ਨਵੇਂ ਪੇਸ਼ੇ ਅਪਨਾਉਣ ਨਾਲ ਹੋਇਆ। ਜਿਵੇਂ ਨਾਈ, ਤਰਖਾਣ, ਛੀਂਬੇ, ਝਿਉਰ ਤੇ ਸੁਨਿਆਰ ਆਦਿ। ਛੀਂਬੇ ਟਾਂਕ ਕਸ਼ਤਰੀ, ਝਿਉਰ ਕਸ਼ਯਪ ਰਾਜਪੂਤ ਤੇ ਸਵਰਨਕਾਰ ਮੈਡ ਰਾਜਪੂਤ ਹੁੰਦੇ ਹਨ। ਤਰਖਾਣਾਂ, ਨਾਈਆਂ ਤੇ ਛੀਂਬਿਆਂ ਦੇ ਬਹੁਤ ਗੋਤ ਜੱਟਾਂ ਨਾਲ ਰਲਦੇ ਹਨ। ਦਲਿਤ ਜਾਤੀਆਂ ਦੇ ਵੀ ਕਾਫ਼ੀ ਗੋਤ ਜੱਟਾਂ ਨਾਲ ਰਲਦੇ ਹਨ। ਭਾਰਤ ਵਿਚ ਜੱਟ ਪੰਜਾਬ, ਹਰਿਆਣਾ, ਰਾਜਸਥਾਨ, ਉੱਤਰ ਪ੍ਰਦੇਸ਼ ਤੇ ਮੱਧ ਪ੍ਰਦੇਸ਼ ਵਿਚ ਦੂਰ-ਦੂਰ ਤੱਕ ਆਬਾਦ ਹਨ।

1901 ਈਸਵੀ ਦੀ ਜਨਸੰਖਿਆ ਅਨੁਸਾਰ ਹਿੰਦੋਸਤਾਨ ਵਿਚ ਜੱਟਾਂ ਦੀ ਕੁਲ ਗਿਣਤੀ ਨੌਂ ਕਰੋੜ ਦੇ ਲਗਭਗ ਸੀ ਜਿਨ੍ਹਾਂ ਵਿਚੋਂ 1/3 ਮੁਸਲਮਾਨ, 1/5 ਸਿੱਖ ਅਤੇ 1/2 ਹਿੰਦੂ ਸਨ। ਹਰਿਆਣੇ ਵਿਚ ਪ੍ਰਾਚੀਨ ਜਾਟ ਇਤਿਹਾਸ ਨਾਲ ਸਬੰਧਤ ਪੰਦਰਾਂ ਦੇ ਲਗਭਗ ਖੋਜ ਭਰਪੂਰ ਨਵੀਆਂ ਪੁਸਤਕਾਂ ਲਿਖੀਆਂ ਗਈਆਂ ਹਨ ਪਰ ਪੰਜਾਬ ਵਿਚ ਜੱਟ ਇਤਿਹਾਸ, ਨਿਕਾਸ ਤੇ ਗੋਤਾਂ ਬਾਰੇ ਪੰਜਾਬੀ ਵਿਚ ਅਜੇ ਤੱਕ ਕੋਈ ਖੋਜ ਭਰਪੂਰ ਬਿਹਤਰੀਨ ਪੁਸਤਕ ਨਹੀਂ ਲਿਖੀ ਗਈ ਹੈ।

ਜੱਟ ਕੌਮ ਹਿੰਦੂ, ਮੁਸਲਮ, ਸਿੱਖ ਤੇ ਬਿਸ਼ਨੋਈ ਆਦਿ ਕਈ ਧਰਮਾਂ ਵਿਚ ਵੰਡੀ ਗਈ ਹੈ। ਪਰ ਖ਼ੂਨ ਤੇ ਸਭਿਆਚਾਰ ਸਾਂਝਾ ਹੈ। ਜੱਟ ਜ਼ਬਾਨ ਦਾ ਰੁੱਖਾ ਤੇ ਦਿਲ ਦਾ ਸਾਫ ਮੰਨਿਆ ਗਿਆ ਹੈ। ਜੱਟ ਇੱਕ ਨਿਡਰ ਯੋਧਾ, ਦੇਸ਼ ਭਗਤ ਸੈਨਿਕ, ਹਿੰਮਤੀ, ਮਿਹਨਤੀ, ਖੁਲਦਿਲਾ, ਆਜ਼ਾਦ ਖਿਆਲ, ਖਾੜਕੂ ਤੇ ਬਦਲਾ ਖੋਰ ਹੁੰਦਾ ਹੈ। ਜਿਥੇ ਇਹ ਆਪਣਿਆਂ ਲਈ ਆਪਾ-ਵਾਰੂ ਸੱਚਾ ਦੋਸਤ ਹੁੰਦਾ ਹੈ; ਉਥੇ ਹੀ ਆਪਣੇ ਵਿਰੋਧੀਆਂ ਦਾ ਪੱਕਾ ਦੁਸ਼ਮਣ ਹੁੰਦਾ ਹੈ। ਜੱਟ ਸਭਿਆਚਾਰ ਦਾ ਪੰਜਾਬ ਦੇ ਪੰਜਾਬੀ ਸੰਸਕ੍ਰਿਤੀ ਤੇ ਸਭਿਆਚਾਰ 'ਤੇ ਵੀ ਡੂੰਘਾ ਪ੍ਰਭਾਵ ਪਿਆ ਹੈ। ਜੱਟਾਂ ਦੀਆਂ ਵੱਖ-ਵੱਖ ਉਪਜਾਤੀਆਂ ਵੱਖ-ਵੱਖ ਕਬੀਲਿਆਂ ਵਿਚੋਂ ਹਨ ਪਰ ਪਿਛੋਕੜ ਤੇ ਸਭਿਆਚਾਰ ਸਾਂਝਾ ਹੈ। ਜੱਟ ਕਈ ਜਾਤੀਆਂ ਦਾ ਰਲਿਆ-ਮਿਲਿਆ ਬਹੁਤ ਵੱਡਾ ਭਾਈਚਾਰਾ ਹੈ। ਬਹੁਤੇ ਜੱਟਾਂ ਦਾ ਸਿਰ ਲੰਬਾ, ਰੰਗ ਸਾਫ, ਅੱਖਾਂ ਕਾਲੀਆਂ, ਨੱਕ ਦਰਮਿਆਨਾ ਤੇ ਚਿਹਰੇ ਤੇ ਵਾਲ ਬਹੁਤ ਹੁੰਦੇ ਹਨ। ਇਹ ਇਕ ਵੱਖਰੀ ਹੀ ਜਾਤੀ ਹੈ। ਪੰਜਾਬ ਦੇ ਜੱਟਾਂ ਦਾ ਇਤਿਹਾਸ ਭਾਰਤ ਦੇ ਇਤਿਹਾਸ ਵਿਚ ਇਕ ਵਿਸ਼ੇਸ਼ ਸਥਾਨ ਰੱਖਦਾ ਹੈ।

ਖੈਰ! 15ਵੀਂ 16ਵੀਂ ਸਦੀ ਜਾਂ ਉਸ ਤੋਂ ਵੀ ਪਹਿਲਾਂ ਦਾਸ ਵੰਸ਼, ਖਿਲਜੀਆਂ ਅਤੇ ਤੁਗਲਕਾਂ ਦੇ ਵੇਲੇ ਅਤੇ ਉਸ ਤੋਂ ਬਾਅਦ ਮੁਗਲ ਰਾਜ ਵੇਲੇ ਪੰਜਾਬ ਦੀ ਇਹ ਵਸੋਂ ਜਿਹਲਮ, ਝਨਾਂ, ਰਾਵੀ ਬਿਆਸ ਤੇ ਸਤਲੁਜ ਤੋਂ ਦੁਰਾਡੇ ਸੰਗਰੂਰ, ਪਟਿਆਲਾ, ਜਮਨਾਨਗਰ ਭਾਵ ਦਰਿਆ ਜਮਨਾ ਤੱਕ ਅਤੇ ਦੂਜੇ ਪਾਸੇ ਰਾਜਸਥਾਨ ਵਿੱਚ ਅਤੇ ਅਜੋਕੇ ਹਰਿਆਣੇ ਦੇ ਖਾਸ ਤੌਰ ਤੇ ਸਿਰਸਾ, ਹਾਂਸੀ, ਹਿਸਾਰ ਤੋਂ ਦਿੱਲੀ ਤੱਕ ਅਤੇ ਉਸ ਤੋਂ ਅੱਗੇ ਮੇਰਠ-ਮਥਰਾ ਤੇ ਭਰਤਪੁਰ ਤੱਕ ਇੱਕ ਨਿਰੰਤਰ ਚੱਕਰ ਵਿੱਚ ਚੱਕਰੀ



Original with:
Kulbir Singh Sidhu IAS Mohali
Digitized by:
Panjab Digital Library

ਖਾਂਦੀ ਰਹੀ। ਇੱਕ ਪਾਸੇ ਪਹਾੜਾਂ ਵਿੱਚ ਇਹ ਜੰਮੂ ਕਸ਼ਮੀਰ, ਹਿਮਾਚਲ ਤੇ ਉੱਤਰ ਕਾਸ਼ੀ ਵਿੱਚ ਬਦਨੀਨਾਥ ਤੱਕ ਇਹ ਲੋਕ ਘੁੰਮਦੇ ਰਹੇ।

ਫੇਰ ਜਦੋਂ 17ਵੀਂ 18ਵੀਂ ਸਦੀ ਵਿਚ ਖਾਸ ਤੌਰ ਤੇ ਸਿੱਧੂ ਬਰਾੜਾਂ ਦਾ ਦਬਦਬਾ ਕਾਇਮ ਹੋਇਆ ਤਾਂ ਮਾਲਵੇ ਦੀ ਧਰਤੀ ਦੇ ਅਸਲ ਕਾਬਜ਼ ਮਾਨ, ਭੁੱਲਰ ਤੇ ਹੇਅਰ ਜੱਟਾਂ ਨੂੰ ਸਤਲੁਜ ਤੋਂ ਪਾਰ ਬਿਆਸ ਰਾਵੀ ਚਨਾਬ ਤੇ ਜਿਹਲਮ ਤੱਕ ਜਾਣ ਲਈ ਮਜਬੂਰ ਹੋਣਾ ਪਿਆ। ਉਸ ਤੋਂ ਪਹਿਲਾਂ ਮਿਸਾਲ ਵਜੋਂ ਗਿੱਲ ਗੋਤ ਦੇ ਜੱਟ ਜੋ ਕਿ 8ਵੀਂ 9ਵੀਂ ਸਦੀ ਵਿਚ ਬਿਨੈ ਪਾਲ ਦੇ ਸਮੇਂ ਤੋਂ ਲੈ ਕੇ ਅਨੰਗਪਾਲ ਤੱਕ ਬਠਿੰਡੇ ਦੇ ਸ਼ਾਸਕ ਰਹੇ। ਉਨ੍ਹਾਂ ਨੂੰ ਵੀ ਸਮੇਂ ਦੀ ਚਾਲ ਨੇ ਬਠਿੰਡੇ ਦਾ ਇਲਾਕਾ ਛੱਡ ਕੇ ਮੋਗਾ, ਜ਼ੀਰਾ, ਲੁਧਿਆਣਾ ਤੇ ਸਤਲੁਜ ਤੋਂ ਪਾਰ ਮਾਝੇ ਦੇ ਇਲਾਕੇ ਵੱਲ ਨੂੰ ਤੁਰਨਾ ਪਿਆ। ਇਸ ਤਰਾਂ ਹੀ ਗਰੇਵਾਲ, ਮਾਂਗਟ, ਚੀਮੇ, ਚੱਠੇ, ਢੀਂਡਸੇ ਅਤੇ ਜ਼ਿਲ੍ਹਾ ਲੁਧਿਆਣਾ ਤੋਂ ਇਲਾਵਾ ਜਲੰਧਰ, ਕਪੂਰਥਲਾ, ਹੁਸ਼ਿਆਰਪੁਰ ਤੇ ਗੁਰਦਾਸਪੁਰ ਦੇ ਕੁਝ ਕੁ ਹੋਰ ਮੁੱਖ ਗੋਤ ਅੰਬਾਲਾ, ਕਰਨਾਲ, ਦਿੱਲੀ, ਕਲਕੱਤਾ ਤੋਂ ਅੱਗੇ ਵਿਦੇਸ਼ਾਂ ਖਾਸ ਤੌਰ ਤੇ ਇੰਗਲੈਂਡ, ਅਮਰੀਕਾ ਤੇ ਕਨੇਡਾ ਤੱਕ ਵਧੇ। ਇਹ ਹੀ ਨਹੀਂ ਕਿ ਸਾਰੇ ਮਾਲਵੇ ਦੇ ਸੰਧੂ, ਢਿੱਲੋਂ, ਖੱਤਰੀ, ਬਾਣੀਏਂ ਜਾਂ ਸ਼ੁਰੂ ਵਿੱਚ ਕਿੱਤਾ ਵੰਡ ਦੇ ਆਧਾਰ ਤੇ ਜੱਟਾਂ ਤੇ ਖੱਤਰੀਆਂ ਵਿਚੋਂ ਹੀ ਨਿਕਲੀਆਂ ਹਰੀਜਨ ਤੇ ਪਛੜੀਆਂ ਸ਼੍ਰੇਣੀਆਂ ਦੀ ਅਬਾਦੀ ਦੇ ਨਾਲ-ਨਾਲ ਸਾਰੇ ਸਿੱਧੂ ਤੇ ਬਰਾੜ ਫਿਰੋਜ਼ਪੁਰ ਅਤੇ ਬਠਿੰਡੇ ਵਿੱਚ ਬਾਈ ਪਿੰਡਾਂ ਦੇ ਇਕੱਠ ਬਾਹੀਏ ਦੇ ਸਰਦਾਰ ਹੀ ਬਣੇ ਜਾਂ ਫਰੀਦਕੋਟ, ਨਾਭਾ, ਜੀਂਦ ਤੇ ਪਟਿਆਲਾ ਰਿਆਸਤਾਂ ਦੇ ਹਾਕਮ ਬਣੇ। ਸਗੋਂ ਸਿੱਧੂਆਂ ਦੀਆਂ ਕਈ ਮੂਹੀਆਂ ਹਰੀ ਕੇ ਪੱਤਣ ਨੂੰ ਲੰਘ ਕੇ ਮਾਝੇ ਵਿਚ ਜ਼ਿਲ੍ਹਾ ਅੰਮ੍ਰਿਤਸਰ ਦੇ ਅਟਾਰੀ ਤੇ ਪੂਹਲਾ ਅਤੇ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਰੋਸੇ ਤੱਕ ਪੁੱਜੀਆਂ। ਇਸ ਤਰ੍ਹਾਂ ਮਾਲਵੇ, ਦੁਆਬੇ ਤੇ ਮਾਝੇ ਵਿਚ ਪੰਜਾਬ ਦੀ ਵਸੋਂ ਤਕਰੀਬਨ ਬਰਾਬਰ ਜਾਂ ਥੋੜ੍ਹੀ ਬਹੁਤੀ ਘੱਟ ਵੱਧ ਅਨੁਪਾਤ ਵਿੱਚ ਵਧੀ ਫੁੱਲੀ। ਲਹਿੰਦੇ ਪੰਜਾਬ ਦੇ ਮੁੱਖ ਗੋਤ ਬਾਜਵਾ, ਚੀਮਾ, ਚੱਠੇ, ਮੱਲਕ, ਸਿਆਲ ਆਦਿ ਗੋਤ ਸਿੱਧੂ ਬਰਾੜਾਂ ਦੇ ਸਤਲੁਜ ਦੇ ਪੱਛਮੀ ਕਿਨਾਰੇ ਤੱਕ ਹੀ ਸੀਮਤ ਰਹਿਣ ਵਾਂਗ ਸਤਲੁਜ ਦੀ ਪੂਰਬੀ ਬਾਹੀ ਤੱਕ ਹੀ ਸੀਮਤ ਹੋ ਗਏ। ਉਹ ਅਫਗਾਨਿਸਤਾਨ ਦੇ ਰਸਤੇ ਤੋਂ ਪੰਜਾਬ ਵਿੱਚ ਆ ਕੇ ਜ਼ਿਆਦਾਤਰ ਲਾਹੌਰ, ਗੁਰਦਾਸਪੁਰ ਤੇ ਅੰਮ੍ਰਿਤਸਰ ਵਿੱਚ ਹਰੀ ਕੇ ਪੱਤਣ ਤੱਕ ਹੀ ਸਤਲੁਜ ਦਰਿਆ ਨੂੰ ਕੁਦਰਤੀ ਹੱਦ ਮੰਨ ਕੇ ਉਸ ਪਾਰ ਹੀ ਰਹੇ।

ਜਦੋਂ ਇਨ੍ਹਾਂ ਕੁਝ ਕੁ ਮਿਸਾਲਾਂ ਦਾ ਜ਼ਿਕਰ ਸਾਡੀ ਸਭ ਦੀ ਸਭਿਆਚਾਰਕ ਸਾਂਝ ਵਜੋਂ ਹੁੰਦਾ ਹੈ ਕਿ ਪੰਜ ਦਰਿਆਵਾਂ ਦੀ ਧਰਤੀ ਉੱਪਰ ਵਸਦੀਆਂ ਦੁਆਬੇ, ਮਾਝੇ ਅਤੇ ਸਿੰਧ ਤੱਕ ਦੀਆਂ ਮੁੱਖ ਜਾਤੀਆਂ ਤੇ ਉਨ੍ਹਾਂ ਦੇ ਮੁੱਖ ਗੋਤਾਂ ਦੇ ਪਲਾਇਨ ਤੇ ਪਸਾਰ



Original with:
Kulbir Singh Sidhu IAS Mohali
Digitized by:
Panjab Digital Library

ਅਤੇ ਇਨ੍ਹਾਂ ਸ਼੍ਰੇਣੀਆਂ ਦੇ ਰਸਮਾਂ-ਰਿਵਾਜਾਂ ਤੇ ਉਨ੍ਹਾਂ ਦੀਆਂ ਕਦਰਾਂ ਕੀਮਤਾਂ ਦਾ ਜ਼ਿਕਰ ਵੀ ਹੁੰਦਾ ਹੈ। ਸਿਆਲਕੋਟ ਮੁਲਤਾਨ ਪਿਸ਼ਾਵਰ ਰਾਵਲਪਿੰਡੀ ਲਾਇਲਪੁਰ ਮਿੰਟਗੁਮਰੀ ਤੇ ਲਾਹੌਰ ਦੇ ਜ਼ਿਲ੍ਹਿਆਂ ਅਤੇ ਉਥੋਂ ਦੇ ਵਸਨੀਕਾਂ ਅਤੇ ਉਨ੍ਹਾਂ ਦੇ ਸਭਿਆਚਾਰ ਦਾ ਜ਼ਿਕਰ ਕੁਝ ਪੰਜਾਬੀ ਸਮਾਜ ਦਾ ਅਟੁੱਟ ਅੰਗ ਹੋਣ ਵਜੋਂ ਇੰਨਾ ਹੀ ਜ਼ਰੂਰੀ ਹੈ ਜਿੰਨਾ ਕੁ ਰੱਬ ਦੀ ਗੱਲ ਕਰਨ ਵਕਤ ਰੱਬ ਦੇ ਭਗਤਾਂ ਅਤੇ ਬੰਦਿਆਂ ਦਾ ਵਰਨਣ ਕਰਨਾ ਜ਼ਰੂਰੀ ਬਣਦਾ ਹੈ।

ਮੇਰੀ ਜਾਚੇ ਪੰਜਾਬ ਦੇ ਅਜੋਕੇ ਮਾਨਵ ਸਮਾਜ ਦਾ ਵਿਸਥਾਰ ਈਸਾ ਤੋਂ ਬਹੁਤ ਸਮਾਂ ਪਹਿਲਾਂ ਖਾਸ ਕਰ ਵੇਦਾਂ ਦੀ ਰਚਨਾ ਸਮੇਂ ਸਿੰਧ ਤੋਂ ਪਾਰ ਅਫਗਾਨਿਸਤਾਨ ਦੇ ਦਰਿਆ ਐਮੂ ਤੋਂ ਸ਼ੁਰੂ ਹੋ ਕੇ ਰਾਜਸਥਾਨ ਦੇ ਬੀਕਾਨੇਰ ਤੱਕ ਸਰਸਵਤੀ ਦੇ ਕਿਨਾਰੇ ਤੱਕ ਪਹੁੰਚਦਾ ਹੈ। ਇੱਥੇ ਦੋ ਤੱਥਾਂ ਦਾ ਵਰਨਣ ਜ਼ਰੂਰੀ ਹੈ; ਪਹਿਲਾ ਇਹ ਕਿ ਦਰਿਆ ਐਮੂ ਨੂੰ ਔਕਸਿਸ ਵੀ ਕਿਹਾ ਗਿਆ ਹੈ ਤੇ ਦੂਜਾ ਇਹ ਕਿ ਰਿੱਗ ਵੇਦ ਦੀ ਰਚਨਾ ਈਸਾ ਤੋਂ 2500 ਕੁ ਸਾਲ ਪਹਿਲਾਂ ਹੋਈ ਮੰਨੀ ਜਾਂਦੀ ਹੈ। ਅਫਗਾਨਿਸਤਾਨ ਦੇ ਦਰਿਆਵਾਂ ਤੋਂ ਅੱਗੇ ਸਿੰਧ ਦਰਿਆ ਤੋਂ ਪਾਰ ਜਿਹਲਮ, ਝਨਾਂ ਭਾਵ ਚਨਾਬ ਤੇ ਰਾਵੀ ਅਤੇ ਉਸ ਤੋਂ ਅੱਗੇ ਸਤਲੁਜ ਤੱਕ ਅਤੇ ਸਤਲੁਜ ਤੋਂ ਪਾਰ ਮਾਲਵੇ ਦੇ ਇਲਾਕੇ ਵਿਚ ਮਾਨ, ਭੁੱਲਰ ਤੇ ਗਿੱਲ ਅਜੋਕੇ ਜ਼ਿਲ੍ਹੇ ਬਠਿੰਡੇ ਅਤੇ ਫਿਰੋਜ਼ਪੁਰ ਤੱਕ ਵਸੇ ਹੋਏ ਸਨ। ਜਿਸ ਤਰ੍ਹਾਂ ਕਿ ਉੱਪਰ ਲਿਖਿਆ ਜਾ ਚੁੱਕਾ ਹੈ; ਅਜ ਵੀ ਮਾਲਵੇ ਦੀ ਧਰਤੀ ਤੋਂ ਲੈ ਕੇ ਮਾਨ, ਭੁੱਲਰ, ਸੰਧੂ, ਢਿੱਲੋਂ ਤੇ ਹੋਰ ਕਈ ਗੋਤ ਤੇ ਜਾਤੀਆਂ ਦਰਿਆ ਸਤਲੁਜ ਤੋਂ ਅਗੇ ਸਿੰਧ ਤੱਕ ਮਿਲਦੇ ਹਨ। ਇਸ ਤਰ੍ਹਾਂ ਧਰਤੀ ਦੇ ਇਹ ਖਿੱਤੇ ਭਾਵ ਅਫਗਾਨਿਸਤਾਨ ਅਜੋਕਾ ਪਾਕਿਸਤਾਨ ਭਾਵ ਲਹਿੰਦੇ ਪੰਜਾਬ ਤੋਂ ਲੈ ਕੇ ਹੁਣ 21ਵੀਂ ਸਦੀ ਦੇ ਪੰਜਾਬ, ਹਰਿਆਣਾ, ਹਿਮਾਚਲ ਪ੍ਰਦੇਸ਼ ਤੇ ਜੰਮੂ ਕਸ਼ਮੀਰ ਤਕ ਇਨ੍ਹਾਂ ਪੁਰਾਤਨ ਕਬੀਲਿਆਂ ਦੀ ਮੁਢਲੀ ਕਰਮ ਭੂਮੀ ਬਣਦੇ ਹਨ। ਮੁੱਖ ਤੌਰ ਤੇ ਮੁਹੰਮਦ-ਬਿਨ-ਕਾਸਮ, ਕੁਤਬਦੀਨ ਐਬਕ, ਮਹਿਮੂਦ ਗਜ਼ਨਵੀ ਤੇ ਗੌਰੀ ਤੇ ਹੋਰ ਧਾੜਵੀਆਂ ਦੇ ਹਮਲਿਆਂ ਦੇ ਅਸਰ ਤਹਿਤ ਇਹ ਕੌਮਾਂ ਮਾਲਵੇ ਦੇ ਖੇਤਰ ਵਿਚ ਆਈਆਂ। ਹਿਮਾਚਲ ਪ੍ਰਦੇਸ਼, ਉਤਰ ਕਾਸ਼ੀ ਤੇ ਜੰਮੂ ਕਸ਼ਮੀਰ ਦੀ ਵੱਡੀ ਵਸੋਂ ਉਨ੍ਹਾਂ ਅਮਨ ਪਸੰਦ ਲੋਕਾਂ ਦੀ ਹੈ। ਜੋ ਨਿੱਤ ਦੀ ਲੜਾਈ ਤੋਂ ਤੰਗ ਆ ਕੇ ਹਿਮਾਚਲ ਪ੍ਰਦੇਸ਼ ਤੇ ਜੰਮੂ ਕਸ਼ਮੀਰ ਦੇ ਪਹਾੜਾਂ ਨੂੰ ਚੜ੍ਹ ਗਏ। ਇਹ ਹੀ ਕਾਰਣ ਹੈ ਕਿ ਜੰਮੂ ਕਸ਼ਮੀਰ ਤੇ ਬਦਰੀਨਾਥ ਤੱਕ ਦੇ ਲੋਕ, ਗੋਤ, ਭਾਸ਼ਾ ਤੇ ਸਭਿਆਚਾਰ ਵਜੋਂ ਪੰਜਾਬ ਤੇ ਹਰਿਆਣਾ ਦੇ ਸਭਿਆਚਾਰ ਦਾ ਹੀ ਅੰਸ਼ ਨਹੀਂ ਸਗੋਂ ਉਤਰੀ ਪੱਛਮੀ ਰਾਜਸਥਾਨ ਭਾਵ ਸੰਗਰੀਏ ਤੋਂ ਲੈ ਕੇ ਕਾਲੀ ਬੰਗਾ ਤੇ ਪੀਲੀ ਬੰਗਾ ਤੋਂ ਅੱਗੇ ਬੀਕਾਨੇਰ ਤੱਕ ਸਿੰਧ ਘਾਟੀ ਦੀ ਸਭਿਅਤਾ ਦੇ ਪੂਰਨ ਵਿਕਸਿਤ ਸਮਾਜ ਤੇ ਸਭਿਆਚਾਰ ਦਾ ਅਨਿਖੜਵਾਂ ਅੰਗ ਹਨ।



Original with:
Kulbir Singh Sidhu IAS Mohali
Digitized by:
Panjab Digital Library

ਜਿਥੋਂ ਤੱਕ ਜਾਤੀ ਵੰਡ ਤੇ ਗੋਤ ਵੰਡ ਦੇ ਸਮਾਜਿਕ ਤੇ ਆਰਥਿਕ ਪਹਿਲੂਆਂ ਦਾ ਸੁਆਲ ਹੈ ਇਹ ਇੱਕ ਵੱਖਰਾ ਮਜ਼ਮੂਨ ਬਣਦਾ ਹੈ। ਪਰ ਇਸ ਜਾਤੀ ਵੰਡ ਦਾ ਇੱਕ ਕਾਰਨ ਆਪਣੇ ਵਡੇਰਿਆਂ ਦੀ ਜੱਦ ਤੇ ਖਾਨਦਾਨ ਦੀ ਪਛਾਣ ਬਣਾਉਣਾ ਵੀ ਹੁੰਦਾ ਹੈ ਜਿਵੇਂ ਕਿ ਸਮਾਜ ਸ਼ਾਸਤਰ ਦੇ ਵਿਦਵਾਨ ਦੱਸਦੇ ਹਨ ਕਿ ਰਾਓ ਜੂੰਦਰ ਦੇ 21 ਬੇਟਿਆਂ ਦੇ ਨਾਮਾਂ ਤੋਂ 21 ਮੁੱਖ ਗੋਤ ਪ੍ਰਸਿੱਧ ਹੋਏ। ਜਿਨ੍ਹਾਂ ਵਿਚ ਰਾਜਪੂਤ, ਜੱਟ, ਬਾਣੀਏ ਤੇ ਖੱਤਰੀ ਵੀ ਆਏ। ਇਨ੍ਹਾਂ 21 ਗੋਤਾਂ ਵਿਚ ਸ਼ੂਦਰ ਤੇ ਪੱਛੜੀਆਂ ਜਾਤੀਆਂ ਵੀ ਆਈਆਂ। ਇਸ ਅਨੁਸਾਰ ਇੱਕ ਹੋਰ ਧਾਰਨਾ ਸਮਾਜਿਕ ਸ਼ਾਸਤਰੀਆਂ ਵਲੋਂ ਸਪਸ਼ਟ ਕੀਤੀ ਗਈ ਹੈ ਕਿ ਈਸਾ ਤੋਂ ਪਹਿਲਾਂ ਤਕਰੀਬਨ 326 ਈਸਾ ਪੂਰਵ ਵਿਚ ਸਿਕੰਦਰ ਦੇ ਹਮਲੇ ਸਮੇਂ ਪੰਜਾਬ ਵਿਚ ਜੱਟਾਂ ਤੇ ਗੁੱਜਰਾਂ ਦਾ ਦਬ-ਦਬਾ ਸੀ। ਇਹ ਵੀ ਇਤਿਹਾਸਕ ਸੱਚਾਈ ਹੈ ਕਿ ਸਿਕੰਦਰ ਵੀ ਜੱਟਾਂ ਤੇ ਗੁਜਰਾਂ ਨੂੰ ਜੁਝਾਰੂ ਤੇ ਜਾਂਬਾਜ਼ ਸਮਝਦਾ ਹੋਇਆ ਆਪਣੀ ਯੂਨਾਨੀ ਫੌਜ ਵਿੱਚ ਭਰਤੀ ਕਰਕੇ ਲਿਆਇਆ ਸੀ। ਮੁੱਖ ਤੌਰ ਤੇ ਮਾਨ, ਭੁੱਲਰ, ਗਿੱਲ, ਸ਼ੇਰਗਿੱਲ, ਢਿੱਲੋਂ ਤੇ ਖਾਸ ਤੌਰ ਤੇ ਸ਼ਿਵ ਗੋਤਰੀ ਵਜੋਂ ਜਾਣੇ ਜਾਂਦੇ ਗੋਤ ਸਿਕੰਦਰ ਤੋਂ ਵੀ ਪਹਿਲਾਂ ਪੰਜਾਬ ਵਿੱਚ ਆ ਚੁੱਕੇ ਸਨ। ਸ਼ੇਰਗਿਲ, ਮਾਨ ਤੇ ਢਿੱਲੋਂ ਜਿੱਥੇ ਪੰਜਾਬ ਦੇ ਗੋਤਾਂ ਵਿੱਚੋਂ ਮੰਨੇ ਪ੍ਰਮੰਨੇ ਗੋਤ ਹਨ। ਉਸ ਤਰ੍ਹਾਂ ਹੀ ਇਹ ਗੋਤ ਜਰਮਨੀ, ਇੰਗਲੈਂਡ ਤੇ ਸਕੈਂਡੇਨੇਵੀਅਨ ਦੇਸ਼ਾਂ ਵਿੱਚ ਵੀ ਪ੍ਰਸਿੱਧ ਗੋਤ ਹਨ। ਜੇ ਰੱਬ ਨੂੰ ਭਾਉਂਦੀ ਸਰਵ-ਵਿਆਪੀ ਸੂਝ ਤੇ ਵਿਚਾਰ ਅਨੁਸਾਰ ਹਿਰਦੇ ਤੇ ਦਿਮਾਗ ਦੀ ਵਿਸ਼ਾਲਤਾ ਦੇ ਤਹਿਤ ਸਾਡੇ ਇਸ਼ਟ ਸ਼ਿਵ ਜੀ ਨੂੰ ਅਫਰੀਕਾ ਮਹਾਂਦੀਪ ਦਾ ਵਡੇਰਾ ਵੀ ਕਹਿ ਲਈਏ ਤਾਂ ਕੋਈ ਗਲਤ ਗੱਲ ਨਹੀਂ ਹੋਵੇਗੀ। ਜੇ ਹਨੂੰਮਾਨ ਜੀ ਬਾਰੇ ਮੁਤਾਲਿਆ ਕਰਕੇ ਦੇਖੀਏ ਤਾਂ ਪਤਾ ਲਗਦਾ ਹੈ ਕਿ ਔਕਸ ਫੋਰਡ ਤੇ ਚੈਂਬਰਜ਼ ਡਿਕਸ਼ਨਰੀਆਂ ਅਨੁਸਾਰ ਵਾਨਰ ਜਾਤੀ ਸਕੈਂਡੇਨੇਵੀਅਨ ਦੇਸ਼ਾਂ ਭਾਵ ਡੈਨਮਾਰਕ, ਸਵੀਡਨ, ਹਾਲੈਂਡ ਤੇ ਨੌਰਵੇ ਦੀ ਮਸ਼ਹੂਰ ਜਾਤੀ ਹੈ।

ਇੱਥੇ ਇਹ ਵੀ ਸਮਝਣ ਵਾਲੀ ਗੱਲ ਹੈ ਕਿ ਅਜੋਕੇ ਕੌਪਨਹੈਗਨ ਦੇ ਖੇਤਰ ਵਿੱਚ ਜੁੱਟ ਲੈਂਡ ਦੇ ਹੋਣ ਦਾ ਪ੍ਰਮਾਣ ਤੋਂ ਹੋਰ ਵੱਡਾ ਸਬੂਤ ਕੀ ਹੋ ਸਕਦਾ ਹੈ ਕਿ ਗੁੱਜਰ, ਅਹੀਰ ਤੇ ਜੱਟ ਕੌਮਾਂ ਮੱਧ ਏਸ਼ੀਆ ਤੋਂ ਇੰਡੋ ਸਿਥੀਅਨ ਜਾਤੀ ਦੇ ਰੂਪ ਵਿੱਚ ਯੂਰਪ ਤੇ ਸਕੈਂਡੇਨੇਵੀਆ ਤਕ ਅਤੇ ਇਧਰ ਸਿੰਧ ਤੋਂ ਰਾਜਸਥਾਨ, ਪੰਜਾਬ, ਯੂ.ਪੀ. ਅਤੇ ਉਤਰੀ ਭਾਰਤ ਤੱਕ ਫੈਲੇ-ਪਸਰੇ। ਇਹ ਠੀਕ ਹੈ ਕਿ ਭਾਸ਼ਾ ਤੇ ਬੋਲੀ ਦੇ ਆਧਾਰ ਤੇ ਇਨ੍ਹਾਂ ਨੂੰ ਵੱਖ-ਵੱਖ ਨਾਵਾਂ ਦੀ ਸੰਘਿਆ ਦਿੱਤੀ ਗਈ ਜਿਵੇਂ ਕਿ ਗਿੱਟ, ਗੁਟ, ਜਿਟ, ਜੀਟ, ਗੌਥ, ਗੋਟ, ਜਾਟ ਜਾਂ ਜੱਟ ਆਦਿ। ਪਰ ਇਨ੍ਹਾਂ ਸਭ ਦਾ ਮੂਲ ਇੱਕ ਹੀ ਹੈ ਤੇ ਮੂਲ ਕਿੱਤਾ ਪਹਿਲਾਂ ਪਸ਼ੂ ਪਾਲਣ ਤੇ ਫੇਰ ਖੇਤੀ ਵੀ ਇੱਕ ਹੀ ਸੀ।



*Original with:*
Kulbir Singh Sidhu IAS Mohali
*Digitized by:*
Panjab Digital Library

ਕਿਸੇ ਸਮੇਂ ਹਿੰਦ ਮਹਾਂਸਾਗਰ ਦੇ ਇੱਕ ਪਾਸੇ ਆਸਟਰੇਲੀਆ ਮਹਾਂਦੀਪ ਦੀ ਪੂਰਬੀ ਦਿਸ਼ਾ ਵੱਲ ਅਤੇ ਇਸ ਦੀ ਪੱਛਮੀ ਦਿਸ਼ਾ ਵੱਲ ਮਹਾਂਦੀਪ ਅਫਰੀਕਾ ਦੇ ਦਰਮਿਆਨੀ ਹਿੱਸੇ ਵਿਚ ਕਿਸੇ ਵੇਲੇ ਲੱਖਾਂ ਸਾਲ ਪਹਿਲਾਂ ਲੈਮੋਰੀਆ ਮਹਾਂਦੀਪ ਹੋਣ ਦੇ ਸੰਕੇਤ ਅਤੇ ਆਸਾਰ ਮਿਲਦੇ ਹਨ। ਯੁਗ ਬੀਤੇ; ਲੈਮੋਰੀਆ ਮਹਾਂਦੀਪ ਕੁਦਰਤ ਦੇ ਕਿਸੇ ਮਹਾਂ ਸ਼ਕਤੀਸ਼ਾਲੀ ਝਟਕੇ ਨਾਲ ਟੁੱਟ ਗਿਆ ਤੇ ਇਸ ਦਾ ਬਹੁਤ ਵੱਡਾ ਹਿੱਸਾ ਪੈਸੇਫਿਕ ਸਮੁੰਦਰ ਵਿਚ ਡੁੱਬ ਗਿਆ। ਇਹ ਹਿੰਦ ਮਹਾਂਦੀਪ ਉੱਤਰ ਦੀ ਦਿਸ਼ਾ ਵਿਚ ਖਿਸਕਦਾ ਖਿਸਕਦਾ ਏਸ਼ੀਆ ਮਹਾਂਦੀਪ ਦੇ ਨਾਲ ਜਾ ਟਕਰਾਇਆ ਤੇ ਇਸ ਟਕਰਾ ਦੇ ਨਤੀਜੇ ਵਜੋਂ ਹਿਮਾਲਿਆ ਪਰਬਤ ਦਾ ਉਭਾਰ ਹੋਇਆ। ਅੱਜ ਵੀ ਜੇ ਹਿੰਦੋਸਤਾਨ ਦੀ ਖਾੜੀ ਬੰਗਾਲ ਤੋਂ ਧੁਰ ਦੱਖਣ ਵਿਚ ਸ੍ਰੀ ਲੰਕਾ ਤੱਕ ਦੇ ਹਿੱਸੇ ਨੂੰ ਦੇਖਿਆ ਜਾਵੇ ਤਾਂ ਇਹ ਆਸਟਰੇਲੀਆ ਦੇ ਪੱਛਮੀ ਕਿਨਾਰੇ ਨਾਲ ਫਿਟਮੈਂਟ ਦੇ ਲਿਹਾਜ਼ ਨਾਲ ਫਿੱਟ ਬੈਠਦਾ ਹੈ। ਦੱਖਣੀ ਅਫਰੀਕਾ ਦੇ ਨੇੜੇ ਪੈਂਦੇ ਟਾਪੂ ਮੋਰੀਸ਼ੀਅਸ, ਸੈਸਲੀਜ਼, ਮੈਡਾਗਾਸਕਰ ਤੇ ਉਧਰ ਮਲੇਸ਼ੀਆ, ਸਿੰਗਾਪੁਰ, ਜਾਵਾ, ਸੁਮਾਤਰਾ ਦੇ ਛੋਟੇ ਛੋਟੇ ਟਾਪੂ ਵੀ ਮਹਾਂਦੀਪ ਲੈਮੋਰੀਆ ਦੇ ਮਲਬੇ ਅਤੇ ਖੰਡਰਾਂ ਵਜੋਂ ਇਸ ਧਰਤੀ ਤੇ ਉਭਰੇ। ਅੱਜ ਵੀ ਲੈਮੁਰ ਜਾਤੀ ਮੈਡਾਗਾਸਕਰ ਆਦਿ ਦੇ ਟਾਪੂਆਂ ਦੀ ਮੁੱਖ ਜਾਤੀ ਹੈ ਅਤੇ ਵਿਦਵਾਨਾਂ ਦਾ ਮੱਤ ਹੈ ਕਿ ਇਸ ਜਾਤੀ ਦਾ ਉਸ ਡੁੱਬ ਚੁੱਕੇ ਮਹਾਂਦੀਪ ਲੈਮੋਰੀਆ ਦੇ ਨਾਲ ਮੁੱਢ ਕਦੀਮੀ ਸਬੰਧ ਹੈ।

ਇਸ ਲਈ ਜੇ ਮੰਨ ਲਿਆ ਜਾਵੇ ਕਿ ਕਿਸੇ ਸਮੇਂ ਹਿੰਦੋਸਤਾਨ ਤੇ ਅਰਜਨਟੀਨਾ ਦਾ ਆਪਸੀ ਸਬੰਧ ਜੁੜਿਆ ਹੋਵੇਗਾ ਤਾਂ ਇਹ ਆਧੁਨਿਕ ਖੋਜਾਂ ਦੇ ਮੁਤਾਬਿਕ ਕੋਈ ਅਤਿ ਕਥਨੀ ਨਹੀਂ ਜਾਪਦੀ ਕਿ ਅਰਜਨ ਸਵਰਗ ਤੋਂ ਨਹੀਂ ਅਰਜਨਟੀਨਾ ਤੋਂ ਅਸਤਰ ਲੈ ਕੇ ਆਇਆ ਸੀ ਅਤੇ ਅਸੀਂ ਉਸ ਵੀਰ ਪੁਰਖ ਦੀ ਉਪਮਾ ਨੂੰ ਦੱਸਦੇ ਤੇ ਲਿਖਦੇ ਹੋਏ ਉਸ ਨੂੰ ਨੇਕ ਬ੍ਰਹਿਮੰਡੀ ਰੂਹਾਂ ਭਾਵ ਦੇਵਤਿਆਂ ਦੇ ਬਰਾਬਰ ਕਰਕੇ ਅਸਮਾਨੀ ਚੜ੍ਹਾ ਦਿੱਤਾ ਕਿ ਉਹ ਬ੍ਰਹਮ ਅਸਤਰ ਸਵਰਗ ਤੋਂ ਲੈ ਕੇ ਆਇਆ ਸੀ। ਮਨੁੱਖਤਾ ਦੀ ਆਪਣੇ ਵਡੇਰਿਆਂ ਨੂੰ ਉਨ੍ਹਾਂ ਦੀ ਭਗਤੀ ਤੇ ਸ਼ਕਤੀ ਸਦਕਾ ਲੋਕ ਨਾਇਕਾਂ ਵਜੋਂ ਮੰਨਣ ਤੇ ਪੂਜਣ ਦੀ ਪੁਰਾਣੀ ਪ੍ਰੰਪਰਾ ਹੈ ਅਤੇ ਇਤਿਹਾਸ ਦੇ ਯੁਗ ਪੁਰਸ਼ਾਂ ਨੂੰ ਦੇਵਤਾ ਬਣਾਉਣ ਅਤੇ ਪੂਜਣ ਦੀ ਆਦਤ ਮਨੁੱਖਤਾ ਵਿਚ ਸ਼ੁਰੂ ਤੋਂ ਹੈ। ਸਤਿਕਾਰ ਦੇ ਪੱਖੋਂ ਇਹ ਬਹੁਤ ਜ਼ਰੂਰੀ ਵੀ ਹੈ। ਪਰ ਇਤਿਹਾਸਕ ਪੱਖੋਂ ਕੁਝ ਤੱਥ ਬਦਲ ਜਾਂਦੇ ਹਨ। ਸਾਡੇ ਤੇ ਕਾਬਜ਼ ਕੌਮਾਂ ਨੂੰ ਵੀ ਅਕਸਰ ਤੱਥਾਂ ਨੂੰ ਤੋੜ-ਮਰੋੜ ਕੇ ਸਾਨੂੰ ਉਝੜ ਰਾਹ ਪਾਇਆ ਹੈ। ਅਸੀਂ ਪ੍ਰਾਕਰਮੀ ਪੁਰਖਾਂ ਨੂੰ ਦੇਵਤਾ ਮੰਨਣ ਲਈ ਲੋਕਾਂ ਨੂੰ ਪ੍ਰੇਰਿਆ ਤੇ ਇਤਿਹਾਸ ਨੂੰ ਮਿਥਿਹਾਸ ਬਣਾਉਣ ਦੀ ਸਾਨੂੰ ਲੋੜ ਭਾਸੀ ਕਿਉਂਕਿ ਜਦੋਂ ਮਨੁੱਖ ਦੀਆਂ ਆਪਣੀਆਂ ਕਮਜ਼ੋਰੀਆਂ ਇਸ ਨੂੰ ਮਨੁੱਖ ਤੋਂ ਇਨਸਾਨ ਬਣਨ ਵਿਚ ਰੁਕਾਵਟ ਬਣਦੀਆਂ ਹਨ ਤਾਂ ਉਦੋਂ ਆਦਮੀ ਮਹਾਂ ਪ੍ਰਾਕਰਮੀ ਵਡੇਰਿਆਂ



*Original with:*
Kulbir Singh Sidhu IAS Mohali
*Digitized by:*
Panjab Digital Library

ਨੂੰ ਦੇਵਤਿਆਂ ਦਾ ਰੂਪ ਦੇ ਕੇ ਉਨ੍ਹਾਂ ਦੀ ਓਟ ਲੈਂਦਾ ਹੈ ਤੇ ਇਤਿਹਾਸ ਨੂੰ ਮਿਥਿਹਾਸ ਕਰ ਦਿੰਦਾ ਹੈ ਤਾਂ ਕਿ ਉਹ ਬੰਦਾ ਕਹਿ ਸਕੇ ਕਿ ਚੰਗੇ ਕੰਮ ਕਰਨੇ ਤਾਂ ਦੇਵਤਿਆਂ ਦਾ ਹੀ ਫਰਜ਼ ਮਾਤਰ ਕੰਮ ਹੈ ਕਿਉਂਕਿ ਸਧਾਰਨ ਬੰਦਾ ਤਾਂ ਚੰਗੇ ਕੰਮ ਕਰਨ ਜੋਗਾ ਹੈ ਹੀ ਨਹੀਂ। ਮਹਾਂਭਾਰਤ ਦੇ ਸਮੇਂ ਜਿਹੜਾ ਕਿ ਈਸਾ ਤੋਂ ਤਕਰੀਬਨ 2000 ਸਾਲ ਪਹਿਲਾਂ ਦਾ ਸਮਾਂ ਹੈ। ਕਿਹਾ ਜਾਂਦਾ ਹੈ ਕਿ ਅਰਜਨ ਸਵਰਗ ਤੋਂ ਬ੍ਰਹਮ ਅਸਤਰ ਲੈ ਕੇ ਆਇਆ ਸੀ। ਕੁਝ ਵਿਦਵਾਨਾਂ ਦੇ ਅਨੁਸਾਰ ਅਰਜਨ ਅਰਜਨਟੀਨਾ ਤੋਂ ਹਥਿਆਰ ਲੈ ਕੇ ਆਇਆ ਸੀ ਤੇ ਉਸ ਦੇ ਨਾਂ 'ਤੇ ਹੀ ਇਸ ਖਿੱਤੇ ਦਾ ਨਾਮ ਅਰਜਨਟੀਨਾ ਪ੍ਰਸਿੱਧ ਹੋਇਆ।

ਵਿਚਲੀ ਗੱਲ ਇਹ ਜਾਪਦੀ ਹੈ ਕਿ ਅਸੀਂ ਉਸ ਪਰਮ ਵੀਰ ਵਰਗੇ ਨਾ ਬਹਾਦਰ ਹਾਂ ਅਤੇ ਨਾ ਹੀ ਉਸ ਵਰਗੇ ਕਾਰਨਾਮੇ ਕਰਨ ਜੋਗੇ ਹਾਂ। ਇਸ ਲਈ ਅਸੀਂ ਮਨੁੱਖਤਾ ਦੇ ਹੌਂਸਲੇ ਤੇ ਸਿਰੜ ਦੀ ਗੱਲ ਨਾ ਕਰਕੇ ਸਗੋਂ ਬੁੱਤਾ ਸਾਰਨ ਦੀ ਗਰਜ਼ ਨਾਲ 'ਉਠਿਆ ਆਪ ਤੋਂ ਨਾ ਜਾਏ ਫਿੱਟੇ ਮੂੰਹ ਗੋਡਿਆਂ ਦਾ' ਕਹਿ ਕੇ ਬੁੱਤਾ ਸਾਰ ਲਿਆ ਕਿ ਅਸੀਂ ਵਿਚਾਰੇ ਕੀ ਕਰਨ ਜੋਗੇ ਹਾਂ? ਅਜਿਹੇ ਕੰਮ ਤਾਂ ਦੇਵਤੇ ਹੀ ਕਰ ਸਕਦੇ ਹਨ। ਇੱਕ ਤਰੀਕੇ ਨਾਲ ਮਨੁੱਖਤਾ ਦੀਆਂ ਇਨ੍ਹਾਂ ਮਹਾਨ ਸਖਸ਼ੀਅਤਾਂ ਨੂੰ ਜੋ ਕਿ ਪਰਮ ਮਨੁੱਖਤਾ ਦੇ ਉਚ ਦਰਜਿਆਂ ਨੂੰ ਪਹੁੰਚੇ ਹੋਏ ਸਨ। ਉਨ੍ਹਾਂ ਦੇ ਵਡੱਪਣ ਨੂੰ ਮਿਥਿਹਾਸ ਦਾ ਦਰਜਾ ਦੇ ਕੇ ਅਤੇ ਉਨ੍ਹਾਂ ਦੇ ਕੱਦਬੁੱਤ ਨੂੰ ਧਰਤੀ ਦਾ ਜੀਵ ਨਾ ਮੰਨ ਕੇ ਸਵਰਗੀ ਰੂਪ ਦੇ ਦਿੱਤਾ। ਬੇਸ਼ੱਕ ਉਪਮਾ ਤੇ ਸਤਿਕਾਰ ਵਜੋਂ ਇਹ ਠੀਕ ਹੋਇਆ ਤੇ ਹੋਣਾ ਵੀ ਚਾਹੀਦਾ ਹੈ। ਪਰ ਉਨ੍ਹਾਂ ਵਡੇਰਿਆਂ ਨੂੰ ਜਿਨ੍ਹਾਂ ਦੀ ਅਸੀਂ ਉਪਮਾ ਕੀਤੀ ਜੇ ਅਸੀਂ ਪੁੱਛ ਸਕਦੇ ਹੁੰਦੇ ਤਾਂ ਉਨ੍ਹਾਂ ਦਾ ਨਿਰਣਾ ਸਾਡੀ ਇਸ ਧਾਰਨਾ ਦੇ ਉਲਟ ਹੋਣਾ ਸੀ ਕਿ ਅਸੀਂ ਉਨ੍ਹਾਂ ਦੀ ਸ਼ਕਤੀ ਤੇ ਅਸਲੀਅਤ ਨੂੰ ਅੱਖ ਪਰੋਖੇ ਕੀਤਾ ਹੈ ਕਿਉਂਕਿ ਹਰ ਮਹਾਂਪੁਰਖ ਨੇ ਲੋਕਾਈ ਨੂੰ ਰੂਹਾਨੀ ਤੇ ਦੁਨਿਆਵੀ ਤਰੱਕੀ ਦੀ ਬੁਲੰਦੀਆਂ ਛੂਹਣ ਦੀ ਹੀ ਪ੍ਰੇਰਨਾ ਦਿੱਤੀ ਹੈ। ਉਨ੍ਹਾਂ ਨੇ ਸਾਨੂੰ ਅਫੀਮੀਆਂ ਵਰਗੇ ਆਲਸ ਦੇ ਰੋਗੀ ਹੋ ਕੇ ਉਨ੍ਹਾਂ ਦੀ ਤਾਰੀਫ ਦੇ ਅਸਮਾਨ ਤੇ ਜ਼ਮੀਨ ਦੇ ਕਲਾਵੇ ਮਿਲਾਣ ਦੀ ਕੋਸ਼ਿਸ਼ ਵਿਚ ਅਸਲੀਅਤ ਨੂੰ ਵਿਗਾੜਨ ਦੀ ਇਜਾਜ਼ਤ ਕਦੇ ਨਹੀਂ ਦਿੱਤੀ।

ਮਨੁੱਖਤਾ ਦੇ ਵਿਕਾਸ ਅਤੇ ਪਸਾਰ ਦੇ ਨਾਲ ਨਾਲ ਨਵੀਆਂ ਭਾਸ਼ਾਵਾਂ ਤੇ ਉਪ ਭਾਸ਼ਾਵਾਂ ਦਾ ਨਿਰੰਤਰ ਜਨਮ ਹੁੰਦਾ ਰਿਹਾ ਹੈ ਤੇ ਹੁਣ ਵੀ ਹੋ ਰਿਹਾ ਹੈ। ਪਰ ਜੋ ਚੀਜ਼ ਨਹੀਂ ਬਦਲੀ ਉਹ ਹੈ ਸੰਸਾਰ ਭਰ ਵਿੱਚ ਮਨੁੱਖ ਦੀ ਮਨੋਬ੍ਰਿਤੀ ਤੇ ਉਸ ਦਾ ਸੁਭਾਅ ਜਿਸ ਦੇ ਤਹਿਤ ਇਹ ਖੁਸ਼ ਹੁੰਦਾ ਹੈ, ਉਦਾਸ ਹੁੰਦਾ ਹੈ, ਹੱਸਦਾ ਹੈ, ਰੋਂਦਾ ਹੈ। ਇਹ ਸਭ ਜਜ਼ਬਾਤਾਂ ਦਾ ਇਕੋ ਹੀ ਸਰਵ ਵਿਆਪੀ ਰੂਪ ਹੈ। ਜਿਸ ਤੋਂ ਇਸ ਥਿਊਰੀ ਦਾ ਸਭ ਤੋਂ ਵੱਡਾ ਤੱਥ ਮਿਲਦਾ ਹੈ ਕਿ ਮਨੁੱਖ ਸੰਸਾਰ ਦੇ ਕਿਸੇ ਵੀ ਕੋਨੇ ਵਿੱਚ ਰਹਿੰਦਾ



*Original with:*
Kulbir Singh Sidhu IAS Mohali
*Digitized by:*
Panjab Digital Library

ਹੋਵੇ ਉਹ ਇੱਕ ਦੂਜੇ ਦਾ ਹਮਜਿਨਸ ਹੋਣ ਦੇ ਨਾਤੇ ਭਰਾ-ਭੈਣ ਹੈ ਅਤੇ ਉਸ ਦੀ ਇੱਕ ਭਾਈਚਾਰੇ ਨਾਲ ਸਬੰਧ ਰੱਖਣ ਦੀ ਪਛਾਣ ਵਜੋਂ ਵੱਖ-ਵੱਖ ਕੌਮਾਂ ਦੇ ਗੋਤਾਂ ਨੇ ਬਹੁਤ ਵੱਡਾ ਯੋਗਦਾਨ ਦਿੱਤਾ ਹੈ। ਇਹੀ ਕਾਰਨ ਹੈ ਕਿ ਮਨੁੱਖੀ ਭਾਈਚਾਰੇ ਦੇ ਨਾਮ ਤਾਂ ਦੇਸ਼-ਵਿਦੇਸ਼ ਵਿੱਚ ਇੱਕ ਦੂਜੇ ਤੋਂ ਭਿੰਨ ਹੋ ਗਏ ਪਰ ਇਸ ਦੇ ਗੋਤਰਾਂ ਵਿੱਚ ਇਸ ਦੇ ਕੁਝ ਸੰਸਾਰ ਭਰ ਵਿੱਚ ਅੱਜ ਤੱਕ ਵੀ ਇੱਕ ਹੀ ਹਨ ਜਿਵੇਂ ਕਿ ਸ਼ੇਰਗਿੱਲ, ਮੈਕਗਿੱਲ, ਢਿੱਲੋਂ, ਭੁੱਲਰ ਆਦਿ। ਹੋਰ ਪਤਾ ਨਹੀਂ ਕਿੰਨੇ ਹੀ ਗੋਤ ਸਾਰੀ ਦੁਨੀਆਂ ਵਿੱਚ ਚੀਨ, ਮਿਸਰ, ਅਰਬ ਈਰਾਨ, ਯੂਰਪ, ਅਮਰੀਕਾ, ਕਨੇਡਾ ਤੇ ਜਰਮਨੀ, ਫਰਾਂਸ ਅਤੇ ਭਾਰਤ ਤੋਂ ਲੈ ਕੇ ਮੱਧ ਏਸ਼ੀਆ ਤੱਕ ਅਤੇ ਮੱਧ ਏਸ਼ੀਆ ਤੋਂ ਲੈ ਕੇ ਸਕੈਂਡੇਨੇਵੀਅਨ ਦੇਸ਼ਾਂ ਤੱਕ ਇੱਕ ਹੀ ਹਨ। ਜਿਵੇਂ ਕਿ ਹਿੰਦੋਸਤਾਨ ਵਿੱਚ ਢਿੱਲੋਂ ਗੋਤ ਹੈ ਤੇ ਯੂਰਪ ਵਾਸੀ ਇਸ ਨੂੰ ਢਿਲਨ ਕਹਿੰਦੇ ਹਨ। ਹਿੰਦੋਸਤਾਨੀ ਭੁੱਲਰ ਨੂੰ ਯੂਰਪ ਵਿੱਚ ਬੂਲਰ ਕਿਹਾ ਜਾਂਦਾ ਹੈ। ਮਾਂਗਟ ਯੌਰਪ ਵਿਚ ਮੈਗੇਂਟ ਹੈ। ਪੰਜਾਬ ਦਾ ਬੈਂਸ ਯੂਰਪ ਵਿੱਚ ਜਾ ਕੇ ਵਾਂਸ ਹੋ ਜਾਂਦਾ ਹੈ। ਮਾਨ ਪੰਜਾਬ ਵਿੱਚ ਮਾਨ ਹੈ ਤੇ ਜਰਮਨੀ ਵਿੱਚ ਵੀ ਮਾਨ ਹੈ। ਇਸ ਤਰ੍ਹਾਂ ਪੰਜਾਬ ਦੇ ਹੇਅਰ ਤੇ ਗਿੱਲ ਯੂਰਪ ਵਿੱਚ ਵੀ ਹੇਅਰ ਤੇ ਗਿੱਲ ਹੀ ਹਨ। ਭਿੰਡਰ ਯੂਰਪ ਵਿੱਚ ਬੈਂਡਰ ਬਣ ਜਾਂਦਾ ਹੈ। ਇਸ ਤਰ੍ਹਾਂ ਹੀ ਮੱਧ ਏਸ਼ੀਆ ਦੇ ਇਲਾਕਿਆਂ ਦੇ ਨਾਲ ਪੰਜਾਬ ਦੇ ਅਜੋਕੇ ਗੋਤ ਮਿਲਦੇ ਹਨ ਜਿਵੇਂ ਕਿ ਮਾਂਗਟ, ਕੰਗ, ਗਿੱਲ ਆਦਿ। ਜੇ ਕੁਝ ਕੁ ਗੋਤਾਂ ਵਿੱਚ ਭਾਸ਼ਾ ਦੇ ਪੱਖੋਂ ਥੋੜਾ ਜਿਹਾ ਫਰਕ ਆਇਆ ਹੈ ਜਿਵੇਂ ਕਿ ਹਿੰਦੋਸਤਾਨ ਦਾ ਸਰਾਂ ਦਾ ਮੱਧ ਏਸ਼ੀਆ ਦਾ ਸਿਰਾਨ ਹੈ, ਚੀਮਾ ਮੱਧ ਏਸ਼ੀਆ ਦੇ ਚਮੀਰ ਦੇ ਨਾਮ ਨਾਲ ਪੁਕਾਰਿਆ ਜਾਂਦਾ ਹੈ। ਇਸ ਤਰ੍ਹਾਂ ਹੀ ਕੁਲਾਰ ਗੋਤ ਨੂੰ ਮੱਧ ਏਸ਼ੀਆ ਵਿੱਚ ਕੋਲਾਹ ਕਹਿੰਦੇ ਹਨ। ਚੰਗੇਜ਼ ਖਾਂ ਦੇ ਗੋਤ ਬਾਰੇ ਹੈਨਰੀ ਹੌਵਰਥ ਦਾ ਖਿਆਲ ਹੈ ਕਿ ਇਹ ਮੰਗੋਲਾਂ ਦੇ ਬੋਗਦਾ ਕਬੀਲੇ ਨਾਲ ਸਬੰਧ ਰੱਖਦਾ ਸੀ। ਜਦੋਂ ਕਿ ਹਿੰਦੋਸਤਾਨ ਦੇ ਵਿੱਚ ਵੀ ਬੋਗਦਵਾਦ ਜੱਟ ਹਨ। ਇਸ ਤਰ੍ਹਾਂ ਹੀ ਕੁਝ ਕੁ ਨਗਰਾਂ ਦੇ ਨਾਮ ਤਕਰੀਬਨ ਤਕਰੀਬਨ ਇੱਕੋ ਜਿਹੇ ਹੀ ਹਨ ਪਰ ਭਾਸ਼ਾ ਦਾ ਬਦਲਾਉ ਕਾਰਨ ਉਹ ਵੱਖਰੇ ਜਾਪਦੇ ਹਨ। ਜਿਵੇਂ ਕਿ ਮਾਲਵਾ ਦਾ ਨਗਰ ਅਮੀਰਗੜ੍ਹ ਬੀਕੇ ਜੱਟ ਨੇ ਵਸਾਇਆ ਤੇ ਸਕੈਂਡੇਨੇਵੀਆ ਵਿੱਚ ਅੱਸੀ ਗੌੜ ਨਾਂ ਦਾ ਨਗਰ ਹੈ। ਰਾਜਸਥਾਨ ਦੇ ਪੁਰਾਤਨ ਸ਼ਹਿਰ ਅਲਵਰ ਦੇ ਨਾਮ ਦਾ ਮੁੱਢ ਸਪੇਨ ਦੇ ਅਲਵਾਰੇ ਤੋਂ ਨਿਕਲਿਆ ਲਗਦਾ ਹੈ। ਇੱਕ ਹੋਰ ਮਿਸਾਲ ਜੈਸਲਮੇਰ ਦੀ ਦਿੱਤੀ ਜਾ ਸਕਦੀ ਹੈ ਕਿ ਇਸ ਨਾਮ ਦਾ ਇੱਕ ਨਗਰ ਹੌਲੈਂਡ-ਡੈਨਮਾਰਕ ਬਾਰਡਰ ਉੱਤੇ ਜੈਸਲਮੀਰ ਨਾਂ ਨਾਲ ਮਸ਼ਹੂਰ ਹੈ। ਇਸ ਤਰ੍ਹਾਂ ਹੀ ਡੈਨਮਾਰਕ ਦੇ ਨਜ਼ਦੀਕ ਜੱਟ ਲੈਂਡ ਜੱਟਾਂ ਦੀ ਜਨਮ ਤੇ ਕਰਮ ਭੂਮੀ ਵਜੋਂ ਅੱਜ ਵੀ ਮਸ਼ਹੂਰ ਹੈ।

ਜਿੱਥੋਂ ਤੱਕ ਮਨੁੱਖੀ ਭਾਈਚਾਰੇ ਦੇ ਆਪਸੀ ਰਿਸ਼ਤਿਆਂ ਤੇ ਸੰਬੰਧਾਂ ਦਾ ਤੁਅੱਲਕ ਹੈ ਤਕਰੀਬਨ ਸਾਰੇ ਰਿਸ਼ਤੇ ਉਚਾਰਨ ਦੇ ਪੱਖੋਂ ਥੋੜ੍ਹੇ-ਬਹੁਤੇ ਭਿੰਨ ਹੋਣ ਦੇ ਬਾਵਜੂਦ ਵੀ



Original with:
Kulbir Singh Sidhu IAS Mohali
Digitized by:
Panjab Digital Library

ਮੂਲ ਰੂਪ ਵਿੱਚ ਸਾਂਝੇ ਹਨ ਜਿਵੇਂ ਕਿ 'ਮਾਂ' ਅੱਖਰ ਮਾਂ-ਪਿਓ, ਭਰਾ-ਭੈਣ ਆਦਿ ਰਿਸ਼ਤੇ ਬੋਲਣ ਦੇ ਥੋੜ੍ਹੇ-ਥੋੜ੍ਹੇ ਫਰਕ ਨਾਲ ਉਚਾਰਣ ਦੇ ਪੱਖੋਂ ਇੱਕ ਹੀ ਹਨ। ਅੰਗਰੇਜ਼ੀ ਹਿੰਦੋਸਤਾਨੀਆਂ ਵਿਚ ਸ਼ਾਮਲ ਹੋ ਗਈ ਹੈ ਤੇ ਹਿੰਦੋਸਤਾਨੀ ਵਿੱਚ ਅੰਗਰੇਜ਼ੀ ਸ਼ਾਮਲ ਹੁੰਦੀ ਜਾ ਰਹੀ ਹੈ। ਅੰਗਰੇਜ਼ਾਂ ਦਾ ਐਂਗਲ ਆਇਰਨ ਸਾਡਾ ਐਂਗਲੈਰਨ ਹੈ ਅਤੇ ਅੰਗਰੇਜ਼ਾਂ ਦੀ ਛੱਤ ਜੋ ਲੈਂਟਲ ਹੈ ਤਾਂ ਸਾਡੇ ਲਈ ਇਹ ਲੈਂਟਰ ਹੈ। ਇਹ ਗੱਲ ਠੀਕ ਹੈ ਕਿ ਹਿੰਦੋਸਤਾਨੀ ਸਮਾਜ ਨੂੰ ਦੂਜੀਆਂ ਸਭਿਆਤਾਵਾਂ ਦੇ ਵੱਡੇ ਨਕਲਚੀ ਹੋਣ ਵਜੋਂ ਜਾਣਿਆ ਗਿਆ ਹੈ ਪਰ ਹੁਣ ਅੱਜ ਦਾ ਹਿੰਦੋਸਤਾਨੀ ਸਮਾਜ ਇਸ ਗੱਲ ਤੇ ਫਖਰ ਕਰ ਸਕਦਾ ਹੈ ਕਿ ਹਿੰਦੋਸਤਾਨੀਆਂ ਦੀ ਜੁਗਾੜ ਬਣਾਉਣ ਦੀ ਖ਼ੂਬੀ, ਜੁਗਾੜ ਲੜਾਉਣ ਤੋਂ ਜੁਗਾੜ ਫਿੱਟ ਕਰਨ ਦੀ ਸੰਸਾਰ ਪ੍ਰਸਿੱਧ ਕਾਢ ਤੇ ਸਮਰੱਥਾ ਨੇ ਕਹਿੰਦੇ-ਕਹਾਉਂਦੇ ਤਾਕਤਵਰ ਦੇਸ਼ਾਂ ਨੂੰ ਜੁਗਾੜ ਦੀ ਸਿਫਤ ਮੰਨਣ ਲਈ ਕਾਇਲ ਕਰ ਦਿੱਤਾ ਹੈ।

ਇਹ ਇੱਕ ਗੱਲ ਜੋ ਬੇਸ਼ੱਕ ਵਧਾ-ਘਟਾ ਕੇ ਕਹੀ ਜਾਪਦੀ ਹੈ ਪਰ ਇਸ ਦਾ ਅੰਤਰੀਵ ਭਾਵ ਇਹ ਹੀ ਹੈ ਕਿ ਭਾਰਤੀ ਤੇ ਖਾਸ ਤੌਰ ਤੇ ਪੰਜਾਬੀ ਦੁਨੀਆਂ ਦੇ ਸਭ ਤੋਂ ਵੱਡੇ ਜੁਗਾੜਬੰਦੀ ਹਨ। ਉਹ ਘਟਨਾ ਇਸ ਪ੍ਰਕਾਰ ਹੈ ਕਿ 5-6 ਸਾਲ ਪਹਿਲਾਂ ਜਦੋਂ ਅਮਰੀਕਾ ਦੇ ਰਾਸ਼ਟਰਪਤੀ ਬਿਲ ਕਲਿੰਟਨ ਹਿੰਦੋਸਤਾਨ ਦੇ ਦੌਰੇ ਤੇ ਆਏ ਤਾਂ ਆਪਸੀ ਸਬੰਧਾਂ ਨੂੰ ਹੋਰ ਮਜ਼ਬੂਤ ਕਰਨ ਦੇ ਮੁਹਾਇਦੇ ਅਨੁਸਾਰ ਭਾਰਤ ਵਾਸੀਆਂ ਨੇ ਉਨ੍ਹਾਂ ਤੋਂ ਮਾਇਕ ਮੱਦਦ ਤੋਂ ਲੈ ਕੇ ਟੈਕਨਾਲੋਜ਼ੀ ਦੇ ਖੇਤਰ ਵਿੱਚ ਕੰਪਿਊਟਰ ਤੋਂ ਲੈ ਕੇ ਅਸ਼ਤਰ ਸ਼ਸਤਰਾਂ ਤੱਕ ਨਵੀਆਂ ਕਾਢਾਂ-ਖੋਜਾਂ ਦੇ ਸਿੱਟੇ ਵੱਜੋਂ ਉਪਲਬਧ ਮਸ਼ੀਨਰੀ ਆਦਿ ਦੀ ਮੰਗ ਕੀਤੀ। ਕਹਿੰਦੇ ਹਨ ਕਿ ਬਿਲ ਕਲਿੰਟਨ ਨੂੰ ਇਸ ਸਾਰੀ ਗੱਲਬਾਤ ਵਿੱਚ ਇੱਕ ਗੱਲ ਨੇ ਪ੍ਰਭਾਵਿਤ ਕੀਤਾ ਉਹ ਇਹ ਕਿ ਸਾਡੇ ਵੱਲੋਂ ਉਨ੍ਹਾਂ ਇਹੋ ਯਕੀਨਦਹਾਨੀ ਕੀਤੀ ਜਾ ਰਹੀ ਹੈ ਕਿ ਸਾਡੀ ਥੋੜ੍ਹੀ ਬਹੁਤੀ ਮੱਦਦ ਕਰ ਦਿਓ ਅਤੇ ਫਿਰ ਅਸੀਂ ਆਪਣੇ ਆਪ ਹੀ ਕੋਈ ਜੁਗਾੜ ਫਿੱਟ ਕਰ ਲਵਾਂਗੇ। ਇਸ ਤੇ ਅਮਰੀਕਾ ਦੇ ਰਾਸ਼ਟਰਪਤੀ ਨੇ ਜੁਗਾੜ ਸਬੰਧੀ ਵਿਸਥਾਰ ਵਿੱਚ ਜਾਨਣਾ ਚਾਹਿਆ ਤਾਂ ਉਨ੍ਹਾਂ ਨੂੰ ਦੱਸਿਆ ਗਿਆ ਕਿ ਜਿਵੇਂ ਲੋੜ ਕਾਢ ਦੀ ਮਾਂ ਹੈ ਇਸ ਤਰ੍ਹਾਂ ਹੀ ਜੁਗਾੜ ਕਾਢ ਦਾ ਪੁੱਤਰ ਹੈ ਜਿੱਥੇ ਕਾਢ ਕੰਮ ਨਾ ਕਰਦੀ ਹੋਵੇ ਉੱਥੇ ਜੁਗਾੜ ਨਾਲ ਹੀ ਕੰਮ ਚਲਾਉਣ ਦੀ ਸਾਡੀ ਸਮਰੱਥਾ ਸੰਸਾਰ ਭਰ ਵਿੱਚ ਪ੍ਰਸਿੱਧ ਹੈ। ਇਸ ਬਾਰੇ ਦੱਸਿਆ ਜਾਂਦਾ ਹੈ ਕਿ ਬਿੱਲ ਕਲਿੰਟਨ ਸਾਹਿਬ ਨੇ ਖੁਸ਼ ਹੋ ਕੇ ਮੰਨ ਲਈ ਕਿ ਅਮਰੀਕਾ ਤੁਹਾਡੀ ਹਰ ਸੰਭਵ ਮੱਦਦ ਕਰੇਗਾ ਪਰ ਇਸ ਦੇ ਨਾਲ-ਨਾਲ ਅਮਰੀਕਾ ਨੂੰ ਭਾਰਤ ਜੁਗਾੜਬੰਦੀ ਦੇ ਫਾਰਮੂਲੇ ਦੇ ਬਾਰੇ ਵੀ ਕੁਝ ਜਾਣਕਾਰੀ ਦੇਵੇਗਾ ਅਤੇ ਜੁਗਾੜ ਫਿੱਟ ਕਰਨ ਦਾ ਤਰੀਕਾ ਵੀ ਦੱਸੇਗਾ।



*Original with:*
Kulbir Singh Sidhu IAS Mohali
*Digitized by:*
Panjab Digital Library

ਮੁੱਕਦੀ ਗੱਲ ਹਿੰਦੋਸਤਾਨ ਦਾ ਜੱਟ ਕਿਤੇ ਜਾਟ ਹੈ, ਕਿਤੇ ਜੀਟ ਹੈ, ਕਿਤੇ ਗੋਤ ਹੈ, ਕਿਤੇ ਗੇਟੇ ਹੈ, ਕਿਤੇ ਗੋਥ ਹੈ, ਕਿਤੇ ਗੋਟ ਹੈ; ਉਚਾਰਣ ਦਾ ਹੀ ਫਰਕ ਹੈ ਪਰ ਉਹ ਜੱਟ ਹੀ ਹੈ ਸਗੋਂ ਜੱਟ ਤੇ ਕਿਸਾਨ ਦਾ ਆਪਸੀ ਫਰਕ ਜ਼ਿਆਦਾ ਨਹੀਂ ਰਿਹਾ ਕਿਉਂਕਿ ਜੱਟਾਂ ਦਾ ਮੁੱਖ ਗੋਤ ਖੇਤੀ ਹੈ ਤੇ ਇਸ ਪੱਖੋਂ ਜ਼ਿਆਦਾ ਜੱਟ ਕਿਰਸਾਣ ਹਨ। ਇਸ ਲਈ ਕਿਰਸਾਣ ਭਾਵੇਂ ਕਿਸੇ ਵੀ ਜਾਤੀ ਦਾ ਹੋਵੇ ਕਿਰਸਾਣ ਨੂੰ ਅਕਸਰ ਜੱਟ ਹੀ ਮੰਨਿਆ ਗਿਆ ਹੈ। ਲੁਹਾਰ ਕਿਤੇ ਬਲੈਕਸਮਿੱਥ ਹੋ ਸਕਦਾ ਹੈ; ਤਰਖਾਣ ਕਿਤੇ ਕਾਰਪੈਂਟਰ ਹੋ ਸਕਦਾ ਹੈ; ਮੋਚੀ ਸ਼ੂ-ਮੇਕਰ ਹੋ ਸਕਦਾ ਹੈ; ਦਰਜ਼ੀ ਕਿਤੇ ਟੇਲਰ ਬਣ ਗਿਆ। ਇਸ ਤਰ੍ਹਾਂ ਡਾਕਟਰ ਜ਼ਿਆਦਾਤਰ ਦੁਨੀਆਂ ਦੇ ਵੱਖ-ਵੱਖ ਖਿੱਤਿਆਂ ਵਿੱਚ ਡਾਕਟਰ ਹੀ ਰਿਹਾ ਭਾਵ ਭਾਸ਼ਾ ਦੇ ਪੱਖੋਂ ਨਾਮ ਬੇਸ਼ੱਕ ਸਭ ਦੇ ਵੱਖ-ਵੱਖ ਹਨ ਪਰ ਕਿੱਤੇ ਵਜੋਂ ਸਭ ਦੀ ਪਛਾਣ ਇੱਕ ਹੀ ਹੈ। ਬੇਸ਼ੱਕ ਗੋਤਾਂ ਨੇ ਸੰਸਾਰ ਪੱਧਰ ਤੇ ਸਾਰੇ ਮਨੁੱਖੀ ਸਮਾਜ ਨੂੰ ਮਾਲਾ ਦੇ ਮਣਕਿਆਂ ਵਾਂਗ ਇੱਕ ਲੜੀ ਵਿੱਚ ਪਰੋਣ ਵੱਲ ਬੜੀ ਮਹੱਤਵਪੂਰਣ ਭੂਮਿਕਾ ਨਿਭਾਈ ਹੈ ਪਰ ਇਸ ਦਾ ਨੈਗੇਟਿਵ ਪਹਿਲੂ ਵੀ ਹੈ। ਉਹ ਇਹ ਕਿ ਗੋਤਰ ਵੰਡ ਦਾ ਵੱਖੋ-ਵੱਖ ਸਮਾਜਾਂ ਨੇ ਨਜਾਇਜ਼ ਫਾਇਦਾ ਉਠਾਉਂਦੇ ਹੋਏ ਆਪਣੇ ਆਪ ਨੂੰ ਸ਼ੋਸ਼ਣ ਵਾਲੇ ਪਾਸੇ ਵੱਲ ਲਾ ਲਿਆ। ਕੁਝ ਗੋਤ ਆਪਣੇ ਆਪ ਨੂੰ ਸ਼ਾਸ਼ਕ ਗੋਤ ਹੀ ਮੰਨਦੇ ਹਨ ਤੇ ਕੁਝ ਗੋਤ ਨੇ ਸ਼ਾਸ਼ਕ ਪੱਧਰ ਤੇ ਰਹਿਣ ਦੇ ਹੀ ਹਾਲਾਤ ਪੈਦਾ ਕਰ ਦਿੱਤੇ ਹਨ। ਪਰ ਇਸ ਜਾਤੀ ਵੰਡ ਵਿੱਚ ਮਨੁੱਖ ਦੇ ਨਾਮ ਦਾ ਜਾਂ ਮਨੁੱਖ ਦੇ ਗੋਤਰਾਂ ਦਾ ਬਿਲਕੁਲ ਕਸੂਰ ਨਹੀਂ ਕਿਉਂਕਿ ਜਿਉਂ-ਜਿਉਂ ਸਮਾਜ ਵੱਡਾ ਹੁੰਦਾ ਗਿਆ ਤੇ ਨਾਮ ਏਨੇ ਥੋੜ੍ਹੇ ਹੁੰਦੇ ਗਏ ਕਿ ਫਿਰ ਸਰਨੇਮ ਭਾਵ ਗੋਤਰਾਂ ਵਜੋਂ ਮਨੁੱਖੀ ਪਛਾਣ ਕਰਨ ਦੀ ਲੋੜ ਪੈਦਾ ਹੋਈ। ਪਰ ਜਾਤੀ ਵੰਡ ਦੇ ਪੱਖੋਂ ਇਹ ਲਕੀਰਾਂ ਇੰਨੀਆਂ ਜ਼ਿਆਦਾ ਤੇ ਡੂੰਘੀਆਂ ਹੋ ਗਈਆਂ ਕਿ ਇਨ੍ਹਾਂ ਦੇ ਪਾੜੇ ਨੂੰ ਭਰਨਾ ਹੁਣ ਨਾਮੁਮਕਿਨ ਤਾਂ ਨਹੀਂ ਪਰ ਮੁਸ਼ਕਿਲ ਜ਼ਰੂਰ ਹੋ ਗਿਆ ਹੈ। ਖੈਰ! ਗੋਤ ਮਨੁੱਖੀ ਭਾਈਚਾਰੇ ਦੀ ਆਧਾਰ-ਸ਼ਿਲਾ ਅਤੇ ਉਸ ਦੀ ਪਛਾਣ ਵਜੋਂ ਉਸ ਦੀ ਸ਼ਖਸੀਅਤ ਦਾ ਜ਼ਰੂਰੀ ਅੰਗ ਹਨ। ਇਸ ਪ੍ਰਸੰਗ ਵਿੱਚ ਪੰਜਾਬ ਦੇ ਕੁਝ ਗੋਤਾਂ ਬਾਰੇ ਵੰਨਗੀ ਮਾਤਰ ਹੀ ਜਾਣ-ਪਛਾਣ ਕੀਤੀ ਜਾ ਰਹੀ ਹੈ। ਇਸ ਵਿੱਚ ਜੇ ਕੋਈ ਗੋਤ ਦਿੱਤਾ ਗਿਆ ਹੈ ਤਾਂ ਉਹ ਇਸ ਲਈ ਨਹੀਂ ਕਿ ਉਸ ਗੋਤ ਦੀ ਕੋਈ ਅਹਿਮੀਅਤ ਹੈ ਜਾਂ ਕੋਈ ਖਾਸ ਖ਼ੂਬੀ ਹੈ ਤੇ ਜੇ ਕੋਈ ਗੋਤ ਇਸ ਪ੍ਰਸੰਗ ਵਿੱਚ ਰਹਿ ਗਿਆ ਹੈ ਤਾਂ ਉਹ ਇਸ ਲਈ ਨਹੀਂ ਕਿ ਉਸ ਗੋਤ ਦੀ ਅਹਿਮੀਅਤ ਜਾਂ ਮਹੱਤਤਾ ਨਹੀਂ ਜਾਂ ਉਸ ਗੋਤ ਦਾ ਮਨੁੱਖੀ ਭਾਈਚਾਰੇ ਵਿੱਚ ਕੋਈ ਯੋਗਦਾਨ ਨਹੀਂ। ਸਨਿਮਰ ਬੇਨਤੀ ਹੈ ਕਿ ਇਨ੍ਹਾਂ ਗੋਤਾਂ ਬਾਰੇ ਪੂਰਾ ਗਿਆਨ ਨਾ ਹੋਣ ਕਰਕੇ ਇਹ ਵਰਣਨ ਵਿੱਚ ਨਹੀਂ ਆ ਸਕੇ ਤੇ ਇਸ ਦਾ ਦੂਸਰਾ ਕਾਰਨ ਇਹ ਵੀ ਰਿਹਾ ਹੈ ਕਿ ਭਾਰਤ ਦੇ 3000 ਜਾਂ 3500 ਪ੍ਰਚਲਿਤ ਗੋਤਾਂ ਦੀ ਗੱਲ ਜੇ ਨਾ ਵੀ ਕਰੀਏ ਤਾਂ ਪੰਜਾਬ ਦੇ ਹੀ ਤਕਰੀਬਨ 400-500 ਪ੍ਰਚਲਿਤ ਗੋਤ



Original with:
Kulbir Singh Sidhu IAS Mohali
Digitized by:
Panjab Digital Library

ਹਨ। ਇਨ੍ਹਾਂ ਸਭ ਦਾ ਵਰਨਣ ਇਸ ਪੁਸਤਕ ਦੀ ਸੀਮਤ ਪ੍ਰਿਧੀ ਵਿੱਚ ਹੋਣਾ ਮੁਸ਼ਕਲ ਹੈ ਕਿਉਂਕਿ ਇਹ ਆਪਣੇ ਆਪ ਵਿੱਚ ਮਹਾਨ ਕੋਸ਼ ਵਰਗੀ ਖੋਜ ਤੇ ਵਿਸਥਾਰ ਦਾ ਵਿਸ਼ਾ ਹੈ। ਇਸ ਲਈ ਇੱਥੇ ਇਸ ਸਨਿਮਰ ਬੇਨਤੀ ਨਾਲ ਵੰਨਗੀ ਮਾਤਰ ਕੁਝ ਕੁ ਗੋਤਾਂ ਬਾਰੇ ਦੱਸਣ ਦਾ ਹੀ ਨਿਗੂਣਾ ਜਿਹਾ ਯਤਨ ਕੀਤਾ ਗਿਆ ਹੈ ਕਿ ਜਿਹੜੇ ਗੋਤਰਾਂ ਤੇ ਜਾਤੀਆਂ ਦਾ ਜ਼ਿਕਰ ਨਹੀਂ ਹੋਇਆ ਉਸ ਦਾ ਕਾਰਣ ਇਹ ਕਦਾਚਿਤ ਹੀ ਨਹੀਂ ਹੈ ਕਿ ਉਨ੍ਹਾਂ ਦੀ ਸਾਡੇ ਨਾਲ ਸੰਸਕ੍ਰਿਤਕ ਤੇ ਸਭਿਆਚਾਰਕ ਸਾਂਝ ਨਹੀਂ ਹੈ ਜਾਂ ਉਹ ਦੂਜਿਆਂ ਨਾਲੋਂ ਕਿਸੇ ਗੱਲੋਂ ਊਣੇ ਜਾਂ ਘੱਟ ਹਨ। ਸਗੋਂ ਉਨ੍ਹਾਂ ਦਾ ਸਮਾਜਿਕ ਖੇਤਰ ਵਿੱਚ ਯੋਗਦਾਨ ਹੈ ਅਤੇ ਉਹ ਵੀ ਅਜੋਕੇ ਸਮਾਜ ਦਾ ਅਨਿੱਖੜਵਾਂ ਅੰਗ ਹਨ।

## ਪੰਜਾਬੀ ਕੌਮ ਦੀਆਂ ਜਾਤੀਆਂ ਅਤੇ ਉਪ-ਜਾਤੀਆਂ

ਖਾਸ ਤੌਰ 'ਤੇ ਜਦੋਂ ਇਸਲਾਮ ਦੇ ਪਸਾਰ ਤੋਂ ਬਾਅਦ ਅਫਗਾਨਿਸਤਾਨ ਤੱਕ ਫੈਲੇ ਹਿੰਦੂ ਸਮਾਜ ਤੇ ਰਾਜ ਨੂੰ ਦੁਬਾਰਾ ਫਿਰ ਸੰਕੁਚਿਤ ਹੋ ਕੇ ਆਪਣੇ ਵਤਨ ਭਾਰਤਵਰਸ਼ ਨੂੰ ਮੁੜਨਾ ਪਿਆ ਤਾਂ ਉਹ ਜ਼ਿਆਦਾ ਸਿੰਧ ਤੇ ਜੈਸਲਮੇਰ ਦੇ ਰਸਤੇ ਰਾਜਸਥਾਨ ਵੱਲ ਨੂੰ ਮੁੜੇ। ਅੱਠਵੀਂ ਸਦੀ ਸੰਨ 710 ਵਿਚ ਜਦੋਂ ਮੁਹੰਮਦ ਬਿਨ ਕਾਸਿਮ ਨੇ ਭਾਰਤ 'ਤੇ ਹਮਲਾ ਕੀਤਾ ਤਾਂ ਬਹੁਤ ਸਾਰੇ ਹਿੰਦੂ ਰਾਜਿਆਂ ਨੇ ਰਾਜਸਥਾਨ ਵੱਲ ਨੂੰ ਰੁੱਖ ਕੀਤਾ। ਜਿਵੇਂ ਕਿ ਹੁੰਦਾ ਆਇਆ ਹੈ, ਉੱਥੇ ਉਨ੍ਹਾਂ ਨੂੰ ਇਸ ਖਿੱਤੇ ਵਿਚ ਪਹਿਲਾਂ ਵਸਦੇ ਕਬੀਲਿਆਂ ਅਤੇ ਉਨ੍ਹਾਂ ਦੇ ਰਾਜਿਆਂ ਤੇ ਸਰਦਾਰਾਂ ਨੇ ਜੀ ਆਇਆਂ ਤਾਂ ਕੀ ਕਹਿਣਾ ਸੀ ਸਗੋਂ ਉਨ੍ਹਾਂ ਦੇ ਇਥੇ ਪੈਰ ਨਾ ਲੱਗਣ ਦਿੱਤੇ। ਇਸ ਸੂਰਤ ਵਿਚ ਰਾਜਸਥਾਨ ਦੇ ਇਲਾਕੇ ਵਿਚ ਆਏ ਸਰਦਾਰਾਂ ਤੇ ਉਨ੍ਹਾਂ ਦੇ ਕਬੀਲਿਆਂ ਨੇ ਬ੍ਰਾਹਮਣਾਂ ਦੀ ਮੱਦਦ ਲਈ ਅਤੇ ਅਗਨੀ-ਕੁਲ ਯੱਗ ਕੀਤਾ। ਬ੍ਰਾਹਮਣਾਂ ਨੇ ਉਨ੍ਹਾਂ ਨੂੰ ਅਗਨੀ-ਕੁਲ ਯੱਗ ਤੋਂ ਬਾਅਦ ਅਗਨੀ-ਕੁਲ ਪੁੱਤਰ ਹੋਣ ਵਜੋਂ ਪਾਪ ਮੁਕਤ ਤੇ ਨਿਰਦੋਸ਼ ਹੋਣ ਦਾ ਫਤਵਾ ਤੇ ਸਨਮਾਨ ਦਿੱਤਾ। ਬ੍ਰਾਹਮਣਾਂ ਨੇ ਉਨ੍ਹਾਂ ਨੂੰ ਰਾਜ ਪ੍ਰਾਪਤ ਕਰਨ ਦੇ ਵਰਦਾਨ ਹੀ ਨਹੀਂ ਦਿੱਤੇ ਸਗੋਂ ਉਨ੍ਹਾਂ ਦੇ ਰਾਜ ਅਭਿਸ਼ੇਕ ਕਰਕੇ ਉਨ੍ਹਾਂ ਨੂੰ ਰਾਜਪੂਤ ਕਹਾਉਣ ਦਾ ਰਾਜਸੀ ਮਾਣ ਵੀ ਦਿੱਤਾ। ਉਥੋਂ ਹੀ ਰਾਜਪੂਤ ਵੰਸ਼ ਦੀ ਉਤਪਤੀ ਹੋਈ ਦੱਸੀ ਜਾਂਦੀ ਹੈ। ਰਮਾਇਣ ਤੇ ਮਹਾਂਭਾਰਤ ਤੋਂ ਲੈ ਕੇ ਹੁਣ ਤੱਕ ਵੀ ਬ੍ਰਾਹਮਣਾਂ ਦਾ ਰਾਜ ਪ੍ਰੋਹਤ ਹੋਣ ਦਾ ਸਮਾਜ ਵਿਚ ਉਚ ਦਰਜਾ ਬਰਕਰਾਰ ਹੈ। ਅੱਜ ਦੇ ਆਧੁਨਿਕ ਸਮੇਂ ਵਿਚ ਵੀ ਸਮਾਜ ਦੇ ਹਰ ਵਰਗ ਲਈ ਬ੍ਰਾਹਮਣਾਂ ਦਾ ਸਥਾਨ ਪੂਜਨੀਕ ਤੇ ਸਨਮਾਨ ਯੋਗ ਹੈ।

**ਬ੍ਰਾਹਮਣ :-** ਬ੍ਰਾਹਮਣ ਜਾਂ ਦੇਵਤੇ ਹਿੰਦੂ ਜਾਤੀ ਸਿਸਟਮ ਦੀ ਪੰਜਾਬ ਵਿਚ ਜੱਟਾਂ ਤੇ ਰਾਜਪੂਤਾਂ ਤੋਂ ਬਾਅਦ ਤੀਜੀ ਵੱਡੀ ਜਾਤੀ ਹੈ। ਬ੍ਰਾਹਮਣ ਦਾ ਰੁਤਬਾ ਸਮਾਜਿਕ ਤੌਰ ਤੇ ਪੰਜਾਬ ਦੇ ਹਿੰਦੂਆਂ ਵਿਚ ਸਭ ਤੋਂ ਵੱਡਾ ਹੈ। ਨਾਮਕਰਨ, ਤਰੀਕਾਂ,



Original with:
Kulbir Singh Sidhu IAS Mohali
Digitized by:
Panjab Digital Library

ਘਟਨਾਵਾਂ ਆਦਿ ਸਾਰੀਆਂ ਰਸਮਾਂ ਵਿਚ ਉਸਦੀ ਆਤਮਿਕ ਅਗਵਾਈ ਲਈ ਜਾਂਦੀ ਹੈ। ਕਾਂਗੜਾ ਅਤੇ ਸ਼ਿਮਲਾ ਵਿਚ ਇਨ੍ਹਾਂ ਦੀ ਕਾਫੀ ਗਿਣਤੀ ਹੈ ਅਤੇ ਬਾਕੀ ਪੰਜਾਬ ਵਿਚ ਇਨ੍ਹਾਂ ਦੀ ਗਿਣਤੀ ਕੋਈ ਜ਼ਿਆਦਾ ਨਹੀਂ। ਇਨ੍ਹਾਂ ਦੀ ਕਮਾਈ ਦਾ ਕੋਈ ਬਹੁਤਾ ਵੱਡਾ ਸਾਧਨ ਨਹੀਂ ਹੈ। ਇਹ ਲੋਕਾਂ ਤੋਂ ਪੂਜਾ ਆਦਿ ਦੀ ਰਕਮ ਲੈਣ ਲਈ ਜਾਂ ਭੋਜਨ ਲੈਣ ਲਈ ਤਿਆਰ ਹੀ ਰਹਿੰਦੇ ਹਨ।

**ਗੌੜ ਬ੍ਰਾਹਮਣ :-** ਇਨ੍ਹਾਂ ਦਾ ਪ੍ਰੰਪਰਿਕ ਮੂਲ ਹਰਿਆਣਾ ਹੈ ਅਤੇ ਵਰਤਮਾਨ ਸਥਾਨ ਉਤਰ-ਪੱਛਮ ਰਾਜ ਦੇ ਪੱਛਮ ਵਿਚ ਪੈਂਦੇ ਅਲੀਗੜ ਅਤੇ ਮਥਰਾ ਹੈ। ਜਨਰਲ ਕਨਿੰਘਮ ਦਾ ਸੁਝਾਅ ਹੈ ਕਿ ਗੌੜ ਗੋਂਦਾ ਦਾ ਪੁਰਾਣਾ ਨਾ ਹੈ ਜਦੋਂ ਸਰ ਜਾਰਜ ਕੈਂਪਬੈਲ ਅਨੁਸਾਰ ਇਹ ਘੱਗਰ ਦੀ ਦੂਜੀ ਫਾਰਮ ਹੈ। ਗੌੜ ਬ੍ਰਾਹਮਣਾਂ ਬਾਰੇ ਇਹ ਵੀ ਕਿਹਾ ਗਿਆ ਹੈ "ਅਨਪੜ੍ਹ ਗੌੜ ਪੜ੍ਹਿਆਂ ਵਰਗਾ/ ਪੜ੍ਹਿਆ ਗੌੜ ਖ਼ੁਦਾ ਵਰਗਾ।"

**ਸਾਰਸਵਤ ਬ੍ਰਾਹਮਣ :-** ਇਹ ਪੰਜਾਬ ਦੇ ਪੱਕੇ ਬ੍ਰਾਹਮਣ ਹਨ ਅਤੇ ਆਪਣਾ ਨਾਂ ਸਰਸਵਤੀ ਤੋਂ ਲਿਆ ਦਸਦੇ ਹਨ ਜੋ ਉਨ੍ਹਾਂ ਦੀ ਪੂਰਬੀ ਸਰਹੱਦ ਦੇ ਨਾਲ ਸੀ।

**ਮੁਹਿਆਲ, ਮੋਆਲ ਜਾਂ ਮਿਆਲ ਬ੍ਰਹਮਣ :-** ਇਹ ਸਰਸਵਤ ਜਾਤੀ ਦੀ ਇਕ ਉਪ ਜਾਤੀ ਹੈ। ਉਹ ਕਹਿੰਦੇ ਹਨ ਕਿ ਉਨ੍ਹਾਂ ਦੇ ਕੁਝ ਵਡੇਰੇ ਮੁਗਲਾਂ ਦੇ ਸਮੇਂ ਉਚੇ ਅਹੁਦਿਆਂ 'ਤੇ ਸਨ ਜਦੋਂ ਉਹ ਸਮਾਗਮਾਂ ਦੀਆਂ ਰਸਮਾਂ ਨਿਭਾਉਂਦੇ ਸਨ ਪ੍ਰੰਤੂ ਖਾਸ ਤੌਰ ਤੇ ਉਹ ਫੌਜ ਦੀ ਨੌਕਰੀ ਜਾਂ ਕਲਰਕੀ ਕਰਦੇ ਸਨ।

**ਗੋਸਾਈ :-** ਇਨ੍ਹਾਂ ਵਿਚੋਂ ਬਹੁਤੇ ਸ਼ਿਵ ਦੇ ਮੰਦਰਾਂ ਵਿਚ ਪੁਜਾਰੀ ਹਨ। ਇਹ ਦੱਖਣ ਪੂਰਬੀ ਜ਼ਿਲ੍ਹਿਆਂ ਵਿਚ ਮਿਲਦੇ ਹਨ।

## ਜੱਟਾਂ ਦੇ ਗੋਤ:-

**ਐਹਲਾਵਤ :-** ਇਨ੍ਹਾਂ ਦੇ ਵੱਡੇ ਵਡੇਰੇ ਜੰਬੂਦੀਪ ਦੇ ਰਾਜਾ ਬੈਆਤੀ ਐਲਾ ਦੇ ਪੂਰਵਜ ਸਨ। ਵਰਾਹਮਿਤਰ ਨੇ ਐਹਲਾਵਤ ਨੂੰ ਟੈਕਸਿਲਾ ਅਤੇ ਪੁਸਕਲਾਵਤੀ ਦੇ ਲੋਕਾਂ, ਪੌਰਾਵਸ (ਪੋਰ ਜੱਟ) ਅਤੇ ਪਿੰਗਲਾਵਸ (ਪੰਘਾਲ ਜੱਟ) ਨਾਲ ਜੋੜਿਆ ਹੈ। ਰਮਾਇਣ ਵਿੱਚ ਆਉਂਦਾ ਹੈ ਕਿ ਪੂਰਵਜ਼ ਦਾ ਇੱਕ ਪੁੱਤਰ ਮੱਧ ਏਸ਼ੀਆ ਦੇ ਬਖਤਰੀਆ ਖਿੱਤੇ 'ਚੋਂ ਮੱਧ ਭਾਰਤ ਵਿਚ ਆਪਣੀ ਉਰਵਸ਼ੀ ਨਾਮੀ ਪਤਨੀ ਨਾਲ ਆਇਆ ਸੀ ਅਤੇ ਨੰਦਨ ਨਾਂ ਦੇ ਸਥਾਨ ਤੇ ਵਸ ਗਿਆ ਸੀ। ਅੱਜ ਕੱਲ ਐਹਲਾਵਤ ਰੋਹਤਕ ਅਤੇ ਹਰਿਆਣਾ ਅਤੇ ਯੂ.ਪੀ. ਦੇ ਨੇੜਲੇ ਇਲਾਕੇ ਵਿੱਚ ਰਹਿੰਦੇ ਹਨ।

**ਅਟਵਾਲ :-** ਇਹ ਮਹਾਂਭਾਰਤ ਦੇ ਸਮੇਂ ਤੋਂ ਹੀ ਪੰਜਾਬ ਵਿੱਚ ਵਸੇ ਪੁਰਾਣੇ ਜੱਟ ਕਬੀਲਿਆਂ ਵਿਚੋਂ ਹਨ। ਰੋਮਨ ਕਾਲ ਵਿੱਚ ਇਨ੍ਹਾਂ ਨੂੰ ਐਟੀਕਸ ਅਤੇ ਜਰਮਨ ਵੰਸ਼ ਵਿੱਚ ਇਸਟੇਵੋਨਸ ਜਾਂ ਔਸਟਰੋਗੋਥ ਕਿਹਾ ਗਿਆ। ਇੱਬਟਸਨ ਅਟਵਾਲ



Original with:
Kulbir Singh Sidhu IAS Mohali
Digitized by:
Panjab Digital Library

ਜੱਟਾਂ ਨੂੰ ਸੂਰਜਬੰਸ ਵਿਚੋਂ ਮੰਨਦਾ ਹੈ। ਇਹ ਬਹੁਤੇ ਅੰਬਾਲਾ, ਲੁਧਿਆਣਾ, ਜਲੰਧਰ ਤੇ ਪਟਿਆਲਾ ਆਦਿ ਖੇਤਰਾਂ ਵਿਚ ਵਸਦੇ ਸਨ। ਕੁਝ ਪੱਛਮੀ ਪੰਜਾਬ ਵੱਲ ਸਿਆਲਕੋਟ, ਮੁਲਤਾਨ, ਝੰਗ, ਮਿੰਟਗੁਮਰੀ, ਮੁਜ਼ਫਰਗੜ੍ਹ ਤੇ ਬਹਾਵਲਪੁਰ ਆਦਿ ਖੇਤਰਾਂ ਵਿਚ ਚਲੇ ਗਏ ਸਨ। ਮਾਝੇ ਦੇ ਅੰਮ੍ਰਿਤਸਰ ਤੇ ਗੁਰਦਾਸਪੁਰ ਖੇਤਰ ਵਿਚ ਵੀ ਅਟਵਾਲ ਕਾਫੀ ਗਿਣਤੀ ਵਿਚ ਵਸਦੇ ਹਨ।

**ਔਲਖ** :- ਮਹਾਂਭਾਰਤ ਵਿੱਚ ਇਨ੍ਹਾਂ ਨੂੰ ਅਲੂਕ, ਸਿਕੰਦਰ ਦੇ ਸਮੇਂ ਓਰੋਸੀਅਸ, ਰੋਮਨ ਕਾਲ ਵਿੱਚ ਅਲੀਅਸ ਜਾਂ ਔਲਸ ਅਤੇ ਅਲਤਾਈ ਭਾਵ ਮੰਗੋਲੀਆ ਵਿੱਚ ਓਰੋਚੀ ਜਾਂ ਓਰੋਕੀ ਕਿਹਾ ਗਿਆ ਹੈ। ਹੁਣ ਔਲਖ ਪੰਜਾਬ ਅਤੇ ਪੱਛਮੀਂ ਯੂ.ਪੀ. ਦੇ ਖੇਤਰਾਂ ਵਿੱਚ ਰਹਿੰਦੇ ਹਨ। ਔਲਖ, ਔਲਕ ਤੇ ਔਰੇ ਇੱਕ ਹੀ ਗੋਤ ਹੈ। ਔਲਖ ਸੂਰਜ ਬੰਸ ਵਿੱਚੋਂ ਹਨ। ਇਸ ਬੰਸ ਦਾ ਮੋਢੀ ਔਲਕ ਸੀ। ਇਹ ਜੱਗਦੇਉ ਪੱਵਾਰ ਨੂੰ ਵੀ ਆਪਣਾ ਵਡੇਰਾ ਮੰਨਦੇ ਹਨ। ਕੈਪਟਨ ਦਲੀਪ ਸਿੰਘ ਅਹਿਲਾਵਤ ਆਪਣੀ ਪੁਸਤਕ ਜਾਟ ਬੀਰੋਂ ਕਾ ਇਤਿਹਾਸ ਵਿੱਚ ਲਿਖਦਾ ਹੈ ਕਿ ਮਹਾਂਭਾਰਤ ਦੇ ਸਮੇਂ ਔਲਕ ਨਰੇਸ਼ ਦਾ ਮਹਾਰਾਜ ਯੁਧਿਸ਼ਟਰ ਦੀ ਸਭਾ ਵਿਚ ਆਉਣਾ ਪ੍ਰਮਾਣਿਤ ਹੁੰਦਾ ਹੈ। ਅਸਲ ਵਿੱਚ ਔਲਖ ਬਹੁਤ ਹੀ ਪ੍ਰਾਚੀਨ ਜੱਟ ਘਰਾਣਾ ਹੈ। ਇਹ ਪਰਮਾਰ ਜੱਟਾਂ ਵਿਚੋਂ ਹੀ ਹਨ। ਮਹਾਰਾਜਾ ਰਣਜੀਤ ਸਿੰਘ ਦੀ ਰਾਣੀ ਜਿੰਦਾਂ ਸਿਆਲਕੋਟ ਦੇ ਪਿੰਡ ਚਾਹੜ ਦੇ ਔਲਖਾਂ ਦੀ ਧੀ ਸੀ। ਪੰਜਾਬ ਵਿੱਚ ਔਲਖ ਨਾਮ ਦੇ ਕਈ ਪਿੰਡ ਹਨ। ਮੁਕਤਸਰ ਅਤੇ ਫਰੀਦਕੋਟ ਦੇ ਖੇਤਰਾਂ ਵਿਚ ਵੀ ਔਲਖ ਨਾਮ ਦੇ ਦੋ ਪਿੰਡ ਹਨ। ਅੰਬਾਲਾ, ਰੋਪੜ, ਪਟਿਆਲਾ ਤੇ ਸੰਗਰੂਰ ਦੇ ਇਲਾਕੇ ਵਿੱਚ ਵੀ ਔਲਖ ਕਾਫੀ ਹਨ।

**ਸਿੱਧੂ - ਬਰਾੜ** :- ਮਹਾਂਭਾਰਤ ਸਮੇਂ ਇਨ੍ਹਾਂ ਨੂੰ ਸਿੱਧਾ ਅਤੇ ਗੀ੍ਕ ਵਿੱਚ ਸਿਧੋਸ ਕਿਹਾ ਗਿਆ ਹੈ। ਸਿੱਧੂ ਭੱਟੀ ਰਾਜਪੂਤਾਂ ਵਿੱਚੋਂ ਹਨ। ਬਾਹਰਵੀਂ ਸਦੀ ਵਿੱਚ ਜੈਸਲ ਇੱਕ ਪਰਤਾਪੀ ਰਾਜਾ ਹੋਇਆ। ਉਸਨੇ ਜੈਸਲਮੇਰ ਸ਼ਹਿਰ ਵਸਾਇਆ। ਉਸ ਦਾ ਬੇਟਾ ਰਾਉ ਹੇਮ ਹੇਲ ਆਪਣੇ ਭਰਾਵਾਂ ਦੀ ਨਾਰਾਜ਼ਗੀ ਕਰਕੇ ਹਿਸਾਰ ਦੇ ਇਲਾਕੇ ਵਿੱਚ 1180 ਈ. ਦੇ ਕਰੀਬ ਆ ਗਿਆ ਅਤੇ ਹਿਸਾਰ ਦੇ ਕਿਲ੍ਹੇ ਦਾ ਨਿਰਮਾਣ ਕਰਵਾਇਆ। ਹੇਮ ਹੇਲ ਦੇ ਪੁੱਤਰ ਜੌਂਧਰ ਦੇ 21 ਪੁੱਤਰ ਸਨ। ਇਸ ਦੇ ਪੋਤੇ ਮੰਗਲ ਰਾਉ ਨੇ ਦਿੱਲੀ ਦੀ ਸਰਕਾਰ ਵਿਰੁੱਧ ਬਗਾਵਤ ਕੀਤੀ ਪਰ ਮਾਰਿਆ ਗਿਆ। ਮੰਗਲ ਰਾਉ ਦੇ ਪੁੱਤਰ ਅਨੰਦ ਰਾਉ ਦੇ ਬੇਟੇ ਖੀਵਾ ਰਾਉ ਦੀ ਰਾਜਪੂਤ ਪਤਨੀ ਤੋਂ ਜਦੋਂ ਕੋਈ ਪੁੱਤਰ ਪੈਦਾ ਨਾ ਹੋਇਆ ਤਾਂ ਖੀਵਾ ਰਾਉ ਨੇ ਹਾਂਸੀ ਦੇ ਇਲਾਕੇ ਨਾਇਲੀ ਪਿੰਡ ਦੇ ਬਸੀੜੇ ਨਾਂ ਦੇ ਸਰਾਂ ਜੱਟ ਦੀ ਲੜਕੀ ਨਾਲ ਵਿਆਹ ਕਰ ਲਿਆ। ਭੱਟੀ ਭਾਈਚਾਰੇ ਨੇ ਉਸ ਨੂੰ ਖੀਵਾ ਖੋਟਾ ਕਹਿਕੇ ਤਿਆਗ ਦਿੱਤਾ। ਖੀਵਾ ਰਾਉ ਦੇ ਘਰ ਸਿੱਧੂ ਰਾਉ ਦਾ ਜਨਮ ਹੋਇਆ। ਸਿੱਧੂ ਦੇ ਨਾਮ ਤੋਂ ਸਿੱਧੂ ਗੋਤ ਚਲਿਆ। ਜਿਸ



Original with:
Kulbir Singh Sidhu IAS Mohali
Digitized by:
Panjab Digital Library

ਵਿੱਚੋਂ ਸਿੱਧੂ ਦੇ ਛੇ ਪੁੱਤਰ ਹੋਏ। ਭੂਰੇ ਦੀ ਬੰਸ ਵਿੱਚੋਂ ਹਰੀਕੇ ਤੇ ਬਰਾੜ ਸਿੱਧੂ ਹਨ। ਸੀਤਾ ਰਾਉ ਦੇ ਦੂਜੇ ਪੁੱਤਰ ਜਰਥ ਦੀ ਬੰਸ ਵਿੱਚ ਸਿੱਧੂ ਤੋਂ ਨੌਵੀਂ ਪੀੜ੍ਹੀ ਵਿੱਚ ਬਰਾੜ ਹੋਇਆ, ਜੋ ਬਰਾੜ ਬੰਸ ਦਾ ਮੋਢੀ ਬਣਿਆ। ਇਹ ਬਹੁਤ ਹੀ ਸੂਰਬੀਰ ਯੋਧਾ ਤੇ ਆਪਣੀ ਕੁੱਲ ਦਾ ਚੌਧਰੀ ਸੀ। ਸਿਧੂ-ਬਰਾੜ ਪੰਜਾਬੀ ਸਮਾਜ ਦਾ ਮਾਣ ਰਹੇ ਹਨ। ਜੇ ਸਿਰਫ ਮੇਰੇ ਆਪਣੇ ਪਿੰਡ ਦਾ ਹੀ ਜ਼ਿਕਰ ਕਰੀਏ ਤਾਂ ਮੇਰੇ ਪਿੰਡ ਦੀ ਹਰ ਪੀੜ੍ਹੀ ਵਿੱਚ ਆਲ੍ਹਾ ਫੌਜੀ ਤੇ ਸਿਵਲ ਅਫਸਰ ਹੋਏ ਹਨ। ਸੰਨ 1907 ਵਿਚ ਬਾਬਾ ਜੀ ਸ੍ਰ: ਈਸ਼ਰ ਸਿੰਘ ਨੇ ਬੀ.ਏ. ਪਾਸ ਕੀਤੀ। ਫੇਰ ਬਾਬਾ ਜੀ ਦਸੌਂਧਾ ਸਿੰਘ ਨੇ ਐੱਫ.ਏ., ਤਾਇਆ ਜੀ ਸ੍ਰ:ਕਰਨੈਲ ਸਿੰਘ ਨੇ ਐੱਫ.ਏ., ਸ੍ਰ: ਪ੍ਰੀਤਮ ਸਿੰਘ ਨੇ ਬੀ.ਏ., ਪਿਤਾ ਜੀ ਸ੍ਰ: ਅਜਮੇਰ ਸਿੰਘ ਨੇ ਸੰਨ 1925 ਵਿੱਚ ਬੀ.ਏ.ਬੀ.ਟੀ. ਅਤੇ ਚਾਚਾ ਜੀ ਸ੍ਰ: ਸੁਖਵੰਤ ਸਿੰਘ ਸੰਨ 1939 ਵਿੱਚ ਬੀ.ਏ.ਐੱਲ.ਐੱਲ.ਬੀ. ਕੀਤੀ। ਮੇਰੇ ਸਮੇਤ ਹੁਣ ਤਕ ਇਸ ਪਿੰਡ ਦੇ ਤਿੰਨ ਡੀ.ਸੀ. ਹੋਏ ਹਨ ਜੋ ਕਿ ਕਮਿਸ਼ਨਰ ਦੇ ਔਹਦੇ ਨੂੰ ਪਹੁੰਚੇ।

**ਸੰਧੂ** :- ਮਹਾਂਭਾਰਤ ਦੇ ਸਮੇਂ ਸਿੰਧ ਵਿੱਚ ਜੈਦਰਥ ਸੰਧੂ ਦਾ ਰਾਜ ਸੀ ਅਤੇ ਇਨ੍ਹਾਂ ਨੂੰ ਮਹਾਂਭਾਰਤ ਸਮੇਂ ਸਿੰਧੂ ਜਾਂ ਸੈਂਧਵ ਕਿਹਾ ਜਾਂਦਾ ਸੀ। ਦੁਰਯੋਧਨ ਨੇ ਆਪਣੀ ਭੈਣ ਦੁਸ਼ਾਲਾ ਦਾ ਵਿਆਹ ਜੈਦਰਥ ਨਾਲ ਕਰਕੇ ਸੰਧੂ ਜੱਟਾਂ ਨੂੰ ਆਪਣਾ ਮਿੱਤਰ ਬਣਾ ਲਿਆ ਸੀ। ਇਨ੍ਹਾਂ ਦੇ ਮੁੱਖ ਸਥਾਨ ਲਾਹੌਰ ਅਤੇ ਅੰਮ੍ਰਿਤਸਰ ਜ਼ਿਲ੍ਹੇ ਹਨ। ਹੈਰੋਡੋਟਸ ਜਿਹੇ ਪੁਰਾਤਨ ਯੂਨਾਨੀਆਂ ਨੇ ਇਨ੍ਹਾਂ ਨੂੰ ਸਿੰਧੀ ਦੇ ਤੌਰ ਤੇ ਦਰਸਾਇਆ ਹੈ। ਪਾਣਨੀ ਸਿੰਧੂਆਂ ਦੇ ਗਣਰਾਜ ਦਾ ਹਵਾਲਾ ਦਿੰਦਾ ਹੈ ਜੋ ਜਿਹਲਮ ਅਤੇ ਸਿੰਧੂ ਦਰਿਆਵਾਂ ਦੇ ਦਰਮਿਆਨ ਸੀ। ਮਹਾਂਭਾਰਤ ਦੀ ਲੜਾਈ ਵੇਲੇ ਸੰਧੂ ਕੌਰਵਾਂ ਦੀ ਤਰਫੋਂ ਲੜੇ ਸਨ। ਗੁਜਰਾਤ ਵਿੱਚ ਚਾਲੂਕਿਆ ਪੁਲਾਕੇਸੀ ਰਾਜੇ ਦੀ ਇੱਕ ਤਾਂਬੇ ਦੀ ਪਲੇਟ ਮਿਲੀ ਹੈ; ਜਿਸ ਉੱਪਰ ਉਕਰਿਆ ਹੋਇਆ ਹੈ ਕਿ ਤਾਜਿਕਾਂ ਭਾਵ ਅਰਬਾਂ ਨੇ ਸੰਧੂਆਂ ਤੇ ਹੋਰ ਕਬੀਲਿਆਂ ਨੂੰ ਪੱਛਮੀ ਹਿੰਦੋਸਤਾਨ ਵਿੱਚ ਹਰਾ ਦਿੱਤਾ ਸੀ। ਇਸ ਤੋਂ ਪਹਿਲਾਂ 739 ਈਸਵੀ ਵਿੱਚ ਸੰਧੂਆਂ ਤੇ ਹੋਰ ਕਬੀਲਿਆਂ ਨੇ ਅਰਬਾਂ ਨੂੰ ਸੰਧੂ ਰਾਜਾ ਪੁੰਨਦੇਵ ਦੀ ਅਗਵਾਈ ਥੱਲੇ ਹਰਾਇਆ ਸੀ। ਸੰਧੂ ਭਾਈਚਾਰਾ ਸਤਲੁਜ ਦਰਿਆ ਦੇ ਨਾਲ-ਨਾਲ ਦੋਵੀਂ ਪਾਸੀਂ ਵਸਿਆ ਹੋਇਆ ਹੈ। ਸੰਧੂ ਜੱਟਾਂ ਦਾ ਖਿਆਲ ਹੈ ਕਿ ਉਹ ਅਯੁਧਿਆ ਦੇ ਰਾਜੇ ਸ੍ਰੀ ਰਾਮ ਚੰਦਰ ਜੀ ਰਾਹੀਂ ਸੂਰਜਬੰਸੀ ਰਾਜਪੂਤਾਂ ਦੀ ਰਘੂਬੰਸੀ ਕੁਲ ਨਾਲ ਸੰਬੰਧ ਰੱਖਦੇ ਹਨ। ਸਰ ਲੈਪਨ ਗਰਿਫਨ ਦੀ ਰਾਏ ਵਿੱਚ ਸੰਧੂ ਉੱਤਰ ਪੱਛਮੀ ਰਾਜਪੂਤਾਂਨੇ ਵਿੱਚੋਂ ਪੰਜਾਬ ਵਿੱਚ ਆਏ ਹਨ। ਸੰਧੂਆਂ ਦੇ ਸਿਰਹਾਲੀ ਖੇਤਰ ਵਿੱਚ 22 ਪਿੰਡ ਹਨ। ਸੰਧੂਆਂ ਦੇ 17 ਪਿੰਡ ਭਕਨੇ ਦੇ ਇਲਾਕੇ ਵਿੱਚ ਹਨ। ਮਾਲਵੇ ਵਿੱਚ ਸਤਲੁਜ ਦਰਿਆ ਦੇ ਨਾਲ-ਨਾਲ ਅਤੇ ਫਰੀਦਕੋਟ ਤੋਂ ਮੁਕਤਸਰ ਤੱਕ ਵੀ ਹੱਠਾੜ ਖੇਤਰ ਵਿੱਚ ਵੀ ਸੰਧੂਆਂ ਦੇ ਪ੍ਰਸਿੱਧ ਪਿੰਡ ਸਾਈਆਂ ਵਾਲਾ, ਬੁਟਰਾਂ ਚੁਘੇ ਵਾਲਾ, ਵੀਰੇ ਵਾਲਾ, ਭਾਗ ਸਿੰਘ ਵਾਲਾ, ਮੜ, ਸੱਕਾਂ ਵਾਲੀ, ਕਾਨਿਆਂ ਵਾਲੀ,



Original with:
Kulbir Singh Sidhu IAS Mohali
Digitized by:
Panjab Digital Library

ਖੁੜੰਜ ਆਦਿ ਕਾਫੀ ਪਿੰਡ ਹਨ।

**ਗਿੱਲ** : ਗ੍ਰੀਕ ਵਿੱਚ ਵੀ ਇਨ੍ਹਾਂ ਨੂੰ ਗਿੱਲ ਕਿਹਾ ਗਿਆ ਹੈ। ਹੈਰੋਡੋਟਸ ਵਲੋਂ ਐਗਲੀ ਅਤੇ ਸਟਰੈਬੋ ਵਲੋਂ ਗੇਲੇ ਅਤੇ ਮੱਧ ਏਸ਼ੀਆ ਵਿੱਚ ਇਨ੍ਹਾਂ ਨੂੰ ਗਿੱਲੀ ਕਿਹਾ ਜਾਂਦਾ ਹੈ। ਗਿੱਲ ਕਬੀਲੇ ਦੀ ਚੜ੍ਹਤ ਸਮੇਂ ਕੈਸਪੀਅਨ ਸਾਗਰ ਦਾ ਨਾਂ ਗਿਲਾਨ ਸਾਗਰ ਸੀ। ਹੁਣ ਗਿੱਲਨ ਆਪਣੇ ਨਾਂ ਨਾਲ 'ਨ' ਨਹੀਂ ਲਗਾਉਂਦੇ ਅਤੇ ਗਿੱਲ ਗੋਤ ਦੇ ਨਾਮ ਨਾਲ ਸੰਸਾਰ ਪ੍ਰਸਿੱਧ ਹਨ। ਗਿੱਲ ਸੂਰਜ ਬੰਸੀ ਵੀ ਹਨ। ਹੁਸ਼ਿਆਰ ਸਿੰਘ ਦੁਲੇਹ ਮੁਤਾਬਿਕ ਇਹ ਰਘੂਬੰਸੀ ਵਰਯਾਹ ਰਾਜਪੂਤਾਂ ਦੀ ਸ਼ਾਖ ਹਨ। ਭੀਮ ਸਿੰਘ ਦਾਹੀਆ ਗਿੱਲਾਂ ਦਾ ਸੰਬੰਧ ਯੂਨਾਨੀ ਲੋਕਾਂ ਨਾਲ ਜੋੜਦਾ ਹੈ। ਉਸ ਦੇ ਖਿਆਲ ਅਨੁਸਾਰ ਇਸ ਕਬੀਲੇ ਦੇ ਲੋਕ ਸਿਕੰਦਰ ਦੇ ਹਮਲੇ ਸਮੇਂ ਉਸ ਦੇ ਨਾਲ ਆਏ। ਫਿਰ ਕਾਬਲ, ਕੰਧਾਰ ਤੇ ਪੰਜਾਬ ਵਿੱਚ ਵਸ ਗਏ। ਇਹ ਵੀ ਹੋ ਸਕਦਾ ਹੈ ਕਿ ਗਿੱਲ ਗੋਤ ਦੇ ਵੱਡੇ ਮੱਧ ਏਸ਼ੀਆ ਤੋਂ ਯੂਨਾਨ ਗਏ ਹੋਣ ਅਤੇ ਫਿਰ ਭਾਰਤ ਵਿੱਚ ਆਏ ਹੋਣ। ਗੁਰੂ ਹਰਗੋਬਿੰਦ ਜੀ ਦੇ ਸਮੇਂ ਹੀ ਬਹੁਤੇ ਗਿੱਲਾਂ ਨੇ ਸਿੱਖੀ ਧਾਰਨ ਕੀਤੀ। ਲੁਧਿਆਣੇ ਦੇ ਜਗਰਾਉਂ ਇਲਾਕੇ ਵਿੱਚ ਵੀ ਗਿੱਲਾਂ ਦੇ 40 ਪਿੰਡ ਹਨ। ਮਹਾਂਰਾਸ਼ਟਰ ਦੇ ਗਾਡਗਿੱਲ ਬ੍ਰਾਹਮਣ ਵੀ ਗਿੱਲ ਜੱਟਾਂ ਵਿੱਚੋਂ ਹੀ ਹਨ। ਮੋਗੇ ਖੇਤਰ ਦੇ ਸਾਰੇ ਗਿੱਲ ਬਠਿੰਡੇ ਦੇ ਬਿਨੇਪਾਲ ਦੀ ਵੰਸ਼ ਹੀ ਹਨ। ਜੋ ਕਨੌਜ ਦੇ ਰਾਜੇ ਰਾਠੌਰ ਦੀ ਗਿਆਰਵੀਂ ਪੀੜ੍ਹੀ ਵਿੱਚੋਂ ਸੀ। ਗਿੱਲਜ਼ਈ ਪਠਾਨ ਗਿੱਲ ਜੱਟਾਂ ਵਿੱਚੋਂ ਹਨ। ਹੁਣ ਗਿੱਲ ਸਾਰੇ ਪੰਜਾਬ ਵਿੱਚ ਹੀ ਫ਼ੈਲੇ ਹੋਏ ਹਨ। ਇੱਕ ਅਖਾਣ ਸਿੱਧੂ ਅਤੇ ਸੰਧੂ ਇਕ ਬਰਾਬਰ ਹਨ; ਗਿਲ ਜ਼ਰਾ ਉਚੇਰਾਹ ਮਸ਼ਹੂਰ ਹੈ। ਸ੍ਰ: ਜੈ ਸਿੰਘ ਗਿੱਲ ਚੀਫ ਸੈਕਟਰੀ ਨਾਮਾਵਰ ਗਿੱਲ ਪਰਿਵਾਰ ਦੇ ਸਪੂਤ ਹਨ। ਇਨ੍ਹਾਂ ਦਾ ਜੱਦੀ ਪਿੰਡ ਜੈਤੋ ਕੋਲ ਦਬੜੀਖਾਨਾ ਹੈ। ਸ੍ਰ: ਰਾਜਦੀਪ ਸਿੰਘ ਗਿੱਲ ਏ.ਡੀ.ਜੀ.ਪੀ. ਤੇ ਉਨ੍ਹਾਂ ਦੇ ਛੋਟੇ ਭਰਾ ਪਰਮਦੀਪ ਸਿੰਘ ਗਿੱਲ ਏ.ਡੀ.ਜੀ.ਪੀ. ਜੰਮੂ-ਕਸ਼ਮੀਰ ਵੀ ਗਿੱਲ ਪਰਿਵਾਰ ਵਿਚੋਂ ਹੀ ਹਨ।

**ਸਿਆਗ ਜਾਂ ਸੁਆਗ** :- ਸਿਆਗ, ਸੁਆਗ, ਸਿਵਾਗ ਜਾਂ ਸਮਾਘ ਇਕ ਹੀ ਗੋਤ ਦੇ ਭਿੰਨ ਭਿੰਨ ਉਚਾਰਣ ਹਨ। ਸਿਕੰਦਰ ਦੇ ਸਮੇਂ ਇਨ੍ਹਾਂ ਨੂੰ ਸਿੰਗ ਬਰਡ ਕਿਹਾ ਗਿਆ ਹੈ। ਇਸ ਵੰਸ਼ ਦੇ ਲੋਕ ਪਹਿਲਾਂ ਮੇਵਾੜ ਕੋਡਖੋਖਰ ਨਾਮੀ ਸਥਾਨ ਤੇ ਸਰਦਾਰੀ ਕਰਦੇ ਸਨ। ਪੁਰਾਤਨ ਸਮਿਆਂ ਤੋਂ ਇਨ੍ਹਾਂ ਦਾ ਜੱਦੀ ਪਿੰਡ ਸਰਦਾਰ ਸ਼ਹਿਰ ਦੇ ਨਜ਼ਦੀਕ ਪੱਲੂ ਹੈ। ਸਿਆਗ ਕਬੀਲਾ ਪੁਸ਼ਤੈਨੀ ਲੜੀ ਵਿਚ ਚੰਦਰਬੰਸ ਦੇ ਅਨੰਗਪਾਲ ਤੀਜੇ ਤੱਕ ਜਾ ਜੁੜਦਾ ਹੈ। ਉਨ੍ਹਾਂ ਦੇ ਮੁੱਖ ਪੂਰਵਜਾਂ ਦੇ ਨਾਮ ਸ਼ੀਆ ਜੀ, ਪਰੇਵਲ, ਦਲੀਪ, ਸਿਆਗ, ਤਿਲ, ਮਰੂ, ਉਦਾਲ, ਭੌਲ, ਗੋਵੀਆ, ਕਾਲਾ, ਜੈਮਲ, ਨਾਨਕ, ਭੀਮਾ, ਗਾਵਾ, ਪਰਾਗ, ਊਦਾ ਤੇ ਅਮਰ ਸਿੰਘ ਸਨ। ਸਿਆਗ ਤੋਂ ਸਿਆਗਾਂ ਦਾ ਗੋਤ ਪ੍ਰਚਲਿਤ ਹੋਇਆ। ਅਮਰ ਸਿੰਘ ਸਮਾਘ ਬਠਿੰਡਾ ਤੇ ਹਿਸਾਰ ਦੇ ਵਿਚਕਾਰਲੇ



Original with:
Kulbir Singh Sidhu IAS Mohali
Digitized by:
Panjab Digital Library

ਬਰਾਨੀ ਇਲਾਕੇ ਵਿਚੋਂ ਸਰਸਾ ਨੇੜਲੇ ਪਿੰਡ ਗਦਰਾਣੇ ਤੋਂ ਉੱਠ ਕੇ 19ਵੀਂ ਸਦੀ ਦੀ ਪਿਛਲੀ ਚੌਥਾਈ ਵਿਚ ਦਾਨੇਵਾਲੇ ਪਿੰਡ ਆ ਕੇ ਵਸ ਗਿਆ। ਉਸ ਦੀ 28 ਪੁਸ਼ਤਾਂ ਪਿੱਛੇ ਵਲ 11ਵੀਂ ਤੇ 12ਵੀਂ ਸਦੀ ਤੱਕ ਕੜੀ ਜਾ ਜੁੜਦੀ ਹੈ। ਜਦੋਂ ਜੱਟ ਕਬੀਲੇ ਇਸ ਇਲਾਕੇ ਵਿਚ ਆ ਕੇ ਵਸੇ ਸਨ। ਕਰਨਲ ਜੇ.ਐੱਮ.ਟਾਡ ਅਨੁਸਾਰ ਉਤਰੀ ਰਾਜਪੂਤਾਨੇ ਤੇ ਦੱਖਣੀ ਪੰਜਾਬ ਦੇ ਇਲਾਕੇ ਵਿਚ ਉਦੋਂ ਸਿਆਗ ਕਬੀਲੇ ਦੇ 30 ਪਿੰਡ ਵਸੇ ਹੋਏ ਸਨ ਜਿਨ੍ਹਾਂ ਵਿਚੋਂ ਗਦਰਾਣਾ ਵੀ ਉਸ ਸਮੇਂ ਤੋਂ ਵਸਿਆ ਚਲਿਆ ਆ ਰਿਹਾ ਸੀ। ਅਮਰ ਸਿੰਘ ਦੇ ਤਿੰਨ ਪੁੱਤਰ ਦਾਨ ਸਿੰਘ, ਸੁਜਾਨ ਸਿੰਘ ਤੇ ਕਾਹਨ ਸਿੰਘ ਸਨ। ਸਭ ਤੋਂ ਵੱਡੇ ਪੁੱਤਰ ਦਾ ਨਾਮ ਦਾਨ ਸਿੰਘ ਸੀ ਜਿਸ ਨੇ ਨਾਮ 'ਤੇ ਅਮਰ ਸਿੰਘ ਨੇ ਪਿੰਡ ਦਾ ਨਾਮ ਦਾਨੇਵਾਲਾ ਰੱਖਿਆ। ਦਾਨ ਸਿੰਘ ਦੇ ਪੁੱਤਰਾਂ ਵਿਚੋਂ ਇੱਕ ਦਾ ਨਾਮ ਨਰੈਣ ਸਿੰਘ ਸੀ ਜੋ ਕਿ ਭਗਵਾਨ ਸਿੰਘ ਦਾਨੇਵਾਲੀਆ ਨਾਮੀ ਆਈ.ਜੀ. ਪੰਜਾਬ ਪੁਲੀਸ ਦਾ ਦਾਦਾ ਸੀ। ਦਾਨ ਸਿੰਘ ਦੇ ਪੋਤਰੇ ਅਤੇ ਆਈ.ਜੀ. ਦਾਨੇਵਾਲੀਏ ਦੇ ਪਿਤਾ ਜਸਵੰਤ ਸਿੰਘ ਦੀ ਰੀਸ ਨਾਲ ਦਾਨੇਵਾਲੇ ਪਿੰਡ ਦੇ ਭਾਈਚਾਰੇ ਦੇ ਲੋਕ ਆਪਣੇ ਨਾਲ ਦਾਨੇਵਾਲੀਆ ਲਿਖਣ ਲੱਗ ਪਏ। ਹਰਿਆਣੇ ਵਿੱਚ ਚੌਟਾਲਾ ਸਿਆਗਾਂ ਦਾ ਪ੍ਰਸਿੱਧ ਪਿੰਡ ਹੈ। ਪੰਜਾਬ ਵਿੱਚ ਅਬੋਹਰ, ਮੁਕਤਸਰ, ਬਠਿੰਡਾ ਅਤੇ ਮਾਨਸਾ ਦੇ ਖੇਤਰਾਂ ਵਿੱਚ ਸਵਾਗ ਜੱਟ ਕਾਫੀ ਵੱਸਦੇ ਹਨ। ਸਵਾਗ ਹਿੰਦੂ ਜਾਟ ਅਤੇ ਜੱਟ ਸਿੱਖ ਵੀ ਹਨ, ਪੰਜਾਬ ਵਿੱਚ ਸਵਾਗ ਜੱਟਾਂ ਦੀ ਗਿਣਤੀ ਬਹੁਤ ਹੀ ਘੱਟ ਹੈ। ਚੌਧਰੀ ਦੇਵੀ ਲਾਲ ਤੇ ਉਨ੍ਹਾਂ ਦੇ ਪੁੱਤਰ ਓਮ ਪ੍ਰਕਾਸ਼ ਪਿੰਡ ਚੌਟਾਲਾ ਦੇ ਸਿਆਗ ਹਨ। ਅਬੋਹਰ ਦੇ ਨੇੜੇ ਦਾਨੇਵਾਲਾ ਸੱਤਕੋਸੀ ਦਾਨੇਵਾਲੇ ਦੇ ਮੰਨੇ-ਪ੍ਰਮੰਨੇ ਚੌਧਰੀ ਬਲਵੰਤ ਸਿੰਘ ਸਿਆਗ ਦਾ ਪਿੰਡ ਹੈ। ਆਈ.ਜੀ. ਪੁਲਿਸ ਸ੍ਰ: ਭਗਵਾਨ ਸਿੰਘ ਦਾਨੇਵਾਲੀਆ ਅਤੇ ਪ੍ਰਸਿੱਧ ਤੇ ਕਾਬਲ ਪੁਲਿਸ ਅਫਸਰ ਸ੍ਰ: ਭਗਵਾਨ ਸਿੰਘ ਦੋਨੋਂ ਸਿਆਗ ਗੋਤੀ ਦਾਨੇਵਾਲੇ ਦੇ ਸਨ। ਪੰਜਾਬੀਆਂ ਨੂੰ ਅਤੇ ਖਾਸ ਤੌਰ 'ਤੇ ਜੱਟਾਂ ਨੂੰ ਆਪਣੇ ਸੌਹਰਿਆਂ ਦਾ ਬੜਾ ਮਾਣ ਹੁੰਦਾ ਹੈ। ਇਸ ਲਈ ਮੈਂ ਇਹ ਦੱਸਣ ਤੋਂ ਰਹਿ ਨਹੀਂ ਸਕਦਾ ਕਿ ਚੌਧਰੀ ਬਲਵੰਤ ਸਿੰਘ ਸਮਾਘ ਪਿੰਡ ਦਾਨੇਵਾਲੇ ਸੱਤ ਕੋਸੀ ਦੇ ਘਰ-ਪਰਿਵਾਰ ਵਿਚ ਮੇਰੇ ਸੌਹਰੇ ਹਨ। ਮੇਰੇ ਸੌਹਰੇ ਪਰਿਵਾਰ ਦੇ ਬਜ਼ੁਰਗ ਸ੍ਰ: ਅਮਰ ਸਿੰਘ ਦੇ ਪੁੱਤਰਾਂ ਵਿਚੋਂ ਇੱਕ ਪੁੱਤਰ ਕਾਹਨ ਸਿੰਘ ਦੇ ਦੋ ਪੁੱਤਰ ਹੋਏ ਜਿਨ੍ਹਾਂ ਵਿਚੋਂ ਇੱਕ ਦਾ ਨਾਮ ਜਿਊਣ ਸਿੰਘ ਸੀ। ਜਿਊਣ ਸਿੰਘ ਤੋਂ ਅੱਗੇ ਚਾਰ ਪੁੱਤਰ ਚੰਨਣ ਸਿੰਘ, ਚੌਧਰੀ ਬਲਵੰਤ ਸਿੰਘ, ਜਸਵੰਤ ਸਿੰਘ ਤੇ ਰਣਜੀਤ ਸਿੰਘ ਹੋਏ। ਇਸ ਇਲਾਕੇ ਦੇ ਮੰਨੇ-ਦੰਨੇ ਚੌਧਰੀ ਬਲਵੰਤ ਸਿੰਘ ਦੇ ਚਾਰ ਪੁੱਤਰ ਹੋਏ। ਸ੍ਰ: ਭਗਵਾਨ ਸਿੰਘ ਦਾਨੇਵਾਲੀਆ, ਡੀ.ਐੱਸ.ਪੀ. ਸ੍ਰ: ਗੁਰਬਚਨ ਸਿੰਘ, ਸ੍ਰ. ਗੁਰਤੇਜ ਸਿੰਘ ਤੇ ਸ੍ਰ. ਕਰਨੈਲ ਸਿੰਘ। ਸ੍ਰ. ਗੁਰਤੇਜ ਸਿੰਘ ਦੇ ਦੋ ਪੁੱਤਰ ਪਰਮਿੰਦਰ ਸਿੰਘ ਤੇ ਗੁਰਜਿੰਦਰ ਸਿੰਘ ਹਨ। ਉਨ੍ਹਾਂ ਦੀ ਭੈਣ ਸੁਖਜੀਤ ਕੌਰ ਮੇਰੀ ਧਰਮ ਪਤਨੀ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

**ਬਾਜਵਾ :-** ਇਨ੍ਹਾਂ ਦੇ ਮੋਢੀ ਨੂੰ ਵਜਬ ਕਿਹਾ ਜਾਂਦਾ ਸੀ। ਇਹ ਸੂਰਜ ਬੰਸੀ ਹਨ। ਬਾਜਵਾ ਜੱਟ ਕੇਵਲ ਬਾਜੂ ਰਾਜਪੂਤਾਂ ਨਾਲ ਮਿਲਦੇ ਹਨ। ਬਾਜਵੇ ਸਾਰੇ ਪੰਜਾਬ ਵਿੱਚ ਫੈਲੇ ਹੋਏ ਹਨ ਪਰ ਇਨ੍ਹਾਂ ਦਾ ਅਸਲੀ ਟਿਕਾਣਾ ਸਿਆਲਕੋਟ ਹੈ। ਰਾਜੇ ਸ਼ਲਿਪ ਦੇ ਦੋ ਪੁੱਤਰ ਕਾਲਾ 'ਤੇ ਲਿਸ ਸਨ। ਕਾਲੇ ਨੇ ਇੱਕ ਜੱਟ ਲੜਕੀ ਨਾਲ ਸ਼ਾਦੀ ਕਰ ਲਈ ਅਤੇ ਪਸਰੂਰ ਦੇ ਖੇਤਰ ਵਿੱਚ ਵਸ ਗਿਆ। ਜੱਟਾਂ ਨਾਲ ਵਿਆਹ ਸੰਬੰਧ ਕਾਇਮ ਕਰਕੇ ਕਾਲਾ ਜੱਟ ਭਾਈਚਾਰੇ ਵਿੱਚ ਰਲ ਗਿਆ। ਕਾਲੇ ਦੀ ਬੰਸ ਦੇ ਲੋਕਾਂ ਦਾ ਗੋਤ ਬਾਜਵਾ ਪ੍ਰਚਲਤ ਹੋ ਗਿਆ। ਇਸ ਤਰ੍ਹਾਂ ਬਾਜੂ ਰਾਜਪੂਤਾਂ ਅਤੇ ਬਾਜਵੇ ਜੱਟਾਂ ਦਾ ਪਿਛੋਕੜ ਸਾਂਝਾ ਹੈ। ਇਕ ਵਿਚਾਰ ਇਹ ਵੀ ਹੈ ਕਿ ਅਰਬ ਲੋਕਾਂ ਦੀ ਤਰ੍ਹਾਂ ਇਹ ਬਾਜ ਰੱਖਣ ਦੇ ਸ਼ੌਕੀਨ ਸਨ। ਜਿਸ ਕਰਕੇ ਇਹ ਬਾਜਵੇ ਕਹਾਏ।

**ਬੱਲ :-** ਰੋਮਨ ਕਾਲ ਵਿੱਚ ਇਨ੍ਹਾਂ ਨੂੰ ਬੈਲਗੇ ਕਿਹਾ ਗਿਆ। ਇਹ ਜੱਟਾਂ ਦਾ ਇੱਕ ਪ੍ਰਾਚੀਨ ਤੇ ਸ਼ਕਤੀਸ਼ਾਲੀ ਕਬੀਲਾ ਸੀ। ਬੱਲਾਂ ਦਾ ਵਡੇਰਾ ਬਾਇਆਬੱਲ ਮੱਧ ਪ੍ਰਦੇਸ਼ ਦੇ ਮਾਲਵਾ ਖੇਤਰ ਤੋਂ ਆਪਣੇ ਪਰਮਾਰ ਭਾਈਚਾਰੇ ਨਾਲ ਪੰਜਾਬ ਵਿਚ ਆਇਆ ਕਿਉਂਕਿ ਪਰਮਾਰ ਮੁਲਤਾਨ ਤੋਂ ਮਾਲਵੇ ਵੱਲ ਆਉਂਦੇ ਜਾਂਦੇ ਰਹਿੰਦੇ ਸਨ। ਇਹ ਮਾਲਵੇ ਦੇ ਖੇਤਰ ਲੁਧਿਆਣਾ, ਫਿਰੋਜ਼ਪੁਰ, ਪਟਿਆਲਾ ਤੇ ਸੰਗਰੂਰ ਵਿਚ ਵੀ ਕਾਫੀ ਹਨ। ਬੱਲ ਲੁਧਿਆਣੇ ਤੋਂ ਅੱਗੇ ਅੰਮ੍ਰਿਤਸਰ, ਗੁਰਦਾਸਪੁਰ, ਜਲੰਧਰ ਤੇ ਕਪੂਰਥਲਾ ਖੇਤਰਾਂ ਵਿਚ ਵੀ ਕਾਫੀ ਗਿਣਤੀ ਵਿਚ ਆਬਾਦ ਹਨ।

**ਬੈਂਸ :-** ਕਾਲੇ ਸਾਗਰ ਦੇ ਖੇਤਰ ਵਿੱਚ ਇਨ੍ਹਾਂ ਨੂੰ ਬੈਸੀ, ਗ੍ਰੀਕ ਵਿੱਚ ਬੱਸੀ ਅਤੇ ਸਿਕੰਦਰ ਦੇ ਸਮੇਂ ਵਿੱਚ ਬੇਸੁਸ ਕਿਹਾ ਜਾਂਦਾ ਸੀ। ਬੈਂਸ ਗੋਤ ਦਾ ਮੋਢੀ ਵੀ ਬੈਂਸ ਹੀ ਸੀ। ਪ੍ਰਸਿੱਧ ਇਤਿਹਾਸਕਾਰ ਕਨਿੰਘਮ ਤੇ ਹਿਊਨਸਾਂਗ ਦੇ ਅਨੁਸਾਰ ਹਰਸ਼ ਵਰਧਨ ਵੀ ਬੈਂਸ ਜੱਟਾਂ ਵਿਚੋਂ ਸੀ। ਹੁਸ਼ਿਆਰਪੁਰ ਵਿੱਚ ਇੱਕ ਬੈਂਸ ਨਾਮ ਦਾ ਪਿੰਡ ਵੀ ਬਹੁਤ ਉੱਘਾ ਹੈ। ਇੱਕ ਹੋਰ ਬੈਂਸ ਪਿੰਡ ਤਹਿਸੀਲ ਅਨੰਦਪੁਰ ਜ਼ਿਲ੍ਹਾ ਰੂਪਨਗਰ ਵਿਚ ਹੈ। ਮਾਲਵੇ ਵਿੱਚ ਵੀ ਬੈਂਸ ਕਾਫੀ ਹਨ। ਬੈਂਸ ਬਹੁਤ ਹੀ ਪ੍ਰਸਿੱਧ ਤੇ ਪ੍ਰਭਾਵਸ਼ਾਲੀ ਜੱਟ ਹਨ। ਇਕ ਪ੍ਰਸਿੱਧ ਧਾਰਨਾ ਹੈ ਕਿ ਫਗਵਾੜੇ ਤੋਂ ਸੱਤ ਮੀਲ ਦੂਰ ਪਿੰਡ ਬੈਂਸਲ ਹੀ ਹਰਿਆਣੇ ਅਤੇ ਉੱਤਰ ਪ੍ਰਦੇਸ਼ ਦੇ ਬੈਂਸ ਜੱਟਾਂ ਦੇ ਪੂਰਵਜਾਂ ਦਾ ਮੁੱਢਲਾ ਪਿੰਡ ਸੀ।

**ਬਾਠ :-** ਪਹਿਲਾਂ ਪਹਿਲ ਇਸ ਕਬੀਲੇ ਦੇ ਨਾਮਬੱਟ ਸੀ ਫਿਰ ਹੌਲੀ-ਹੌਲੀ ਬਾਠ ਪ੍ਰਚਲਤ ਹੋ ਗਿਆ। ਬਾਠ ਚੰਦਰ ਬੰਸੀ ਹਨ। ਇਸ ਬੰਸ ਦੇ ਵਡੇਰੇ ਸੈਨਪਾਲ ਨੇ ਆਪਣੀ ਬਰਾਦਰੀ ਨੂੰ ਛੱਡਕੇ ਜੱਟ ਜਾਤੀ ਨਾਲ ਵਿਆਹ ਕਰ ਲਿਆ ਸੀ। ਇਸ ਤਰ੍ਹਾਂ ਇਹ ਜੱਟ ਭਾਈਚਾਰੇ ਵਿੱਚ ਰਲਮਿਲ ਗਿਆ। ਬਾਠ ਗੋਤ ਦੇ ਜੱਟ ਪਹਿਲਾਂ ਲਾਹੌਰ ਦੇ ਹੁਡਿਆਰਾ ਖੇਤਰ ਵਿੱਚ ਆਬਾਦ ਹੋਏ ਫਿਰ ਅੰਮ੍ਰਿਤਸਰ ਤੇ ਗੁਰਦਾਸਪੁਰ ਵਿੱਚ ਵੀ ਪਹੁੰਚ ਗਏ। ਪੰਜਾਬ ਵਿੱਚ ਬਾਠ ਗੋਤ ਦੇ ਜੱਟਾਂ ਦੀ ਗਿਣਤੀ ਬਹੁਤ ਹੀ



*Original with:*
Kulbir Singh Sidhu IAS Mohali
*Digitized by:*
Panjab Digital Library

ਘੱਟ ਹੈ।

ਭੰਗੂ :- ਭੰਗੂ ਬੰਸ ਦਾ ਮੋਢੀ ਭੰਗੂ ਸੀ। ਇਹ ਸਿਕੰਦਰ ਦੇ ਹਮਲੇ ਸਮੇਂ ਤੋਂ ਪੰਜਾਬ ਵਿੱਚ ਹਨ। ਪਾਣਨੀ ਇਨ੍ਹਾਂ ਨੂੰ ਭਗਾਲਾ ਕਹਿੰਦਾ ਹੈ। ਲੁਧਿਆਣੇ ਦੇ ਇਲਾਕੇ ਵਿੱਚ ਵੀ ਭੰਗੂ ਭਾਈਚਾਰੇ ਦੇ ਕਈ ਪਿੰਡ ਹਨ। ਪੰਜਾਬ ਵਿੱਚ ਭੰਗੂ ਭਾਈਚਾਰੇ ਦੀ ਗਿਣਤੀ ਬਹੁਤ ਹੀ ਘੱਟ ਹੈ। ਇਸ ਭਾਈਚਾਰੇ ਦੇ ਬਹੁਤੇ ਲੋਕ ਜੱਟ ਸਿੱਖ ਹੀ ਹਨ। ਮੱਸੇ ਰੰਘੜ ਦਾ ਸਿਰ ਭੰਗੂ ਜੱਟ ਸਰਦਾਰ ਮਹਿਤਾਬ ਸਿੰਘ ਮੀਰਾਂ ਕੋਟੀਏ ਨੇ ਵੱਢ ਕੇ ਦੁਸ਼ਮਣ ਤੋਂ ਦ੍ਰਬਾਰ ਸਾਹਿਬ ਦੀ ਬੇਅਦਬੀ ਦਾ ਬਦਲਾ ਲਿਆ ਸੀ। ਉਹ ਮਹਾਨ ਸੂਰਬੀਰ ਜੋਧਾ ਸੀ।

ਬੋਪਾਰਾਏ:- ਇਹ ਪਵਾਰਾਂ ਦਾ ਉਪਗੋਤ ਹੈ। ਬੋਪਾਰਾਏ ਗੋਤ ਦਾ ਮੋਢੀ ਬੋਪਾਰਾਏ ਜਰਗ ਦੇ ਰਾਜੇ ਜੱਗਦੇਉ ਪੱਵਾਰ ਦੀ ਬੰਸ ਵਿਚੋਂ ਸੀ। ਜੱਗਦੇਵ ਪੱਵਾਰ 12ਵੀਂ ਸਦੀ ਦੇ ਆਰੰਭ ਵਿਚ ਧਾਰਾ ਨਗਰੀ ਮੱਧ ਪ੍ਰਦੇਸ਼ ਤੋਂ ਚੱਲ ਕੇ ਰਸਤੇ ਵਿਚ ਗਜ਼ਨਵੀਆਂ ਦਾ ਟਾਕਰਾ ਕਰਦਾ ਹੋਇਆ ਪੰਜਾਬ ਦੇ ਮਾਲਵਾ ਖੇਤਰ ਹੱਠੂਰ ਤੇ ਲੁਧਿਆਣੇ ਤੇ ਕਬਜ਼ਾ ਕਰਕੇ ਜਰਗ ਵਿਚ ਆਬਾਦ ਹੋ ਗਿਆ ਸੀ। ਬੋਪਾਰਾਏ ਨੇ ਲੁਧਿਆਣਾ ਦੇ ਖੇਤਰ ਵਿਚ ਬੋਪਾਰਾਏ ਕਲਾਂ ਪਿੰਡ ਵਸਾਇਆ। ਬੋਪਾਰਾਏ ਦੇ ਭਰਾ ਛੱਪਾਰਾਏ ਨੇ ਆਪਣੇ ਤੇ 1140 ਈਸਵੀ ਵਿਚ ਛਪਾਰ ਵਸਾ ਕੇ ਆਬਾਦ ਕੀਤਾ। ਇਥੇ ਪ੍ਰਸਿਧ ਛਪਾਰ ਦਾ ਮੇਲਾ ਲਗਦਾ ਹੈ।

ਭੁੱਲਰ :- ਭੁੱਲਰ ਪ੍ਰਾਚੀਨ ਜੱਟ ਕਬੀਲਾ ਹੈ। ਅਸਲ ਵਿੱਚ ਭੁੱਲਰ ਮੱਧ ਏਸ਼ੀਆ ਦੇ ਸਿਰ ਦਰਿਆ ਦੇ ਨਜ਼ਦੀਕਲੇ ਖੇਤਰ ਤੋਂ ਉਠ ਕੇ ਈਸਾ ਮਸੀਹ ਤੋਂ ਕਈ ਹਜ਼ਾਰ ਸਾਲ ਪਹਿਲਾਂ ਇਰਾਨ ਵਿੱਚ ਆਏ। ਫਿਰ ਕਾਫੀ ਸਮੇਂ ਮਗਰੋਂ ਭਾਰਤ ਵਿੱਚ ਆਏ। ਸ਼ੁਰੂ ਵਿੱਚ ਇਹ ਸਿੰਧ, ਗੁਜਰਾਤ ਤੇ ਪੰਜਾਬ ਵਿਚ ਆਬਾਦ ਹੋਏ ਫਿਰ ਮਥਰਾ, ਹਰਿਆਣਾ ਤੇ ਰਾਜਸਥਾਨ ਵਿਚ ਵੀ ਪਹੁੰਚ ਗਏ। ਭੁੱਲਰ ਪੰਜਾਬ ਦਾ ਬਹੁਤ ਹੀ ਪੁਰਾਣਾ ਤੇ ਸ਼ਿਵਗੋਤਰੀ ਜੱਟ ਕਬੀਲਾ ਹੈ। ਫੂਲਕੀਆਂ ਰਿਆਸਤਾਂ ਦੇ ਕਾਇਮ ਹੋਣ ਤੋਂ ਪਹਿਲਾਂ ਭੁੱਲਰ ਜੱਟ ਫੂਲ-ਮਰ੍ਹਾਜ ਦੇ ਇਰਦ-ਗਿਰਦ ਆਬਾਦ ਸਨ। ਪੰਜਾਬ ਵਿੱਚ ਭੁੱਲਰ ਗੋਤ ਦੇ ਨਾਮਾਂ ਤੇ ਭੁੱਲਰ ਨਾਮ ਦੇ ਕਈ ਪਿੰਡ ਹਨ। ਭੁੱਲਰ ਹਰਿਆਣੇ ਦੇ ਹਿੱਸਾਰ ਤੇ ਸਿਰਸਾ ਖੇਤਰ ਵਿੱਚ ਵੀ ਵਸਦੇ ਹਨ। ਬਹੁਤੇ ਭੁੱਲਰ ਮਾਲਵੇ ਦੇ ਬਠਿੰਡਾ, ਮੁਕਤਸਰ, ਫਿਰੋਜ਼ਪੁਰ, ਲੁਧਿਆਣਾ, ਸੰਗਰੂਰ ਤੇ ਪਟਿਆਲਾ ਆਦਿ ਖੇਤਰਾਂ ਵਿੱਚ ਆਬਾਦ ਹਨ।

ਚਹਿਲ :- ਚਹਿਲ ਜਾਂ ਚਾਹਲ ਈਰਾਨ ਵਿੱਚੋਂ ਭਾਰਤ ਵਿੱਚ ਪੰਜਵੀਂ ਸਦੀ ਵਿੱਚ ਆਏ ਸਨ। ਪੰਜਾਬ ਵਿੱਚ ਆਉਣ ਤੋਂ ਪਹਿਲਾਂ ਦਿੱਲੀ ਤੇ ਰਾਜਸਥਾਨ ਵਿੱਚ ਵਸਦੇ ਸਨ। ਅਸਲ ਵਿੱਚ ਚਹਿਲ ਗੋਤ ਦਾ ਮੋਢੀ ਚਾਹਲ ਸ਼੍ਰੀ ਰਾਮ ਚੰਦ੍ਰ ਦੇ ਪੁੱਤਰ



Original with:
Kulbir Singh Sidhu IAS Mohali
Digitized by:
Panjab Digital Library

ਕੁਸ਼ ਦੀ ਬੰਸ ਵਿੱਚੋਂ ਮੰਨਿਆ ਜਾਂਦਾ ਹੈ। ਇਹ ਸੂਰਜਬੰਸੀ ਹਨ। ਚੋਹਾਲ ਬੰਸ ਦੇ ਘੱਗ ਦੀ ਛੇਵੀਂ ਪੀੜ੍ਹੀ ਵਿੱਚ ਚਾਹਲ ਹੋਇਆ ਉਸਦੇ ਨਾਉਂ ਤੇ ਚਾਹਲ ਗੋਤ ਪ੍ਰਸਿੱਧ ਹੋਇਆ। ਕਿਸੇ ਸਮੇਂ ਪੰਜ ਪਾਂਡੋ ਦਰੋਪਦੀ ਸਮੇਤ ਪਿੰਡ ਜੋਗੇ-ਰੱਲੇ ਦੇ ਖੇਤਰ ਵਿੱਚ ਆਏ ਹਨ। ਫਰੀਦਕੋਟ ਦੇ ਪਾਸ ਵੀ ਚਹਿਲ ਪਿੰਡ ਹੈ। ਪੰਜਾਬ ਵਿੱਚ ਚਹਿਲ ਨਾਮ ਦੇ ਕਈ ਪਿੰਡ ਚਹਿਲ ਭਾਈਚਾਰੇ ਦੇ ਹੀ ਹਨ। ਮਾਲਵੇ ਵਿੱਚ ਗੁਰੂ ਤੇਗ ਬਹਾਦਰ ਦੀ ਫੇਰੀ ਸਮੇਂ ਹੀ ਗੈਂਡੇ ਸਮੇਤ ਚਹਿਲਾਂ ਨੇ ਸਿੱਖੀ ਧਾਰਨ ਕੀਤੀ। ਕੁਝ ਚਹਿਲ ਕੱਚੇ ਸਿੱਖ ਸਨ, ਉਹ ਸੱਖੀ ਸਰਵਰ ਨੂੰ ਵੀ ਮੰਨਦੇ ਸਨ। ਇਸ ਲਈ ਹੀ ਪੁਰਾਣੇ ਸਮਿਆਂ ਵਿੱਚ ਇੱਕ ਕਹਾਵਤ ਪ੍ਰਸਿੱਧ ਸੀ ਕਿ ਚਾਹਲ ਸਿੱਖ ਨਹੀਂ - ਮਾਨ ਮਿੱਤ ਨਹੀਂ ਭਾਵ ਮਾਨ ਤੇ ਚਾਹਲ ਪੂਰਨ ਤੌਰ 'ਤੇ ਸਖੀ ਸਵਰਨ ਨੂੰ ਛੱਡ ਕੇ ਸਿੱਖੀ ਦੀ ਮਰਿਆਦਾ ਵਿੱਚ ਸ਼ਾਮਲ ਨਹੀਂ ਹੋਏ ਸਨ।

**ਚੱਠਾ** :- ਇਸ ਗੋਤ ਦਾ ਮੋਢੀ ਚੱਠਾ ਸੀ ਜੋ ਪ੍ਰਿਥਵੀ ਰਾਜ ਚੌਹਾਨ ਦਾ ਪੋਤਾ ਅਤੇ ਚੀਮੇ ਦਾ ਸੱਕਾ ਭਰਾ ਸੀ। ਚੱਠੇ ਦੀ ਦਸਵੀਂ ਪੀੜ੍ਹੀ ਵਿੱਚ ਧਾਰੋ ਪ੍ਰਸਿੱਧ ਹੋਇਆ। ਉਹ ਆਪਣੇ ਭਾਈਚਾਰੇ ਸਮੇਤ ਮੁਰਾਦਾਬਾਦ ਦੇ ਸੰਭਲ ਖੇਤਰ ਤੋਂ ਉਠਕੇ ਚਨਾਬ ਦਰਿਆ ਦੇ ਕੰਢੇ ਤੇ ਆ ਗਿਆ। ਗੁਜਰਾਂਵਾਲੇ ਦੇ ਜੱਟ ਕਬੀਲੇ ਨਾਲ ਸ਼ਾਦੀ ਕਰਕੇ ਜੱਟ ਭਾਈਚਾਰੇ ਵਿੱਚ ਰਲ ਗਿਆ। ਪੰਜਾਬ ਵਿੱਚ ਚੱਠੇ ਨਾਮ ਦੇ ਕਈ ਪਿੰਡ ਹਨ। ਬਠਿੰਡਾ-ਮਾਨਸਾ ਵਿੱਚ ਵੀ ਕੁਝ ਚੱਠੇ ਗੋਤ ਜੱਟ ਰਹਿੰਦੇ ਹਨ।

**ਚੀਮਾ** :- ਚੀਮੇ ਜੱਟ ਚੌਹਾਨ ਰਾਜਪੂਤਾਂ ਵਿੱਚੋਂ ਹਨ। ਸ਼ਹਾਬਦੀਨ ਗੌਰੀ ਨੇ ਜਦ ਪ੍ਰਿਥਵੀ ਰਾਜ ਚੌਹਾਨ ਨੂੰ ਹਰਾ ਕੇ 1193 ਈਸਵੀ ਵਿੱਚ ਉਸ ਦੇ ਇਲਾਕੇ 'ਤੇ ਕਬਜ਼ਾ ਕਰ ਲਿਆ ਤਾਂ ਪ੍ਰਿਥਵੀ ਰਾਜ ਚੌਹਾਨ ਦੀ ਬੰਸ ਦੇ ਚੌਹਾਨ ਪਹਿਲਾਂ ਬਠਿੰਡੇ ਤੋਂ ਕਾਂਗੜ ਤੇ ਫਿਰ ਹੌਲੀ-ਹੌਲੀ ਫਿਰੋਜ਼ਪੁਰ, ਲੁਧਿਆਣਾ ਤੇ ਅੰਮ੍ਰਿਤਸਰ ਦੇ ਇਲਾਕੇ ਵਿੱਚ ਪਹੁੰਚੇ। ਚੀਮੇ ਗੋਤ ਦਾ ਮੋਢੀ ਪ੍ਰਿਥਵੀ ਰਾਜ ਚੌਹਾਨ ਦਾ ਪੋਤਾ ਚੀਮਾ ਸੀ। ਚੀਮੇ ਤਕੜੇ ਜੱਟ ਹੁੰਦੇ ਹਨ। ਲੁਧਿਆਣੇ ਵਾਲੇ ਪ੍ਰੋ: ਮਹਿੰਦਰ ਸਿੰਘ ਚੀਮਾ ਅੰਗਰੇਜ਼ੀ, ਪੰਜਾਬੀ ਤੇ ਉਰਦੂ ਭਾਸ਼ਾਵਾਂ ਦੀ ਤੁਰਦੀ-ਫਿਰਦੀ ਡਿਕਸ਼ਨਰੀ ਹੈ ਤੇ ਸਾਹਿਤਕ ਗਿਆਨ ਦਾ ਬਣਿਆ ਬਣਾਇਆ ਮਹਾਨ ਕੋਸ਼ ਹਨ।

**ਛੀਨਾ**:- ਛੀਨਾ ਗੋਤ ਜੱਟਾਂ ਦਾ ਪੁਰਾਣਾ ਗੋਤ ਹੈ ਅਤੇ ਇਸ ਦਾ ਜ਼ਿਕਰ ਮਹਾਂਭਾਰਤ ਵਿੱਚ ਵੀ ਮਿਲਦਾ ਹੈ।

ਇਹ ਯਦੂ ਬੰਸੀ ਰਾਜੇ ਸਲਵਾਨ ਦੇ ਪੁੱਤਰ ਛੀਨੇ ਦੀ ਅੰਸ਼ ਹਨ। ਸੰਨ 520 ਈਸਵੀ ਦੇ ਕਰੀਬ ਰਾਜਾ ਸਲਵਾਨ ਆਪਣੇ ਸੋਲਾਂ ਪੁੱਤਰਾਂ ਸਮੇਤ ਗਜ਼ਨੀ ਛੱਡ ਕੇ ਸਿਆਲਕੋਟ ਆਇਆ ਅਤੇ ਸਿਆਕੋਟ ਨੂੰ ਦੁਬਾਰਾ ਵਸਾਇਆ। ਬਿੱਕਰਮਾਦਿੱਤ ਤੋਂ ਇੱਕ ਹਜ਼ਾਰ ਬਰਸ ਪਹਿਲਾਂ ਸ਼ਲਯ ਰਾਜੇ ਨੇ ਪਹਿਲੀ ਵਾਰ ਸਿਆਲਕੋਟ ਨਗਰ



Original with:
Kulbir Singh Sidhu IAS Mohali
Digitized by:
Panjab Digital Library

ਵਸਾਇਆ ਸੀ। ਇਸ ਰਾਜੇ ਨੇ ਮਹਾਂਭਾਰਤ ਦੇ ਯੁੱਧ ਵਿੱਚ ਵੀ ਹਿੱਸਾ ਲਿਆ ਸੀ। ਅੰਮ੍ਰਿਤਸਰ ਜ਼ਿਲ੍ਹੇ ਵਿੱਚ ਹਰਸਾ ਛੀਨਾ ਤੇ ਸੁਰ ਸਿੰਘ ਵਾਲਾ ਛੀਨੇ ਜੱਟਾਂ ਦੇ ਉੱਘੇ ਪਿੰਡ ਹਨ। ਅੰਮ੍ਰਿਤਸਰ ਦੇ ਖੇਤਰ ਵਿੱਚ ਬਹੁਤੇ ਛੀਨੇ ਸਿੱਖ ਹਨ। ਭਾਈ ਬਿੱਧੀ ਚੰਦ ਇੱਕ ਬਹਾਦਰ ਯੋਧਾ ਸੀ। ਛੇਵੇਂ ਗੁਰੂ ਸਾਹਿਬ ਦਾ ਪੱਕਾ ਸਿੱਖ ਸੀ। ਪ੍ਰਸਿੱਧ ਕਹਾਵਤ ਹੈ ਕਿ ਗੁਰੂ ਹਰਗੋਬਿੰਦ ਜੀ ਨੇ, "ਬਿਧੀ ਚੰਦ ਛੀਨਾ, ਗੁਰੂ ਦਾ ਸੀਨਾ" ਕਹਿ ਕੇ ਛੀਨਿਆਂ ਨੂੰ ਨਿਵਾਜਿਆ ਹੈ।

**ਧਾਲੀਵਾਲ ਜਾਂ ਧਾਰੀਵਾਲ** :- ਅਸਲ ਵਿੱਚ ਧਾਲੀਵਾਲਾਂ ਦਾ ਮੂਲ ਸਥਾਨ ਰਾਜਸਥਾਨ ਦਾ ਧੌਲਪੁਰ ਖੇਤਰ ਹੈ। ਪਹਿਲਾਂ ਇਨ੍ਹਾਂ ਨੂੰ ਧੌਲਪਾਲ ਕਿਹਾ ਜਾਂਦਾ ਸੀ। ਧੌਲਪਾਲ ਸ਼ਬਦ ਤੱਤਭਵ ਰੂਪ ਵਿੱਚ ਬਦਲ ਕੇ ਮਾਲਵੇ ਵਿੱਚ ਧਾਲੀਵਾਲ ਤੇ ਮਾਝੇ ਵਿੱਚ ਧਾਰੀਵਾਲ ਬਣ ਗਿਆ। ਧਾਲੀਵਾਲ ਭਾਈਚਾਰੇ ਦੇ ਲੋਕ ਧੌਲਪੁਰ ਖੇਤਰ ਤੋਂ ਉੱਠਕੇ ਕੁਠ ਜੋਧਪੁਰ ਤੇ ਬਾਕੀ ਰਾਜਸਤਾਨ ਦੇ ਬਾਗੜ ਇਲਾਕੇ ਵਿੱਚ ਆਕੇ ਆਬਾਦ ਹੋ ਗਏ। ਸੰਤ ਵਿਸਾਖਾ ਸਿੰਘ ਨੇ ਵੀ ਮਾਲਵਾ ਇਤਿਹਾਸ ਵਿੱਚ ਲਿਖਿਆ ਹੈ ਕਿ ਧਾਲੀਵਾਲ, ਧਾਰਾਂ ਤੋਂ ਨਿਕਲ ਕੇ ਸਮਰੌਲੀ ਨਗਰ ਵਿੱਚ ਵਸੇ। ਜੋ ਅੱਜਕਲ ਧੌਲਪੁਰ ਦੇ ਇਲਾਕੇ ਵਿੱਚ ਹੈ। ਇਹ ਅੱਠਵੀਂ ਸਦੀ ਦਾ ਮੱਧ ਸੀ। ਬਹੁਤ ਸਾਰੇ ਜੋਧਪੁਰ ਦੇ ਇਲਾਕੇ ਵਿੱਚ ਜਾ ਵਸੇ। ਧਾਲੀਵਾਲ ਤਪੇ ਦੇ ਪ੍ਰਸਿੱਧ ਪਿੰਡ ਬੱਧਣੀ, ਹੱਠੂਰ, ਕੁਸਾ, ਲੁਹਾਰਾ, ਰਾਮਾ, ਸੈਦੋ, ਖਾਈ, ਬਿਲਾਸਪੁਰ ਮੀਨੀਆ, ਲੋਪੋ, ਮਾਛੀਕੇ, ਨਿਹਾਲੇਵਾਲਾ, ਮੱਦੇ, ਤਖਤੂਪੁਰਾ, ਕਾਂਗੜ, ਦੀਨੇ, ਭਾਗੀਕੇ, ਰਾਮੂਵਾਲਾ, ਰਣਸ਼ੀਂਹ, ਧੂੜਕੋਟ, ਮਲ੍ਹਾ ਤੇ ਰਸੂਲਪੁਰ ਹਨ।

**ਢਿੱਲੋਂ** :- ਇਹ ਪੁਰਾਤਨ ਇਤਿਹਾਸ ਦੀ ਇੱਕ ਮਸ਼ਹੂਰ ਜਾਤੀ ਹੈ। ਯੂਰਪੀ ਲੋਕਾਂ ਵਿੱਚ ਵੀ ਇਸ ਗੋਤ ਦਾ ਡਿਲਨ ਨਾਮ ਨਾਲ ਪ੍ਰਸਿੱਧ ਹੋਣਾ ਇਹ ਸਿੱਧ ਕਰਦਾ ਹੈ ਕਿ ਪ੍ਰਾਚੀਨ ਕਾਲ ਤੋਂ ਹੀ ਸਾਰੇ ਸੰਸਾਰ ਵਿੱਚ ਇਨ੍ਹਾਂ ਦੀ ਹੋਂਦ ਸੀ। ਇਹ ਸਰੋਆ ਰਾਜਪੂਤ ਵਿੱਚੋਂ ਹਨ। ਅੱਠਵੀਂ ਸਦੀ ਵਿੱਚ ਤੂਰਾਂ ਨੇ ਸ਼ਾਹ ਸਰੋਆ ਦੀ ਬੰਸ ਦੇ ਲੋਕਾਂ ਢਿੱਲੋਂ, ਸੰਘੇ, ਮਲ੍ਹੀ, ਦੋਸਾਂਝ ਤੇ ਢੀਂਡਸੇ ਭਾਈਚਾਰੇ ਦੇ ਲੋਕਾਂ ਤੋਂ ਦਿੱਲੀ ਖੋਹੀ ਸੀ। ਇਹ ਦਿੱਲੀ ਦਾ ਖੇਤਰ ਛੱਡ ਕੇ ਰਾਜਸਥਾਨ ਵੱਲ ਆ ਗਏ। ਫਿਰ ਕਾਫੀ ਸਮੇਂ ਮਗਰੋਂ ਇਸ ਭਾਈਚਾਰੇ ਦੇ ਲੋਕ ਸਿਰਸੇ ਤੇ ਬਠਿੰਡੇ ਦੇ ਇਲਾਕੇ ਤੋਂ ਉੱਠ ਕੇ ਹੌਲੀ-ਹੌਲੀ ਸਾਰੇ ਪੰਜਾਬ ਵਿੱਚ ਖਿਲਰ ਗਏ। ਅੰਮ੍ਰਿਤਸਰੀ ਢਿੱਲੋਂ ਗੋਤ ਦੀ ਬੰਸਾਵਲੀ ਅਨੁਸਾਰ ਢਿੱਲੋਂ ਮਹਾਂਭਾਰਤ ਦੇ ਸੂਰਮੇ ਤੇ ਮਹਾਨ ਦਾਨੀ ਰਾਜਾ ਕਰਣ ਦੇ ਪੁੱਤਰ ਲੋਹਸੈਨ ਦਾ ਪੁੱਤਰ ਸੀ। ਕਰਣ ਕੁਰੂਕਸ਼ੇਤਰ ਦੇ ਯੁੱਧ ਵਿੱਚ ਮਾਰਿਆ ਗਿਆ ਸੀ। ਸਿਕੰਦਰ ਦੇ ਹਮਲੇ ਦੇ ਸਮੇਂ ਵੀ ਢਿੱਲੋਂ ਭਾਰਤ ਵਿੱਚ ਵਸਦੇ ਸਨ। ਈਸਵੀ ਸਦੀ ਤੋਂ ਵੀ ਕਿਤੇ ਪਹਿਲਾਂ ਇਸ ਭਾਈਚਾਰੇ ਦੇ ਲੋਕ ਯੂਰਪ ਵਿੱਚ ਜਾ ਵਸੇ ਸਨ।



*Original with:*
Kulbir Singh Sidhu IAS Mohali
*Digitized by:*
Panjab Digital Library

**ਢੀਂਡਸਾ** :- ਅੱਠਵੀਂ ਸਦੀ ਦੇ ਆਖਰੀ ਸਾਲਾਂ ਵਿੱਚ ਤੂਰਾਂ ਨੇ ਸ਼ਾਹ ਸਰੋਆ ਦੇ ਵੰਸ਼ਜਾਂ ਜਿਵੇਂ ਢਿੱਲੋਂ, ਢੀਂਡਸੇ, ਦੋਸਾਂਝ, ਸੰਘੇ ਤੇ ਮਲ੍ਹੀਆਂ ਤੋਂ ਦਿੱਲੀ ਦਾ ਰਾਜ ਖੋਹ ਲਿਆ ਸੀ। ਇਹ ਲੋਕ ਸੋਲ੍ਹਵੀਂ ਸਦੀ ਦੇ ਅੰਤ ਵਿੱਚ ਪੰਜਾਬ ਦੇ ਫਿਰੋਜ਼ਪੁਰ ਖੇਤਰ ਵਿੱਚ ਆਏ ਸਨ। ਸ਼ਾਹ ਸਰੋਆ ਦੇ ਪੁੱਤਰਾਂ ਢਿਲੋਂ, ਢੀਂਡਸੇ, ਦੋਸਾਂਝ, ਸੰਘੇ ਤੇ ਮਲ੍ਹੀ ਦੇ ਨਾਮ ਤੇ ਜੱਟਾਂ ਦੇ ਪੰਜ ਨਵੇਂ ਗੋਤ ਪ੍ਰਚਲਤ ਹੋਏ। ਢੀਂਡਸਾ ਗੋਤ ਦੇ ਮੋਢੀ ਦਾ ਨਾਮ ਢੀਂਡਸੇ ਸੀ। ਢੀਂਡਸਾ ਗੋਤ ਦੇ ਲੋਕਾਂ ਨੇ ਫਿਰੋਜ਼ਪੁਰ ਖੇਤਰ ਵਿੱਚ ਮੋੜ੍ਹੀ ਗਡ ਕੇ ਨਵਾਂ ਪਿੰਡ ਢੀਂਡਸੇ ਆਬਾਦ ਕੀਤਾ। ਪਾਕਿਸਤਾਨ ਵਿੱਚ ਵੀ ਇੱਕ ਪਿੰਡ ਦਾ ਨਾਮ ਢੀਂਡਸਾ ਹੈ।

**ਦੋਸਾਂਝ** :- ਇਹ ਸਰੋਹਾ ਰਾਜਪੂਤਾਂ ਵਿੱਚੋਂ ਹਨ। ਇਹ ਪੰਜਾਬ ਵਿੱਚ ਰਾਜਸਥਾਨ ਤੋਂ ਆਏ ਹਨ। ਪਹਿਲਾਂ ਇਹ ਫਿਰੋਜ਼ਪੁਰ ਦੇ ਖੇਤਰ ਵਿੱਚ ਆਬਾਦ ਹੋਏ। ਸ਼ਾਹ ਸਰੋਆ ਦਾ ਇੱਕ ਪੁੱਤਰ ਦੋਸਾਂਝ ਦੇ ਨਾਮ ਤੋਂ ਦੋਸਾਂਝ ਗੋਤ ਪ੍ਰਸਿੱਧ ਹੋਇਆ। ਹੁਣ ਵੀ ਦੋਸਾਂਝ ਜੱਟ ਸੰਘੇ ਦੇ ਲੋਕ ਮਲ੍ਹੀ, ਢੀਂਡਸੇ ਤੇ ਢਿੱਲੋਂ ਜੱਟਾਂ ਨੂੰ ਆਪਣੇ ਭਾਈਚਾਰੇ ਵਿੱਚੋਂ ਸਮਝਦੇ ਹਨ। ਫਿਰੋਜ਼ਪੁਰ ਦੇ ਖੇਤਰ ਤੋਂ ਬਹੁਤੇ ਦੋਸਾਂਝ ਗੋਤ ਦੇ ਲੋਕ ਦੁਆਬੇ ਵੱਲ ਚਲੇ ਗਏ। ਸੰਸਾਰ ਪ੍ਰਸਿੱਧ ਹਾਕੀ ਕਪਤਾਨ ਤੇ ਸੈਂਟਰ ਫਾਰਵਰਡ ਸਰਦਾਰ ਬਲਬੀਰ ਸਿੰਘ ਦੋਸਾਂਝ ਜੱਟ ਹਨ। ਮੈਨੂੰ ਆਪਣੀ ਵਿਰਾਸਤ ਤੇ ਮਾਣ ਹੈ ਕਿ ਸ੍ਰ: ਬਲਬੀਰ ਸਿੰਘ ਮੇਰੇ ਮਾਸੜ ਜੀ ਹਨ। ਜਿਨ੍ਹਾਂ ਨੇ ਹਾਕੀ ਵਿੱਚ 1948-1952 ਤੇ 1956 ਵਿੱਚ ਕਰਮਵਾਰ ਲੰਦਨ, ਹੈਲਸਿੰਕੀ ਤੇ ਮੈਲਬੌਰਨ ਦੀਆਂ ਉਲੰਪਿਕ ਖੇਡਾਂ ਵਿੱਚ ਤਿੰਨ ਵਾਰੀ ਸੋਨੇ ਦੇ ਤਮਗੇ ਜਿੱਤੇ ਅਤੇ ਮੈਲਬੌਰਨ ਓਲੰਪਿਕ ਖੇਡਾਂ ਵਿੱਚ ਸੰਸਾਰ ਜੇਤੂ ਹਾਕੀ ਦੀ ਟੀਮ ਦੀ ਕਪਤਾਨੀ ਕੀਤੀ। ਮਾਲਵੇ ਤੇ ਮਾਝੇ ਵਿੱਚ ਦੁਸਾਂਝ ਗੋਤ ਦੇ ਜੱਟਾਂ ਦੀ ਗਿਣਤੀ ਬਹੁਤ ਘੱਟ ਹੈ। ਪੰਜਾਬ ਵਿੱਚ ਦੋਸਾਂਝ ਜੱਟਾਂ ਦੀ ਗਿਣਤੀ ਬਹੁਤ ਹੀ ਘੱਟ ਹੈ। ਇਹ ਇੱਕ ਉਪਗੋਤ ਹੈ।

**ਗੋਰਾਇਆ** :- ਇਸ ਜਾਤੀ ਹੋਂਦ ਤੀਸਰੀ ਸਦੀ ਈ.ਪੂ. ਤੱਕ ਮਿਲਦੀ ਹੈ। ਭਾਰਤ ਵਿੱਚ ਆਉਣ ਤੋਂ ਬਾਅਦ, ਗੋਰਾਇਆ ਜਾਤੀ ਦੇ ਜੱਟ ਲੋਕਾਂ ਨੇ ਇੱਕ ਨਵਾਂ ਪਿੰਡ ਵਸਾਇਆ ਅਤੇ ਮੱਧ ਏਸ਼ੀਆ ਵਿਚ ਆਪਣੇ ਪੁਰਾਣੇ ਸ਼ਹਿਰ ਦੇ ਨਾਂ ਤੇ ਇਸ ਦਾ ਨਾਂ ਵੀ ਗੋਰਾਇਆ ਰੱਖਿਆ। ਇਹ ਚੰਦਰਬੰਸੀ ਸਰੋਆ ਰਾਜਪੂਤਾਂ ਵਿੱਚੋਂ ਹਨ। ਸਿਆਲਕੋਟ ਦੇ ਗੋਰਾਏ ਆਪਣਾ ਵਡੇਰਾ ਬੁੱਧ ਨੂੰ ਮੰਨਦੇ ਸਨ ਜਿਸਦੇ ਗੋਰਾਏ ਸਮੇਤ 20 ਪੁੱਤਰ ਸਨ। ਇਸ ਗੋਤ ਦੇ ਲੋਕ ਬਹੁਤੇ ਦੁਆਬੇ ਵਿੱਚ ਹੀ ਆਬਾਦ ਹਨ। ਅੱਜ ਕਲ ਗੋਰਾਏ ਕਬੀਲੇ ਦੇ ਲੋਕ ਫਿਰੋਜ਼ਪੁਰ, ਗੁਰਦਾਸਪੁਰ, ਕਪੂਰਥਲਾ, ਜਲੰਧਰ, ਨਾਭਾ ਆਦਿ ਖੇਤਰਾਂ ਵਿੱਚ ਵਸਦੇ ਹਨ। ਹਰਿਆਣੇ ਵਿੱਚ ਵੀ ਕੁਝ ਗੋਰਾਏ ਵਸਦੇ ਹਨ। ਗੋਰਾਇਆ ਜੱਟਾਂ ਦਾ ਬਹੁਤ ਪੁਰਾਣਾ ਗੋਤ ਹੈ ਅਤੇ ਲੁਧਿਆਣੇ ਤੇ ਜਲੰਧਰ ਵਿਚਕਾਰ



Original with:
Kulbir Singh Sidhu IAS Mohali
Digitized by:
Panjab Digital Library

ਆਬਾਦ ਗੋਰਾਇਿਆ ਨਗਰ ਇਨ੍ਹਾਂ ਦਾ ਬਹੁਤ ਹੀ ਪੁਰਾਣਾ ਪਿੰਡ ਹੈ।

**ਘੁੰਮਣ:**- ਇਹ ਚੰਦਰਬੰਸੀ ਰਾਜਪੂਤਾਂ ਵਿਚੋਂ ਹਨ। ਇਨ੍ਹਾਂ ਦਾ ਵਡੇਰਾ ਰਾਜਾ ਮਲਕੀਰ ਸੀ। ਜੋ ਦਿੱਲੀ ਦੇ ਰਾਜੇ ਦਲੀਪ ਦੀ ਬੰਸ ਵਿਚੋਂ ਸੀ। ਇਸ ਬੰਸ ਦੇ ਰਾਜੇ ਸੈਨਪਾਲ ਨੇ ਆਪਣੇ ਇੱਕ ਪੁੱਤਰ ਦਾ ਨਾਮ ਘੁੰਮਣ ਰੱਖਿਆ ਸੀ। ਫਿਰੋਜ਼ਸ਼ਾਹ ਦੇ ਸਮੇਂ ਘੁੰਮਣ ਆਪਣਾ ਇਲਾਕਾ ਮੁਕਿਆਲਾ ਛੱਡ ਕੇ ਪਹਿਲਾਂ ਜੰਮੂ ਤੇ ਦੁਆਬੇ ਵਿੱਚ ਆਬਾਦ ਹੋਏ। ਫਿਰ ਮਾਝੇ ਤੇ ਮਾਲਵੇ ਵੱਲ ਚਲੇ ਗਏ ਸਨ। ਇਹ ਗੜ੍ਹ ਮੁਕਤੇਸਵਰ ਤੇ ਗੜ੍ਹ ਕੇਸਰ ਤੋਂ ਸੁਨਾਮ, ਢੋਡਿਆਂ ਦੇ ਵਿਚਕਾਰ 14ਵੀਂ ਸਦੀ ਦੇ ਆਰੰਭ ਵਿੱਚ ਪੰਜਾਬ ਆਏ ਫਿਰ ਸਾਰੇ ਪੰਜਾਬ ਵਿੱਚ ਫੈਲ ਗਏ।

**ਗਰੇਵਾਲ** :- ਕਾਲਾ ਸਾਗਰ ਖੇਤਰ ਵਿੱਚ ਇਨ੍ਹਾਂ ਨੂੰ ਗਲੇਨਸ ਕਿਹਾ ਗਿਆ ਹੈ। ਇਹ ਚੰਦੇਲ ਰਾਜਪੂਤਾਂ ਦੀ ਅੰਸ਼ ਵਿਚੋਂ ਹਨ। ਕਿਸੇ ਸਮੇਂ ਬੁੰਦੇਲਖੰਡ ਵਿੱਚ ਚੰਦੇਲ ਰਾਜਪੂਤਾਂ ਦਾ ਰਾਜ ਸੀ। ਇਹ ਰਿਆਸਤ ਜਮੁਨਾ ਅਤੇ ਨਰਮਦਾ ਨਦੀਆਂ ਦੇ ਮੱਧ ਵਿੱਚ ਸਥਿਤ ਸੀ। ਇਹ ਪ੍ਰਾਚੀਨ ਚੰਦਰਬੰਸੀ ਜੱਟ ਹਨ। ਪੰਜਾਬ ਦੇ ਗਰੇਵਾਲ ਜੱਟ ਲਲਿਤਪੁਰ ਦੇ ਚੰਦੇਲਾਂ ਦੀ ਸ਼ਾਖਾ ਹਨ। ਇਹ 1469 ਈਸਵੀ ਦੇ ਲਗਭਗ ਪੰਜਾਬ ਵਿੱਚ ਆਏ। ਇਨ੍ਹਾਂ ਨੇ ਆਰੰਭ ਵਿੱਚ ਪਰਿਮਾਲ, ਲਲਤੋਂ ਤੇ ਗੁਜਰਵਾਲ ਆਦਿ ਪਿੰਡ ਵਸਾਏ। ਗਰੇਵਾਲ ਗੋਤ ਦੇ ਸਿਆਣੇ ਤੇ ਬਜ਼ੁਰਗ ਲੋਕ ਦੱਸਦੇ ਹਨ ਕਿ ਬੈਰਸੀ ਨਾਂ ਦਾ ਇੱਕ ਚੰਦੇਲ ਰਾਜਾ ਹੋਇਆ ਜੋ ਆਪਣੇ ਨਾਨਕੇ ਪਿੰਡ ਰਹਿਕੇ ਗਿਰਾਹ ਵਿੱਚ ਪਲਿਆ ਸੀ। ਗਿਰਾਹ ਵਿੱਚ ਪਲਿਆ ਹੋਣ ਕਾਰਨ ਉਸ ਨੂੰ ਗਿਰਾਹ ਵਾਲਾ ਕਹਿਣ ਲੱਗ ਪਏ। ਜੋ ਬੋਲਚਾਲ ਵਿੱਚ ਹੌਲੀ-ਹੌਲੀ ਬਦਲ ਕੇ ਗਰੇਵਾਲ ਬਣ ਗਿਆ। ਗਰੇਵਾਲ ਆਪਣੇ ਵਡੇਰੇ ਰਾਜਪੂਤ ਰਾਜੇ ਰਿਖ ਨੂੰ ਮੰਨਦੇ ਹਨ। ਹੁਣ ਇਹ ਜੱਟਾਂ ਦੇ ਇੱਕ ਤੱਗੜੇ ਗੋਤ ਵਿੱਚ ਸ਼ੁਮਾਰ ਹਨ। ਹੁਣ ਇਨ੍ਹਾਂ ਦਾ ਫੈਲਾਉ ਰਾਇਪੁਰ, ਗੁਜਰਵਾਲ, ਨਾਰੰਗਵਾਲ, ਲੋਹਗੜ੍ਹ, ਮਹਿਮਾ ਸਿੰਘ ਵਾਲਾ, ਜਸੋਵਾਲ, ਲਲਤੋਂ ਆਲਮਗੀਰ ਤੇ ਸਰਾਭਾ ਆਦਿ 33 ਪਿੰਡਾਂ ਵਿੱਚ ਹੈ। ਗਰੇਵਾਲ ਜਗਤ ਪ੍ਰਸਿੱਧ ਗੋਤ ਹੈ। ਦੁਨੀਆਂਦਾਰੀ ਦੀ ਸੂਝ-ਸਿਆਣਪ ਵਜੋਂ ਇਨ੍ਹਾਂ ਨੂੰ ਈਰਖਾ ਨਾਲ ਬਾਕੀ ਗੋਤਾਂ ਵਾਲੇ ਜੱਟਾਂ ਦੇ ਅਗਰਵਾਲ ਵੀ ਕਹਿੰਦੇ ਹਨ।

**ਜਾਖੜ** :- ਇਨ੍ਹਾਂ ਨੂੰ ਮਹਾਂਭਾਰਤ ਵਿਚ ਜਗੂਦ, ਮੈਸੋਪਟੋਮੀਆ ਦੇ ਇਲਾਕੇ ਵਿੱਚ ਜਗੀਕੋ ਅਤੇ ਕਨਿਸ਼ਕ ਕਾਲ ਵਿੱਚ ਜਕਰੋਸ ਕਿਹਾ ਗਿਆ ਹੈ। ਇਨ੍ਹਾਂ ਦੇ ਬਾਰੇ ਜ਼ਿਕਰ ਮਾਰਕੰਡਾ ਪੁਰਾਣ ਵਿਚ ਵੀ ਆਉਂਦਾ ਹੈ। ਭਾਟ ਲੋਕਾਂ ਦੀਆਂ ਬਹੀਆਂ ਵਿੱਚ ਕਿਤੇ ਇਨ੍ਹਾਂ ਨੂੰ ਚੌਹਾਨਾਂ ਵਿੱਚੋਂ, ਕਿਤੇ ਉਦਾਵਤਾਂ ਵਿੱਚੋਂ ਅਤੇ ਕਿਤੇ ਸਰੋ ਰਾਜਪੂਤਾਂ ਵਿਚੋਂ ਨਿਕਲੇ ਹੋਏ ਲਿਖਿਆ ਹੈ। ਜਾਖੜ ਇੱਕ ਪ੍ਰਸਿੱਧ ਗੋਤ ਹੈ। ਇਸ ਗੋਤ ਦੇ ਜੱਟ ਪੰਜਾਬ, ਰਾਜਪੂਤਾਨਾ ਅਤੇ ਦਿੱਲੀ ਰਾਜਾਂ ਵਿੱਚ ਪਾਏ ਜਾਂਦੇ ਹਨ। ਜਾਖੜ ਚੰਦਰਵੰਸ਼ੀ



Original with:
Kulbir Singh Sidhu IAS Mohali
Digitized by:
Panjab Digital Library

ਸਨ। ਜਾਖੜ ਇੱਕ ਪ੍ਰਸਿੱਧ ਗੋਤ ਹੈ। ਇਨ੍ਹਾਂ ਦਾ ਪੱਛਮੀ ਘਾਟੀਆਂ ਰਾਹੀਂ ਹੋ ਕੇ ਭਾਰਤ ਵਰਸ਼ ਵਿਚ ਆਉਣਾ ਸਿੱਧ ਹੁੰਦਾ ਹੈ। ਜਾਖੜ ਮਹਾਂਭਾਰਤ ਦੇ ਸਮੇਂ ਤੋਂ ਹੀ ਭਾਰਤ ਵਿੱਚ ਰਹਿ ਰਹੇ ਹਨ। 1881 ਈਸਵੀਂ ਤੋਂ ਮਗਰੋਂ ਕੁਝ ਜਾਖੜ ਰਾਜਸਥਾਨ ਦੇ ਜ਼ਿਲ੍ਹਾ ਸੀਕਰ ਦੇ ਪਿੰਡ ਰੀੜੀ ਬੀਘਾ ਵਿੱਚੋਂ ਉੱਠਕੇ ਅਬਹੋਰ ਤੇ ਫਾਜ਼ਿਲਕਾ ਦੇ ਇਲਾਕੇ ਵਿੱਚ ਆਏ। ਇਸ ਕਬੀਲੇ ਦੇ ਕੁਝ ਜਾਖੜ ਹਿੰਦੂ ਹਨ ਅਤੇ ਕੁਝ ਸਿੱਖ ਹਨ। ਪੰਜ ਕੋਸੀ ਪਿੰਡ ਹਿੰਦੂ ਜਾਖੜਾਂ ਦਾ ਹੈ। ਕਿਲਿਆਂਵਾਲੀ, ਪੱਤਰਿਆਂ ਵਾਲੀ ਤੇ ਦਾਨੇਵਾਲਾ ਦੇ ਜਾਖੜ ਸਿੱਖ ਹਨ।

**ਜੰਜੂਆ** :- ਇਨ੍ਹਾਂ ਦਾ ਪਿਛੋਕੜ ਚੀਨ ਤੇ ਮੰਗੋਲਿਆ ਨਾਲ ਜੁੜਦਾ ਹੈ। ਇਹ ਚੀਨੀ ਜੰਜੂਆ ਹਨ। ਪਹਿਲੀ ਸਦੀ ਈ. ਪੂਰਵ ਵਿਚ ਸਾਨਯੂ ਰਾਜ ਦੀ ਉਤਰੀ ਹੂਨਾ ਰਾਜਧਾਨੀ ਨੂੰ ਚੀਨੀ ਜੀਜੀ ਕਹਿੰਦੇ ਸਨ। ਉਸ ਸਮੇਂ ਤੋਂ ਪਹਿਲਾਂ ਮਹਾਨ ਯੂ-ਚੀ ਦੇ ਇੱਕ ਹਿੱਸੇ ਹੈਂਗਸ ਭਾਵ ਹੇਅਰ ਜੰਜੂਆ ਜਾਤੀ ਨਾਲ ਸਬੰਧਤ ਸਨ। ਹੋਰ ਕਬੀਲਿਆਂ ਨਾਲ ਉਹ ਮੰਗੋਲੀਆ ਤੋਂ ਕਿਵੇਂ ਗਏ ਅਤੇ ਚੀਨ ਤੋਂ ਰੋਮ ਤੱਕ ਦੇ ਦੇਸ਼ਾਂ ਦੇ ਸਫੈਦ ਹੂਣਾਂ ਤੇ ਕਿਵੇਂ ਅਸਰ ਪਿਆ, ਇਹ ਇੱਕ ਇਤਿਹਾਸ ਦਾ ਹਿੱਸਾ ਹੈ ਅਤੇ ਦੁਹਰਾਉਣ ਦੀ ਜ਼ਰੂਰਤ ਨਹੀਂ। ਉਹ ਹੁਣ ਆਪਣੇ ਆਪ ਨੂੰ ਜੇਂ ਜੀ ਜਾਂ ਜੇਂਜੂਆ ਆਖਵਾਉਂਦੇ ਹਨ ਜਿਵੇਂ ਕਿ ਜੰਜੂਆ ਜੱਟਾਂ ਅਤੇ ਰਾਜਪੂਤਾਂ ਵਿਚ ਮਿਲਦੇ ਹਨ।

**ਜੌਹਲ** :- ਸੰਭਵ ਤੌਰ ਤੇ ਇਨ੍ਹਾਂ ਦਾ ਜ਼ਿਕਰ ਜੋਹਾ ਨਾਂ ਹੇਠ ਮਹਾਂਭਾਰਤ ਵਿਚ ਆਇਆ ਹੈ। ਜੌਹਲ ਜੱਟਾਂ ਦਾ ਮਹਾਂਭਾਰਤ ਦੇ ਸਮੇਂ ਦਾ ਹੀ ਇੱਕ ਪੁਰਾਣਾ ਕਬੀਲਾ ਹੈ। ਇਸ ਕਬੀਲੇ ਦਾ ਮੋਢੀ ਜੌਹਲ ਸੀ। ਜੌਹਲ ਯਾਦੂ ਬੰਸੀ ਹਨ। ਇਨ੍ਹਾਂ ਦੇ ਵਡੇਰੇ ਰਾਜਾ ਗੱਜ਼ ਨੇ ਪੰਜਵੀਂ ਸਦੀ ਈਸਵੀ ਵਿੱਚ ਗੱਜ਼ਨੀ ਸ਼ਹਿਰ ਦੀ ਨੀਂਹ ਰੱਖੀ। ਜੌਹਲ, ਲਾਲੀ ਆਦਿ ਜੱਟ ਕਬੀਲਿਆਂ ਦਾ ਅਫਗਾਨਿਸਥਾਨ ਦੇ ਇਸ ਇਲਾਕੇ ਵਿੱਚ 871 ਈਸਵੀ ਤੱਕ ਰਾਜ ਰਿਹਾ। ਆਖਰ ਮੁਸਲਮਾਨਾਂ ਦੇ ਹਮਲਿਆਂ ਤੋਂ ਤੰਗ ਆ ਕੇ ਇਹ ਲੋਕ ਕਸ਼ਮੀਰ, ਪੰਜਾਬ ਤੇ ਰਾਜਸਥਾਨ ਵੱਲ ਆ ਗਏ। ਯਾਦੂ ਬੰਸੀ ਸਲਵਾਨ ਗੱਜ਼ਨੀ ਛੱਡ ਕੇ ਆਪਣੇ ਭਾਈਚਾਰੇ ਨੂੰ ਨਾਲ ਲੈ ਕੇ ਭਾਰਤ ਵਿੱਚ ਆਇਆ। ਅਰਬ ਜੌਹਲ ਕਬੀਲੇ ਤੋਂ ਡਰਦੇ ਸਨ। ਵਾਸੂਦੇਵ ਦੇ ਪੁਰਾਣੇ ਸਿੱਕਿਆਂ ਤੇ ਜੌਹਲਸਤਾਨ ਲਿਖਿਆ ਹੈ। ਤੈਮੂਰ ਨੇ 1398 ਈਸਵੀਂ ਵਿੱਚ ਜੈਸਲਮੇਰ ਤੇ ਭੱਟਨੇਰ ਦੇ ਖੇਤਰਾਂ ਨੂੰ ਤਬਾਹ ਕੀਤਾ ਤਾਂ ਜੌਹਲ ਜੱਟ ਆਪਣੇ ਭੱਟੀ ਭਾਈਚਾਰੇ ਪਾਸ ਲੁਧਿਆਣੇ ਜ਼ਿਲ੍ਹੇ ਵਿੱਚ ਆ ਗਏ। ਇਸ ਇਲਾਕੇ ਵਿੱਚ ਨਵਾਂ ਜੌਹਲਾਂ ਪਿੰਡ ਆਬਾਦ ਕੀਤਾ। ਕੁਝ ਜੌਹਲ ਮੋਗੇ ਤੇ ਜ਼ੀਰੇ ਦੇ ਇਲਾਕੇ ਵਿੱਚ ਆਬਾਦ ਹੋ ਗਏ। ਮਾਝੇ ਵਿੱਚ ਜੌਹਲਾਂ ਦਾ ਪ੍ਰਸਿੱਧ ਪਿੰਡ ਵਡਾਲਾ ਜੌਹਲ ਹੈ। ਗੁਰਦਾਸਪੁਰ ਜ਼ਿਲ੍ਹੇ ਦੇ ਬਟਾਲੇ ਖੇਤਰ ਵਿੱਚ ਜੌਹਲ ਜੱਟ ਕਾਫੀ ਹਨ। ਸਭ ਤੋਂ ਵੱਧ ਜੌਹਲ ਜੱਟ ਦੁਆਬੇ ਵਿੱਚ ਹਨ।



Original with:
Kulbir Singh Sidhu IAS Mohali
Digitized by:
Panjab Digital Library

**ਕੰਗ** :- ਵਿਸ਼ਨੂੰ ਪੁਰਾਣ ਅਤੇ ਬ੍ਰਹਮਨੰਦਾ ਪੁਰਾਣ ਵਿੱਚ ਲਿਖਿਆ ਹੈ ਕਿ ਕੰਗ ਨੇ ਦੱਖਣੀ ਮਹਾਂਰਾਸ਼ਟਰ ਤੇ ਭੋਜ ਖੇਤਰਾਂ ਤੇ ਰਾਜ ਕੀਤਾ। ਕੈਪਟਨ ਦਲੀਪ ਸਿੰਘ ਮੁਤਾਬਿਕ ਕੰਕ ਜਾਂ ਕੰਗਾਂ ਦਾ ਜ਼ਿਕਰ ਮਹਾਂਭਾਰਤ ਵਿੱਚ ਵੀ ਹੈ। ਸਿਕੰਦਰ ਨਾਲ ਐਮੂ ਦਰਿਆ ਤੇ ਜੱਟਾਂ ਨੇ ਯੁੱਧ ਕੀਤਾ। ਉਨ੍ਹਾਂ ਵਿੱਚ ਦਹੀਆ ਅਤੇ ਕੰਗ ਜੱਟ ਵੀ ਸਨ। ਕੰਗ ਵੀ ਜੱਟਾਂ ਦਾ ਬਹੁਤ ਹੀ ਪੁਰਾਣਾ ਕਬੀਲਾ ਹੈ। ਇਹ ਮੱਧ ਏਸ਼ੀਆਂ ਦੇ ਦਰਿਆ ਸਾਇਰ ਤੇ ਅਰਾਲ ਸਾਗਰ ਖੇਤਰ ਤੋਂ ਆਪਣੇ ਪਸ਼ੂ ਚਾਰਦੇ ਤੇ ਘੋੜਿਆਂ ਉਪਰ ਸਵਾਰ ਹੋ ਕੇ ਈਸਵੀ ਸਦੀ ਤੋਂ ਅੱਠ ਸੌ ਸਾਲ ਪਹਿਲਾਂ ਕਈ ਦੇਸ਼ਾਂ ਵਿੱਚ ਘੁੰਮਦੇ ਹੋਏ ਬਲਖ ਤੋਂ ਭਾਰਤ ਵਿੱਚ ਆਏ। ਹੌਲੀ-ਹੌਲੀ ਕੰਗ ਪੰਜਾਬ ਦੇ ਬਠਿੰਡਾ ਖੇਤਰ ਵਿੱਚ ਆ ਗਏ ਸਨ। ਕੰਗ ਗੋਤ ਦਾ ਮੋਢੀ ਕੰਗ ਸੀ। ਕੁਝ ਕੰਗ ਲੁਧਿਆਣੇ ਵਲ ਚਲੇ ਗਏ। ਲੁਧਿਆਣੇ ਵਿੱਚ ਬੌਂਦਲੀ, ਸਮਰਾਲਾ, ਬਰਵਾਲੀ, ਰਾਹੋਂ, ਮਾਜਰਾ ਆਦਿ ਕੰਗਾਂ ਦੇ ਕਈ ਪਿੰਡ ਹਨ। ਕੰਗ ਖਾੜਕੂ ਕਬੀਲਾ ਸੀ।

**ਕੁਲਾਰ** :- ਇਹ ਭੱਟੀ ਰਾਜਪੂਤਾਂ ਵਿਚੋਂ ਇੱਕ ਹਨ। ਭੱਟੀ ਆਪਣਾ ਪਿਛੋਕੜ ਪੰਜਾਬ, ਜੈਸਲਮੇਰ ਤੇ ਅਫਗਾਨਿਸਤਾਨ ਦਾ ਗਜ਼ਨੀ ਖੇਤਰ ਦੱਸਦੇ ਹਨ। ਭੱਟੀ ਦੇ ਦੋ ਪੁੱਤਰ ਮਾਸੂਰ ਰਾਉ ਤੇ ਮੰਗਲ ਰਾਉ ਹੋਏ। ਸਾਰਨ ਜੱਟ ਮਾਸੂਰ ਰਾਊ ਦੀ ਬੰਸ ਵਿਚੋਂ ਹਨ। ਮੰਗਲ ਰਾਉ ਦੀ ਬੰਸ ਵਿਚੋਂ ਕੁਲਾਰ ਜੱਟ ਹਨ। ਮੰਗਲ ਰਾਉ ਇੱਕ ਬੜਾ ਹੀ ਬਲਵਾਨ ਤੇ ਨਿਡਰ ਜੋਧਾ ਸੀ। ਉਸ ਦਾ ਸਰਸੇ ਵਿੱਚ ਇੱਕ ਕਿਲ੍ਹਾ ਸੀ ਜੋ ਹੁਣ ਵੀ ਖਸਤਾ ਹਾਲਤ ਵਿੱਚ ਖੜ੍ਹਾ ਹੈ। ਪੰਜਾਬ ਵਿੱਚ ਕੁਲਾਰ ਨਾਮ ਦੇ ਕਈ ਪਿੰਡ ਆਬਾਦ ਹਨ। ਮੁਕਤਸਰ ਤੇ ਇਲਾਕੇ ਵਿੱਚ ਮਹਿਣਾ ਤੇ ਮਿੱਡੂ ਖੇੜਾ ਇਨ੍ਹਾਂ ਦੇ ਪ੍ਰਸਿੱਧ ਪਿੰਡ ਹਨ। ਅਬੋਹਰ ਵਿੱਚ ਵੀ ਇੱਕ ਕੁਲਾਰ ਨਾਮ ਦਾ ਪਿੰਡ ਹੈ। ਲੁਧਿਆਣੇ ਵਿੱਚ ਵੀ ਇੱਕ ਪਿੰਡ ਦਾ ਨਾਮ ਕੁਲਾਰ ਹੈ। ਹੋਰ ਜੱਟਾਂ ਵਾਂਗ ਕੁਲਾਰ ਵੀ ਅੱਖੜ ਤੇ ਲੜਾਕੇ ਹੁੰਦੇ ਹਨ। ਦੁਸ਼ਮਣੀ ਨੂੰ ਕਦੇ ਵੀ ਨਹੀਂ ਭੁਲਾਉਂਦੇ।

**ਤੂਰ** :- ਮਹਾਂਭਾਰਤ ਸਮੇਂ ਇਨ੍ਹਾਂ ਨੂੰ ਤੁਵਰਸ਼ੂ, ਇਰਾਨ ਵਿੱਚ ਡੋਰੀਅਨ, ਗ੍ਰੀਕ ਵਿੱਚ ਸਤਰੂਚਤਸ, ਸਿਕੰਦਰ ਦੇ ਸਮੇਂ ਵਿੱਚ ਇਤਰੂਸਕਨ ਅਤੇ ਰੋਮਨ ਕਾਲ ਵਿੱਚ ਤੁਲੂਸ ਜਾਂ ਤੋਂਗੀ ਕਿਹਾ ਜਾਂਦਾ ਸੀ। ਬਿੱਕਰਮਾਦਿਤ ਦੀ ਬੰਸ ਵਿੱਚੋਂ ਤੰਵਰ ਖਾਨਦਾਨ ਨੇ ਕਨੌਜ ਤੇ ਕਬਜ਼ਾ ਕਰਕੇ ਆਪਣਾ ਰਾਜ ਕਾਇਮ ਕਰ ਲਿਆ। ਇੱਕ ਹੋਰ ਰਵਾਇਤ ਅਨੁਸਾਰ ਤੰਵਰ ਜਾਂ ਤੂਰ ਭਾਈਚਾਰੇ ਦੇ ਲੋਕ ਰਾਜਾ ਜਨਮੇਜਾ (ਅਰਜਨ ਦੇ ਪੜ੍ਹਪੋਤਰੇ) ਦੀ ਸੰਤਾਨ ਹਨ। ਪਾਂਡੋ ਬੰਸ ਦੇ ਜਿਨ੍ਹਾਂ ਲੋਕਾਂ ਨੇ ਤੂਰ ਨਾਂ ਦੇ ਇੱਕ ਰਿਖੀ ਤੋਂ ਦੀਖਿਆ ਲੈ ਕੇ ਨਵੇਂ ਕਬੀਲੇ ਦਾ ਆਰੰਭ ਕੀਤਾ, ਉਨ੍ਹਾਂ ਦੇ ਗੋਤ ਤੰਵਰ ਪ੍ਰਚਲਤ ਹੋ ਗਿਆ। ਮਹਾਂਭਾਰਤ ਦੇ ਸਮੇਂ ਦਾ ਹੀ ਇਹ ਪੁਰਾਣਾ ਗੋਤ ਹੈ। ਤੂਰ ਜੱਟ ਹੀ ਹਨ। ਇਹ ਬਾਰ੍ਹਵੀਂ ਸਦੀ ਵਿੱਚ ਪੰਜਾਬ ਵਿੱਚ ਆਏ। ਫਿਰੋਜ਼ਪੁਰ ਤੇ ਲੁਧਿਆਣੇ



*Original with:*
Kulbir Singh Sidhu IAS Mohali
*Digitized by:*
Panjab Digital Library

ਦੇ ਖੇਤਰਾਂ ਵਿੱਚ ਜਾ ਕੇ ਆਬਾਦ ਹੋ ਗਏ। ਜਲੰਧਰ ਵਿੱਚ ਇੱਕ ਪਿੰਡ ਦਾ ਨਾਮ ਵੀ ਤੂਰ ਹੈ। ਗੁਰਦਾਸਪੁਰ ਵਿੱਚ ਵੀ ਤੂਰ ਨਾਮ ਦਾ ਇੱਕ ਉੱਘਾ ਪਿੰਡ ਹੈ।

**ਮਾਹਲ** :- ਮਹਾਂਭਾਰਤ ਵਿਚ ਇਨ੍ਹਾਂ ਦਾ ਜ਼ਿਕਰ ਮਹੀਕਾ ਅਤੇ ਮਾਹੇ ਵਜੋਂ ਵੀ ਆਇਆ ਹੈ। ਇਹ ਮਹਾਂਭਾਰਤ ਦੇ ਸਮੇਂ ਤੋਂ ਪੁਰਾਣਾ ਜੱਟ ਕਬੀਲਾ ਹੈ। ਮਾਹਲ, ਮੋਹਿਲ ਅਤੇ ਮਾਹੇ ਇੱਕ ਗੋਤ ਹੈ। ਇਹ ਆਪਣਾ ਸੰਬੰਧ ਚੌਹਾਨ ਰਾਜਪੂਤਾਂ ਨਾਲ ਜੋੜਦੇ ਹਨ। ਇਨ੍ਹਾਂ ਦਾ ਗੁਜਰਾਤ ਦੇ ਮਾਲਵਾ ਦੇ ਖੇਤਰ ਤੇ ਪੂਰਾ ਅਧਿਕਾਰ ਸੀ। ਸੁਜਾਨਗੜ੍ਹ ਤੇ ਬੀਕਾਨੇਰ ਖੇਤਰ ਤੋਂ ਉੱਠ ਕੇ ਪੰਜਾਬ ਦੇ ਮਾਲਵਾ ਖੇਤਰ ਵਿੱਚ ਹੀ ਸਭ ਤੋਂ ਪਹਿਲਾਂ ਆਬਾਦ ਹੋਏ। ਫਿਰ ਜਲੰਧਰ ਤੇ ਅੰਮ੍ਰਿਤਸਰ ਵੱਲ ਚਲੇ ਗਏ। ਮਾਲਵੇ ਦੇ ਬਠਿੰਡਾ, ਮੁਕਤਸਰ, ਸੰਗਰੂਰ, ਪਟਿਆਲਾ, ਫਰੀਦਕੋਟ, ਲੁਧਿਆਣਾ ਆਦਿ ਖੇਤਰਾਂ ਵਿੱਚ ਮਾਹਲ ਭਾਈਚਾਰੇ ਦੇ ਕਾਫੀ ਲੋਕ ਵਸਦੇ ਹਨ।

**ਮਾਨ** :- ਵਾਯੂ ਪੁਰਾਣ ਵਿੱਚ ਇਨ੍ਹਾਂ ਨੂੰ ਮੌਨਿਕਾਂ ਜਾਂ ਮੌਨ ਅਤੇ ਵਿਸ਼ਨੂੰ ਪੁਰਾਣ ਵਿੱਚ ਮੌਨਾਸ, ਗੰਧਰਵਾ ਦਾ ਇੱਕ ਕਬੀਲਾ, ਦੱਸਿਆ ਹੈ। ਜਿਸ ਨੇ ਨਾਗਿਆਂ ਨੂੰ ਤਬਾਹ ਕਰ ਦਿੱਤਾ। ਇਨ੍ਹਾਂ ਨੂੰ ਗ੍ਰੀਕ ਵਿੱਚ ਵੀ ਮਾਨ, ਸਿਕੰਦਰ ਦੇ ਸਮੇਂ ਅਸਮਾਨੋਈ ਅਤੇ ਜਰਮਨ ਵਿੱਚ ਅਲਮਾਨੀ ਕਹਿੰਦੇ ਸਨ। ਇਹ ਮਾਨ ਯੂਰਪੀਨ, ਅੰਗਰੇਜ਼ ਤੇ ਜਰਮਨ ਕੌਮਾਂ ਦਾ ਗੋਤ ਵੀ ਹੈ। ਸ਼ਾਇਦ ਇਹ ਕੈਸਪੀਅਨ ਸਾਗਰ ਦੇ ਪੱਛਮੀ ਤੱਟ ਦੇ ਮੈਨਾਈ ਹਨ, ਜਿਨ੍ਹਾਂ ਦੀ ਅੱਠਵੀਂ ਸਦੀ ਪੂਰਵ ਈਸਵੀ ਵਿੱਚ ਆਪਣੀ ਰਾਜਧਾਨੀ ਸੀ, ਜਿਸ ਨੂੰ ਕਿ ਮਨਾਈ ਕਿਹਾ ਜਾਂਦਾ ਸੀ, ਜੋ ਹੁਣ ਅਰਮੀਨੀਆ ਦੇ ਨਾਮ ਨਾਲ ਪ੍ਰਸਿੱਧ ਹੈ। ਯੂਰਪ ਦੇ ਜਿਪਸੀਆਂ ਦੇ ਗੋਤ ਵੀ ਪੰਜਾਬੀਆਂ ਨਾਲ ਰਲਦੇ-ਮਿਲਦੇ ਹਨ। ਭੱਟੀ ਜੱਟਾਂ ਦੀ ਇੱਕ ਸ਼ਾਖਾ ਮਾਨ ਵੀ ਮੰਨੀ ਜਾਂਦੀ ਹੈ। ਲੱਗਭਗ 15 ਸੌ ਸਾਲ ਪਹਿਲਾਂ ਇਨ੍ਹਾਂ ਦਾ ਇੱਕ ਸਮੂਹ ਦਿੱਲੀ ਦੇ ਕੋਲ ਬਲਾਵੰਸਾ ਨਾਮੀ ਸਥਾਨ ਤੇ ਗਜ਼ਨੀ ਤੋਂ ਆ ਕੇ ਆਬਾਦ ਹੋਇਆ ਸੀ। ਜਰਮਨ ਵਿੱਚ ਵੀ ਮਾਨ, ਭੁੱਲਰ ਤੇ ਹੋਰ ਗੋਤਾਂ ਦੇ ਲੋਕ ਵਸਦੇ ਹਨ। ਥਾਮਸ ਮਾਨ ਯੂਰਪ ਦਾ ਮਹਾਨ ਸਾਹਿਤਕਾਰ ਸੀ। ਮਾਨ ਜਗਤ ਪ੍ਰਸਿੱਧ ਗੋਤ ਹੈ। ਮਾਨ ਭਾਈਚਾਰੇ ਦੇ ਲੋਕ ਪਹਿਲਾਂ ਗੁਜਰਾਤ ਤੇ ਮਹਾਂਰਾਸ਼ਟਰ ਵਿੱਚ ਆਬਾਦ ਹੋਏ। ਇਸ ਬੰਸ ਦੇ ਦੋ ਪ੍ਰਸਿੱਧ ਰਾਜੇ ਵਰਧਮਾਨ ਤੇ ਰੁਧਰ ਮਾਨ ਹੋਏ ਹਨ। ਮਾਨ ਜੱਟ ਆਪਣਾ ਕੁਰਸੀਨਾਮਾ ਰਾਜਪੂਤਾਂ ਨਾਲ ਵੀ ਜੋੜਦੇ ਹਨ। ਇਹ ਰਾਜਸਥਾਨ ਦੇ ਖੇਤਰ ਤੋਂ ਉੱਠ ਕੇ ਪੰਜਾਬ ਦੇ ਮਾਲਵਾ ਖੇਤਰ ਵਿੱਚ ਸਿੱਧੂ, ਬਰਾੜਾਂ ਤੋਂ ਕਾਫੀ ਸਮਾਂ ਪਹਿਲਾਂ ਆ ਕੇ ਆਬਾਦ ਹੋਏ।

**ਮਾਂਗਟ** :- ਮਹਾਂਭਾਰਤ ਵਿਚ ਇਸ ਜਾਤੀ ਦਾ ਨਾਂ ਮੈਨੋਗਟ ਆਉਂਦਾ ਹੈ ਜੋ ਪਮੀਰ ਦੇ ਉਮਰ ਵਿਚ, ਕਰੋਕਾ ਦੀਪ ਵਿਚ ਇੱਕ ਦੇਸ਼ ਸੀ। ਇਸ ਭਾਈਚਾਰੇ ਦਾ ਵਡੇਰਾ ਮਾਂਗਟ ਸੀ। ਮਾਂਗਟ ਭਾਈਚਾਰਾ ਮੱਧ ਏਸ਼ੀਆ ਦੇ ਰੂਸੀ ਖੇਤਰ ਤੋਂ ਆਇਆ



*Original with:*
Kulbir Singh Sidhu IAS Mohali
*Digitized by:*
Panjab Digital Library

ਹੋਇਆ, ਮਹਾਂਭਾਰਤ ਦੇ ਸਮੇਂ ਦਾ ਬਹੁਤ ਪੁਰਾਣਾ ਕਬੀਲਾ ਹੈ। ਏ.ਐਲ.ਮਾਂਗਟ ਰੂਸ ਦਾ ਪ੍ਰਸਿੱਧ ਇਤਿਹਾਸਕਾਰ ਹੋਇਆ ਹੈ। ਕੁਝ ਜੱਟ ਯੂਕਰੇਨ ਵਿੱਚ ਵੀ ਹਨ। ਇਸ ਖਾਨਦਾਨ ਨੇ ਹੀ ਦੋਰਾਹੇ ਦੇ ਪਾਸ ਛੰਦੜ ਪਿੰਡ ਵਸਾਇਆ। ਰਾਮਪੁਰ, ਕਟਾਣੀ, ਹਾਂਸ ਕਲਾਂ ਪਿੰਡ ਵੀ ਇਸ ਭਾਈਚਾਰੇ ਦੇ ਹਨ। ਛੰਦੜਾਂ ਦੇ ਆਸਪਾਸ ਮਾਂਗਟਾਂ ਦੇ 12 ਪਿੰਡ ਹਨ।

**ਮੰਡੇਰ** :- ਇਹ ਨਾਂ ਮੰਡਾਰਾ ਤੋਂ ਨਿਕਲਿਆ ਹੈ, ਜੋ ਆਧੁਨਿਕ ਮੰਡੇਰ ਜੱਟ ਜਾਤੀ ਹੈ। ਮਹਾਂਭਾਰਤ ਵਿਚ ਮੰਡੇਰਾ ਪਰਬਤ ਦਾ ਹਵਾਲਾ ਵੀ ਆਉਂਦਾ ਹੈ। ਇਸ ਬੰਸ ਦਾ ਵਡੇਰਾ ਮੰਡੇਰਾ ਸੀ। ਇਹ ਰਿੱਗਵੇਦ ਦੇ ਸਮੇਂ ਦਾ ਪੁਰਾਣਾ ਜੱਟ ਕਬੀਲਾ ਹੈ। ਇਹ ਧਾਰਾ ਨਗਰੀ ਦੇ ਰਾਜੇ ਜੱਗਦੇਉ ਪਰਮਾਰ ਨਾਲ ਰਾਜਸਥਾਨ ਦੇ ਰਸਤੇ 12ਵੀਂ ਸਦੀ ਦੇ ਆਰੰਭ ਵਿੱਚ ਪੰਜਾਬ ਦੇ ਮਾਲਵਾ ਖੇਤਰ ਵਿੱਚ ਆਏ। ਲੁਧਿਆਣੇ ਜ਼ਿਲ੍ਹੇ ਵਿੱਚ ਮੰਡੇਰ ਗੋਤ ਦੇ ਜੱਟ ਕਾਫੀ ਹਨ। ਸੰਗਰੂਰ ਵਿੱਚ ਵੀ ਮੰਡੇਰ ਕਲਾਂ ਪਿੰਡ ਮੰਡੇਰ ਭਾਈਚਾਰੇ ਦਾ ਹੀ ਹੈ। ਪੰਜਾਬ ਦੇ ਨਾਮਾਵਰ ਪ੍ਰਸ਼ਾਸਨਿਕ ਅਫਸਰ ਪਿੰਡ ਅਮਰਗੜ੍ਹ ਦੇ ਪਦਮਸ਼੍ਰੀ ਸ੍ਰ: ਰਮੇਸ਼ਇੰਦਰ ਸਿੰਘ ਵੀ ਮੰਡੇਰ ਗੋਤ ਦੇ ਹਨ।

**ਪੰਨੂ** :- ਇਸ ਗੋਤ ਦਾ ਮੋਢੀ ਪੰਨੂ ਸੀ। ਇਹ ਸੂਰਜ ਬੰਸੀ ਹਨ। ਇਹ ਮੱਧ ਏਸੀਆਂ ਤੋ ਆਇਆ ਹੋਇਆ ਜੱਟਾਂ ਦਾ ਬਹੁਤ ਹੀ ਪੁਰਾਣਾ ਕਬੀਲਾ ਹੈ। ਪੰਨੂ ਭਾਈਚਾਰੇ ਦੇ ਬਹੁਤੇ ਲੋਕ ਅੰਮ੍ਰਿਤਸਰ, ਗੁਰਦਾਸਪੁਰ, ਲੁਧਿਆਣਾ ਤੇ ਸਿਆਲਕੋਟ ਦੇ ਖੇਤਰਾਂ ਵਿੱਚ ਹੀ ਵਸਦੇ ਹਨ। ਅੰਮ੍ਰਿਤਸਰ ਦੀ ਤਹਿਸੀਲ ਤਰਨਤਾਰਨ ਵਿੱਚ ਪੰਨੂ ਗੋਤ ਦਾ ਬਹੁਤ ਹੀ ਉੱਘਾ ਪਿੰਡ ਮੁੱਗਲ ਚੱਕ ਪੰਨੂਆਂ ਹੈ।

**ਪੂਨੀਆਂ** :- ਵਾਯੂ ਪੁਰਾਣ ਵਿਚ ਇਨ੍ਹਾਂ ਨੂੰ ਪੌਨੀਕਾ ਦਰਸਾਇਆ ਗਿਆ ਹੈ। ਮਹਾਂਭਾਰਤ ਸਮੇਂ ਇਨ੍ਹਾਂ ਨੂੰ ਪੁਲਿੰਦ, ਮੈਸੋਪਟੋਮੀਆ ਦੇ ਇਲਾਕੇ ਵਿੱਚ ਪੋਣੀ ਅਤੇ ਸਿਕੰਦਰ ਦੇ ਸਮੇਂ ਪੇਓਨੀਅਨ ਕਿਹਾ ਜਾਂਦਾ ਸੀ। ਇਹ ਲੋਕ, ਡੈਰੀਅਸ ਮਹਾਨ ਦੇ ਹੁਕਮ ਤਹਿਤ ਹੈਲੀਸਪਾਂਟ ਤੋਂ ਏਸ਼ੀਆ ਵਿਚ ਆਏ ਸਨ। ਈਸਾ ਤੋਂ ਛੇ ਸਦੀਆਂ ਪਹਿਲਾਂ ਯੂਰਪ ਵਿਚ ਪੂਨੀਆਂ ਅਤੇ ਤੋਖਰ ਜੱਟ ਮੌਜੂਦ ਸਨ। ਉਨ੍ਹਾਂ ਨੇ ਇਸ ਜ਼ਮੀਨ ਤੇ 15ਵੀਂ ਸ਼ਤਾਬਦੀ ਦੇ ਕਾਲ ਤੱਕ ਰਾਜ ਕੀਤਾ ਹੈ। ਉਸ ਦੇ ਪੂਨੀਆਂ ਸਮਾਜ ਵਿੱਚ ਏਕਤਾ ਸੀ। ਜਲੰਧਰ ਜ਼ਿਲ੍ਹੇ ਵਿੱਚ ਵੀ ਪੂੰਨੀਆਂ ਦੇ ਕਈ ਪਿੰਡ ਹਨ। ਉੱਤਰੀ ਭਾਰਤ ਵਿੱਚ ਪੂੰਨੀਏਂ ਜੱਟਾਂ ਦੀ ਗਿਣਤੀ ਬਹੁਤ ਹੈ। ਇਹ ਜੱਟਾਂ ਦਾ ਉੱਘਾ ਗੋਤ ਹੈ।

**ਰਾਏ** :- ਇਹ ਮੌਰੀਆ ਵੰਸ਼ ਦੇ ਜੱਟ ਸੀ। ਇਨ੍ਹਾਂ ਦੇ ਪੂਰਵਜ਼ ਅਤੇ ਵੰਸ਼ਜ ਸਾਰਿਆਂ ਦੀ ਉਪਾਧੀ ਰਾਏ ਸੀ। ਇਹ ਲੋਕ ਰਾਏ ਦੇ ਨਾਮ ਨਾਲ ਮਸ਼ਹੂਰ ਸਨ। ਇਨ੍ਹਾਂ ਦੀ ਰਾਜਧਾਨੀ ਅਲੋਰ ਵਿੱਚ ਸੀ। ਉਨ੍ਹਾਂ ਦਾ ਰਾਜ ਪੂਰਵ ਵਿੱਚ ਕਸ਼ਮੀਰ ਅਤੇ ਕੰਨੌਜ ਤਕ ਅਤੇ ਪੱਛਮ ਵਿੱਚ ਮਕਰਾਨ ਅਤੇ ਸਮੁੰਦਰ ਦੇ ਕੇਵਲ ਬੰਦਰ ਤਕ, ਦੱਖਣ ਵਿੱਚ



*Original with:*
Kulbir Singh Sidhu IAS Mohali
*Digitized by:*
Panjab Digital Library

ਸੂਰਤ ਬੰਦਰ ਤਕ, ਉੱਤਰ ਵਿੱਚ ਕੰਧਾਰ, ਸੀਸਤਾਨ, ਸੁਲੇਮਾਨ, ਫਰਦਾਨ ਅਤੇ ਕੇਕਾਨਾਨ ਦੇ ਪਹਾੜਾਂ ਤੱਕ ਫੈਲਿਆ ਹੋਇਆ ਸੀ। ਰਾਏ ਖਾਨਦਾਨ ਦੇ ਜੱਟਾਂ ਨੇ ਸਿੰਧ ਵਿੱਚ 137 ਸਾਲ ਤੱਕ ਰਾਜ ਕੀਤਾ। ਅਰਬੀ ਹਮਲੇ ਵੀ ਰੋਕੇ ਅਤੇ ਅਰਬੀਆਂ ਨੂੰ ਭਾਰਤ ਵਿੱਚ ਆਉਣ ਤੋਂ ਰੋਕੀ ਰੱਖਿਆ। ਲੁਧਿਆਣੇ ਖੇਤਰ ਵਿੱਚ ਘੁੜਾਣੀ ਕਲਾਂ, ਘੁੜਾਣੀ ਖੁਰਦ, ਮਾਜਰਾ ਆਦਿ ਕਾਫੀ ਪਿੰਡ ਰਾਏ ਜੱਟਾਂ ਦੇ ਹਨ। ਲੁਧਿਆਣੇ ਦੇ ਰਾਏ ਗੋਤੀ ਲੋਕ ਆਪਣਾ ਪਿਛੋਕੜ ਰਾਜਸਥਾਨ ਦਾ ਦੱਸਦੇ ਹਨ।

**ਰੰਧਾਵਾ :-** ਇਸ ਬੰਸ ਦਾ ਮੋਢੀ ਰੰਧਾਵਾ ਸੀ। ਇਹ ਭੱਟੀ ਰਾਜਪੂਤਾਂ ਵਿੱਚੋਂ ਹਨ। ਇਹ ਬਾਰ੍ਹਵੀਂ ਸਦੀ ਵਿੱਚ ਹੀ ਰਾਜਸਥਾਨ ਦੇ ਬੀਕਾਨੇਰ ਖੇਤਰ ਤੋਂ ਉੱਠਕੇ ਸਭ ਤੋਂ ਪਹਿਲਾਂ ਪੰਜਾਬ ਦੇ ਮਾਲਵਾ ਖੇਤਰ ਵਿੱਚ ਆ ਕੇ ਆਬਾਦ ਹੋਏ। ਮਾਨ ਜੱਟਾਂ ਨਾਲ ਰਿਸ਼ਤੇਦਾਰੀ ਪਾ ਕੇ ਜੱਟ ਭਾਈਚਾਰੇ ਵਿੱਚ ਰਲਮਿਲ ਗਏ। ਪਖੋ ਰੰਧਾਵੇ ਦਾ ਪੋਤਾ ਅਜਿਤਾ ਰੰਧਾਵਾ ਗੁਰੂ ਨਾਨਕ ਦਾ ਸੇਵਕ ਸੀ। ਬਾਬਾ ਬੁੱਢਾ ਜੀ ਅਜਿਤੇ ਰੰਧਾਵੇ ਦੇ ਭਰਾ ਸੁੱਘਾ ਰੰਧਾਵੇ ਦੇ ਪੁੱਤਰ ਸਨ। ਮਾਲਵੇ ਦੇ ਫਤਿਹਗੜ੍ਹ, ਪਟਿਆਲਾ, ਸੰਗਰੂਰ, ਨਾਭਾ, ਲੁਧਿਆਣਾ, ਮਲੇਰਕੋਟਲਾ, ਮੋਗਾ, ਫਿਰੋਜ਼ਪੁਰ ਵਿੱਚ ਪਿੰਡ ਧਰਾਂ ਗਵਾਲਾ ਇਨ੍ਹਾਂ ਦਾ ਪ੍ਰਸਿੱਧ ਨਗਰ ਹੈ ਤੇ ਬਠਿੰਡੇ ਆਦਿ ਖੇਤਰਾਂ ਵਿੱਚ ਵੀ ਰੰਧਾਵੇ ਭਾਈਚਾਰੇ ਦੇ ਕਾਫੀ ਲੋਕ ਵਸਦੇ ਹਨ। ਦੁਆਬੇ ਦੇ ਜਲੰਧਰ, ਹੁਸ਼ਿਆਰਪੁਰ ਤੇ ਕਪੂਰਥਲਾ ਖੇਤਰਾਂ ਵਿੱਚ ਵੀ ਰੰਧਾਵੇ ਭਾਈਚਾਰੇ ਦੇ ਲੋਕ ਕਈ ਪਿੰਡਾਂ ਵਿੱਚ ਆਬਾਦ ਹਨ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਰੰਧਾਵੇ ਜੱਟਾਂ ਨੇ ਕਾਫੀ ਉੱਨਤੀ ਕੀਤੀ। ਰੰਧਾਵੇ ਖਾਨਦਾਨ ਦਾ ਇਤਿਹਾਸ ਸਰ ਗਰਿਫਨ ਦੀ ਖੋਜ ਪੁਸਤਕ "ਪੰਜਾਬ ਚੀਫਸ" ਵਿੱਚ ਵੀ ਕਾਫੀ ਦਿੱਤਾ ਗਿਆ ਹੈ। ਭਾਰਤ ਦੇ ਜਗਤ ਪ੍ਰਸਿੱਧ ਪਹਿਲਵਾਨ ਸ: ਦਾਰਾ ਸਿੰਘ ਅੰਮ੍ਰਿਤਸਰ ਦੇ ਪਿੰਡ ਧਰਮੂਚਕ ਦਾ ਰੰਧਾਵਾ ਹੈ।

**ਸਹੋਤਾ :-** ਪੁਰਾਣਿਕ ਹਵਾਲਿਆਂ ਹੂਨਾ ਦਰਵਾ ਸਹੂਦਕਾ ਵਿਚ ਇਨ੍ਹਾਂ ਦਾ ਨਾ ਸਹੂਦਾ ਜਾਂ ਸਹੂਤਾ ਹੈ। ਹੂਨਾਂ ਨਾਲ ਇਨ੍ਹਾਂ ਦੇ ਸਬੰਧ, ਇਨ੍ਹਾਂ ਦੇ ਵਿਦੇਸ਼ੀ ਮੂਲ ਦੇ ਹੋਣ ਬਾਰੇ ਦੱਸਦੇ ਹਨ। ਇਹ ਮਹਾਂਭਾਰਤ ਦੇ ਸਮੇਂ ਦੇ ਪੁਰਾਣੇ ਕਬੀਲਿਆਂ ਵਿੱਚੋਂ ਹਨ। ਇਹ ਜੱਟਾਂ ਦਾ ਇੱਕ ਛੋਟਾ ਜਿਹਾ ਗੋਤ ਹੈ।

**ਸਮਰਾ :-** ਕਿਸੇ ਸਮੇਂ ਇਹ ਜਾਤੀ ਇੰਡਸ ਦੇ ਹੇਠਲੇ ਹਿਸੇ ਵਿੱਚ ਆਬਾਦ ਸੀ। ਇਹ ਰਾਜੇ ਸਲਵਾਨ ਦੀ ਬੰਸ ਵਿੱਚੋਂ ਹਨ। ਇਸ ਗੋਤ ਦਾ ਮੋਢੀ ਸਿਰਨਾਮ ਰਾਏ ਰਾਜੇ ਸਲਵਾਨ ਦਾ ਪੁੱਤਰ ਸੀ। ਆਈਨੇ ਅਕਬਰੀ ਅਨੁਸਾਰ ਸਮਰਾ ਕਬੀਲੇ ਦੇ 36 ਰਾਜਿਆ ਨੇ 500 ਸਾਲ ਤੱਕ ਇਸ ਖੇਤਰ ਤੇ ਰਾਜ ਕੀਤਾ। ਸਮਰੇ ਗੋਤ ਦੇ ਲੋਕਾਂ ਨੂੰ ਸਮਰਾਉ ਵੀ ਕਿਹਾ ਜਾਂਦਾ ਹੈ। 11ਵੀਂ ਸਦੀ ਵਿੱਚ ਇੱਕ ਵਾਰ ਫਿਰ ਸਮਰੇ ਹਿੰਦੂਆਂ ਨੇ ਸਿੰਧ ਤੇ ਕਬਜ਼ਾ ਕਰ ਲਿਆ ਸੀ। ਇਨ੍ਹਾਂ ਤਿੰਨ ਸੌ ਸਾਲ ਰਾਜ ਕੀਤਾ। ਪੰਜਾਬ



Original with:
Kulbir Singh Sidhu IAS Mohali
Digitized by:
Panjab Digital Library

ਵਿੱਚ ਸਮਰੇ ਗੋਤ ਦੇ ਜੱਟ ਸਿਰਸਾ, ਅੰਬਾਲਾ, ਜਲੰਧਰ, ਲੁਧਿਆਣਾ, ਸੰਗਰੂਰ ਆਦਿ ਖੇਤਰਾਂ ਵਿੱਚ ਵੀ ਕਾਫ਼ੀ ਰਹਿੰਦੇ ਹਨ। ਮਾਝੇ ਵਿੱਚ ਵੀ ਕੁਝ ਸਮਰੇ ਹਨ।

**ਸੰਘਾ :-** ਇਹ ਪੰਜਾਬ ਦੇ ਜੱਟਾਂ ਦਾ ਇੱਕ ਪੁਰਾਣਾ ਕਬੀਲਾ ਹੈ। ਇਸ ਬੰਸ ਦਾ ਵਡੇਰਾ ਸਰੋਈ ਸੀ। ਇਸ ਖਾਨਦਾਨ ਦਾ ਕਿਸੇ ਸਮੇਂ ਦਿੱਲੀ 'ਚ ਰਾਜ ਸੀ। ਅੱਠਵੀਂ ਸਦੀ ਵਿੱਚ ਤੰਵਰਾਂ ਨੇ ਇਨ੍ਹਾਂ ਨੂੰ ਹਰਾ ਕੇ ਦਿੱਲੀ ਤੇ ਆਪਣਾ ਰਾਜ ਕਾਇਮ ਕਰ ਲਿਆ। ਇਨ੍ਹਾਂ ਦੀ ਵੰਸ਼ਾਵਲੀ ਸਿੱਧੀ ਸੂਰਜ ਬੰਸ ਨਾਲ ਜਾ ਮਿਲਦੀ ਹੈ। ਸਭ ਤੋਂ ਵੱਧ ਸੰਘੇ ਦੁਆਬੇ ਵਿੱਚ ਆਬਾਦ ਹਨ। ਸਾਰਾ ਗੋਤ ਕਾਲਾਸੰਘਾ ਤੋਂ ਹੀ ਵਧਿਆ ਫੁਲਿਆ ਹੈ। ਦਾਹੀਆ ਅਨੁਸਾਰ ਸੰਘੇ ਸਕੰਦਰ ਦੇ ਹਮਲੇ ਸਮੇਂ ਵੀ ਪੰਜਾਬ ਵਿੱਚ ਵਸਦੇ ਸਨ।

**ਸਾਰਨ :-** ਭੱਟ-ਗ੍ਰੰਥਾਂ ਵਿੱਚ ਰਾਓ ਸਾਰਨ ਨਾਮ ਦੇ ਭੱਟੀ ਦੀ ਔਲਾਦ ਵਿੱਚ ਹੋਏ ਲੋਕਾਂ ਦਾ ਨਾਮ ਸਾਰਨ ਹੈ। ਇਹ ਉਸ ਸਮੇਂ ਤੋਂ ਜੱਟ ਹਨ ਜਿਸ ਸਮੇਂ ਦੇ ਲੋਕ ਇਹ ਵੀ ਨਹੀਂ ਜਾਣਦੇ ਸਨ ਕਿ ਰਾਜਪੂਤ ਵੀ ਕੋਈ ਜਾਤੀ ਹੈ। ਹੁਸ਼ਿਆਰ ਸਿੰਘ ਦੁਲੇਹ ਮੁਤਾਬਿਕ ਇਸ ਬੰਸ ਦਾ ਮੋਢੀ ਭੱਟੀ ਰਾਉ ਸੀ। ਸਾਰਨ ਰਾਉ ਦੀ ਬੰਸ ਦੇ ਜੱਟਾਂ ਨੂੰ ਸਹਾਰਨ ਵੀ ਕਿਹਾ ਜਾਂਦਾ ਹੈ। ਸਹਾਰਨ ਜੱਟ, ਪੰਜਾਬ ਵਿੱਚ ਪਹਿਲਾਂ ਘੱਗਰ ਨਦੀ ਪਾਰ ਕਰ ਕੇ ਬਠਿੰਡੇ ਦੇ ਖੇਤਰ ਪੱਕਾ ਪੱਥਰਾਲਾ ਵਿੱਚ ਹੀ ਆਬਾਦ ਹੋਏ। ਬਠਿੰਡੇ ਜ਼ਿਲ੍ਹੇ ਵਿੱਚ ਸਹਾਰਨਾ ਦੇ 10 ਪਿੰਡ ਹਨ। ਉੱਤਰ ਪ੍ਰਦੇਸ਼, ਹਰਿਆਣੇ ਤੇ ਰਾਜਸਥਾਨ ਵਿੱਚ ਵੀ ਸਹਾਰਨ ਗੋਤ ਦੇ ਜੱਟ ਕਾਫ਼ੀ ਹਨ। ਇਹ ਬਹੁਤੇ ਹਿੰਦੂ ਜਾਟ ਹੀ ਹਨ।

**ਸੇਖੋਂ :-** ਜਰਮਨ ਵੰਸ਼ ਵਿੱਚ ਇਨ੍ਹਾਂ ਨੂੰ ਸੈਕਸੋਨਜ਼ ਕਿਹਾ ਗਿਆ। ਇਸ ਗੋਤ ਦਾ ਮੋਢੀ ਸ਼ੇਸ਼ਰਾਮ ਪੰਵਾਰ ਸੀ। ਇਸ ਨੂੰ ਸੇਖੂ ਜਾਂ ਸੇਖੋਂ ਵੀ ਕਿਹਾ ਜਾਂਦਾ ਸੀ। ਜਦੋਂ ਜੱਗਦੇਵ ਪਰਮਾਰ ਨੇ ਗੱਜ਼ਨੀ ਵਾਲਿਆਂ ਨੂੰ ਸਰਹਿੰਦ ਤੋਂ ਭਜਾ ਕੇ ਲਾਹੌਰ ਵੱਲ ਭੇਜ ਦਿੱਤਾ ਸੀ। ਸਾਰੇ ਸੇਖੋਂ ਜੱਟ ਧਾਰਾ ਨਗਰੀ ਦੇ ਰਾਜੇ ਭੋਜ ਅਤੇ ਜਰਗ ਦੇ ਰਾਜੇ ਜੱਗਦੇਉ ਪਰਮਾਰ ਨੂੰ ਆਪਣਾ ਵਡੇਰਾ ਮੰਨਦੇ ਹਨ। ਸੇਖੋਂ ਗੋਤ ਦਾ ਮੁੱਢ ਲੁਧਿਆਣਾ ਜ਼ਿਲ੍ਹਾ ਹੀ ਹੈ। ਲੁਧਿਆਣੇ ਦੇ ਸੇਖੋਂ ਭੋਜ ਦੀ ਬੰਸ ਦੇ ਹੀ ਇੱਕ ਸੂਰਮੇ ਤੇਜਪਾਲ ਨੂੰ ਵੀ ਆਪਣੇ ਖਾਨਦਾਨ ਦਾ ਮੁਖੀਆ ਮੰਨਦੇ ਹਨ। ਜ਼ਿਲ੍ਹਾ ਸੰਗਰੂਰ ਵਿੱਚ ਵੀ ਸੇਖੋਂ ਗੋਤ ਦੇ ਕਾਫ਼ੀ ਪਿੰਡ ਹਨ। ਸੰਗਰੂਰ ਸ਼ਹਿਰ ਤਾਂ ਆਬਾਦ ਹੀ ਸੇਖੋਂ ਜੱਟਾਂ ਨੇ ਕੀਤਾ ਸੀ। ਮੁਕਤਸਰ ਦੇ ਇਲਾਕੇ ਵਿੱਚ ਆਮਲਵਾਲਾ, ਰੁਖਾਲਾ, ਚਿਬੜਾਂ ਵਾਲੀ ਆਦਿ 'ਚ ਸੇਖੋਂ ਗੋਤ ਦੇ ਕਾਫ਼ੀ ਜੱਟ ਰਹਿੰਦੇ ਹਨ। ਅਬੋਹਰ ਦੇ ਪਾਸ ਗੋਬਿੰਦਗੜ੍ਹ ਪਿੰਡ ਦੇ ਸੇਖੋਂ ਵੀ ਆਪਣਾ ਪਿਛੋਕੜ ਰਾਜਸਥਾਨ ਹੀ ਦੱਸਦੇ ਹਨ। ਦੁਆਬੇ ਦੇ ਮਾਝੇ ਵਿੱਚ ਸੇਖੋਂ ਗੋਤ ਦੇ ਜੱਟ ਘੱਟ ਹੀ ਹਨ। ਗੁਰਦਾਸਪੁਰ ਵਿੱਚ ਸੇਖੋਂ ਗੋਤ ਦਾ ਇੱਕ ਪ੍ਰਸਿੱਧ ਪਿੰਡ ਸੇਖਵਾਂ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

**ਸਿਬੀਆ :-** ਇਸ ਗੋਤ ਦੇ ਲੋਕ ਸਿੱਥੀਅਨ ਜੱਟਾਂ ਵਿੱਚੋਂ ਹਨ। ਇਹ ਪੰਜਾਬ ਵਿੱਚ ਈਸਵੀ ਸਦੀ ਤੋਂ 800 ਸਾਲ ਪਹਿਲਾਂ ਆਏ ਹਨ। ਮਹਾਂਭਾਰਤ ਵਿੱਚ ਵੀ ਇੱਕ ਸਿਬੀ ਰਾਸ਼ਟਰ ਬਾਰੇ ਵਰਨਣ ਕੀਤਾ ਗਿਆ ਹੈ। 326 ਪੂਰਬ ਈਸਵੀ ਸਕੰਦਰ ਦੇ ਸਮੇਂ ਵੀ ਪੰਜਾਬ ਵਿੱਚ ਮਲੀ, ਸੰਘੇ, ਕੰਗ, ਦਾਹੇ, ਬਿਰਕ ਤੇ ਸਿਬੀਏ ਆਦਿ 100 ਜੱਟ ਕਬੀਲੇ ਪੰਜਾਬ ਵਿੱਚ ਰਹਿੰਦੇ ਸਨ। ਆਰੰਭ ਵਿੱਚ ਸਿਬੀਆਂ ਭਾਈਚਾਰਾ ਦਰਿਆ ਚਨਾਬ ਅਤੇ ਰਾਵੀ ਦੇ ਵਿਚਕਾਰ ਦੇ ਖੇਤਰ ਵਿੱਚ ਆਬਾਦ ਹੋਇਆ। ਮੋਗੇ ਵਿੱਚ ਫਤਿਹਗੜ੍ਹ ਸੀਵੀਆਂ ਅਤੇ ਅੰਮ੍ਰਿਤਸਰ ਵਿੱਚ ਬੁੱਟਰ ਸਿੱਵੀਆਂ ਇਸ ਗੋਤ ਦੇ ਪ੍ਰਸਿੱਧ ਪਿੰਡ ਹਨ। ਲੁਧਿਆਣੇ ਜ਼ਿਲ੍ਹੇ ਵਿੱਚ ਰਾਏਕੋਟ ਦੇ ਇਲਾਕੇ ਵਿੱਚ ਵੀ ਇੱਕ ਸਿੱਵੀਆਂ ਪਿੰਡ ਹੈ। ਬਠਿੰਡੇ ਦੇ ਨਜ਼ਦੀਕ ਵੀ ਇੱਕ ਸਿੱਵੀਆਂ ਪਿੰਡ ਹੈ। ਸੰਗਰੂਰ ਤੋਂ 3 ਕਿਲੋਮੀਟਰ ਤੇ ਪਿੰਡ ਰਾਮਨਗਰ ਸਿਵੀਆ ਵੀ ਸਿੱਬੀਆ ਗੋਤ ਦਾ ਉੱਘਾ ਪਿੰਡ ਹੈ। ਫਰੀਦਕੋਟ ਦੇ ਪਾਸ ਵੀ ਸਿਵੀਆਂ ਪਿੰਡ ਹੈ। ਮੁਕਤਸਰ ਦੇ ਇਲਾਕੇ, ਨੰਦਗੜ੍ਹ ਵੀ ਸਿਵੀਏ ਗੋਤ ਦਾ ਕਾਫੀ ਪ੍ਰਸਿੱਧ ਪਿੰਡ ਹੈ। ਸਿੱਬੀਆ ਬੇਸ਼ੱਕ ਇੱਕ ਪੁਰਾਣਾ ਗੋਤ ਹੈ। ਹੁਸ਼ਿਆਰ ਸਿੰਘ ਦੁਲੇਹ ਮੁਤਾਬਿਕ ਸਿੱਧੂ ਭੱਟੀ ਰਾਜਪੂਤਾਂ ਵਿੱਚੋਂ ਹਨ। ਇਹ ਯਾਦਵ ਬੰਸੀ ਹਨ।

**ਸੋਹਲ :-** ਇਹ ਪੰਵਾਰ ਰਾਜਪੂਤਾਂ ਵਿੱਚੋਂ ਹਨ। ਇਹ ਜੱਗਦੇਉ ਪੰਵਾਰ ਨੂੰ ਆਪਣਾ ਵਡੇਰਾ ਮੰਨਦੇ ਹਨ। ਜੱਗਦੇਉ ਬੰਸੀ ਮਹਾਜ਼ ਦੇ ਪੰਜ ਪੁੱਤਰ ਸੋਹਲ, ਦੇਵਲ, ਦਿਉ, ਔਲਖ ਤੇ ਕੌਮ ਸਨ। ਸੋਹਲ ਦੇ ਨਾਮ ਤੇ ਇਸ ਦੀ ਬੰਸ ਦੇ ਲੋਕਾਂ ਦਾ ਨਾਮ ਸੋਹਲ ਪੈ ਗਿਆ। ਆਰੰਭ ਵਿੱਚ ਸੋਹਲ ਲੁਧਿਆਣਾ ਤੇ ਫਿਰੋਜ਼ਪੁਰ ਦੇ ਪਿੰਡਾਂ ਵਿੱਚ ਦਰਿਆ ਸਤਲੁਜ ਦੇ ਖੇਤਰਾਂ ਵਿੱਚ ਆਬਾਦ ਹੋਏ ਸਨ। ਫਿਰ ਕੁਝ ਸੋਹਲ ਜਲੰਧਰ, ਹੁਸ਼ਿਆਰਪੁਰ ਤੇ ਅੰਬਾਲਾ ਵਿੱਚ ਚਲੇ ਗਏ। ਮਾਝੇ ਵਿੱਚ ਵੀ ਸੋਹਲ ਗੋਤ ਦੇ ਜੱਟ ਕਾਫੀ ਹਨ।

**ਸਿਆਲ :-** ਇਹ ਪਰਮਾਰ ਰਾਜਪੂਤ ਵਿੱਚੋਂ ਹਨ। ਇਸ ਗੱਲ ਦਾ ਇਹ ਆਪ ਹੀ ਦਾਹਵਾ ਕਰਦੇ ਹਨ। ਰਾਏ ਸਿਆਲ ਜਾਂ ਸਿਉ ਜਿਥੋਂ ਇਸ ਕਬੀਲੇ ਦਾ ਨਾਮ ਪਿਆ ਹੈ, ਰਾਮਪੁਰ ਦੇ ਰਾਏ ਸ਼ੰਕਰ ਦਾ ਪੁੱਤਰ ਸੀ। ਰਾਮਪੁਰ ਵਿੱਚ ਲੜਾਈਆਂ ਝਗੜਿਆਂ ਦੇ ਕਾਰਨ ਸਿਆਲ ਭਾਈਚਾਰਾ ਅਲਾਉੱਦੀਨ ਖਿਲਜੀ ਦੇ ਰਾਜ ਸਮੇਂ ਪੰਜਾਬ ਵਲ ਆਇਆ ਸੀ। ਸਿਆਲ ਸਾਰੇ ਮਾਲਵੇ ਤੇ ਮਾਝੇ ਵਿਚੋਂ ਘੁੰਮਦੇ-ਘੁੰਮਦੇ ਹੀ ਆਖਰ ਪਾਕਿਪਟਨ ਪਹੁੰਚ ਕੇ ਹੀ ਟਿਕੇ ਸਨ। ਪੂਰਬੀ ਪੰਜਾਬ ਵਿੱਚ ਸਿਆਲ ਬਹੁਤ ਘੱਟ ਹਨ। ਪੱਛਮੀ ਪੰਜਾਬ ਵਿੱਚ ਸਿਆਲ ਦੂਰ-ਦੂਰ ਤੱਕ ਆਬਾਦ ਸਨ। ਸਿਆਲ ਜੱਟ ਵੀ ਹਨ ਅਤੇ ਰਾਜਪੂਤ ਵੀ ਹਨ। ਕੁਝ ਸਿਆਲ ਹਿੰਦੂ ਖੱਤਰੀ ਵੀ ਹਨ।

**ਟਿਵਾਣਾ:-** ਗ੍ਰੀਕ ਵਿੱਚ ਇਨ੍ਹਾਂ ਨੂੰ ਟਿਵਾਨਾ ਅਤੇ ਸਿਕੰਦਰ ਦੇ ਸਮੇਂ ਟੈਬੀਨੋਈ



*Original with:*
Kulbir Singh Sidhu IAS Mohali
*Digitized by:*
Panjab Digital Library

ਕਹਿੰਦੇ ਸਨ। ਇਹ ਪਰਮਾਰ ਰਾਜਪੂਤਾਂ ਵਿੱਚੋਂ ਹਨ। ਇਹ ਪਹਿਲਾਂ ਧਾਰਾ ਨਗਰੀ ਤੋਂ ਉੱਠਕੇ ਰਾਮਪੁਰ ਦੇ ਖੇਤਰ ਵਿੱਚ ਆਬਾਦ ਹੋਏ ਫਿਰ ਅਲਾਉਦੀਨ ਖਿਲਜੀ ਦੇ ਸਮੇਂ ਤੇਰ੍ਹਵੀਂ ਸਦੀ ਵਿੱਚ ਪੰਜਾਬ ਵਿੱਚ ਆਏ। ਪੰਜਾਬ ਵਿੱਚ ਬਹੁਤੇ ਪਰਮਾਰ ਲੁਧਿਆਣੇ ਦੇ ਖੇਤਰ ਵਿੱਚ ਪਹਿਲਾਂ ਹੀ ਆਬਾਦ ਸਨ। ਇਹ ਰਾਜੇ ਜੱਗਦੇਵ ਦੇ ਭਰਾ ਰਣਧੌਲ ਦੀ ਬੰਸ ਵਿੱਚੋਂ ਹਨ। ਟਿਵਾਣੇ ਗੋਤ ਦਾ ਮੋਢੀ ਟੇਊਂ ਉਰਫ ਟਿਵਾਣਾ ਸੀ। ਕਿਸੇ ਸਮੇਂ ਲੁਧਿਆਣੇ ਦੇ ਖੇਤਰ ਬਘੌਰ, ਸਰਵਰਪੁਰ, ਰੱਬੋ ਉੱਚੀ ਅਤੇ ਸਰਹੰਦ ਕੋਲ ਚਨਾਰਥਲ ਆਦਿ ਵਿੱਚ ਟਿਵਾਣਿਆਂ ਦੀ ਚੌਧਰ ਸੀ। ਮੇਰਾ ਛੋਟਾ ਭਰਾ ਤੇ ਜਿਗਰੀ ਯਾਰ ਸਵਰਗੀ ਸ੍. ਨਿਰਮਲ ਸਿੰਘ ਟਿਵਾਣਾ P.C.S. ਪਿੰਡ ਚਨਾਰਥਲ ਦਾ ਸੀ। ਪਟਿਆਲੇ ਤੇ ਫਤਿਹਗੜ੍ਹ ਸਾਹਿਬ ਦੇ ਖੇਤਰਾਂ ਵਿੱਚ ਟੌਹੜਾ ਪਿੰਡ ਟਿਵਾਣੇ ਭਾਈਚਾਰੇ ਦਾ ਪ੍ਰਸਿੱਧ ਪਿੰਡ ਹੈ। ਜਥੇਦਾਰ ਸ੍. ਗੁਰਚਰਨ ਸਿੰਘ ਟੌਹੜਾ ਪ੍ਰਧਾਨ SGPC ਇਸ ਪਿੰਡ ਦੇ ਸਨ।

**ਵਿਰਕ :-** ਪਾਨਿਨੀ, ਵ.ਸ. ਅੱਗਰਵਾਲ ਤੇ ਬੁੱਧ ਪ੍ਰਕਾਸ਼ ਨੇ ਵਿਰਕ ਜੱਟਾਂ ਦੀ ਪਛਾਣ ਬਾਰੇ ਵਿਸਥਾਰ ਵਿੱਚ ਦੱਸਿਆ ਹੈ ਕਿ ਮਹਾਂਭਾਰਤ ਕਾਲ ਵਿੱਚ ਇਨ੍ਹਾਂ ਨੂੰ ਵਰੀਕਾ ਸੱਦਦੇ ਸਨ ਅਤੇ ਜੋ ਵਰਕੀਨੀਆਂ ਮੂਲ ਦੇ ਸਨ। ਗ੍ਰੀਕ ਵਿੱਚ ਇਨ੍ਹਾਂ ਨੂੰ ਵਰਿਕ ਜਾਂ ਵਿਰਸ਼ ਅਤੇ ਰੋਮਨ ਕਾਲ ਵਿੱਚ ਵੀਰਸ ਕਿਹਾ ਗਿਆ ਹੈ। ਕੈਸਪੀਅਨ ਸਾਗਰ ਨੂੰ ਕਿਸੇ ਸਮੇਂ ਵਿਰਕਾਂ ਦਾ ਸਾਗਰ ਕਿਹਾ ਜਾਂਦਾ ਸੀ। ਉਹ ਭਾਰਤ ਵਿੱਚ ਦਾਖਲ ਹੋਣ ਵਾਲੀਆਂ ਪਹਿਲੀਆਂ ਜਾਤੀਆਂ ਵਿੱਚੋਂ ਹਨ ਅਤੇ ਛੇਵੀਂ ਸਦੀ ਤੱਕ ਉਹ ਮਾਲਵਾ ਖੇਤਰ ਵਿੱਚ ਆਪਣੇ ਰਾਜਾ ਵਿਸ਼ਨੂ ਵਰਧਨ ਵਰੀਕ ਦੀ ਕਮਾਨ ਥੱਲੇ ਰਾਜ ਕਰਦੇ ਰਹੇ। ਇਨ੍ਹਾਂ ਦਾ ਪਿਛੋਕੜ ਬੜਾ ਪੁਰਾਣਾ ਹੈ। ਸੁਮੇਰੀਆ ਵਿੱਚ ਦੱਸਿਆ ਗਿਆ ਹੈ ਕਿ ਉਨ੍ਹਾਂ ਦਾ ਦੇਸ਼ ਉਰੂਕ/ਵਾਰਕ ਸੀ ਜੋ ਗੁਤੀਅਮ ਦੇਸ਼ ਦੇ ਨਾਲ ਸੀ। ਅਸਲ ਵਿੱਚ ਈਸਾ ਤੋਂ 22 ਸਦੀਆਂ ਪਹਿਲਾਂ ਗੁਤੀਅਨ ਦੇ ਅੰਤਮ ਰਾਜੇ ਤਰਿਗਤ ਨੂੰ ਵਾਰਕ ਦੇਸ਼ ਦੇ ਰਾਜੇ ਉਤੂ-ਖੇਗਲ ਨੇ ਹਰਾ ਦਿੱਤਾ ਸੀ। ਵਿਰਕਾਂ ਅਨੁਸਾਰ ਉਨ੍ਹਾਂ ਦਾ ਵਡੇਰਾ ਜੰਮੂ ਨੂੰ ਛੱਡਕੇ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਘੁਚਲੀ ਵਿੱਚ ਆ ਕੇ ਵਸਿਆ ਸੀ। ਉਸਦਾ ਸਬੰਧ ਜੰਮੂ ਦੇ ਰਾਜਿਆਂ ਨਾਲ ਵੀ ਦੱਸਿਆ ਜਾਂਦਾ ਹੈ। ਗੁਜਰਾਂਵਾਲਾ ਵਿੱਚ ਤਾਂ ਵਿਰਕਾਂ ਦੇ 132 ਪਿੰਡ ਸਨ। ਦਰਿਆ ਚਨਾਬ ਦੇ ਤਿੰਨੋਂ ਕੰਢਿਆਂ ਤੇ ਮੁਸਲਮਾਨ ਤੇ ਸਿੱਖ ਵਿਰਕ ਜੱਟ ਬਹੁ-ਗਿਣਤੀ ਵਿੱਚ ਆਬਾਦ ਸਨ। ਸਾਂਦਲਬਾਰ ਵਿੱਚ ਵਿਰਕਾਂ ਦਾ ਬੋਲਬਾਲਾ ਸੀ। ਇਨ੍ਹਾਂ ਦੇ ਵਡੇਰਾ ਰਾਜਾ ਹਰੀ ਸਿੰਘ ਨੇ ਰੋਪੜ ਤੋਂ ਲੈ ਕੇ ਖਿਜ਼ਰਾਬਾਦ ਤਕ ਦਾ ਇਲਾਕਾ ਆਪਣੇ ਕਬਜ਼ੇ ਵਿੱਚ ਲੈ ਲਿਆ ਸੀ। ਇਨ੍ਹਾਂ ਨੇ ਸਾਂਦਲਪੁਰ ਦੇ ਪ੍ਰਸਿੱਧ ਤੇ ਮਜ਼ਬੂਤ ਕਿਲ੍ਹੇ ਸ਼ੇਖੂਪੁਰਾ ਤੇ ਕਬਜ਼ਾ ਕਰ ਲਿਆ ਅਤੇ 84 ਪਿੰਡ ਰੋਕ ਲਏ। 1731 ਈਸਵੀ ਤੋਂ 1808 ਈਸਵੀ ਤੱਕ ਕਿਲ੍ਹਾ ਸ਼ੇਖੂਪੁਰਾ ਵਿਰਕਾਂ ਪਾਸ ਰਿਹਾ। 1808 ਈਸਵੀ ਵਿੱਚ ਇਕ ਸਮਝੌਤੇ ਰਾਹੀਂ ਇਹ ਕਿਲ੍ਹਾ ਤੇ ਕੁਝ ਪਿੰਡ



Original with:
Kulbir Singh Sidhu IAS Mohali
Digitized by:
Panjab Digital Library

ਮਹਾਰਾਜਾ ਰਣਜੀਤ ਸਿੰਘ ਨੇ ਵਿਰਕਾਂ ਤੋਂ ਲੈ ਲਏ। ਸਾਂਦਲਬਾਰ ਵਿਰਕਾਂ ਦਾ ਹੋਮਲੈਂਡ ਸੀ। ਪੂਰਬੀ ਪੰਜਾਬ ਵਿੱਚ ਵਿਰਕਾਂ ਦੇ ਪ੍ਰਸਿੱਧ ਪਿੰਡ ਬਿਰਕਾਂ, ਵਿਰਕ ਕਲਾਂ, ਸਲੀਣਾ, ਚੁਹਾਣ ਕੇ, ਖਸਣ, ਬੀਰੋਵਾਲ, ਸੈਫਲਾਬਾਦ ਆਦਿ ਹਨ। ਪਾਕਿਸਤਾਨ ਬਣਨ ਤੋਂ ਮਗਰੋਂ ਵਿਰਕ ਹਰਿਆਣੇ ਦੇ ਕੁਰੂਕਸ਼ੇਤਰ, ਕਰਨਾਲ, ਕੈਥਲ ਤੇ ਸਿਰਸਾ ਆਦਿ ਜ਼ਿਲ੍ਹਿਆਂ ਵਿੱਚ ਆਬਾਦ ਹੋ ਗਏ ਹਨ। ਵਿਰਕ ਭਾਰਤ ਵਿੱਚ 800 ਪੂਰਬ ਈਸਵੀ ਤੋਂ ਮਗਰੋਂ ਹੀ ਸ਼ਕਸਤਾਨ ਦੇ ਇਲਾਕੇ ਤੋਂ ਉੱਠ ਕੇ ਆਏ ਹਨ। ਪਾਨਿਨੀ ਦੇ ਅਨੁਸਾਰ ਵਿਰਕ 500 ਪੂਰਬ ਈਸਵੀ ਦੇ ਸਮੇਂ ਪੰਜਾਬ ਵਿੱਚ ਆਬਾਦ ਸਨ। ਕੈਸਪੀਅਨ ਸਾਗਰ ਖੇਤਰ ਵੀ ਕਿਸੇ ਸਮੇਂ ਵਿਰਕਾਂ ਦਾ ਮੁੱਢਲਾ ਘਰ ਰਿਹਾ ਹੈ। ਮੱਧ ਏਸ਼ੀਆ ਤੋਂ ਇਰਾਨ ਤੇ ਭਾਰਤ ਵਿੱਚ ਦਾਖ਼ਲ ਹੋਣ ਵਾਲਾ ਇਹ ਜੱਟ ਕਬੀਲਾ ਸਭ ਤੋਂ ਪੁਰਾਣਿਆਂ ਕਬੀਲਿਆਂ ਵਿੱਚੋਂ ਸੀ। ਮਾਰਕੰਡੇ ਪੁਰਾਣ ਵਿੱਚ ਵੀ ਬਿਰਕਾਂ ਦਾ ਜ਼ਿਕਰ ਹੈ। ਮਹਾਂਭਾਰਤ ਦੇ ਸਮੇਂ ਦੇ ਉੱਘੇ ਜੱਟ ਕਬੀਲੇ ਬਿਰਕ ਛੀਨੇ, ਸੰਧੂ, ਜਾਖੜ, ਤੋਮਰ, ਚੌਹਾਨ, ਬੱਲ ਤੇ ਕੰਗ ਆਦਿ ਸਨ। ਅੱਜਕੱਲ ਵਿਰਕ ਜੱਟ ਪੰਜਾਬ ਦੇ ਕੋਨੇ-ਕੋਨੇ ਵਿੱਚ ਮਿਲਦੇ ਹਨ। ਵਿਰਕ ਗੋਤ ਦੇ ਪ੍ਰਸਿੱਧ ਪੰਜਾਬੀ ਸਾਹਿਤਕਾਰ ਕੁਲਵੰਤ ਸਿੰਘ ਵਿਰਕ; ਹਿੰਦੋਸਤਾਨ ਪੱਧਰ ਤੇ ਪ੍ਰਸਿੱਧੀ ਪ੍ਰਾਪਤ ਮੇਰੇ ਮਾਸੜ ਜੀ, ਕੁਸ਼ਲ ਪ੍ਰਸ਼ਾਸਕ ਤੇ ਚੇਅਰਮੈਨ ਪੀ.ਪੀ.ਐੱਸ.ਸੀ., ਪਦਮਸ਼੍ਰੀ ਸ੍ਰ: ਕੁਲਦੀਪ ਸਿੰਘ ਵਿਰਕ ਤੇ ਉਨ੍ਹਾਂ ਦੇ ਸਪੁੱਤਰ ਪੰਜਾਬ ਪੁਲਿਸ ਦੇ ਮੌਜੂਦਾ ਡੀ.ਜੀ.ਪੀ. ਸ੍ਰ: ਸਰਬਦੀਪ ਸਿੰਘ ਵੀ ਵਿਰਕ ਹਨ। ਇਹ ਦੋਨੋਂ ਪਿਤਾ ਤੇ ਪੁੱਤਰ ਭਾਰਤ ਸਰਕਾਰ ਵਲੋਂ ਪਦਮਸ਼੍ਰੀ ਦੀ ਉਪਾਧੀ ਨਾਲ ਸਨਮਾਨਿਤ ਹਨ।

**ਵੜੈਚ** :- ਮਹਾਂਭਾਰਤ ਵਿਚ ਇਨ੍ਹਾਂ ਦਾ ਹਵਾਲਾ ਚੀਨੀ ਉਵਰਨ, ਹਾਰਾ ਹੂਣਾਂ ਆਦਿ ਸਮੇਤ ਵਰਸ਼ੇਆ ਲੋਕਾਂ ਦੇ ਤੌਰ ਤੇ ਆਉਂਦਾ ਹੈ। ਸਤਪਤ ਉਨ੍ਹਾਂ ਨੂੰ ਵਰਸਨਾ ਕਹਿੰਦਾ ਹੈ। ਉਨ੍ਹਾਂ ਨੂੰ ਵਰੀਸ਼ਾ ਵੀ ਦਸਿਆ ਗਿਆ ਹੈ। ਸਭਾ ਪਰਵ ਅਨੁਸਾਰ ਵਰੀਸ਼ਾ ਦੇਸ਼ ਦੇ ਨੇੜੇ ਇੱਕ ਸਮੁੰਦਰ ਸੀ। ਵੜੈਚ ਆਪਣੇ ਆਪ ਨੂੰ ਰਾਜਪੂਤ ਨਹੀਂ ਮੰਨਦੇ ਅਤੇ ਕਹਿੰਦੇ ਹਨ ਕਿ ਉਨ੍ਹਾਂ ਦਾ ਵਡੇਰਾ ਧੂਦੀ ਮਹਿਮੂਦ ਗਜ਼ਨਵੀ ਨਾਲ ਭਾਰਤ ਵਿੱਚ ਆਇਆ ਅਤੇ ਗੁਜਰਾਤ ਵਿੱਚ ਟਿਕਿਆ। ਗੁਜਰਾਂਵਾਲਾ ਦੇ ਇਲਾਕੇ ਵਿੱਚ ਵੀ ਇਨ੍ਹਾਂ ਦਾ 41 ਪਿੰਡ ਦਾ ਗੁੱਛਾ ਸੀ। ਗੁਜਰਾਂਵਾਲਾ ਖੇਤਰ ਤੋਂ ਹੌਲੀ-ਹੌਲੀ ਇਹ ਗਰਦਾਸਪੁਰ, ਅਮ੍ਰਿਤਸਰ, ਲੁਧਿਆਣਾ, ਮਲੇਰਕੋਟਲਾ, ਸੰਗਰੂਰ ਤੇ ਪਟਿਆਲਾ ਆਦਿ ਖੇਤਰਾਂ ਵਿੱਚ ਦੂਰ ਦੂਰ ਤੱਕ ਪਹੁੰਚ ਗਏ। ਕੁਝ ਦੁਆਬੇ ਦੇ ਜਲੰਧਰ ਇਲਾਕੇ ਵਿੱਚ ਜਾ ਆਬਾਦ ਹੋਏ। ਲੁਧਿਆਣੇ ਵਿਚ ਵੀ ਇਕ ਵੜੈਚ ਪਿੰਡ ਹੈ। ਇਕ ਵੜੈਚ ਪਿੰਡ ਫਤਿਹਗੜ੍ਹ ਜ਼ਿਲ੍ਹੇ ਵਿਚ ਵੀ ਹੈ। ਮਾਝੇ ਦੇ ਗੁਰਦਾਸਪੁਰ ਖੇਤਰ ਵਿਚ ਵੀ ਵੜੈਚ ਜੱਟਾਂ ਦਾ ਉੱਘਾ ਪਿੰਡ ਬੜੈਚ ਹੈ। ਦੁਆਬੇ ਦੇ ਜਲੰਧਰ, ਨਵਾਂਸ਼ਹਿਰ ਤੇ ਕਪੂਰਥਲਾ ਖੇਤਰ ਵਿਚ ਵੀ ਵੜੈਚ ਗੋਤ ਦੇ ਜੱਟ ਕਾਫੀ ਰਹਿੰਦੇ ਹਨ। ਸੰਗਰੂਰ ਜ਼ਿਲ੍ਹੇ ਵਿਚ ਲਾਡ



*Original with:*
Kulbir Singh Sidhu IAS Mohali
*Digitized by:*
Panjab Digital Library

ਬਨਜਾਰਾ ਅਤੇ ਰੋਪੜ ਜ਼ਿਲ੍ਹੇ ਕਰੀਵਾਲਾ ਵਿਚ ਵੜੈਚ ਭਾਈਚਾਰੇ ਦੇ ਕਾਫੀ ਲੋਕ ਵਸਦੇ ਹਨ। ਪੰਜਾਬ ਵਿੱਚ ਵੜੈਚ ਨਾਮ ਦੇ ਵੀ ਕਈ ਪਿੰਡ ਹਨ। ਇਕ ਹੋਰ ਰਵਾਇਤ ਦੇ ਅਨੁਸਾਰ ਵੜੈਚ ਰਾਜੇ ਸਲਵਾਨ ਦਾ ਪੋਤਰਾ, ਰਾਜੇ ਬੁਲੰਦ ਦਾ ਪੁੱਤਰ ਤੇ ਭੱਟੀ ਰਾਉ ਦਾ ਭਾਈ ਸੀ। ਬੀ. ਐਸ. ਦਾਹੀਆ ਵੀ ਵੜੈਚਾਂ ਨੂੰ ਮਹਾਂਭਾਰਤ ਸਮੇਂ ਦਾ ਪੁਰਾਣਾ ਜੱਟ ਕਬੀਲਾ ਮੰਨਦਾ ਹੈ।

**ਬੈਨਵਾਲ/ਬੈਨੀਵਾਲ** :- ਪਲਿਨੀ ਨੇ ਇਨ੍ਹਾਂ ਨੂੰ ਬੈਨੀ ਕਿਹਾ ਹੈ ਅਤੇ ਨਾਲ ਹੀ ਬਰੀਸੈ ਜੋ ਕਿ ਹੁਣ ਬੈਨੀਵਾਲ ਅਤੇ ਵਰੈਸ਼ ਜੱਟ ਹਨ। ਇਹ ਮੱਧ ਏਸ਼ੀਆ ਦੇ ਪੁਰਾਤਨ ਲੋਕ ਹਨ ਜਿਨ੍ਹਾਂ ਨੂੰ ਵੈੱਨ ਜਾਂ ਬੈੱਨ ਕਿਹਾ ਜਾਂਦਾ ਸੀ। 'ਵਾਲ' ਪਿੱਛੋਂ ਜੋੜਿਆ ਨਾਮ ਹੈ। ਮੱਧ ਏਸ਼ੀਆ ਦੇ ਪੁਰਾਤਨ ਇਤਿਹਾਸ ਵਿਚ ਇਨ੍ਹਾਂ ਦਾ ਵੇਰਵਾ ਆਮ ਮਿਲਦਾ ਹੈ। ਕਾਰਲਾਈਲ ਵੀ ਬੈਰਾਤ (ਜੈਪੁਰ) ਦੀ ਅਜਿਹੀ ਹੀ ਮਿਸਾਲ ਦਿੰਦਾ ਹੈ, ਜੋ ਚਕਵਾ ਬੈੱਨ ਦੇ ਨਾਂ ਨਾਲ ਹੀ ਜਾਣੀ ਜਾਂਦੀ ਹੈ। ਕਨਿੰਘਮ ਵੀ ਬਿਹਾਰ ਵਿਚ ਅਵਧ ਤੇ ਰੁਹੇਲ ਖੰਡ ਚੱਕਰਵਰਤੀ ਬੈੱਨ ਦੀ ਕਥਾ ਬਾਰੇ ਦੱਸਦਾ ਹੈ। ਕਾਰਲਾਇਲ ਅਨੁਸਾਰ ਉਹ ਇੰਡੋਸਿਥੀਅਨ ਜਾਤੀ ਨਾਲ ਸਬੰਧਤ ਸੀ। ਬੈਹਣੀਵਾਲ ਜੱਟ ਇੰਡੋ ਸਿਥੀਅਨ ਜਾਤੀ ਵਿਚੋਂ ਹਨ। ਇਹ ਮੱਧ ਏਸ਼ੀਆ ਦੇ ਕੈਸਪੀਅਨ ਸਾਗਰ ਖੇਤਰ ਤੋਂ ਚਲਕੇ ਅਫਗਾਨਸ਼ਤਾਨ ਰਾਹੀਂ ਈਸਵੀਂ ਸੰਨ ਤੋਂ ਕਈ ਸੌ-ਸਾਲ ਪਹਿਲਾਂ ਭਾਰਤ ਵਿੱਚ ਆਏ। ਫਿਰ ਹੌਲੀ-ਹੌਲੀ ਪੰਜਾਬ, ਹਰਿਆਣੇ ਤੇ ਰਾਜਸਥਾਨ ਦੇ ਖੇਤਰਾਂ ਵਿੱਚ ਦੂਰ-ਦੂਰ ਤੱਕ ਫੈਲ ਗਏ। ਪੰਜਾਬ ਤੇ ਮਾਨਸਾ ਜ਼ਿਲ੍ਹੇ ਵਿੱਚ ਵੀ ਇਨ੍ਹਾਂ ਦਾ ਇੱਕ ਉੱਘਾ ਪਿੰਡ ਬਹਿਣੀਵਾਲ ਹੈ। ਸੰਗਰੂਰ ਤੇ ਪਟਿਆਲੇ ਦੇ ਇਲਾਕਿਆਂ ਵਿੱਚ ਵੀ ਬੈਹਣੀਵਾਲ ਭਾਈਚਾਰੇ ਦੇ ਕਾਫੀ ਲੋਕ ਵਸਦੇ ਹਨ। ਸਰਦੂਲਗੜ੍ਹ ਦੇ ਪਿੰਡ ਝੰਡਾ ਖੁਰਦ ਵਿੱਚ ਬੈਹਣੀਵਾਲ ਹਿੰਦੂ ਜਾਟ ਹਨ। ਲੁਧਿਆਣੇ ਜ਼ਿਲ੍ਹੇ ਵਿੱਚ ਵੀ ਬੈਹਣੀਵਾਲਾਂ ਦੇ ਕੁਝ ਪਿੰਡ ਹਨ। ਬੈਹਣੀਵਾਲ ਹਰਿਆਣੇ ਦੇ ਸਿਰਸਾ, ਹਿਸਾਰ, ਰੋਹਤਕ ਤੇ ਅੰਬਾਲਾ ਖੇਤਰਾਂ ਵਿੱਚ ਵੀ ਕਾਫੀ ਆਬਾਦ ਹਨ। ਬੈਹਣੀਵਾਲ ਉੱਤਰ ਪ੍ਰਦੇਸ਼ ਵਿੱਚ ਵੀ ਵਸਦੇ ਹਨ।

**ਚੌਹਾਨ/ਚਵਾਨ** :- ਵਾਯੂ ਪੁਰਾਣ ਵਿਚ ਇਨ੍ਹਾਂ ਨੂੰ ਚਾਹੂਕਾ, ਗ੍ਰੀਕ ਵਿੱਚ ਚਬਾਨ ਅਤੇ ਰੋਮਨ ਕਾਲ ਵਿੱਚ ਚੋਨਸ ਕਿਹਾ ਗਿਆ ਹੈ। ਪਲਿਨੀ ਦੇ ਨਿਯਮ ਅਨੁਸਾਰ 'ਕ' ਦੀ ਥਾਂ 'ਨ' ਦੀ ਵਰਤੋਂ ਕਰਨ ਨਾਲ ਚੌਹਾਨ ਸ਼ਬਦ ਹੋਂਦ ਵਿਚ ਆਇਆ। ਚਹੂਕਾ, ਚੌਹਾਨ ਹਨ। ਪ੍ਰਸਤੀ ਅਨੁਸਾਰ 842 ਏ.ਡੀ. ਵਿਚ ਚੌਹਾਨ ਧੌਲਪੁਰ ਤੇ ਰਾਜ ਕਰਦੇ ਸਨ।

**ਹੇਅਰ** :- ਘੀਰਸ਼ਮਨ ਅਨੁਸਾਰ 20 ਈ.ਪੂ. ਵਿਚ ਸੋਗਦੀਆਨਾ ਦੇ ਰਾਜਾ ਦਾ ਨਾਂ ਹੇਰਸ ਸੀ। 'ਯੂ.ਐੱਸ.ਐੱਸ.ਆਰ. ਵਿਚ ਕੁਸ਼ਾਨ ਸਟੱਡੀ' ਵਿਚ ਹੇਰਸ ਨੂੰ ਕੁਸ਼ਾਨਾਂ



Original with:
Kulbir Singh Sidhu IAS Mohali
Digitized by:
Panjab Digital Library

ਦਾ ਕਬੀਲਾ ਦਰਸਾਇਆ ਗਿਆ ਹੈ। ਇਹ ਜੱਟਾਂ ਦੀ 'ਹੇਰ' ਜਾਤ ਹੀ ਹੈ। ਗੋਥਿਕ ਵਿਚ ਹੇਰ ਦਾ ਅਰਥ ਮਾਲਕ ਲਿਖਿਆ ਗਿਆ ਹੈ। ਕਿਸੇ ਸਮੇਂ ਪੰਜਾਬ ਦੀ ਧਰਤੀ ਦੇ ਮਾਲਕ ਮਾਨ, ਭੁੱਲਰ ਤੇ ਹੇਅਰ ਹੀ ਸਨ। ਬੀ.ਐਸ. ਦਾਹੀਆ ਆਪਣੀ ਪੁਸਤਕ 'ਜਾਟਸ' ਵਿੱਚ ਹੇਰਾਂ ਨੂੰ ਕੁਸ਼ਨ ਜਾਤੀ ਦੀ ਹੇਰਓਸ ਸ਼ਾਖਾ ਲਿਖਦਾ ਹੈ। ਹੇਅਰ ਜਾਤੀ ਦੇ ਲੋਕ ਸਤਲੁਜ ਦੇ ਉਪਰਲੇ ਖੇਤਰ ਵਿੱਚ ਪਹਾੜਾਂ ਦੇ ਹੇਠਾਂ-ਹੇਠਾਂ ਪੂਰਬ ਵਿੱਚ ਅੰਬਾਲਾ ਤੋਂ ਲੈ ਕੇ ਪੱਛਮ ਵਿੱਚ ਗੁਜਰਾਤ ਤੱਕ ਆਬਾਦ ਸਨ। ਹੇਅਰ ਸਾਰੇ ਪੰਜਾਬ ਵਿੱਚ ਫੈਲੇ ਹੋਏ ਹਨ। ਇਹ ਜਲੰਧਰ ਜ਼ਿਲੇ ਦੀ ਤਹਿਸੀਲ ਨਕੋਦਰ ਦੇ ਪਿੰਡ ਹੇਰ ਨੂੰ ਹੀ ਆਪਣਾ ਮੋਢੀ ਤੇ ਪੁਰਾਣਾ ਪਿੰਡ ਸਮਝਦੇ ਹਨ। ਹੇਅਰ ਜਲੰਧਰ ਤੋਂ ਉੱਠਕੇ ਮਾਲਵੇ ਤੇ ਮਾਝੇ ਵਿੱਚ ਕਾਫੀ ਗਿਣਤੀ ਵਿੱਚ ਆ ਗਏ। ਪਹਿਲਾਂ ਸਭ ਤੋਂ ਵੱਧ ਹੇਅਰ ਦੁਆਬੇ ਵਿੱਚ ਹੀ ਆਬਾਦ ਸਨ। ਬਠਿੰਡਾ, ਪਟਿਆਲਾ, ਸੰਗਰੂਰ ਤੇ ਮਲੇਰਕੋਟਲਾ ਦੇ ਇਲਾਕਿਆਂ, ਵਿੱਚ ਵੀ ਹੇਅਰ ਕਾਫੀ ਗਿਣਤੀ ਵਿੱਚ ਵਸਦੇ ਹਨ।

**ਕਾਲੇ/ ਕਾਲੋਂ/ ਕਾਹਲੋਂ :-** ਇਹ ਬੰਸ ਦਾ ਮੋਢੀ ਕਾਹਲਵਾਂ ਸੀ। ਇਹ ਅਗਨੀ ਕੁਲ ਪੰਵਾਰਾਂ ਵਿੱਚੋਂ ਹਨ। ਕਾਹਲੋਂ ਆਪਣੇ ਆਪ ਨੂੰ ਧਾਰਾ ਨਗਰੀ ਦੇ ਰਾਜੇ ਬਿੱਕਰਮਾਦਿੱਤ ਅਤੇ ਜੱਗਦੇਉ ਪਰਮਾਰ ਦੀ ਬੰਸ ਵਿੱਚ ਸਮਝਦੇ ਹਨ। ਇਹ ਜਗਦੇਉ ਬੰਸੀ ਸੋਲੀ ਨਾਲ ਧਾਰਾ ਨਗਰੀ ਨੂੰ ਛੱਡ ਕੇ ਗਿਆਰਵੀਂ ਸਦੀ ਵਿੱਚ ਪੰਜਾਬ ਵਿੱਚ ਆਏ। ਕੁਝ ਸਮਾਂ ਲੁਧਿਆਣੇ ਦੇ ਖੇਤਰ ਵਿੱਚ ਰਹਿਕੇ ਫਿਰ ਅੱਗੇ ਗੁਰਦਾਸਪੁਰ ਜ਼ਿਲ੍ਹੇ ਦੇ ਬਟਾਲੇ ਦੇ ਨਜ਼ਦੀਕ ਹੀ ਆਬਾਦ ਹੋ ਗਏ।

**ਸੰਘੇੜਾ :-** ਇਸ ਗੋਤ ਦਾ ਵੱਡੇਰਾ ਸੰਘੇੜਾ ਸੀ। ਮਹਿਮੂਦ ਗੱਜ਼ਨਵੀ ਦੇ ਸਮੇਂ ਗਿਆਰ੍ਹਵੀਂ ਸਦੀ ਵਿੱਚ ਪੰਜਾਬ ਵਿੱਚ ਕਈ ਉਪਜਾਤੀਆਂ ਬਾਹਰੋਂ ਆਈਆਂ। ਸੰਘੇੜੇ ਵੀ ਬਾਹਰੋਂ ਹੀ ਆਏ ਸਨ। ਜ਼ਿਲ੍ਹਾ ਸੰਗਰੂਰ ਤਹਿਸੀਲ ਬਰਨਾਲਾਂ ਵਿੱਚ ਇਨ੍ਹਾਂ ਦਾ ਇੱਕ ਬਹੁਤ ਵੱਡਾ ਪਿੰਡ ਸੰਘੇੜਾ ਹੈ ਜਿਸ ਵਿੱਚ ਬਹੁਗਿਣਤੀ ਸੰਘੇੜੇ ਜੱਟਾਂ ਦੀ ਹੈ। ਲੁਧਿਆਣੇ ਤੋਂ ਕੁਝ ਸੰਘੇੜੇ ਅੱਗੇ ਮਾਝੇ ਵੱਲ ਵੀ ਗਏ ਹਨ। ਅੰਮ੍ਰਿਤਸਰ ਦੇ ਖੇਤਰ ਵਿੱਚ ਖੋਜਾਲਾ ਪਿੰਡ ਸੰਘੇੜਾ ਗੋਤ ਦਾ ਇੱਕ ਉੱਘਾ ਪਿੰਡ ਹੈ। ਹੋਰ ਵੀ ਕੁਝ ਪਿੰਡ ਹਨ। ਸੰਘੇੜਾ ਪੰਜਾਬ ਦੇ ਜੱਟਾਂ ਦਾ ਇੱਕ ਬਹੁਤ ਹੀ ਛੋਟਾ ਜਿਹਾ ਗੋਤ ਹੈ। ਮਹਾਂਭਾਰਤ ਦੇ ਸਮੇਂ ਇਨ੍ਹਾਂ ਦੀ ਅਰਜਨ ਨਾਲ ਟੱਕਰ ਹੋ ਗਈ ਸੀ। ਉਸ ਸਮੇਂ ਇਨ੍ਹਾਂ ਦਾ ਨਾਮ ਸੰਕੇਤਾ ਪ੍ਰਚਲਤ ਸੀ।

**ਦਾਹੀਆ :-** ਕਾਲਾ ਸਾਗਰ ਖੇਤਰ ਵਿੱਚ ਇਨ੍ਹਾਂ ਨੂੰ ਦੀਈ ਅਤੇ ਸਿਕੰਦਰ ਦੇ ਸਮੇਂ ਦਾਹੀ ਕਿਹਾ ਗਿਆ ਹੈ। ਕੈਸਪੀਅਨ ਸਾਗਰ ਤੋਂ ਪਰਸ਼ੀਅਨ ਖਾੜੀ ਅਤੇ ਤਿਗਰਿਤ ਤੱਕ ਦਾਹੀ ਸਾਰੇ ਪਰਸ਼ੀਆ ਵਿੱਚ ਫੈਲੇ ਹੋਏ ਸਨ। ਬੇਬੀਲੋਨੀਆ ਦੇ ਸੂਮਾ ਅਤੇ ਈਲਾਨ ਦੇ ਸਮਾਰੀਅਨ ਕਲੋਨੀਆਂ ਦੇ ਬਸ਼ਿੰਦਿਆਂ ਦੀਆਂ ਧਾਰਮਿਕ ਪੁਸਤਕਾਂ ਵਿੱਚ



Original with:
Kulbir Singh Sidhu IAS Mohali
Digitized by:
Panjab Digital Library

ਵੀ ਇਨ੍ਹਾਂ ਦਾ ਹਵਾਲਾ ਮਿਲਦਾ ਹੈ। ਇਹ ਦਾਹਾ ਦਾ ਹੀ ਨਾਮ ਹੈ ਜਿਸ ਨੂੰ ਵਾਯੂ ਪੁਰਾਣ ਵਿੱਚ ਵੈਦੇਹਾ ਲਿਖਿਆ ਹੈ। ਦੂਸਰੀ ਸਦੀ ਈਸਵੀ ਪੂਰਵ ਵਿੱਚ ਅਰਮੀਨੀਆਂ ਵਿੱਚ ਦਾਹੀਆ ਰਾਜੇ ਵਾਲਾਰਾਸਾਸੈਸ ਨੇ ਹਿੰਦੂ ਸਾਮਰਾਜ ਸਥਾਤਿ ਕੀਤਾ ਸੀ। ਕੁਝ ਇਤਿਹਾਸਕਾਰ ਦਹੀਆ ਵੰਸ਼ ਦੀ ਉਤਪਤੀ ਸੂਰਜਵੰਸ਼ ਵਿਚ ਮਹਾਨ ਮਹਿਮਾਸ਼ਾਲੀ ਦਧੀਚੀ ਰਿਸ਼ੀ ਤੋਂ ਮੰਨਦੇ ਹਨ।

ਵੈਦਿਕ ਕਾਲ ਵਿਚ ਦਹੀਆ ਲੋਕ ਹਰਿਦੁਆਰ ਤੋਂ ਲੈ ਕੇ ਕੈਲਾਸ਼ ਪਰਬਤ ਤਕ ਦੇ ਖੇਤਰ ਵਿਚ ਸਨ। ਇਨ੍ਹਾਂ ਲੋਕਾਂ ਨੇ ਮਹਾਂਭਾਰਤ ਯੁੱਧ ਵਿਚ ਭਾਗ ਲਿਆ ਸੀ। ਉਸ ਸਮੇਂ ਇਹ ਚੀਨ ਦੀ ਦੱਖਣੀ ਭੂਮੀ ਤੇ ਰਹਿੰਦੇ ਸਨ। ਮਹਾਂਭਾਰਤ ਯੁੱਧ ਖਤਮ ਹੋਣ ਤੋਂ ਬਾਅਦ ਇਹ ਲੋਕ ਹੋਰ ਜੱਟ ਵੰਸ਼ਾਂ ਦੀ ਤਰ੍ਹਾਂ ਭਾਰਤ ਵੰਸ਼ ਤੋਂ ਈਰਾਨ ਅਤੇ ਫਿਰ ਕੈਸਪੀਅਨ ਸਾਗਰ ਅਤੇ ਅਰਲ ਸਾਗਰ ਤਕ ਪਹੁੰਚ ਗਏ ਸਨ। ਕਰਨਲ ਜੇਮਜ ਟਾਡ ਨੇ, ਜਸਟਿਨ ਅਤੇ ਹੈਰੋਡੋਟੱਸ ਇਤਿਹਾਸਕਾਰਾਂ ਦਾ ਹਵਾਲਾ ਦੇ ਕੇ ਲਿਖਿਆ ਹੈ ਕਿ ਈਸਾ ਤੋਂ ਹਜ਼ਾਰਾਂ ਸਾਲ ਪਹਿਲਾਂ ਦਹੀਆ ਮਹਾਂਜਾਤੀ ਦਲ ਸਿਰ ਦਰਿਆ ਦੇ ਪੂਰਵ ਵਿਚ ਆਬਾਦ ਸੀ। ਇਹ ਲੋਕ ਉਤਰੀ ਈਰਾਨ, ਕੈਸਪੀਅਨ ਸਾਗਰ, ਅਰਲ ਸਾਗਰ ਸਿਰ ਦਰਿਆ ਅਤੇ ਐਮੂ ਦਰਿਆ ਘਾਟੀ ਤਕ ਫੈਲ ਗਏ ਸਨ। ਸਮਰਾਟ ਸਿਕੰਦਰ ਮਹਾਨ ਯੂਨਾਨ ਤੋਂ ਚੱਲ ਕੇ ਜਿੱਤ ਪ੍ਰਾਪਤ ਕਰਦਾ ਹੋਇਆ ਐਮੂ ਦਰਿਆ ਭਾਵ ਔਕਸਿਸ ਤੇ ਪਹੁੰਚਿਆ ਤਾਂ ਉਥੇ ਦਹੀਆ ਜੱਟ ਵੀਰਾਂ ਨੇ ਉਸ ਨਾਲ ਟੱਕਰ ਲਈ ਸੀ। ਦਹੀਆ ਜੱਟਾਂ ਦਾ ਈਰਾਨ (ਫਾਰਸ) ਵਿਚ ਵੀ ਨਿਵਾਸ ਅਤੇ ਰਾਜ ਸੀ। ਈਰਾਨ ਵਿਚ ਦਹੀਆ ਜੱਟਾਂ ਦਾ ਸ਼ਾਸਨ 256 ਈ.ਪੂ. ਤੋਂ 224 ਏ.ਡੀ. ਤੱਕ 480 ਸਾਲ ਰਿਹਾ। ਦਹੀਆ ਲੋਕ ਵਿਦੇਸ਼ਾਂ ਤੋਂ ਆਪਣੇ ਪਿਤਰੀ ਦੇਸ਼ ਭਾਰਤਵਰਸ਼ ਵਿਚ ਕਈ ਵਾਰ ਆਏ। ਕਰਨਲ ਜੇਮਜ਼ ਟਾਡ ਨੇ ਲਿਖਿਆ ਹੈ ਕਿ ਦਹੀਆ ਜੱਟ ਇੱਕ ਪੁਰਾਣੀ ਜਾਤੀ ਹੈ ਜਿਸ ਦਾ ਨਿਵਾਸ ਸਥਾਨ ਸਿੰਧੂ ਸਤਲੁਜ ਨਦੀਆਂ ਦੇ ਸੰਗਮ ਦੇ ਖੇਤਰ ਵਿਚ ਸੀ।

**ਬਾਸੀ :-** ਇਹ ਮੀਡੀਅਨ ਕਬਿਲਿਆਂ ਵਿੱਚੋਂ ਇੱਕ ਹਨ ਜਿਵੇਂ ਕਿ ਹੇਰੋਡੋਟਸ ਦੇ ਬੈਸੀ ਅਤੇ ਅਸੀਰਿਆ ਦੇ ਵੈਸੀ। ਇਨ੍ਹਾਂ ਦੇ ਵਡੇਰੇ ਮੱਧ ਏਸ਼ੀਆ ਤੋਂ ਉੱਠਕੇ ਯੂਨਾਨ, ਇਰਾਨ ਆਦਿ ਦੇਸ਼ਾਂ ਵਿੱਚ ਕਾਫੀ ਘੁਮ ਫਿਰਕੇ, ਸਿੰਧ ਤੇ ਦਿੱਲੀ ਵਿੱਚ ਆਏ। ਫਿਰ ਅੱਗੇ ਚਲ ਕੇ ਪੰਜਾਬ ਵਿੱਚ ਪਹੁੰਚ ਗਏ। ਬਾਸੀ ਗੋਤ ਦਾ ਮੋਢੀ ਜਰਜਤ ਸੀ। ਕੁਝ ਬਾਸੀ ਜੱਟ ਫਿਰੋਜ਼ਪੁਰ, ਮੋਗੇ, ਸੁਨਾਮ ਅਤੇ ਫਰੀਦਕੋਟ ਆਦਿ ਖੇਤਰਾਂ ਵਿੱਚ ਵੀ ਵਸਦੇ ਹਨ। ਲੁਧਿਆਣੇ ਦੇ ਖੇਤਰ ਵਿੱਚ ਬਾਸੀ ਗੋਤ ਦੇ ਜੱਟ ਕਾਫੀ ਹਨ। ਪੰਜਾਬ ਵਿੱਚ ਬਾਸੀਆਂ ਨਾਮ ਦੇ ਕਈ ਪਿੰਡ ਹਨ।

**ਜੋਹੀਏ ਜਾਂ ਯੌਧੇਅ:** ਚੰਦਰਵੰਸ਼ੀ ਸਮਰਾਟ ਯਯਾਤੀ ਦੇ ਚੌਥੇ ਪੁੱਤਰ ਦਾ ਨਾਮ



Original with:
Kulbir Singh Sidhu IAS Mohali
Digitized by:
Panjab Digital Library

ਅਨੁ ਸੀ। ਅਨੁ ਦੀ ਨੌਵੀਂ ਪੀੜ੍ਹੀ ਵਿਚ ਉਸ਼ੀਨਰ ਸੀ ਜਿਹੜਾ ਪੰਜਾਬ ਦੀ ਜ਼ਿਆਦਾਤਰ ਜ਼ਮੀਨ ਦਾ ਸ਼ਾਸਕ ਸੀ। ਉਸ ਦੀਆਂ ਪੰਜ ਰਾਣੀਆਂ ਸਨ। ਵੱਡੀ ਰਾਣੀ ਨਰਿਗਾ ਤੋਂ ਨਰਿਗ ਪੁੱਤਰ ਹੋਇਆ। ਨਰਿਗ ਦੇ ਪੁੱਤਰ ਦਾ ਨਾਮ ਯੌਧੇਅ ਸੀ। ਇਸ ਤੋਂ ਹੀ ਯੌਧੇਅ ਵੰਸ਼ ਚੱਲਿਆ ਜਿਹੜਾ ਜੱਟ ਵੰਸ਼ ਸੀ। ਜਿਹੜਾ ਭਾਸ਼ਾ ਅਨੁਸਾਰ ਜੋਹੀਆ ਨਾਮ ਨਾਲ ਪ੍ਰਚਲਿਤ ਹੋਇਆ। ਯੌਧੇਅ ਗਣਰਾਜ ਸਤਲੁਜ ਨਦੀ ਦੇ ਦੋਨਾਂ ਕਿਨਾਰਿਆਂ ਤੋਂ ਸ਼ੁਰੂ ਹੁੰਦਾ ਸੀ। ਬਹਾਵਲਪੁਰ (ਪਾਕਿਸਤਾਨ) ਰਾਜ ਇਨ੍ਹਾਂ ਦੇ ਅਧੀਨ ਸੀ। ਸਿਕੰਦਰ ਸਮਰਾਟ ਇਨ੍ਹਾਂ ਦੀ ਸ਼ਕਤੀ ਤੋਂ ਡਰ ਕੇ ਵਿਆਸ ਨਦੀ ਤੋਂ ਵਾਪਿਸ ਮੁੜ ਗਿਆ ਸੀ। ਮਹਾਂਭਾਰਤ ਦੇ ਯੁੱਧ ਵਿਚ ਇਹ ਦਲ ਭਾਰੀ ਤਿਆਰੀਆਂ ਨਾਲ ਸ਼ਾਮਲ ਹੋਇਆ ਸੀ। ਇਨ੍ਹਾਂ ਦਾ ਵਰਣਨ ਮਹਾਂਭਾਰਤ ਵਿਚ ਆਉਂਦਾ ਹੈ। ਇਨ੍ਹਾਂ ਨੇ ਗੁਪਤ, ਮੌਰੀਆ, ਕ੍ਰਿਸ਼ਨ ਸਮਰਾਟਾਂ ਨਾਲ ਵੀ ਟੱਕਰ ਲਈ ਜਿਵੇਂ ਕਿ ਚੰਦਰਗੁਪਤ ਮੌਰੀਆ, ਸਮੁੰਦਰ ਗੁਪਤ ਅਤੇ ਕਨਿਸ਼ਕ ਆਦਿ। ਇਨ੍ਹਾਂ ਦੇ ਪੁਰਾਣੇ ਸਿੱਕੇ ਲੁਧਿਆਣਾ ਦੇ ਸੁਨੇਤ ਸਥਾਨ ਤੋਂ ਪ੍ਰਾਪਤ ਹੋਏ ਹਨ। ਸੋਨੀਪਤ (ਹਰਿਆਣਾ) ਦੇ ਕਿਲ੍ਹੇ ਤੋਂ ਅਤੇ ਸਤਲੁਜ ਤੇ ਯਮੁਨਾ ਦੇ ਵਿਚਕਾਰਲੇ ਕਈ ਸਥਾਨਾਂ ਤੋਂ ਯੌਧੇਆਂ ਦੇ ਸਿੱਕੇ ਪ੍ਰਾਪਤ ਹੋਏ ਹਨ। ਈਸਾ ਦੀ ਤੀਸਰੀ ਸ਼ਤਾਬਦੀ ਤੱਕ ਯੌਧੇਅ ਦਲ ਨੇ ਮਾਰਵਾੜ (ਜੋਧਪੁਰ), ਜੈਸਲਮੇਰ, ਬੀਕਾਨੇਰ (ਜਾਂਗਲ) ਪ੍ਰਦੇਸ਼ ਦੀ ਬਹੁਤ ਵੱਡੀ ਜ਼ਮੀਨ ਉਤੇ ਅਧਿਕਾਰ ਕਰ ਲਿਆ ਸੀ। ਇਨ੍ਹਾਂ ਯੌਧੇਆਂ ਦੀਆਂ ਉਸ ਕਾਲ ਵਿਚ ਕਈ ਸ਼ਾਖਾਵਾਂ ਹੋ ਗਈਆਂ। ਕੁਲਕੀਆ ਸ਼ਾਖਾ ਦੇ ਲੋਕ ਹੁਣ ਅਜੀਤਗੜ ਚੂੜੀ ਦੇ ਕੋਲ ਮੌਜੂਦ ਹਨ। ਇਸ ਵੰਸ਼ ਵਿਚ ਢਾਕਾ ਸ਼ਾਖਾ ਦੇ ਵੀ ਕਈ ਪਿੰਡ ਹਨ ਜਿਨ੍ਹਾਂ ਵਿਚ ਪਿੰਡ ਢਾਣੀ ਜੈਪੁਰ ਵਿਚ, ਢਕੌਲੀ, ਪਟੌਲੀ, ਔਗਟਾ, ਸਹਿਦਪੁਰ ਆਦਿ ਮੇਰਠ ਵਿਚ, ਮਿਲਕ, ਮਾਨੀਪੁਰ, ਛਾਚਰੀ ਆਦਿ ਜ਼ਿਲ੍ਹਾ ਬਿਜਨੌਰ ਵਿਚ ਪ੍ਰਸਿੱਧ ਪਿੰਡ ਹਨ। ਜੋਹੀਆ ਜੱਟ ਜੋਧਪੁਰ, ਬੀਕਾਨੇਰ ਵਿਚ ਅਤੇ ਜਲੰਧਰ ਜ਼ਿਲ੍ਹੇ ਵਿਚ ਜੜੀਆ, ਜੋੜਾ, ਬਿਨੌਲਾ, ਥਾਬਲਕ, ਜੰਡਿਆਲਾ, ਜੌਹਲ ਆਦਿ 12 ਪਿੰਡਾਂ ਵਿਚ ਵਸੇ ਹੋਏ ਹਨ।

ਗੋਦਾਰਾ:- ਭਾਰਤ ਦੀ ਆਜਾਦੀ ਨੂੰ ਨਸ਼ਟ ਕਰਾਉਣ ਵਿੱਚ ਜੈਚੰਦ ਰਾਠੌਰ ਦਾ ਨਾਮ ਬਦਨਾਮ ਹੈ ਉਸੇ ਤਰ੍ਹਾਂ ਜੰਗਲ ਪ੍ਰਦੇਸ਼ ਦੇ ਜੱਟ ਸਮਰਾਜ ਨੂੰ ਪਾਂਡੂ ਗੋਦਾਰਾ ਨੇ ਨਸ਼ਟ ਕਰਵਾ ਕੇ ਆਪਣੇ ਨਾਂ ਨੂੰ ਜੱਟਾਂ ਲਈ ਅਹਿੱਤਕਾਰੀ ਸਿਧ ਕਰ ਦਿੱਤਾ। ਜੰਗਲ ਪ੍ਰਦੇਸ਼ ਵਿੱਚ ਸਭ ਤੋਂ ਜਿਆਦਾਂ ਰਾਜ ਗੋਦਾਰਾਂ ਦੇ ਕੋਲ ਹੀ ਸਨ। ਉਨ੍ਹਾਂ ਦੇ ਅਧਿਕਾਰ ਵਿੱਚ 700 ਪਿੰਡ ਸਨ। ਇਸੇ ਹੀ ਇੱਕ ਗੱਲ ਤੋਂ ਜਾਣਿਆਂ ਜਾਂਦਾ ਹੈ ਕਿ ਉਹ ਪ੍ਰਸਿੱਧ ਯੋਧਾ ਤੇ ਉੱਚੀਆਂ ਇੱਛਾਵਾਂ ਰੱਖਣ ਵਾਲੇ ਸਨ। ਇਸ ਦੇਸ਼ ਦੇ ਜੱਟ ਅਤੇ ਜੋਹੀਆ ਉੱਤਰੀ ਦੇਸ਼ਾਂ ਵਿੱਚ ਗਾਢਾ ਨਦੀ ਤਕ ਫੈਲੇ ਹੋਏ ਸਨ।

ਬਾਣੀਆਂ :- ਜਿਵੇਂ ਕਿ ਨਾਮ ਤੋਂ ਹੀ ਹੈ ਇਹ ਵਪਾਰ ਵਾਸਤੇ ਹੀ ਜਿਉਂਦਾ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

ਇਹ ਵਪਾਰਕ ਤੇ ਬਹੁਤ ਸਿਆਣੀ ਜਮਾਤ ਹੈ। ਕੁਝ ਵੱਡੇ ਬਾਣੀਏ ਘਰਾਣਿਆ ਦਾ ਦਿਲੀ, ਬੀਕਾਨੇਰ ਤੇ ਮੇਵਾੜ ਵਿਚ ਵੱਡੇ ਪੱਧਰ ਤੇ ਵਪਾਰ ਹੈ। ਸਾਰੇ ਪੰਜਾਬ ਵਿਚ ਬਾਣੀਏ ਨੂੰ ਦੁਕਾਨਦਾਰ ਕਿਹਾ ਜਾਂਦਾ ਹੈ ਜਦੋਂ ਕਿ ਫਰੰਟੀਅਰ ਵਿਚ ਇਸ ਨੂੰ ਕਰਾੜ ਕਹਿੰਦੇ ਹਨ।

ਬਾਣੀਆਂ ਵਿਚੋਂ ਅਗਰਵਾਲ ਵੱਡੀ ਗਿਣਤੀ ਵਿਚ ਹਨ। ਇਹ ਆਪਣਾ ਮੂਲ ਹਿਸਾਰ ਵਿਚ ਅਗਰੋਹਾਂ ਨੂੰ ਮੰਨਦੇ ਹਨ ਜੋ ਕਿਸੇ ਸਮੇਂ ਵੈਸ਼ ਰਾਜੇ ਅਗਰਸੈਨ ਦੀ ਰਾਜਧਾਨੀ ਸੀ। 1195 ਈ. ਵਿਚ ਸ਼ਹਾਬਉਦੀਨ ਗੌਰੀ ਵੱਲੋਂ ਕਬਜ਼ਾ ਕਰ ਲੈਣ ਤੇ ਇਹ ਸਾਰੇ ਹਿੰਦੂਸਤਾਨ ਵਿਚ ਫੈਲ ਗਏ। ਉਸਵਾਲ ਆਪਣਾ ਮੂਲ ਮਾਰਵਾੜ ਦੇ ਸ਼ਹਿਰ ਓਸੀਆ ਜਾਂ ਓਸਨਗਰ ਨੂੰ ਮੰਨਦੇ ਹਨ। ਉਨ੍ਹਾਂ ਦਾ ਅਸਲੀ ਘਰ ਗੁਜਰਾਤ ਅਤੇ ਦੱਖਣ ਪੱਛਮੀ ਰਾਜਪੂਤਾਨਾ ਹੈ। ਇਹ ਵੀ ਆਮ ਤੌਰ ਤੇ ਜੈਨ ਹੀ ਹਨ। ਮਹੇਸ਼ਰੀ ਵਿਲਸਨ ਅਨੁਸਾਰ, ਰਾਜਪੂਤ ਮੂਲ ਦੇ ਹਨ, ਉਨ੍ਹਾਂ ਦੇ ਨਾਂ ਹੁਣ ਤੱਕ ਰਾਜਪੂਤਾਂ ਵਾਲੇ ਹਨ। ਉਹ ਕਹਿੰਦੇ ਹਨ ਕਿ ਫਕੀਰ ਵੱਲੋਂ ਸਰਾਪ ਦੇਣ ਤੇ ਉਨ੍ਹਾਂ ਦਾ ਵੱਡੇਰਾ ਪੱਥਰ ਹੋ ਗਿਆ ਸੀ ਪਰ ਮਹੇਸ਼ ਮਹਾਂਦਿਓ ਵੱਲੋਂ ਦੁਬਾਰਾ ਜਿੰਦਾ ਕੀਤਾ ਗਿਆ ਇਸ ਕਰਕੇ ਹੀ ਮਹੇਸਰੀ ਨਾਮ ਪਿਆ। ਸਰਾਲੀਆ, ਅਗਰਵਾਲਾਂ ਦੀ ਹੀ ਇਕ ਸ਼ਾਖਾ ਹੈ। ਪਰ ਅਗਰੋਹਾ ਵਿਚ ਕੋਈ ਝਗੜਾ ਹੋਣ ਤੇ ਇਹ ਸਰਾਲਾ ਵਿਖੇ ਆ ਗਏ ਜੋ ਅਗਰੋਹਾ ਤੋਂ ਕੋਈ ਬਹੁਤਾ ਦੂਰ ਨਹੀਂ ਸੀ, ਜਿਥੋਂ ਉਨ੍ਹਾਂ ਨੇ ਆਪਣਾ ਨਾਮ ਲਿਆ। ਦਾਸਾ ਬਾਣੀਆਂ ਕੋਈ ਵਖਰੀ ਜਾਤੀ ਨਹੀਂ। ਇਸ ਦਾ ਸ਼ਬਦੀ ਅਰਥ 'ਬੇ ਰੜਾ' ਹੋ ਭਾਵ ਜਾਤੀ ਦੇ ਉਨ੍ਹਾਂ ਲੋਕਾਂ ਲਈ ਵਰਤਿਆ ਜਾਂਦਾ ਹੈ ਜੋ ਆਪਣੇ ਲੋਕਾਂ ਦੇ ਰੀਤੀ ਰਿਵਾਜ ਛੱਡ ਗਏ ਹੋਣ ਅਤੇ ਉਨ੍ਹਾਂ ਦੀ ਸੰਤਾਨ ਜਾਂ ਵੰਸ਼ ਸ਼ੁਧ ਨਾ ਰਿਹਾ ਹੋਵੇ।

## ਕੁਝ ਹੋਰ ਛੋਟੀਆਂ ਜਾਤੀਆਂ ਅਤੇ ਉਪ ਜਾਤੀਆਂ :

**ਰਾਠੀ:-** ਰਾਠ ਸ਼ਬਦ ਸਿਰਸਾ ਵਿਚ ਮੁਸਲਮਾਨ ਜੱਟਾਂ ਅਤੇ ਰਾਜਪੂਤਾਂ ਲਈ ਵਰਤਿਆ ਜਾਂਦਾ ਹੈ ਜੋ ਪਛਾੜਾ ਦਾ ਪੂਰਕ ਹੈ। ਜਿਸ ਦਾ ਅਰਥ ਬਹੁਤ ਤਾਕਤਵਰ ਜ਼ਾਂ ਜਬਰਦਸਤ ਹੈ। ਮਹਾਂਭਾਰਤ ਸਮੇਂ ਇਨ੍ਹਾਂ ਨੂੰ ਰੱਥੋਰਗ, ਸਿਕੰਦਰ ਦੇ ਸਮੇਂ ਵਿੱਚ ਰੇਟੀਅਨ ਅਤੇ ਰੋਮਨ ਵਿੱਚ ਰੇਟੀ ਜਾਂ ਰਾਇਟੀ ਕਹਿੰਦੇ ਸਨ। ਰੋਹਤਕ ਵਿਚ ਜੱਟਾਂ ਦਾ ਰਾਠੀ ਕਬੀਲਾ ਹੈ ਜੋ ਆਪਣੇ ਆਪ ਨੂੰ ਤੰਵਰ ਰਾਜਪੂਤਾਂ ਦੀ ਸੰਤਾਨ ਮੰਨਦਾ ਹੈ। ਇਹ ਗੁੜਗਾਉਂ, ਦਿਲੀ, ਰੋਹਤਕ ਅਤੇ ਕੁਝ ਕੁ ਲੁਧਿਆਣੇ ਵਿਚ ਮਿਲਦੇ ਸਨ।

**ਗੱਖੜ :-** ਉਹ ਕਹਿੰਦੇ ਹਨ ਕਿ ਉਹ ਕਾਈਗੋਹਰ ਦੇ ਕੇਆਨੀ ਪਰਿਵਾਰ ਦੀ ਸੰਤਾਨ ਹਨ ਜਿਨ੍ਹਾਂ ਦਾ ਇਸਪਾਹਨ ਉਪਰ ਰਾਜ ਸੀ। ਮਹਿਮੂਦ ਗਜ਼ਨਵੀ ਦੇ ਗਿਆਰਵੀਂ



Original with:
Kulbir Singh Sidhu IAS Mohali
Digitized by:
Panjab Digital Library

ਸਦੀ ਵਿੱਚ ਪੰਜਾਬ ਆਉਣ ਵੇਲੇ ਉਹ ਨਾਲ ਹੀ ਪੰਜਾਬ ਆ ਗਏ। ਸਰ ਲੈਪਲ ਗ੍ਰਿਫਨ ਅਨੁਸਾਰ ਉਹ ਖੁਰਾਸਾਨ ਤੋਂ ਆਏ।

**ਗੁੱਜਰ** :- ਈਸਾ ਤੋਂ ਇਕ ਸਦੀ ਪਹਿਲਾਂ ਉਨ੍ਹਾਂ ਦੇ ਮੁਖੀ ਨੇ ਕਾਬਲ ਅਤੇ ਪੇਸ਼ਾਵਰ ਤੇ ਜਿੱਤ ਪ੍ਰਾਪਤ ਕੀਤੀ। ਤੀਜੀ ਸਦੀ ਦੇ ਅੰਤ ਤੱਕ ਗੁੱਜਰ ਇੰਡਸ ਦੇ ਹੇਠ ਦੱਖਣ ਵਲ ਚਲੇ ਗਏ ਅਤੇ ਇੰਡੋ ਸਿਥੀਅਨ ਲਹਿਰ ਨੇ ਉਤਰ ਵਿਚ ਉਨ੍ਹਾਂ ਨੂੰ ਆਪਣੇ ਭਰਾਵਾਂ ਤੋਂ ਵੱਖ ਕਰ ਦਿਤਾ। ਪੰਜਵੀਂ ਸਦੀ ਦੇ ਅੱਧ ਵਿਚ ਉਤਰ, ਪੱਛਮੀ ਰਾਜਪੂਤਾਨੇ ਵਿਚ ਇਕ ਗੁੱਜਰ ਰਾਜਧਾਨੀ ਸੀ ਜਦੋਂ ਬਲਾਸ ਨੇ ਉਨ੍ਹਾਂ ਨੂੰ ਗੁਜਰਾਤ ਵਿਚ ਧੱਕ ਦਿਤਾ। ਜਮਨਾ ਅਤੇ ਹੁਸ਼ਿਆਰਪੁਰ ਜ਼ਿਲਿਆਂ ਤੋਂ ਇਲਾਵਾ ਉਹ ਸਾਰੇ ਮੁਸਲਮਾਨ ਹਨ ਅਤੇ ਉਹ ਧਰਮ ਬਦਲੀ ਤੋਂ ਪਹਿਲਾਂ ਇਨਾਂ ਜ਼ਿਲਿਆਂ ਵਿਚ ਆ ਗਏ ਲਗਦੇ ਹਨ।

**ਖੋਖਰ** :- ਖੋਖਰ ਨੂੰ ਮਹਾਂਭਾਰਤ ਦੇ ਸਮੇਂ ਕੁਕਰ, ਮੈਸੋਪਟੋਮੀਆ ਦੇ ਇਲਾਕੇ ਵਿੱਚ ਕੁੱਕਰ, ਗ੍ਰੀਕ ਵਿੱਚ ਸਵਨ ਜਾਂ ਸਵਕ, ਸਿਕੰਦਰ ਦੇ ਸਮੇਂ ਕੋਸੀਰੋ ਅਤੇ ਜਰਮਨ ਵੰਸ਼ ਵਿੱਚ ਇਨ੍ਹਾਂ ਨੂੰ ਸਪੈਨ ਕਹਿੰਦੇ ਸਨ। ਇਨਾਂ ਨੂੰ ਆਮ ਤੌਰ ਤੇ ਰਾਜਪੂਤ ਕਬੀਲਾ ਮੰਨਿਆ ਜਾਂਦਾ ਹੈ। ਮੇਜਰ ਟੋਡ ਜੈਸਲਮੇਰ ਦੇ ਭੱਟੀਆਂ ਅਤੇ ਖੋਖਰਾਂ ਵਿਚ ਹੋਈਆਂ ਲੜਾਈਆਂ ਬਾਰੇ ਦਸਦਾ ਹੈ। ਮੇਜਰ ਟੋਡ ਖੋਖਰਾਂ ਨੂੰ ਰਠੌੜ ਰਾਜਪੂਤਾਂ ਦੀ ਇਕ ਜਾਤੀ ਦਸਦਾ ਹੈ। ਸਰ ਲੈਪਲ ਗ੍ਰਿਫਨ ਖੋਖਰਾਂ ਨੂੰ ਪੌਖਰ ਰਾਜਪੂਤਾਂ ਤੋਂ ਵਖਰਾ ਦਸਦਾ ਹੈ ਜੋ ਆਪਣੇ ਆਪ ਨੂੰ ਅਵਾਨ ਮੂਲ ਦੇ ਮੰਨਦੇ ਹਨ। ਅਕਬਰ ਦੇ ਸਮੇਂ ਖੋਖਰਾਂ ਨੂੰ ਹੁਸ਼ਿਆਰਪੁਰ ਦੇ ਦਸੂਹਾ ਪਰਗਨੇ ਦਾ ਮੁਖ ਕਬੀਲਾ ਮੰਨਿਆ ਗਿਆ ਸੀ ਅਤੇ ਮੁਸਲਮਾਨ ਇਤਿਹਾਸਕਾਰ ਦਸਦੇ ਹਨ ਕਿ ਤੈਮੂਰ ਦੇ ਹਮਲੇ ਸਮੇਂ ਖੋਖਰ ਲਹੌਰ 'ਤੇ ਕਾਬਜ ਸਨ ਅਤੇ ਅਪਰਬਾਰੀ ਦੋਆਬ ਵਿਚ ਵੀ ਸ਼ਕਤੀਸ਼ਾਲੀ ਸਨ।

**ਖਰਲ** :- ਖਰਲ ਇਕ ਸ਼ੁਧ ਰਾਜਪੂਤ ਕਬੀਲਾ ਹੈ ਭਾਵੇਂ ਇਨ੍ਹਾਂ ਦਾ ਵੱਡਾ ਹਿੱਸਾ ਜੱਟਾਂ ਵਿਚ ਤਬਦੀਲ ਹੋ ਚੁਕਾ ਹੈ। ਉਹ ਆਪਣਾ ਮੂਲ ਭੂਪੇ ਨੂੰ ਮੰਨਦੇ ਹਨ, ਜੋ ਰਾਜਾ ਕਰਣ ਦੀ ਬੰਸ ਵਿਚੋਂ ਸੀ।

**ਡੋਗਰਾ** :- ਮਿਸਟਰ ਬਰੈਂਡਰੈਥ ਆਪਣੀ ਫਿਰੋਜ਼ਪੁਰ ਰਿਪੋਰਟ ਵਿਚ ਦਸਦਾ ਹੈ ਕਿ ਇਹ ਸਭ ਤੋਂ ਪਹਿਲਾਂ ਪਾਕਪਟਨ ਦੇ ਇਲਾਕੇ ਵਿਚ ਆਏ, ਫਿਰ ਸਤਲੁਜ ਦੇ ਕਿਨਾਰਿਆਂ ਤੱਕ ਫੈਲ ਗਏ ਅਤੇ ਕੋਈ ਸੌ ਸਾਲ ਪਹਿਲਾਂ ਫਿਰੋਜ਼ਪੁਰ ਜ਼ਿਲ੍ਹੇ ਵਿਚ ਦਾਖਲ ਹੋਏ। ਇਹ ਆਪਣੇ ਆਪ ਨੂੰ ਸਾਂਝੇ ਵਡੇਰੇ ਬਹਿਲੋਲ ਦੀ ਔਲਾਦ ਦਸਦੇ ਹਨ, ਪ੍ਰੰਤੂ ਉਨ੍ਹਾਂ ਨੂੰ ਮਾਹੂ ਡੋਗਰੇ ਕਹਿੰਦੇ ਹਨ ਜੋ ਬਹਿਲੋਲ ਦੇ ਦਾਦੇ ਮਾਹੂ ਦੀ ਸੰਤਾਨ ਹਨ।

**ਮੇਓ** :- ਉਹ ਸਾਰੇ ਮੁਸਲਮਾਨ ਹਨ। ਉਹ ਆਪਣੇ ਆਪ ਨੂੰ ਰਾਜਪੂਤ ਮੂਲ ਦੇ



*Original with:*
Kulbir Singh Sidhu IAS Mohali
*Digitized by:*
Panjab Digital Library

ਮੰਨਦੇ ਹਨ ਅਤੇ ਮੀਨੀਆਂ ਤੋਂ ਨਿਕਲੇ ਹੋਏ ਦਸਦੇ ਹਨ।

**ਦਲਾਲ** :- ਇਹ ਦੂਜਾ ਵੱਡਾ ਰੋਹਤਕ ਕਬੀਲਾ ਹੈ ਅਤੇ ਦਿਲੀ, ਹਿਸਾਰ ਅਤੇ ਜੀਂਦ ਦੇ ਨਾਲ ਲਗਦੇ ਇਲਾਕਿਆਂ ਵਿਚ ਰਹਿੰਦਾ ਹੈ। ਉਹ ਆਪਣੇ ਆਪ ਨੂੰ ਬਤੌਰ ਰਾਜਪੂਤ ਦੀ ਔਲਾਦ ਮੰਨਦੇ ਹਨ।

**ਦੇਸ਼ਵਾਲ** :- ਇਨ੍ਹਾਂ ਦਾ ਪਿਛੋਕੜ ਵੀ ਦਲਾਲਾਂ ਨਾਲ ਮਿਲਦਾ ਜੁਲਦਾ ਹੈ। ਇਹ ਰੋਹਤਕ, ਗੁੜਗਾਉਂ ਅਤੇ ਕਰਨਾਲ ਵਿਚ ਮਿਲਦੇ ਹਨ। ਮੇਵਾੜ ਅਤੇ ਅਜਮੇਰ ਦੇ ਮੁਸਲਮਾਨ, ਰਾਜਪੂਤਾਂ ਨੂੰ ਦੇਸਵਾਲ ਕਹਿੰਦੇ ਹਨ।

**ਫੋਗਟ**:- ਇਸ ਕਬੀਲੇ ਦੀ ਜੀਂਦ ਵਿਚ ਕਾਫੀ ਮਹੱਤਤਾ ਹੈ। ਫਿਰ ਉਹ ਗੁੜਗਾਉਂ ਅਤੇ ਰੋਹਤਕ ਦੇ ਗੁਆਢੀਂ ਇਲਾਕਿਆਂ ਵਿਚ ਫੈਲ ਗਏ। ਇਹ ਦੇਸਵਾਲਾਂ ਨਾਲ ਵਿਆਹ ਨਹੀਂ ਕਰਦੇ।

## ਰਾਜਪੂਤ

ਇਹ ਰਾਜਪੂਤ ਕਹਾਉਣ ਤੋਂ ਪਹਿਲਾਂ ਜੱਟ, ਗੁੱਜਰ ਤੇ ਅਹੀਰ ਹੀ ਸਨ ਜੋ ਕਿ ਅਫਗਾਨਿਸਤਾਨ ਤੇ ਈਰਾਨ ਦੀਆਂ ਹੱਦਾਂ ਤੱਕ ਮਹਾਂਭਾਰਤ ਦੇ ਯੁੱਧਾਂ ਤੋਂ ਬਾਦ ਫੈਲੇ। ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਇਹ ਜ਼ਿਆਦਾਤਰ ਇਸਲਾਮ ਦੇ ਵਧਦੇ ਪ੍ਰਭਾਵ ਹੇਠ ਰਾਜਸਥਾਨ ਤੇ ਪੰਜਾਬ ਵਲ ਵਧੇ ਤੇ ਪਸਰੇ।

**ਤੰਵਰ**:- ਇਹ ਰਾਜਪੂਤਾਂ ਦੇ 36 ਸ਼ਾਹੀ ਕਬੀਲਿਆਂ ਵਿਚੋਂ ਇਕ ਹੈ ਜੋ ਜਾਦੂਬੰਸੀਆਂ ਦੀ ਇਕ ਸ਼ਾਖਾ ਹੈ। ਦਿਲੀ ਵਿਚ ਇਨਾਂ ਦਾ ਅੰਤਮ ਭਾਰਤੀ ਰਾਜਾਂ ਅਨੰਗਪਾਲ ਸੀ ਜੋ ਤੰਵਰ ਰਾਜਾ ਸੀ ਜਿਸ ਦਾ ਪੋਤਰਾ ਪਿਰਥੀ ਰਾਜ ਸੀ ਜਿਸ ਦੇ ਸਮੇਂ ਮੁਸਲਮਾਨਾਂ ਨੇ ਉਤਰ-ਪੱਛਮੀ ਭਾਰਤ ਜਿਤਿਆ। ਦਿਲੀ ਤੋਂ ਨਿਕਲਣ ਤੋਂ ਬਾਅਦ ਉਹ ਕਰਨਾਲ ਵਿਚ ਪੁੰਡਰੀ ਵਿਚ ਸਥਾਪਤ ਹੋ ਗਏ ਫਿਰ ਅੰਬਾਲੇ ਦੀ ਸਰਹੱਦ ਅਤੇ ਉਤਰ ਦੱਖਣ ਵਲ ਫੈਲ ਗਏ।

**ਭੱਟੀ** :- ਭਟਨੇਰ ਜਿਹੜਾ ਹੁਣ ਰਿਆਸਤ ਬੀਕਾਨੇਰ ਦਾ ਭਾਗ ਹੈ, ਪੁਰਾਣੇ ਜ਼ਮਾਨੇ ਵਿੱਚ ਜੱਟਾਂ ਦੇ ਦੂਜੇ ਸਮੂਹ ਦੀ ਰਾਜਧਾਨੀ ਸੀ। ਇਹ ਜੱਟ ਏਨੇ ਦਲੇਰ ਸਨ ਕਿ ਚੜ੍ਹਦੀ ਕਲਾ ਦੇ ਸਮੇਂ ਵਿੱਚ ਬਾਦਸ਼ਾਹਾਂ ਦਾ ਮੁਕਾਬਲਾ ਕੀਤਾ ਅਤੇ ਜਦ ਮੁਸ਼ਕਲ ਆਈ ਹੱਥ ਸੰਭਾਲੇ। ਕਿਹਾ ਜਾਂਦਾ ਹੈ ਕਿ ਭਟਨੇਰ ਦਾ ਨਾਮ ਭੱਟੀਆਂ ਤੋਂ, ਜੋ ਕਿ ਉਨ੍ਹਾਂ ਵਿੱਚ ਸ਼ਾਮਲ ਹੋ ਗਏ ਸਨ, ਨਾਲ ਸਬੰਧ ਨਹੀਂ ਰੱਖਦਾ ਪ੍ਰੰਤੂ ਕਿਸੇ ਪ੍ਰਸਿੱਧ ਰਈਸ ਦੀ ਕੁੱਲ ਤੋਂ ਭਾਵ ਭੱਟ ਤੋਂ ਨਿਕਲਿਆ ਹੈ। 'ਭਾਰ ਸੁਥਲ' ਦੇ ਪ੍ਰਾਚੀਨ ਭੂਗੋਲ ਦੇ ਆਧਾਰ ਤੇ ਉੱਤਰੀ ਹਿੱਸੇ ਦਾ ਨਾਮ ਨੇਰ ਹੈ ਅਤੇ ਜਦ ਭੱਟੀਆਂ ਦੀਆਂ ਕੁਝ ਸ਼ਾਖਾਵਾਂ



*Original with:*
Kulbir Singh Sidhu IAS Mohali
*Digitized by:*
Panjab Digital Library

ਨੇ ਇਸਲਾਮ ਧਰਮ ਨੂੰ ਸਵੀਕਾਰ ਕੀਤਾ ਤਾਂ ਆਪਣੇ ਨਾਮ ਨਾਲੋਂ ਅਕਾਰ ਨੂੰ ਨਿਕਾਲ ਦਿੱਤਾ। ਇਸ ਤਰ੍ਹਾਂ ਭੱਟ ਅਤੇ ਨੇਰ ਮਿਲ ਕੇ ਭਟਨੇਰ ਹੋ ਗਿਆ। ਖਾਸ ਭਟਨੇਰ ਤੋਂ ਭੱਟੀ ਜੱਟਾਂ ਦੀ ਹਕੂਮਤ ਜਦ ਕਿ ਅਕਬਰ ਦੇ ਸਮੇਂ ਅਰਥਾਤ 17ਵੀਂ ਸਦੀ ਵਿੱਚ ਹੀ ਨਸ਼ਟ ਹੋ ਗਈ ਸੀ, ਪ੍ਰੰਤੂ ਫਿਰ ਵੀ ਉਨ੍ਹਾਂ ਨੇ ਜਾਂਗਲ ਅਤੇ ਢੂੰਡਾਰ ਪੰਜਾਬ ਦੇ ਬਹੁਤ ਸਾਰੇ ਜ਼ਮੀਨੀ ਹਿੱਸੇ ਨੂੰ ਵੱਖ-ਵੱਖ ਥਾਵਾਂ ਤੇ ਦਬਾਈ ਰੱਖਿਆ। ਇਨ੍ਹਾਂ ਜੈਸਲਮੇਰ ਦੇ ਭੱਟੀਆਂ ਵਿੱਚੋਂ ਨਿਕਲੇ ਸਿੱਧੂ ਤੇ ਬਰਾੜ ਆਪਣੇ ਪੂਰਵਜ਼ ਰਾਣਾ ਜੈਸਲ ਨਾਲ ਸਿੱਧਾ ਜੁੜਦੇ ਹਨ। ਬੇਸ਼ਕ ਰਾਣਾ ਜੈਸਲ ਦੀ ਜੱਦ ਵਿੱਚ ਪ੍ਰਾਕਰਮੀ ਜੋਧੇ ਜੂੰਧਰ ਦੇ 21 ਬੇਟਿਆਂ ਦਾ ਨਾਮ 'ਤੇ 21 ਗੋਤ ਚਲੇ।

**ਚੌਹਾਨ** :- ਟੋਡ ਇਨਾਂ ਨੂੰ ਸਾਰੀ ਰਾਜਪੂਤ ਜਾਤੀ ਵਿਚੋਂ ਬਹਾਦਰ ਮੰਨਦਾ ਹੈ। 1180-1192 ਤਕ ਇਨ੍ਹਾਂ ਦਾ ਦਿੱਲੀ ਤੇ ਸਰਹੰਦ 'ਤੇ ਰਾਜ ਰਿਹਾ ਹੈ। ਦਿਲੀ ਵਲ ਆਉਣ ਤੋਂ ਪਹਿਲਾਂ ਇਹ ਅਜਮੇਰ ਅਤੇ ਜੈਪੁਰ ਦੇ ਸਾਂਭਰ ਵਿਚ ਰਹਿੰਦੇ ਸਨ। ਇਹ ਹੁਣ ਵੀ ਅੰਬਾਲਾ ਅਤੇ ਕਰਨਾਲ ਵਿਚ ਰਹਿੰਦੇ ਹਨ।

**ਪੰਵਾਰ** :- ਪਾਣਿਨੀ ਦੇ ਸਮੇਂ ਇਨ੍ਹਾਂ ਨੂੰ ਅਵੰਤੀ ਕਹਿੰਦੇ ਸਨ। ਪੰਵਾਰ ਜਾਂ ਪਰਮਾਰ ਕਿਸੇ ਸਮੇਂ ਅਗਨੀ ਕੁਲ ਰਾਜਪੂਤਾਂ ਵਿਚੋਂ ਸਭ ਤੋਂ ਮਹੱਤਵਪੂਰਨ ਸਨ। ਖਾਨਦੇਸ (ਇੰਦੌਰ ਦੇ ਦੁਆਲੇ) ਇਨ੍ਹਾਂ ਦੀ ਹਕੂਮਤ ਰਹੀ ਸੀ। ਤੇਰ੍ਹਵੀਂ ਸਦੀ ਵਿਚ ਇਹ ਪੰਜਾਬ ਵਿਚ ਆ ਵਸੇ ਸਨ। ਸਤਲੁਜ ਦੇ ਹੇਠਲੇ ਪਾਸੇ, ਸਾਰੇ ਇੰਡਸ ਤੋਂ ਜਮਨਾ ਤੱਕ ਦਾ ਖੇਤਰ ਇਨਾਂ ਦੇ ਅਧਿਕਾਰ ਖੇਤਰ ਵਿਚ ਸੀ।

**ਮੰਦਾਹਰ** :- ਇਹ ਅਯੁਧਿਆ ਤੋਂ ਜੀਂਦ ਆਏ ਅਤੇ ਚੰਦੇਲ ਅਤੇ ਬਰਾ ਰਾਜਪੂਤਾਂ ਨੂੰ ਜਿਨ੍ਹਾਂ ਨੇ ਕ੍ਰਮਵਾਰ ਸ਼ਿਵਾਲਕ ਅਤੇ ਘੱਗਰ ਉਪਰ ਕਬਜ਼ਾ ਕੀਤਾ ਹੋਇਆ ਸੀ ਨੂੰ ਬਾਹਰ ਕਰ ਦਿਤਾ। ਮੰਦਾਹਰ ਰਾਜਪੂਤ ਰਾਮ ਚੰਦਰ ਦੇ ਰਾਜੇ ਲਵ ਦੀ ਔਲਾਦ ਸਨ ਇਸ ਕਰਕੇ ਇਨਾਂ ਨੂੰ ਸੂਰਜਬੰਸੀ ਕਹਿੰਦੇ ਹਨ।

**ਰਾਵਤ** :- ਉਹ ਆਪਣੇ ਆਪ ਨੂੰ ਚੰਦੇਲ ਰਾਜਪੂਤਾਂ ਵਿਚੋਂ ਮੰਨਦੇ ਹਨ। ਰਾਵਤ ਕਨੇਤਾਂ ਦੀ ਉਪ ਸ਼ਾਖਾ ਰਾਉ ਦੀ ਅੱਗੇ ਉਪ ਜਾਤੀ ਹੈ।

**ਬੜਗੁੱਜਰ** :- ਇਹ ਵੀ ਹੂਣਾਂ ਦੀ ਤਰ੍ਹਾਂ ਮੱਧ ਏਸ਼ੀਆ ਤੋਂ ਆਏ ਮੰਨੇ ਜਾਂਦੇ ਹਨ। ਇਨ੍ਹਾਂ ਨੂੰ ਇਜੇਹੀ ਸ਼੍ਰੇਣੀ ਵਿੱਚ ਰੱਖਿਆ ਜਾ ਸਕਦਾ ਹੈ ਜੋ ਵਿਦੇਸ਼ੀ ਹਨ ਪ੍ਰੰਤੂ ਉਨ੍ਹਾਂ ਦੇ ਛੂਹਣ ਨਾਲ ਕੋਈ ਦੂਸਰਾ ਭਿਟਿਆ ਨਹੀਂ ਜਾਂਦਾ। ਰਾਮਚੰਦਰ ਦੇ ਪੁਤਰ ਲਵ ਦੀ ਬੰਸ ਵਿਚੋਂ ਹਨ। ਇਹ ਸੂਰਜਬੰਸੀ ਹਨ। ਉਨ੍ਹਾਂ ਦਾ ਕਬਜਾ ਅਲਵਰ ਦੇ ਜ਼ਿਆਦਾ ਤਰ ਹਿਸੇ ਅਤੇ ਜੈਪੁਰ ਦੇ ਆਸ ਪਾਸ ਦੇ ਖੇਤਰਾਂ ਉਪਰ ਸੀ। ਗੁੜਗਾਉਂ ਦੇ ਬੜਗੁੱਜਰ



Original with:
Kulbir Singh Sidhu IAS Mohali
Digitized by:
Panjab Digital Library

ਕਹਿੰਦੇ ਹਨ ਕਿ ਪੰਦਰਵੀਂ ਸਦੀ ਦੇ ਅੱਧ ਵਿੱਚ ਉਹ ਜਲੰਧਰ ਤੋਂ ਆਏ ਸਨ।

**ਬਾਗੜੀ:**- ਬਾਗੜੀ ਸ਼ਬਦ ਬਾਗੜ ਜਾਂ ਬੀਕਾਨੇਰ ਤੋਂ ਆਏ ਕਿਸੇ ਵੀ ਹਿੰਦੂ ਰਾਜਪੂਤ ਜਾਂ ਜੱਟ ਵਾਸਤੇ ਵਰਤਿਆ ਜਾਂਦਾ ਹੈ। ਬਾਗੜੀ ਰਾਜਪੂਤ ਆਮ ਕਰਕੇ ਭੱਟੀ ਜਾਂ ਰਾਠੌੜ ਹਨ।

**ਰੰਘੜ** :- ਰੰਘੜ ਪੂਰਬੀ ਅਤੇ ਦਖਣੀ ਪੂਰਬੀ ਜ਼ਿਲ੍ਹਿਆਂ ਦੇ ਮੁਸਲਮਾਨ ਰਾਜਪੂਤਾਂ ਨੂੰ ਕਿਹਾ ਜਾਂਦਾ ਹੈ। ਜੇ ਕੋਈ ਚੌਹਾਨ ਰਾਜਪੂਤ ਕਲ ਨੂੰ ਮੁਸਲਮਾਨ ਬਣ ਜਾਵੇ ਤਾਂ ਉਹ ਚੌਹਾਨ ਰਾਜਪੂਤ ਹੀ ਕਿਹਾ ਜਾਵੇਗਾ ਪ੍ਰੰਤੂ ਉਸ ਨੂੰ ਹਿੰਦੂ ਭਾਈਚਾਰੇ ਦੇ ਲੋਕ ਰੰਘੜ ਕਹਿਣਗੇ।

**ਰਾਠੌੜ** :- ਉਨ੍ਹਾਂ ਦਾ ਪੁਰਾਣਾ ਰਾਜ ਕਨੌਜ ਸੀ। ਪ੍ਰੰਤੂ ਉਨ੍ਹਾਂ ਦੀਆਂ ਆਧੁਨਿਕ ਸਲਤਨਤਾਂ ਮਾਰਵਾੜ ਅਤੇ ਬੀਕਾਨੇਰ ਹਨ। ਉਹ ਪੰਜਾਬ ਦੇ ਬਹੁਤ ਸਾਰੇ ਜ਼ਿਲ੍ਹਿਆਂ ਵਿਚ ਵਾਪਸ ਆ ਗਏ ਸਨ ਪ੍ਰੰਤੂ ਹੁਣ ਉਹ ਕਿਧਰੇ ਕਿਧਰੇ ਹੀ ਮਿਲਦੇ ਹਨ।

## ਹੋਰ ਪ੍ਰਸਿੱਧ ਉਪ ਜਾਤੀਆਂ:

**ਮਾਲੀ ਅਤੇ ਸੈਣੀ:**- ਮਾਲੀ, ਪੁਰਾਣਾਂ ਦੇ ਮਲਕਾਰਾ ਹਨ, ਸੋ ਬਾਗਬਾਨੀ ਕਰਦੇ ਹਨ ਅਤੇ ਉਨ੍ਹਾਂ ਦੀ ਉਪਜ ਦੀ ਬਾਜ਼ਾਰ ਵਿਚ ਮੰਗ ਹੈ। ਉਹ ਤਜ਼ਰਬੇਕਾਰ ਤੇ ਵਧੀਆ ਖੇਤੀ ਕਰਨ ਵਾਲੇ ਹਨ ਜੋ ਸਾਲ ਵਿਚ ਤਿੰਨ ਜਾਂ ਚਾਰ ਫਸਲਾਂ ਉਗਾਉਂਦੇ ਹਨ। ਸੈਣੀ ਆਪਣੇ ਆਪ ਨੂੰ ਰਾਜਪੂਤ ਮੂਲ ਦੇ ਮੰਨਦੇ ਹਨ ਪ੍ਰੰਤੂ ਮਿਸਟਰ ਬਰਕਲੇ ਲਿਖਦਾ ਹੈ ਕਿ ਉਹ ਆਪਣੇ ਆਪ ਨੂੰ ਉਤਰ ਪੱਛਮ ਖੇਤਰ ਦੇ ਮਾਲੀਆਂ ਵਾਂਗ ਹੀ ਸਮਝਦਾ ਹੈ, ਉਹ ਅੰਬਾਲਾ ਜ਼ਿਲ੍ਹੇ ਦੇ ਕੁਝ ਖੇਤਰਾਂ ਵਿਚ ਮਿਲਦੇ ਹਨ।

**ਕੰਬੋਅ** :- ਉਹ ਰਾਜੇ ਕਰਣ ਦੀ ਸੰਤਾਨ ਮੰਨਦੇ ਹਨ ਅਤੇ ਕਹਿੰਦੇ ਹਨ ਕਿ ਉਨ੍ਹਾਂ ਦਾ ਵਡੇਰਾ ਕਸ਼ਮੀਰ ਦੌੜ ਗਿਆ ਸੀ। ਪਰਸ਼ੀਆਂ ਨੂੰ ਉਨ੍ਹਾਂ ਦਾ ਪੁਰਾਤਨ ਦੇਸ਼ ਕਹਿੰਦੇ ਹਨ ਅਤੇ ਉਹ ਆਪਣਾ ਮੂਲ ਗੜ੍ਹ-ਗਜ਼ਨੀ ਨਾਲ ਵੀ ਜੋੜਦੇ ਹਨ। ਜਲੰਧਰ ਵਿਚ ਪਿੰਡ ਭਾਲੋਵਾਲ ਕੰਬੋਆਂ ਅਤੇ ਅਗਈਆਂ ਦਾ ਅੱਧੋ ਅੱਧ ਹੈ।

**ਅਹੀਰ** :- ਗੁਜਰਾਤ ਅਤੇ ਭਾਰਤ ਦੀ ਪੱਛਮੀ ਬੰਦਰਗਾਹ ਉਨ੍ਹਾਂ ਦਾ ਪੁਰਾਣਾ ਘਰ ਜਾਪਦੀ ਹੈ। ਉਹ ਬਿਹਾਰ ਅਤੇ ਗੋਰਖਪੁਰ ਵਿਚ ਵੀ ਸਨ ਅਤੇ ਕਿਸੇ ਸਮੇਂ ਨੇਪਾਲ ਵਿਚ ਉਨ੍ਹਾਂ ਦਾ ਰਾਜ ਸੀ। ਪੰਜਾਬ ਵਿਚ ਉਹ ਮੁਖ ਤੌਰ ਤੇ ਦਿਲੀ, ਗੁੜਗਾਉਂ, ਰੋਹਤਕ ਅਤੇ ਸਰਹੱਦੀ ਜ਼ਿਲ੍ਹਿਆਂ ਵਿਚ ਮਿਲਦੇ ਹਨ।

**ਮਾਹਤਮ ਜਾਂ ਰਾਏ ਸਿੱਖ** :- ਇਨ੍ਹਾਂ ਕਬੀਲਿਆਂ ਦੀ ਵਸੋਂ ਮੁਖ ਤੌਰ ਤੇ ਸਤਲੁਜ ਤੇ ਬਿਆਸ ਦੇ ਦਰਮਿਆਨ ਹੈ। ਇਨ੍ਹਾਂ ਦੇ ਵਡੇਰੇ ਰਾਜਪੂਤ ਸਨ। ਰਾਜਪੂਤ



*Original with:*
Kulbir Singh Sidhu IAS Mohali
*Digitized by:*
Panjab Digital Library

ਪਿਛੋਕੜ ਵਾਲੇ ਕੁਝ ਲੋਕ ਰਾਣਾ ਪ੍ਰਤਾਪ ਤੇ ਅਕਬਰ ਦੀ ਲੜਾਈ ਸਮੇਂ ਰਾਵੀ ਤੇ ਸਤਲੁਜ ਦੇ ਕਿਨਾਰੇ ਜਾ ਵਸੇ ਅਤੇ ਆਪਣਾ ਗੁਜ਼ਾਰਾ ਜੰਗਲਾਂ ਵਿੱਚ ਰਹਿ ਕੇ ਸ਼ਿਕਾਰ ਆਦਿ ਨਾਲ ਕਰਨ ਲੱਗੇ। ਇਹ ਲੋਕ ਸਿਰਕੀਆਂ ਬੰਨਣ, ਵਾਣ ਜਾਂ ਰੱਸੇ ਵੱਟਣ ਦਾ ਕੰਮ ਕਰਦੇ ਸਨ। ਮਹਾਰਾਜਾ ਰਣਜੀਤ ਸਿੰਘ ਵੇਲੇ ਇਨ੍ਹਾਂ ਨੇ ਸਿੱਖੀ ਵਲ ਝੁਕਾ ਕੀਤਾ।

**ਬੰਜਾਰਾ:-** ਇਸ ਜਾਤੀ ਦਾ ਮੂਲ ਸਥਾਨ ਰਾਜਸਥਾਨ ਰਿਹਾ ਹੈ। ਇਹ ਆਮ ਤੌਰ ਤੇ ਘੁੰਮਦੇ ਰਹਿੰਦੇ ਹਨ ਅਤੇ ਇੱਕ ਥਾਂ ਟਿਕ ਕੇ ਨਹੀਂ ਬੈਠਦੇ। ਇਹ ਛੋਟੀਆਂ-ਮੋਟੀਆਂ ਵਸਤਾਂ ਦਾ ਵਪਾਰ ਕਰਦੇ ਹਨ। ਪੰਜਾਬ ਵਿਚ ਵਣਜਾਰਿਆਂ ਦਾ ਇਕ ਬਹਿਰੂਪ ਕਬੀਲਾ ਹੈ ਲਬਾਨਾ। ਜਲੰਧਰ ਦੇ ਮਹਾਤਮ ਆਪਣੇ ਆਪ ਨੂੰ ਜੰਮੂ ਮੂਲ ਦੇ ਮੰਨਦੇ ਹਨ।

**ਗੱਦੀ:-** ਗੱਦੀ ਜਾਤੀ ਦੇ ਲੋਕ ਮੁੱਖ ਤੌਰ ਤੇ ਜ਼ਿਲ੍ਹਾ ਚੰਬਾ ਦੇ ਭਰਮੌਰ ਖੇਤਰ ਵਿੱਚ ਰਹਿੰਦੇ ਹਨ। ਇਹ ਆਰੀਆ ਸੰਸਕ੍ਰਿਤੀ ਨਾਲ ਸਬੰਧ ਰੱਖਦੇ ਹਨ। ਇਹ ਅਹੀਰਾਂ ਦੀ ਹੀ ਇਕ ਉਪ ਜਾਤੀ ਹੈ। ਗੱਦੀ ਦਾ ਸ਼ਬਦੀ ਅਰਥ ਭੇਡ ਪਾਲਣ ਵਾਲਾ ਹੈ। ਇਨ੍ਹਾਂ ਦਾ ਜੱਦੀ ਪੁਸ਼ਤੀ ਕਿੱਤਾ ਦੁੱਧ ਵੇਚਣਾ ਹੈ। ਕਰਨਾਲ ਵਿਚ ਇਹ ਖੇਤੀ ਵੀ ਕਰਦੇ ਹਨ ਅਤੇ ਇਥੇ ਇਨ੍ਹਾਂ ਦੇ ਕੁਝ ਪਿੰਡ ਵੀ ਹਨ।

## ਮੁਸਲਮਾਨਾਂ ਦੇ ਪ੍ਰਚਲਤ ਗੋਤ:

**ਚਿਸ਼ਤੀ :-** ਇਹ ਗਾਉਣ ਦਾ ਕੰਮ ਕਰਦੇ ਹਨ ਅਤੇ ਆਮ ਤੌਰ ਤੇ ਸ਼ੀਆ ਹਨ। ਮਿਸਟਰ ਪਰਸਰ ਕਹਿੰਦਾ ਹੈ ਕਿ ਮਿੰਟਗੁਮਰੀ ਚਿਸ਼ਤੀਆਂ ਦੇ ਵਡੇਰੇ 600 ਸਾਲ ਪਹਿਲਾਂ ਕਾਬਲ ਤੋਂ ਲਹੌਰ ਆਏ ਅਤੇ ਫਿਰ ਮਿੰਟਗੁਮਰੀ ਜਿਥੇ ਬਾਬਾ ਫਰੀਦ ਪਾਕਪਟਨ ਵਿਖੇ ਸਥਾਪਤ ਹੋਇਆ।

**ਸ਼ੇਖ :-** ਸ਼ੇਖ ਅਰਬੀ ਸ਼ਬਦ ਹੈ ਜਿਸ ਦਾ ਭਾਵ ਵੱਡਾ ਜਾਂ ਮੁਖੀ ਹੈ ਸੋ ਅਰਬੀਆਂ ਦੇ ਕਬੀਲਿਆਂ ਲਈ ਅਤੇ ਨਾਲ ਹੀ ਪੰਜਾਬ ਦੇ ਚੌਧਰੀਆਂ ਦਰਮਿਆਨ ਵੀ ਵਰਤਿਆ ਜਾਂਦਾ ਸੀ। ਇਉਂ ਲਗਦਾ ਹੈ ਜਿਵੇਂ ਇਹ ਅਸਲ ਅਰਬਾਂ ਲਈ ਵਰਤਿਆ ਜਾਂਦਾ ਹੋਵੇ।

**ਕਿਜ਼ਲਬਾਸ਼ :-** ਇਹ ਪੂਰਬੀ ਟੈਕਸਮ ਦੇ ਤਰਤਾਰ ਘੋੜਸਵਾਰ ਕਬੀਲਿਆਂ ਵਿਚੋਂ ਹਨ, ਜੋ ਪੁਰਾਤਨ ਪਰਸ਼ੀਆਂ ਦੀ ਰੀੜ ਦੀ ਹੱਡੀ ਸਨ ਅਤੇ ਨਾਦਿਰਸ਼ਾਹ ਵਲੋਂ ਭਾਰਤ ਉਪਰ ਹਮਲੇ ਵੇਲੇ ਇਹ ਉਸਦੀ ਫੌਜ ਵਿਚ ਸ਼ਾਮਲ ਸਨ। ਕਾਬਲ ਵਿਚ ਇਨ੍ਹਾਂ ਦੀ ਮਸ਼ਹੂਰ ਫੌਜੀ ਕਲੋਨੀ ਹੈ ਅਤੇ ਸਥਾਨਕ ਸਿਆਸਤ ਵਿਚ ਵੀ ਇਨ੍ਹਾਂ ਦਾ ਜ਼ਿਕਰਯੋਗ



*Original with:*
Kulbir Singh Sidhu IAS Mohali
*Digitized by:*
Panjab Digital Library

ਸਥਾਨ ਹੈ।

**ਬੋਦਲਾ** :- ਇਹ ਆਪਣੇ ਆਪ ਨੂੰ ਅਬੂ ਬਕਰ ਸਦੀਕ ਤੋਂ ਕੁਰੈਸ਼ੀ ਮੂਲ ਦੇ ਮੰਨਦੇ ਹਨ। ਉਹ ਮੁਲਤਾਨ ਤੋਂ ਬਹਾਵਲਪੁਰ ਰਾਹੀਂ ਮਿੰਟਗੁਮਰੀ ਆਏ। ਮਿੰਟਗੁਮਰੀ ਤੋਂ ਉਹ ਸਿਰਸਾ ਤੱਕ ਫੈਲ ਗਏ ਅਤੇ ਉਨ੍ਹਾਂ ਨੇ ਬਹਿਕ ਪਰਗਣਾ 'ਤੇ ਕਬਜ਼ਾ ਕਰ ਲਿਆ ਜੋ ਹੁਣ ਤੱਕ ਵੀ ਬਰਕਰਾਰ ਹੈ।

**ਬੈਰਾਗੀ** :- ਪੰਜਾਬ ਵਿਚ ਇਹ ਸ਼ਬਦ ਵੈਸ਼ਨਵ ਸ਼ਰਧਾਲੂਆਂ ਲਈ ਵਰਤਿਆ ਜਾਂਦਾ ਹੈ ਜੋ ਰਾਮਾਨੰਦ ਦੇ 12ਵੇਂ ਚੇਲੇ ਸ੍ਰੀ ਅਨੰਦ ਨੇ ਹੋਂਦ ਵਿਚ ਲਿਆਂਦਾ ਸੀ। ਇਹ ਆਦਰਯੋਗ ਫਕੀਰ ਮੰਨੇ ਜਾਂਦੇ ਹਨ ਪ੍ਰੰਤੂ ਐਂਵੇ ਹੀ ਘੁੰਮਦੇ ਰਹਿੰਦੇ ਹਨ। ਇਹ ਜਮਨਾ ਦੇ ਜ਼ਿਲ੍ਹਿਆਂ ਵਿਚ ਖਾਸ ਤੌਰ ਤੇ ਮਿਲਦੇ ਹਨ ਅਤੇ ਅੰਮ੍ਰਿਤਸਰ, ਲਹੌਰ ਅਤੇ ਫਿਰੋਜ਼ਪੁਰ ਵਿਚ ਵੀ ਮਿਲਦੇ ਹਨ।

**ਸੰਨਿਆਸੀ** :- ਇਹ ਤਰੀਦੰਡੀ ਰਾਮਾਨੁਜਾਂ ਜੋ ਇਕ ਵੈਸ਼ਨਵ ਧੜਾ ਹੈ, ਵਾਸਤੇ ਵਰਤਿਆ ਜਾਂਦਾ ਹੈ ਪਰ ਜੋਗੀਆਂ ਵਾਸਤੇ ਨਹੀਂ। ਪੰਜਾਬ ਵਿਚ ਇਹ ਸ਼ੰਕਰ ਅਚਾਰਜ ਦੇ ਚੇਲਿਆਂ ਲਈ, ਜਿਨ੍ਹਾਂ ਵਿਚ ਗੁਸਾਂਈ ਵੀ ਸ਼ਾਮਲ ਹਨ, ਵਰਤਿਆ ਜਾਂਦਾ ਹੈ।

**ਸਾਧ** :- ਇਸ ਫਿਰਕੇ ਦੀ ਨੀਂਹ ਕੋਈ 200 ਸਾਲ ਪਹਿਲਾਂ ਬੀਰਭਾਨ ਨੇ ਰੱਖੀ ਸੀ। ਸਾਧ ਤਮਾਕੂ ਨਹੀਂ ਵਰਤਦੇ ਅਤੇ ਬਹੁਤ ਸਫਾਈ ਪਸੰਦ ਹਨ। ਕਰਨਾਲ ਵਿਚ ਇਕ ਜੱਟਾਂ ਦਾ ਵੱਡਾ ਪਿੰਡ ਸਾਧ ਫਿਰਕੇ ਦਾ ਹੈ ਭਾਵੇਂ ਕਿ ਉਹਨਾਂ ਦੀ ਜਾਤੀ ਜੱਟ ਹੈ।

**ਜੋਗੀ** :- ਜੋਗੀ ਤੋਂ ਭਾਵ ਅਜਿਹੇ ਆਦਮੀ ਤੋਂ ਹੈ ਜਿਸ ਦੀ ਮਾਨਸਿਕ ਸਥਿਤੀ ਇਸ ਤਰਾਂ ਦੀ ਹੋ ਜਾਵੇ ਕਿ ਉਹ ਭਵਿੱਖ ਵਿਚ ਵਾਪਰਣ ਵਾਲੀਆਂ ਘਟਨਾਵਾਂ ਨੂੰ ਜਾਣ ਲਵੇ।

**ਸੁਥਰਾਸ਼ਾਹੀ** :- ਇਹ ਬੇਢੰਗੀ ਜ਼ਿੰਦਗੀ ਜਿਉਂਦੇ ਹਨ, ਮੰਗ ਕੇ ਖਾਂਦੇ ਹਨ ਅਤੇ ਭੇਦਭਰੀ ਕੁਦਰਤ ਦੇ ਗੀਤ ਗਾਉਂਦੇ ਹਨ। ਇਹ ਆਪਣੇ ਸਿਰ ਅਤੇ ਧੌਣ ਦੁਆਲੇ ਉਨ ਦੀ ਕਾਲੀ ਰੱਸੀ ਬੰਨਦੇ ਹਨ ਅਤੇ ਮੰਗਣ ਵੇਲੇ ਦੋ ਛੋਟੇ ਕਾਲੇ ਡੰਡੇ ਵਜਾਉਂਦੇ ਹਨ।

**ਉਦਾਸੀ** :- ਇਹ ਪੰਥ ਗੁਰੂ ਨਾਨਕ ਦੇਵ ਦੇ ਵੱਡੇ ਪੁੱਤਰ ਸ੍ਰੀ ਚੰਦ ਨੇ ਚਲਾਇਆ ਜਿਸ ਨੂੰ ਗੁਰੂ ਅਮਰਦਾਸ ਨੇ ਆਪਣੇ ਵਿਚੋਂ ਛੇਕ ਦਿੱਤਾ ਸੀ। ਇਹ ਆਪਣੇ ਆਪ ਨੂੰ



*Original with:*
Kulbir Singh Sidhu IAS Mohali
*Digitized by:*
Panjab Digital Library

ਹਿੰਦੂ ਹੀ ਮੰਨਦੇ ਹਨ। ਇਨ੍ਹਾਂ ਦਾ ਚਾਲਚਲਣ ਬੜਾ ਉੱਚਾ ਹੈ। ਬਹੁਤੇ ਘਰ ਹੀ ਰਹਿੰਦੇ ਹਨ ਅਤੇ ਦੁਨਿਆਵੀ ਕੰਮ ਕਾਰ ਕਰਦੇ ਹਨ।

**ਨਿਰਮਲੇ** :- ਨਿਰਮਲੇ ਭਾਵ 'ਬਿਨਾਂ ਦਾਗ ਤੋਂ' ਮੂਲ ਰੂਪ ਵਿਚ ਸਿੱਖ ਹਨ ਅਤੇ ਗੁਰੂ ਗੋਬਿੰਦ ਸਿੰਘ ਦੇ ਅਨੁਯਾਈ ਹਨ। ਉਹ ਸਫੈਦ ਬਸਤਰ ਪਹਿਨਦੇ ਹਨ ਅਤੇ ਸਿੱਖਾਂ ਵਿਚ ਉਨ੍ਹਾਂ ਦੀ ਖਾਸ ਥਾਂ ਹੈ।

**ਅਕਾਲੀ ਜਾਂ ਨਿਹੰਗ** :- ਇਹ ਪ੍ਰਸਿੱਧ ਸਿਪਾਹੀ ਹਨ ਜਿਨ੍ਹਾਂ ਨੂੰ ਸਿੱਖਾਂ ਦੇ ਗਾਜ਼ੀ ਕਿਹਾ ਜਾਂਦਾ ਹੈ। ਉਹ ਨਿਹੰਗ ਜਾਂ ਅਕਾਲ ਦੇ ਸਿਪਾਹੀ ਹਨ। ਇਸ ਫਿਰਕੇ ਦੀ ਸਾਜਨਾ ਗੁਰੂ ਗੋਬਿੰਦ ਸਿੰਘ ਨੇ ਆਪ ਕੀਤੀ। ਇਹ ਨੀਲਾ ਬਾਣਾ ਪਹਿਨਦੇ ਹਨ, ਬਾਂਹ ਵਿਚ ਲੋਹੇ ਦੇ ਕੜੇ, ਨੀਲੀ ਪੱਗ ਉਪਰ ਲੋਹੇ ਦੇ ਚੱਕਰ ਅਤੇ ਛੋਟੇ ਖੰਡੇ ਅਤੇ ਲੋਹੇ ਦੀ ਚੇਨ ਵੀ ਰੱਖਦੇ ਹਨ। ਅਕਾਲੀ ਆਪਣੇ ਆਪ ਨੂੰ ਕਦੇ ਇਕੱਲਾ ਨਹੀਂ ਸਗੋਂ ਸਵਾ ਲੱਖ ਸਮਝਦਾ ਹੈ।

**ਕਲਾਲ**:- ਕਲਾਲ ਜਾਂ ਕਲਵਾਰ ਜਿਵੇਂ ਕਿ ਇਨ੍ਹਾਂ ਨੂੰ ਪੱਛਮੀ ਪੰਜਾਬ ਵਿਚ ਕਿਹਾ ਜਾਂਦਾ ਹੈ, ਸ਼ਰਾਬ ਕੱਢ ਕੇ ਵੇਚਣ ਵਾਲੇ ਹਨ। ਨਾਭੇ ਵਿਚ ਇਨ੍ਹਾਂ ਨੂੰ ਨੇਬ, ਮੁਸਲਮਾਨ ਹੋਵੇ ਤਾਂ ਉਹ ਆਪਣੇ ਆਪ ਨੂੰ ਕਾਕੇਜ਼ਈ ਅਖਵਾਉਂਦਾ ਹੈ। ਜਦੋਂ ਕਿ ਸਿੱਖ ਆਹਲੂਵਾਲੀਆ। ਕਲਾਲ ਸ਼ਰਾਬ ਕੱਢਦੇ ਹਨ ਅਤੇ ਇਹ ਉਨ੍ਹਾਂ ਦਾ ਜੱਦੀ ਪੁਸ਼ਤੀ ਕਿੱਤਾ ਹੈ।

**ਮਦਾਰੀ** :- ਮੁਸਲਮਾਨਾਂ ਦਾ ਇਕ ਬੇ-ਸਹਾਰਾ ਧੜਾ ਹੈ, ਜਿਨ੍ਹਾਂ ਦਾ ਕੋਈ ਧਰਮ ਨਹੀਂ, ਜ਼ਿੰਦਗੀ ਦਾ ਕੋਈ ਨਿਯਮ ਨਹੀਂ, ਫਿਰ ਵੀ ਉਹ ਆਪਣੇ ਆਪ ਨੂੰ ਮੁਸਲਮਾਨ ਕਹਿੰਦੇ ਹਨ।

**ਮਲੰਗ** :- ਇਹ ਮਦਾਰੀਆਂ ਦੀ ਹੀ ਇਕ ਸ਼ਾਖਾ ਹੈ। ਇਹ ਪਟਿਆਲਾ, ਮਲੇਰਕੋਟਲਾ, ਜਲੰਧਰ ਅਤੇ ਫਿਰੋਜ਼ਪੁਰ ਵਿਚ ਮਿਲਦੇ ਹਨ।

**ਦਰਵੇਸ਼** :- ਦਰਵੇਸ਼ ਫਕੀਰ ਸ਼ਬਦ ਦਾ ਹੀ ਦੂਜਾ ਰੂਪ ਹੈ ਜਿਸ ਦਾ ਭਾਵ ਦਰ ਦਰ ਮੰਗਣਾ ਹੈ। ਇਹ ਬਹੁਤ ਥੋੜ੍ਹੀ ਖੇਤੀ ਕਰਦੇ ਹਨ, ਸਾਜ ਵਜਾਉਂਦੇ ਹਨ, ਮੰਗਦੇ ਹਨ, ਰੱਸੇ ਬਣਾਉਂਦੇ ਹਨ। ਜਿਸ ਘਰ ਮੌਤ ਹੋਈ ਹੋਵੇ ਉਥੇ ਜਾਂਦੇ ਹਨ ਤੇ ਮਿਰਤਕ ਦੇ ਸੋਹਲੇ ਗਾਉਂਦੇ ਹਨ।

**ਜਲਾਲੀ** :- ਪੰਜਾਬ ਦੇ ਜਲਾਲੀ ਉੱਚ ਦੇ ਸ਼ੇਰ ਸ਼ਾਹ ਸਈਅਦ ਜਲਾਲ ਦੇ ਅਨੁਆਈ ਹਨ, ਜੋ ਆਪ ਇਕ ਜਲਾਲੀ ਫਕੀਰ ਸੀ। ਮੱਧ ਏਸ਼ੀਆ ਵਿਚ ਜਲਾਲੀ



*Original with:*
Kulbir Singh Sidhu IAS Mohali
*Digitized by:*
Panjab Digital Library

ਆਮ ਹਨ।

**ਨਾਈ :-** ਇਹ ਮੁਲਕ ਦੀ ਹਜਾਮਤ ਕਰਨ ਵਾਲਾ ਹੈ। ਉਹ ਹਜ਼ਾਮਤ ਕਰਦਾ ਹੈ ਤੇ ਪਿੰਡ ਦੇ ਪ੍ਰਾਹੁਣਿਆਂ ਨੂੰ ਸਾਂਭਦਾ ਹੈ। ਉਹ ਇਕ ਤੋਂ ਦੂਜੇ ਪਿੰਡ ਸੁਨੇਹੇ ਲੈ ਕੇ ਜਾਂਦਾ ਹੈ।

**ਭੱਟ :-** ਉਹ ਆਪਣੇ ਆਪ ਨੂੰ ਬ੍ਰਾਹਮਣ ਮੂਲ ਦਾ ਮੰਨਦੇ ਹਨ। ਭੱਟ ਆਪਣੇ ਜਜਮਾਨਾ ਕੋਲ ਸਮੇਂ ਸਮੇਂ ਜਾਂਦੇ ਹਨ, ਪਿਛੋਕੜ ਤੋਂ ਵਰਤਮਾਨ ਤੱਕ ਦਸਦੇ ਹਨ ਅਤੇ ਆਪਣੀ ਫੀਸ ਲੈਂਦੇ ਹਨ। ਵਿਆਹ ਸਮੇਂ ਵੀ ਉਹ ਵਡੇਰਿਆਂ ਦੇ ਗੁਣ ਗਾਉਂਦੇ ਹਨ।

**ਦਮ ਅਤੇ ਮਿਰਾਸੀ :-** ਮਿਰਾਸੀ ਪਿਛੋਕੜ ਦਸਣ ਵਾਲੇ ਤੋਂ ਇਲਾਵਾ ਗਾਇਕ ਵੀ ਹੈ। ਪੰਜਾਬ ਵਿਚ ਸਾਜ ਵਜਾਉਣ ਵਾਲਿਆਂ ਵਿਚ ਮਰਾਸੀ, ਜੋਗੀ ਅਤੇ ਫਕੀਰ ਹਨ। ਮਰਾਸੀ ਆਮ ਤੌਰ ਤੇ ਮੁਸਲਮਾਨ ਹੁੰਦਾ ਹੈ।

**ਰਾਵਲ ਅਤੇ ਨਾਥ :-** ਪੰਜਾਬ ਵਿਚ ਜੋਗੀਆਂ ਵਿਚ ਮੁਸਲਮਾਨੀ ਮੱਤ ਵਾਲੇ ਲੋਕਾਂ ਨੂੰ ਰਾਵਲ ਕਹਿੰਦੇ ਹਨ। ਜੋਗੀ-ਰਾਵਲ ਬੁਰੀਆਂ ਰੂਹਾਂ ਕੱਢਣ ਵਾਲੇ ਕੋਰੀਅਲ ਦੀ ਪੂਜਾ ਕਰਨ ਵਾਲੇ ਹਨ। ਨਾਥ, ਸ਼ਿਵ ਦੀ ਪੂਜਾ ਕਰਦੇ ਹਨ। ਮੈਦਾਨਾਂ ਵਿਚ ਉਹ ਅਚਾਰਜ ਦੀ ਭੂਮਿਕਾ ਵੀ ਨਿਭਾਉਂਦੇ ਹਨ ਤੇ ਮ੍ਰਿਤਕ ਪ੍ਰਾਣੀ ਦੇ ਕਪੜੇ ਲੈ ਲੈਂਦੇ ਹਨ।

**ਬਹਿਰੂਪੀਆ :-** ਇਹ ਸ਼ਬਦ ਸੰਸਕ੍ਰਿਤ ਦੇ ਦੋ ਸ਼ਬਦਾਂ ਬਾਹੂ ਅਤੇ ਰੂਪਾ ਤੋਂ ਬਣਿਆ ਹੈ ਜਿਸ ਦਾ ਭਾਵ ਐਕਟਿੰਗ ਕਰਨਾ ਹੈ। ਇਨਾਂ ਦਾ ਮੁੱਖ ਕੰਮ ਵੱਖ ਵੱਖ ਸਾਂਗ ਧਾਰ ਕੇ ਪੈਸੇ ਮੰਗਣਾ ਹੈ।

**ਭੰਡ :-** ਭੰਡ ਜਾਂ ਨਕਾਲ ਕਹਾਣੀ ਸੁਣਾਉਣ ਵਾਲੇ ਜੋਕਰ ਨੂੰ ਕਹਿੰਦੇ ਹਨ।

**ਸੂਦ :-** ਇਹ ਵਪਾਰੀ ਤਬਕਾ ਹੈ ਪ੍ਰੰਤੂ ਕਲਰਕ ਦੀ ਨੌਕਰੀ ਵੀ ਕਰ ਲੈਂਦੇ ਹਨ। ਬਾਣੀਆਂ ਜਾਂ ਖਤਰੀ ਨਾਲੋਂ ਇਨਾਂ ਦਾ ਦਰਜਾ ਨੀਵਾਂ ਹੈ। ਇਹ ਸਰੀਰਕ ਤੌਰ ਤੇ ਤਕੜੇ ਹਨ, ਸਿਆਣੇ ਹਨ, ਸਬੰਧ ਬਣਾਉਣ ਦੀ ਅਥਾਹ ਸ਼ਕਤੀ ਵਾਲੇ ਹਨ।

**ਖੱਤਰੀ :-** ਖੱਤਰੀ ਸਿਰਫ ਦੁਕਾਨਦਾਰ ਹੀ ਨਹੀਂ ਹੈ ਪ੍ਰੰਤੂ ਸਰੀਰਕ ਤੌਰ ਤੇ ਤਕੜਾ ਅਤੇ ਸ਼ਕਤੀਸ਼ਾਲੀ ਹੈ। ਅਸਲ ਵਿਚ ਉਹ ਮਨੂ ਦੇ ਕਸ਼ਤ੍ਰੀਆਂ ਦਾ ਸਿੱਧਾ ਨੁਮਾਇੰਦਾ ਹੈ। ਵਪਾਰ ਇਨਾਂ ਦਾ ਮੁੱਖ ਕਿੱਤਾ ਹੈ ਪ੍ਰੰਤੂ ਇਨਾਂ ਦੀਆਂ ਹੋਰ ਵਿਸ਼ੇਸ਼ਤਾਵਾਂ ਵੀ ਹਨ। ਲੁਧਿਆਣਾ ਖੱਤਰੀਆਂ ਦਾ ਵੱਡਾ ਸ਼ਹਿਰ ਹੈ।

**ਭਾਟੀਆ :-** ਭਾਟੀਏ, ਰਾਜਪੂਤਾਨੇ ਦੇ ਮਾਰੂਥਲ, ਜੈਸਲਮੇਰ ਅਤੇ ਭਟਨੇਰ ਤੋਂ ਆਏ। ਨਾਮ ਤੋਂ ਲੱਗਦਾ ਹੈ ਕਿ ਉਹ ਭੱਟੀ ਸਨ ਪ੍ਰੰਤੂ ਉਹ ਰਾਜਪੂਤ ਮੂਲ ਦੇ ਹਨ। ਇਹ ਛੋਟੀ ਮੋਟੀ ਦੁਕਾਨਦਾਰੀ ਕਰਦੇ ਹਨ।



*Original with:*
Kulbir Singh Sidhu IAS Mohali
*Digitized by:*
Panjab Digital Library

**ਬਨਜਾਰਾ** :- ਇਹ ਮੱਧ ਭਾਰਤ, ਦੱਖਣ ਤੇ ਰਾਜਪੂਤਾਨੇ ਦੇ ਦੂਰ ਦੂਰ ਤੱਕ ਵਪਾਰ ਕਰਨ ਵਾਲੇ ਅਤੇ ਸਮਾਨ ਲੈ ਕੇ ਜਾਣ ਵਾਲੇ ਵਪਾਰੀ ਹਨ। ਅਸਲ ਬਨਜਾਰੇ ਗੋਰਖਪੁਰ ਅਤੇ ਹਰਦਵਾਰ ਵਿਚ ਹਨ।

**ਲਬਾਣਾ** :- ਇਨਾਂ ਦਾ ਸਬੰਧ ਵਣਜਾਰਿਆਂ ਨਾਲ ਹੈ। ਇਹ ਪਹਾੜਾਂ ਦੇ ਸਮਾਨ ਲਿਜਾਣ ਵਾਲੇ ਹਨ ਅਤੇ ਵਣਜਾਰਿਆਂ ਦੇ ਪੰਜਾਬੀ ਪ੍ਰਤੀਨਿਧ ਹਨ। ਸਿੱਖਾਂ ਵਿਚ ਇਨਾਂ ਦੀ ਪੋਜ਼ੀਸ਼ਨ ਮਹਾਤਮਾਂ ਵਰਗੀ ਹੈ।

**ਰਾਹਬਾਰੀ** :- ਇਹ ਊਠ ਰੱਖਣ ਵਾਲੀ ਜਾਤੀ ਪੰਜਾਬ ਦੇ ਉਤਰ ਅਤੇ ਉਤਰ-ਦੱਖਣੀ ਜ਼ਿਲ੍ਹਿਆਂ ਅਤੇ ਨਾਲ ਲਗਦੇ ਰਾਜਾਂ ਵਿਚ ਮਿਲਦੀ ਹੈ। ਇਨਾਂ ਦਾ ਮੂਲ ਘਰ ਬੀਕਾਨੇਰ ਅਤੇ ਰਾਜਪੂਤਾਨੇ ਦਾ ਮਾਰੂਥਲ ਜਾਪਦਾ ਹੈ।

**ਭਾਟੜਾ** :- ਇਹ ਆਪਣੇ ਆਪ ਨੂੰ ਬ੍ਰਾਹਮਣ ਮੂਲ ਦਾ ਮੰਨਦੇ ਹਨ, ਇਹ ਠੀਕ ਵੀ ਲਗਦਾ ਹੈ ਕਿਉਂਕਿ ਜਨੇਊ ਪਾਉਂਦੇ ਤੇ ਮੱਥੇ ਤੇ ਤਿਲਕ ਲਾਉਂਦੇ ਹਨ ਅਤੇ ਪੂਜਾ ਦਾ ਧਾਨ ਵੀ ਲੈਂਦੇ ਹਨ। ਦਿੱਲੀ ਤੇ ਹਿਸਾਰ ਵਿਚ ਇਨਾਂ ਨੂੰ ਰਾਮਈਆ, ਲਹੌਰ, ਪਿੰਡੀ ਅਤੇ ਅੰਬਾਲਾ ਡਵੀਜ਼ਨ ਵਿਚ ਇਨ੍ਹਾਂ ਨੂੰ ਭਾਟੜੇ ਕਹਿੰਦੇ ਹਨ।

**ਬਿਸ਼ਨੋਈ** :- ਮਹਾਂਭਾਰਤ ਅਤੇ ਪਾਨਿਨੀ ਦੇ ਸਮੇਂ ਇਨ੍ਹਾਂ ਨੂੰ ਵਰਿਸ਼ਣੀ ਕਹਿੰਦੇ ਸਨ। ਬਿਸ਼ਨੋਈ ਇਕ ਧਾਰਮਿਕ ਫਿਰਕਾ ਹੈ ਨਾ ਕਿ ਜਾਤੀ। ਇਸ ਧਰਮ ਦੇ ਪੈਰੋਕਾਰ ਜੱਟ ਜਾਂ ਤਰਖਾਣ ਜਾਤੀ ਦੇ ਹਨ ਜੋ ਬਾਗੜ ਜਾਂ ਬੀਕਾਨੇਰ ਤੋਂ ਆਏ ਹਨ, ਪ੍ਰੰਤੂ ਬਿਸ਼ਨੋਈ ਬਣਨ ਤੋਂ ਬਾਅਦ ਇਨ੍ਹਾਂ ਨੇ ਆਪਣੇ ਪੁਰਾਣੇ ਜਾਤੀ ਨਾਮ ਛੱਡ ਦਿੱਤੇ ਅਤੇ ਆਪਣੇ ਆਪ ਨੂੰ ਨਵੇਂ ਫਿਰਕੇ ਦੇ ਕਹਾਉਣਾ ਸ਼ੁਰੂ ਕਰ ਦਿੱਤਾ। ਇਹ ਕੇਵਲ ਹਰਿਆਣੇ ਵਿਚ ਮਿਲਦੇ ਹਨ ਅਤੇ ਸਾਰੇ ਹੀ ਹਿੰਦੂ ਹਨ।

**ਬਾਵਰੀਆ (ਬੌਰੀਆ)** :- ਇਹ ਇਕ ਸ਼ਿਕਾਰੀ ਕਬੀਲਾ ਹੈ, ਜਿਨ੍ਹਾਂ ਨੇ ਆਪਣਾ ਨਾਂ ਬਾਵਰ ਜਾਂ ਜਾਲ ਤੋਂ ਲਿਆ ਜੋ ਇਹ ਜੰਗਲੀ ਜਾਨਵਰਾਂ ਨੂੰ ਫੜਨ ਲਈ ਲਾਉਂਦੇ ਹਨ। ਇਨ੍ਹਾਂ ਵਿਚੋਂ ਕੁਝ ਖੇਤੀ ਵੀ ਕਰਦੇ ਹਨ। ਬੌਰੀਆ ਇਕ ਘੁਮੰਤਰੂ ਕਬੀਲਾ ਹੈ। ਹੁਣ ਇਹ ਕਈਆਂ ਪਿੰਡਾਂ ਵਿਚ ਪੱਕੇ ਤੌਰ ਤੇ ਵਸ ਗਏ ਹਨ। ਪੰਜਾਬ ਵਿਚ ਇਹ ਮੁੱਖ ਤੌਰ ਤੇ ਸਰਸਾ, ਫਿਰੋਜ਼ਪੁਰ, ਫਰੀਦਕੋਟ, ਲਹੌਰ ਤੇ ਪਟਿਆਲਾ ਵਿਚ ਮਿਲਦੇ ਹਨ। ਇਨ੍ਹਾਂ ਦੀ ਆਪਣੀ ਹੀ ਬੋਲੀ ਹੈ।

**ਅਹੇਰੀ ਜਾਂ ਥੋਰੀ** :- ਪਹਾੜਾਂ ਵਿਚ ਜੋ ਆਦਮੀ ਪਸ਼ੂਆਂ ਉਪਰ ਸਮਾਨ ਲੈ ਕੇ ਜਾਂਦੇ ਹਨ ਉਨ੍ਹਾਂ ਨੂੰ ਥੋਰੀ ਕਿਹਾ ਜਾਂਦਾ ਹੈ। ਰਾਜਪੂਤਾਨਾ ਦੇ ਅਹੇਰੀ ਸ਼ਿਮਲੇ ਦੇ



*Original with:*
Kulbir Singh Sidhu IAS Mohali
*Digitized by:*
Panjab Digital Library

ਪਹਾੜਾਂ ਵਿਚ ਮਿਲਦੇ ਹਨ। ਅਹੇਰੀ ਸ਼ੁਧ ਸ਼ਿਕਾਰੀ ਹਨ। ਇਨ੍ਹਾਂ ਦਾ ਮੁੱਖ ਘਰ ਰਾਜਪੂਤਾਨੇ ਵਿਚ ਖਾਸ ਤੌਰ ਤੇ ਜੋਧਪੁਰ ਤੇ ਬੀਕਾਨੇਰ ਦੇ ਇਲਾਕੇ ਹਨ। ਇਹ ਪੰਜਾਬ ਵਿਚ ਦਿੱਲੀ, ਹਿਸਾਰ, ਜੀਂਦ ਅਤੇ ਪਟਿਆਲੇ ਵਿਚ ਮਿਲਦੇ ਹਨ।

**ਸਾਂਸੀ** :- ਸਾਂਸੀ ਪੰਜਾਬ ਦੇ ਕੇਂਦਰ ਦੇ ਘੁਮੰਤਰੂ ਹਨ। ਇਹ ਆਪਣਾ ਮੂਲ ਅਜਮੇਰ ਅਤੇ ਮੇਵਾੜ ਦਾ ਮੰਨਦੇ ਹਨ। ਇਹ ਵੀ ਇਕ ਥਾਂ ਟਿਕ ਕੇ ਨਹੀਂ ਬੈਠਦੇ। ਇਨ੍ਹਾਂ ਨੂੰ ਜਰਾਇਮਪੇਸ਼ਾ ਮੰਨਿਆ ਗਿਆ ਹੈ, ਇਹ ਰਾਹਜ਼ਨੀ ਵੀ ਕਰਦੇ ਹਨ ਅਤੇ ਵੱਡੇ ਟੋਲਿਆਂ ਵਿਚ ਰਹਿੰਦੇ ਹਨ। ਅੰਗ੍ਰੇਜ਼ਾਂ ਦੇ ਸਮੇਂ ਇਨ੍ਹਾਂ ਉੱਪਰ ਜਰਾਇਮਪੇਸ਼ਾ ਐਕਟ ਲਾਗੂ ਕੀਤਾ ਗਿਆ ਸੀ ਜੋ 1952 ਵਿੱਚ ਭਾਰਤ ਸਰਕਾਰ ਵਲੋਂ ਖਤਮ ਕੀਤਾ ਗਿਆ। ਇਨ੍ਹਾਂ ਵਿੱਚ ਵੱਡੀ ਗਿਣਤੀ ਮੰਗਤਿਆਂ ਦੀ ਹੈ ਅਤੇ ਸ਼ਿਕਾਰ ਕਰਨਾ ਇਨ੍ਹਾਂ ਦਾ ਦੂਜਾ ਵੱਡਾ ਕਿੱਤਾ ਹੈ। ਇਨ੍ਹਾਂ ਦੀ ਸਭ ਤੋਂ ਵਧੇਰੇ ਸੰਖਿਆ ਰਾਜਸਥਾਨ ਵਿਚ ਹੈ।

**ਮੀਣਾ**:- ਇਸ ਨੂੰ ਪੰਜਾਬ ਵਿਚ ਤਾਂ ਜੁਰਮ ਕਰਨ ਵਾਲਾ ਹੀ ਮੰਨਿਆ ਜਾਂਦਾ ਹੈ। ਅਲਵਰ ਅਤੇ ਜੈਪੁਰ, ਜਿਥੋਂ ਦਾ ਇਹ ਮੂਲ ਬਸ਼ਿੰਦਾ ਹੈ, ਵਿਚ ਅਜਿਹਾ ਨਹੀਂ ਮੰਨਿਆ ਜਾਂਦਾ। ਜੈਪੁਰ ਦੇ ਮੁਖੀ ਕੋਲ ਹੁਣ ਜੋ ਇਲਾਕਾ ਹੈ ਕਿਸੇ ਸਮੇਂ ਇਸ ਉਪਰ ਮੀਣਿਆ ਦਾ ਰਾਜ ਸੀ।

**ਜਿਪਸੀ ਕਬੀਲੇ**:- ਮੱਧ ਏਸ਼ੀਆ ਦੇ ਲੋਕ ਇਨ੍ਹਾਂ ਨੂੰ ਰੋਮਾਂ ਤੇ ਯੂਰਪ ਦੇ ਲੋਕ ਜਿਪਸੀ ਅਤੇ ਭਾਰਤ ਵਿੱਚ ਸਿਕਲੀਗਰ, ਗਾਡੀਏ ਆਦਿ ਕਿਹਾ ਜਾਂਦਾ ਹੈ। ਇਹ ਕਬੀਲੇ ਇਧਰ ਉਧਰ ਘੁੰਮਣ ਫਿਰਨ ਵਾਲੇ ਅਤੇ ਜਰਾਇਮ ਪੇਸ਼ਾ ਹਨ। ਇਹ ਜੱਦੀ ਪੁਸ਼ਤੀ ਹੀ ਘਾਹ ਆਦਿ ਜਾਂ ਇਸ ਤਰ੍ਹਾਂ ਦੇ ਕੰਮ ਕਰਦੇ ਹਨ। ਇਹ ਛਾਲਾਂ ਲਗਾਉਂਦੇ ਅਤੇ ਰੱਸੀ ਉਤੇ ਨਾਚ ਕਰਦੇ ਹਨ।

**ਨੱਟ ਅਤੇ ਬਾਜੀਗਰ**:- ਪੰਜਾਬ ਦਾ ਨੱਟ ਪੂਰੀ ਤਰ੍ਹਾਂ ਜਿਪਸੀ ਹੈ। ਬਾਜੀਗਰ ਪਰਸ਼ੀਅਨ ਸ਼ਬਦ ਹੈ ਜਿਸ ਦਾ ਭਾਵ "ਜੋ ਬਾਜੀ ਪਾਉਂਦਾ ਹੈ।" ਕਈ ਕਹਿੰਦੇ ਹਨ ਕਿ ਬਾਜੀਗਰ ਛਾਲਾਂ ਲਾਉਣ ਵਾਲੇ ਹਨ ਜਦੋਂ ਕਿ ਨੱਟ ਰੱਸੀ ਤੇ ਨਾਚ ਕਰਨ ਵਾਲੇ। ਬਾਜੀਗਰ ਵੀ ਜਿਪਸੀ ਕਬੀਲਾ ਹੈ ਤੇ ਘੁਮੰਤਰੂ ਹੈ।

**ਓਡ** :- ਓਡਾਂ ਦੀ ਪਹਿਲੀ ਸ਼੍ਰੇਣੀ ਆਜੜੀਆਂ ਦੀ ਹੈ, ਜੋ ਭੇਡਾਂ ਬੱਕਰੀਆਂ ਦੇ ਇੱਜੜ ਪਾਲਦੇ ਤੇ ਟੱਪਰੀਆਂ ਵਿਚ ਰਹਿੰਦੇ ਹਨ। ਇੱਜੜਾਂ ਦੀ ਰਾਖੀ ਲਈ ਇਨ੍ਹਾਂ ਨੇ ਜੱਤਲ ਕੁੱਤੇ ਰੱਖੇ ਹੋਏ ਹੁੰਦੇ ਹਨ। ਇਨ੍ਹਾਂ ਪਾਸ ਲੋਹੀਆਂ, ਵਿਹਰੀਆਂ ਬੀਕਾਨੀਰੀ, ਦੋਗਲੀਆਂ ਤੇ ਕਾਲੀਆਂ ਭੇਡਾਂ ਹੁੰਦੀਆਂ ਹਨ। ਇਹ ਸਦੀਆਂ ਤੋਂ ਪਿੰਡਾਂ ਤੋਂ ਦੂਰ ਬੇ-

Original with:
Kulbir Singh Sidhu IAS Mohali
Digitized by:
Panjab Digital Library

ਆਬਾਦ ਧਰਤੀ ਵਿਚ ਡੇਰੇ ਲਾਉਂਦੇ ਆਏ ਹਨ। ਇਹ ਸਦੀਆਂ ਤੋਂ ਪਿੰਡਾਂ ਤੋਂ ਦੂਰ ਬੇ -ਆਬਾਦ ਧਰਤੀ ਵਿੱਚ ਡੇਰੇ ਲਾਉਂਦੇ ਆਏ ਹਨ। ਕਾਨਿਆਂ ਦੀਆਂ ਤੀਲਾਂ ਦੀਆਂ ਪੱਖੀਆਂ ਬਣਾ ਕੇ ਰਹਿੰਦੇ ਹਨ।

**ਗਾਡੀ ਲੋਹਾਰ:-** ਇਹ ਪੱਖੀਵਾਸਾਂ ਦਾ ਅਜਿਹਾ ਕਬੀਲਾ ਹੈ ਜਿਸ ਦੇ ਪੱਖੀਵਾਸ ਗੱਡਿਆਂ 'ਤੇ ਸਮਾਨ ਲੱਦ ਕੇ ਇਕ ਥਾਂ ਤੋਂ ਦੂਜੀ ਥਾਂ ਡੇਰੇ ਲੈ ਕੇ ਜਾਂਦੇ ਹਨ। ਪਹਿਲਾਂ ਇਹ ਠੰਢਾ ਲੋਹਾ ਕੁੱਟ ਕੇ ਉਸ ਤੋਂ ਸੰਦ, ਹਥਿਆਰ ਤੇ ਬਰਤਨ ਬਣਾਉਂਦੇ ਸਨ, ਇਸ ਲਈ ਇਨ੍ਹਾਂ ਨੂੰ 'ਠੰਢੀ ਕੁੱਟ' ਵੀ ਕਿਹਾ ਜਾਂਦਾ ਸੀ। ਪੰਜਾਬ ਦੇ ਕਈ ਹੋਰ ਪੱਖੀਵਾਸ ਕਬੀਲਿਆਂ ਵਾਂਗ ਇਹ ਵੀ ਆਪਣਾ ਮੂਲ ਸਥਾਨ ਮਾਰਵਾੜ ਵਿਚ ਚਿਤੌੜ ਤੇ ਉਦੈਪੁਰ ਦਸਦੇ ਹਨ। ਇਨ੍ਹਾਂ ਦੇ ਡੇਰੇ ਕਾਫੀ ਵੱਡੇ ਹੁੰਦੇ ਹਨ, ਇਸ ਲਈ ਪਿੰਡਾਂ ਜਾਂ ਸ਼ਹਿਰਾਂ ਤੋਂ ਬਾਹਰ ਖੁਲ੍ਹੀ ਥਾਂ 'ਤੇ ਡੇਰੇ ਲਾਉਂਦੇ ਹਨ। ਗੱਡੀਆਂ ਕੀਮਤੀ, ਹਲਕੀਆਂ ਤੇ ਬੈਲ ਸੁਹਣੇ ਹੁੰਦੇ ਹਨ। ਭਾਵੇਂ ਇਹ ਸਾਰੇ ਪੰਜਾਬ ਵਿਚ ਘੁੰਮਦੇ-ਫਿਰਦੇ ਹਨ, ਫਿਰ ਵੀ ਇਨ੍ਹਾਂ ਦੇ ਡੇਰੇ ਰੋਪੜ, ਪਟਿਆਲਾ, ਫਾਜ਼ਿਲਕਾ, ਪਾਣੀਪਤ, ਸਰਸਾ ਤੇ ਕਰਨਾਲ, ਆਦਿ ਥਾਵਾਂ ਤੇ ਆਮ ਵੇਖੇ ਜਾਂਦੇ ਹਨ।

ਇਨ੍ਹਾਂ ਦੇ ਡੇਰਿਆਂ ਨੂੰ ਲੋਹਾਰੇ ਕੰਮ ਦੀ ਤੁਰਦੀ-ਫਿਰਦੀ ਵਰਕਸ਼ਾਪ ਦਾ ਨਾਂ ਦਿੱਤਾ ਜਾ ਸਕਦਾ ਹੈ। ਲੋਹੇ ਦੀਆਂ ਪੁਰਾਣੀਆਂ ਟੁੱਟੀਆਂ-ਭੱਜੀਆਂ ਚੀਜ਼ਾਂ ਦੀ ਮੁਰੰਮਤ ਅਤੇ ਨਵੀਆਂ ਬਣਾਉਣੀਆਂ ਇਨ੍ਹਾਂ ਦਾ ਪਿਤਾ ਪੁਰਖੀ ਕੰਮ ਹੈ। ਲੋਹੇ ਦੀਆਂ ਚਾਦਰਾਂ ਕੱਟ-ਕੱਟ ਕੇ ਰੰਬੇ, ਖੁਰਪੇ, ਛਾਣਨੇ, ਛੱਕੇ ਤੇ ਬਾਲਟੀਆਂ ਆਦਿ ਸਹਿਜੇ ਹੀ ਬਣਾ ਲੈਂਦੇ ਹਨ। ਇਨ੍ਹਾਂ ਦੀਆਂ ਚੀਜ਼ਾਂ ਸਸਤੀਆਂ ਹੁੰਦੀਆਂ ਤੇ ਮੁਰੰਮਤ ਦੀ ਲਾਗਤ ਘਟ ਆਉਂਦੀ ਹੈ। ਬਾਲਟੇ, ਸੂਏ ਤੇ ਛਿਕੇ ਆਦਿ ਬਣਾ ਕੇ ਸ਼ਹਿਰ ਵਿਚ ਆਉਂਦੇ ਹਨ। ਇਹ ਅਨੁਮਾਨ ਲਾਇਆ ਜਾਂਦਾ ਹੈ ਕਿ ਪੱਛਮੀ ਦੇਸ਼ਾਂ ਵਿਚ ਜਿਹੜੇ ਜਿਪਸੀ ਲੋਹੇ ਦੇ ਹਥਿਆਰਾਂ ਦਾ ਕੰਮ ਕਰਦੇ ਹਨ, ਉਨ੍ਹਾਂ ਦਾ ਕਿਸੇ ਸਮੇਂ ਇਸ ਜਾਤੀ ਨਾਲ ਡੂੰਘਾ ਸਬੰਧ ਹੋਵੇਗਾ। ਅਜੋਕੇ ਸਮੇਂ ਵਿਚ ਇਨ੍ਹਾਂ ਨੇ ਲੋਹਾਰੇ ਕੰਮ ਤੋਂ ਛੁੱਟ ਬਲਦਾਂ ਦਾ ਵਿਉਪਾਰ ਵੀ ਸ਼ੁਰੂ ਕਰ ਦਿੱਤਾ ਹੈ।

**ਸਿਕਲੀਗਰ :-** ਸਿਕਲੀਗਰ ਵੀ ਗਾਡੀ ਲੋਹਾਰਾਂ ਵਾਂਗ ਇਕ ਮਿਹਨਤੀ, ਸੁਲਝੀ ਹੋਈ ਪੱਖੀਵਾਸ ਜਾਤੀ ਹੈ ਜੋ ਕਾਨਿਆਂ ਦੀਆਂ ਤੀਲਾਂ ਦੀਆਂ ਪੱਖੀਆਂ ਵਿਚ ਰਹਿੰਦੀ ਹੈ ਤੇ ਲੋਹਾਰਾ ਕੰਮ ਕਰਦੀ ਹੈ। ਮੂਲ ਰੂਪ ਵਿਚ ਇਹ ਇਕ ਪੱਖੀਵਾਸ ਕਬੀਲਾ ਸੀ ਅਤੇ ਸਿਕਲੀਗਰ, ਡੇਰਿਆਂ ਦੇ ਰੂਪ ਵਿਚ ਫਿਰਦੇ ਸਨ, ਪਰੰਤੂ ਹੁਣ ਦਿੱਲੀ, ਪਾਣੀਪਤ, ਅੰਮ੍ਰਿਤਸਰ, ਲੁਧਿਆਣਾ, ਪਟਿਆਲਾ, ਬਠਿੰਡਾ, ਫਿਰੋਜ਼ਪੁਰ, ਗੁਰਦਾਸਪੁਰ ਤੇ ਕਈ ਹੋਰ ਥਾਵਾਂ ਤੇ ਇਨ੍ਹਾਂ ਦੇ ਪੱਕੇ ਟਿਕਾਣੇ ਬਣ ਗਏ ਹਨ। ਇਹ ਮੁੱਦਤ ਤੋਂ ਲੋਹੇ ਦਾ ਕੰਮ ਕਰਦੇ ਚਲੇ ਆ ਰਹੇ ਹਨ। ਤਲਵਾਰਾਂ, ਖੰਡੇ, ਬਰਛੇ, ਨੇਜ਼ੇ,



*Original with:*
Kulbir Singh Sidhu IAS Mohali
*Digitized by:*
Panjab Digital Library

ਤੀਰਾਂ ਦੀਆਂ ਨੋਕਾਂ, ਛਵੀਆਂ ਤੇ ਕੁਹਾੜੀਆਂ ਆਦਿ ਬਣਾਉਂਦੇ ਰਹੇ ਹਨ। ਜਦ ਅੰਗ੍ਰੇਜ਼ ਸਰਕਾਰ ਨੇ ਹਥਿਆਰ ਬਣਾਉਣ 'ਤੇ ਪਾਬੰਦੀ ਲਾ ਦਿੱਤੀ ਤਾਂ ਇਨ੍ਹਾਂ ਨੇ ਵੀ ਗਾਡੀ ਲੋਹਾਰਾਂ ਵਾਂਗ ਬਾਲਟੇ, ਬਾਲਟੀਆਂ ਦੀ ਮੁਰੰਮਤ ਤੇ ਲੋਹੇ ਦੀਆਂ ਟੋਕਰੀਆਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ। ਹੁਣ ਇਹ ਰੰਬੇ, ਦਾਤਰੀਆਂ ਤੇ ਖੇਤੀਬਾੜੀ ਨਾਲ ਸਬੰਧਿਤ ਹੋਰ ਸੰਦ ਬਣਾਉਂਦੇ ਹਨ।

ਇੰਨਾ ਕੁਝ ਪੜ੍ਹਨ-ਸੁਣਨ ਉਪਰੰਤ ਕਹਿਣ ਤੋਂ ਬਾਅਦ ਇਸ ਜਾਤੀਵਾਦ ਤੇ ਗੋਤਰ ਵਾਦ ਦੇ ਗੋਰਖ ਧੰਦੇ ਬਾਰੇ ਉਨ੍ਹਾਂ ਮਹਾਨ ਵਿਦਵਾਨਾਂ ਦੇ ਵਿਚਾਰਾਂ ਨੂੰ ਸਿਰ ਝੁਕਾਉਣਾ ਬਣਦਾ ਹੈ ਕਿ ਜਿਨ੍ਹਾਂ ਨੇ ਕਿ ਭਾਵੇਂ ਉਹ ਆਈਨਸਟਾਈਨ ਹੋਵੇ ਤੇ ਭਾਵੇਂ ਨਿਊਟਨ ਹੋਵੇ ਤੇ ਭਾਵੇਂ ਉਨ੍ਹਾਂ ਤੋਂ ਵੀ ਕਿਤੇ ਉੱਪਰ ਅਗੰਮੀ ਰਮਜ਼ਾਂ ਨੂੰ ਸਮਝਣ ਵਾਲੇ ਗੁਰੂ-ਪੀਰ ਹੋਣ ਕਿ ਜਿਨ੍ਹਾਂ ਸਭ ਨੇ ਅਖੀਰ ਕੁਦਰਤ ਦੇ ਪਸਾਰੇ ਬਾਰੇ ਆਪਣੇ ਗਿਆਨ ਨੂੰ ਤਕਰੀਬਨ ਇਕੋ ਜਿਹੇ ਸ਼ਬਦਾਂ ਵਿੱਚ ਹੀ ਬਿਆਨਿਆ ਹੈ ਕਿ ਗਿਆਨ ਦਾ ਸਮੁੰਦਰ ਅਥਾਹ ਹੈ ਅਤੇ ਉਹ ਤਾਂ ਇਸ ਦੇ ਕਿਨਾਰੇ ਅਜੇ ਘੋਗੇ-ਸਿੱਪੀਆਂ ਹੀ ਚੁਗਦੇ ਫਿਰ ਰਹੇ ਹਨ। ਆਖਿਰਕਾਰ ਗੁਰੂਆਂ-ਪੀਰਾਂ ਤੇ ਵੇਦਾਂ ਗ੍ਰੰਥਾਂ ਨੇ ਵੀ ਕੁਦਰਤ ਦੇ ਇਸ ਪਸਾਰੇ ਅਤੇ ਇਸ ਬਾਰੇ ਗਿਆਨ ਨੂੰ ਨੇਤ ਹੀ ਨੇਤਹੁ ਕਹਿ ਕੇ ਸਿਰ ਝੁਕਾਇਆ ਹੈ। ਇਸ ਲਈ 'ਮੈਂ ਵਿਚਾਰਾ' ਤਾਂ ਇਸ ਸਬੰਧੀ ਇਹ ਹੀ ਕਹਿ ਸਕਦਾ ਹਾਂ ਕਿ ਮੈਨੂੰ ਸਿਰਫ ਇੱਕ ਗੱਲ ਦਾ ਪਤਾ ਹੈ ਕਿ ਮੇਰੇ ਵਰਗੇ ਅਲਪਜੀਵੀਆਂ ਲਈ ਇਹ ਇਜੇਹੀ ਸਥਿਤੀ ਹੈ ਕਿ ਨਾ ਤਾਂ ਇਹ ਕਹੇ ਬਣਦਾ ਹੈ ਕਿ ਮੈਨੂੰ ਇਸ ਸਬੰਧੀ ਕੁਝ ਪਤਾ ਹੈ ਅਤੇ ਨਾ ਹੀ ਇਹ ਕਹਿਆਂ ਸਰਦਾ ਹੈ ਕਿ ਮੈਨੂੰ ਇਸ ਬਾਰੇ ਕੁਝ ਵੀ ਪਤਾ ਨਹੀਂ ਹੈ। ਖੈਰ ਫਿਰ ਵੀ ਮੈਂ ਜੇ ਕੁਝ ਕਹਿਣ ਯੋਗ ਹੋ ਸਕਿਆਂ ਹਾਂ ਤਾਂ ਉਹ ਇਹ ਹੈ ਕਿ ਮੈਂ ਪੂਰਨ ਭਰੋਸੇ ਨਾਲ ਕਹਿ ਸਕਦਾ ਹਾਂ ਕਿ ਮੈਨੂੰ ਇਹ ਪਤਾ ਹੈ ਕਿ ਮੈਨੂੰ ਕੋਈ ਬਹੁਤਾ ਪਤਾ ਨਹੀਂ ਹੈ। ਇਸ ਸੰਦਰਭ ਵਿਚ ਨਾਂ ਤਾਂ ਮੇਰੇ ਵਲੋਂ ਇਸ ਵਿਸ਼ੇ ਸਬੰਧੀ ਕੋਈ ਵਿਦਵਤਾ ਜਾਂ ਸਿਆਣਪ ਦਾ ਦਾਅਵਾ ਹੈ ਅਤੇ ਨਾ ਹੀ ਮੇਰਾ ਕਿਸੇ ਸਿਰੜੀ ਖੋਜ ਦਾ ਕਲੇਮ ਹੈ।





Original with:
Kulbir Singh Sidhu IAS Mohali
Digitized by:
Panjab Digital Library

# ਸਿੱਧੂ - ਬਰਾੜਾਂ ਦਾ ਪੜ੍ਹਿਆ - ਸੁਣਿਆ ਕੁਰਸੀਨਾਮਾ-ਅਮਰਨਾਮਾ

ਬਜ਼ੁਰਗਾਂ ਦੀ ਪੀੜ੍ਹੀ - ਦਰ - ਪੀੜ੍ਹੀ ਘਾਲਣਾ ਦੀ ਨਜ਼ਰ ਹੈ ਪਹਿਲਾ ਸਲਾਮ।
ਸਾਡੇ ਭਵਿੱਖ ਲਈ ਜਿਨ੍ਹਾਂ ਵਾਰਿਆ ਆਪਣਾ ਵਰਤਮਾਨ ਉਸ ਦਾ ਐਹਤਰਾਮ।
ਉਨ੍ਹਾਂ ਵਲੋਂ ਬਖ਼ਸ਼ੀ ਹੋਈ ਸ਼ਫਕਤ-ਸ਼ੋਹਰਤ ਦਾ, ਸਾਡੇ ਸਿਰ ਹੈ ਅਹਿਸਾਨ।
ਉਨ੍ਹਾਂ ਨੇ ਸਿਰਜਿਆ ਹੈ ਇਤਿਹਾਸ ਜੋ ਅਸੀਂ ਗਾਈਏ ਉਸ ਦੇ ਕਲਾਮ।।

ਮਨੁੱਖ ਦੀ ਉਤਪਤੀ ਤੇ ਵਿਕਾਸ ਬਾਰੇ ਜੋ ਪੜ੍ਹਿਆ ਸੁਣਿਆ, ਉਸ ਅਨੁਸਾਰ ਕਾਦਰ ਨੇ ਕੁਦਰਤ ਦੀ ਸਿਰਜਣਾ ਸਮੇਂ ਇਸ 'ਤੇ ਸਭ ਜੀਵਾਂ ਤੋਂ ਸ਼੍ਰੇਸ਼ਟ ਜੂਨੀ ਹੋਣ ਅਤੇ ਸਭ ਤੋਂ ਬੁੱਧੀ ਦਾ ਮਾਲਕ ਹੋਣ ਦੀ ਅਪਾਰ ਬਖਸ਼ਿਸ਼ ਕੀਤੀ ਹੈ ਅਤੇ ਆਪਣੀ ਇਸ ਮੂਰਤ ਨੂੰ ਸਭ ਤੋਂ ਵੱਧ ਆਪਣੇ ਪਿਆਰ ਨਾਲ ਸਰਸ਼ਾਰ ਕੀਤਾ ਹੈ। ਪਰ ਮਨੁੱਖਤਾ ਨੇ ਪਿਆਰ ਜਿਹੇ ਪਵਿੱਤਰ ਜਜ਼ਬੇ ਨੂੰ ਵੀ ਜ਼ਾਤੀ ਕਬਜ਼ੇ ਵਿੱਚ ਤਬਦੀਲ ਕਰ ਲਿਆ ਹੈ। ਕਬਜ਼ੇ ਦੀ ਹਵਸ ਨੇ ਇਸਨੂੰ ਸਭ ਤੋਂ ਵੱਧ ਭਟਕਣਾ ਲਾਈ ਹੈ। ਇਸਦੀ ਖ਼ੁਦ ਸਹੇੜੀ ਜਲਾਵਤਨੀ ਦੇ ਮੁੱਢ ਕਦੀਮ ਤੋਂ ਹੁਣ ਤੱਕ ਪਤਾ ਨਹੀਂ ਕਿੰਨੇ ਹੀ ਕਾਰਣ ਹਨ ਪਰ ਮੁੱਖ ਤੌਰ ਤੇ ਮਨੁੱਖਤਾ ਦੇ ਗਰਦਿਸ਼ੇ ਦੌਰਾਂ ਦਾ ਤੁਅਲੱਕ ਨਵੀਆਂ ਧਰਤੀਆਂ ਦੀ ਭਾਲ ਤੇ ਕਬਜ਼ੇ ਦਾ ਜਮਾਂਦਰੂ ਜਜ਼ਬਾ ਇਸ ਨੂੰ ਭਜਾਈ ਫਿਰਦਾ ਰਿਹਾ ਹੈ। ਕਹਿੰਦੇ ਨੇ ਮਨੁੱਖਤਾ ਕਦੇ ਮਧ ਏਸ਼ੀਆ, ਸਾਏਬੇਰੀਆ ਅਤੇ ਕੈਸਪੀਅਨ ਸਾਗਰ ਤੋਂ ਮਿਸਰ, ਹਿੰਦ, ਸਿੰਧ ਤੇ ਚੀਨ ਤਕ ਗੁਜ਼ਰ ਬਸੇਰੇ ਤੇ ਰੋਟੀ-ਰੋਜ਼ੀ ਦੀ ਤਲਾਸ਼ ਵਿੱਚ ਜਲਾਵਤਨ ਹੁੰਦੀ ਰਹੀ ਹੈ। ਨਵੀਂ ਜ਼ਮੀਨ ਦੀ ਭਾਲ ਦਾ ਮੁੱਖ ਨਿਸ਼ਾਨਾ ਗੁਜ਼ਰ ਬਸਰ ਲਈ ਜਿੱਥੇ ਜ਼ਰਖੇਜ਼ ਜ਼ਮੀਨ ਦੀ ਭਾਲ ਸੀ। ਉਹ ਜ਼ਰਖੇਜ਼ੀ ਤੇ ਖੁਸ਼ਹਾਲੀ ਮਾਨਵਤਾ ਨੂੰ ਸਮੁੰਦਰਾਂ ਤੇ ਖਾਸ ਤੌਰ 'ਤੇ ਦਰਿਆਵਾਂ ਦੇ ਕੰਢਿਆਂ ਤੇ ਮਿਲੀ। ਇਹ ਹੀ ਕਾਰਣ ਹੈ ਕਿ ਮੁਢਲੀਆਂ ਵੱਡੀਆਂ ਸਭਿਆਤਾਵਾਂ ਦਰਿਆਵਾਂ ਦੇ ਕੰਢਿਆ 'ਤੇ ਅਬਾਦ 'ਤੇ ਵਿਕਸਤ ਹੋਈਆਂ। ਬੇਸ਼ਕ ਹੈਰਾਨੀ ਲੱਗੀ ; ਪਰ ਇਹ ਗਲ ਸੱਚੀ ਲਗਦੀ ਹੈ ਕਿ ਨਵੀਂ ਜ਼ਮੀਨ ਦੀ ਤਲਾਸ਼ ਦੀ ਉਪਜ ਵੀ ਜਨਮਜਾਤ ਹੈ ਤੇ ਇਸ ਤੋਂ ਵੱਧ ਮਨੁੱਖ ਦੇ ਖ਼ੂਨ ਵਿੱਚ ਜਨਮਜਾਤ ਤੋਂ ਹੀ ਲੋਭ-ਲਾਲਚ ਦੀ ਲਾਲਸਾ ਮਨੁੱਖਤਾ ਦੀ ਮਾਨਵਤਾ ਤੋਂ ਥਿੜਕਣ-ਭਟਕਣ ਦਾ ਸਭ ਤੋਂ ਵੱਡਾ ਕਾਰਣ ਬਣਦੀ ਰਹੀ ਹੈ। ਮਨੁੱਖਤਾ ਇਕਾਈ ਤੋਂ ਸ਼ੁਰੂ ਹੋ ਕੇ ਹੁਣ ਤੱਕ ਕਰੋੜਾਂ ਤੇ ਅਰਬਾਂ ਤਕ ਦੀ ਅਬਾਦੀ ਖੋਹ-ਖਿੰਝ ਤੇ ਦੂਜੇ 'ਤੇ ਆਪਣਾ ਦਬ-ਦਬਾ ਤੇ ਪ੍ਰਭਾਵ ਕਾਇਮ ਕਰਨ ਹਿੱਤ ਜਿੰਨਾ ਕੁ ਵਿਕਸਤ ਹੋਈ ਹੈ ਜਾਂ ਗਿਣਤੀ ਵਿੱਚ ਜਿੰਨੀ ਵਧੀ ਹੈ ਉਨੀ ਕੁ ਹੀ ਜਾਂ ਉਸ ਤੋਂ ਸ਼ਾਇਦ ਥੋੜ੍ਹੇ ਜਿਹੇ



*Original with:*
Kulbir Singh Sidhu IAS Mohali
*Digitized by:*
Panjab Digital Library

# ਭੱਟੀ ਰਾਜਪੂਤਾਂ ਤੋਂ ਸਿੱਧੂ-ਬਰਾੜ ਖਾਨਦਾਨ ਫੂਲਕੀਆਂ ਮਿਸਲ ਤੱਕ

**ਰਾਵਲ ਜੈਸਲ** (ਜੈਸਲਮੇਰ ਦਾ ਬਾਨੀ ਭੱਟੀ ਰਾਜਪੂਤ) (ਸਮਾਂ : 1168 ਈ: ਤੱਕ)

ਸ਼ਾਲੀਵਾਨ (ਦੂਜਾ) | ਕੇਲਨ | ਹੇਮ (1214 ਈ: ਤੱਕ) | ਪੇਮ

* (ਇਸਦੇ 21 ਪੁਤਰ ਹੋਏ ਅਤੇ ਜਿਨ੍ਹਾਂ ਤੋਂ ਭੱਟੀਆਂ ਦੇ 21 ਗੋਤਰ ਚੱਲੇ)

* **ਜੁੰਧਰ** (1269 ਈ: ਤੱਕ)

ਬਟੇ ਰਾਓ

ਮੰਗਲ ਰਾਓ

ਆਨੰਦ ਰਾਓ

**ਖੀਵਾ ਰਾਓ** (1283 ਈ: ਤੱਕ)

** (ਸਿੱਧੂ ਗੋਤਰ ਇਸਦੇ ਨਾਮ 'ਤੇ ਚੱਲਿਆ)

** **ਸਿੱਧੂ ਰਾਓ** (1314 ਈ: ਤੱਕ)

ਧਰ | ਰੂਪਾਚ | ਸੁਰ | ਬੂਰ

ਬੂਰ → ਬੀਰ

ਬੀਰ → **ਬਾਬਾ ਤਿਲਕ ਰਾਏ** (ਇਹ ਸਿੱਧੂ ਖਾਨਦਾਨ ਦੇ ਪੂਜਨੀਕ ਸਾਧੂ ਜੀਵਨ ਦੇ ਧਾਰਨੀ ਬਾਬਾ ਜੀ ਹੋਏ ਹਨ ਅਤੇ ਇਨ੍ਹਾਂ ਦੀ ਸਿੱਧੂ-ਬਰਾੜਾਂ ਵਿਚ ਅੱਜ ਤੱਕ ਮਾਨਤਾ ਹੈ।) | **ਸਤੂਹਾ (ਸਤਰਾਜ)**

ਸਤੂਹਾ (ਸਤਰਾਜ) → ਜਰਥਾ | ਲਕੰਬਾ

ਲਕੰਬਾ → ਹਰੀ (ਜਿਸਨੇ ਪਿੰਡ ਹਰੀਕੇ ਪੱਤਣ ਬੰਨ੍ਹਿਆ)

ਜਰਥਾ → ਮਾਹੀ → ਘੱਲਾ → ਮੇਹਰਾ → ਹੰਬੀਰ

**ਬਰਾਰ** (ਬਰਾੜ ਬੰਸ ਦਾ ਬਾਨੀ) (1415 ਈ: ਤੱਕ)

**ਪੌੜ** (ਫੂਲਕੀਆਂ ਸਿੱਧੂ ਘਰਾਣੇ ਦਾ ਵਡੇਰਾ) | **ਦੂੱਲ** (ਬਰਾੜ ਘਰਾਣੇ ਦਾ ਵਡੇਰਾ)

ਦੂੱਲ → ਰਤਨਪਾਲ

ਪੌੜ → ਬੈਰਾਟ → ਕਾਯ ਜਾਂ ਕਾਚਾ ਰਾਓ

ਹੱਲੜ | ਬਾਹੋ | ਚਾਹੜ | ਕਿਲੰਜਾ | ਮਾਣਾ

ਬਾਹੋ → **ਸੰਘਰ** (1526 ਈ: ਤੱਕ)

**ਬਹਿਰਾਮ** (ਬੀਦੋਵਾਲ ਦੀ ਲੜਾਈ 1560 ਈ: ਤੱਕ)

(ਸਿੱਧੂ ਖਾਨਦਾਨ ਦਾ ਮੋਹੜੀਗੱਡ ਪਿੰਡ ਮਹਿਰਾਜ ਇਨ੍ਹਾਂ ਦੇ ਨਾਮ 'ਤੇ ਹੈ) **ਮਹਿਰਾਜ** (ਬੀਦੋਵਾਲ ਦੀ ਲੜਾਈ ਕਰੀਬ 1590 ਈ: ਤੱਕ)

ਸੱਤੋ

ਪੱਖੋ

(ਪਿੰਡ ਮਹਿਰਾਜ ਦੇ ਬਾਨੀ) **ਮੋਹਣ** (ਬੀਦੋਵਾਲ ਦੀ ਜੰਗ 1642 ਈ: ਤੱਕ)

ਰੂਪਚੰਦ | ਦਿਆਲ ਚੰਦ ਉਰਫ ਕਾਲਾ | ਕੁਲ ਚੰਦ | ਕਰਮ ਚੰਦ | ਸੇਮਾ | ਸਰਦੂਲ

ਰੂਪਚੰਦ → ਸੰਦਲੀ | ਫੂਲ

ਫੂਲ → ਤਿਲੋਕ ਸਿੰਘ | ਰਾਮ ਸਿੰਘ | ਰਘੂ | ਚੰਨੂ | ਝੰਡੂ | ਤਖਤ ਮੱਲ

ਸੰਦਲੀ → ਸੱਦਾ | ਸੁਖਾ | ਸੰਘੇਟਾ | ਤਿਲੋਕ ਚੰਦ | ਜੋਰਵੀਰ

*Original with:*
Kulbir Singh Sidhu IAS Mohali
*Digitized by:*
Panjab Digital Library

ਘੱਟ ਅਨੁਪਾਤ ਵਿੱਚ ਇਹ ਮਨੁੱਖਤਾ ਖੋਹ-ਖਿੰਝ ਦੀਆਂ ਲੜਾਈਆਂ ਵਿੱਚ ਖਤਮ ਹੋਈ ਹੈ ਅਤੇ ਸ਼ਿਸ਼ਟਾਚਾਰ ਤੇ ਇਖਲਾਕ ਦੇ ਪੱਖੋਂ ਅਵਿਕਸਤ ਹੋਈ ਹੈ।

ਖੈਰ ! ਬ੍ਰਹਿਮੰਡ ਦੀ ਮਿਥੀ ਗਤਿ-ਮਿੱਤ ਦੇ ਤਹਿਤ ਮਨੁੱਖਤਾ ਹਮੇਸ਼ਾ ਗਤੀਸ਼ੀਲ ਰਹੀ ਹੈ ਤੇ ਇਸ ਤਰ੍ਹਾਂ ਹੀ ਜੈਸਲਮੇਰ , ਭਟਨੇਰ ਮੌਜੂਦਾ ਹਨੂੰਮਾਨਗੜ੍ਹ ਤੇ ਭੱਟੀਆਣਾ ਮੌਜੂਦਾ ਬਠਿੰਡਾ ਦੇ  ਇਸ ਪੁਰਾਤਨ ਖਿੱਤੇ ਦੇ ਇਤਿਹਾਸ ਦੀ ਸਿਰਜਣਾ ਹੋਈ। ਇਸ ਖਿੱਤੇ ਦੀਆਂ ਕਈ ਕੌਮਾਂ ਤੇ ਗੋਤਰਾਂ ਵਿੱਚੋਂ ਮੁੱਖ ਤੌਰ ਤੇ ਭੱਟੀ ਅਤੇ ਭੱਟੀਆਂ ਵਿਚੋਂ ਵਿਕਸਤ ਹੋਏ, ਸਿੱਧੂ-ਬਰਾੜਾਂ ਦਾ ਇਤਿਹਾਸ ਅਤੇ ਉਸ ਇਤਿਹਾਸ ਦਾ ਹਾਸਿਲ 'ਕੌਮ ਦਾ ਕੁਰਸੀਨਾਮਾ' ਇਉਂ ਬਣਿਆ ਦੱਸਿਆ ਜਾਂਦਾ ਹੈ।

ਭਾਰਤੀ ਸੰਸਕ੍ਰਿਤੀ ਅਤੇ ਸੱਭਿਅਤਾ ਦੇ ਮੂਲ ਅਧਾਰ ਦੋ ਮਹਾਨ ਵੰਸ਼ ਸੂਰਜ ਵੰਸ਼ ਤੇ ਚੰਦਰ ਵੰਸ਼ ਹੋਏ ਹਨ। ਸ੍ਰੀ ਰਾਮ ਚੰਦਰ ਜੀ ਸੂਰਜ ਵੰਸ਼ੀ ਸਨ ਅਤੇ ਸ੍ਰੀ ਕ੍ਰਿਸ਼ਨ ਜੀ ਚੰਦਰ ਵੰਸ਼ੀ ਸਨ। ਸ੍ਰੀ ਕ੍ਰਿਸ਼ਨ ਤੇ ਮਾਤਾ ਰੁਕਮਣੀ ਤੋਂ ਪ੍ਰਦਮਣ ਅਤੇ ਇਸ ਤੋਂ ਅੱਗੇ ਪ੍ਰਦਮਣ ਤੇ ਉਸਦੀ ਪਤਨੀ ਬਿਦਰਵਾ ਦੀ ਰਾਜਕੁਮਾਰੀ ਤੋਂ ਅਨੁਰਾਧ ਤੇ ਬੁਜਰਾ ਦਾ ਜਨਮ ਹੋਇਆ। ਬੁਜਰਾ ਤੋਂ ਹੀ ਭੱਟੀ ਰਾਜਪੂਤ ਆਪਣੀ ਵੰਸ਼ ਸ਼ੁਰੂ ਹੋਈ ਮੰਨਦੇ ਹਨ। ਬੁਜਰਾ ਦੇ ਮਸ਼ਹੂਰ ਬੇਟਿਆਂ ਵਿਚੋਂ ਦੋ ਬੇਟੇ ਨਾਬਾ ਤੇ ਖੀਰਾ ਹੋਏ ਹਨ।  ਨਾਬਾ ਦਾ ਮਥਰਾ 'ਤੇ ਰਾਜ ਸੀ ਅਤੇ ਖੀਰਾ ਦਾ ਰਾਜ ਦੁਆਰਕਾਪੁਰੀ 'ਤੇ ਸੀ। ਖੀਰਾ ਦੇ ਦੋ ਪੁੱਤਰ ਜਰੇਜਾ ਤੇ ਜੁੱਧਭਾਨ ਹੋਏ। ਰਾਜਾ ਨਾਬਾ ਦੀ ਔਲਾਦ ਨੂੰ ਦੁਆਰਕਾਪੁਰੀ ਨੂੰ  ਛੱਡਣਾ ਪਿਆ ਤੇ ਇਨ੍ਹਾਂ ਨੇ ਅਫਗਾਨਿਸਤਾਨ ਵਿੱਚ ਗਜ਼ਨੀ ਤੱਕ ਆਪਣਾ ਰਾਜਭਾਗ ਕਾਇਮ ਕੀਤਾ। ਇਸ ਵੰਸ਼ ਦੇ ਰਾਜਾ ਗੰਧਾਰ ਨੇ ਕਿਹਾ ਜਾਂਦਾ ਹੈ ਕਿ ਕੰਧਾਰ ਨਗਰ ਦੀ ਨੀਂਹ ਰੱਖੀ। ਇਸ ਤੋਂ ਪਿਛੋਂ ਸੁਵਾਤਸੇਨ ਰਾਜਾ ਨੇ ਸਵਾਤ ਦਾ ਕਿਲ੍ਹਾ ਬਣਵਾਇਆ। ਇਸ ਵੰਸ਼ ਦੇ ਇਕ ਰਾਜਾ ਭੱਦਰਸੇਨ ਨੇ ਭੱਡਲੀ ਨਦੀ ਦੇ ਕਿਨਾਰੇ ਭੱਦਰ ਜਾਂ ਭਦੌੜ ਨਗਰ ਆਬਾਦ ਕੀਤਾ। ਇਸ ਪਿੱਛੋਂ ਰਾਏ ਹੰਸ ਨੇ ਹਿਸਾਰ ਨਗਰ ਆਬਾਦ ਕੀਤਾ। ਇਸ ਤਰ੍ਹਾਂ ਇਸ ਵੰਸ਼ ਦੇ ਰਾਜਿਆਂ ਨੇ ਦੁਆਰਕਾ ਤੋਂ ਪੰਜਾਬ ਅਤੇ ਇਸ ਤੋਂ ਅੱਗੇ ਅਫਗਾਨਿਸਤਾਨ ਤੱਕ ਰਾਜ ਕੀਤਾ।

ਰਾਜਾ ਨਾਬਾ ਦਾ ਵੰਸ਼ ਅੱਗੇ ਇਸ ਤਰ੍ਹਾਂ ਚਲਿਆ। ਰਾਜਾ ਨਾਬਾ ਤੋਂ ਬਾਅਦ ਪ੍ਰਿਥਵੀ ਬਾਹੂ ਅਤੇ ਇਸ ਤੋਂ ਬਾਅਦ ਬਾਹੂ, ਬਾਹੂ ਤੋਂ ਬਾਅਦ ਸੌ ਬਾਹੂ ਹੋਇਆ। ਸੌ ਬਾਹੂ ਤੋਂ ਬਾਅਦ ਰਿਜ ਹੋਇਆ । ਜਿਸ ਦੇ ਘਰ ਰਾਜਾ ਬੇਰ ਸਿੰਘ ਮਾਲਵੇ ਵਾਲੇ ਦੀ ਲੜਕੀ ਸੁਭਾਗ ਸੁੰਦਰੀ ਸੀ।  ਉਹਨਾਂ ਦੇ ਘਰ ਇੱਕ ਤਪੱਸਵੀ ਰਾਜੇ  ਗੱਜ ਨੇ ਜਨਮ ਲਿਆ। ਜਿਸ ਨੇ ਮਥੁਰਾ ਤੋਂ ਚੱਲ ਕੇ ਪੰਜਾਬ ਵਿੱਚ ਲਾਹੌਰ ਅਤੇ ਇਸ ਤੋਂ ਅੱਗੇ ਗਜ਼ਨੀ ਤੱਕ ਰਾਜ ਕੀਤਾ। ਰਾਜਾ ਗੱਜ ਨੇ ਗਜ਼ਨੀ ਦਾ ਕਿਲ੍ਹਾ ਬਣਵਾਇਆ। ਇਸ ਦੇ ਵਿਰੁੱਧ ਅਫਗਾਨਿਸਤਾਨ ਦੇ ਰਾਜਿਆਂ ਨੇ ਇੱਕਠੇ ਹੋ ਕੇ ਬਹੁਤ ਭਾਰੀ ਹਮਲਾ

Original with:
Kulbir Singh Sidhu IAS Mohali
Digitized by:
Panjab Digital Library

ਕੀਤਾ । ਕਿਹਾ ਜਾਂਦਾ ਹੈ ਕਿ ਉਸ ਸਮੇਂ ਰਾਜਾ ਗੱਜ ਨੂੰ ਭੱਵਿਖ ਬਾਣੀ ਹੋਈ ਕਿ ਬੇਸ਼ੱਕ ਉਸਦੀ ਜਿੱਤ ਹੋਵੇਗੀ ਪਰ ਉਸਦੀ ਔਲਾਦ ਨੂੰ ਵਾਪਸ ਪੰਜਾਬ ਤੇ ਰਾਜਸਥਾਨ ਜਾਣਾ ਪਵੇਗਾ। ਇਸ ਲਈ ਉਸਨੇ ਆਪਣੇ ਬਹੁਤ ਹੀ ਪ੍ਰਾਕਰਮੀ ਪੁੱਤਰ ਸਲਵਾਨ ਨੂੰ ਜਵਾਲਾ ਜੀ ਦੀ ਯਾਤਰਾ ਦੇ ਮਨੋਰਥ ਨਾਲ ਪੰਜਾਬ ਵੱਲ ਨੂੰ ਭੇਜ ਦਿੱਤਾ ਤੇ ਆਪ ਰਾਜਾ ਗੱਜ ਇਸ ਲੜਾਈ ਵਿੱਚ ਸ਼ਹੀਦ ਹੋ ਗਿਆ।

ਇਸ ਤੋਂ ਬਾਅਦ ਸਲਵਾਨ ਨੇ ਸਲਵਾਨਪੁਰ ਵਸਾਇਆ ਜੋ ਕਿ ਅਜੋਕੇ ਸਮੇਂ ਵਿੱਚ ਸਿਆਲਕੋਟ ਦੇ ਨਾਂ ਨਾਲ ਮਸ਼ਹੂਰ ਹੈ। ਰਾਜਾ ਸਲਵਾਨ ਦੀ ਸੰਤਾਨ ਵਿੱਚ ਬੁਲੰਦ, ਰਸਾਲੂ, ਧਰਮੂਗੱਡ, ਬਛਾ, ਰੂਪਾ ਸੁੰਦਰ, ਲੇਖ, ਜਸਕਰਨ, ਨੇਮਾ, ਮੋਤ, ਨੇ ਪਾਕ, ਗੰਗੂ, ਜੋਗੂ ਤੇ ਪੂਰਨ ਭਗਤ ਹੋਏ ਹਨ। ਇਨ੍ਹਾਂ ਸਾਰੇ ਰਾਜਿਆਂ ਤੋਂ ਇਨ੍ਹਾਂ ਦੇ ਅੱਗੇ ਗੋਤਰ ਤੇ ਖਾਨਦਾਨ ਚੱਲੇ ਹਨ। ਇਨ੍ਹਾਂ ਵਿਚੋਂ ਤਿੰਨ ਬਹੁਤ ਹੀ ਪ੍ਰਸਿੱਧ ਰਾਜੇ ਹੋਏ; ਇਹ ਸਨ ਬੁਲੰਦ, ਰਸਾਲੂ ਤੇ ਪੂਰਨ ਭਗਤ। ਰਾਜਾ ਬੁਲੰਦ ਚੱਕਰਵਰਤੀ ਰਾਜਾ ਸੀ। ਰਾਜਾ ਰਸਾਲੂ ਐਸ਼ ਪ੍ਰਸਤ ਰਾਜੇ ਦੇ ਤੌਰ 'ਤੇ ਜਾਣਿਆ ਗਿਆ ਅਤੇ ਭਗਤ ਪੂਰਨ ਆਪਣੇ ਤੱਪ ਅਤੇ ਤਿਆਗ ਕਰਕੇ ਦੁਨੀਆਂ ਵਿਚ ਜਾਣਿਆ ਗਿਆ। ਰਾਜਾ ਸਲਵਾਨ ਤੋਂ ਬਾਅਦ ਸਭ ਤੋਂ ਵੱਧ ਰਾਜ ਦਾ ਵਿਸਥਾਰ ਰਾਜਾ ਬੁਲੰਦ ਅਤੇ ਇਸ ਦੇ ਪੁੱਤਰ ਭੱਟੀ ਨੇ ਕੀਤਾ। ਰਾਜਾ ਬੁਲੰਦ ਅਤੇ ਉਸਦਾ ਪੁੱਤਰ ਭੱਟੀ; ਸਿਆਲਕੋਟ ਤੇ ਅੱਗੇ ਲਾਹੌਰ ਤੋਂ ਪੰਜਾਬ ਦੇ ਵਿੱਚ ਬਠਿੰਡਾ ਤੇ ਸਰਸਾ ਤੱਕ ਵੱਧਦੇ ਹੋਏ, ਅੱਗੇ ਰਾਜਸਥਾਨ ਵਿੱਚ ਭਟਨੇਰ ਤੇ ਅਜੋਕੇ ਜੈਸਲਮੇਰ ਦੇ ਇਲਾਕੇ ਦੀ ਰਾਜਧਾਨੀ ਲੁੱਧਰਵਾਹ ਤੱਕ ਵਧੇ। ਇਨ੍ਹਾਂ ਨੇ ਲੋਧਰ ਰਾਜਪੂਤਾਂ ਨੂੰ ਹਰਾ ਕੇ ਲੁਧਰਵਾਹ 'ਤੇ ਆਪਣਾ ਰਾਜ ਕਾਇਮ ਕੀਤਾ ਅਤੇ 14 ਰਾਜਿਆਂ ਨੂੰ ਜਿੱਤਿਆ । ਰਾਉ ਭੱਟੀ ਨੇ ਉਸ ਸਮੇਂ ਦੇ ਸਭ ਤੋਂ ਮਸ਼ਹੂਰ ਰਾਜੇ ਬੀਰਭਾਨ ਨੂੰ ਹਰਾਇਆ ਜੋ ਕਿ ਕਣਕ ਪੁਰ ਦਾ ਰਾਜਾ ਸੀ। ਇਸ ਤਰ੍ਹਾਂ ਇਸ ਨੇ ਮਾਰੂਥਲੀ ਵਿੱਚ ਆਪਣਾ ਰਾਜ ਕਾਇਮ ਕੀਤਾ। ਬਹੁਤ ਸਮਾਂ ਰਾਉ ਭੱਟੀ ਰਾਜਧਾਨੀ ਲਾਹੌਰ ਵੀ ਰਿਹਾ। ਰਾਜਾ ਬੁਲੰਦ ਦੇ ਸੱਤ ਪੁੱਤਰਾਂ ਦੇ ਨਾਮ ਇਸ ਪ੍ਰਕਾਰ ਹਨ : ਭੱਟੀ, ਭੂਪਤੀ, ਕੁੱਲਰ, ਜਿੰਜ, ਸਿਰਮੌਰ, ਭਿੰਨਸਰਕਾ ਤੇ ਮਾਗਰੋ। ਅੱਗੇ ਰਾਉ ਭੱਟੀ ਦੇ ਦੋ ਮਸ਼ਹੂਰ ਪੁੱਤਰ : ਮੰਗਲ ਰਾਓ ਤੇ ਮਾਸੂਰ ਰਾਓ ਹੋਏ ਹਨ। ਬੁਲੰਦ ਦੇ ਦੂਸਰੇ ਪੁੱਤਰ ਭੂਪਤੀ ਦੇ ਘਰ ਚਕਿੱਤੋ ਦਾ ਜਨਮ ਹੋਇਆ। ਇਹ ਬਾਅਦ ਵਿੱਚ ਮੁਸਲਮਾਨ ਹੋ ਗਿਆ ਅਤੇ ਚੁਗਤੱਈ ਮੁਗਲਾਂ ਦਾ ਖਾਨਦਾਨ ਇਸ ਤੋਂ ਚੱਲਿਆ। ਚਕਿੱਤੋ ਬਲਖ-ਬੁਖਾਰੇ ਦਾ ਰਾਜਾ ਰਿਹਾ ਹੈ। ਇਸ ਦੇ 8 ਪੁੱਤਰ ਹੋਏ ਹਨ : ਦੇਵਸੀ, ਭਾਰੂ, ਖੇਮਖਾਂ, ਨਾਹਰ, ਜੈ ਪਾਲ, ਬਿਜਲੀਖਾਨ, ਸ਼ਾਹਸਮੰਦ ਅਤੇ ਧਾਰਸੀ। ਰਾਜਾ ਬੁਲੰਦ ਦੇ ਚੌਥੇ ਪੁੱਤਰ ਜਿੰਜ ਦੇ 7 ਪੁੱਤਰ ਸਨ ; ਚੰਪੋ, ਗੋਕਲ, ਮਹਿਰਾਜ, ਹੰਸਾ, ਭਾਦੋਂ, ਰਾਸੋ ਅਤੇ ਜੱਗੋ। ਬੁਲੰਦ ਦੇ ਪੁੱਤਰ ਕੁੱਲਰ ਦੇ ਵੀ 8 ਪੁੱਤਰ ਸਨ : ਸਿਓਦਾਸ, ਰਾਮਦਾਸ, ਆਸੋ, ਕਿਸਤਨਾ, ਸਾਮੋ, ਗੰਗੋ, ਜੱਸੋ ਅਤੇ ਭਾਗੋ।

*Original with:*
Kulbir Singh Sidhu IAS Mohali
*Digitized by:*
Panjab Digital Library

ਮੰਗਲ ਰਾਓ 'ਤੇ ਗਜ਼ਨੀ ਦੇ ਰਾਜੇ ਢੂੰਡੀ ਨੇ ਹਮਲਾ ਕਰ ਦਿੱਤਾ। ਮੰਗਲ ਰਾਓ ਆਪਣੇ ਪੁਤਰਾਂ ਸਮੇਤ ਆਪਣੀ ਰਾਜਧਾਨੀ ਲਾਹੌਰ ਛੱਡ ਕੇ ਮਾਰੂਥਲੀ ਨੂੰ ਚਲਾ ਗਿਆ ਤੇ ਉਸਨੇ ਭਟਨੇਰ ਅਤੇ ਲੋਧਰਵਾ ਦੇ ਇਲਾਕਿਆਂ ਤੇ ਕਬਜ਼ਾ ਕਰ ਲਿਆ। ਇਸ ਤੋਂ ਬਾਅਦ ਢੂੰਡੀ ਨੇ ਉਸਦੇ ਦੂਜੇ ਭਾਈ ਮਸੂਰ ਰਾਓ ਦੀ ਰਾਜਧਾਨੀ ਸਿਆਲਕੋਟ 'ਤੇ ਹਮਲਾ ਕਰ ਦਿੱਤਾ। ਮਸੂਰ ਰਾਓ ਵੀ ਬਠਿੰਡੇ ਵੱਲ ਲੱਖੀ ਜੰਗਲ ਨੂੰ ਚਲਾ ਗਿਆ ਅਤੇ ਉਸਨੇ ਇੱਥੇ ਰਾਜ ਕਰਨਾ ਸ਼ੁਰੂ ਕੀਤਾ। ਇਸ ਤਰ੍ਹਾਂ ਇਨ੍ਹਾਂ ਯੋਧਿਆਂ ਦੀਆਂ ਪੀੜ੍ਹੀਆਂ ਦੀ ਜਿੱਤਾਂ ਤੇ ਹਾਰਾਂ ਦੀ ਗਾਥਾ ਦੁਆਰਕਾ ਪੁਰੀ ਤੋਂ ਸ਼ੁਰੂ ਹੋ ਕੇ ਗਜ਼ਨੀ ਤੱਕ ਅਤੇ ਫਿਰ ਵਾਪਸ ਗਜ਼ਨੀ ਤੋਂ ਲਾਹੌਰ, ਸਿਆਲਕੋਟ, ਬਠਿੰਡਾ, ਹਨੂੰਮਾਨਗੜ੍ਹ ਅਤੇ ਜੈਸਲਮੇਰ ਤੱਕ ਦੀ ਵਾਪਸੀ ਨਾਲ ਵਾਬਸਤਾ ਹੈ। ਮਾਸੂਰ ਰਾਓ ਦੇ ਦੋ ਪੁੱਤਰ ਅਬੈ ਰਾਓ ਅਤੇ ਸ਼ਰਨ ਰਾਓ ਹੋਏ ਹਨ। ਅਬੈ ਰਾਓ ਨੇ ਅਬੋਹਰ ਵਸਾਇਆ ਅਤੇ ਸ਼ਰਨ ਰਾਓ ਨੇ ਸਰਸਾ ਵਸਾਇਆ। ਰਾਓ ਭਟੀ ਦੇ ਵੱਡੇ ਪੁੱਤਰ ਮੰਗਲ ਰਾਓ ਦੇ ਛੇ ਬੇਟੇ ਸਨ ਉਨ੍ਹਾਂ ਨੇ ਰਾਜਸਥਾਨ ਵੱਲ ਵੱਧਣ ਸਮੇਂ ਰਾਜਪੂਤਾਂ ਤੋਂ ਇਲਾਵਾ ਜੱਟਾਂ ਨਾਲ ਵੀ ਵਿਆਹ ਕਰਵਾਏ। ਇਨ੍ਹਾਂ ਦੇ ਨਾਂਵਾਂ ਤੋਂ ਕਈ ਜੱਟ ਗੋਤ ਚੱਲੇ। ਮੰਗਲ ਰਾਏ ਦੇ ਬੇਟਿਆਂ ਦੇ ਨਾਂ ਇਸ ਪ੍ਰਕਾਰ ਹਨ, ਮੋਜਮ, ਕੁਲਰਸੀ, ਮੂੰਦਰਾਜ, ਸਿਓਰਾਜ, ਫੂਲ, ਕੇਵਲਾ। ਮੌਜਮ ਰਾਓ ਨੇ ਤਨੋਟ ਦਾ ਕਿਲ੍ਹਾ ਆਪਣੇ ਕੁੱਲ ਦੀ ਦੇਵੀ ਤਨੋ ਮਾਈ ਦੇ ਸਤਿਕਾਰ ਵਜੋਂ ਬਣਾਉਣਾ ਸ਼ੁਰੂ ਕੀਤਾ। ਇਸ ਤੋਂ ਬਾਅਦ ਇਸ ਦੇ ਪੁੱਤਰ ਕੈਹੂਰ ਨੇ 731 ਈਸਵੀ ਵਿੱਚ ਇਸ ਕਿਲ੍ਹੇ ਨੂੰ ਮੁਕੰਮਲ ਕੀਤਾ। ਮੌਜਮ ਦੇ ਤਿੰਨ ਪੁੱਤਰ ਮੂਲ ਰਾਜ, ਗੋਗਲੀ ਅਤੇ ਕੈਹੂਰ ਸਨ। ਕੈਹੂਰ ਦੇ ਅੱਗੇ ਪੰਜ ਪੁੱਤਰ ਸਨ ਤਨੂੰ, ਊਟੀ ਰਾਓ, ਚੁੱਨਰ, ਕਫੀਰੋ ਤੇ ਥੇਮ। ਤਨੂੰ ਰਾਓ ਨੇ ਮੁਲਤਾਨ ਦੇ ਰਾਜਾ ਸ਼ਾਹ-ਹੁਸੈਨ ਅਤੇ ਉਸਦੀ ਮੱਦਦ ਤੇ ਆਏ ਬਰਾਹ ਰਾਜਪੂਤਾਂ ਅਤੇ ਲੰਗਾਂ ਨੂੰ ਹਰਾ ਕੇ ਬਿਜਨੋਟ ਦਾ ਕਿਲ੍ਹਾ 757 ਈਸਵੀ ਵਿੱਚ ਬਣਵਾਇਆ। ਤਨੂੰ ਨੇ ਬਿਜਨੋਟ ਦਾ ਕਿਲ੍ਹਾ ਬੀਜਾ ਸੈਨੀ ਦੇਵੀ ਦੇ ਸਤਿਕਾਰ ਵਜੋਂ ਬਣਵਾਇਆ । ਉਸਦਾ ਦਿਹਾਂਤ 80 ਸਾਲ ਦੀ ਉਮਰ ਵਿੱਚ ਹੋਇਆ। ਤਨੂੰ ਦੇ ਪੰਜ ਪੁੱਤਰ ਸਨ। ਇਸ ਦਾ ਵੱਡਾ ਪੁੱਤਰ ਬੀਜੀ ਰਾਓ ਜੋ ਕਿ ਬਹੁਤ ਪ੍ਰਾਕਰਮੀ ਹੋਇਆ ਹੈ। ਉਸਦੇ ਗੱਦੀ 'ਤੇ ਬੈਠਣ ਦਾ ਸਮਾਂ 814 ਈਸਵੀ ਹੈ, ਉਸਦੇ ਦੂਜੇ ਚਾਰ ਭਰਾਵਾਂ ਦੇ ਨਾਮ ਇਸ ਪ੍ਰਕਾਰ ਹਨ : ਮਕਰ, ਜਤੰਗ, ਅਲੂਣ ਅਤੇ ਰੈਕਚੋ। ਬੀਜੀ ਰਾਏ ਦੇ ਘਰ 836 ਈਸਵੀ ਵਿੱਚ ਦੇਵ ਰਾਜ ਦਾ ਜਨਮ ਹੋਇਆ। ਤਕਰੀਬਨ 850 ਈਸਵੀ ਦੇ ਕਰੀਬ ਬਰਾਹ ਰਾਜਪੂਤਾਂ ਨੇ ਬੀਜੀ ਰਾਏ ਦੇ ਪੁੱਤਰ ਦੇਵ ਰਾਜ ਨਾਲ ਆਪਣੀ ਲੜਕੀ ਦੀ ਸ਼ਾਦੀ ਕਰਨ ਦੇ ਬਹਾਨੇ ਜੋ ਬਠਿੰਡੇ ਦੇ ਕਿਲ੍ਹੇ ਵਾਲਾ ਧੋਖਾ ਕੀਤਾ; ਉਸ ਵਿੱਚ ਦੇਵਰਾਜ ਦਾ ਪਿਤਾ ਬੀਜੀ ਰਾਏ 800 ਬੰਦਿਆਂ ਦੀ ਬਰਾਤ ਸਮੇਤ ਮਾਰਿਆ ਗਿਆ। ਦੇਵ ਰਾਜ ਨੇ ਇੱਕ ਬ੍ਰਾਹਮਣ ਕੋਲ, ਬ੍ਰਾਹਮਣ ਦਾ ਭੇਸ ਧਾਰਕੇ ਸ਼ਰਣ ਲਈ ਅਤੇ ਆਪਣੀ ਜਾਨ ਬਚਾਈ । ਦੇਵ ਰਾਜ ਬਹੁਤ ਹੀ ਪ੍ਰਾਕਰਮੀ



Original with:
Kulbir Singh Sidhu IAS Mohali
Digitized by:
Panjab Digital Library

ਰਾਜਾ ਹੋਇਆ ਹੈ ਅਤੇ ਉਸਨੂੰ ਮਹਾਂ ਰਾਵਲ ਦਾ ਖਿਤਾਬ ਮਿਲਿਆ। ਇਸ ਨੇ ਬਠਿੰਡੇ ਤੋਂ ਲੈ ਕੇ ਅਜੋਕੇ ਜੈਸਲਮੇਰ ਦੇ ਇਲਾਕੇ ਦੀ ਉਸ ਸਮੇਂ ਦੀ ਰਾਜਧਾਨੀ ਲੋਧਰਵਾ ਤੱਕ ਰਾਜ ਕਾਇਮ ਕੀਤਾ।

ਬੀਜੀ ਰਾਏ ਦੇ ਦੂਜੇ ਭਾਈ ਜੈਤੰਗ ਦੇ ਦੋ ਪੁੱਤਰ ਰਤਨਸੀ ਤੇ ਛੋਹਰ ਹੋਏ। ਰਤਨਸੀ ਨੇ ਬੀਕਮਪੁਰ ਦੁਬਾਰਾ ਆਬਾਦ ਕੀਤਾ। ਰਤਨਸੀ ਦੇ ਭਾਈ ਛੋਹਰ ਦੇ ਅੱਗੇ ਦੋ ਪੁੱਤਰ ਕੋਲਾ ਅਤੇ ਗਿਰਰਾਜ ਹੋਏ। ਕੋਲਾ ਨੇ ਕੋਲਾਸਰ ਵਸਾਇਆ ਅਤੇ ਗਿਰਰਾਜ ਨੇ ਗਿਰ-ਰਾਜਸਰ ਵਸਾਇਆ। ਬੀਜੀ ਰਾਏ ਦੇ ਇੱਕ ਹੋਰ ਭਾਈ ਅਲੂਣ ਦੇ ਚਾਰ ਪੁੱਤਰ ਹੋਏ : ਦੇਵਸੀ, ਤੀਰਪਾਲ, ਭੌਣੀ ਅਤੇ ਛੋਟਾ ਰੈਕਚੋ । ਦੇਵਸੀ ਤੋਂ ਰਬਾੜੀ ਭਾਵ ਊਠਾਂ ਵਾਲੇ ਕਬੀਲੇ ਬਣੇ ਅਤੇ ਰੈਕਚੋ ਤੋਂ ਓਸਵਾਲ ਬਾਣੀਆਂ ਦੇ ਪਰਿਵਾਰ ਅੱਗੇ ਚਲੇ। ਦੇਵ ਰਾਜ ਨੇ 55 ਸਾਲ ਰਾਜ ਕੀਤਾ ਅਤੇ ਸ਼ਿਕਾਰ ਖੇਡਦੇ ਹੋਏ ਉਸਨੂੰ ਚੂਨਾ ਰਾਜਪੂਤਾਂ ਨੇ ਧੋਖੇ ਨਾਲ ਮਾਰ ਦਿੱਤਾ।

ਮਹਾਂ ਰਾਵਲ ਦੇਓ ਰਾਜ ਦਾ ਪ੍ਰਸਿੱਧ ਪੁੱਤਰ ਰਾਵਲ ਮੂੰਦ ਹੋਇਆ ਅਤੇ ਉਸਦਾ ਅੱਗੇ ਬਹਾਦਰ ਪੁੱਤਰ ਬਚੇਰਾ ਹੋਇਆ। ਇਹ ਦੋਵੇਂ ਮਹਿਮੂਦ ਗਜ਼ਨਵੀਂ ਦੇ ਹਮਲਿਆਂ ਸਮੇਂ 1000 ਈਸਵੀ ਤੋਂ 1025 ਤੱਕ ਗਜ਼ਨਵੀ ਦੇ ਵਿਰੁੱਧ ਲੜਦੇ ਰਹੇ। ਰਾਵਲ ਮੂੰਦ 1005 ਈਸਵੀ ਵਿੱਚ ਗੱਦੀ 'ਤੇ ਬੈਠਾ ਸੀ ਉਸਦਾ ਦੂਜਾ ਭਾਈ ਸੈਦੂ ਸੀ। ਬਚੇਰੇ ਤੋਂ ਬਾਅਦ ਉਸਦਾ ਬਹੁਤ ਹੀ ਪ੍ਰਤਾਪੀ ਪੁੱਤਰ ਦੋਸਾਂਝ 1043 ਈਸਵੀ ਵਿੱਚ ਗੱਦੀ 'ਤੇ ਬੈਠਾ।

ਦੋਸਾਂਝ ਦੇ ਗੱਦੀ 'ਤੇ ਬੈਠਣ ਤੋਂ ਫੌਰਨ ਬਾਅਦ ਹੀ ਸੋਡਾ ਰਾਜਪੂਤ ਹਮੀਰ ਨੇ ਦੋਸਾਂਝ ਨੂੰ ਹਰਾ ਕੇ ਲੋਧਰਵਾ ਵਿਚੋਂ ਕੱਢ ਦਿੱਤਾ। ਇਸ ਸਮੇਂ ਦਾ ਇਕ ਹੋਰ ਤੱਥ ਇਤਿਹਾਸ ਦੇ ਦ੍ਰਿਸ਼ਟੀਗੋਚਰ ਹੁੰਦਾ ਹੈ ਕਿ ਤਕਰੀਬਨ ਉਸ ਸਮੇਂ ਭਾਵ 1043 ਈਸਵੀ ਵਿੱਚ ਦਰਿਆ ਘੱਗਰ ਦਾ ਵਹਿਣ ਜੈਸਲਮੇਰ ਦੇ ਇਲਾਕੇ ਵਿੱਚ ਖਤਮ ਹੋ ਗਿਆ। ਜਿਵੇਂ ਕਿ ਉਪਰ ਦੱਸਿਆ ਜਾ ਚੁੱਕਾ ਹੈ ਕਿ ਦੋਸਾਂਝ ਦਾ ਪਿਤਾ ਰਾਵਲ ਬਚੇਰਾ ਸੀ ਜੋ ਕਿ 998 ਈਸਵੀ ਦੇ ਕਰੀਬ ਗੱਦੀ 'ਤੇ ਬੈਠਾ ਇਸ ਦੇ 5 ਪੁੱਤਰ ਦੋਸਾਝ, ਬੱਪੀ ਰਾਓ, ਸਿੰਘ, ਅੰਨਖੋ ਤੇ ਮਾਲਪਾਸੌ ਸਨ।

## ਜੈਸਲਮੇਰ ਤੇ ਰਾਵਲ ਜੈਸਲ :

ਰਾਓ ਦੋਸਾਂਝ ਸਾਰੀ ਉਮਰ ਜੰਗਾਂ-ਯੁੱਧਾਂ ਵਿੱਚ ਰਿਹਾ ਅਤੇ ਅਖੀਰ ਵਿੱਚ ਲੋਧਰਵਾ ਤੇ ਰਾਜ ਕਾਇਮ ਕਰਨ ਵਿੱਚ ਕਾਮਯਾਬ ਹੋਇਆ । ਇਸ ਦੇ ਦੋ ਬਹੁਤ ਹੀ ਪ੍ਰਾਕਰਮੀ ਪੁੱਤਰ ਹੋਏ ਹਨ: ਜੈਸਲ ਅਤੇ ਬੀਜੀ ਰਾਜ। ਰਾਵਲ ਜੈਸਲ ਤੋਂ ਜੈਸਲਮੇਰ ਦਾ ਰਾਜ ਘਰਾਣਾ ਚਲਿਆ। ਰਾਜਾ ਦੋਸਾਂਝ ਨੇ ਆਪਣੇ ਪਿਛਲੀ ਉਮਰ ਵਿੱਚ ਮੇਵਾੜ

Original with:
Kulbir Singh Sidhu IAS Mohali
Digitized by:
Panjab Digital Library



*ਜੈਸਲਮੇਰ ਦੀ ਧਰਤੀ ਤੇ ਜੈਸਲਮੇਰ ਦਾ ਕਿਲ੍ਹੇ ਦੇ ਨਿਰਮਾਤਾ ਰਾਵਲ ਜੈਸਲ ਤੇ ਉਸਦੇ ਵੰਸ਼ਜਾਂ ਦੀ ਗਾਥਾ ਇਕ ਲੋਕ ਗਾਇਕ ਦੀ ਜ਼ੁਬਾਨੀ*

ਦੀ ਰਾਜਕੁਮਾਰੀ ਰਾਣਾਵੱਤ ਨਾਲ ਵਿਆਹ ਕਰਵਾਇਆ ਅਤੇ ਉਸ ਤੋਂ ਲੰਜਾ ਬੀਜੀ ਰਾਓ ਦਾ ਜਨਮ ਹੋਇਆ। ਜਿਸਨੂੰ ਕਿ ਰਾਜਾ ਦੁਸਾਂਝ ਤੋਂ ਬਾਅਦ ਗੱਦੀ 'ਤੇ ਬਿਠਾਇਆ ਗਿਆ। ਲੰਜਾ ਬੀਜੀ ਰਾਓ ਤੋਂ ਬਾਅਦ ਭੋਜ ਦੇਵ ਗੱਦੀ 'ਤੇ ਬੈਠਾ। ਭੋਜ ਦੇਵ ਰਾਵਲ ਜੈਸਲ ਦਾ ਭਤੀਜਾ ਸੀ। ਰਾਣਾ ਜੈਸਲ ਦਾ ਹੱਕ ਮਾਰ ਕੇ ਪਹਿਲਾਂ ਉਸਦੇ ਛੋਟੇ ਭਰਾ ਨੂੰ ਗੱਦੀ 'ਤੇ ਬਿਠਾਇਆ ਗਿਆ ਅਤੇ ਫਿਰ ਇਸ ਤੋਂ ਬਾਅਦ ਉਸਦੇ ਭਤੀਜੇ ਨੂੰ ਗੱਦੀ 'ਤੇ ਬਿਠਾਇਆ ਗਿਆ। ਇਸ ਲਈ ਰਾਵਲ ਜੈਸਲ ਪਹਿਲਾਂ ਆਪਣੇ ਭਰਾ ਦੇ ਵਿਰੁੱਧ ਤੇ ਫਿਰ ਆਪਣੇ ਭਤੀਜੇ ਦੇ ਵਿਰੁੱਧ ਲੜਦਾ ਰਿਹਾ। ਅਖੀਰ ਵਿੱਚ ਸੰਨ 1154 ਵਿੱਚ ਉਸਨੇ ਰਾਜਧਾਨੀ ਲੋਧਰਵਾ 'ਤੇ ਕਬਜ਼ਾ ਕਰ ਲਿਆ। ਉਸਨੇ ਇਸ ਰਾਜਧਾਨੀ ਨੂੰ ਬਦਲ ਜੈਸਲਮੇਰ ਨੂੰ ਆਪਣੀ ਨਵੀਂ ਰਾਜਧਾਨੀ ਬਣਾਇਆ ਅਤੇ ਜੈਸਲਮੇਰ ਦਾ ਕਿਲ੍ਹਾ ਬਣਵਾਇਆ। ਰਾਵਲ ਜੈਸਲ ਦੀ ਮਦਦ ਮਹੁੰਮਦ ਗੌਰੀ ਨੇ ਆਪਣਾ ਜਰਨੈਲ ਕਰੀਮ ਖਾਂ ਭੇਜ ਕੇ ਕੀਤੀ।

ਰਾਵਲ ਜੈਸਲ ਸੰਨ 1168 ਤੱਕ ਰਿਹਾ ਉਸਤੋਂ ਬਾਅਦ ਉਸਦਾ ਬਹੁਤ ਹੀ ਪ੍ਰਾਕਰਮੀ ਪੁੱਤਰ ਹੇਮਹੇਲ ਰਾਜਾ ਬਣਿਆ। ਉਸਨੂੰ ਬੇਸ਼ੱਕ ਜੈਸਲਮੇਰ ਛੱਡਣਾ ਪਿਆ ਪਰ ਉਸਨੇ ਹਿਸਾਰ, ਹਾਂਸੀ ਭਟਨੇਰ ਅਤੇ ਬਠਿੰਡੇ ਤੱਕ ਆਪਣਾ ਰਾਜ-ਭਾਗ ਕਾਇਮ ਕੀਤਾ। ਹੇਮਹੇਲ ਨੂੰ ਪ੍ਰਸਿੱਧ ਨਾਮ ਭੀਮ ਨਾਲ ਵੀ ਜਾਣਿਆ ਜਾਂਦਾ ਹੈ। ਇਸਦਾ ਦਿਹਾਂਤ 1214 ਈਸਵੀ ਵਿੱਚ ਹੋਇਆ। ਉਸਦੇ ਮਹੁੰਮਦ ਗੌਰੀ ਨਾਲ ਆਪਣੇ ਪਿਤਾ ਜੈਸਲ ਵੇਲੇ ਤੋਂ ਹੀ ਬੜੇ ਚੰਗੇ ਸਬੰਧ ਸਨ, ਜਿਨ੍ਹਾਂ ਕਰਕੇ ਉਸਨੂੰ ਭਟਨੇਰ ਤੇ ਭੱਟੀਆਣੇ ਦਾ ਰਾਜ ਸਥਾਪਿਤ ਕਰਨ ਵਿੱਚ ਬੜੀ ਮੱਦਦ ਮਿਲੀ। ਹੇਮਹੇਲ ਤੋਂ ਬਾਅਦ ਜੂੰਦਰ ਰਾਜਾ ਬਣਿਆ ਉਸਦੇ 21 ਪੁੱਤਰ ਸਨ। ਇਨ੍ਹਾਂ ਸਾਰਿਆਂ ਤੋਂ ਹੀ ਕੋਈ ਨਾ ਕੋਈ ਰਾਜ ਘਰਾਣਾ ਜਾਂ ਕੋਈ ਨਵਾਂ ਗੋਤ ਚੱਲਿਆ। ਇਸ ਨੂੰ ਜੋਧ ਰਾਏ ਵੀ ਕਿਹਾ ਜਾਂਦਾ ਹੈ।

ਇਸ ਤੋਂ ਅੱਗੇ ਜੂੰਦਰ ਤੋਂ ਬਟੇ ਰਾਓ, ਫਿਰ ਮੰਗਲ ਰਾਓ ਤੇ ਇਸ ਤੋਂ ਅੱਗੇ ਅਨੰਦ ਰਾਓ ਅਤੇ ਫਿਰ ਰਾਉ ਖੀਵਾ ਨੇ ਭਟਨੇਰ ਤੇ ਭੱਟੀਆਣਾ ਤੱਕ ਦੇ ਰਾਜ



Original with:
Kulbir Singh Sidhu IAS Mohali
Digitized by:
Panjab Digital Library

ਕੀਤਾ। ਰਾਓ ਖੀਵਾ ਨੇ ਆਪਣੇ ਸਮੇਂ ਬਠਿੰਡੇ ਤੱਕ ਜਿੱਤਾਂ ਪ੍ਰਾਪਤ ਕੀਤੀਆਂ। ਉਸਨੇ ਨੈਲੀ ਪਿੰਡ ਦੇ ਸਰਾਂ ਜੱਟਾਂ ਦੀ ਲੜਕੀ ਨਾਲ ਵਿਆਹ ਕਰਵਾਇਆ। ਜਿਸ ਕਰਕੇ ਉਸਨੂੰ ਫਿਰ ਜੈਸਲਮੇਰ ਛੱਡਣਾ ਪਿਆ ਤੇ ਰਾਜਪੂਤ ਭਾਈਚਾਰੇ ਨੇ ਉਸ ਨੂੰ ਖੀਵਾ ਖੋਟਾ ਕਿਹਾ। ਉਸ ਦਾ ਦਿਹਾਂਤ 1283 ਈਸਵੀ ਵਿੱਚ ਹੋਇਆ ਅਤੇ ਉਸਦੇ ਘਰ ਪ੍ਰਾਕਰਮੀ ਸਿੱਧੂ ਦਾ ਜਨਮ ਹੋਇਆ। ਸਿੱਧੂ ਨੇ ਜੈਸਲਮੇਰ ਤੋਂ ਬਠਿੰਡਾ ਤੱਕ ਰਾਜ ਕੀਤਾ ਅਤੇ ਉਸਦਾ ਝੰਡਾ ਇਸ ਸਾਰੇ ਇਲਾਕੇ ਵਿੱਚ ਝੂਲਿਆ। ਸਿੱਧੂ ਦੇ 4 ਮਸ਼ਹੂਰ ਪੁੱਤਰ ਹੋਏ ਹਨ, ਦਾੜ, ਬੂਰ, ਸੂਰ ਤੇ ਰੂਪਾਚ। ਬੂਰ ਤੋਂ ਬੀਰ ਅਤੇ ਉਸ ਤੋਂ ਬਾਅਦ ਸਿੱਧ ਤਿਲਕ ਰਾਏ ਅਤੇ ਸਤੂਹਾ ਜਾਂ ਸਤਰਾਜ ਹੋਏ। ਸਤਰਾਜ ਦੇ ਅੱਗੇ 2 ਪ੍ਰਸਿੱਧ ਪੁੱਤਰ ਹੋਏ ਹਨ, ਜਰਥਾ ਤੇ ਲਕੰਬਾ। ਲਕੰਬਾ ਦੇ ਵੰਸ਼ ਵਿਚ ਅੱਗੇ ਚਲਕੇ ਹਰੀ ਸਿੰਘ ਹਰੀਕੇ ਪੱਤਣ ਅਤੇ ਅਣਖੀਲੇ ਯੋਧਾ ਸ੍ਰ: ਸ਼ਾਮ ਸਿੰਘ ਅਟਾਰੀਵਾਲਾ ਹੋਏ।

ਸਿੱਧੂ ਗੋਤ ਵਿਚੋਂ ਨਿਕਲੇ ਬਰਾੜ ਖਾਨਦਾਨ ਦਾ ਪਿਛੋਕੜ ਵੀ ਜੈਸਲਮੇਰ ਦੇ ਮੋਢੀ ਰਾਜਪੂਤ ਰਾਵਲ ਜੈਸਲ ਭੱਟੀ ਨਾਲ ਜੁੜਦਾ ਹੈ। ਇਸ ਦੇ ਚਾਰ ਪੁੱਤਰਾਂ ਵਿਚੋਂ ਇੱਕ ਪੁੱਤਰ ਹੇਮਹੇਲ ਤੋਂ ਰਾਓ ਜੂੰਧਰ ਦਾ ਜਨਮ ਹੋਇਆ। ਰਾਓ ਜੂੰਧਰ ਦੇ 21 ਪੁੱਤਰ ਹੋਏ ਜੋ ਕਿ ਸਾਰੇ ਹੀ ਆਪਣੇ ਸਮੇਂ ਦੇ ਬਲਵਾਨ ਯੋਧੇ ਹੋਏ। ਰਾਓ ਜੂੰਧਰ ਦੇ ਹਰ ਇੱਕ ਪੁੱਤਰ ਦੇ ਨਾਮ 'ਤੇ ਨਵੇਂ ਗੋਤ ਸ਼ੁਰੂ ਹੋਏ। ਰਾਓ ਜੂੰਧਰ ਦੇ ਇੱਕ ਬੇਟੇ ਬਟੇ ਰਾਓ ਦਾ ਪੁੱਤਰ ਮੰਗਲ ਰਾਓ ਹੋਇਆ। ਮੰਗਲ ਰਾਓ ਤੋਂ ਅਨੰਦ ਰਾਓ, ਅਨੰਦ ਰਾਓ ਤੋਂ ਖੀਵਾ ਰਾਓ, ਖੀਵਾ ਰਾਓ ਤੋਂ ਅੱਗੇ ਸਿੱਧੂ ਦਾ ਜਨਮ ਹੋਇਆ। ਸਿੱਧੂ ਤੋਂ 9ਵੀਂ ਪੀੜ੍ਹੀ ਵਿਚ ਬਰਾੜ ਦਾ ਜਨਮ ਹੋਇਆ। ਬਰਾੜ ਬੜਾ ਪ੍ਰਾਕਰਮੀ ਰਾਜਾ ਹੋਇਆ ਹੈ। ਜਿਸ ਨੇ ਕਿ ਬਠਿੰਡੇ ਦੇ ਕਿਲ੍ਹੇ ਤੇ ਝੰਡਾ ਝੁਲਾਇਆ। ਇਸ ਦੇ ਕਈ ਯੋਧੇ ਪੁੱਤਰਾਂ ਵਿਚੋਂ ਦੋ ਪ੍ਰਾਕਰਮੀ ਯੋਧੇ ਹੋਏ। ਇੱਕ ਦਾ ਨਾਂ ਪੌੜ ਸੀ ਜਿਸ ਤੋਂ ਕਿ ਅੱਗੇ ਜਾ ਕੇ ਫੂਲਕੀਆਂ ਵੰਸ਼ ਬਣਿਆ। ਦੂਜੇ ਪੁੱਤਰ ਦੁੱਲ ਤੋਂ ਫਰੀਦਕੋਟ ਘਰਾਣਾ ਬਰਾੜ ਬੰਸ ਬਣਿਆ। ਰਾਓ ਜੂੰਧਰ ਦੇ ਇੱਕ ਬੇਟੇ ਦਾ ਨਾਮ ਅਚਲ ਸੀ। ਅਚਲ ਤੋਂ ਚੁੰਨ ਅਤੇ ਚੁੰਨ ਤੋਂ ਮੰਝ ਦਾ ਜਨਮ ਹੋਇਆ। ਮੰਝ ਤੋਂ ਕੁਝ ਪੀੜ੍ਹੀਆਂ ਬਾਅਦ ਮੋਕਲਸੀ ਅਰਥਾਤ ਮੋਕਲਹਰ ਦਾ ਜਨਮ ਹੋਇਆ ਜਿਸ ਨੇ ਕਿ ਬਾਰ੍ਹਵੀਂ ਸਦੀ ਦੇ ਅਖੀਰ ਵਿਚ ਫਰੀਦਕੋਟ ਦੇ ਨਗਰ ਅਤੇ ਕਿਲ੍ਹੇ ਨੂੰ ਮੋਕਲਹਰ ਦੇ ਨਾਮ 'ਤੇ ਮੁੜ ਸੁਰਜੀਤ ਕੀਤਾ। ਇਸ ਨਗਰ ਦਾ ਨਾਮ ਰਾਜਾ ਮੋਕਲਸੀ ਨੇ ਮੋਕਲਹਰ ਤੋਂ ਬਾਬਾ ਫਰੀਦ ਜੀ ਦੇ ਨਾਮ 'ਤੇ ਫਰੀਦਕੋਟ ਰੱਖਿਆ। ਇੱਥੇ ਦੱਸਣਾ ਯੋਗ ਹੋਵੇਗਾ ਕਿ ਜਦੋਂ ਬਾਬਾ ਜੀ ਪਾਕਪਟਨ ਨੂੰ ਜਾ ਰਹੇ ਸਨ ਤਾਂ ਉਨ੍ਹਾਂ ਦਾ ਮਿਲਾਪ ਰਾਜਾ ਮੋਕਲਸੀ ਨਾਲ ਹੋਇਆ ਤਾਂ ਬਾਬਾ ਜੀ ਨੇ ਉਸ ਨਾਲ ਭਗਤੀ ਤੇ ਸ਼ਕਤੀ ਬਾਰੇ ਬਚਨ ਬਿਲਾਸ ਕੀਤੇ। ਉਪਰੰਤ ਬਾਬਾ ਫਰੀਦ ਜੀ ਦੇ ਇਥੇ ਚਰਨ ਪਾਉਣ ਦੇ ਸਤਿਕਾਰ ਵਜੋਂ ਬਾਬਾ ਫਰੀਦ ਦੇ ਨਾਮ ਤੇ ਫਰੀਦਕੋਟ ਰੱਖ ਦਿੱਤਾ।

ਦੂਜੇ ਪਾਸੇ ਸਿੱਧੂ ਤੋਂ ਰਾਓ ਭੂਰ ਦੀ ਪੀੜ੍ਹੀ ਵਿਚ ਰਾਓ ਬੀਰ ਦੇ ਦੋ ਪੁੱਤਰ



*Original with:*
Kulbir Singh Sidhu IAS Mohali
*Digitized by:*
Panjab Digital Library

ਤਿਲਕ ਰਾਓ ਤੇ ਸਤਰਾਜ ਹੋਏ। ਤਿਲਕ ਰਾਓ ਸੰਤ ਬਿਰਤੀ ਦੇ ਸਨ ਤੇ ਉਨ੍ਹਾਂ ਨੂੰ ਭਗਤੀ ਵਿਚ ਲੀਨ ਬੈਠਿਆਂ ਨੂੰ ਹੀ ਉਨ੍ਹਾਂ ਦੇ ਸਕੇ ਭਰਾ ਸਤਰਾਜ ਦੇ ਦੁਸ਼ਮਣਾਂ ਨੇ ਸ਼ਹੀਦ ਕਰ ਦਿੱਤਾ ਸੀ। ਰਾਓ ਤਿਲਕ ਦੀ ਅੱਜ ਤੱਕ ਸਿੱਧੂਆਂ ਤੇ ਬਰਾੜਾਂ ਵਿਚ ਇੱਕੋ ਜਿਹੀ ਮਾਨਤਾ ਹੈ। ਸਤਰਾਜ ਤੋਂ ਅੱਗੇ ਜਰਥਾ, ਫਿਰ ਜਰਥਾ ਤੋਂ ਮਾਹੀ, ਮਾਹੀ ਤੋਂ ਅੱਗੇ ਘੱਲਾ ਇਸ ਤੋਂ ਅੱਗੇ ਮੇਹਰਾ ਫਿਰ ਹੰਬੀਰ ਅਤੇ ਹੰਬੀਰ ਤੋਂ ਬਰਾੜ ਖਾਨਦਾਨ ਦੇ ਵਡੇਰੇ ਬਰਾੜ ਦਾ ਜਨਮ ਰਾਣਾ ਜੈਸਲ ਦੀ 16ਵੀਂ ਪੀੜ੍ਹੀ ਵਿੱਚ ਅਤੇ ਸਿੱਧੂ ਰਾਉ ਤੋਂ 9ਵੀਂ ਪੀੜ੍ਹੀ ਵਿੱਚ ਹੋਇਆ।

ਬਰਾੜ ਆਪਣੇ ਸਮੇਂ ਦਾ ਬਹੁਤ ਹੀ ਪ੍ਰਾਕਰਮੀ ਰਾਜਾ ਸੀ ਅਤੇ ਉਸਦਾ ਝੰਡਾ ਬਠਿੰਡੇ ਦੇ ਕਿਲ੍ਹੇ 'ਤੇ ਝੂੱਲਿਆ। ਉਸਦੇ ਦੋ ਬਹੁਤ ਹੀ ਪ੍ਰਸਿੱਧ ਪੁੱਤਰ ਰਾਜਾ ਪੌੜ ਤੇ ਦੁੱਲ ਹੋਏ ਹਨ। ਦੁੱਲ ਤੋਂ ਫਰੀਦਕੋਟ ਦਾ ਰਾਜਘਰਾਣਾ ਚੱਲਿਆ।

ਪੌੜ ਤੋਂ ਅੱਗੇ ਪਟਿਆਲੇ ਦਾ ਰਾਜਘਰਾਣਾ ਫੂਲ ਵੰਸ਼ ਅਤੇ ਬਾਹੀਏ ਦੇ 22 ਪਿੰਡਾਂ ਦੇ ਸਿੱਧੂਆਂ ਦੇ ਖਾਨਦਾਨਾਂ ਦੀ ਵੇਲ ਅੱਗੇ ਵਧੀ। ਪੌੜ ਤੋਂ ਬਾਅਦ ਬੈਰਾਟ ਜਾਂ ਵੈਰਸੀ ਫਿਰ ਬੈਰਾਟ ਤੋਂ ਬਾਅਦ ਕਾਏ ਜਾਂ ਕਾਚਾ ਰਾਓ ਹੋਇਆ। ਕਾਏ ਜਾਂ ਕਾਚੇ ਦੇ ਪੁੱਤਰਾਂ ਦੇ ਨਾਮ ਬਾਹੋ, ਹਲੜ, ਚਾਹੜ, ਕਿਲਜਾ ਤੇ ਮਣਾ ਸਨ। ਚੌਧਰੀ ਹਲੜ ਤਲਵੰਡੀ ਸਾਬੋ ਦੇ ਸਿੱਧੂ ਖਾਨਦਾਨ ਦਾ ਵਡੇਰਾ ਸੀ । ਬਾਹੋ ਤੋਂ ਬਾਅਦ ਪ੍ਰਸਿੱਧ ਰਾਜਾ ਸੰਘਰ ਹੋਇਆ ਹੈ ਜੋ ਕਿ ਪਾਣੀਪਤ ਦੀ ਲੜਾਈ ਵਿੱਚ ਲੋਧੀਆਂ ਨੇ ਖਿਲਾਫ ਲੜਦਾ ਹੋਇਆ 1526 ਈ: ਨੂੰ ਸ਼ਹੀਦ ਹੋਇਆ। ਉਸ ਦੇ ਪੁੱਤਰਾਂ ਵਿੱਚੋਂ ਦੋ ਪ੍ਰਾਕਰਮੀ ਪੁੱਤਰ ਬਹਿਰਾਮ ਤੇ ਭੱਲਣ ਹੋਏ ਹਨ। ਬਾਬਰ ਨੇ ਬਹਿਰਾਮ ਨੂੰ ਬਠਿੰਡਾ ਅਤੇ ਉਸ ਵਕਤ ਦੀ ਰਿਆਸਤ ਬੀਦੋਵਾਲ ਦੀ ਚੌਧਰ ਦੀ ਸਨਦ ਜਾਰੀ ਕੀਤੀ। ਬਾਬਰ ਵੇਲੇ ਰਾਉ ਦਾ ਖਿਤਾਬ ਬਦਲ ਕੇ ਚੌਧਰੀ ਕਰ ਦਿਤਾ ਗਿਆ। ਭੱਲਣ ਨੇ ਪੰਜ ਗਰਾਈਂ ਦੀ ਚੌਧਰ ਕਾਇਮ ਕੀਤੀ ਤੇ ਉਹ ਆਪਣੇ ਸਿੱਧੂ ਭਾਈਚਾਰੇ ਨੂੰ ਮਿਲੀ ਬੀਦੋਵਾਲੀ ਦੇ ਇਲਾਕੇ ਦੀ ਚੌਧਰ ਦੀ ਕਾਇਮੀ ਤੇ ਰਾਖੀ ਲਈ ਸਾਰੀ ਉਮਰ ਲੜਾਈਆਂ ਵਿੱਚ ਮੱਦਦ ਤੇ ਸਾਥ ਦਿੰਦਾ ਰਿਹਾ। ਬਹਿਰਾਮ ਆਪਣੇ ਪੋਤਰੇ ਸਤੋਹ ਸੁਪੱਤਰ ਮਹਿਰਾਜ ਸਮੇਤ ਬੀਦੋਵਾਲੀ ਦੀ ਜੰਗ ਵਿਚ 1560 ਈ: ਨੂੰ ਸ਼ਹੀਦ ਹੋਇਆ। ਬਹਿਰਾਮ ਦੇ ਦੋ ਪੁੱਤਰ ਮਹਿਰਾਜ ਤੇ ਘਰਾਜ ਹੋਏ। ਇਹ ਦੋਨੋਂ ਹੀ ਤਕਰੀਬਨ ਸੋਲਵੀਂ ਸਦੀ ਦੇ ਅਖੀਰ ਵਿੱਚ ਬੀਦੋਵਾਲੀ ਦੀ ਜੰਗ ਵਿੱਚ ਸ਼ਹੀਦ ਹੋਏ। ਬਾਬਾ ਮਹਿਰਾਜ ਦੇ ਨਾਮ ਤੇ ਉਸਦੇ ਪੜਪੋਤੇ ਬਾਬਾ ਮੋਹਣ ਨੇ ਸੰਨ 1633 ਵਿੱਚ ਮਹਿਰਾਜ ਨਗਰ ਵਸਾਇਆ ਮਹਿਰਾਜ ਦਾ ਪੁੱਤਰ ਸਤੋਹ ਹੋਇਆ ਹੈ । ਇਹ ਆਪਣੇ ਬਾਬੇ ਬਹਿਰਾਮ ਨਾਲ ਬੀਦੋਵਾਲੀ ਦੀ ਜੰਗ ਵਿੱਚ ਬੀਦੋਵਾਲ ਦਾ ਕਬਜ਼ਾ ਲੈਣ ਗਿਆ ਸ਼ਹੀਦ ਹੋਇਆ। ਸਤੋਹ ਦੇ 3 ਪੁੱਤਰਾਂ; ਪੱਖੋ, ਲੱਖੋ ਅਤੇ ਚਾਹੋ ਵਿੱਚੋਂ ਪੱਖੋ ਤੋਂ ਰਾਜ ਭਾਗ ਅੱਗੇ ਚੱਲਿਆ। ਪੱਖੋ ਨੇ ਜ਼ਿੰਦਗੀ ਭਰ ਲੜਾਈਆਂ ਲੜੀਆਂ ਪਰ ਮੁਸਲਮਾਨਾਂ ਦੀ ਈਨ ਨਹੀਂ ਮੰਨੀ। ਇਸ ਤੋਂ ਬਾਅਦ



Original with:
Kulbir Singh Sidhu IAS Mohali
Digitized by:
Panjab Digital Library

ਇਸ ਦੇ ਦੋ ਮਸ਼ਹੂਰ ਪੁੱਤਰ ਹੋਏ : ਹੰਬਲ ਅਤੇ ਮੋਹਣ। ਬਾਬਾ ਮੋਹਣ ਦੇ ਛੇ ਬੇਟੇ ਹੋਏ ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ: ਰੂਪ ਚੰਦ, ਦਿਆ ਚੰਦ ਉਰਫ ਕਾਲਾ, ਕਰਮਚੰਦ, ਕੁੱਲ ਚੰਦ, ਸਰਦੂਲ ਅਤੇ ਸੇਮਾ। ਬਾਬਾ ਕਾਲਾ ਨੇ ਆਪਣੇ ਪਿਤਾ ਮੋਹਣ ਸਮੇਤ ਮਹਿਰਾਜ ਨਗਰ ਦੀ ਨੀਂਹ ਰੱਖਣ ਲਈ ਜੈਦਪੁਰਾਣੇ ਸਿੱਧੂ ਅਤੇ ਉਸਦੇ ਸੌਹਰੇ ਪਿੰਡ ਭੋਖੜੀ ਦੇ ਲਾਲੇ ਬਘੇਲੇ ਭੁੱਲਰ ਨਾਲ ਯੁੱਧ ਕੀਤਾ। ਯੁੱਧ ਜਿੱਤਣ ਉਪਰੰਤ ਬਾਬਾ ਮੋਹਣ ਤੇ ਬਾਬਾ ਕਾਲੇ ਨੇ ਪਿੰਡ ਮਹਿਰਾਜ ਦੀ ਨੀਂਹ

ਛੇਵੇਂ ਗੁਰੂ ਸ੍ਰੀ ਹਰਗੋਬਿੰਦ ਜੀ ਦੀ ਥਾਪਣਾ ਸਦਕਾ ਰੱਖੀ। ਬਾਬਾ ਮੋਹਣ ਨੇ ਆਪਣੇ ਦੋ ਪੁੱਤਰਾਂ ਰੂਪ ਚੰਦ ਅਤੇ ਬਾਬਾ ਕੁੱਲ ਚੰਦ ਸਮੇਤ ਬੀਦੋਵਾਲ ਦੀ ਲੜਾਈ ਲੜੀ। ਬਾਬਾ ਕੁਲਚੰਦ ਪਿੰਡ ਪੂਹਲਾ-ਪੂਹਲੀ ਤੇ ਚੱਕ ਖੜਕ ਸਿੰਘ ਵਾਲਾ ਉਰਫ਼ ਡੂਮਵਾਲੀ ਦੇ ਖ਼ਾਨਦਾਨ ਦੇ ਵਡੇਰੇ ਸਨ। ਇਹ ਤਿੰਨੋਂ ਯੋਧੇ ਭਾਵ ਬਾਬਾ ਮੋਹਣ, ਰੂਪਚੰਦ ਤੇ ਕੁਲ ਚੰਦ 1642 ਈਸਵੀ ਵਿੱਚ ਬੀਦੋਵਾਲੀ ਦੀ ਲੜਾਈ ਵਿੱਚ ਸ਼ਹੀਦ ਹੋਏ।

ਰੂਪ ਚੰਦ ਤੋਂ ਅੱਗੇ ਬਾਬਾ ਸੰਦਲੀ ਤੇ ਬਾਬਾ ਫੂਲ ਹੋਏ। ਬਾਬਾ ਸੰਦਲੀ ਦੇ ਪੰਜ ਪੁੱਤਰ ਸੱਦਾ, ਸੁੱਖਾ, ਸੰਘੇਟਾ, ਤਿਲੋਕ ਚੰਦ ਤੇ ਜੋਵੀਰ ਹੋਏ। ਸੱਦਾ, ਸੁੱਖਾ ਤੇ ਸੰਘੇਟਾ ਇਹ ਤਿੰਨੋ ਭਰਾ ਬਾਹੀਏ ਵਿਚ ਪੰਜ ਕਲਿਆਣਾਂ ਦੇ ਨਾਮ 'ਤੇ ਮਸ਼ਹੂਰ ਪੰਜ ਪਿੰਡਾਂ ਦੇ ਮੁਖੀ ਸਨ। ਤਿਲੋਕ ਚੰਦ ਤੇ ਜੋਵੀਰ ਨੇ ਮਸ਼ਹੂਰ ਪਿੰਡ ਭੈਣੀ-ਬੱਜੋਆਣਾ ਬੰਨੇ। ਬਾਬਾ ਫੂਲ ਤੋਂ ਪਟਿਆਲੇ ਦਾ ਰਾਜਘਰਾਣਾ ਫੂਲ ਵੰਸ਼ ਜਾਂ ਫੂਲਕੀਆਂ ਰਿਆਸਤਾਂ ਦੀ ਸ਼ੁਰੂਆਤ ਹੋਈ। ਰਾਮਪੁਰੇ ਕੋਲ ਬਾਬਾ ਫੂਲ ਦੇ ਨਾਮ 'ਤੇ ਪਿੰਡ ਫੂਲ ਵਸਿਆ ਹੈ। ਬਾਬਾ ਫੂਲ ਦੇ ਛੇ ਪੁੱਤਰ ਸਨ : ਬਾਬਾ ਤਿਲੋਕਾ, ਬਾਬਾ ਰਾਮਾ, ਰਘੂ, ਚੰਨੂੰ, ਝੰਡੂ ਤੇ ਤਖਤਮੱਲ। ਬਾਬਾ ਰਾਮਾ ਅਤੇ ਤਿਲੋਕਾ ਨੇ ਦਸਵੇਂ ਪਾਤਿਸ਼ਾਹ ਤੋਂ ਤਲਵੰਡੀ ਸਾਬੋ ਵਿਖੇ ਅੰਮ੍ਰਿਤ ਛਕਿਆ ਅਤੇ ਸਿੰਘ ਸਜੇ। ਬਾਬਾ ਤਿਲੋਕਾ ਤੋਂ ਜੀਂਦ ਤੇ ਨਾਭੇ ਦੇ ਰਾਜਘਰਾਣੇ ਅੱਗੇ ਚੱਲੇ ਅਤੇ ਬਾਬਾ ਰਾਮ ਸਿੰਘ ਤੋਂ ਪਟਿਆਲਾ ਦਾ ਰਾਜਘਰਾਣਾ ਅੱਗੇ ਵਧਿਆ।

## ਰਿਆਸਤ ਪਟਿਆਲਾ:

ਪਟਿਆਲੇ ਦੇ ਰਾਜਘਰਾਣੇ ਵਿੱਚ ਬਾਬਾ ਰਾਮ ਸਿੰਘ ਤੋਂ ਬਾਅਦ ਬਾਬਾ ਆਲਾ ਸਿੰਘ ਦਾ ਨਾਮ ਪਟਿਆਲੇ ਦੇ ਮੋਢੀ ਰਾਜੇ ਵਜੋਂ ਪ੍ਰਸਿੱਧ ਹੈ। ਬਾਬਾ ਆਲਾ ਸਿੰਘ ਦਾ ਜਨਮ ਸੰਨ 1691 ਵਿੱਚ ਫੂਲ ਨਗਰ ਵਿੱਚ ਹੋਇਆ ਅਤੇ ਇਨ੍ਹਾਂ ਦਾ ਦਿਹਾਂਤ 22 ਅਗਸਤ 1765 ਨੂੰ ਹੋਇਆ। ਬਾਬਾ ਆਲਾ ਸਿੰਘ ਤੋਂ ਅੱਗੇ ਟਿੱਕਾ, ਸਰਦੂਲ ਸਿੰਘ ਅਤੇ ਅੱਗੇ ਰਾਜਾ ਅਮਰ ਸਿੰਘ ਹੋਏ। ਉਸ ਤੋਂ ਅੱਗੇ ਰਾਜਾ ਸਾਹਿਬ ਸਿੰਘ ਅਤੇ ਫਿਰ ਮਹਾਰਾਜਾ ਕਰਮ ਸਿੰਘ। ਮਹਾਰਾਜਾ ਕਰਮ ਸਿੰਘ ਤੋਂ ਬਾਅਦ ਮਹਾਰਾਜਾ ਨਰੇਂਦਰ ਸਿੰਘ ਅਤੇ ਉਸਤੋਂ ਬਾਅਦ ਇਕ ਤੋਂ ਇਕ ਵੱਧ ਸ਼ਾਨ ਵਾਲੇ ਮਹਾਰਾਜਾ ਮਹੇਂਦਰ ਸਿੰਘ, ਮਹਾਰਾਜਾ ਰਾਜੇਂਦਰ ਸਿੰਘ ਅਤੇ ਉਸ ਤੋਂ ਉਪਰੰਤ ਮਹਾਰਾਜਾ ਭੁਪਿੰਦਰ ਸਿੰਘ



*Original with:*
Kulbir Singh Sidhu IAS Mohali
*Digitized by:*
Panjab Digital Library

ਅਤੇ ਅਗੇ ਮਹਾਰਾਜਾ ਯਾਦਵਿੰਦਰ ਸਿੰਘ ਅਤੇ ਉਨ੍ਹਾਂ ਤੋਂ ਅੱਗੇ ਮਹਾਰਾਜਾ ਅਮਰਿੰਦਰ ਸਿੰਘ ਹੋਏ। ਬਾਬਾ ਫੂਲ ਦੇ ਬਾਕੀ ਚਾਰ ਪੁੱਤਰ; ਰਘੂ, ਚੰਨੂ, ਝੰਡੂ ਅਤੇ ਤਖਤਮੱਲ ਤੋਂ ਜਿਊਂਦਾ, ਲੌਢਘਰੀਆਂ ਭਦੌੜ, ਬੇਰ, ਬਡਰੁੱਖਾਂ ਅਤੇ ਗੁੰਮਟੀ ਦੇ ਖਾਨਦਾਨ ਚੱਲੇ।

## ਰਿਆਸਤ ਨਾਭਾ:

ਨਾਭਾ ਅਤੇ ਜੀਂਦ ਰਾਜਘਰਾਣਿਆਂ ਦੀ ਸ਼ੁਰੂਆਤ ਬਾਬਾ ਤਿਲੋਕਾ ਤੋਂ ਹੋਈ। ਬਾਬਾ ਤਿਲੋਕ ਸਿੰਘ ਤੋਂ ਬਾਅਦ ਬਾਬਾ ਗੁਰਦਿੱਤ ਸਿੰਘ ਅਤੇ ਬਾਬਾ ਸੁਖਚੈਨ ਸਿੰਘ ਰਾਜੇ ਹੋਏ। ਨਾਭੇ ਦਾ ਰਾਜਘਰਾਣਾ ਸ੍ਰ: ਗੁਰਦਿੱਤ ਸਿੰਘ ਤੋਂ ਬਾਅਦ ਰਾਜਾ ਸੂਰਤੀਆ ਸਿੰਘ ਅਤੇ ਸੂਰਤੀਆ ਸਿੰਘ ਤੋਂ ਬਾਅਦ ਰਾਜਾ ਹਮੀਰ ਸਿੰਘ ਤੋਂ ਅੱਗੇ ਵਧਿਆ। ਰਾਜਾ ਹਮੀਰ ਸਿੰਘ ਦਾ ਜਨਮ 1752 ਈਸਵੀ ਵਿੱਚ ਹੋਇਆ ਅਤੇ ਉਨ੍ਹਾਂ ਦਾ ਦਿਹਾਂਤ 1783 ਵਿੱਚ ਹੋਇਆ। ਉਨ੍ਹਾਂ ਤੋਂ ਬਾਅਦ ਰਾਜਾ ਜਸਵੰਤ ਸਿੰਘ ਅਤੇ ਉਸ ਤੋਂ ਅੱਗੇ ਰਾਜਾ ਦੇਵਿੰਦਰ ਸਿੰਘ ਨਾਭੇ ਦੇ ਰਾਜੇ ਬਣੇ। ਰਾਜਾ ਦਵਿੰਦਰ ਸਿੰਘ ਤੋਂ ਬਾਅਦ ਰਾਜਾ ਭਰਪੂਰ ਸਿੰਘ ਅਤੇ ਰਾਜਾ ਭਗਵਾਨ ਸਿੰਘ ਨਾਭੇ ਦੇ ਰਾਜੇ ਰਹੇ। ਭਰਪੂਰ ਸਿੰਘ ਦੇ ਔਲਾਦ ਨਹੀਂ ਸੀ ਇਸ ਲਈ ਬਡਰੁਖਾਂ ਦੇ ਸ੍ਰ: ਹੀਰਾ ਸਿੰਘ ਰਾਜਾ ਬਣੇ ਉਨ੍ਹਾਂ ਤੋਂ ਬਾਅਦ ਰਿਪੁਦਮਨ ਸਿੰਘ ਤੇ ਫਿਰ ਮਹਾਰਾਜਾ ਪ੍ਰਤਾਪ ਸਿੰਘ ਨਾਭਾ ਦੇ ਪ੍ਰਸਿੱਧ ਰਾਜਾ ਹੋਏ ਹਨ।

## ਰਿਆਸਤ ਜੀਂਦ:

ਜੀਂਦ ਰਾਜਘਰਾਣਾ ਬਾਬਾ ਤਿਲੋਕਾ ਦੇ ਪੁੱਤਰ ਸੁਖਚੈਨ ਸਿੰਘ ਤੋਂ ਬਾਅਦ ਰਾਜਾ ਗੱਜਪੱਤ ਸਿੰਘ ਤਾਂ ਬਹੁਤ ਮਸ਼ਹੂਰ ਹੋਇਆ। ਗੱਜਪੱਤ ਸਿੰਘ ਦੀ ਸਪੁੱਤਰੀ ਮਾਈ ਰਾਜ ਕੌਰ ਦਾ ਵਿਆਹ ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਸ੍. ਮਹਾਂ ਸਿੰਘ ਨਾਲ ਹੋਇਆ ਸੀ। ਗੱਜਪੱਤ ਸਿੰਘ ਦਾ ਦਿਹਾਂਤ ਸੰਨ 1789 ਵਿੱਚ ਹੋਇਆ। ਰਾਜਾ ਗੱਜਪੱਤ ਸਿੰਘ ਤੋਂ ਬਾਅਦ ਰਾਜਾ ਭਾਗ ਸਿੰਘ, ਰਾਜਾ ਫਤੇਹ ਸਿੰਘ ਅਤੇ ਫਿਰ ਰਾਜਾ ਸੰਗਤ ਸਿੰਘ ਹੋਏ। ਰਾਜਾ ਸੰਗਤ ਸਿੰਘ ਦੇ ਸੰਤਾਨ ਨਹੀਂ ਸੀ। ਇਸ ਲਈ ਰਾਜਾ ਗੱਜਪੱਤ ਸਿੰਘ ਦੇ ਪੁੱਤਰ ਅਤੇ ਬਜੀਦ ਪੁਰ ਤੇ ਬਡਰੁੱਖਾਂ ਖਾਨਦਾਨ ਦੇ ਭੂਪ ਸਿੰਘ ਦੀ ਸੰਤਾਨ ਵਿਚੋਂ ਸਰਦਾਰ ਸਰੂਪ ਸਿੰਘ ਨੂੰ 1837 ਈਸਵੀ ਵਿੱਚ ਜੀਂਦ ਦਾ ਰਾਜਾ ਥਾਪਿਆ ਗਿਆ। ਉਨ੍ਹਾਂ ਤੋਂ ਬਾਅਦ ਰਾਜਾ ਸਰੂਪ ਸਿੰਘ, ਰਾਜਾ ਰਘੁਬੀਰ ਸਿੰਘ, ਰਾਜਾ ਬਲਬੀਰ ਸਿੰਘ ਤੋਂ ਬਾਦ ਰਾਜਾ ਰਣਬੀਰ ਸਿੰਘ ਤੇ ਰਾਜਾ ਰਾਜਬੀਰ ਸਿੰਘ ਜੀਂਦ ਘਰਾਣੇ ਦੇ ਪ੍ਰਸਿੱਧ ਰਾਜੇ ਹੋਏ ਹਨ।

## ਰਿਆਸਤ ਫਰੀਦਕੋਟ:

ਇਸ ਤਰ੍ਹਾਂ ਲੈਪਲ ਗਰਿਫਨ ਤੋਂ ਲੈ ਕੇ ਮਹਾਨ ਕੋਸ਼ ਦੇ ਰਚੈਤਾ ਕਾਹਨ ਸਿੰਘ ਤੇ ਸਿੱਧੂ-ਬਰਾੜਾਂ ਦੇ ਇਤਿਹਾਸ ਦੇ ਲੇਖਕ ਸ੍ਰ: ਬਲਵੰਤ ਸਿੰਘ ਗੁਮਟੀ ਕਲਾਂ ਤੱਕ ਦਾ ਜੋ

Original with:
Kulbir Singh Sidhu IAS Mohali
Digitized by:
Panjab Digital Library

ਇਹ ਮੁਗਾਲਤਾ ਸਿੱਧੂਆਂ ਨੇ ਸੰਘਰ ਨੂੰ ਆਪਣਾ ਕਹਿ ਕੇ ਤੇ ਬਰਾੜਾਂ ਨੇ ਆਪਣਾ ਕਹਿ ਕੇ ਜੋ ਬੇ-ਮਤਲਬੀ ਬਜ਼ੁਰਗਾਂ ਵਿੱਚ ਵੰਡੀ ਪਾਈ ਹੈ ਉਸ ਦਾ ਰੌਲਾ ਇਸ ਤਰ੍ਹਾਂ ਖਤਮ ਹੁੰਦਾ ਹੈ ਕਿ ਬਰਾੜ ਤੋਂ ਅੱਗੇ ਉਸ ਦੇ ਦੋ ਪ੍ਰਾਕਰਮੀ ਪੁੱਤਰ ਪੌੜ ਤੇ ਦੂੱਲ ਹੋਏ। ਪੌੜ ਦਾ ਪੁੱਤਰ ਬੈਰਾਟ ਹੋਇਆ। ਬੈਰਾਟ ਦਾ ਪੁੱਤਰ ਕਾਇ ਹੋਇਆ, ਜਿਸ ਨੂੰ ਕਾਚਾ ਰਾਓ ਵੀ ਕਹਿੰਦੇ ਸਨ। ਕਾਚਾ ਰਾਓ ਦੇ ਪੰਜ ਪੁੱਤਰ ਹਲੜ, ਬਾਹੋ, ਚਾਹੜ, ਕਿਲਜਾ ਅਤੇ ਮਾਣਾ ਹੋਏ। ਇਨ੍ਹਾਂ ਵਿਚੋਂ ਬਾਹੋ ਦਾ ਪੁੱਤਰ ਸੰਘਰ ਹੋਇਆ। ਬਾਹੋ ਦਾ ਪੁੱਤਰ ਸੰਘਰ ਸਿੱਧੂ ਸੀ ਜੋ ਕਿ ਬਾਬਰ ਦਾ ਸਮਕਾਲੀ ਬਣਿਆ ਤੇ ਸੰਨ 1526 ਈਸਵੀ ਵਿੱਚ ਆਪਣੇ ਪੁੱਤਰ ਬਹਿਰਾਮ ਤੇ ਭੱਲਣ ਨੂੰ ਨਾਲ ਲੈ ਕੇ ਇਬਰਾਹੀਮ ਲੋਧੀ ਦੇ ਖਿਲਾਫ ਲੜਿਆ। ਸੰਘਰ ਦੀ ਮੌਤ ਸੰਨ 1526 ਦੀ ਪਾਣੀਪਤ ਦੀ ਲੜਾਈ ਵਿੱਚ ਹੋਈ। ਬਾਬਰ ਨੇ ਸੰਘਰ ਦੀ ਮੱਦਦ ਤੋਂ ਖੁਸ਼ ਹੋ ਕੇ ਉਸ ਦੇ ਪੁੱਤਰ ਬਹਿਰਾਮ ਨੂੰ ਬੀਦੋਵਾਲ ਦੀ ਚੌਧਰ ਦਿੱਤੀ ਤੇ ਰਾਏ ਦਾ ਖਿਤਾਬ ਦੇ ਕੇ ਇਸ ਸਬੰਧੀ ਸਰਕਾਰੀ ਸੰਨਦ ਜਾਰੀ ਕੀਤੀ। ਉਸ ਦਾ ਭਰਾ ਚੌਧਰੀ ਭੱਲਣ ਬਹਿਰਾਮ ਤੋਂ ਵੀ ਵੱਧ ਤਾਕਤਵਰ, ਬਹਾਦਰ ਤੇ ਪ੍ਰਾਕਰਮੀ ਸੀ। ਉਸ ਨੇ ਸੰਨ 1643 ਤੱਕ ਤਕਰੀਬਨ 125 ਸਾਲ ਦੀ ਲੰਬੀ ਉਮਰ ਭੋਗੀ ਅਤੇ ਉਸ ਨੇ ਆਪਣੇ ਭਾਈਚਾਰੇ ਸਿੱਧੂਆਂ ਦੀ ਬੀਦੋਵਾਲੀ ਰਿਆਸਤ ਦੇ ਇਲਾਕੇ ਦੀ ਚੌਧਰ ਤੇ ਕਾਇਮੀ ਤੇ ਰੱਖਿਆ ਲਈ ਇੱਕ ਪਾਸੇ ਸਰਸੇ ਦੇ ਮੁਸਲਮਾਨ ਬਣੇ ਭੱਟੀਆਂ ਤੇ ਦੂਜੇ ਪਾਸੇ ਹਨੂੰਮਾਨਗੜ੍ਹ ਦੇ ਰਾਜਪੂਤ ਭੱਟੀਆਂ ਵਲੋਂ ਹਮਲਿਆਂ ਸਮੇਂ ਹਰ ਲੜਾਈ ਵਿੱਚ ਸਿੱਧੂਆਂ ਦਾ ਸਾਥ ਦਿੱਤਾ। ਭੱਲਣ ਨੇ ਜਿਵੇਂ ਕਿ ਦੱਸਿਆ ਜਾ ਚੁੱਕਾ ਹੈ ਕਿ ਪੰਜ ਗਰਾਂਈਂ ਭਾਵ ਥੋੜ੍ਹਾ ਸਮਾਂ ਪਹਿਲਾਂ ਤੱਕ ਰਹੀ ਫਰੀਦਕੋਟ ਰਿਆਸਤ ਵਿਖੇ ਆਪਣੀ ਚੌਧਰ ਕਾਇਮ ਕੀਤੀ। ਜਦੋਂ ਅਕਬਰ ਨੇ ਸਰਸੇ ਦੇ ਚੌਧਰੀ ਮਨਸੂਰ ਖਾਂ ਭੱਟੀ ਨਾਲ ਰਿਸ਼ਤਾ ਜੋੜਨ ਕਰਕੇ ਉਸ ਨੂੰ ਇਨਾਮ-ਇਕਰਾਮ ਵਜੋਂ ਚੀਰਾ ਅਤੇ ਖਿੱਲਤ ਦਿੱਤਾ ਤਾਂ ਉਸ ਵੇਲੇ ਭੱਲਣ ਵੀ ਅਕਬਰ ਦੇ ਦਰਬਾਰ ਵਿੱਚ ਹਾਜ਼ਰ ਸੀ। ਭੱਲਣ ਨੂੰ ਆਪਣੀ ਤਾਕਤ ਤੇ ਦਬਦਬੇ ਦਾ ਮਾਣ ਸੀ। ਜਦੋਂ ਮਨਸੂਰ ਖਾਂ ਭਰੇ ਦਰਬਾਰ ਵਿੱਚ ਭੱਲਣ ਨੂੰ ਚਿੜਾਉਣ ਦੀ ਗਰਜ਼ ਨਾਲ ਆਪਣੇ ਸਿਰ ਤੇ ਚੀਰਾ ਬੰਨਣ ਲੱਗਾ ਤਾਂ ਭੱਲਣ ਨੇ ਉਹ ਚੀਰਾ ਖੋਹਣ ਦੀ ਕੋਸ਼ਿਸ਼ ਕੀਤੀ ਤਾਂ ਖਿੱਚੋਤਾਣ ਵਿੱਚ ਚੀਰਾ ਅੱਧ ਵਿਚਕਾਰੋਂ ਫੱਟ ਗਿਆ। ਅਕਬਰ ਨੇ ਦੋਨਾਂ ਦੀ ਕਾਰਵਾਈ 'ਤੇ ਗੁੱਸਾ ਕਰਨ ਦੀ ਬਜਾਏ ਦੋਵਾਂ ਦੀ ਬਹਾਦਰੀ ਤੇ ਖੁਸ਼ੀ ਦਾ ਪ੍ਰਗਟਾਵਾ ਕੀਤਾ ਤੇ ਇਨਾਮ ਵਜੋਂ ਨਵਾਬ ਮਨਸੂਰ ਖਾਂ ਨੂੰ ਸਰਸੇ ਅਤੇ ਭੱਲਣ ਨੂੰ ਪੰਜ ਗਰਾਈਆਂ ਦਾ ਚੌਧਰੀ ਮੰਨਣ ਦਾ ਸ਼ਾਹੀ ਫੁਰਮਾਨ ਜਾਰੀ ਕੀਤਾ। ਇਸ ਘਟਨਾ ਕਰਕੇ ਪ੍ਰਸਿੱਧ ਕਹਾਵਤ "ਭੱਲਣ ਚੀਰਾ ਫਾੜਿਆ ਅਕਬਰ ਦੇ ਦਰਬਾਰ" ਅੱਜ ਵੀ ਲੋਕ ਗਾਥਾ ਵਜੋਂ ਮਕਬੂਲ ਹੈ।

ਬਾਬਾ ਸੰਘਰ ਉੱਪਰ ਸਿੱਧੂਆਂ ਜਾਂ ਬਰਾੜਾਂ ਵਲੋਂ ਆਪਣਾ-ਆਪਣਾ ਹੱਕ ਜਤਾਉਣ ਦਾ ਇੱਕ ਕੁਦਰਤੀ ਅਮਲ ਇਹ ਵੀ ਹੈ ਕਿ ਉਹ ਬਹੁਤ ਬਹਾਦਰ ਸੀ ਤੇ

Original with:
Kulbir Singh Sidhu IAS Mohali
Digitized by:
Panjab Digital Library

ਬਹਾਦਰ ਨੂੰ ਹਰ ਕੋਈ ਆਪਣਾ ਬਣਾਉਣਾ ਚਾਹੁੰਦਾ ਹੈ। ਇਹ ਸਾਰਾ ਰੌਲਾ ਇਸ ਤਰ੍ਹਾਂ ਸ਼ੁਰੂ ਹੁੰਦਾ ਹੈ ਕਿ ਬੇਸ਼ੱਕ ਸਿੱਧੂ ਤੇ ਬਰਾੜ ਰਾਏ ਸੰਘਰ ਨੂੰ ਆਪਣੀ ਆਪਣੀ ਜੱਦ ਵਿਚੋਂ ਮੰਨਦੇ ਹਨ। ਪਰ ਇਹ ਦੋਨੋਂ ਭਾਈਚਾਰੇ ਲਹੂ ਮਾਸ ਦੀ ਸਾਂਝ ਨਾਲ ਜੁੜੇ ਹੋਣ ਦੇ ਬਾਵਜੂਦ ਵੀ ਮੁਢਲੀ ਗੱਲ ਨਹੀਂ ਸਮਝ ਰਹੇ ਉਹ ਇਹ ਕਿ ਉਨ੍ਹਾਂ ਸਮਿਆਂ ਵਿੱਚ ਸਿੱਧੂ ਤੇ ਬਰਾੜ ਅੱਜ ਵਾਂਗ ਸਪਸ਼ਟ ਤੌਰ ਤੇ ਗੋਤ ਦੇ ਆਧਾਰ ਤੇ ਵੱਖ ਵੱਖ ਨਹੀਂ ਜਾਣੇ ਜਾਂਦੇ ਸਨ ਸਗੋਂ ਇਹ ਆਪੋ-ਆਪਣੀ ਚੌਧਰ ਦੇ ਇਲਾਕਿਆਂ ਕਰਕੇ ਵੱਖੋ-ਵੱਖ ਸਨ। ਉਸ ਸਮੇਂ ਸਿੱਧੂਆਂ ਦੀ ਤਿੰਨ ਮਸ਼ਹੂਰ ਚੌਧਰਾਂ ਸਨ। ਪਹਿਲੀ ਬੀਦੋਵਾਲੀ ਦੀ ਚੌਧਰ ਜਿਸ ਦੀ ਹੱਦ ਬੀਦੋਵਾਲ, ਗਿੱਦੜਬਾਹਾ ਤੋਂ ਲੈ ਕੇ ਫਖਰਸਰ ਥੇਹੜੀ ਤੱਕ ਸੀ। ਸੰਘਰ ਤੋਂ ਬਾਅਦ ਉਸ ਦੇ ਪੁੱਤਰ ਬਹਿਰਾਮ ਤੋਂ ਬਾਬਾ ਮੋਹਣ ਤੱਕ ਦੇ ਸਮੇਂ ਤੱਕ ਬੀਦੋਵਾਲੀ ਦੀ ਚੌਧਰ ਪਿੱਛੇ ਲੜਾਈਆਂ ਹੋਈਆਂ ਤੇ ਇੱਕ ਤੋਂ ਬਾਅਦ ਇੱਕ ਭਾਵ ਬਹਿਰਾਮ, ਬਹਿਰਾਮ ਦਾ ਪੁੱਤਰ ਮਹਿਰਾਜ, ਮਹਿਰਾਜ ਦਾ ਪੁੱਤਰ ਸਤੋਹ, ਸਤੋਹ ਦਾ ਪੁੱਤਰ ਪੱਖੋ ਅਤੇ ਪੱਖੋ ਦੇ ਦੋ ਪੁੱਤਰ ਹੰਬਲ ਅਤੇ ਬਾਬਾ ਮੋਹਣ ਇੱਥੇ ਸ਼ਹੀਦ ਹੋਏ। ਪੰਜ ਗਰਾਈਂਆਂ ਦੇ ਚੌਧਰੀ ਬਾਬਾ ਭੱਲਣ ਨੇ ਆਪਣੀ ਉਮਰ ਦੇ ਅਖੀਰਲੇ ਸਾਲ ਭਾਵ ਸੰਨ 1643 ਤੱਕ ਇਨ੍ਹਾਂ ਸਿੱਧੂ ਭਰਾਵਾਂ, ਭਤੀਜਿਆਂ ਤੇ ਪੋਤਿਆਂ ਦਾ ਸਾਥ ਦਿੱਤਾ। ਦੂਜੀ ਚੌਧਰ ਬਠਿੰਡਾ/ਤਲਵੰਡੀ ਸਾਬੋ ਦੀ ਸੀ। ਇਸ ਦੀ ਹੱਦ ਇੱਕ ਪਾਸੇ ਦਰਿਆ ਘੱਗਰ ਤੇ ਤਲਵੰਡੀ ਸਾਬੋ ਦੇ ਉਸ ਸਮੇਂ ਦੇ ਖੁਸ਼ਹਾਲ ਤੇ ਹਰੇ-ਭਰੇ ਇਲਾਕੇ ਵਜੋਂ ਜੰਗਲ ਦੇਸ਼ ਦੇ ਨਾਮ ਨਾਲ ਮਸ਼ਹੂਰ ਸੀ। ਤਲਵੰਡੀ ਸਾਬੋ ਤੋਂ ਇਹ ਜੰਗਲ ਦਾ ਇਲਾਕਾ ਵਾਇਆ ਬਠਿੰਡਾ ਹੁੰਦਾ ਹੋਇਆ ਗੋਨਿਆਣਾ ਜੈਤੋ ਤੱਕ ਫੈਲਿਆ ਹੋਇਆ ਸੀ। ਬੇਸ਼ੱਕ ਬਠਿੰਡੇ ਤੋਂ ਗੋਨਿਆਣਾ ਦੇ ਇਲਾਕੇ ਦੇ ਜੰਗਲ ਨੂੰ ਲੱਖੀ ਭੱਟੀ ਦੇ ਨਾਮ ਤੇ ਲੱਖੀ ਜੰਗਲ ਨਾਮ ਨਾਲ ਜਾਣਿਆ ਜਾਂਦਾ ਸੀ ਜੋ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਇਸ ਇਲਾਕੇ ਵਿੱਚ ਆਉਣ ਸਮੇਂ ਸੰਨ 1705 ਵਿੱਚ ਇਹ ਇਲਾਕਾ ਲੱਖੀ ਜੰਗਲ ਦੇ ਨਾਮ ਨਾਲ ਹੀ ਮਸ਼ਹੂਰ ਸੀ। ਬਾਬਾ ਸਲੇਮ ਤੋਂ ਲੈ ਕੇ ਇਸ ਇਲਾਕੇ ਦੀ ਚੌਧਰ ਤਲਵੰਡੀ ਸਾਬੋ ਦੇ ਸਿੱਧੂ ਖਾਨਦਾਨ ਕੋਲ ਰਹੀ। ਦਸਵੇਂ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਬਾਬਾ ਡੱਲਾ ਇਸ ਚੌਧਰ ਦੇ ਮਾਲਕ ਸਨ। ਉਪਰੰਤ ਨਾਭੇ-ਪਟਿਆਲੇ ਨੇ ਇਸ 'ਤੇ ਕਬਜ਼ਾ ਕਰ ਲਿਆ। ਸਿੱਧੂ ਬਰਾੜਾਂ ਦੀ ਤੀਜੀ ਚੌਧਰ ਪੰਜ ਗਰਾਈਂਆਂ ਬਾਬਾ ਭੱਲਣ ਵਲੋਂ ਕਾਇਮ ਕੀਤੀ ਗਈ ਸੀ। ਜਿਸ ਦੀ ਹੱਦ ਜੈਤੋਂ ਗੋਨੇਆਣੇ ਤੋਂ ਬਰਗਾੜੀ, ਕੋਟਕਪੁਰਾ, ਫਰੀਦਕੋਟ ਤੱਕ, ਪੱਛਮ ਵਿੱਚ ਦਰਿਆ ਸਤਲੁਜ ਤੱਕ ਤੇ ਉੱਧਰ ਮੋਗੇ ਤੋਂ ਬਧਣੀ-ਬੁੱਟਰ ਤੱਕ ਸੀ। ਪੰਜ ਗਰਾਈਂ ਚੌਧਰ ਦੀਆਂ ਲੜਾਈਆਂ ਜ਼ੀਰੇ ਅਤੇ ਕੋਟ ਈਸੇ ਖਾਂ ਦੇ ਮੁਸਲਮਾਨ ਚੌਧਰੀਆਂ ਨਾਲ ਵੀ ਹੁੰਦੀਆਂ ਰਹਿੰਦੀਆਂ ਸਨ। ਦਰਿਆ ਸਤਲੁਜ ਤੋਂ ਪਾਰ ਨਵਾਬ ਮਮਦੋਟ ਤੇ ਕਸੂਰ ਦੇ ਮੁਸਲਮਾਨਾਂ ਦਾ ਰਾਜ ਸੀ। ਜਿਸ ਵਿੱਚ ਅੱਜ ਦਾ ਫਿਰੋਜ਼ਪੁਰ ਸ਼ਾਮਲ ਸੀ ਅਤੇ ਅਕਬਰ ਦੇ ਸਮੇਂ ਮੁਲਤਾਨ ਰਿਆਸਤ ਦਾ ਹਿੱਸਾ ਸੀ। ਅਜੋਕੇ ਅਬੋਹਰ ਤੇ ਫਾਜ਼ਿਲਕਾ ਰਿਆਸਤ ਬਹਾਵਲਪੁਰ



Original with:
Kulbir Singh Sidhu IAS Mohali
Digitized by:
Panjab Digital Library

ਦੇ ਹਿੱਸੇ ਸਨ। ਬੇਸ਼ੱਕ ਅਬੋਹਰ ਤੇ ਮਲੋਟ ਮੁੱਢ ਕਦੀਮ ਤੋਂ ਜ਼ਿਆਦਾਤਰ ਪਰਮਾਰ ਰਾਜਪੂਤਾਂ ਦੇ ਅਧੀਨ ਹੀ ਰਹੇ। ਇਸ ਦਾ ਲੰਬੇ ਸਮੇਂ ਲਈ ਪ੍ਰਾਕਰਮੀ ਤੇ ਬਹਾਦਰ ਚੌਧਰੀ ਬਾਬਾ ਭੱਲਣ ਰਿਹਾ। ਉਸ ਉਪਰੰਤ ਉਸ ਦੀ ਔਲਾਦ ਨਾ ਹੋਣ ਕਰਕੇ ਉਸ ਦੇ ਭਾਈ ਲਾਲੇ ਦਾ ਪੁੱਤਰ ਕਪੂਰਾ ਇਥੋਂ ਦਾ ਚੌਧਰੀ ਬਣਿਆ। ਉਸ ਸਮੇਂ ਤੋਂ ਸਿੱਧੂ ਤੇ ਬਰਾੜਾਂ ਨੇ ਗੋਤਰਾਂ ਦੇ ਆਧਾਰ ਤੇ ਆਪਣੀ ਵੱਖ-ਵੱਖ ਪਛਾਣ ਬਣਾਈ ਕਿਉਂਕਿ ਉਸ ਸਮੇਂ ਤਲਵੰਡੀ ਤੇ ਪਟਿਆਲੇ ਦੇ ਚੌਧਰੀਆਂ ਦੀਆਂ ਬਠਿੰਡੇ ਦੀ ਚੌਧਰ ਲਈ ਜਿਥੇ ਲੜਾਈਆਂ ਹੋਈਆਂ। ਉਥੇ ਫਰੀਦਕੋਟ ਤੇ ਨਾਭੇ, ਪਟਿਆਲੇ ਤੇ ਜੀਂਦ ਰਾਜਿਆਂ ਦੀ ਆਪਸੀ ਕਸ਼ਮਕਸ਼ ਵੀ ਸ਼ੁਰੂ ਹੋ ਗਈ। ਇਹ ਸਮਾਂ ਬਾਬਾ ਫੂਲ ਤੋਂ ਕੁਝ ਚਿਰ ਬਾਦ ਸ਼ੁਰੂ ਹੋਇਆ ਜਦੋਂ ਕਿ ਰਾਜ ਸੱਤਾ ਲਈ ਰਾਜਸੀ ਜੋੜ ਤੋੜ ਹੋਏ ਤੇ ਲਹੂ-ਮਾਸ ਦੇ ਰਿਸ਼ਤੇ ਕਦੇ ਟੁੱਟਦੇ ਰਹੇ ਅਤੇ ਕਦੇ ਕਦੇ ਜੁੜਦੇ ਰਹੇ।

ਇਸ ਤੋਂ ਸਪਸ਼ਟ ਹੋ ਜਾਵੇਗਾ ਕਿ ਸਿੱਧੂ ਤੇ ਬਰਾੜਾਂ ਨੇ ਅਸਲ ਵਿੱਚ ਸਮਾਜਿਕ ਤੇ ਰਾਜਨੀਤਕ ਕਾਰਨਾਂ ਕਰਕੇ ਹੀ ਆਪਸੀ ਵੰਡੀਆਂ ਪਾਈਆਂ ਤੇ ਇਹ ਮੰਨਦੇ ਹੋਏ ਵੀ ਕਿ ਦੋਨਾਂ ਦਾ ਸਬੰਧ ਹੱਡ-ਮਾਸ ਤੇ ਲਹੂ ਦਾ ਹੈ ਅਤੇ ਇਕੋ ਹੀ ਮੁੱਢ ਦੇ ਇਹ ਟਾਹਣੇ ਹਨ। ਪਰ ਹੁਣ ਸਿੱਧੂ ਆਪਣੇ ਆਪ ਨੂੰ ਬਰਾੜ ਨਹੀਂ ਕਹਿੰਦੇ। ਦੂਜੇ ਪਾਸੇ ਬਰਾੜ ਆਪਣੇ ਆਪ ਨੂੰ ਸਿੱਧੂਆਂ ਦੀ ਅੰਸ਼ ਤਾਂ ਮੰਨਦੇ ਹਨ। ਪਰ ਬਰਾੜਾਂ ਨੂੰ ਸਿੱਧੂਆਂ ਨਾਲੋਂ ਭੋਰਾ ਮਾਸਾ ਉੱਪਰ ਮੰਨਦੇ ਹਨ। ਇਬਟਸਨ ਵਰਗੇ ਵਿਦਵਾਨ ਖੋਜੀਆਂ ਨੇ ਵੀ ਬਰਾੜਾਂ ਦੀ ਸਿੱਧੂਆਂ ਨਾਲੋਂ ਵੱਡੇ ਨਾਢੂ ਖਾਂ ਹੋਣ ਦੀ ਪੁਸ਼ਤ ਪਨਾਹੀ ਕੀਤੀ ਹੈ। ਸੋ ਜਿਥੇ ਸਿੱਧੂ ਬਰਾੜਾਂ ਨੇ ਆਪਣੀ ਜੱਦ ਬਾਰੇ ਤੇ ਖਾਸ ਤੌਰ ਤੇ ਬਾਬਾ ਸੰਘਰ ਬਾਰੇ ਮੁਗਾਲਤਾ ਖੜਾ ਕੀਤਾ ਉਥੇ ਇਨ੍ਹਾਂ ਨੇ ਵਿਦਵਾਨਾਂ ਤੇ ਇਤਿਹਾਸ ਦੇ ਖੋਜੀਆਂ ਨੂੰ ਵੀ ਸ਼ੰਕੇ ਵਿੱਚ ਪਾ ਦਿੱਤਾ। ਮੇਰੇ ਖਿਆਲ ਵਿੱਚ ਜੇ ਰਿਆਸਤ ਫਰੀਦਕੋਟ ਸਿਰਲੇਖ ਹੇਠ ਸ਼ਜਰਾ ਪੜ੍ਹਿਆ ਜਾਵੇ ਤਾਂ ਇਹ ਸਪਸ਼ਟ ਹੁੰਦਾ ਹੈ ਕਿ ਇਸ ਮੁਗਾਲਤਾ ਦਾ ਇੱਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਦੁੱਲ ਦੀ ਜੱਦ ਵਿੱਚ ਇਬਰਾਹੀਮ ਲੋਧੀ ਦੇ ਸਮੇਂ ਫੱਤੂ ਨੇ ਮੁੱਦਕੀ ਦੇ ਨਜ਼ਦੀਕ ਪਿੰਡ ਕਿਓਲ ਦੀ ਛੋਟੀ ਜਿਹੀ ਚੌਧਰ ਕਾਇਮ ਕੀਤੀ ਅਤੇ ਪੁਰਾਤਨ ਪਿੰਡ ਚੱਕਰਾਂ ਆਬਾਦ ਕੀਤਾ। ਤਾਰੀਖੇ ਸ਼ੇਰਸ਼ਾਹੀ ਦੇ ਹਵਾਲੇ ਨਾਲ ਗਲੌਸਰੀ ਆਫ ਟਰਾਈਬਜ਼ ਐਂਡ ਕਾਸਟਸ ਵਿੱਚ ਇਹ ਤੱਥ ਦਿੱਤੇ ਗਏ ਹਨ ਕਿ ਫੱਤੂ ਪੁੱਤਰ ਦਹੀਰਾ ਕਿਓਲ ਦਾ ਚੌਧਰੀ ਸੀ ਤੇ ਫੱਤੂ ਤੋਂ ਬਾਅਦ ਚੌਧਰੀ ਬਣਨ ਉਪਰੰਤ ਚੌਧਰੀ ਫੱਤੇ ਦੇ ਨਾਮ ਨਾਲ ਮਸ਼ਹੂਰ ਹੋਇਆ। ਇਬਰਾਹੀਮ ਲੋਧੀ ਉਸ ਨੂੰ ਪਿਆਰ ਨਾਲ ਫੱਤੇ ਖਾਂ ਕਹਿ ਕੇ ਬੁਲਾਉਂਦਾ ਸੀ। ਫੱਤੇ ਖਾਂ ਇਬਰਾਹੀਮ ਲੋਧੀ ਵਲੋਂ ਬਾਬਰ ਦੇ ਖਿਲਾਫ ਲੜਿਆ ਕਿਉਂਕਿ ਉਦੋਂ ਰਾਸ਼ਟਰੀਵਾਦ ਦਾ ਰੂਪ ਅੱਜ ਵਾਂਗ ਸਮੁੱਚੇ ਭਾਰਤ ਦੇ ਵਾਸੀ ਹੋਣ ਵਜੋਂ ਨਹੀਂ ਸੀ ਸਗੋਂ ਛੋਟੀਆਂ ਛੋਟੀਆਂ ਰਿਆਸਤਾਂ ਆਪਣੇ ਰੂਪ ਵਿੱਚ ਕੌਮ ਤੇ ਰਾਸ਼ਟਰ ਸਨ। ਇਸ ਲਈ ਸੰਘਰ ਤੇ ਉਸ ਦੇ ਪੁੱਤਰਾਂ ਬਹਿਰਾਮ ਤੇ ਭੱਲਣ ਨੇ ਬਾਬਰ ਦੀ ਮੱਦਦ ਕੀਤੀ ਤੇ ਉਨ੍ਹਾਂ ਦੀ ਹੀ ਜੱਦ ਵਿਚੋਂ ਫੱਤੇ



*Original with:*
Kulbir Singh Sidhu IAS Mohali
*Digitized by:*
Panjab Digital Library

ਖਾਂ ਨੇ ਅੱਗੇ ਇਬਰਾਹੀਮ ਲੋਧੀ ਦੀ ਮੱਦਦ ਕੀਤੀ। ਇਸ ਫੱਤੂ ਉਰਫ ਫੱਤੇ ਖਾਂ ਦੇ ਚਾਰ ਪੁੱਤਰ ਸਨ ਜਿਨ੍ਹਾਂ ਦੇ ਨਾਮ ਸੰਘਰ, ਸੇਹਨੂੰ, ਹੈਬੂ ਤੇ ਲੰਗਰ ਸਨ। ਫੱਤੇ ਖਾਂ ਬਾਦਸ਼ਾਹ ਹਮਾਯੂੰ ਦੇ ਦੇਸ਼ ਨਿਕਾਲੇ ਤੋਂ ਬਾਅਦ ਸ਼ੇਰਸ਼ਾਹ ਸੂਰੀ ਦੇ ਸਮੇਂ ਤੱਕ ਵੀ ਰਿਹਾ ਹੈ ਤੇ ਲੱਖੀ ਜੰਗਲ ਤੋਂ ਪਾਣੀਪਤ ਤੱਕ ਦੇ ਇਲਾਕੇ ਤੱਕ ਉਹ ਲੁੱਟਮਾਰ ਕਰਦਾ ਰਿਹਾ ਤੇ ਆਪਣਾ ਦਬਦਬਾ ਕਾਇਮ ਕੀਤਾ। ਉਸ ਦਾ ਪੁੱਤਰ ਸੰਘਰ ਵੀ ਬੜਾ ਪ੍ਰਤਾਪੀ ਸੀ ਤੇ ਉਸ ਨੇ ਆਪਣਾ ਦਬਦਬਾ ਆਪਣੇ ਪਿਤਾ ਚੌਧਰੀ ਰਾਏ ਫੱਤੇ ਵਾਂਗ ਕਾਇਮ ਰੱਖਿਆ। ਹੁਣ ਇੱਥੇ ਵੇਖਣ ਵਾਲੀ ਗੱਲ ਹੈ ਕਿ ਸੰਘਰ ਪੁੱਤਰ ਬਾਹੋ ਤੇ ਸੰਘਰ ਪੁੱਤਰ ਫੱਤੇ ਖਾਂ ਤਕਰੀਬਨ ਇਕੋ ਹੀ ਸਮੇਂ ਵਿੱਚ ਹੋਏ ਜਦੋਂ ਕਿ ਸੰਘਰ ਦੀ ਮੌਤ ਪਾਣੀਪਤ ਦੀ ਸੰਨ 1526 ਦੀ ਲੜਾਈ ਵਿੱਚ ਹੋ ਗਈ ਤੇ ਰਾਏ ਫੱਤਾ ਤੇ ਉਸ ਦਾ ਪੁੱਤਰ ਸੰਘਰ ਸ਼ੇਰਸ਼ਾਹ ਸੂਰੀ ਦੇ ਸਮੇਂ ਭਾਵ ਸੰਨ 1545 ਤੋਂ ਬਾਅਦ ਤੱਕ ਵੀ ਰਹੇ। ਨਤੀਜੇ ਵਜੋਂ ਕਿਹਾ ਜਾ ਸਕਦਾ ਹੈ ਕਿ ਦੋਨੋਂ ਸੰਘਰ ਪ੍ਰਾਕਰਮੀ ਸਨ ਪਰ ਸਮੇਂ ਦੇ ਅਨੁਸਾਰ ਉਨ੍ਹਾਂ ਦਾ ਆਪਸੀ ਫਰਕ 15 ਤੋਂ 20 ਸਾਲ ਤੱਕ ਦਾ ਹੀ ਸੀ। ਜਿਸ ਕਰਕੇ ਇਹ ਦੋਨੋਂ ਸੱਚਾਈਆਂ ਗੱਡ-ਮੱਡ ਹੋ ਗਈਆਂ ਤੇ ਸਿੱਧੂ-ਬਰਾੜਾਂ ਦਾ ਸੰਘਰ ਤੇ ਭੱਲਣ ਦੇ ਨਾਮ ਤੇ ਬੇਮਤਲਬਾ ਜਿਹਾ ਵਿਵਾਦ ਪੈਦਾ ਹੋ ਗਿਆ ਜੋ ਕਿ ਅੱਜ ਤੱਕ ਵੀ ਰੋਲ-ਗਦੋਲ ਵਿੱਚ ਹੈ।

ਬਰਾੜ ਬੰਸ ਦੀ ਰਿਆਸਤ ਫਰੀਦਕੋਟ ਦਾ ਰਾਜਘਰਾਣਾ ਬਾਬਾ ਕਪੂਰ ਸਿੰਘ ਤੋਂ ਸ਼ੁਰੂ ਹੋਇਆ ਮੰਨਿਆ ਜਾਂਦਾ ਹੈ। ਬਾਬਾ ਕਪੂਰ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਸਨ। ਇਨ੍ਹਾਂ ਨੇ ਕੋਟਕਪੂਰਾ ਨਗਰ ਵਸਾਇਆ ਸੀ। ਇਨ੍ਹਾਂ ਦੇ 3 ਪੁੱਤਰ ਹੋਏ, ਸੇਮਾ, ਸੁਖੀਆ ਤੇ ਮੁੱਖੀਆ। ਸਰਦਾਰ ਸੁੱਖਾ ਤੋਂ ਅੱਗੇ 3 ਪੁੱਤਰ ਹੋਏ: ਹਮੀਰ ਸਿੰਘ, ਜੋਧ ਸਿੰਘ ਅਤੇ ਬੀਰ ਸਿੰਘ। ਹਮੀਰ ਸਿੰਘ ਰਿਆਸਤ ਫਰੀਦਕੋਟ ਦਾ ਨਾਮੀ ਰਾਜਾ ਹੋਇਆ ਹੈ ਅਤੇ ਉਸਦਾ ਦਿਹਾਂਤ ਸੰਨ 1782 ਵਿੱਚ ਹੋਇਆ। ਰਾਜਾ ਹਮੀਰ ਸਿੰਘ ਤੋਂ ਬਾਅਦ ਦਲ ਸਿੰਘ ਅਤੇ ਮੋਹਰ ਸਿੰਘ ਹੋਏ। ਮੋਹਰ ਸਿੰਘ ਤੋਂ ਬਾਅਦ ਰਾਜਾ ਚੜ੍ਹਤ ਸਿੰਘ ਹੋਏ। ਰਾਜਾ ਚੜ੍ਹਤ ਸਿੰਘ ਦੇ 4 ਪੁੱਤਰ ਸਨ: ਰਾਜਾ ਪਹਾੜਾ ਸਿੰਘ, ਗੁਲਾਬ ਸਿੰਘ, ਸਾਹਿਬ ਸਿੰਘ ਅਤੇ ਮਹਿਤਾਬ ਸਿੰਘ। ਐਂਗਲੋ ਸਿੱਖ ਵਾਰ ਤੋਂ ਬਾਅਦ ਰਾਜਾ ਪਹਾੜਾ ਸਿੰਘ ਦਾ ਦਿਹਾਂਤ 1849 ਈ: ਵਿੱਚ ਹੋਇਆ। ਉਨ੍ਹਾਂ ਦੇ ਬਾਅਦ ਰਾਜਾ ਵਜ਼ੀਰ ਸਿੰਘ, ਰਾਜਾ ਬ੍ਰਿਕਮ ਸਿੰਘ ਅਤੇ ਉਨ੍ਹਾਂ ਤੋਂ ਬਾਅਦ ਰਾਜਾ ਬਲਬੀਰ ਸਿੰਘ ਹੋਏ। ਰਾਜਾ ਬਿਕ੍ਰਮ ਸਿੰਘ ਤੇ ਰਾਜਾ ਬਲਬੀਰ ਸਿੰਘ ਨੇ ਆਪਦੇ ਸਮੇਂ ਵਿੱਚ ਆਪਣੀ ਰਿਆਸਤ ਦੇ ਵਿਕਾਸ ਵਾਸਤੇ ਬਹੁਤ ਕੰਮ ਕੀਤੇ। ਉਨ੍ਹਾਂ ਤੋਂ ਬਾਅਦ ਮਹਾਰਾਜਾ ਬ੍ਰਿਜਇੰਦਰ ਸਿੰਘ ਉਨ੍ਹਾਂ ਤੋਂ ਬਾਅਦ ਮਹਾਰਾਜਾ ਹਰਿੰਦਰ ਸਿੰਘ ਫਰੀਦਕੋਟ ਦੀ ਰਿਆਸਤ ਦੇ ਰਾਜਾ ਹੋਏ। ਮਹਾਰਾਜਾ ਹਰਿੰਦਰ ਸਿੰਘ ਦੇ ਛੋਟੇ ਭਾਈ ਕੰਵਰ ਮਨਜੀਤ ਇੰਦਰ ਸਿੰਘ ਵੀ ਲੋਕ ਸੇਵਾ ਅਤੇ ਆਪਣੇ ਨੇਕ ਸੁਭਾਅ ਕਰਕੇ ਬਹੁਤ ਪ੍ਰਸਿੱਧ ਹੋਏ। ਮਹਾਰਾਜਾ ਬ੍ਰਿਜਇੰਦਰ ਸਿੰਘ ਅਤੇ ਮਹਾਰਾਜਾ ਹਰਿੰਦਰ ਸਿੰਘ ਦੋਨੋਂ ਹੀ ਰਿਆਸਤ ਦੇ



*Original with:*
Kulbir Singh Sidhu IAS Mohali
*Digitized by:*
Panjab Digital Library

ਵਿਕਾਸ ਪ੍ਰਤੀ ਜਾਗਰੂਕ ਰਾਜੇ ਸਨ। ਇਹ ਦੋਨੋਂ ਐਚੀਸਨ ਕਾਲਜ ਲਾਹੌਰ ਤੋਂ ਪੜ੍ਹੇ ਤੇ ਇਨ੍ਹਾਂ ਨੇ ਵਿੱਦਿਆ ਦੇ ਪਸਾਰ ਕਰਨ ਸਦਕਾ ਅਤੇ ਆਪਣੀ ਰਿਆਸਤ ਵਿੱਚ ਸੜਕਾਂ ਅਤੇ ਆਲੀਸ਼ਾਨ ਇਮਾਰਤਾਂ ਬਨਾਉਣ ਕਰਕੇ ਬਹੁਤ ਨਾਮ ਪੈਦਾ ਕੀਤਾ।

ਬਾਹੀਏ ਦੇ ਮਸ਼ਹੂਰ ਪਿੰਡ ਪੂਹਲਾ ਤੋਂ ਨਵੇਂ ਵਸੇ ਚੱਕ ਖੜਕ ਸਿੰਘ ਵਾਲਾ ਉਰਫ ਡੂਮਵਾਲੀ ਦੇ ਸਿੱਧੂ ਖਾਨਦਾਨ ਦਾ ਸ਼ੱਜਰਾ-ਨੱਸਬ ਇਸ ਪ੍ਰਕਾਰ ਹੈ: ਬਾਬਾ ਮੋਹਣ ਜਿਨ੍ਹਾਂ ਨੇ ਪਿੰਡ ਮਹਿਰਾਜ ਆਪਣੇ ਪੜਦਾਦੇ ਮਹਿਰਾਜ ਦੇ ਨਾਮ ਤੇ ਛੇਵੇਂ ਪਾਤਿਸ਼ਾਹ ਦੀ ਮਦਦ ਸੱਦਕਾ ਬੰਨ੍ਹਿਆ ਸੀ। ਉਹ ਮਹਿਰਾਜ ਪਿੰਡ ਬੰਨ੍ਹਣ ਤੋਂ ਕੁਝ ਸਾਲ ਬਾਅਦ ਹੀ ਬੀਦੋਵਾਲ ਦੀ ਲੜਾਈ ਵਿਚ ਆਪਣੇ ਦੋ ਪੁੱਤਰਾਂ ਰੂਪ ਚੰਦ ਤੇ ਕੁਲ ਚੰਦ ਨਾਲ ਸ਼ਹੀਦ ਹੋ ਗਏ। ਰੂਪਚੰਦ ਦੀ ਔਲਾਦ ਫੂਲ ਤੇ ਸੰਦਲੀ ਸੀ। ਬਾਬਾ ਸੰਦਲੀ ਦੇ ਪੰਜ ਪੁੱਤਰ ਸੱਦਾ, ਸੁੱਖਾ, ਸੰਘੇਟਾ, ਤਿਲੋਕ ਚੰਦ ਤੇ ਜੋਵੀਰ ਹੋਏ। ਸੱਦਾ, ਸੁੱਖਾ ਤੇ ਸੰਘੇਟਾ ਇਹ ਤਿੰਨੋ ਭਰਾ ਬਾਹੀਏ ਵਿਚ ਪੰਜ ਕਲਿਆਣਾਂ ਦੇ ਨਾਮ 'ਤੇ ਮਸ਼ਹੂਰ ਪੰਜ ਪਿੰਡਾਂ ਦੇ ਮੁਖੀ ਸਨ। ਤਿਲੋਕ ਚੰਦ ਤੇ ਜੋਵੀਰ ਨੇ ਮਸ਼ਹੂਰ ਪਿੰਡ ਭੈਣੀ-ਬੱਜੋਆਣਾ ਬੰਨੇ। ਬਾਬਾ ਫੂਲ ਤੋਂ ਸਿਧੂਆਂ ਦੇ ਰਾਜ ਘਰਾਣੇ ਚੱਲੇ ਅਤੇ ਬਾਬਾ ਮੋਹਨ ਦੇ ਦੂਜੇ ਪੁਤਰਾਂ ਕੁਲ ਚੰਦ ਤੋਂ ਪੂਹਲਾ, ਚੱਕ ਖੜਕ ਸਿੰਘ ਵਾਲਾ ਉਰਫ ਡੂਮਵਾਲੀ ਤੇ ਪਿੰਡ ਰੁਲਦੂ ਸਿੰਘ ਵਾਲਾ ਦੇ ਪਰਿਵਾਰ ਚੱਲੇ। ਬਾਬਾ ਮੋਹਣ ਦੇ ਤੀਜੇ ਪੁਤਰ ਕਰਮ ਚੰਦ ਤੇ ਸੇਮਾ ਤੋਂ ਬਾਕੀ ਬਾਹੀਏ ਦੇ ਖਾਨਦਾਨ ਚੱਲੇ। ਬਾਬਾ ਕਾਲਾ ਇਨ੍ਹਾਂ ਸਭ ਤੋਂ ਪ੍ਰਾਕਰਮੀ ਸੀ ਤੇ ਪਿੰਡ ਮਹਿਰਾਜ ਬੰਨ੍ਹਣ ਦੀ ਜੰਗ ਜਿੱਤਣ ਦਾ ਜਿਸਦੇ ਸਿਰ ਸਿਹਰਾ ਸੀ। ਬਾਬੇ ਫੂਲ ਤੇ ਸੰਦਲੀ ਨੂੰ ਸਤਵੇਂ ਪਾਤਿਸ਼ਾਹ ਗੁਰੂ ਹਰਿ ਰਾਏ ਸਾਹਿਬ ਤੋਂ ਰਾਜਘਰਾਣਿਆਂ ਦੇ ਵਰਦਾਨ ਤੇ ਬਾਕੀ ਬਾਹੀਏ ਦੇ ਭਾਈਚਾਰੇ ਨੂੰ ਕਿਸੇ ਦੀ ਅਧੀਨਗੀ ਹੇਠ ਨਾ ਰਹਿਣ ਤੇ ਬਰਾਬਰੀ ਦੀ ਸਰਦਾਰੀ ਦੇ ਵਰਦਾਨ ਬਾਬਾ ਕਾਲਾ ਦੀ ਸੇਵਾ ਘਾਲਣਾ ਕਰਕੇ ਹੀ ਮਿਲੇ ਸਨ। ਬਾਬਾ ਮੋਹਣ ਦੇ ਪੁੱਤਰ ਬਾਬਾ ਕੁੱਲ ਚੰਦ ਤੋਂ ਬਾਅਦ ਸਉਲ, ਉਨ੍ਹਾਂ ਦੇ ਪੁੱਤਰ ਦੀਪਾ ਤੇ ਲਾਲ ਚੰਦ ਹੋਏ। ਬਾਬਾ ਦੀਪ ਚੰਦ ਦੇ ਪੁੱਤਰ ਬਾਬਾ ਗੁਰਬਖਸ਼, ਸਬਲਾ ਤੇ ਰਜਾਦਾ ਹੋਏ। ਬਾਬਾ ਸਬਲਾ ਦੇ ਪੁੱਤਰਾਂ ਵਿਚੋਂ ਬਾਬਾ ਉਗਰਾ ਜੀ, ਬਾਬਾ ਬੁੱਕਣ ਜੀ, ਬਾਬਾ ਗੋਰਾ ਜੀ ਤੇ ਬਾਬਾ ਦੇਸੂ ਜੀ ਹੋਏ। ਬਾਬਾ ਉਗਰਾ ਜੀ ਦੇ ਪੁਤਰ ਬਾਬਾ ਮਹਾਂ ਸਿੰਘ ਹੋਏ। ਬਾਬਾ ਮਹਾਂ ਸਿੰਘ ਦੇ ਪੁਤਰ ਬਾਬਾ ਚੈਨਾ ਸਿੰਘ ਹੋਏ ਜਿਨ੍ਹਾਂ ਦੇ ਨਾਮ ਤੇ ਅੱਜ ਵੀ ਪਿੰਡ ਪੂਹਲਾ ਵਿਖੇ ਚੈਨਾਪੱਤੀ ਮਸ਼ਹੂਰ ਹੈ। ਇਨ੍ਹਾਂ ਦੇ ਚਾਰ ਪ੍ਰਸਿੱਧ ਪੁੱਤਰ ਹੋਏ ਹਨ। ਸ੍ਰ: ਰਾਏ ਸਿੰਘ, ਸ੍ਰ: ਪਾਖਰ ਸਿੰਘ, ਸ੍ਰ: ਦਾਤਾ ਸਿੰਘ ਅਤੇ ਸ੍ਰ: ਨਾਤਾ ਸਿੰਘ। ਦਾਤਾ ਸਿੰਘ ਤੇ ਨਾਤਾ ਸਿੰਘ ਜੌੜੇ ਭਰਾ ਸਨ ਜਿਸ ਕਰਕੇ ਪਿੰਡ ਪੂਹਲੇ ਦੀ ਚੈਨਾਪੱਤੀ ਦੇ ਸਿੱਧੂਆਂ ਨੂੰ 'ਜੌੜੇ ਸਿੱਧੂ' ਵੀ ਕਿਹਾ ਜਾਂਦਾ ਹੈ। ਸ੍ਰ: ਰਾਏ ਸਿੰਘ ਦੇ ਚਾਰ ਪੁਤਰ ਸ੍ਰ: ਵਧਾਵਾ ਸਿੰਘ, ਸ੍ਰ: ਕਾਹਨ ਸਿੰਘ, ਸ੍ਰ: ਲਹੌਰਾ ਸਿੰਘ ਤੇ ਸ੍ਰ: ਖੜਕ ਸਿੰਘ ਹੋਏ। ਸ੍ਰ: ਰਾਏ ਸਿੰਘ ਦੇ ਬਹੁਤ ਹੀ ਲਾਇਕ ਤੇ ਨੇਕ ਸੁਭਾ ਪੁੱਤਰ ਚੌਧਰੀ ਖੜਕ ਸਿੰਘ



*Original with:*
Kulbir Singh Sidhu IAS Mohali
*Digitized by:*
Panjab Digital Library

ਹੋਏ ਜਿਨ੍ਹਾਂ ਨੇ ਪਿੰਡ ਮਹਿਰਾਜ ਤੇ ਪੂਹਲਾ - ਪੂਹਲੀ ਤੋਂ ਲੈਕੇ ਮੋਗੇ ਤੱਕ ਕਈ ਨਗਰਾਂ ਵਿੱਚ ਆਪਣੀ ਜ਼ਮੀਨ ਜਾਇਦਾਦ ਬਣਾਈ। ਪਿੰਡ ਚੱਕ ਖੜਕ ਸਿੰਘ ਵਾਲਾ ਉਰਫ ਡੂਮਵਾਲੀ ਇਨ੍ਹਾਂ ਨੇ ਸੰਨ 1862 ਵਿੱਚ ਵਸਾਇਆ। ਉਨ੍ਹਾਂ ਦੇ ਭਾਈ ਰੂਲਦੂ ਸਿੰਘ ਨੇ ਰੁਲਦੂ ਸਿੰਘ ਵਾਲਾ ਵਸਾਇਆ। ਚੌਧਰੀ ਖੜਕ ਸਿੰਘ ਪੂਹਲੇ ਦੇ ਚੌਧਰੀ ਸਨ ਤੇ ਉਨ੍ਹਾਂ ਦਾ ਸ਼ੁਮਾਰ ਇਲਾਕੇ ਦੇ ਮੰਨੇ-ਪ੍ਰਮੰਨੇ ਚੌਧਰੀਆਂ ਵਿਚ ਹੁੰਦਾ ਸੀ। ਉਨ੍ਹਾਂ ਨੂੰ ਕੁਰਸੀ-ਨਸ਼ੀਨ ਹੋਣ ਦਾ ਖਿਤਾਬ ਮਿਲਿਆ ਹੋਇਆ ਸੀ। ਭਾਵ ਇਹ ਕਿ ਉਹ ਜਦੋਂ ਵੀ ਸਰਦਾਰ-ਦਰਬਾਰ ਵਿਚ ਜਾਂਦੇ ਤਾਂ ਉਨ੍ਹਾਂ ਲਈ ਉਚੇਚੇ ਤੌਰ ਤੇ ਕੁਰਸੀ ਲਾਈ ਜਾਂਦੀ ਸੀ। ਇਨ੍ਹਾਂ ਦੇ ਚਾਰ ਪੁੱਤਰ ਸਨ। ਸਰਦਾਰ ਕਿਰਪਾਲ ਸਿੰਘ, ਸਰਦਾਰ ਪ੍ਰਤਾਪ ਸਿੰਘ, ਸਰਦਾਰ ਸੰਪੂਰਨ ਸਿੰਘ ਤੇ ਰਈਸ ਪੂਹਲਾ ਸਰਦਾਰ ਹਰਨਾਮ ਸਿੰਘ। ਇਨ੍ਹਾਂ ਚਾਰ ਭਰਾਵਾਂ ਦੀ ਔਲਾਦ ਅੱਗੇ ਇਸਤਰ੍ਹਾਂ ਹੋਈ।

ਸਰਦਾਰ ਕਿਰਪਾਲ ਸਿੰਘ ਦੇ ਚਾਰ ਪੁੱਤਰ ਹੋਏ ਹਨ; ਸਰਦਾਰ ਆਤਮਾ ਸਿੰਘ, ਨਰ ਸਿੰਘ, ਨਰਾਇਣ ਸਿੰਘ ਅਤੇ ਹਰਦਿੱਤ ਸਿੰਘ। ਸਰਦਾਰ ਪ੍ਰਤਾਪ ਸਿੰਘ ਦੇ ਵੀ ਚਾਰ ਪੁੱਤਰ ਸਨ, ਸ੍ਰ: ਸੁਹਾਵਾ ਸਿੰਘ, ਸਰਦਾਰ ਵਧਾਵਾ ਸਿਘ ਸ੍ਰ: ਮੋਤਾ ਸਿੰਘ ਅਤੇ ਸ੍ਰ: ਗੇਂਦਾ ਸਿੰਘ । ਸਰਦਾਰ ਸੰਪੂਰਨ ਸਿੰਘ ਦੀ ਸੰਤਾਨ ਸਰਦਾਰ ਗੱਜਣ ਸਿੰਘ, ਸਰਦਾਰ ਦਸੌਂਧਾ ਸਿੰਘ ਤੇ ਸਰਦਾਰ ਜੰਗਾ ਸਿੰਘ ਹੋਏ।

ਚੌਧਰੀ ਖੜਕ ਸਿੰਘ ਦੇ ਚੌਥੇ ਸਪੁੱਤਰ ਸਰਦਾਰ ਹਰਨਾਮ ਸਿੰਘ ਨੂੰ ਪੂਹਲੇ ਦੇ ਰਈਸ ਹੋਣ ਦਾ ਖਿਤਾਬ ਮਿਲਿਆ ਸੀ। ਉਹ ਰਾਜਾ ਬਿਕ੍ਰਮ ਸਿੰਘ ਫਰੀਦਕੋਟ ਅਤੇ ਮਹਾਰਾਜਾ ਹੀਰਾ ਸਿੰਘ ਨਾਭਾ ਦੇ ਸਾਂਢੂ ਹਨ। ਮਹਾਰਾਜਾ ਬ੍ਰਿਕਮ ਸਿੰਘ ਫਰੀਦਕੋਟ, ਮਹਾਰਾਜਾ ਹੀਰਾ ਸਿੰਘ ਨਾਭਾ ਅਤੇ ਸ੍ਰ. ਹਰਨਾਮ ਸਿੰਘ ਰਈਸ ਪੂਹਲਾ ਇਹ ਤਿੰਨੋਂ ਮਾਨਸਾ ਕੋਲ ਪਿੰਡ ਜੋਗੇ-ਰੱਲੇ ਦੇ ਬਖਸ਼ੀ ਪਰਤਾਪ ਸਿੰਘ ਚਾਹਲ ਦੀਆਂ ਸਪੁੱਤਰੀਆਂ ਕਰਮਵਾਰ ਮਾਈ ਸਾਹਿਬਾਂ ਬਿਸ਼ਨ ਕੌਰ, ਮਾਈ ਸਾਹਿਬਾਂ ਪ੍ਰਮੇਸ਼ਰ ਕੌਰ ਤੇ ਮਾਈ ਸਾਹਿਬਾਂ ਸੁਜਾਨ ਕੌਰ ਨਾਲ ਵਿਆਹੇ ਸਨ। ਸਾਡੇ ਪੜਦਾਦੀ ਜੀ ਦਾ ਨਾਮ ਮਾਈ ਸੁਜਾਨ ਕੌਰ ਸੀ ਅਤੇ ਉਹਨਾਂ ਦੇ ਨਾਮ ਅਨੁਸਾਰ ਹੀ ਉਹਨਾਂ ਦਾ ਆਚਰਣ ਤੇ ਜੀਵਨ-ਸ਼ੈਲੀ ਸੁਘੜ ਸੁਜਾਨਾਂ ਵਾਲੀ ਸੀ। ਪੜਦਾਦਾ ਜੀ ਦੇ ਜੀਵਨ ਵਿੱਚ ਰੂਹਾਨੀ ਤਬਦੀਲੀ ਲਿਆਉਣ ਵਿੱਚ ਉਹਨਾਂ ਦਾ ਬਹੁਤ ਵੱਡਾ ਯੋਗਦਾਨ ਸੀ। ਸ੍ਰ: ਹਰਨਾਮ ਸਿੰਘ ਦੇ ਬਾਗ; ਫਲਾਂ-ਫੁੱਲਾਂ ਤੋਂ ਇਲਾਵਾ ਖਾਸ ਤੌਰ ਤੇ ਗੁਲਾਬ ਦੇ ਫੁੱਲਾਂ ਕਰਕੇ ਪੰਜਾਬ ਦੇ ਇਲਾਕਿਆਂ ਵਿੱਚ ਹੀ ਨਹੀਂ ਸਗੋਂ ਰਾਜਸਥਾਨ ਤੱਕ ਵੀ ਮਸ਼ਹੂਰ ਸਨ। ਇਹ ਗੱਲ ਆਪਣੇ-ਆਪ ਵਿੱਚ ਇੱਕ ਅਚੰਭੇ ਵਾਲੀ ਹੈ ਕਿ ਸੰਨ 1930-35 ਦੇ ਕਰੀਬ ਸਾਡੇ ਪਿੰਡ ਦੇ ਮਾਰੂਥਲ ਵਰਗੇ ਬਰਾਨੀ ਰਕਬੇ ਵਿੱਚ ਉਹਨਾਂ ਨੇ ਕਿਸ ਤਰ੍ਹਾਂ ਬਾਗ ਪ੍ਰਫੁੱਲਤ ਕੀਤੇ ਸਨ। ਉਸ ਸਮੇਂ ਉਨ੍ਹਾਂ ਦੇ ਬਾਗ ਦੇ ਗੁਲਾਬ ਦੇ ਫੁੱਲਾਂ ਦੀ ਵਿਕਰੀ ਮੰਡੀ ਵਿੱਚ ਹੁੰਦੀ ਸੀ। ਉਹਨਾਂ ਦੇ ਬਾਗਾਂ ਦੀ ਸ਼ੋਭਾ ਸੁਣ ਕੇ ਮਹਾਰਾਜਾ ਗੰਗਾ ਸਿੰਘ, ਗੰਗਾਨਗਰ ਵਾਲੇ ਅਤੇ ਅੰਗਰੇਜ਼ ਡਿਪਟੀ ਕਮਿਸ਼ਨਰ ਤੇ ਹੋਰ ਕਿੰਨੇ ਹੀ



Original with:
Kulbir Singh Sidhu IAS Mohali
Digitized by:
Panjab Digital Library

ਆਹਲਾ ਅਫਸਰ; ਉਹਨਾਂ ਦੇ ਮਿੱਤਰ ਬਣੇ। ਮਹਾਰਾਜਾ ਗੰਗਾ ਸਿੰਘ ਨੇ ਇਸ ਮਿੱਤਰਤਾ ਨੂੰ ਪਕੇਰਾ ਕਰਨ ਲਈ ਰਾਜਸਥਾਨ ਦੇ ਪਿੰਡ ਨਗਰਾਣੇ ਵਿੱਚ ਸਾਡੇ ਪਿੰਡ ਦੇ ਭਾਈਚਾਰੇ ਨੂੰ ਜ਼ਮੀਨ ਦਿੱਤੀ। ਸ੍ਰ: ਹਰਨਾਮ ਸਿੰਘ ਦਾ ਜੀਵਨ ਰਾਜੇ-ਮਹਾਰਾਜਿਆਂ ਵਾਂਗ ਐਸ਼ੋ-ਇਸ਼ਰਤ ਤੇ ਰਈਸਾਂ ਵਾਲਾ ਸੀ। ਬਾਅਦ ਵਿੱਚ ਦੇਵ ਸਮਾਜ ਧਰਮ ਦੇ ਅਸਰ ਹੇਠ ਉਹਨਾਂ ਨੇ ਇਸ ਜੀਵਨ-ਸ਼ੈਲੀ ਨੂੰ ਤਿਆਗ ਦਿੱਤਾ ਤੇ ਸਾਧੂ ਸਮਾਨ ਜੀਵਨ ਦੇ ਧਾਰਨੀ ਬਣੇ। ਉਹਨ੍ਹਾਂ ਨੇ ਆਪਣੇ ਵਿੱਚ ਆਈ ਇਸ ਤਬਦੀਲੀ ਨੂੰ ਆਪਣੀ ਸਵੈ-ਜੀਵਨੀ "ਰੂਹਾਨੀ ਇਨਕਲਾਬ" ਪੁਸਤਕ ਵਿੱਚ ਵਰਣਨ ਕੀਤਾ ਹੈ। ਸ੍ਰ: ਹਰਨਾਮ ਸਿੰਘ ਤੋਂ ਬਾਅਦ ਉਨ੍ਹਾਂ ਦੇ ਭਤੀਜੇ ਸ੍ਰ: ਮੋਤਾ ਸਿੰਘ ਨੂੰ ਸਰਦਾਰੀ ਦੀ ਪਛਾਣ ਵਜੋਂ ਸਰਦਾਰ ਸਾਹਿਬ ਦਾ ਖਿਤਾਬ ਮਿਲਿਆ। ਉਹ ਜ਼ਿਲ੍ਹਾ ਬੋਰਡ ਫਿਰੋਜ਼ਪੁਰ ਦੇ ਉਪ-ਚੇਅਰਮੈਨ ਰਹੇ ਤੇ ਉਹਨਾਂ ਨੇ ਨਥਾਣੇ ਦਾ ਹਾਈ ਸਕੂਲ ਬਣਵਾਇਆ। ਸ੍ਰ: ਹਰਨਾਮ ਸਿੰਘ ਦੇ ਚਾਰ ਬੇਟੇ ਸਰਦਾਰ ਈਸ਼ਵਰ ਸਿੰਘ, ਸ੍ਰ. ਜਗਤ ਸਿੰਘ, ਸ੍ਰ. ਜਹਾਂਗੀਰ ਸਿੰਘ ਤੇ ਸ੍ਰ. ਵਜ਼ੀਰ ਸਿੰਘ ਹੋਏ ਹਨ। ਇਨ੍ਹਾਂ ਦਾ ਇਕ ਹੋਰ ਬੇਟਾ ਸ੍ਰ. ਬੱਚਿਤਰ ਸਿੰਘ ਸੀ ਜੋ ਬਚਪਨ ਵਿੱਚ ਹੀ ਵਫਾਤ ਪਾ ਗਿਆ, ਦੱਸਿਆ ਜਾਂਦਾ ਹੈ। ਸਰਦਾਰ ਈਸ਼ਵਰ ਸਿੰਘ ਨੇ 1907 ਈਸਵੀ ਵਿੱਚ ਫੋਰਮੈਨ ਕ੍ਰਿਸਚਨ ਕਾਲਜ ਤੋਂ ਬੀ.ਏ. ਪਾਸ ਕੀਤੀ। ਇਨ੍ਹਾਂ ਦੇ ਰਾਜ ਘਰਾਣਿਆਂ ਨਾਲ ਸਬੰਧ ਸਨ । ਚੱਕ ਖੜਕ ਸਿੰਘ ਵਾਲਾ ਦੇ ਸਿੱਧੂ ਖਾਨਦਾਨ ਨੂੰ ਰਾਜ ਘਰਾਣੇ ਦੇ ਭਾਈਚਾਰੇ ਵਜੋਂ ਪਟਿਆਲਾ ਦੇ ਰਾਜ ਘਰਾਣੇ ਤੱਕ ਪਹੁੰਚ ਤੇ ਆਓ-ਭਗਤ ਦਾ ਮਾਣ ਅੱਜ ਤੱਕ ਵੀ ਕਾਇਮ ਹੈ। ਇਸ ਖਾਨਦਾਨ ਵਿੱਚ ਪੜ੍ਹਾਈ ਤੇ ਸਰਦਾਰੀ ਦੀ ਚੜ੍ਹਤ ਇਲਾਕੇ ਵਿੱਚ ਮਸ਼ਹੂਰ ਹੈ। ਮੈਨੂੰ ਇਸ ਪਿੰਡ ਦਾ ਬਸ਼ਰ ਹੋਣ ਦਾ ਮਾਣ ਹੈ। ਦਾਦਾ ਜੀ ਸ੍ਰ: ਈਸ਼ਵਰ ਸਿੰਘ ਨੇ ਫੋਰਮੈਨ ਕ੍ਰਿਸ਼ਚਨ ਕਾਲਜ ਲਾਹੌਰ ਤੋਂ 1907 ਵਿੱਚ ਐਫ.ਏ ਦਾ ਇਮਤਿਹਾਨ ਪਾਸ ਕੀਤਾ। ਉਹਨਾਂ ਨੂੰ ਪਟਿਆਲੇ ਦੇ ਰਾਜ ਘਰਾਣੇ ਵੱਲੋਂ ਨਾਜ਼ਮ ਅਰਥਾਤ ਡਿਪਟੀ ਕਮਿਸ਼ਨਰ ਬਣਾਉਣ ਦੀ ਪੇਸ਼ਕਸ਼ ਹੋਈ। ਪਰ ਉਨ੍ਹਾਂ ਦੇ ਦੇਵ ਸਮਾਜ ਸਕੂਲ ਮੋਗਾ ਤੇ ਖਾਸ ਤੋਰ ਤੇ ਲੜਕੀਆਂ ਦੇ ਦੇਵ ਸਮਾਜ ਸਕੂਲ ਅਤੇ ਕਾਲਜ ਚਲਾਉਣ ਨੂੰ ਤਰਜੀਹ ਦਿੱਤੀ, ਕਿਉਂਕਿ ਉਨ੍ਹਾਂ ਦੇ ਖਾਨਦਾਨ ਵਿੱਚ ਪੁਰਾਣੇ ਖਾਨਦਾਨਾਂ ਵਾਂਗੂੰ ਲੜਕੀਆਂ ਨੂੰ ਜਨਮ ਸਮੇਂ ਹੀ ਮਾਰਨ ਦੀ ਭੈੜੀ ਰਵਾਇਤ ਸੀ। ਇਸ ਲਈ ਇਸ ਰਵਾਇਤ ਦੇ ਪਸ਼ਚਾਤਾਪ ਵੱਜੋਂ ਉਨ੍ਹਾਂ ਨੇ ਦੇਵ ਸਮਾਜ ਸੰਸਥਾ ਨੂੰ ਆਪਣੀ ਤਕਰੀਬਨ 200 ਏਕੜ ਤੋਂ ਵੀ ਵੱਧ ਜ਼ਮੀਨ ਦਾਨ ਵੱਜੋਂ ਦੇ ਦਿੱਤੀ। ਸ੍ਰ: ਈਸ਼ਵਰ ਸਿੰਘ ਜੀ ਅਤੇ ਦੇਵ ਸਮਾਜ ਸੰਸਥਾ ਦੀ ਮਨੁੱਖੀ ਆਚਰਣ ਨੂੰ ਉੱਚਾ ਬਣਾਉਣ ਦੀ ਮਿਹਨਤ ਤੇ ਲਗਨ ਦੀ ਸ਼ੋਭਾ ਸੁਣ ਕੇ, ਹਿੰਦੋਸਤਾਨ ਤੇ ਪਾਕਿਸਤਾਨ ਦੀ ਵੰਡ ਤੋਂ ਪਹਿਲਾਂ, ਪਿਸ਼ਾਵਰ ਤੋਂ ਬੰਬਈ ਤੱਕ ਸੈਂਕੜੇ-ਹਜ਼ਾਰਾਂ ਵਿਦਿਆਰਥੀ, ਉਨ੍ਹਾਂ ਤੋਂ ਪੜ੍ਹਨ ਆਉਂਦੇ ਸਨ। ਹਿੰਦੋਸਤਾਨ ਤੇ ਪਾਕਿਸਤਾਨ ਦੇ ਵਜ਼ੀਰ ਤੇ ਉਚੇ ਅਹੁਦੇਦਾਰ ਉਨ੍ਹਾਂ ਦੇ ਵਿਦਿਆਰਥੀ ਰਹੇ। ਇੱਕ ਮਿਸਾਲ ਵੱਜੋਂ ਚੌਧਰੀ ਦੇਵੀ ਲਾਲ ਸਾਬਕਾ ਉੱਪ ਪ੍ਰਧਾਨ ਮੰਤਰੀ, ਭਾਰਤ, ਉਨ੍ਹਾਂ ਦੇ ਵਿਦਿਆਰਥੀ ਸਨ। ਹਾਕੀ ਦੀ ਖੇਡ ਵਿੱਚ ਧਿਆਨ ਚੰਦ ਤੋਂ ਬਾਅਦ,

*Original with:*
Kulbir Singh Sidhu IAS Mohali
*Digitized by:*
Panjab Digital Library

ਦੁਨੀਆਂ ਵਿੱਚ ਅੱਜ ਤੱਕ ਦਾ ਸਭ ਤੋਂ ਵਧੀਆ ਸੈਂਟਰ ਫਾਰਵਰਡ ਤੇ ਕਪਤਾਨ ਸ੍ਰ: ਬਲਬੀਰ ਸਿੰਘ ਸੀਨੀਅਰ ਸਕੂਲ ਦੇ ਦਿਨਾਂ ਵਿੱਚ ਸ੍ਰ: ਈਸ਼ਵਰ ਸਿੰਘ ਤੇ ਸ੍ਰ: ਅਜਮੇਰ ਸਿੰਘ ਦੀ ਦੇਖ ਰੇਖ ਵਿਚ ਹੀ ਦੇਵ ਸਮਾਜ ਸਕੂਲ ਤੋਂ ਪ੍ਰਵਾਨ ਚੜ੍ਹਿਆ। ਕੁਲਵੰਤ ਸਿੰਘ ਅਰੋੜਾ ਨੈਸ਼ਨਲ ਹਾਕੀ ਪਲੇਅਰ ਵੀ ਇਸ ਸਕੂਲ ਦੇ ਹੀ ਵਿਦਿਆਰਥੀ ਸਨ। ਸ੍ਰੀਮਾਨ ਈਸ਼ਵਰ ਸਿੰਘ ਨੇ ਵਿੱਦਿਆ ਦੇ ਖੇਤਰ ਵਿੱਚ ਖਾਸ ਤੌਰ ਤੇ ਲੜਕੀਆਂ ਦੀ ਵਿੱਦਿਆ ਲਈ ਸਾਰੀ ਉਮਰ ਤਪ ਅਤੇ ਤਿਆਗ ਦਾ ਜੀਵਨ ਬਿਤਾਉਣ ਦਾ ਨਾਮਣਾ ਖੱਟਿਆ। ਉਹ ਆਪਣੇ ਸਮੇਂ ਵਿੱਚ ਡਿਪਟੀ ਕਮਿਸ਼ਨਰ ਬਣ ਸਕਦੇ ਸਨ ਪਰ ਉਹਨਾਂ ਨੇ ਲੋਕ ਸੇਵਾ ਨੂੰ ਤਰਜੀਹ ਦਿੱਤੀ ਅਤੇ ਵਿਦਿਆ ਦੇ ਪਸਾਰ ਅਤੇ ਲੋਕਸੇਵਾ ਸਦਕਾ ਆਪਣੇ ਖਾਨਦਾਨ ਦੇ ਹੀ ਨਹੀਂ ਸਗੋਂ ਇਲਾਕੇ ਦੇ ਮਹਾਨ ਕਰਮਯੋਗੀ ਸੰਤ ਹੋਣ ਦਾ ਮਾਣ ਖਟਿਆ। ਵਿੱਦਿਆ ਦੇ ਖੇਤਰ ਵਿਚ ਯੋਗਦਾਨ ਵਜੋਂ ਸ੍ਰੀ ਦਸੌਂਧਾਂ ਸਿੰਘ ਦਾ ਨਾਮ ਖਾਲਸਾ ਸਕੂਲ ਤਲਵੰਡੀ ਸਾਬੋ ਦੇ ਪਹਿਲੇ ਹੈਡਮਾਸਟਰ ਵਜੋਂ ਅਤੇ ਉਹ ਵੀ ਬਿਨਾਂ ਤਨਖਾਹ ਸੇਵਾ ਕਰਨ ਬਦਲੇ ਹਮੇਸ਼ਾ ਯਾਦ ਰਹੇਗਾ। ਸ੍ਰ: ਜਗਤ ਸਿੰਘ ਦੇ ਪੁੱਤਰ ਸ੍ਰ: ਅਜਮੇਰ ਸਿੰਘ ਸਿੱਧੂ ਨੇ 1929 ਈ: ਵਿਚ ਆਪਣੇ ਤਾਇਆ ਜੀ ਸ੍ਰ: ਈਸ਼ਵਰ ਸਿੰਘ ਦੇ ਨਕਸ਼ੇ ਕਦਮ 'ਤੇ ਚਲਦੇ ਹੋਏ, ਐਫ: ਸੀ: ਕਾਲਜ ਲਹੌਰ ਤੋਂ ਬੀ: ਏ ਪਾਸ ਕੀਤੀ ਅਤੇ ਸਾਰਾ ਜੀਵਨ ਆਪਣੇ ਤਾਇਆ ਜੀ ਦੇ ਦੱਸੇ ਮਾਰਗ ਨੂੰ ਸਮਰਪਿਤ ਕਰਦੇ ਹੋਏ, ਵਿਦਿਆ ਤੇ ਵਿਦਿਆਰਥੀਆਂ ਦੇ ਲੇਖੇ ਲਾ ਦਿਤਾ। ਉਹ ਇਖਲਾਕ ਦੀ ਬੁਲੰਦੀ ਪੱਖੋਂ ਅਤੇ ਵਿੱਦਿਆ ਦੇ ਪਸਾਰ ਵਜੋਂ ਆਪਣੇ ਤਾਇਆ ਜੀ ਸ੍ਰ: ਈਸ਼ਵਰ ਸਿੰਘ ਦਾ ਹੀ ਦੂਜਾ ਰੂਪ ਸਨ। ਇਸ ਖ਼ਾਨਦਾਨ ਦੇ ਹੀ ਸ੍ਰ: ਪ੍ਰੀਤਮ ਸਿੰਘ ਨੇ ਸਰਕਾਰੀ ਔਹਦਾ ਪ੍ਰਵਾਨ ਕੀਤਾ ਤੇ ਪਟਿਆਲਾ ਸਟੇਟ ਵਿਚ ਕਮਿਸ਼ਨਰ ਬਣੇ। ਉਨ੍ਹਾਂ ਦੀ ਸੁਪਤਨੀ ਸ੍ਰੀਮਤੀ ਸਭਵਤੀ ਪਹਿਲੀ ਮਹਿਲਾ ਇੰਨਸਪੈਕਟਰ ਆਫ ਸਕੂਲਜ਼ ਸੀ। ਇਨ੍ਹਾਂ ਤੋਂ ਇਲਾਵਾ ਹੁਣ ਤਕ ਇਸ ਖ਼ਾਨਦਾਨ ਦੇ ਦਰਜਨਾਂ ਨਹੀਂ, ਸੈਂਕੜੇ ਅਫ਼ਸਰ ਹੋਏ ਹਨ ਜਿਨ੍ਹਾਂ ਨੇ ਕਿ ਲੋਕ ਸੇਵਾ ਨੂੰ ਮੁਖ ਰਖਦੇ ਹੋਏ ਖ਼ਾਨਦਾਨੀ ਲੀਹਾਂ ਤੇ ਸੇਵਾ ਕਰਨ ਦੀ ਮਿਸਾਲ ਪੇਸ਼ ਕੀਤੀ ਹੈ। ਅਕਾਲ ਪੁਰਖ ਦੀ ਮਿਹਰ ਦਾ ਸਦਕਾ; ਮੇਰਾ ਪਿੰਡ ਤੇ ਮੇਰੇ ਲੋਕ ਅੱਜ ਵੀ ਕਬੀਲਦਾਰੀਆਂ ਦੇ ਸਫ਼ਰੀ ਰਾਹਾਂ ਤੇ ਰਵਾਂ-ਦਵਾਂ ਗਾਮਜ਼ਨ ਹਨ।

ਵਿਸ਼ਾਲ ਧਰਤੀ-ਮਾਂ ਦੀ ਗੋਦ ਵਿਚ ਕਿੰਨੇ ਹੀ ਕਬੀਲਿਆਂ, ਖ਼ਾਨਦਾਨਾਂ ਤੇ ਕੌਮਾਂ ਨੇ ਜਨਮ ਲਿਆ। ਇਨ੍ਹਾਂ ਕੌਮਾਂ ਦੇ ਵਿਕਾਸ ਤੇ ਵਿਨਾਸ਼ ਦਾ ਸਿਲਸਿਲਾ, ਇਸ ਤਰ੍ਹਾਂ ਸਦੀਆਂ ਤੋਂ ਜਾਰੀ ਹੈ ਅਤੇ ਇਸ ਤਰ੍ਹਾਂ ਹੀ ਕੌਮਾਂ ਦੀਆਂ ਪੀੜ੍ਹੀਆਂ-ਦਰ ਪੀੜ੍ਹੀਆਂ ਦਾ ਕੁਰਸੀ ਨਾਮਾ ਚਲਦਾ ਰਿਹਾ ਹੈ। ਇਹ ਸਮੇਂ ਦਾ ਚੱਕਾ ਸਦੀਆਂ ਨਹੀਂ ; ਜੁੱਗਾਂ ਤੱਕ ਜਾਰੀ ਰਹੇਗਾ। ਮਾਨਵਤਾ ਦੀ ਹਰ ਪੀੜ੍ਹੀ ਉਤੇ ਹਮੇਸ਼ਾਂ ਹੀ ਇਹ ਫਰਜ਼ ਆਇਦ ਹੁੰਦਾ ਆਇਆ ਹੈ ਕਿ ਉਹ ਮਾਨਵ ਸਮਾਜ ਦੀਆਂ ਉਚੀਆਂ ਸੁੱਚੀਆਂ ਕਦਰਾਂ ਕੀਮਤਾਂ ਨੂੰ ਨਿਭਾਉਂਦੇ ਹੋਏ; ਰੱਬ ਦੀ ਰਬਾਈ ਮਸ਼ਾਲ ਨੂੰ ਰੋਸ਼ਨ ਰੱਖੇ। ਇਹ ਤਾਂ



*Original with:*
Kulbir Singh Sidhu IAS Mohali
*Digitized by:*
Panjab Digital Library

ਹੀ ਹੋ ਸਕਦਾ ਹੈ ਜੇ ਅਸੀਂ ਮਾਦਾ ਪ੍ਰਸਤੀ ਅਤੇ ਮਾਇਆ ਪ੍ਰਸਤੀ ਦੀਆਂ ਸ਼ੈਤਾਨੀ ਤਾਕਤਾਂ ਤੋਂ ਉੱਪਰ ਉੱਠ ਕੇ ਤੱਪ-ਤਿਆਗ ਤੇ ਨੇਕੀ ਦੇ ਹਮਰਾਹ ਹੁੰਦੇ ਹੋਏ; ਪੈਗੰਬਰੀ ਰੂਹਾਨੀਅਤ ਦੇ ਧਾਰਨੀ ਹੋਈਏ। ਬਹਾਦਰ ਸ਼ਾਹ ਜ਼ਫਰ ਦਾ ਕਲਾਮ ਹੈ ਕਿ ਬੁਰਾਈਆਂ ਨੂੰ ਮਾਰਨਾ ਇੱਕ ਵੱਡੀ ਪ੍ਰਾਪਤੀ ਤੇ ਜਿੱਤ ਹੈ। ਉਹ ਕਹਿੰਦਾ ਹੈ ਕਿ : "ਬੜੇ ਮੂਜ਼ੀ ਕੋ ਮਾਰਾ, ਨਫਸੇ ਅੰਮਾਰਾ ਕੋ ਗਰ ਮਾਰਾ ।"

ਮਨੁੱਖਤਾ ਅਤੇ ਮਾਨਵਤਾ ਦੇ ਵਿਚਕਾਰ ਚਲੇ ਆ ਰਹੇ ਦੰਗਲ; ਸਦੀਆਂ ਦੇ ਪਿੜ ਵਿੱਚ, ਰੱਬ ਦੀ ਲੀਲਾ ਦਾ ਇੱਕ ਵਿੱਲਖਣ ਮੁਜੱਸਮਾ ਪੇਸ਼ ਕਰਦੇ ਹਨ ਕਿ ਕਿਵੇਂ ਮਨੁੱਖਤਾ ਸਦਾ ਹੀ ਮਾਨਵਤਾ ਦੀ ਤਲਾਸ਼ ਵਿੱਚ ਘੋਲਾਂ ਦੇ ਸੰਘਰਸ਼ਾਂ ਦੇ ਵਿਚੋਂ ਲੰਘਦੀ ਰਹੀ ਹੈ। ਪਰ ਧਰਤੀ ਮਾਂ ਦੇ ਬਹੁਤ ਥੋੜ੍ਹੇ ਬਹਾਦਰ ਸਪੂਤ ਹੋਏ ਹਨ, ਜਿਨ੍ਹਾਂ ਨੇ "ਮਨ ਜੀਤੈ ਜਗੁ ਜੀਤੁ" ਦੀ ਬਾਜ਼ੀ ਜਿੱਤੀ ਹੈ। ਜਦੋਂ ਕਿ ਕਹਿੰਦੇ-ਕਹਾਉਂਦੇ ਫਾਤੇਹ ਤੇ ਜੰਗਬਾਜ਼, ਸ਼ੈਤਾਨੀ ਅਤੇ ਰੂਹਾਨੀ ਤਾਕਤਾਂ ਦੀ ਇਸ ਲੜਾਈ ਦੇ ਦੰਗਲ ਵਿੱਚ ਬੁਰੀ ਤਰ੍ਹਾਂ ਹਾਰ ਕੇ, ਇਸ ਧਰਤੀ ਤੋਂ ਖਾਲੀ ਹੱਥ ਰੁੱਖ਼ਸਤ ਹੋਏ। ਕੁੱਝ ਕੁ ਨੇ ਤਾਂ ਆਪਣੀ ਸੰਤਾਨ 'ਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਸੱਬਕ ਦੇ ਤੌਰ 'ਤੇ ਆਪਣੇ ਜੀਵਨ ਦੇ ਤਜਰਬੇ ਵੱਜੋਂ ਦ੍ਰਿੜ ਕਰਵਾਇਆ ਕਿ ਉਨ੍ਹਾਂ ਦੇ ਹੱਥ ਕਫ਼ਨ ਤੋਂ ਬਾਹਰ ਰੱਖੇ ਜਾਣ ਤਾਂ ਕਿ ਦੁਨੀਆਂ ਨੂੰ ਪਤਾ ਲੱਗ ਸਕੇ ਕਿ ਉਹ ਸੰਸਾਰ ਪ੍ਰਸਿੱਧ ਯੋਧੇ ਆਪਣੀਆਂ ਜਿੱਤਾਂ ਦੀ ਲੁੱਟ-ਖਸੁੱਟ, ਇਸ ਧਰਤੀ ਤੋਂ ਅੱਗੇ ਨਹੀਂ ਲਿਜਾ ਸਕੇ। ਇਸ ਦੇ ਨਾਲ ਹੀ ਉਨ੍ਹਾਂ ਨੇ ਦਰਸਾਇਆ ਕਿ ਉਹ ਕਿਵੇਂ ਆਪਣੀਆਂ ਪੀੜ੍ਹੀਆਂ ਵਲੋਂ ਆਪਣੇ ਬਜ਼ੁਰਗਾਂ ਨੂੰ ਮਿਲਣ ਵਾਲੇ ਮਾਣ ਤੋਂ ਵੀ ਵੰਚਿਤ ਰਹਿ ਗਏ। ਕਿਸੇ ਸ਼ਾਇਰ ਨੇ ਖ਼ੂਬ ਕਿਹਾ ਹੈ ਕਿ:

"ਦੁਨੀਆਂ ਸੇ ਕਿਆ ਕਿਆ, ਸਾਹਿਬ ਕਮਾਲ ਗਏ<br>
ਨਾ ਗਈ ਸਾਥ ਦੌਲਤ, ਨਾ ਇਤਫਾਲ ਗਏ,<br>
ਲਹਦ ਤੱਕ ਪਹੁੰਚਾ ਕੇ ਵਾਪਿਸ ਆਏ ਦੋਸਤ,<br>
ਸਾਥ ਗਏ ਤੋਂ ਬਸ ਏਮਾਲ ਗਏ।"

ਮਨੁੱਖ ਦੀ ਇਸ ਕਹਿਣੀ-ਕਰਨੀ 'ਤੇ ਅੱਜ ਰੱਬ ਵੀ ਹੈਰਾਨ ਹੈ ਅਤੇ ਲਗਦਾ ਹੈ ਕਿ ਉਹ ਕਦੇ ਆਪਣੀ ਸਿਰਜਣਾ ਦੀ ਇਸ ਅਗੰਮੀ ਖੇਡ ਲੀਲਾ ਤੋਂ ਉਦਾਸ ਜ਼ਰੂਰ ਹੁੰਦਾ ਹੋਵੇਗਾ ਕਿ ਬੰਦੇ ਨੇ; ਰੱਬ ਦੇ ਵਰੋਸਾਏ ਪੀਰ-ਪੈਗੰਬਰਾਂ ਜਿਨ੍ਹਾਂ ਨੇ ਮਨੁੱਖਤਾ ਨੂੰ ਮਾਨਵਤਾ ਦਾ ਰਸਤਾ ਦੱਸਿਆ ਗਿਆ ਉਨ੍ਹਾਂ ਨੂੰ ਤਾਂ ਭੁਲਾਇਆ ਹੀ; ਸਗੋਂ ਰੱਬ ਨੂੰ ਵੀ ਇਹ ਬੰਦੇ ਭੁੱਲ ਗਏ। ਬੇ-ਸ਼ੱਕ ਕੁਦਰਤ ਦਾ ਇਹ ਹੀ ਆਪਣਾ ਇਕ ਨਿਯਮ ਹੈ ਕਿ ਬੀਜ ਕਦੇ ਨਾਸ਼ ਨਹੀਂ ਹੁੰਦਾ। ਇਸ ਅਨੁਸਾਰ ਫਿਰ ਉਨ੍ਹਾਂ ਬੰਦਿਆਂ ਵਿਚੋਂ ਹੀ ਕਦੇ ਕੋਈ ਰੱਬ ਦਾ ਬੰਦਾ ਕੂਕ ਕੂਕ ਕੇ ਕਹਿੰਦਾ ਹੈ :



Original with:
Kulbir Singh Sidhu IAS Mohali
Digitized by:
Panjab Digital Library

"ਜਫਰ ਉਸੇ ਆਦਮੀ ਨਾ ਜਾਨੀਏਗਾ, ਕੈਸਾ ਹੋ ਫਹਿਮੋ ਜ਼ਕਾ
ਜਿਸੇ ਐਸ਼ ਮੇਂ ਯਾਦ-ਏ-ਖ਼ੁਦਾ ਨਾ ਰਹੀ, ਤੈਸ਼ ਮੈਂ ਖੌਫ-ਏ-ਖ਼ੁਦਾ ਨਾ ਰਹਾ।"

ਇਸ ਅਨੁਸਾਰ ਸਮੁੱਚੇ ਸਮਾਜ 'ਤੇ ਅੱਜ ਇੱਕ ਫਰਜ਼ ਆਉਣ ਵਾਲੀਆਂ ਪੀੜ੍ਹੀਆਂ ਦੀ ਖਾਤਰ ਆਇਦ ਹੁੰਦਾ ਹੈ ਕਿ ਅਸੀਂ ਆਪਣਾ ਵਰਤਮਾਨ ਚੰਗਾ ਬਣਾਈਏ। ਤਾਂ ਜੋ ਆਉਣ ਵਾਲੀਆਂ ਪੀੜ੍ਹੀਆਂ ਦੀ ਭਵਿੱਖ ਦੀ ਨਿੱਗਰ ਬੁਨਿਆਦ ਬਣੇ। ਬੁਰਾਈਆਂ ਦੀ ਗੁਲਾਮੀ ਵਿੱਚ ਨਾ ਤਕਦੀਰਾਂ ਕੰਮ ਕਰਦੀਆਂ ਹਨ ਤੇ ਨਾ ਤਦਬੀਰਾਂ। ਜਦੋਂ ਕਿ ਉਸਦੇ ਉਲਟ ਨੇਕੀ ਦੇ ਰਸਤੇ ਤੇ ਚਲਦੇ ਹੋਏ, ਜੇ ਸਾਡੀ ਕੋਈ ਅਰਦਾਸ ਮਾਨਵਤਾ ਦੇ ਹਿੱਤ ਲਈ ਕਾਰਗਾਰ ਹੋ ਸਕਦੀ ਹੈ ਤਾਂ ਉਹ ਹੈ :

"ਐ ਮਾਲਕ ਤੇਰੇ ਬੰਦੇ ਹਮ,
ਐਸੇ ਹੋਂ ਹਮਾਰੇ ਕਰਮ,
ਨੇਕੀ ਪਰ ਚਲੇਂ, ਔਰ ਬਦੀ ਸੇ ਟਲੇਂ,
ਤਾਂ ਕਿ ਹੰਸਤੇ ਹੂਏ ਨਿਕਲੇ ਦਮ"

ਇਨਸਾਨੀਅਤ ਦੀ ਇਹ ਪੁਕਾਰ; ਪਪੀਹੇ ਦੀ ਹੂਕ, ਕੋਇਲ ਦੀ ਕੂਕ ਅਤੇ ਫੱਕਰ ਦੇ ਗੌਣ ਸਮਾਨ ਹੈ ਕਿਉਂਕਿ ਬੰਦੇ ਦੇ ਇਬਾਦਤੀ ਤੌਰ-ਤਰੀਕਿਆਂ ਵਿਚੋਂ ਸਭ ਤੋਂ ਉਚੀ-ਸੁੱਚੀ ਇਬਾਦਤ ਜੋ ਰੱਬ ਨੂੰ ਸਭ ਤੋਂ ਵੱਧ ਭਾਉਂਦੀ ਹੈ; ਉਹ ਅਚਾਰੀਆ ਰਜਨੀਸ ਦੇ ਕਥਨ ਅਨੁਸਾਰ ਬਾਬੇ ਨਾਨਕ ਵਾਂਗੂ ਗਾ ਕੇ ਕੀਤੀ ਅਰਦਾਸ-ਜੋਦੜੀ ਹੀ ਹੈ। ਜੋ ਧੁਰ-ਦਰਗਾਹੇ ਪਹੁੰਚਣ ਦੀ ਸ਼ਕਤੀ ਰੱਖਦੀ ਹੈ।

ਫਿਰ ਆਸ-ਉਮੀਦ ਰੱਖੀ ਜਾ ਸਕਦੀ ਹੈ ਕਿ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਦਾ ਭਵਿੱਖ ਉੱਜਵਲ ਹੋਵੇਗਾ। ਇਸ ਦੇ ਨਾਲ ਹੀ ਜੋ ਸਾਡੇ ਵਧੀਆ ਤੇ ਬੁਲੰਦ ਵਰਤਮਾਨ ਦੀ ਨੀਂਹ, ਜੋ ਸਾਡੇ ਬਜ਼ੁਰਗਾਂ ਦੀਆਂ ਪਹਿਲੀਆਂ ਪੀੜ੍ਹੀਆਂ ਨੇ ਆਪਣੀ ਘਾਲਣਾ ਤੇ ਕੁਰਬਾਨੀਆਂ' ਤੇ ਰੱਖੀ ਹੈ। ਉਸ ਲਈ ਸ਼ੁਕਰਗੁਜ਼ਾਰ ਹੁੰਦੇ ਹੋਏ, ਅਸੀਂ ਉਨ੍ਹਾਂ ਦੀ ਦੇਣ ਨੂੰ ਕਦੇ ਨਾ ਭੁਲਾਈਏ। ਬਜ਼ੁਰਗਾਂ ਵਲੋਂ ਮਿਲੀ ਬੁਲੰਦਤਰੀਨ ਆਲੀਸ਼ਾਨ ਵਿਰਾਸਤ ਦੇ ਮੰਜ਼ਰ ਨੂੰ, ਅਸੀਂ ਨੱਤ ਮਸਤੱਕ ਹੋ ਕੇ ਸਿਜਦਾ ਕਰੀਏ ਤੇ ਇਕ ਸੁਰ ਹੋ ਕੇ ਇਹ ਕੂਕੀਏ ਤੇ ਗਾਈਏ :-

ਪਹਿਲੀਆਂ ਪੀੜ੍ਹੀਆਂ ਦੀ ਘਾਲਣਾ ਨੂੰ ਪਹਿਲਾ ਸਲਾਮ,
ਬਜ਼ੁਰਗਾਂ ਦੀ ਸ਼ਫ਼ਕਤ ਦੀ ਨਜ਼ਰ ਹੈ ਪਹਿਲਾ ਕਲਾਮ।





Original with:
Kulbir Singh Sidhu IAS Mohali
Digitized by:
Panjab Digital Library

# ਅਰਸ਼ੋਂ ਫਰਸ਼ ਤੇ ਫਰਸ਼ੋਂ ਅਰਸ਼ ਦੀ ਦਾਸਤਾਨ
# ਜ਼ਿਲ੍ਹਾ ਬਠਿੰਡੇ ਦਾ ਇਤਿਹਾਸ

ਰੱਬ ਦੇ ਰੰਗ ਨਿਆਰੇ ਹਨ। ਬਠਿੰਡੇ ਦਾ ਇਤਿਹਾਸ ਇਨ੍ਹਾਂ ਰੱਬੀ ਰੰਗਾਂ ਅਤੇ ਭੇਦਾਂ ਦੀ ਮੂੰਹ ਬੋਲਦੀ ਕਹਾਣੀ ਪੇਸ਼ ਕਰਦਾ ਹੈ। ਇਹ ਕਾਦਰ ਦੀ ਕੁਦਰਤ ਦਾ ਅਰਸ਼ੋਂ ਫਰਸ਼ ਤੇ ਫਰਸ਼ੋਂ ਅਰਸ਼ ਦੇ ਝੂਲਣੇ ਝੂਲਦਾ ਇਕ ਉਹ ਰੋਚਿਕ ਬਾਬ ਹੈ ; ਜੋ ਜ਼ਮੀਨ ਤੇ ਅਸਮਾਨ ਦੇ ਕਲਾਵੇ ਭਰਦਾ ਨਜ਼ਰ ਆਉਂਦਾ ਹੈ। ਇੱਥੋਂ ਦੀ ਧਰਤੀ ਨੇ ਕਿੰਨੇ ਅਚੰਭੇ ਭਰਪੂਰ ਰੰਗ ਵੇਖੇ ਹਨ ਕਿ ਸੁਣਨ ਵਾਲਾ ਬੌਂਦਲਿਆ ਜਿਹਾ ਹੋ ਜਾਂਦਾ ਹੈ। ਵਰਤਮਾਨ ਸਮੇਂ ਵਿੱਚ ਇਹ ਖਿੱਤਾ ਬੇਸ਼ੱਕ ਜ਼ਿਆਦਾਤਰ ਸਰਸਬਜ਼ ਹੈ। ਪਰ ਇਸ ਤੋਂ ਹਜ਼ਾਰ-ਡੇਢ ਹਜ਼ਾਰ ਸਾਲ ਪਹਿਲਾਂ ਇਹ ਬੜਾ ਭਾਰੀ ਮਾਰੂਥਲ ਰਿਹਾ ਹੈ। ਤਕਰੀਬਨ ਦੋ ਕੁ ਹਜ਼ਾਰ ਸਾਲ ਪਹਿਲਾਂ ਇਸ ਖਿੱਤੇ ਵਿੱਚ ਦਰਿਆ ਸਤਲੁਜ, ਸਰਸਵਤੀ ਅਤੇ ਘੱਗਰ ਦੀਆਂ ਸ਼ਾਖਾਵਾਂ ਦੇ ਵਹਿਣਾਂ ਦਾ ਪਤਾ ਲੱਗਦਾ ਹੈ। ਮੱਧਕਾਲ ਤੱਕ ਸਤਲੁਜ ਦੀ ਸ਼ਾਖਾ ਭੱਡਲੀ ਬਠਿੰਡੇ ਦੇ ਕਿਲ੍ਹੇ ਨਾਲ ਵਗਦੀ ਦੱਸੀ ਜਾਂਦੀ ਹੈ। ਉਦੋਂ ਜੰਗਲਾਂ ਦਾ ਇੱਥੇ ਪਸਾਰਾ ਸੀ। ਫਿਰ ਇਨ੍ਹਾਂ ਦਰਿਆਵਾਂ ਨੇ ਆਪਣੇ ਵਹਿਣ ਬਦਲੇ। ਦਰਿਆ ਸਤਲੁਜ ਫਿਰੋਜ਼ਪੁਰ ਤੋਂ ਵੀ ਉਪਰ ਵਹਿਣ ਲੱਗਿਆ। ਸਰਸਵਤੀ ਅਲੋਪ ਹੋ ਗਈ ਤੇ ਦਰਿਆ ਘੱਗਰ ਦੀ ਸ਼ਾਖਾ ਇੱਥੋਂ ਦੂਰ ਮੂਨਕ-ਸਰਸੇ ਦੇ ਇਲਾਕੇ ਵਲ ਵਹਿਣ ਲੱਗੀ। ਇਸ ਲਈ ਫਿਰ ਇਹ ਇਲਾਕਾ ਮਾਰੂਥਲ ਬਣ ਗਿਆ। ਇੱਥੋਂ ਦੀ ਜ਼ਮੀਨ ਮਾਰੂਥਲ ਤੇ ਕੱਲਰੀ ਭੋਂ ਦੇ ਖਿੱਤੇ ਵੱਜੋਂ ਸਦੀਆਂ ਤੱਕ ਕਾਲ-ਗ੍ਰਸਤ ਰਹੀ। ਬਠਿੰਡੇ ਅਤੇ ਇਸਦੇ ਆਸ-ਪਾਸ ਦਾ ਇਲਾਕਾ ਭਟੀਆਣਾ ਵੱਜੋਂ ਮਸ਼ਹੂਰ ਸੀ ਭਾਵ ਭੱਟੀਆਂ ਦਾ ਇਲਾਕਾ। ਇਹ ਇਲਾਕਾ ਹੁਣ ਦੇ ਇਲਾਕੇ ਸਰਦੂਲਗੜ੍ਹ ਅਤੇ ਫਤਿਹਾਬਾਦ ਦੇ ਦਰਮਿਆਨ ਦਰਿਆ ਘੱਗਰ ਤੋਂ ਸ਼ੁਰੂ ਹੋ ਕੇ ਤਲਵੰਡੀ ਸਾਬੋ, ਬਠਿੰਡਾ, ਗੋਨਿਆਣਾ ਦੇ ਕੋਲ ਲੱਖੀ ਜੰਗਲ ਦੇ ਨਾਲ ਨਾਲ ਮਸ਼ਹੂਰ ਇਲਾਕੇ ਤੋਂ ਅੱਗੇ ਲੰਘ ਕੇ ਜੈਤੋ,



ਬਠਿੰਡੇ ਦਾ ਕਿਲ੍ਹਾ



ਕਿਲ੍ਹੇ ਤੋਂ ਸ਼ਹਿਰ ਦਾ ਦ੍ਰਿਸ਼



*Original with:*
Kulbir Singh Sidhu IAS Mohali
*Digitized by:*
Panjab Digital Library

ਪੰਜ-ਗਰਾਈਆਂ, ਕੋਟਕਪੂਰਾ, ਫਰੀਦਕੋਟ ਅਤੇ ਇਸ ਤੋਂ ਅੱਗੇ ਫਿਰੋਜ਼ਪੁਰ ਅਤੇ ਉਸ ਤੋਂ ਵੀ ਅੱਗੇ ਪਿੰਡ ਹੁਸੈਨੀਵਾਲਾ ਤੇ ਕਸੂਰ ਸ਼ਹਿਰ ਦੇ ਇਲਾਕੇ ਦਰਮਿਆਨ ਵਗਦੇ ਸਤਲੁਜ ਦਰਿਆ ਤੱਕ ਸੀ।

ਇਸ ਤਰ੍ਹਾਂ ਮੱਧਕਾਲ ਤੋਂ ਪਹਿਲਾਂ ਦਰਿਆ ਘੱਗਰ ਤੋਂ ਦਰਿਆ ਸਤਲੁਜ ਤੱਕ ਦਾ ਇਲਾਕਾ ਭੱਟੀਆਣੇ ਦੇ ਇਲਾਕੇ ਦੇ ਨਾਮ ਨਾਲ ਜਾਣਿਆ ਜਾਂਦਾ ਸੀ। ਖਾਸ ਤੌਰ ਤੇ ਤਲਵੰਡੀ ਸਾਬੋ ਤੋਂ ਉਪਰ ਦਰਿਆ ਘੱਗਰ ਤੋਂ ਲੈ ਕੇ ਬਠਿੰਡੇ ਦੇ ਕਿਲੇ ਦੇ ਨਾਲ ਵਗਦੇ ਸਤਲੁਜ ਦਰਿਆ ਤਕ ਅਤੇ ਬਠਿੰਡੇ ਤੋਂ ਉਪਰ ਗੋਨਿਆਣਾ ਤੇ ਜੈਤੋ ਤੱਕ ਦਾ ਇਲਾਕਾ ਬਹੁਤ ਹੀ ਹਰਿਆਵਲ ਭਰਪੂਰ ਜੰਗਲਾਂ ਹੇਠ ਸੀ। ਜਿਸ ਕਰਕੇ ਇਹ ਇਲਾਕਾ ਲੱਖੀ ਜੰਗਲ ਦੇ ਨਾਮ ਨਾਲ ਮਸ਼ਹੂਰ ਸੀ। ਸਤਲੁਜ ਦੀ ਸ਼ਾਖਾ ਭੱਡਲੀ ਮਲੋਟ ਤਕ ਵੀ ਵਗਦੀ ਰਹੀ ਹੈ।

ਭਟਨੇਰ ਦਾ ਇਲਾਕਾ ਅਜੋਕੇ ਫਤਿਹਾਬਾਦ ਤੋਂ ਲੈ ਕੇ ਸਰਸਾ, ਨੌਹਰ-ਬਾਧਰਾਂ, ਹਨੂੰਮਾਨਗੜ੍ਹ, ਗੰਗਾਨਗਰ ਤੋਂ ਅੱਗੇ ਅਬੋਹਰ ਤੇ ਉਸ ਤੋਂ ਅੱਗੇ ਰਾਜਸਥਾਨ ਦੇ ਹਿੰਦੂਮਲਕੋਟ ਤੱਕ ਪਾਕਿਸਤਾਨ ਬਾਰਡਰ ਨਾਲ ਜਾ ਲੱਗਦਾ ਹੈ। ਭਾਵ ਇਹ ਇਲਾਕਾ ਦਰਿਆ ਘੱਗਰ ਵੱਲ ਫਤਿਹਾਬਾਦ ਤੋਂ ਦਰਿਆ ਸਤਲੁਜ ਵੱਲ ਹਿੰਦੂ ਮਲਕੋਟ ਤੱਕ ਪੁਰਾਣੇ ਸਮਿਆਂ ਵਿੱਚ ਭਟਨੇਰ ਦੇ ਨਾਮ ਨਾਲ ਜਾਣਿਆ ਜਾਂਦਾ ਸੀ।

ਰਾਜਸਥਾਨ ਦੇ ਇਲਾਕੇ ਜੈਸਲਮੇਰ, ਬਾਰਮੇੜ ਤੋਂ ਬਰਾਸਤਾ ਬੀਕਾਨੇਰ ਹਨੂੰਮਾਨਗੜ੍ਹ ਤੱਕ ਦਾ ਇਲਾਕਾ ਮਾਰੂਥਲੀ ਜਾਂ ਮਾਰੂ ਭੂਮੀ ਦੇ ਤੌਰ ਤੇ ਜਾਣਿਆ ਜਾਂਦਾ ਸੀ। ਇਸ ਵਿੱਚ ਜ਼ਿਲ੍ਹਾ ਮਹਿੰਦਰਗੜ੍ਹ ਤੋਂ ਸ਼ੁਰੂ ਹੋ ਕੇ ਸ੍ਰੀ ਹਨੂਮਾਨ ਜੀ ਦੀ ਮਾਤਾ ਅੰਜਨੀ ਦੇ ਤੀਰਥ ਸਥਾਨ ਸਾਲਾਸਰ ਤੋਂ ਹਿਸਾਰ, ਹਾਂਸੀ ਤੋਂ ਵਾਇਆ ਹਨੂੰਮਾਨਗੜ੍ਹ ਸਾਦੁੱਲ ਸ਼ਹਿਰ, ਰਤਨਗੜ੍ਹ ਤੇ ਬੀਕਾਨੇਰ ਤੱਕ ਦੇ ਇਲਾਕੇ ਨੂੰ ਬਾਂਗਰ ਜਾਂ ਬਾਂਗੜ ਦੇ ਨਾਮ ਨਾਲ ਵੀ ਜਾਣਿਆ ਜਾਂਦਾ ਹੈ। ਕਦੇ ਜੈਸਲਮੇਰ ਤੇ ਬਾਰਮੇੜ ਦੇ ਰਸਤੇ ਵਿੱਚ ਜੈਸਲਮੇਰ ਤੋਂ ਕੋਈ 20 ਕੁ ਮੀਲ ਦੇ ਫਾਸਲੇ ਤੇ ਸਮੁੰਦਰ ਦੇ ਵਹਿਣ ਅਤੇ ਸਮੁੰਦਰੀ ਦਰਖਤਾਂ ਤੇ ਜੀਵਾਂ ਦੇ ਕੰਕਾਲਾਂ ਦਾ ਪੁਰਾਤੱਤਵ ਜੰਗਲ ਪਿਆ ਹੈ।

ਬਠਿੰਡੇ ਤੋਂ ਫਿਰੋਜ਼ਪੁਰ ਤਕ ਅਜੋਕੇ ਸਮੇਂ ਵਿੱਚ ਨਹਿਰਾਂ ਦੀ ਆਮਦ ਨਾਲ ਇੱਥੋਂ ਦੀ ਮਾਰੂ ਭੋਂ ਨੇ ਫਿਰ ਪਾਸਾ ਪਲਟਿਆ ਤੇ ਬਰਾਨੀ ਜ਼ਮੀਨ ਹੋਣ ਦੇ ਬਾਵਜੂਦ ਵੀ ਇੱਥੋਂ ਦੇ ਮਿਹਨਤਕਸ਼ ਕਿਸਾਨ-ਪੁੱਤਾਂ ਨੇ ਇੱਕ ਵਾਰ ਹੁਣ ਫਿਰ ਸਰਸਬਜ਼ੀ ਦੇ ਰੰਗ ਵੇਖੇ ਤੇ ਖੁਸ਼ਹਲੀ ਦੀ ਦਾਸਤਾਨ ਦਹੁਰਾਈ। ਬਠਿੰਡੇ ਦੇ ਕਿਲੇ ਨੇ ਇਸ ਸਾਰੇ ਵਰਤਾਰੇ ਨੂੰ ਚੁੱਪ-ਚਾਪ ਤਕਰੀਬਨ 1200 ਸਾਲਾਂ ਤੋਂ ਸਮੇਂ ਦੇ ਹਾਣੀ ਬਣ ਕੇ ਵੇਖਿਆ ਹੈ। ਅਜੋਕੇ ਸਮਾਜ ਨੇ ਸਮੇਂ ਦੀ ਹਿੱਕ 'ਤੇ ਜੋ ਪੈੜਾਂ ਪਾਈਆਂ ਹਨ, ਉਹਨਾਂ ਦੀ ਚਸ਼ਮਦੀਦ ਗਵਾਹੀ ਬਾਬਾ ਬੋਹੜ ਵਾਂਗ ਇਹ ਕਿਲ੍ਹਾ ਅਲਾਮਾ ਇਕਬਾਲ ਦੇ



*Original with:*
Kulbir Singh Sidhu IAS Mohali
*Digitized by:*
Panjab Digital Library

ਸ਼ਬਦਾਂ ਵਿੱਚ ਇਉਂ ਦਿੰਦਾ ਜਾਪਦਾ ਹੈ :

"ਮੈਂ ਤੁਝ ਕੋ ਬਤਾਤਾ ਹੂੰ ਤਕਦੀਰੇਂ ਉਮੱਮ ਕਯਾ ਹੈ
ਸ਼ਮਸ਼ੀਰੋਂ-ਸਨਾਂਅ ਅਵੱਲ, ਰਬਾਬ-ਓ-ਤਾਊਸ ਆਖ਼ਿਰ"

ਭਾਵ ਕੌਮਾਂ ਦਾ ਇਤਿਹਾਸ ਸ਼ਮਸ਼ੀਰਾਂ ਤੇ ਖੰਜਰਾਂ ਤੋਂ ਸ਼ੁਰੂ ਹੁੰਦਾ ਹੈ ਤੇ ਰਾਗ-ਰੰਗ ਇਸ ਦੀ ਬਾਅਦ ਦੀ ਕਹਾਣੀ ਬਣਦੇ ਹਨ। ਵੈਦਿਕ ਕਾਲ ਵਿਚ ਜਿੱਥੇ ਅੱਜ ਤਲਵੰਡੀ ਸਾਬੋ ਸੁਭਾਇਮਾਨ ਹੈ, ਇਹ ਇਲਾਕਾ ਜੰਗਲ ਦੇਸ਼ ਦੀ ਉਤਰਕਾਸ਼ੀ ਵੱਜੋਂ ਪ੍ਰਸਿੱਧ ਸੀ। ਉਸ ਕਾਲ ਸਮੇਂ ਸਰਸਵਤੀ ਨਦੀ ਥਾਨੇਸਰ ਕੋਲ ਦੀ ਹੁੰਦੀ ਹੋਈ; ਵਰਤਮਾਨ ਤਲਵੰਡੀ ਸਾਬੋ ਦੇ ਕੋਲ ਵਗਦੀ ਸੀ। ਉਸ ਸਮੇਂ ਦਰਿਆ ਸਤਲੁਜ ਵੀ ਬਠਿੰਡੇ ਕੋਲ ਵਗਦਾ ਸੀ। ਜਦੋਂ ਬਠਿੰਡੇ ਤੋਂ ਸਤਲੁਜ ਪਿਛਾਂਹ ਹਟਦਾ ਹਟਦਾ ਦੂਰ ਹੋ ਗਿਆ, ਤਾਂ ਵੀ ਇਸ ਦੀ ਇੱਕ ਧਾਰਾ 'ਹਾਕੜਾ' ਇੱਥੇ ਵਗਦੀ ਰਹੀ। ਇਹ 'ਹਾਕੜਾ' ਸਿੰਧ ਦਰਿਆ ਵਿੱਚ ਮਿਲਣ ਸਮੇਂ ਹਾਕੜਾ ਦੇ ਨਾਂ ਨਾਲ ਜਾਣੀ ਜਾਂਦੀ ਸੀ ਇਸ ਕਰਕੇ ਇਹ ਧਰਤੀ ਰਮਣੀਕ ਤੇ ਖ਼ੁਸ਼ਹਾਲ ਸੀ। ਉਸ ਕਾਲ ਦੇ ਸਾਹਿਤ ਵਿੱਚ ਸਰਹਿੰਦ ਤੱਕ ਇਸ ਦਾ ਨਾਂ 'ਪੁਰਿਦ੍ਰੀ' ਸੀ ਜਿਸਦਾ ਭਾਵ ਇੰਦਰਪੁਰੀ ਤੋਂ ਹੈ, ਇਹ ਬਹੁਤ ਹੀ ਸ਼ੋਭਾ ਯੋਗ ਅਤੇ ਬਾਗਾਂ ਕਰਕੇ ਪ੍ਰਸਿੱਧ ਸੀ।

ਇਸ ਖਿੱਤੇ ਵਿੱਚ ਤਲਵੰਡੀ ਸਾਬੋ ਦੇ ਸਥਾਨ 'ਤੇ ਵੈਦਿਕ ਰਿਸ਼ੀਆਂ ਦਾ ਨਿਵਾਸ ਸੀ। 'ਮਾਲਵਾ ਇਤਿਹਾਸ' ਦੀ ਭੂਮਿਕਾ ਵਿੱਚ ਸ੍ਰ: ਕਰਤਾਰ ਸਿੰਘ ਦਾਖਾ ਨੇ ਲਿਖਿਆ ਹੈ ਕਿ ਮਾਰਕੰਡੇ ਰਿਸ਼ੀ ਦਾ ਤਪ ਸਥਾਨ ਤਲਵੰਡੀ ਸਾਬੋ ਸਰੋਵਰ ਦੇ ਦੱਖਣ ਵੱਲ ਬੇਰੀ ਹੇਠ ਸੀ। ਰਿਸ਼ੀ ਮਾਰਕੰਡੇ ਨੇ ਹੀ ਇੱਥੇ ਉਤਰਕਾਸ਼ੀ ਦੀ ਸਥਾਪਨਾ ਕੀਤੀ ਸੀ। ਇਸ ਉਤਰਕਾਸ਼ੀ ਵਿੱਚ ਵਿਆਸ ਪ੍ਰਾਸ਼ਰ, ਵੈਸਪਾਇਨ, ਅਗਨੀਵੇਸ਼ ਅਤੇ ਰਿਸ਼ੀ ਪੀਲ ਦੇ ਆਸ਼ਰਮ ਸਨ। ਰਿਸ਼ੀ ਪੀਲ ਨੇ ਵਿਆਸ ਜੀ ਦੀ ਆਗਿਆ ਨਾਲ ਵੇਦ ਤ੍ਰਈ ਦੇ ਮੰਤਰਾਂ ਦਾ ਸੰਪਾਦਨ ਕੀਤਾ ਜਿਸ ਉਤੇ ਸੂਰਾਂ ਦੇ ਚਿੰਨ੍ਹ 'ਵਿਆਸ' ਜੀ ਨੇ ਲਾਏ। ਵਿਆਸ ਜੀ ਦੇ ਸ਼ਿਸ਼ 'ਜੈਮਿਨੀ' ਨੇ ਪੂਰਬ ਮੀਮਾਂਸਾ ਸ਼ਾਸਤ੍ਰ ਦੀ ਰਚਨਾ ਕੀਤੀ। 'ਵੈਸਪਾਇਨ' ਅਤੇ 'ਅਗਨੀਵੇਸ਼' ਨੇ ਆਯੁਰਵੇਦ ਨੂੰ ਅੰਕਿਤ ਕੀਤਾ। 'ਰਿਗਵੇਦ ਅਤੇ ਐਤਰਯ ਬ੍ਰਾਹਮਣ' ਵਿੱਚ ਲਿਖਿਆ ਹੈ ਕਿ ਮੰਤਰ ਕਰਤਾ ਰਿਸ਼ੀ 'ਸਰਸਵਤੀ' ਦੇ ਕਿਨਾਰੇ ਉੱਤੇ ਰਹਿੰਦੇ ਸਨ। ਪੁਰਾਤਨ ਕਾਲ ਵਿੱਚ ਸਰਸਵਤੀ ਨਦੀ ਦੇ ਪਾਣੀਆਂ ਨਾਲ ਅਤੇ ਬ੍ਰਹਮ ਵਿੱਦਿਆ ਸਰਸਵਤੀ ਦੀ ਬਾਣੀ ਸਦਕਾ ਇਹ ਧਰਤੀ ਮਨੋਹਰ, ਰਮਣੀਕ, ਧਾਰਮਿਕ, ਅਧਿਆਤਮਕ, ਪਾਵਨ ਅਤੇ ਪੂਜਨੀਕ ਬਣੀ ਹੋਈ ਸੀ। 'ਪੁਰਿਦ੍ਰੀ' ਵਿੱਚ ਰਿਸ਼ੀਆਂ ਦੇ ਤਪ ਸਥਾਨ, ਆਸ਼ਰਮਾਂ, ਵਿਦਿਆਲਯਾਂ ਕਰਕੇ 'ਉਤਰਕਾਸ਼ੀ' ਵੱਜੋਂ ਪ੍ਰਸਿੱਧ ਸੀ। ਜਿਵੇਂ ਕਿ ਹੁਣ ਤਲਵੰਡੀ ਸਾਬੋ ਨੂੰ 'ਗੁਰੂ ਕਾਸ਼ੀ' ਕਿਹਾ ਜਾਂਦਾ ਹੈ। ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਸ ਨੂੰ



Original with:
Kulbir Singh Sidhu IAS Mohali
Digitized by:
Panjab Digital Library

ਗੁਪਤ ਉਤਰਕਾਸ਼ੀ ਵੱਜੋਂ ਪ੍ਰਗਟ ਕੀਤਾ। ਦਸਮ ਗੁਰੂ ਜੀ ਨੇ ਇਸ ਪ੍ਰਗਟ ਹੋਈ ਕਾਸ਼ੀ ਨੂੰ 'ਗੁਰੂ ਕੀ ਕਾਸ਼ੀ' ਬਣਾਇਆ ਅਤੇ ਗੁਰਮੁਖੀ-ਗੁਰਮਤਿ ਦੀ ਵਿਦਿਆ ਪੀਠ ਕਾਇਮ ਕੀਤੀ। ਇਸ ਧਰਤੀ ਨੂੰ ਗੁਰੂ ਨਾਨਕ ਦੇਵ ਜੀ, ਗੁਰੂ ਹਰਗੋਬਿੰਦ, ਗੁਰੂ ਹਰਿ ਰਾਇ, ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਹੈ। ਇਤਿਹਾਸ ਵਿੱਚ ਜ਼ਿਕਰ ਆਇਆ ਹੈ ਕਿ ਜਦੋਂ ਵਰਧਨ ਵੰਸ਼ ਦਾ ਤਪਤੇਜ ਵਧਿਆ, ਤਾਂ ਮਹਾਰਾਜਾ ਪ੍ਰਭਾਕਰ ਵਰਧਨ ਨੇ ਮਾਲਵੇ ਉਪਰ ਅਧਿਕਾਰ ਕਰਕੇ ਤਲਵੰਡੀ ਸਾਬੋ ਨੂੰ ਆਪਣੀ ਉਪ-ਰਾਜਧਾਨੀ ਬਣਾਇਆ। ਉਸ ਦੇ ਪੁੱਤਰ ਮਹਾਰਾਜਾ ਹਰਸ਼ਵਰਧਨ ਨੇ ਤਲਵੰਡੀ ਸਾਬੋ ਨੇੜੇ ਸਤਲੁਜ ਨਦੀ ਦੇ ਕਿਨਾਰੇ ਮਹਾਰਾਜ ਬਿਕਰਮਾਦਿੱਤ ਦੇ ਨਾਂ ਤੇ ਬਿਕਰਮਗੜ੍ਹ ਨਗਰ ਵਸਾਇਆ। ਰਾਜਾ ਹਰਸ਼ਵਰਧਨ ਦਾ ਸਮਾਂ 606 ਈ: ਤੋਂ 640 ਈ: ਤੱਕ ਸੀ। ਜੇ ਸਿਰਫ ਛੇਵੀਂ ਸਦੀ ਤੋਂ ਵੀਹਵੀਂ ਸਦੀ ਤੱਕ ਦੀ ਹੋਈ ਭੂਗੋਲਿਕ ਉਥਲ-ਪੁਥਲ ਤੇ ਰਾਜਸੀ ਉਤਰਾਵਾਂ-ਚੜ੍ਹਾਵਾਂ ਦੇ ਪ੍ਰਸੰਗ ਵਿੱਚ ਵੀ ਬਠਿੰਡੇ, ਫਰੀਦਕੋਟ ਤੇ ਫਿਰੋਜ਼ਪੁਰ ਦੀ ਧਰਤੀ ਦੇ ਇਤਿਹਾਸ 'ਤੇ ਨਜ਼ਰ ਮਾਰੀਏ ਤਾਂ ਇੱਥੋਂ ਦਾ ਇਤਿਹਾਸ ਭੱਟੀਆਂ ਤੋਂ ਸਿੱਧੂ-ਬਰਾੜਾਂ ਤੱਕ ਦੀ ਗਾਥਾ ਹੀ ਹੋ ਨਿੱਬੜਦਾ ਹੈ।

ਮਨੁੱਖਤਾ ਦਾ ਇਤਿਹਾਸ ਅਚੰਭਿਆਂ ਭਰਪੂਰ ਰਿਹਾ ਹੈ। ਕਦੇ ਜਿਊਣ ਲਈ ਸੰਘਰਸ਼ ਕਰ ਰਹੀਆਂ ਕੌਮਾਂ ਨੂੰ ਤਖ਼ਤ ਤੇ ਤਾਜ ਮਿਲੇ ਤੇ ਉਥੋਂ ਇਨ੍ਹਾਂ ਦੇ ਕਾਇਮ ਕੀਤੇ ਰਾਜਾਂ ਦੀਆਂ ਹੱਦਾਂ ਆਪਣੇ ਇਲਾਕਿਆਂ ਤੋਂ ਕਿਤੇ ਬਾਹਰ ਨਿਕਲ ਕੇ ਦੂਰ-ਦੇਸ-ਪ੍ਰਦੇਸ ਤੱਕ ਵਧੀਆਂ ਤੇ ਜਦੋਂ ਕਦੇ ਇਹਨਾਂ ਕੌਮਾਂ ਨੂੰ ਹਜਰ ਦਾ ਮੂੰਹ ਵੇਖਣਾ ਪਿਆ ਤਾਂ ਉਨ੍ਹਾਂ ਨੂੰ ਤਖ਼ਤ ਤੇ ਤਾਜ ਛੱਡ ਕੇ ਫਾਂਸੀ ਦੇ ਤਖ਼ਤੇ ਮਿਲੇ ਤੇ ਸ਼ਾਹੀ ਵਿਛੌਣਿਆਂ ਦੀ ਥਾਂ ਸਾਧਾਰਨ ਤਖ਼ਤਪੋਸ਼ਾਂ ਦੀ ਨੌਬਤ ਆ ਗਈ।

ਭੱਟੀ ਰਾਜਪੂਤਾਂ ਦਾ ਰਾਜ ਵੀ ਹੋਰਨਾਂ ਜੰਗਜੂ ਕੌਮਾਂ ਵਾਂਗ ਅਜਿਹਾ ਹੀ ਰਿਹਾ। ਸ਼੍ਰੀ ਕ੍ਰਿਸ਼ਨ ਜੀ ਮਹਾਰਾਜ ਦੇ ਯਾਦਵ ਵੰਸ ਤੋਂ ਇਨ੍ਹਾਂ ਦੀ ਕਹਾਣੀ ਸ਼ੁਰੂ ਹੁੰਦੀ ਹੈ। ਜਦੋਂ ਇਨ੍ਹਾਂ ਨੂੰ ਦਵਾਰਕਾ ਪੁਰੀ ਦੇ ਇਲਾਕੇ ਵਿਚੋਂ ਨਿਕਲਣਾ ਪਿਆ ਤਾਂ ਇਹ ਰਾਜਸਥਾਨ ਦੀ ਮਾਰੂਥਲੀ ਵਿੱਚ ਆ ਵਸੇ। ਇੱਥੋਂ ਇਹ ਪੰਜਾਬ ਦੇ ਬਠਿੰਡਾ-ਲਾਹੌਰ ਦੇ ਰਸਤੇ ਤੋਂ ਗਜ਼ਨੀ ਤੱਕ ਵਧੇ। ਭੱਟੀ ਰਾਜਪੂਤਾਂ ਦੇ ਵਡੇਰੇ ਰਾਓ ਭੱਟੀ ਦੇ ਪੜਦਾਦਾ ਰਾਜ ਗੱਜ ਦਾ ਗਜ਼ਨੀ 'ਤੇ ਰਾਜ ਸੀ ਤੇ ਉਸਨੇ ਗਜ਼ਨੀ ਦਾ ਕਿਲ੍ਹਾ ਬਣਾਇਆ। ਇਸ ਤਰ੍ਹਾਂ ਹੀ ਰਾਜਾ ਗੰਧਾਰ ਦੇਵ ਨੇ ਕੰਧਾਰ ਨਗਰ ਦੀ ਬੁਨਿਆਦ ਰੱਖੀ। ਇਸੇ ਤਰ੍ਹਾਂ ਹੀ ਇਸ ਤੋਂ ਬਾਅਦ ਕ੍ਰਿਸ਼ਨ ਵੰਸੀ ਇੱਕ ਯੋਧੇ ਸਵਾਤ ਸੇਨ ਨੇ ਸਵਾਤ ਦਾ ਕਿਲ੍ਹਾ ਬਣਾਇਆ। ਇੱਕ ਹੋਰ ਕ੍ਰਿਸ਼ਨ ਵੰਸੀ ਰਾਜੇ ਹੰਸ ਰਾਏ ਨੇ ਹਿਸਾਰ ਨਗਰ ਆਬਾਦ ਕੀਤਾ। ਕ੍ਰਿਸ਼ਨ ਜੀ ਮਗਰੋਂ ਇਨ੍ਹਾਂ ਦੀ ਔਲਾਦ ਦਵਾਰਕਾ ਤੇ ਮਥਰਾ ਵਿੱਚ ਰਾਜ



Original with:
Kulbir Singh Sidhu IAS Mohali
Digitized by:
Panjab Digital Library

ਕਰਦੀ ਰਹੀ। ਜਦੋਂ ਇਨ੍ਹਾਂ ਵਿੱਚ ਫੁੱਟ ਪੈ ਗਈ, ਤਾਂ ਨਾਭਾ ਤੇ ਖੀਰਾ ਦੇ ਨਾਮ ਨਾਲ ਪ੍ਰਸਿੱਧ ਵਿਅਕਤੀਆਂ ਨੂੰ ਇਨ੍ਹਾਂ ਦੇ ਪਰਿਵਾਰਾਂ ਤੇ ਸੰਗੀਆਂ-ਸਾਥੀਆਂ ਸਮੇਤ ਦਵਾਰਕਾ ਵਿੱਚੋਂ ਕੱਢ ਦਿੱਤਾ। ਇਹ ਲੋਕ ਆਸੇ-ਪਾਸੇ ਖਿੰਡ ਗਏ। ਇੱਕ ਹਿੱਸਾ ਦੱਖਣ ਵਿੱਚ ਮੈਸੂਰ ਵੱਲ ਨੂੰ ਵਧ ਗਿਆ ਤੇ ਦੂਸਰਾ ਪੱਛਮ ਵਿੱਚ ਸਿੰਧ, ਪੰਜਾਬ ਤੇ ਬਲੋਚਿਸਤਾਨ ਤੇ ਖੁਰਾਸਾਨ ਤੱਕ ਜਾ ਪਹੁੰਚਿਆ। ਖੀਰਾ ਤੋਂ ਜੁੱਧ ਭਾਨ ਤੇ ਜਰੇਜਾ ਦੋ ਮਸ਼ਹੂਰ ਯੋਧੇ ਹੋਏ ਹਨ। ਨਾਭਾ ਤੋਂ ਜੋ ਸੰਤਾਨ ਅਫਗਾਨਿਸਤਾਨ ਵੱਲ ਨੂੰ ਗਈ ਉਸ ਦੀ ਜਾਣਕਾਰੀ ਇਸ ਤਰ੍ਹਾਂ ਹੈ ਕਿ ਨਾਭਾ ਤੋਂ ਬਾਅਦ ਪ੍ਰਿਥਵੀ ਬਾਹੂ ਹੋਇਆ। ਉਸ ਤੋਂ ਬਾਅਦ ਬਾਹੂਬਲ, ਉਸ ਤੋਂ ਬਾਅਦ ਸੌਬਾਹੂ, ਉਸ ਤੋਂ ਬਾਅਦ ਰਿੱਜ, ਉਸ ਤੋਂ ਬਾਅਦ ਗੱਜ ਹੋਇਆ। ਰਾਜਾ ਗੱਜ ਇਤਿਹਾਸ ਵਿੱਚ ਬਹੁਤ ਹੀ ਪ੍ਰਾਕਰਮੀ ਤੇ ਸੂਰਬੀਰ ਰਾਜੇ ਦੇ ਤੌਰ ਤੇ ਜਾਣਿਆ ਜਾਂਦਾ ਹੈ। ਉਸ ਦੇ ਸਮੇਂ ਖੁਰਾਸਾਨ ਦੇ ਰਾਜਾ ਮਮਰੇਜ ਤੇ ਰੂਪ ਦੇ ਰਾਜਾ ਸ਼ਾਹ ਸਕੰਦਰ ਰੂਮੀ ਨੇ ਹਮਲਾ ਕੀਤਾ। ਸ਼ਾਹ ਮਮਰੇਜ ਲੜਾਈ ਤੋਂ ਇੱਕ ਰਾਤ ਪਹਿਲਾਂ ਢਿੱਡ ਪੀੜ ਨਾਲ ਮਰ ਗਿਆ। ਸ਼ਾਹ ਸਕੰਦਰ ਰੂਮੀ ਨੇ ਹਮਲਾ ਕੀਤਾ। ਸ਼ਾਹ ਸਕੰਦਰ ਰੂਮੀ ਨੇ ਉਦੋਂ ਕਿਹਾ ਸੀ ਕਿ ਦੁਨੀਆਂ ਦੇ ਬੰਦੇ ਸਥੀਲਾਂ ਬਣਾਉਂਦੇ ਹਨ ਤੇ ਰੱਬ ਨੂੰ ਕੁਝ ਹੋਰ ਹੀ ਭਾਉਂਦਾ ਹੈ। ਇਸ ਜੰਗ ਵਿੱਚ ਗੱਜ ਜਿੱਤ ਗਿਆ। ਪਰ ਥੋੜ੍ਹੇ ਸਮੇਂ ਬਾਅਦ ਹੀ ਰਾਜਾ ਗੱਜ ਉਪਰ ਖੁਰਾਸਾਨ ਦੇ ਸਵਰਗੀ ਰਾਜੇ ਮਮਰੇਜ ਖਾਨ ਦੇ ਪੁੱਤਰ ਨੇ ਹਮਲਾ ਕਰ ਦਿੱਤਾ। ਕਹਿੰਦੇ ਹਨ ਕਿ ਗੱਜ ਨੂੰ ਭਵਿੱਖਬਾਣੀ ਹੋਈ ਕਿ ਉਸ ਨੂੰ ਗਜ਼ਨੀ ਛੱਡਣਾ ਪੈਣਾ ਹੈ। ਉਸ ਨੇ ਆਪਣੇ ਪੁੱਤਰ ਸਲਵਾਨ ਤੇ ਸਾਕ-ਸਬੰਧੀਆਂ ਨੂੰ ਆਦੇਸ਼ ਦਿੱਤਾ ਕਿ ਉਹ ਜਵਾਲਾਮੁੱਖੀ ਦੀ ਯਾਤਰਾ ਦੇ ਮੰਤਵ ਵੱਜੋਂ ਗਜ਼ਨੀ ਛੱਡ ਜਾਣ। ਇਸ ਤਰ੍ਹਾਂ ਦਵਾਰਕਾ ਪੁਰੀ ਤੇ ਗਜ਼ਨੀ ਅਤੇ ਗਜ਼ਨੀ ਤੋਂ ਵਾਪਸ ਪੰਜਾਬ ਦਾ ਸਫ਼ਰ ਇਨ੍ਹਾਂ ਕੌਮਾਂ ਨੇ ਤਹਿ ਕੀਤਾ। ਸਲਵਾਨ ਨੇ ਵਾਪਸ ਆ ਕੇ ਸਲਵਾਨਪੁਰ ਉਰਫ਼ ਸਿਆਲਕੋਟ ਵਸਾਇਆ। ਇੱਥੋਂ ਇਸ ਦਾ ਪੁੱਤਰ ਬੁਲੰਦ ਰਾਉ ਅਤੇ ਉਸ ਦਾ ਪੁੱਤਰ ਰਾਉ ਭੱਟੀ ਸਿਆਲਕੋਟ ਤੋਂ ਲਾਹੌਰ ਬਠਿੰਡਾ ਅਤੇ ਅੱਗੇ ਹਨੂਮਾਨਗੜ੍ਹ ਤੇ ਹਾਂਸੀ ਅਤੇ ਹਿਸਾਰ ਤੱਕ ਵਾਪਸ ਪਰਤੇ। ਰਾਜਸਥਾਨ ਦੇ ਇਸ ਮਾਰੂਥਲ ਵਿੱਚ ਆਪਣੇ ਰਾਜਭਾਗ ਕਾਇਮ ਕੀਤੇ। ਰਾਉ ਭੱਟੀ ਦੇ ਪੁੱਤਰ ਮੰਗਲ ਰਾਉ ਨੂੰ ਫਿਰ ਇਹ ਇਲਾਕਾ ਛੱਡ ਕੇ ਬਠਿੰਡਾ ਤੇ ਇਸਦੇ ਨਾਲ ਲਗਦੇ ਇਲਾਕੇ ਲੱਖੀ ਜੰਗਲ ਵਿੱਚ ਸ਼ਰਨ ਲੈਣੀ ਪਈ। ਗੱਜ ਤੋਂ ਬਾਅਦ ਸਲਵਾਨ ਹੋਇਆ। ਸਲਵਾਨ ਜਾਂ ਬਹੁਤ ਹੀ ਪ੍ਰਸਿੱਧ ਸ਼ਾਲੀਵਾਨ ਦੇ ਨਾਮ ਨਾਲ ਜਾਣੇ ਜਾਂਦੇ, ਇਸ ਰਾਜੇ ਦੇ ਸੋਲਾਂ ਪੁੱਤਰ ਸਨ ਤੇ ਇਨ੍ਹਾਂ ਸੋਲਾਂ ਪੁੱਤਰਾਂ ਤੋਂ ਹੀ ਅਜੋਕੇ ਪੰਜਾਬ ਦੀਆਂ ਨਾਮੀ ਬਰਾਦਰੀਆਂ ਬਣੀਆਂ ਅਤੇ ਉਨ੍ਹਾਂ ਦੀਆਂ ਸੰਤਾਨਾਂ ਅੱਗੇ ਵਧੀਆਂ। ਇਸ ਦੇ ਤਿੰਨ ਬਹੁਤ ਹੀ ਮਸ਼ਹੂਰ ਪੁੱਤਰ ਹੋਏ ਹਨ। ਇੱਕ ਪੂਰਨ ਭਗਤ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਹ ਭਗਤੀ ਦੀ ਦੁਨੀਆਂ ਦਾ ਬੁਲੰਦ ਤਰੀਨ ਤਪੱਸਵੀ ਹੋਇਆ ਹੈ। ਦੂਜਾ ਪੁੱਤਰ ਰਾਜਾ ਰਸਾਲੂ ਸੀ, ਜਿਸ ਨੇ ਸਾਰੇ ਪੰਜਾਬ



*Original with:*
Kulbir Singh Sidhu IAS Mohali
*Digitized by:*
Panjab Digital Library

’ਤੇ ਰਾਜ ਕੀਤਾ ਤੇ ਇਸ ਦੇ ਐਸ਼ੋ-ਇਸ਼ਰਤ ਦੇ ਕਿੱਸੇ ਮਸ਼ਹੂਰ ਹਨ। ਇਸ ਦਾ ਤੀਜਾ ਪੁੱਤਰ ਰਾਉ ਭੱਟੀ ਦੇ ਰਾਜ ਸਮੇਂ ਮਥਰਾ ਤੋਂ ਲੈ ਕੇ ਪੱਛਮ ਵੱਲ ਗਜ਼ਨੀ ਤੱਕ ਭੱਟੀਆਂ ਦੀ ਹਕੂਮਤ ਸੀ। ਇਸ ਦੀਆਂ 4 ਰਿਆਸਤਾਂ ਮਥਰਾ, ਭਟਨੇਰ, ਲਾਹੌਰ ਤੇ ਗਜ਼ਨੀ ਸਨ। ਰਾਉ ਭੱਟੀ ਮਗਰੋਂ ਇਸ ਦੇ ਗੱਦੀ ਨਸ਼ੀਨਾਂ ਨਾਲ ਕਈ ਪੁਸ਼ਤਾਂ ਤੱਕ ਅਫਗਾਨਾਂ ਦੀਆਂ ਲੜਾਈਆਂ ਹੁੰਦੀਆਂ ਰਹੀਆਂ। ਕਦੇ ਭੱਟੀਆਂ ਦਾ ਪਲੜਾ ਭਾਰੀ ਰਹਿੰਦਾ ਸੀ ਅਤੇ ਕਦੇ ਅਫਗਾਨ ਜਿੱਤ ਜਾਂਦੇ ਸਨ। ਭੱਟੀ ਫਿਰ ਵਾਪਸ ਰਾਜਸਥਾਨ ਵਿੱਚ ਹਾਂਸੀ ਹਿਸਾਰ ਤੱਕ ਆਪਣਾ ਰਾਜ ਕਾਇਮ ਕਰਨ ਵਿੱਚ ਕਾਮਯਾਬ ਹੋਇਆ। ਜਿਵੇਂ ਕਿ ਉਪਰ ਦੱਸਿਆ ਜਾ ਚੁੱਕਾ ਹੈ ਕਿ ਉਸ ਦੀ ਔਲਾਦ ਨੂੰ ਫਿਰ ਰਾਜਸਥਾਨ ਛੱਡਣਾ ਪਿਆ ਅਤੇ ਆਖਰ ਵਿੱਚ ਸਿੱਧੂ ਖਾਨਦਾਨ ਦੇ ਮੋਢੀ ਰਾਉ ਖੀਵਾ ਦੇ ਪੁੱਤਰ ਸਿੱਧੂ ਨੇ 13ਵੀਂ ਸਦੀ ਦੇ ਅਖੀਰ ਵਿੱਚ ਇਸ ਇਲਾਕੇ ’ਤੇ ਕਬਜ਼ਾ ਕਰਕੇ ਬਠਿੰਡਾ ਦੇ ਕਿਲ੍ਹੇ ’ਤੇ ਝੰਡਾ ਝੁਲਾਇਆ। ਰਾਉ ਸਿੱਧੂ ਦੀ ਮੌਤ ਸੰਨ 1314 ਵਿੱਚ ਹੋਈ ਤੇ ਉਸ ਦੀ ਸੰਤਾਨ ਥੋੜ੍ਹੀ ਦੇਰ ਬਾਅਦ ਹੀ ਘਰੋਂ ਬੇਘਰ ਹੋ ਕੇ ਰਾਜਸਥਾਨ ਦੇ ਮਾਰੂਥਲ ਵਿੱਚ ਖਾਨਾਬਦੋਸ਼ਾਂ ਵਾਂਗੂੰ ਘੁੰਮਦੀ ਰਹੀ। ਫਿਰ ਤਕਰੀਬਨ 110 ਸਾਲਾਂ ਬਾਅਦ 1524 ਤੋਂ 1526 ਵਿੱਚ ਬਾਬਰ ਦੇ ਹਮਲੇ ਸਮੇਂ ਸੰਘਰ ਅਤੇ ਉਸ ਦੇ ਪੁੱਤਰ ਬਹਿਰਾਮ ਨੂੰ ਬਠਿੰਡਾ ਦੇ ਇਲਾਕੇ ਦੀ ਚੌਧਰ ਮਿਲੀ। ਹਮਾਯੂੰ ਵੇਲੇ ਇਨ੍ਹਾਂ ਨੂੰ ਫਿਰ ਇਹ ਇਲਾਕਾ ਛੱਡਣਾ ਪਿਆ। ਜਦੋਂ ਹਮਾਯੂੰ ਦੁਬਾਰਾ ਹਿੰਦੁਸਤਾਨ ਦਾ ਬਾਦਸ਼ਾਹ ਬਣਿਆ ਤਾਂ ਬਾਬਾ ਬਹਿਰਾਮ ਨੇ ਫਿਰ ਬਠਿੰਡੇ ਤੇ ਚੌਧਰ ਕਾਇਮ ਕੀਤੀ। ਫਰੀਦਕੋਟ ਦੀ ਚੌਧਰ ਬਾਬਾ ਬਹਿਰਾਮ ਦੇ ਸਮਕਾਲੀ ਚੌਧਰੀ ਭੱਲਣ ਨੇ ਅਕਬਰ ਦੇ ਸਮੇਂ ਵਿੱਚ ਪੱਕੀ ਕੀਤੀ। ਬਾਬਰ ਦੇ ਸਮੇਂ ਤੋਂ ਥੋੜ੍ਹੀ ਦੇਰ ਪਹਿਲਾਂ ਹਿੰਦੁਸਤਾਨ ਦੇ ਸੱਯਦ ਖਾਨਦਾਨ ਦੇ ਬਾਦਸ਼ਾਹਾਂ ਵੇਲੇ ਰਾਉ ਬਰਾੜ ਨੇ ਫਰੀਦਕੋਟ ਦੀ ਚੌਧਰ ਮੁਸਲਮਾਨ ਭੱਟੀਆਂ ਤੋਂ ਜਿੱਤ ਕੇ ਪ੍ਰਾਪਤ ਕੀਤੀ ਸੀ। ਰਾਉ ਬਰਾੜ ਦਾ ਦਿਹਾਂਤ 1415 ਈ: ਵਿੱਚ ਹੋਇਆ। ਇਸ ਤਰ੍ਹਾਂ ਕੁਦਰਤ ਨੇ ਇਨ੍ਹਾਂ ਨੂੰ ਤਖਤ ਜਾਂ ਤਖਤੇ ਭਾਵ ਅਰਸ਼ ਤੋਂ ਫਰਸ਼ ਤੱਕ ਦੇ ਦਰਮਿਆਨੀ ਸੰਘਰਸ਼ ਵਿੱਚ ਗੁਜਰਾਤ-ਰਾਜਸਥਾਨ ਤੋਂ ਅਫ਼ਗਾਨਿਸਤਾਨ ਵਿੱਚ ਗਜ਼ਨੀ ਅਤੇ ਫਿਰ ਗਜ਼ਨੀ ਤੋਂ ਪੰਜਾਬ ਤੇ ਦੁਬਾਰਾ ਪੰਜਾਬ ਤੋਂ ਰਾਜਸਥਾਨ ਤੇ ਅਖੀਰ ਰਾਜਸਥਾਨ ਤੋਂ ਪੰਜਾਬ ਵਾਪਸੀ ਤੱਕ ਦੇ ਸਮੇਂ ਦੇ ਸਫਰਾਂ ਤੇ ਜ਼ਫਰਾਂ ਦੇ ਨਜ਼ਾਰੇ ਕਰਾਏ। ਸਲਵਾਨ ਤੋਂ ਬਾਅਦ ਰਾਉ ਬੁਲੰਦ ਤੇ ਰਾਉ ਬੁਲੰਦ ਤੋਂ ਬਾਅਦ ਰਾਉ ਭੱਟੀ ਹੋਇਆ, ਜਿਸ ਤੋਂ ਕਿ ਭੱਟੀ ਖਾਨਦਾਨ ਚੱਲਿਆ।

ਸੱਤਵੀਂ ਸਦੀ ਦੇ ਅਖੀਰ ਵਿੱਚ ਸੰਨ 670 ਈਸਵੀ ਦੇ ਕਰੀਬ ਇੱਕ ਤੇ ਜੱਸਵੀ ਭੱਟੀ ਰਾਜਪੂਤ ਬੁਲੰਦ ਰਾਉ ਦਾ ਰਾਜ ਸਿਆਲਕੋਟ ਦੇ ਇਲਾਕੇ ਵਿੱਚ ਸੀ। ਉਹ ਅਤੇ ਉਸ ਦਾ ਪੁੱਤਰ ਰਾਉ ਭੱਟੀ ਨਵੇਂ ਇਲਾਕਿਆਂ ਦੀ ਭਾਲ ਵਿੱਚ ਲਾਹੌਰ ਤੇ ਭਟਨੇਰ ਵੱਲ ਆਏ। ਇਹ ਦੋਨੋਂ ਪਿਉ ਪੁੱਤਰ ਮਹਾਰਾਜਾ ਸਲਵਾਨ ਦੀ ਜੱਦ ਵਿੱਚੋਂ



*Original with:*
Kulbir Singh Sidhu IAS Mohali
*Digitized by:*
Panjab Digital Library

ਸਨ। ਰਾਉ ਬੁਲੰਦ ਦੇ ਪੁੱਤਰ ਰਾਉ ਭੱਟੀ ਦੇ ਰਾਜ ਸਮੇਂ ਮਥਰਾ ਤੋਂ ਲੈ ਕੇ ਪੱਛਮ ਵੱਲ ਗਜ਼ਨੀ ਤੱਕ ਭੱਟੀਆਂ ਦੀ ਹਕੂਮਤ ਸੀ। ਇਸ ਦੀਆਂ 4 ਰਿਆਸਤਾਂ ਮਥਰਾ, ਭਟਨੇਰ, ਲਾਹੌਰ ਤੇ ਗਜ਼ਨੀ ਸਨ। ਰਾਉ ਭੱਟੀ ਮਗਰੋਂ ਇਸ ਦੇ ਗੱਦੀ ਨਸ਼ੀਨਾਂ ਨਾਲ ਕਈ ਪੁਸ਼ਤਾਂ ਤੱਕ ਅਫਗਾਨਾਂ ਦੀਆਂ ਲੜਾਈਆਂ ਹੁੰਦੀਆਂ ਰਹੀਆਂ। ਕਦੇ ਭੱਟੀਆਂ ਦਾ ਪਲੜਾ ਭਾਰੀ ਰਹਿੰਦਾ ਸੀ ਅਤੇ ਕਦੇ ਅਫਗਾਨ ਜਿੱਤ ਜਾਂਦੇ ਸਨ। ਰਾਉ ਭੱਟੀ ਨੇ ਬੀਰਭਾਨ ਨੂੰ ਹਰਾ ਕੇ ਭਟਨੇਰ ਅਤੇ ਭੱਟੀਆਣਾ ਅਰਥਾਤ ਅਜੋਕੇ ਹਨੂਮਾਨਗੜ੍ਹ ਤੇ ਬਠਿੰਡੇ ਦੇ ਇਲਾਕਿਆਂ ’ਤੇ ਆਪਣਾ ਰਾਜ ਕਾਇਮ ਕੀਤਾ। ਰਾਉ ਭੱਟੀ ਨੇ ਹੀ ਭਟਨੇਰ ਤੇ ਭੱਟੀਆਣੇ ਵਿਖੇ ਕਿਲ੍ਹਿਆਂ ਦਾ ਨਿਰਮਾਣ ਕੀਤਾ। ਕਿਹਾ ਜਾਂਦਾ ਹੈ ਕਿ ਉਸ ਨੇ ਬਠਿੰਡੇ ਦੇ ਕਿਲ੍ਹੇ ਤੋਂ ਹਨੂਮਾਨਗੜ੍ਹ ਦੇ ਕਿਲ੍ਹੇ ਤੱਕ ਸੁਰੰਗ ਬਣਵਾਈ ਸੀ। ਰਾਉ ਭੱਟੀ ਇਨ੍ਹਾਂ ਇਲਾਕਿਆਂ ਵਿੱਚ ਬਹੁਤ ਹੀ ਮਸ਼ਹੂਰ ਹੋਇਆ ਤੇ ਉਸ ਦੇ ਦਬਦਬੇ ਕਾਰਨ ਹੀ ਭੱਟੀਆਂ ਦੀ ਅਜ਼ੀਮ ਸ਼ਾਨ ਹੋਂਦ ਵਿੱਚ ਆਈ ਅਤੇ ਭੱਟੀ ਖਾਨਦਾਨ ਇਤਿਹਾਸ ਵਿੱਚ ਜਗਤ-ਪ੍ਰਸਿੱਧ ਹੋਇਆ। ਉਸ ਤੋਂ ਬਾਅਦ ਉਸ ਦੇ ਬਹਾਦਰ ਪੁੱਤਰਾਂ ਮਸੂਰ ਰਾਉ ਅਤੇ ਮੰਗਲ ਰਾਉ ਨੇ ਦੂਰ ਦੂਰ ਤੱਕ ਆਪਣੇ ਰਾਜ ਪੱਕੇ ਕੀਤੇ। ਮੰਗਲ ਰਾਉ ਨੇ ਮੰਗਲੋਟ ਉਰਫ ਮਲੋਟ ਨਗਰ ਨੂੰ ਆਬਾਦ ਕੀਤਾ ਤੇ ਹਿਸਾਰ ਤੋਂ ਅਬੋਹਰ ਤੱਕ ਰਾਜ ਕੀਤਾ। ਮਸੂਰ ਰਾਉ ਤੋਂ ਬਾਅਦ ਉਸ ਦੇ ਪੁੱਤਰ ਸਾਰਨ ਰਾਉ ਨੇ ਸਰਸਾ ਨਗਰ ਆਬਾਦ ਕੀਤਾ ਤੇ ਇੱਥੇ ਕਿਲ੍ਹਾ ਬਣਾਇਆ। ਇਸ ਤਰ੍ਹਾਂ ਹੀ ਮਸੂਰ ਰਾਉ ਦੇ ਦੂਜੇ ਪੁੱਤਰ ਅਬੇ ਰਾਉ ਨੇ ਅਬੋਹਰ ਨਗਰ ਵਸਾਇਆ ਤੇ ਇੱਥੇ ਵੀ ਸਰਸੇ ਵਾਂਗ ਕਿਲ੍ਹਾ ਬਣਾਇਆ।

ਭੱਟੀ ਰਾਉ ਤੋਂ ਤਿੰਨ ਪੁਸ਼ਤਾਂ ਪਹਿਲਾਂ ਸਲਵਾਨ ਦੇ ਪਿਤਾ ਗੁੱਜ ਤੇ ਗਜ਼ਨੀ ’ਤੇ ਰਾਜ ਕੀਤਾ ਤੇ ਰਾਉ ਭੱਟੀ ਤੋਂ ਛੇ ਪੁਸ਼ਤਾਂ ਬਾਅਦ ਵਿੱਚ ਪਤਾ ਚਲਦਾ ਹੈ ਕਿ ਰਾਜਾ ਰਤਨ ਸੈਨ ਦਾ ਗਜ਼ਨੀ ’ਤੇ ਫਿਰ ਰਾਜ ਹੋਇਆ ਸੀ। ਇਸ ਦੇ ਭਤੀਜੇ ਝੰਡੂ ਨੇ ਬੁਖਾਰੇ ਦੇ ਸ਼ਾਹੀ ਖਾਨਦਾਨ ਦੀ ਇੱਕ ਲੜਕੀ ਕੱਢ ਲਿਆਂਦੀ। ਬੁਖਾਰੇ ਦੇ ਬਾਦਸ਼ਾਹ ਨੇ ਗਜ਼ਨੀ ਤੇ ਖੁਰਾਸਾਨ, ਤੁਰਕਿਸਤਾਨ ਅਤੇ ਇਰਾਨ ਦੇ ਰਾਜਿਆਂ ਦੀ ਮਦਦ ਨਾਲ ਬੜਾ ਜ਼ਬਰਦਸਤ ਹਮਲਾ ਕੀਤਾ। ਇਸ ਲੜਾਈ ਵਿੱਚ ਰਾਉ ਰਤਨ ਸੈਨ ਤੇ ਇਸ ਦਾ ਭਤੀਜਾ ਝੰਡੂ ਮਾਰਿਆ ਗਿਆ। ਬੁਖਾਰੇ ਦੇ ਬਾਦਸ਼ਾਹ ਨੇ ਭੱਟੀਆਂ ਦੀ ਕੇਂਦਰੀ ਰਾਜਧਾਨੀ ਲਾਹੌਰ ’ਤੇ ਕਬਜ਼ਾ ਕਰ ਲਿਆ। ਲਾਹੌਰ ਨਿਕਲ ਕੇ ਇਹ ਭੱਟੀ ਦੱਖਣ ਵੱਲ ਨੂੰ ਚਲੇ ਗਏ। ਇਸ ਤੋਂ ਬਾਅਦ ਭੱਟੀਆਂ ਦੇ ਸਾਰੇ ਇਲਾਕੇ ਨੂੰ ਪੰਜਾਬ ਦੇ ਰਈਸਾਂ ਵਿੱਚ ਵੰਡ ਦਿੱਤਾ ਗਿਆ। ਬਠਿੰਡਾ ਤੇ ਭਟਨੇਰ ਦਾ ਇਲਾਕਾ ਬਰਾਹ ਰਾਜਪੂਤਾਂ ਨੂੰ ਮਿਲਿਆ। ਅਬੋਹਰ ਦਾ ਇਲਾਕਾ ਪਨਵਾਰ ਜਾਂ ਪਰਮਾਰ ਰਾਜਪੂਤਾਂ ਨੂੰ ਮਿਲਿਆ। ਪਰ ਲਾਹੌਰ ਤੋਂ ਨਿਕਲਣ ਤੋਂ ਥੋੜ੍ਹੇ ਸਮੇਂ ਬਾਅਦ ਹੀ ਦੱਖਣ ਵਿੱਚ ਭੱਟੀਆਂ ਨੇ ਆਪਣੇ ਭਾਈਚਾਰੇ ਦੀ ਮਦਦ ਲੈ ਕੇ ਲਾਹੌਰ ’ਤੇ ਫਿਰ ਕਬਜ਼ਾ ਕਰ ਲਿਆ ਤੇ ਲਾਹੌਰ ਦੇ ਹਾਕਮ ਮੰਗਲ ਰਾਉ



*Original with:*
Kulbir Singh Sidhu IAS Mohali
*Digitized by:*
Panjab Digital Library

ਨੂੰ ਲਾਹੌਰ ਤੋਂ ਕੱਢ ਦਿੱਤਾ। ਉਸ ਨੇ ਲੱਖੀ ਜੰਗਲ ਵਿੱਚ ਜਾ ਕੇ ਸ਼ਰਨ ਲਈ।

ਮੰਗਲ ਰਾਉ ਦਾ ਸਮਾਂ ਸੰਨ 710 ਦੇ ਕਰੀਬ ਦਾ ਮੰਨਿਆ ਜਾਂਦਾ ਹੈ ਤੇ ਉਸ ਦੇ ਪਿਤਾ ਭੱਟੀ ਰਾਉ ਦਾ ਸਮਾਂ ਸੱਤਵੀਂ ਸਦੀ ਦਾ ਅਖੀਰ ਮੰਨਿਆ ਜਾਂਦਾ ਹੈ। ਮੰਗਲ ਰਾਉ ਦੇ ਬੇਟੇ ਮੌਜਮ ਰਾਉ ਨੇ ਤਣੌਟ ਦਾ ਕਿਲ੍ਹਾ ਬਣਾਉਣਾ ਸ਼ੁਰੂ ਕੀਤਾ। ਪਰ ਉਹ ਇਸ ਦੇ ਮੁਕੰਮਲ ਹੋਣ ਤੋਂ ਪਹਿਲਾਂ ਹੀ ਮਰ ਗਿਆ। ਤਣੌਟ ਦਾ ਕਿਲ੍ਹਾ ਬਾਅਦ ਵਿੱਚ 731 ਈ: ਵਿੱਚ ਮੌਜਮ ਰਾਉ ਦੇ ਪੁੱਤਰ ਕੈਹੂਰ ਨੇ ਮੁਕੰਮਲ ਕੀਤਾ।

ਜਦੋਂ ਭੱਟੀਆਂ ਪਾਸੋਂ ਗਜ਼ਨੀ ਤੇ ਲਾਹੌਰ ਦਾ ਇਲਾਕਾ ਖੁੱਸ ਗਿਆ ਤਾਂ ਉਹ ਵਾਪਸ ਰੇਗਿਸਤਾਨ ਦੇ ਇਲਾਕੇ ਵੱਲ ਨੂੰ ਚਲੇ ਗਏ ਸਨ। ਇਸ ਸਮੇਂ ਰਾਉ ਮੰਗਲ ਨੇ ਭੱਢਲ ਨਦੀ ਦੇ ਕਿਨਾਰੇ ਆਪਣੇ ਨਾਮ 'ਤੇ ਮੰਗਲੋਟ ਉਰਫ ਮਲੋਟ ਨਗਰ ਆਬਾਦ ਕੀਤਾ ਅਤੇ ਇਸ ਨੂੰ ਰਾਜਸਥਾਨ ਦੇ ਆਪਣੇ ਇਲਾਕੇ ਦੀ ਰਾਜਧਾਨੀ ਬਣਾਇਆ। ਅੱਠਵੀਂ ਸਦੀ ਵਿੱਚ ਰਾਜਪੂਤ ਤਣੂ ਰਾਏ ਨੇ ਆਪਣੀ ਰਾਜਧਾਨੀ 731 ਈ: ਵਿੱਚ ਤਣੂਗੜ੍ਹ ਵਿਖੇ ਆਬਾਦ ਕੀਤੀ। ਮੁਲਤਾਨ ਦੇ ਬਾਦਸ਼ਾਹ ਹੁਸੈਨ ਸ਼ਾਹ ਤੇ ਬਠਿੰਡੇ ਦੇ ਹੁਕਮਰਾਨ ਬਰਾਹ ਰਾਜਪੂਤਾਂ ਨੇ ਤਣੂ ਰਾਉ 'ਤੇ ਹਮਲਾ ਕਰ ਦਿੱਤਾ। ਤਣੂ ਰਾਉ ਨੇ ਹੁਣ ਇੱਕ ਮਸ਼ਹੂਰ ਨਗਰ ਬਜਨੌਟ 757 ਈ: ਵਿੱਚ ਸਥਾਪਿਤ ਕੀਤਾ ਤਣੂ ਰਾਉ ਪਿੱਛੋਂ ਉਸ ਦੇ ਗੱਦੀਨਸ਼ੀਨ ਬਰਾਹ ਭੱਟੀਆਂ ਨਾਲ ਲੜਦੇ ਝਗੜਦੇ ਰਹੇ। ਸੰਨ 814 ਈ: ਵਿੱਚ ਬੀਜੀ ਰਾਏ ਵੱਲੋਂ ਬਠਿੰਡੇ ਨੂੰ ਆਪਣੀ ਰਾਜਧਾਨੀ ਬਣਾਏ ਜਾਣ ਦਾ ਪਤਾ ਚਲਦਾ ਹੈ। ਉਸਨੇ ਇਸ ਖਿੱਤੇ ਨੂੰ ਬਹੁਤ ਹੀ ਖੁਸ਼ਹਾਲ ਬਣਾਇਆ। ਕੁਝ ਸਮੇਂ ਬਾਅਦ ਸੰਨ 836 ਦੇ ਕਰੀਬ ਬਠਿੰਡੇ ਦੇ ਮੂਲਰਾਜ ਬਰਾਹ ਰਾਜਪੂਤ ਨੇ ਆਪਣੀ ਲੜਕੀ ਦਾ ਰਿਸ਼ਤਾ ਤਣੂਗੜ੍ਹ ਦੇ ਭੱਟੀਆਂ ਦੇ ਇਸ ਮਸ਼ਹੂਰ ਰਾਉ ਬੀਜੀ ਰਾਏ ਦੇ ਸ਼ਹਿਜ਼ਾਦੇ ਦੇਵਰਾਜ ਨਾਲ ਕਰ ਦਿੱਤਾ। ਭੱਟੀ ਰਈਸ ਬੜੀ ਵੱਡੀ ਬਰਾਤ ਲੈ ਕੇ ਬਠਿੰਡੇ ਢੁੱਕੇ। ਕਿਹਾ ਜਾਂਦਾ ਹੈ ਕਿ ਇਸ ਬਰਾਤ ਵਿੱਚ 800 ਭੱਟੀ ਰਾਜਪੂਤ ਸਨ। ਇਨ੍ਹਾਂ ਸਭ ਨੂੰ ਬਰਾਹ ਰਾਜਪੂਤਾਂ ਨੇ ਧੋਖੇ ਨਾਲ ਕਤਲ ਕਰ ਦਿੱਤਾ। ਵਿਆਂਹਦੜ ਰਾਜਕੁਮਾਰ ਦੇਵ ਰਾਜ ਨੂੰ ਇੱਕ ਨੌਕਰ ਨੇ ਭੱਜਣ ਵਿੱਚ ਮੱਦਦ ਦਿੱਤੀ। ਰਾਉ ਦੇਵ ਰਾਜ ਬ੍ਰਾਹਮਣ ਦਾ ਭੇਸ ਬਣਾ ਕੇ ਇੱਕ ਬ੍ਰਾਹਮਣ ਦੇ ਘਰ ਕਾਫੀ ਸਮੇਂ ਰਿਹਾ। ਬਠਿੰਡੇ ਦੇ ਕਤਲੇਆਮ 'ਚੋਂ ਬਚਿਆ, ਇਹ ਸ਼ਹਿਜ਼ਾਦਾ ਦੇਵ ਰਾਜ ਇੱਕ ਬੜਾ ਪ੍ਰਤਾਪੀ ਰਾਜਾ ਹੋਇਆ। ਇਸ ਨੇ ਆਪਣੇ ਨਾਮ ਕਿਲ੍ਹਾ ਦੇਵਗੜ੍ਹ ਬਣਾਇਆ। ਉਪਰੰਤ ਉਸ ਨੇ ਦੇਵਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ। ਕਰਨਲ ਟਾਡ ਲਿਖਦਾ ਹੈ ਕਿ ਦੇਵ ਰਾਜ ਦਾ ਰਾਜ ਭਾਗ ਘੱਗਰ ਦਰਿਆ ਤੋਂ ਲੈ ਕੇ ਸਿੰਧ ਦਰਿਆ ਤੱਕ ਸੀ। ਆਖਰ ਵਿੱਚ ਇਸ ਨੇ ਆਪਣੀ ਰਾਜਧਾਨੀ ਦੇਵਗੜ੍ਹ ਤੋਂ ਬਦਲ ਕੇ ਜੈਸਲਮੇਰ ਦੇ ਨੇੜੇ ਲੁੱਧਰਵਾਹ ਬਣਾ ਲਈ। ਰਾਵਲ ਦੇਵ ਰਾਜ ਸਿੰਧ ਵਿੱਚ ਸੱਖਰ-ਭੱਖਰ ਦੀਆਂ



*Original with:*
Kulbir Singh Sidhu IAS Mohali
*Digitized by:*
Panjab Digital Library

ਪਹਾੜੀਆਂ ਵਿੱਚ ਦੌਰਾ ਕਰਦਾ ਹੋਇਆ ਚੁੰਨਾ ਰਾਜਪੂਤਾਂ ਦੇ ਹੱਥੋਂ ਮਾਰਿਆ ਗਿਆ। ਇਸ ਦੀ ਔਲਾਦ ਨੇ 3 ਪੁਸ਼ਤਾਂ ਤੱਕ ਰਾਜਧਾਨੀ ਲੁੱਧਰਵਾਹ ਤੋਂ ਰਾਜ ਭਾਗ ਚਲਾਇਆ।

ਦੇਵ ਰਾਜ ਦਾ ਪੁੱਤਰ ਰਾਵਲ ਮੂੰਦ ਤੇ ਉਸ ਦਾ ਪੁੱਤਰ ਬਚੇਰਾ ਹੋਇਆ ਹੈ। ਇਹ ਦੋਨੋਂ ਮਹਿਮੂਦ ਗਜ਼ਨਵੀ ਦੇ ਸਮਕਾਲੀ ਸਨ ਪਰ ਗਜ਼ਨਵੀ ਦੇ ਵਿਰੋਧੀ ਰਹੇ। ਦੇਵਰਾਜ ਦੀ ਤੀਜੀ ਪੁਸ਼ਤ ਵਿੱਚ ਰਾਵਲ ਦੋਸਾਂਝ ਹੋਇਆ ਹੈ। ਇਸ ਤੋਂ ਅੱਗੇ ਉਸ ਦਾ ਪੁੱਤਰ ਮਹਾਂ ਰਾਵਲ ਜੈਸਲ ਭਾਵ ਮਹਾਰਾਜਾ ਜੈਸਲਮੇਰ ਜੈਸਲ ਹੋਇਆ ਹੈ। ਦੇਵ ਰਾਜ ਦੀ ਚੌਥੀ ਪੁਸ਼ਤ ਦੇ ਇਸ ਮਹਾਂ ਰਾਵਲ ਜੈਸਲ ਨੇ ਆਪਣੇ ਨਾਮ ’ਤੇ ਸੰਨ 1156 ਵਿੱਚ ਜੈਸਲਮੇਰ ਨਗਰ ਵਸਾਇਆ ਤੇ ਇੱਥੇ ਜੈਸਲਮੇਰ ਦਾ ਕਿਲ੍ਹਾ ਬਣਵਾਇਆ। ਉਸ ਨੇ ਲੋਧਰਵਾਹ ਦੀ ਬਜਾਏ ਜੈਸਲਮੇਰ ਨੂੰ ਆਪਣੀ ਰਾਜਧਾਨੀ ਬਣਾ ਕੇ ਹਾਂਸੀ ਤੋਂ ਹਿਸਾਰ ਤੱਕ ਅਤੇ ਉਸ ਤੋਂ ਅੱਗੇ ਭਟਨੇਰ ਤੱਕ ਆਪਣਾ ਦਬਦਬਾ ਕਾਇਮ ਕੀਤਾ।

ਤਕਰੀਬਨ 977 ਈ: ਵਿੱਚ ਬਠਿੰਡੇ ਉਤੇ ਰਾਜਾ ਜੈਪਾਲ ਦਾ ਰਾਜ ਸੀ। ਇਹ ਪਾਲ ਵੰਸ਼ ਦੇ ਵਿੱਚੋਂ ਸੀ। ਇਸ ਤੋਂ ਬਾਅਦ ਅਨੰਗ-ਪਾਲ ਅਤੇ ਫਿਰ ਜੈਪਾਲ ਦੂਜੇ ਦਾ ਬਠਿੰਡੇ ’ਤੇ ਰਾਜ ਹੋਇਆ। ਇਸ ਹੀ ਪਾਲ ਵੰਸ਼ ਦਾ ਇੱਕ ਪ੍ਰਸਿੱਧ ਰਾਜਾ ਬਿਨੈਪਾਲ ਹੋਇਆ ਹੈ, ਜਿਸ ਦਾ ਕਿ ਬਠਿੰਡੇ ’ਤੇ ਰਾਜ ਸੀ। ਉਸ ਦੇ ਵਜ਼ੀਰ ਦਾ ਨਾਂ ਠੰਡਾ ਸੀ। ਇੱਕ ਰਵਾਇਤ ਹੈ ਕਿ ਬਿਨੈਪਾਲ ਤੇ ਠੰਡਾ ਦੇ ਨਾਵਾਂ ਦੀ ਸੰਧੀ ਵੱਜੋਂ ਇਸ ਨਗਰ ਦਾ ਨਾਮ ਬਠਿੰਡਾ ਪਿਆ ਅਤੇ ਇਸ ਨਾਮ ਨਾਲ ਇਹ ਅੱਜ ਤੱਕ ਜਗਤ ਪ੍ਰਸਿੱਧ ਹੈ। ਮਹਾਰਾਜਾ ਬਿਨੈਪਾਲ ਦੇ ਸਮੇਂ ਤੋਂ ਪਹਿਲਾਂ ਰਾਉ ਭੱਟੀ ਦੇ ਵਕਤ ਦਾ ਇੱਥੇ ਬਣਿਆ ਛੋਟਾ ਕਿਲ੍ਹਾ ਸੀ। ਇਸ ਨੂੰ ਮਹਾਰਾਜਾ ਬਿਨੈਪਾਲ ਨੇ ਅੱਜ ਦੇ ਵਿਸ਼ਾਲ ਕਿਲ੍ਹੇ ਵਿੱਚ ਤਬਦੀਲ ਕੀਤਾ। ਇਹ ਕਿਲ੍ਹਾ ਮੁਬਾਰਕ ਅੱਜ ਬਠਿੰਡੇ ਵਾਲੇ ਕਿਲ੍ਹੇ ਦੇ ਨਾਮ ਨਾਲ ਮਸ਼ਹੂਰ ਹੈ। ਇਹ ਦੁਨੀਆਂ ਦੇ ਸਭ ਤੋਂ ਉਚੇ ਕਿਲ੍ਹਿਆਂ ਵਿੱਚੋਂ ਹੈ। ਇਸ ਦੀ 118 ਫੁੱਟ ਉਚਾਈ ਹੈ। ਇਹ ਆਪਣੀ ਬੁਲੰਦੀ ਤੇ ਪ੍ਰਾਚੀਨਤਾ ਕਰਕੇ ਦੁਨੀਆਂ ਭਰ ਦੇ ਕਿਲ੍ਹਿਆਂ ਦਾ ਸਿਰਮੌਰ ਹੈ। ਇਸ ਕਿਲੇ ਦੀ ਸਰਜ਼ਮੀਨ ਤੇ ਇਸ ਦੇ ਆਲੇ-ਦੁਆਲੇ ਦਾ ਇਲਾਕਾ ਭੱਟੀਆਣੇ ਦੇ ਨਾਮ ਨਾਲ ਮਸ਼ਹੂਰ ਸੀ ਅਤੇ ਅਜੋਕੇ ਹਨੂਮਾਨਗੜ੍ਹ ਨੂੰ ਉਸ ਸਮੇਂ ਭਟਨੇਰ ਕਹਿੰਦੇ ਸਨ। ਭੱਟੀਆਣੇ ਤੇ ਭਟਨੇਰ ਦੇ ਨਗਰ ਅਤੇ ਇਲਾਕਾ ਭੱਟੀ ਰਾਜਪੂਤਾਂ ਦੇ ਨਾਮ ’ਤੇ ਵਿਗਸੇ ਤੇ ਪ੍ਰਵਾਨ ਚੜ੍ਹੇ।

ਮਹਿਮੂਦ ਗਜ਼ਨਵੀ ਦੇ ਸੰਨ 1001 ਦੇ ਹਮਲੇ ਵੇਲੇ ਰਾਵਲ ਜੈਸਲ ਤੋਂ ਠੀਕ 150 ਸਾਲ ਪਹਿਲਾਂ ਬਠਿੰਡੇ ਦੇ ਇਲਾਕੇ ਵਿੱਚ ਅੱਤੇਪਾਲ ਦੇ ਪੁੱਤਰ ਜੈਪਾਲ ਦਾ ਰਾਜ ਸੀ। ਇਹ ਬਹੁਤ ਹੀ ਅਣਖੀ ਯੋਧਾ ਹੋਇਆ ਹੈ। ਸੰਨ 1001 ਦੇ ਕਰੀਬ ਜਦੋਂ ਮਹਿਮੂਦ ਗਜ਼ਨਵੀ ਬਠਿੰਡੇ ਤੱਕ ਆਪਣਾ ਕਬਜ਼ਾ ਕਰਨ ਅਤੇ ਝੰਡਾ ਲਹਿਰਾਉਣ



Original with:
Kulbir Singh Sidhu IAS Mohali
Digitized by:
Panjab Digital Library

ਵਿੱਚ ਕਾਮਯਾਬ ਹੋਇਆ ਤਾਂ ਮਹਾਰਾਜਾ ਜੈਪਾਲ ਨੇ ਆਪਣਾ ਰਾਜ ਭਾਗ ਆਪਣੇ ਪੁੱਤਰ ਅਨੰਗਪਾਲ ਨੂੰ ਸੌਂਪ ਦਿੱਤਾ ਤੇ ਖ਼ੁਦ ਆਪਣਾ ਅੰਗੀਠਾ ਸਜਾ ਕੇ ਪ੍ਰਾਣ ਤਿਆਗ ਦਿੱਤੇ। ਬਿਨੈਪਾਲ ਦੇ ਪੁੱਤਰ ਅਨੰਗਪਾਲ ਤੋਂ ਬਾਅਦ 1010 ਈ: ਦੇ ਕਰੀਬ ਪਾਲ ਖਾਨਦਾਨ ਦੇ ਗਣਪਾਲ ਦਾ ਰਾਜ ਰਿਹਾ- ਉਸ ਦਾ ਵਜ਼ੀਰ ਰਤਨਪਾਲ ਸੀ, ਜਿਸ ਨੇ ਕਿ ਮਹਿਮੂਦ ਗਜ਼ਨਵੀ ਦੇ ਦਬਾਅ ਹੇਠ ਮੁਸਲਮਾਨ ਬਣ ਕੇ ਮਦੀਨੇ ਦਾ ਹੱਜ ਕੀਤਾ ਤੇ ਹਾਜੀ ਰਤਨ ਦੇ ਨਾਮ ਨਾਲ ਪ੍ਰਸਿੱਧ ਹੋਇਆ ਤੇ ਉਸ ਦੀ ਯਾਦ ਵਿੱਚ ਅੱਜ ਵੀ ਹਾਜੀ ਰਤਨ ਦਾ ਮਜ਼ਾਰ ਇੱਥੋਂ ਦੇ ਵਸਨੀਕਾਂ ਦੀ ਸ਼ਰਧਾ ਦਾ ਪ੍ਰਤੀਕ ਹੈ। ਤਕਰੀਬਨ 1014 ਈਸਵੀ ਵਿੱਚ ਜੈਪਾਲ ਦੂਜੇ ਦੇ ਨਾਮ ਨਾਲ ਮਸ਼ਹੂਰ ਯੋਧੇ ਨੇ ਬਠਿੰਡੇ ਦੇ ਕਿਲ੍ਹੇ 'ਤੇ ਫਿਰ ਝੰਡਾ ਝੁਲਾਇਆ। 1025 ਈਸਵੀ ਵਿੱਚ ਸੋਮਨਾਥ ਦੇ ਮਸ਼ਹੂਰ ਹਮਲੇ ਤੋਂ ਬਾਅਦ ਜਦੋਂ ਮਹਿਮੂਦ ਗਜ਼ਨਵੀ ਵਾਪਸ ਗਜ਼ਨੀ ਮੁੜਿਆ ਤਾਂ ਥਹੁ-ਪਤਾ ਚਲਦਾ ਹੈ ਕਿ ਬਠਿੰਡੇ ਦੇ ਇਲਾਕੇ ਲੱਖੀ ਜੰਗਲ ਉਤੇ ਰਾਉ ਜੁੰਦਰ ਦੇ ਪੁੱਤਰ ਰਾਉ ਲੱਖੀ ਦਾ ਰਾਜ ਹੋਇਆ, ਕਿਹਾ ਜਾਂਦਾ ਹੈ ਕਿ ਇਸ ਲੱਖੀ ਦੇ ਨਾਮ 'ਤੇ ਹੀ ਇਸ ਇਲਾਕੇ ਦਾ ਨਾਂ ਲੱਖੀ ਜੰਗਲ ਪਿਆ ਤਕਰੀਬਨ 1154 ਈਸਵੀ ਤੋਂ ਬਾਅਦ ਰਾਣਾ ਜੈਸਲ ਅਤੇ ਉਸ ਦੇ ਭਰਾ ਰਾਉ ਬਿਜੇਰਾਜ ਦੇ ਦਰਮਿਆਨ ਮੌਜੂਦਾ ਜੈਸਲਮੇਰ ਅਤੇ ਇਸ ਦੇ ਨਾਲ ਲਗਦੇ ਲੁਧਰਵਾ ਦੇ ਇਲਾਕੇ ਲਈ ਝੜਪਾਂ ਹੋਈਆਂ। ਇਸ ਤਰ੍ਹਾਂ ਕਦੇ ਇੱਕ ਧਿਰ ਦਾ ਹੱਥ ਉੱਚਾ ਰਹਿੰਦਾ ਤੇ ਕਦੇ ਦੂਜੀ ਧਿਰ ਦਾ ਜੈਸਲਮੇਰ ਦੇ ਇਲਾਕੇ 'ਤੇ ਕਬਜ਼ਾ ਹੁੰਦਾ ਰਿਹਾ। ਰਾਵਲ ਜੈਸਲ ਦੀ ਮੱਦਦ 'ਤੇ ਜੈ ਚੰਦ ਚੌਹਾਨ ਸੀ ਅਤੇ ਰਾਉ ਬਿਜੇਰਾਜ ਦੀ ਮੱਦਦ 'ਤੇ ਚਿਤੌੜ ਵਾਲੇ ਮਹਾਰਾਜਾ ਸਿਮਰ ਸਿੰਘ ਅਤੇ ਦਿੱਲੀ ਨਰੇਸ਼ ਪ੍ਰਿਥਵੀ ਰਾਜ ਚੌਹਾਨ ਸੀ। ਇਹ ਉਹ ਸਮਾਂ ਸੀ ਕਿ ਜਦੋਂ ਪ੍ਰਿਥਵੀ ਰਾਜ ਚੌਹਾਨ ਤੇ ਰਾਜਾ ਜੈ ਚੰਦ ਦੀ ਸੰਯੋਗਤਾ ਦੇ ਸਵੰਬਰ ਸਬੰਧੀ ਸਿਰ-ਧੜ ਦੀ ਬਾਜ਼ੀ ਲੱਗੀ ਹੋਈ ਸੀ। ਇਸ ਸਮੇਂ ਬਿਜੇਰਾਜ ਦਾ ਦਿਹਾਂਤ ਹੋ ਗਿਆ ਅਤੇ ਉਸ ਦਾ ਬੇਟਾ ਭੋਜ ਦੇਵ ਗੱਦੀ 'ਤੇ ਬੈਠਾ। ਰਾਵਲ ਜੈਸਲ ਤੇ ਰਾਜਾ ਭੋਜ ਦੇਵ ਦੀ ਲੜਾਈ ਵਿੱਚ ਸ਼ਹਾਬੁਦੀਨ ਮੁਹੰਮਦ ਗੌਰੀ ਨੇ ਰਾਵਲ ਜੈਸਲ ਤੇ ਉਸ ਦੇ ਪੁੱਤਰ ਰਾਉ ਹੇਮਹੇਲ ਦੀ ਖੁੱਲ੍ਹ ਕੇ ਮੱਦਦ ਕੀਤੀ। ਮੁਹੰਮਦ ਗੌਰੀ ਨੇ ਮੱਦਦ ਇਸ ਲਈ ਕੀਤੀ ਕਿਉਂਕਿ ਗੌਰੀ ਦੀ ਮੱਦਦ ਪਹਿਲਾਂ ਰਾਵਲ ਜੈਸਲ ਤੇ ਉਸ ਦੇ ਦੋ ਪੁੱਤਰਾਂ ਹੇਮਹੇਲ ਆਦਿ ਨੇ ਪੰਜਨਦ ਦੇ ਸਥਾਨ 'ਤੇ ਠਟੇ ਦੇ ਰਾਜਾ ਦੇ ਖਿਲਾਫ ਕੀਤੀ ਸੀ। ਇਸ ਲਈ ਗੌਰੀ ਨੇ ਆਪਣੇ ਜਰਨੈਲ ਕਰੀਮ ਖਾਨ ਨੂੰ ਰਾਵਲ ਜੈਸਲ ਦੀ ਮੱਦਦ 'ਤੇ ਭੇਜਿਆ। ਰਾਜਾ ਭੋਜਦੇਵ ਇਸ ਲੜਾਈ ਵਿੱਚ ਹਾਰ ਗਿਆ। ਜੈਸਲ ਨੇ ਰਾਜ ਜੋਗੀ ਤੋਂ ਤਿਲਕ ਲੈ ਕੇ ਆਪਣਾ ਰਾਜ ਕਾਇਮ ਕੀਤਾ। ਪਰ ਫਿਰ 1180 ਈ: ਦੇ ਕਰੀਬ ਰਾਣਾ ਜੈਸਲ ਦੇ ਪੁੱਤਰ ਹੇਮਹੇਲ ਨੂੰ ਜੈਸਲਮੇਰ ਛੱਡਣਾ ਪਿਆ ਤੇ ਹਿਸਾਰ ਤੇ ਹਾਂਸੀ ਦੇ ਇਲਾਕੇ ਵਿੱਚ ਸ਼ਰਨ ਲੈਣੀ ਪਈ। ਮਹਾਂ-ਰਾਵਲ ਜੈਸਲ ਤੋਂ ਜੈਸਲਮੇਰ ਦਾ ਭੱਟੀ ਖਾਨਦਾਨ ਅਤੇ ਉਸ ਤੋਂ



*Original with:*
Kulbir Singh Sidhu IAS Mohali
*Digitized by:*
Panjab Digital Library

ਅੱਗੇ ਸਿੱਧੂ-ਬਰਾੜਾਂ ਦਾ ਖਾਨਦਾਨ ਚੱਲਿਆ। ਇਸ ਮਹਾਨ ਬਾਬੇ ਜੈਸਲ ਦਾ ਦਿਹਾਂਤ ਸੰਨ 1168 ਈਸਵੀ ਵਿੱਚ ਹੋਇਆ। ਇਸ ਦੇ ਚਾਰ ਬੇਟੇ ਸਾਲਵਾਹਨ ਦੂਜਾ, ਹੇਮਹੇਲ, ਧੀਮ ਤੇ ਕਾਲਨ ਹੋਏ ਹਨ। ਹੇਮਹੇਲ ਨੇ ਹਿਸਾਰ ਵਿਖੇ ਆਪਣੀ ਰਾਜਧਾਨੀ ਕਾਇਮ ਕੀਤੀ ਤੇ ਉਥੇ ਕਿਲ੍ਹਾ ਬਣਵਾਇਆ। ਮੁਹੰਮਦ ਗੌਰੀ ਨੇ 1190 ਈ: ਤੋਂ 1192 ਈ: ਤੱਕ ਦੋ ਪ੍ਰਸਿੱਧ ਹਮਲੇ ਹਿੰਦੋਸਤਾਨ ਤੇ ਕੀਤੇ। ਦਿੱਲੀ ਨਰੇਸ਼ ਪ੍ਰਿਥਵੀ ਰਾਜ ਤੋਂ ਉਹ ਪਹਿਲੇ ਹਮਲੇ ਵਿੱਚ ਹਾਰ ਗਿਆ ਤੇ ਤਰਾਵੜੀ ਦੀ ਦੂਜੀ ਲੜਾਈ ਵਿੱਚ ਜਿੱਤ ਗਿਆ। ਇਸ ਤਰ੍ਹਾਂ ਹਿੰਦੋਸਤਾਨ 'ਤੇ ਹਿੰਦੂ ਸ਼ਾਸਕਾਂ ਦੀ ਥਾਂ ਮੁਸਲਮਾਨ ਸ਼ਾਸਕਾਂ ਦੀ ਹਕੂਮਤ ਸ਼ੁਰੂ ਹੋਈ। ਮੁਹੰਮਦ ਗੌਰੀ ਨੇ ਮਹਾਂ ਰਾਵਲ ਜੈਸਲ ਦੇ ਪੁੱਤਰ ਹੇਮਹੇਲ ਨੂੰ ਖੁਸ਼ ਹੋ ਕੇ ਭੱਟਨੇਰ ਤੋਂ ਭੱਟੀਆਣਾ ਅਤੇ ਲੱਖੀ ਜੰਗਲ ਦਾ ਰਾਜ ਸੌਂਪ ਦਿੱਤਾ। ਮੁਹੰਮਦ ਗੌਰੀ ਨੂੰ ਸੰਨ 1205 ਵਿੱਚ ਹਿੰਦੋਸਤਾਨ ਤੋਂ ਗਜ਼ਨੀ ਜਾਂਦੇ ਸਮੇਂ ਸਿੰਧ ਨਦੀ ਦੇ ਕਿਨਾਰੇ ਇੱਕ ਪਿੰਡ ਰੋਹਤਾਸ ਦੇ ਸਥਾਨ 'ਤੇ ਜਦੋਂ ਉਹ ਸੁੱਤਾ ਪਿਆ ਸੀ ਤਾਂ ਗੱਖੜਾਂ ਨੇ ਧੋਖੇ ਨਾਲ ਮਾਰ ਦਿੱਤਾ। ਇਸ ਸਮੇਂ ਰਾਣਾ ਜੈਸਲ ਅਤੇ ਗੌਰੀ ਦੀ ਮੌਤ ਤੋਂ ਬਾਅਦ ਰਾਣਾ ਜੈਸਲ ਦੀ ਸੰਤਾਨ ਨੂੰ ਫਿਰ ਜੈਸਲਮੇਰ ਛੱਡ ਕੇ ਬਠਿੰਡੇ ਵੱਲ ਲੱਖੀ ਜੰਗਲ ਵਿੱਚ ਸ਼ਰਨ ਲੈਣੀ ਪਈ। ਉਸ ਤੋਂ ਬਾਅਦ ਜਦੋਂ ਰਾਵਲ ਜੈਸਲ ਦੇ ਪੁਤਰ ਹੇਮਹੇਲ ਦਾ 1214 ਈਸਵੀ ਵਿੱਚ ਦਿਹਾਂਤ ਹੋਇਆ ਤਾਂ ਉਸ ਦਾ ਪੁੱਤਰ ਰਾਉ ਜੂੰਧਰ ਹਿਸਾਰ ਦੀ ਗੱਦੀ 'ਤੇ ਬੈਠਾ ਤੇ ਬਠਿੰਡੇ ਤੱਕ ਉਸ ਨੇ ਰਾਜ ਕੀਤਾ। ਇਸ ਦੇ 21 ਬੇਟੇ ਸਨ, ਜਿਨ੍ਹਾਂ ਤੋਂ ਭੱਟੀ ਰਾਜਪੂਤਾਂ ਦੀਆਂ 21 ਪੀੜ੍ਹੀਆਂ ਚੱਲੀਆਂ। ਰਾਉ ਜੂੰਧਰ ਦੀ ਦਿੱਲੀ ਦਰਬਾਰ ਨਾਲ ਖਹਿਬਾਜ਼ੀ ਸਦਾ ਹੀ ਰਹੀ ਅਤੇ ਇਸ ਦਾ ਦਿਹਾਂਤ ਸੰਨ 1269 ਵਿੱਚ ਹਿਸਾਰ ਵਿਖੇ ਹੀ ਹੋਇਆ। ਇਸ ਦਾ ਪੁੱਤਰ ਬੱਟੇ ਰਾਉ ਬੜਾ ਬਹਾਦਰ ਸੀ। ਉਸ ਨੇ 20 ਕੁ ਮੁਹਿੰਮਾਂ ਲੜੀਆਂ ਅਤੇ ਇੰਨੇ ਕੁ ਹੀ ਸ਼ੇਰ ਮਾਰੇ। ਇਸ ਦਾ ਵੀ ਦਿਹਾਂਤ ਹਿਸਾਰ ਵਿਖੇ ਹੋਇਆ। ਇਸ ਤੋਂ ਬਾਅਦ ਉਸ ਦਾ ਪੁੱਤਰ ਰਾਉ ਆਨੰਦ ਗੱਦੀ ਤੇ ਬੈਠਾ। ਉਸਨੇ ਹਿਸਾਰ ਦੀ ਥਾਂ ਬਠਿੰਡੇ ਨੂੰ ਰਾਜਧਾਨੀ ਬਣਾਇਆ। ਇਸ ਦਾ ਬੇਟਾ ਮੰਗਲ ਰਾਉ ਗੌਰੀਆ ਨਾਲ ਲੜਦਾ ਭਿੜਦਾ ਰਿਹਾ ਤੇ ਇੱਕ ਲੜਾਈ ਵਿੱਚ ਹੀ ਸ਼ਹੀਦ ਹੋਇਆ।

ਆਨੰਦ ਰਾਉ ਦਾ ਬੇਟਾ ਰਾਉ ਖੀਵਾ ਸੀ ਜੋ ਕਿ ਬਹੁਤ ਹੀ ਪ੍ਰਾਕਰਮੀ ਯੋਧਾ ਸੀ। ਇਸ ਦੇ ਕਬੀਲੇ ਦੇ ਰਾਜਪੂਤ ਇਸ ਨਾਲ ਈਰਖਾ ਕਰਦੇ ਸਨ। ਇਸ ਨੇ ਆਪਣਾ ਰਾਜ ਭਾਗ ਭੱਟਨੇਰ ਅਤੇ ਭੱਟੀਆਣਾ ਤੱਕ ਮਜ਼ਬੂਤ ਕੀਤਾ। ਇਸ ਨੇ ਲਧੂਕੋਟ ਦੇ ਸਰਾਂ ਜੱਟ ਗੋਤ ਦੇ ਸਰਦਾਰ ਬਸ਼ੀਰ ਦੀ ਲੜਕੀ ਮਾਈ ਸੱਦੀ ਨਾਲ ਵਿਆਹ ਕੀਤਾ। ਇਸ ਦਾ ਭੱਟੀ ਰਾਜਪੂਤ ਭਾਈਚਾਰੇ ਨੇ ਇਸ ਕਾਰਨ ਭਾਂਡਾ ਛੇਕ ਦਿੱਤਾ ਕਿਉਂਕਿ ਉਸ ਸਮੇਂ ਜੱਟਾਂ ਨੂੰ ਨੀਵੀਂ ਜਾਤੀ ਦਾ ਸਮਝਿਆ ਜਾਂਦਾ ਸੀ। ਰਾਉ ਖੀਵੇ ਦੇ ਘਰ ਮਾਈ ਸੱਦੀ ਤੋਂ ਸਿੱਧੂ ਦਾ ਜਨਮ ਹੋਇਆ ਜੋ ਕਿ ਬਹੁਤ ਹੀ ਪ੍ਰਾਕਰਮੀ ਯੋਧਾ ਬਣਿਆ।



Original with:
Kulbir Singh Sidhu IAS Mohali
Digitized by:
Panjab Digital Library

ਕਿਹਾ ਜਾਂਦਾ ਹੈ ਕਿ ਜਨਮ ਵੇਲੇ ਖੀਵੇ ਦੀਆਂ ਰਾਜਪੂਤ ਰਾਣੀਆਂ ਨੇ ਈਰਖਾ ਵੱਜੋਂ ਸਿੱਧੂ ਨੂੰ ਸੁੱਕੇ ਨਾਲੇ ਸੁਟਵਾ ਦਿੱਤਾ, ਜਿਸ ਨੂੰ ਇੱਕ ਮੋਚੀ ਬਾਂਗਰ ਤੇ ਉਸ ਦੀ ਪਤਨੀ ਨੇ ਸੰਭਾਲਿਆ ਤੇ ਉਸ ਦਾ ਪਾਲਣ ਪੋਸ਼ਣ ਕੀਤਾ। ਇਸ ਮੋਚੀ ਪਰਿਵਾਰ ਤੇ ਖਾਸ ਤੌਰ 'ਤੇ ਇਸ ਦਾਈ ਮਾਂ ਦੇ ਸਤਿਕਾਰ ਵਜੋਂ ਸਿੱਧੂ ਬਰਾੜਾਂ ਦੇ ਖਾਨਦਾਨ ਵਿੱਚ ਹੁਣ ਵੀ ਤਕਰੀਬਨ 50 ਸਾਲ ਪਹਿਲਾਂ ਤੱਕ ਵਿਆਹ ਮੰੜਪ ਵਿੱਚ ਆਰ ਅਤੇ ਰੰਬੀ ਰੱਖਣ ਦਾ ਰਿਵਾਜ ਸੀ।

ਸਿੱਧੂ ਰਾਉ ਬਹੁਤ ਹੀ ਤਪ-ਤੇਜ ਵਾਲਾ ਹੋਇਆ। ਉਸ ਨੇ ਹਿਸਾਰ ਹਾਂਸੀ ਤੋਂ ਲੈ ਕੇ ਲੱਖੀ ਜੰਗਲ ਦੇ ਇਲਾਕੇ ਵਿੱਚ ਬਠਿੰਡੇ ਤੱਕ ਮੱਲਾਂ ਮਾਰੀਆਂ ਤੇ ਬੀਦੋਵਾਲੀ ਅਤੇ ਫਖਰਸਰ ਥੇਹੜੀ ਵਿਖੇ ਪੱਕਾ ਨਿਵਾਸ ਕਾਇਮ ਕੀਤਾ। ਸਿੱਧੂ ਨੇ ਮੁਸਲਮਾਨ ਭੱਟੀ ਰਾਜਪੂਤਾਂ ਨੂੰ ਹਰਾ ਕੇ ਬਠਿੰਡੇ ਦੇ ਕਿਲ੍ਹੇ 'ਤੇ ਵੀ ਕਬਜ਼ਾ ਕੀਤਾ ਤੇ ਆਪਣਾ ਝੰਡਾ ਝੁਲਾਇਆ। ਇਸ ਦੇ ਨਾਮ ਤੋਂ ਹੀ ਸਿੱਧੂ ਖਾਨਦਾਨ ਬਣਿਆ। ਰਾਉ ਸਿੱਧੂ ਨੇ ਗਿੱਲ ਜੱਟਾਂ ਦੀ ਲੜਕੀ ਨਾਲ ਵਿਆਹ ਕੀਤਾ। ਸਿੱਧੂ ਦਾ ਦਿਹਾਂਤ ਬਠਿੰਡੇ ਵਿੱਚ 1314 ਈਸਵੀ ਨੂੰ ਹੋਇਆ। ਇਸ ਦੇ ਚਾਰ ਬੇਟੇ ਦਾਹੜ, ਭੂਰ, ਸੂਰਜ ਤੇ ਰੂਪਾਚ ਹੋਏ। ਭੂਰ ਦੀ ਔਲਾਦ ਵਿੱਚ ਬੀਰ ਦੇ ਘਰ ਸਾਧੂ ਬਿਰਤੀ ਤਿਲਕ ਰਾਉ ਤੇ ਸਤਰਾਜ ਹੋਏ। ਤਿਲਕ ਰਾਉ ਸਾਧੂ ਬਿਰਤੀ ਦਾ ਹੋਣ ਕਰਕੇ ਤਪੱਸਵੀ ਬਣ ਗਿਆ। ਸਤਰਾਜ ਦੇ ਬੇਟੇ ਲਖਮਾਂ ਜਾਂ ਲਖੰਥਾ ਦਾ ਬੇਟਾ ਰਾਉ ਹਰੀ ਹੋਇਆ। ਜਿਸ ਨੇ ਪਿੰਡ ਹਰੀਕੇ ਪੱਤਣ ਵਸਾਇਆ। ਰਾਉ ਹਰੀ ਦੀ ਸੰਤਾਨ ਵਿੱਚੋਂ ਅੱਗੇ ਕਾਉਂਕਿਆਂ ਤੇ ਅਟਾਰੀ ਵਾਲੇ ਸਿੱਧੂ ਹੋਏ ਹਨ। ਸ੍. ਸ਼ਾਮ ਸਿੰਘ ਅਟਾਰੀ ਵਾਲਾ ਰਾਉ ਹਰੀ ਦੀ ਜੱਦ ਵਿੱਚੋਂ ਸਨ। ਰਾਉ ਹਰੀ ਦਿੱਲੀ ਦੇ ਸਈਅਦ ਬਾਦਸ਼ਾਹਾਂ ਵੇਲੇ 1415 ਈ: ਵਿੱਚ ਹੋਇਆ। ਇਸਨੇ ਸਤਲੁਜ ਦੇ ਕਿਨਾਰੇ ਭਾਟੇ ਨਗਰ ਵਿੱਚ ਰਾਜ ਕੀਤਾ। ਰਾਉ ਹਰੀ ਦਾ ਬੇਟਾ ਮਸ਼ਹੂਰ ਰਾਉ ਤਖਤ ਮੱਲ ਹੋਇਆ। ਇਸ ਦੇ ਬਾਰੇ ਮਸ਼ਹੂਰ ਹੈ ਕਿ ਉਸ ਨੇ ਆਪਣੀ ਲੜਕੀ ਦੀ ਬਰਾਤ ਛੇ ਮਹੀਨੇ ਰੱਖੀ ਸੀ। ਅੱਜ ਕੱਲ੍ਹ ਇਨ੍ਹਾਂ ਦੀ ਔਲਾਦ ਕਾਉਂਕਿਆਂ ਤੇ ਅਟਾਰੀ ਤੋਂ ਬਿਨਾਂ ਸੰਮੇਵਾਲੀ-ਲੱਖੇਵਾਲੀ, ਮਧੀਰ ਤੇ ਮੁਕਤਸਰ ਦੇ ਇਲਾਕੇ ਵਿੱਚ ਵੀ ਰਹਿੰਦੀ ਹੈ।

ਕੁਤਬਦੀਨ ਐਬਕ ਤੋਂ ਬਾਅਦ ਅਲਤਮਸ਼ ਸੰਨ 1230 ਦੇ ਕਰੀਬ ਦਾਸ ਵੰਸ਼ ਦੇ ਬਹੁਤ ਹੀ ਤਕੜੇ ਸ਼ਾਸਕ ਵੱਜੋਂ ਮਸ਼ਹੂਰ ਹੋਇਆ। ਪਰ ਉਸ ਦੀ ਧੀ ਰਜ਼ੀਆ ਬੇਗਮ ਹੋਰ ਵੀ ਪ੍ਰਸਿੱਧ ਸ਼ਾਸਕ ਵਜੋਂ ਮਸ਼ਹੂਰ ਹੋਈ। ਉਸ ਨੂੰ ਸਰਬਗੁਣ ਸੰਪੰਨ ਸ਼ਾਸ਼ਕ ਕਿਹਾ ਜਾਂਦਾ ਹੈ। ਪਰ ਉਸ ਦੀ ਐਬੇਸੀਨੀਆਂ ਦੇ ਇੱਕ ਗੁਲਾਮ ਹਬਸ਼ੀ ਜਮਾਲੂਦੀਨ ਦੇ ਨਾਲ ਪ੍ਰੇਮ ਕਹਾਣੀ ਨੇ ਉਸ ਨੂੰ ਆਪਣੇ ਪਰਿਵਾਰ ਤੇ ਦਰਬਾਰ ਵਿੱਚ ਬਦਨਾਮ ਕਰ ਦਿੱਤਾ। ਉਸ ਦੇ ਰਾਜ ਸਮੇਂ ਬਠਿੰਡੇ ਦੇ ਸੂਬੇਦਾਰ ਮਲਕ ਅਲਤੂਨੀਆਂ ਨੇ ਉਸ ਦੇ ਖਿਲਾਫ



*Original with:*
Kulbir Singh Sidhu IAS Mohali
*Digitized by:*
Panjab Digital Library

ਵਿਦਰੋਹ ਕਰ ਦਿੱਤਾ। ਰਜ਼ੀਆ ਸੁਲਤਾਨਾ ਇਸ ਵਿਦਰੋਹ ਨੂੰ ਦਬਾਉਣ ਲਈ ਬਠਿੰਡੇ ਆਈ ਤਾਂ ਮਲਕ ਅਲਤੂਨੀਆਂ ਨੇ ਉਸ ਨੂੰ ਹਰਾ ਦਿੱਤਾ। ਉਸ ਦਾ ਪ੍ਰੇਮੀ ਜਮਾਲੂਦੀਨ ਇਸ ਲੜਾਈ ਵਿੱਚ ਮਾਰਿਆ ਗਿਆ ਤੇ ਰਜ਼ੀਆ ਬੇਗਮ ਨੂੰ ਕੈਦ ਕਰ ਲਿਆ ਗਿਆ। ਥੋੜ੍ਹੇ ਸਮੇਂ ਬਾਅਦ ਰਜ਼ੀਆ ਬੇਗਮ ਦੇ ਵਿਰੁੱਧ ਬਹਿਰਾਮ ਨੇ ਵਿਦਰੋਹ ਕਰ ਦਿੱਤਾ ਤੇ ਆਪ ਦਿੱਲੀ ਦੇ ਤਖ਼ਤ 'ਤੇ ਬੈਠ ਗਿਆ। ਮਲਕ ਅਲਤੂਨੀਆਂ 'ਤੇ ਰਜ਼ੀਆ ਨੇ ਗਖੜ ਜੱਟਾਂ ਦੀ ਮਦਦ ਨਾਲ ਦਿੱਲੀ ਤੇ ਹਮਲਾ ਕੀਤਾ। ਪਰ ਉਹ ਇੱਥੋਂ ਹਾਰ ਕੇ ਵਾਪਸ ਬਠਿੰਡੇ ਆ ਗਏ। ਦੂਜੀ ਵਾਰ 24 ਅਕਤੂਬਰ, 1239 ਵਿੱਚ ਉਨ੍ਹਾਂ ਨੇ ਫਿਰ ਦਿੱਲੀ 'ਤੇ ਹਮਲਾ ਕੀਤਾ। ਪਰ ਇਸ ਵਾਰ ਕੈਥਲ ਦੀ ਲੜਾਈ ਵਿੱਚ ਇਹ ਦੋਵੇਂ ਕੈਦ ਕਰ ਲਏ ਗਏ ਤੇ 14 ਨਵੰਬਰ, 1239 ਨੂੰ ਰਜ਼ੀਆ ਬੇਗਮ ਨੂੰ ਮਾਰ ਦਿੱਤਾ ਗਿਆ।

ਇਸ ਤਰ੍ਹਾਂ ਬਠਿੰਡਾ ਦੀ ਦਾਸਤਾਨ ਚਲਦੀ ਰਹੀ। ਉਸ ਤੋਂ ਬਾਅਦ ਬਲਬਨ, ਖਿਲਜੀ ਅਤੇ ਤੁਗਲਕ ਖਾਨਦਾਨਾਂ ਤੋਂ ਇਲਾਵਾ ਬਠਿੰਡੇ ਦੇ ਕਿਲ੍ਹੇ ਨੇ ਤੈਮੂਰ ਲੰਗ ਦਾ ਹਮਲਾ ਵੇਖਿਆ। ਸਈਅਦ ਖਾਨਦਾਨ ਉਪਰੰਤ ਲੋਧੀ ਖਾਨਦਾਨ ਅਤੇ ਆਖਰ ਵਿੱਚ ਬਾਬਰ ਦੇ ਹਮਲਿਆਂ ਦੀ ਕਹਾਣੀ ਸੁਣੀ ਤੇ ਵੇਖੀ। ਫਿਰ ਬਾਬਰ ਦੇ ਸਮੇਂ ਰਾਉ ਸੰਘਰ ਸੰਨ 1526 ਈ: ਦੀ ਪਾਣੀਪੱਤ ਦੀ ਲੜਾਈ ਵਿੱਚ ਮਾਰਿਆ ਗਿਆ। ਉਸ ਤੋਂ ਬਾਅਦ ਰਾਉ ਬਹਿਰਾਮ ਹੋਇਆ। ਬਾਬਰ ਦੀ ਮੱਦਦ ਕਰਨ ਵੱਜੋਂ ਬਠਿੰਡੇ ਦੇ ਇਲਾਕੇ ਦਾ ਇੰਤਜ਼ਾਮ ਸਿੱਧੂ-ਬਰਾੜਾਂ ਨੇ ਸੰਭਾਲਿਆ। ਫਿਰ ਸ਼ੇਰ ਸ਼ਾਹ ਸੂਰੀ ਨੇ ਜਦੋਂ ਹਮਾਯੂੰ ਨੂੰ ਹਰਾਇਆ ਤਾਂ ਸਿੱਧੂ-ਬਰਾੜ ਫੇਰ ਘਰੋਂ-ਬੇਘਰ ਹੋ ਗਏ। ਫੇਰ ਦੁਬਾਰਾ ਸ਼ੇਰ ਸ਼ਾਹ ਸੂਰੀ ਤੋਂ ਬਾਅਦ ਬਾਦਸ਼ਾਹ ਹਮਾਯੂੰ ਦੀ ਮੱਦਦ ਕਰਨ ਦੇ ਇਵਜ਼ ਵਿੱਚ ਰਾਉ ਸੰਘਰ ਦੇ ਇਕਲੌਤੇ ਪੁੱਤਰ ਰਾਉ ਬਹਿਰਾਮ ਨੂੰ ਦੱਖਣੀ ਜੰਗਲ ਭਾਵ ਬੀਦੋਵਾਲੀ ਦਾ ਰਾਜ ਮਿਲਿਆ ਅਤੇ ਰਾਉ ਭੱਲਣ ਨੂੰ ਪੱਛਮੀ ਜੰਗਲ ਭਾਵ ਪੰਜ ਗਰਾਈਆਂ ਦਾ ਰਾਜ ਮਿਲਿਆ। ਸ਼ੇਰ ਸ਼ਾਹ ਸੂਰੀ ਦੇ ਸਮੇਂ ਜਦੋਂ ਬਾਦਸ਼ਾਹ ਹਮਾਯੂੰ ਹਾਰ ਗਿਆ ਤਾਂ ਭਟਨੇਰ ਭਾਵ ਹਨੂਮਾਨਗੜ੍ਹ ਦੇ ਭੱਟੀ ਰਈਸਾਂ ਨੇ ਸ਼ੇਰ ਸ਼ਾਹ ਸੂਰੀ ਨਾਲ ਮੇਲਜੋਲ ਕਰਕੇ ਸੰਘਰ ਦੇ ਵਾਰਸਾਂ ਨੂੰ ਹਰਾ ਦਿੱਤਾ। ਰਾਉ ਬਹਿਰਾਮ ਮੁਸਲਮਾਨ ਭੱਟੀਆਂ ਨਾਲ ਲੜਦਾ ਹੋਇਆ ਆਪਣੇ ਪੋਤਰੇ ਸੁੱਤੋ ਸਪੁੱਤਰ ਪੱਖੋ ਸਮੇਤ ਬੀਦੋਵਾਲੀ ਦੀ ਜੰਗ ਵਿੱਚ ਸੰਨ 1560 ਨੂੰ ਸ਼ਹੀਦ ਹੋਇਆ। ਉਦੋਂ ਹੀ ਅਕਬਰ ਦੇ ਸਮੇਂ ਰਾਉ ਭੱਲਣ ਦਾ ਬਠਿੰਡੇ ਦੇ ਇਲਾਕੇ 'ਤੇ ਦਬਦਬਾ ਕਾਇਮ ਹੋਇਆ ਤੇ ਬਠਿੰਡੇ ਦੇ ਕਿਲ੍ਹੇ 'ਤੇ ਉਸ ਦਾ ਝੰਡਾ ਝੂਲਿਆ।

ਰਾਉ ਭੱਲਣ ਫਰੀਦਕੋਟ ਘਰਾਣੇ ਦੇ ਮੋਢੀ ਬਰਾੜ ਦੀ ਵੰਸ਼ ਵਿੱਚੋਂ ਹੋਇਆ। ਉਸ ਤੋਂ ਪਹਿਲਾਂ ਜੈਸਲ ਭੱਟੀ ਰਾਜਪੂਤ ਦੀ ਵੰਸ਼ ਵਿੱਚ ਰਾਉ ਜੂੰਧਰ ਦੀ ਸੰਤਾਨ ਮੰਝ



Original with:
Kulbir Singh Sidhu IAS Mohali
Digitized by:
Panjab Digital Library

ਅਤੇ ਉਸ ਦੀ ਸੰਤਾਨ ਵਿਚੋਂ ਬੜੇ ਹੀ ਪ੍ਰਤਾਪੀ ਰਾਜਾ ਮੋਕਲਹਰ ਨੇ 12ਵੀਂ ਸਦੀ ਦੇ ਅੰਤ ਵਿੱਚ ਫਰੀਦਕੋਟ ਨਗਰ ਨੂੰ ਮੋਕਲਹਰ ਦੇ ਨਾਮ ਨਾਲ ਵਸਾਇਆ ਤੇ ਫਰੀਦਕੋਟ ਕਿਲ੍ਹੇ ਦੀ ਉਸਾਰੀ ਕੀਤੀ। ਉਸ ਸਮੇਂ ਬਾਬਾ ਫਰੀਦ ਜੀ ਦਾ ਇਸ ਨਗਰ ਵਿੱਚ ਆਉਣਾ ਹੋਇਆ ਸੀ ਤੇ ਇੱਥੋਂ ਉਨ੍ਹਾਂ ਦੇ ਸਤਿਕਾਰ ਵਜੋਂ ਇਸ ਨਗਰ ਦਾ ਨਾਮ ਮੋਕਲਹਰ ਤੋਂ ਬਦਲ ਕੇ ਫਰੀਦਕੋਟ ਰੱਖਿਆ ਗਿਆ। ਫਰੀਦਕੋਟ ਚਿਰ ਦੇਰ ਤੱਕ ਕਦੇ ਭੱਟੀ ਰਾਜਪੂਤਾਂ ਦੇ ਅਤੇ ਕਦੇ ਸਰਸੇ ਦੇ ਮੁਸਲਮਾਨ ਸ਼ਾਸਕਾਂ ਦੇ ਅਧੀਨ ਰਿਹਾ। ਰਾਣਾ ਜੈਸਲ ਤੋਂ ਸੋਲ੍ਹਵੀਂ ਪੀੜ੍ਹੀ ਅਤੇ ਰਾਉ ਸਿੱਧੂ ਤੋਂ ਨੌਵੀਂ ਪੀੜ੍ਹੀ ਵਿੱਚ ਪ੍ਰਤਾਪੀ ਪੁਰਖ ਬਰਾੜ ਹੋਇਆ ਹੈ ਉਸ ਦੇ ਨਾਂ 'ਤੇ ਬਰਾੜ ਗੋਤਰ ਚੱਲਿਆ। ਉਹ ਭੱਟੀ ਮੁਸਲਮਾਨਾਂ ਨਾਲ ਲੜਦਾ ਰਿਹਾ ਤੇ ਅਖੀਰ ਬਠਿੰਡੇ ਤੇ ਬੀਦੋਵਾਲੀ 'ਤੇ ਜਿੱਤ ਪ੍ਰਾਪਤ ਕੀਤੀ। ਉਸਦਾ ਦਿਹਾਂਤ 1415 ਈਸਵੀ ਵਿੱਚ ਬੀਦੋਵਾਲੀ ਵਿਖੇ ਹੋਇਆ। ਬਰਾੜ ਤੋਂ ਬਾਅਦ ਉਸਦੇ ਪੁੱਤਰ ਦੁੱਲ ਦਾ ਇੱਥੇ ਰਾਜ ਹੋਇਆ। ਫਿਰ ਬਰਾੜ ਦੇ ਪੋਤਰੇ ਸੰਘਰ ਦੂਜੇ ਤੇ ਭੱਲਣ ਨੇ ਇੱਥੇ ਰਾਜ ਕੀਤਾ। ਰਾਉ ਬਰਾੜ ਦੇ ਬੇਟਿਆਂ ਵਿੱਚੋਂ ਦੋ ਮਸ਼ਹੂਰ ਬੇਟੇ ਹੋਏ ਹਨ ਇੱਕ ਪੌੜ ਤੇ ਦੂਜਾ ਦੁੱਲ। ਰਾਉ ਪੌੜ ਤੋਂ ਫੂਲਕੀਆਂ ਖਾਨਦਾਨ ਤੇ ਦੁੱਲ ਤੋਂ ਬਰਾੜ ਖਾਨਦਾਨ ਚਲਦਾ ਹੈ। ਭੱਲਣ ਬਹੁਤ ਪ੍ਰਾਕਰਮੀ ਯੋਧਾ ਹੋਇਆ। ਸੰਘਰ ਤੋਂ ਬਾਅਦ ਮਨਸੂਰ ਖਾਂ ਸਿਰਸੇ ਦੇ ਸੂਬੇਦਾਰ ਨੇ ਅਕਬਰ ਨਾਲ ਰਿਸ਼ਤੇਦਾਰੀ ਹੋਣ ਕਰਕੇ ਇੱਥੇ ਰਾਜ ਕਾਇਮ ਕਰ ਲਿਆ। ਜਦੋਂ ਅਕਬਰ ਦੇ ਦਰਬਾਰ ਵਿੱਚ ਮਨਸੂਰ ਖਾਂ ਨੂੰ ਸਿਰੋਪਾਉ ਵੱਜੋਂ ਪੱਗ ਬੰਨ੍ਹਣ ਲਈ ਦਿੱਤੀ ਤਾਂ ਉਸ ਵੇਲੇ ਦੇ ਬਰਾੜ ਵੰਸ਼ ਦੇ ਚੌਧਰੀ ਭੱਲਣ ਜੋ ਕਿ ਰਾਓ ਸੰਘਰ ਦੂਜੇ ਦਾ ਪੁੱਤਰ ਸੀ, ਉਸ ਨੇ ਭਰੇ ਦਰਬਾਰ ਵਿੱਚ ਮਨਸੂਰ ਖਾਂ ਤੋਂ ਇਹ ਚੀਰਾ ਖੋਹ ਲਿਆ। ਇਸ ਹੱਥੋਪਾਈ ਵਿੱਚ ਅੱਧਾ ਚੀਰਾ ਮਨਸੂਰ ਖਾਂ ਦੇ ਹੱਥ ਵਿੱਚ ਰਹਿ ਗਿਆ ਤੇ ਅੱਧਾ ਚੀਰਾ ਭੱਲਣ ਦੇ ਹੱਥ ਆਇਆ ਤੇ ਉਸ ਨੇ ਇਸ ਨੂੰ ਆਪਣੇ ਸਿਰ 'ਤੇ ਬੰਨ੍ਹ ਲਿਆ। ਇਸ ਦਾ ਜ਼ਿਕਰ ਕਿੱਸਾਕਾਰਾਂ ਨੇ ਇਸ ਤਰ੍ਹਾਂ ਕੀਤਾ ਹੈ "ਭੱਲਣ ਚੀਰਾ ਪਾੜਿਆ ਅਕਬਰ ਦੇ ਦਰਬਾਰ"। ਇਸ ਘਟਨਾ 'ਤੇ ਅਕਬਰ ਬਹੁਤ ਖੁਸ਼ ਹੋਇਆ ਤੇ ਇਸ ਖਿੱਤੇ ਦੀ ਚੌਧਰ ਉਸ ਨੇ ਸਿਰਸੇ ਦੇ ਸੂਬੇਦਾਰ ਅਤੇ ਚੌਧਰੀ ਭੱਲਣ ਦੇ ਦਰਮਿਆਨ ਬਰਾਬਰ-ਬਰਾਬਰ ਵੰਡ ਦਿੱਤੀ। ਸਿਰਸੇ ਤੋਂ ਅੱਜ ਦਾ ਮੰਡੀ ਡੱਬਵਾਲੀ ਤੱਕ ਦਾ ਇਲਾਕਾ ਮਨਸੂਰ ਖ਼ਾਂ ਨੂੰ ਮਿਲਿਆ ਤੇ ਸਿੱਧੂ-ਬਰਾੜਾਂ ਦਾ ਜੱਦੀ ਪਿੰਡ ਬੀਦੋਵਾਲੀ ਚੌਧਰੀ ਭੱਲਣ ਨੂੰ ਮਿਲਿਆ। ਸਿਰਸੇ ਦੇ ਚੌਧਰੀ ਵੀ ਜੈਸਲ ਭੱਟੀ ਦੀ ਵੰਸ਼ ਵਿੱਚੋਂ ਸਨ। ਪਰ ਮੁਸਲਮਾਨੀ ਰਾਜ ਸਮੇਂ ਇਹ ਮੁਸਲਮਾਨ ਬਣ ਗਏ ਸਨ। ਸਿਰਸੇ ਦੇ ਖ਼ਾਨਦਾਨ ਤੇ ਇਨ੍ਹਾਂ ਦੇ ਸ਼ਰੀਰ ਸਿੱਧੂ-ਬਰਾੜਾਂ ਦਰਮਿਆਨ ਭੱਟੀਆਣੇ ਦੇ ਇਲਾਕੇ ਲਈ ਪਹਿਲਾਂ ਬਸੇਰੇ ਤੇ ਗੁਜ਼ਰ-ਬਸਰ ਖਾਤਰ ਤੇ ਬਾਦ ਵਿੱਚ ਫਿਰ ਰਾਜ ਕਰਨ ਦੀ ਲਾਲਸਾ ਤੇ ਚੌਧਰ ਹਿੱਤ ਲੜਾਈਆਂ ਹੁੰਦੀਆਂ ਰਹੀਆਂ। ਰਾਉ ਭੱਲਣ ਤਕਰੀਬਨ 100 ਸਾਲ ਤੋਂ ਵੀ ਵੱਧ ਉਮਰ ਭੋਗ ਕੇ 1643 ਈ: ਦੇ ਕਰੀਬ ਪੰਜ



*Original with:*
Kulbir Singh Sidhu IAS Mohali
*Digitized by:*
Panjab Digital Library

ਗਰਾਈਆਂ ਵਿਖੇ ਸਵਰਗਵਾਸ ਹੋਇਆ। ਭੱਟੀਆਣੇ ਦਾ ਇਲਾਕਾ ਅਜੋਕਾ ਜ਼ਿਲ੍ਹਾ ਬਠਿੰਡਾ, ਫਰੀਦਕੋਟ ਤੇ ਫਿਰੋਜ਼ਪੁਰ ਭਾਵ ਦਰਿਆ ਘੱਗਰ ਤੋਂ ਦਰਿਆ ਸਤਲੁਜ ਤੱਕ ਫੈਲਿਆ ਹੋਇਆ ਸੀ। ਰਾਉ ਭੱਲਣ ਦੇ ਸੰਤਾਨ ਨਾ ਹੋਣ ਕਰਕੇ ਉਸ ਦੇ ਭਾਈ ਲਾਲੇ ਦਾ ਪੁੱਤਰ ਕਪੂਰ ਸਿੰਘ ਗੱਦੀ 'ਤੇ ਬੈਠਾ। ਕਪੂਰ ਸਿੰਘ ਨੇ ਕੋਟਕਪੂਰਾ ਵਸਾਇਆ। ਇਸ ਨੂੰ ਕੋਟਕਪੂਰੇ ਦੇ ਕਿਲ੍ਹੇ ਲਈ 1705 ਈ: ਵਿੱਚ ਮੁਕਤਸਰ ਦੀ ਜੰਗ ਤੋਂ ਪਹਿਲਾਂ ਦਸਵੇਂ ਪਾਤਿਸ਼ਾਹ ਮਿਲੇ ਸਨ।

ਤਲਵੰਡੀ ਸਾਬੋ ਤੋਂ ਬਠਿੰਡਾ ਤੇ ਕੋਟਕਪੂਰੇ ਤੱਕ ਦਾ ਇਲਾਕਾ ਲੱਖੀ ਜੰਗਲ ਦੇ ਨਾਮ ਨਾਲ ਮਸ਼ਹੂਰ ਸੀ। ਇਸ ਤੋਂ ਪਹਿਲਾਂ ਵੀ ਜਿਵੇਂ ਕਿ ਉਪਰ ਦੱਸਿਆ ਜਾ ਚੁੱਕਾ ਹੈ ਕਿ ਨੌਵੀਂ ਸਦੀ ਵਿੱਚ ਰਾਉ ਬੀਜੇ ਅਤੇ ਉਸ ਦੇ ਪੁੱਤਰ ਰਾਉ ਦੇਵ ਰਾਜ ਦੇ ਖਿਲਾਫ ਕਿਸ ਤਰ੍ਹਾਂ ਬਰਾਹ ਰਾਜਪੂਤ ਲੜਦੇ ਰਹੇ ਹਨ। ਇਹ ਲੜਾਈਆਂ ਹਮੇਸ਼ਾ ਹੀ ਭੱਟੀਆਣਾ ਅਤੇ ਖਾਸ ਤੌਰ 'ਤੇ ਇਸ ਦੇ ਸਦਰ-ਮੁਕਾਮ ਬਠਿੰਡਾ ਅਤੇ ਬੀਦੋਵਾਲੀ ਦੇ ਇਲਾਕੇ ਦੀ ਚੌਧਰ ਲਈ ਹੋਈਆਂ। ਪਿੰਡ ਬੀਦੋਵਾਲੀ ਚੌਧਰੀ ਬੀਦੋ ਨੇ ਸੰਨ 1302 ਵਿੱਚ ਦੁਬਾਰਾ ਆਬਾਦ ਕੀਤਾ। ਪਿੰਡ ਬੀਦੋਵਾਲੀ, ਰਿਆਸਤ ਸਿਰਸਾ ਅਤੇ ਰਿਆਸਤ ਭਟਨੇਰ ਦੀ ਹੱਦ ਉਤੇ ਹੋਣ ਕਰਕੇ ਉਸ ਵੇਲੇ ਦੀਆਂ ਜੱਦੋ-ਜਹਿਦਾਂ ਦਾ ਮਰਕਜ਼ ਬਣਿਆ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸ਼ੁਰੂ ਤੋਂ ਹੀ ਸਿੱਧੂ-ਬਰਾੜਾਂ ਨੂੰ ਕਿਸ ਤਰ੍ਹਾਂ ਦਰ-ਬਦਰ ਹੋਣਾ ਪਿਆ। ਰਾਉ ਸਿੱਧੂ ਦੇ ਪਿਤਾ ਰਾਉ ਖੀਵਾ ਨੂੰ ਜੈਸਲਮੇਰ ਤੋਂ ਨਿਕਲਣਾ ਪਿਆ। ਸਿੱਧੂ ਦਾ ਰਾਜ ਭਾਗ ਹਿਸਾਰ-ਹਾਂਸੀ ਹਨੂਮਾਨਗੜ੍ਹ ਤੋਂ ਬਠਿੰਡੇ ਤੱਕ ਫੈਲਿਆ। ਬਠਿੰਡੇ ਦੇ ਕਿਲ੍ਹੇ 'ਤੇ ਵੀ ਉਸ ਦਾ ਕਬਜ਼ਾ ਰਿਹਾ। ਇਸ ਤਰ੍ਹਾਂ 1314 ਈ: ਤੱਕ ਉਹ ਲੜਦਾ ਭਿੜਦਾ ਹੀ ਸ਼ਹੀਦ ਹੋਇਆ। ਰਾਉ ਸਿੱਧੂ ਦੇ ਬੇਟਿਆਂ ਨੂੰ ਭਟਨੇਰ ਦੇ ਰਾਣਾ ਮੱਲ ਨੇ ਬਾਦਸ਼ਾਹ ਗਿਆਸੂ-ਦੀਨ ਤੁਗਲਕ ਦੀ ਸ਼ਹਿ 'ਤੇ ਬਠਿੰਡਾ ਵਿੱਚੋਂ ਕੱਢ ਦਿੱਤਾ। ਕਿਹਾ ਜਾਂਦਾ ਹੈ ਕਿ ਰਾਣਾ ਮੱਲ ਭੱਟੀ ਨੇ ਆਪਣੇ ਬੇਟੀ ਦਾ ਡੋਲਾ ਗਿਆਸੂ-ਦੀਨ ਤੁਗਲਕ ਨੂੰ ਦਿੱਤਾ ਸੀ। ਸਿੱਧੂ ਦੇ ਬੇਟੇ ਬਠਿੰਡਾ ਵਿੱਚੋਂ ਨਿਕਲ ਕੇ ਫਖਰਸਰ-ਥੇਹੜੀ ਤੇ ਲੱਧੂ ਕੋਟ ਭਾਟੇ ਵਿੱਚ ਆਬਾਦ ਹੋਏ। ਅਮੀਰ ਤੈਮੂਰ ਲੰਗ ਸੰਨ 1398 ਵਿੱਚ ਹਿੰਦੋਸਤਾਨ 'ਤੇ ਹਮਲਾਵਰ ਹੋਇਆ ਤੇ ਭਟਨੇਰ ਤੱਕ ਉਸ ਨੇ ਕਬਜ਼ਾ ਕਰ ਲਿਆ। ਤੁਗਲਕਾਂ ਦੇ ਖਾਨਦਾਨ ਵਿੱਚੋਂ ਮਹਿਮੂਦ ਤੁਗਲਕ ਦੀ ਮੱਦਦ ਬਰਾਹ ਰਾਜਪੂਤਾਂ ਨੂੰ ਪ੍ਰਾਪਤ ਹੋਈ। ਬਰਾਹ ਰਾਜਪੂਤਾਂ ਨੇ ਬਰਾੜ 'ਤੇ ਹਮਲਾ ਕਰ ਦਿੱਤਾ। ਘਮਸਾਣ ਦੀ ਲੜਾਈ ਤੋਂ ਬਾਅਦ ਰਾਉ ਬਰਾੜ ਦੀ ਜਿੱਤ ਹੋਈ। ਇਸ ਤਰ੍ਹਾਂ ਉਹ ਸਾਰੀ ਉਮਰ ਹੀ ਸੰਨ 1415 ਈ: ਤੱਕ ਪ੍ਰਲੋਕ ਸਿਧਾਰਨ ਵੇਲੇ ਤੱਕ ਲੜਦਾ ਭਿੜਦਾ ਰਿਹਾ। ਉਸ ਤੋਂ ਬਾਅਦ ਜਦੋਂ ਸਿੱਧੂ ਤੋਂ ਨੌਵੀਂ ਪੀੜ੍ਹੀ ਵਿੱਚ ਰਾਉ ਬਰਾੜ ਨੇ ਬਠਿੰਡੇ ਤੇ ਕਬਜ਼ਾ ਕੀਤਾ ਤਾਂ ਬੀਦੋਵਾਲੀ ਵਿਖੇ ਉਸ ਨੂੰ ਬਰਾਹ ਰਾਜਪੂਤਾਂ ਨਾਲ ਫੈਸਲਾਕੁੰਨ ਲੜਾਈ ਲੜਨੀ ਪਈ ਸੀ।



Original with:
Kulbir Singh Sidhu IAS Mohali
Digitized by:
Panjab Digital Library

ਰਾਉ ਬਰਾੜ ਦੇ ਕਈ ਬੇਟਿਆਂ ਵਿੱਚੋਂ ਰਾਉ ਪੌੜ ਤੇ ਰਾਉ ਦੂਲ ਮਸ਼ਹੂਰ ਹੋਏ ਹਨ। ਇਨ੍ਹਾਂ ਦਾ ਸਮਾਂ ਦਿੱਲੀ ਦਰਬਾਰ ਦੇ ਸੱਯਦ ਸ਼ਾਸਕਾਂ ਦੇ ਸਮੇਂ ਨਾਲ ਮੇਲ ਖਾਂਦਾ ਹੈ। ਸੱਯਦਾਂ ਦੀ ਹਕੂਮਤ ਦੇ ਖਤਮ ਹੋਣ ਦੇ ਦਿਨਾਂ ਵਿੱਚ ਬਰਾੜ ਵੰਸ਼ ਦੇ ਮੁਖੀਆਂ ਬਰਸੀ, ਬਿਨੇਪਾਲ, ਰਤਨਪਾਲ, ਲੱਖਣ ਪਾਲ ਤੇ ਸ਼ੀਂਹ ਪਾਲ ਆਦਿ ਭਟਨੇਰ ਦੇ ਚੌਧਰੀ ਭੈਰੋਂ ਭੱਟੀ ਨਾਲ ਲੜਦੇ ਰਹੇ। ਭੈਰੋਂ ਭੱਟੀ ਨੇ ਆਪਣੀ ਲੜਕੀ ਦਾ ਰਿਸ਼ਤਾ ਬਹਿਲੋਲ ਲੋਧੀ ਨਾਲ ਕਰ ਦਿੱਤਾ ਤੇ ਉਸ ਦੀ ਮੱਦਦ ਨਾਲ ਬਠਿੰਡੇ ਤੇ ਬੀਦੋਵਾਲੀ ਤੇ ਕਬਜ਼ਾ ਕਰ ਲਿਆ। ਬਰਾੜ ਦੀ ਔਲਾਦ ਨੇ ਇੱਥੋਂ ਨਿਕਲ ਕੇ ਪੰਜ ਗਰਾਈਆਂ ਤੇ ਕਾਉਂਕੇ ਨਾਂ ਦੇ ਨਗਰ ਵਸਾਏ। ਰਾਉ ਪੌੜ ਦੇ ਵੰਸ਼ ਵਿੱਚ ਅੱਗੇ ਰਾਉ ਕਾਚੇ ਦੇ ਚਾਰ ਬੇਟੇ ਸਨ।

ਕਾਚੇ ਦੇ ਵੱਡੇ ਪੁੱਤਰ ਬਾਹੋ ਦੀ ਔਲਾਦ ਮਰ੍ਹਾਜ ਕੇ ਤੇ ਪਿੰਡ ਜਲਾਲ ਵਾਲੇ ਹਨ। ਦੂਜੇ ਬੇਟੇ ਦਾ ਨਾਂ ਹੱਲੜ ਸੀ। ਇਸ ਨੇ ਆਪਣੇ ਬੇਟੇ ਸਾਬੋ ਸਮੇਤ ਬਾਬਰ ਦੀ ਲੋਧੀਆਂ ਦੇ ਖਿਲਾਫ ਮੱਦਦ ਕੀਤੀ। ਇਨ੍ਹਾਂ ਤੋਂ ਇਲਾਵਾ ਰਾਉ ਸੰਘਰ, ਵਿੰਝੂ ਤੇ ਬਾਬਾ ਅਬਲੂ ਆਦਿ ਨੇ ਬਾਬਰ ਦੀ ਮੱਦਦ ਕੀਤੀ। ਬਾਬਰ ਨੇ ਇਨ੍ਹਾਂ ਨੂੰ ਬੀਦੋਵਾਲੀ, ਬਠਿੰਡਾ ਤੇ ਲੱਖੀ ਜੰਗਲ ਤੱਕ ਦੀ ਚੌਧਰ ਦਿੱਤੀ ਅਤੇ ਇਨ੍ਹਾਂ ਦਾ ਖਿਤਾਬ ਰਾਉ ਤੋਂ ਬਦਲ ਕੇ ਚੌਧਰੀ ਕਰ ਦਿੱਤਾ। ਇਸ ਤਰ੍ਹਾਂ ਇਸ ਇਲਾਕੇ ਵਿੱਚ ਤਿੰਨ ਚੌਧਰਾਂ ਬੀਦੋਵਾਲੀ, ਬਠਿੰਡਾ ਤੇ ਪੰਜ ਗਰਾਈਆਂ ਕਾਇਮ ਹੋਈਆਂ। ਕਾਚੇ ਦੇ ਤੀਜੇ ਪੁੱਤਰ ਦਾ ਨਾਂ ਚਾਹੜ ਸੀ ਤੇ ਚੌਥੇ ਦਾ ਨਾਂ ਮਣ੍ਹਾਂ ਸੀ।

ਬੀਦੋਵਾਲੀ ਦੀ ਇੱਕ ਮਸ਼ਹੂਰ ਲੜਾਈ ਜੋ ਕਿ ਤਕਰੀਬਨ 1560 ਈਸਵੀ ਵਿੱਚ ਹੋਈ, ਉਸ ਵਿੱਚ ਸਿੱਧੂ ਬੰਸਾਵਲੀ ਦਾ ਰਾਉ ਬਹਿਰਾਮ ਆਪਣੇ ਪੋਤਰੇ ਸਤੋਹ ਸਪੁੱਤਰ ਮਹਿਰਾਜ ਸਮੇਤ ਮਾਰਿਆ ਗਿਆ। ਉਸ ਤੋਂ ਬਾਅਦ ਸੋਲ੍ਹਵੀਂ ਸਦੀ ਦੇ ਅਖੀਰ ਵਿੱਚ ਇੱਕ ਹੋਰ ਬੀਦੋਵਾਲੀ ਦੀ ਜੰਗ ਵਿੱਚ ਬਹਿਰਾਮ ਦਾ ਪੁੱਤਰ ਮਹਿਰਾਜ ਆਪਣੇ ਭਾਈ ਘਰਾਜ ਨਾਲ ਸ਼ਹੀਦ ਹੋਇਆ। ਇਸ ਲੜਾਈ ਵਿੱਚ ਚੌਧਰੀ ਭੱਲਣ ਨੇ ਮਹਿਰਾਜ ਦੀ ਮੱਦਦ ਕੀਤੀ। ਬਾਬਾ ਮਹਿਰਾਜ ਤੋਂ ਬਾਅਦ ਉਸ ਦਾ ਪੋਤਰਾ ਰਾਉ ਪੱਖੋਂ ਚੌਧਰੀ ਬਣਿਆ ਕਿਉਂਕਿ ਪੱਖੋ ਦਾ ਪਿਤਾ ਸਤੋਹ ਤਾਂ ਦਾਦੇ ਬਹਿਰਾਮ ਦੇ ਨਾਲ ਪਹਿਲਾਂ ਹੀ ਬੀਦੋਵਾਲੀ ਦੀ ਜੰਗ ਵਿੱਚ ਮਾਰਿਆ ਗਿਆ ਸੀ। ਚੌਧਰੀ ਪੱਖੋਂ ਦੇ ਵਿਰੁੱਧ ਸਿਰਸੇ ਵਾਲੇ ਮੁਸਲਮਾਨ ਭੱਟੀ ਮਨਸੂਰ ਖਾਂ ਦੀ ਔਲਾਦ ਇਸ ਲਈ ਹੋਈ ਕਿਉਂਕਿ ਚੌਧਰੀ ਪੱਖੋ ਨੇ ਬਾਦਸ਼ਾਹ ਅਕਬਰ ਨੂੰ ਆਪਣੇ ਖਾਨਦਾਨ ਦੀ ਲੜਕੀ ਦਾ ਡੋਲਾ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਜਦੋਂ ਕਿ ਦੀਨਾ ਕਾਂਗੜ ਦੇ ਧਾਲੀਵਾਲ ਚੌਧਰੀ ਬਾਬਾ ਮਹਿਰ ਮਿੱਠਾ ਨੇ ਮੁਸਲਮਾਨ ਧਰਮ ਅਪਣਾ ਕੇ ਆਪਣੀ ਧੀ ਦਾ ਰਿਸ਼ਤਾ ਅਕਬਰ ਨੂੰ ਦੇ ਦਿੱਤਾ ਸੀ। ਇਨ੍ਹਾਂ ਆਪਸੀ ਲੜਾਈਆਂ ਉਪਰੰਤ ਚੌਧਰੀ ਪੱਖੋ



*Original with:*
Kulbir Singh Sidhu IAS Mohali
*Digitized by:*
Panjab Digital Library

ਦਰ-ਬ-ਦਰ ਭਟਕਦਾ ਰਿਹਾ। ਪਰ ਉਸ ਨੇ ਈਨ ਨਾ ਮੰਨੀ। ਉਸ ਦੇ ਸੰਗੀ ਸਾਥੀਆਂ ਨੇ ਉਸ ਦਾ ਸਾਥ ਛੱਡ ਦਿੱਤਾ। ਚੌਧਰੀ ਪੱਖੋ ਕਈ ਮਹੀਨਿਆਂ ਤੱਕ ਜੰਗਲਾਂ ਵਿੱਚ ਫਿਰਦਾ ਰਿਹਾ ਅਤੇ ਭੱਟੀਆਂ ਨੂੰ ਨੁਕਸਾਨ ਪਹੁੰਚਾਉਂਦਾ ਰਿਹਾ। ਅਖੀਰ ਲੱਧੋਏ ਕੋਟ ਦੇ ਸਥਾਨ 'ਤੇ ਉਹ ਸਾਹਮਣੇ ਮੱਥੇ ਦੀ ਲੜਾਈ ਲੜਦਾ ਹੋਇਆ, ਸਤਾਰ੍ਹਵੀਂ ਸਦੀ ਦੇ ਸ਼ੁਰੂ ਵਿੱਚ ਸ਼ਹੀਦ ਹੋ ਗਿਆ। ਇਸ ਤੋਂ ਬਾਅਦ ਉਸ ਦੇ ਪੁੱਤਰ ਬਾਬਾ ਮੋਹਣ ਨੇ ਆਪਣੇ ਦੋ ਬੇਟਿਆਂ ਬਾਬਾ ਰੂਪ ਚੰਦ ਅਤੇ ਬਾਬਾ ਕੁੱਲ ਚੰਦ ਨਾਲ ਸੰਨ 1642 ਵਿੱਚ ਬੀਦੋਵਾਲੀ ਦੀ ਜੰਗ ਵਿੱਚ ਸ਼ਹੀਦੀ ਪ੍ਰਾਪਤ ਕੀਤੀ। ਬਾਬਾ ਕੁੱਲ ਚੰਦ ਪਿੰਡ ਚੱਕ ਖੜਕ ਸਿੰਘ ਵਾਲਾ ਉਰਫ ਡੂਮਵਾਲੀ ਦਾ ਵਡੇਰਾ ਸੀ। ਇਸ ਤੋਂ ਪਹਿਲਾਂ 16ਵੀਂ ਸਦੀ ਦੇ ਅਖੀਰ ਵਿੱਚ ਇਹ ਬਾਬਾ ਮਹਿਰਾਜ ਜੋ ਕਿ ਰਾਉ ਪੱਖੋ ਦਾ ਦਾਦਾ ਤੇ ਬਾਬਾ ਮੋਹਣ ਦਾ ਪੜਦਾਦਾ ਸੀ; ਉਹ ਵੀ ਬੀਦੋਵਾਲੀ ਦੀ ਜੰਗ ਵਿੱਚ ਆਪਣੇ ਭਾਈ ਘਰਾਜ ਸਮੇਤ ਸ਼ਹੀਦ ਹੋਇਆ ਸੀ।

ਬਾਬਾ ਮਹਿਰਾਜ ਤੋਂ ਪਹਿਲਾਂ ਦੀ ਗੱਲ ਹੈ ਕਿ ਸ਼ੇਰ ਸ਼ਾਹ ਸੂਰੀ ਤੋਂ ਥੋੜ੍ਹੀ ਦੇਰ ਬਾਅਦ ਜਦੋਂ ਹਮਾਯੂੰ ਦੁਬਾਰਾ ਬਾਦਸ਼ਾਹ ਬਣਿਆ ਤਾਂ ਉਸ ਸਮੇਂ ਬਾਬਾ ਮਹਿਰਾਜ ਦੇ ਪਿਤਾ ਬਹਿਰਾਮ ਨੂੰ ਬੀਦੋਵਾਲੀ ਦੀ ਚੌਧਰ ਦੀ ਸੰਨਦ ਮਿਲੀ ਸੀ। ਰਾਉ ਬਹਿਰਾਮ ਦਾ ਪਿਤਾ ਰਾਉ ਸੰਘਰ ਸੀ। ਜਦੋਂ ਰਾਉ ਬਹਿਰਾਮ ਬੀਦੋਵਾਲੀ ਦੇ ਇਲਾਕੇ ਦਾ ਕਬਜ਼ਾ ਲੈਣ ਲਈ ਪਿੰਡ ਬੀਦੋਵਾਲੀ ਪਹੁੰਚਿਆ ਤਾਂ ਮੁਸਲਮਾਨ ਭੱਟੀਆਂ ਨੇ ਲੜਾਈ ਵਿੱਚ ਰਾਉ ਬਹਿਰਾਮ ਤੇ ਉਸ ਦੇ ਪੋਤਰੇ ਰਾਉ ਸਤੋਹ ਨੂੰ ਸ਼ਹੀਦ ਕਰ ਦਿੱਤਾ। ਇੱਥੇ ਇਹ ਦੱਸਣਾ ਯੋਗ ਹੋਵੇਗਾ ਕਿ ਰਾਉ ਸਿੱਧੂ ਤੋਂ ਰਾਉ ਬਰਾੜ ਅਤੇ ਉਨ੍ਹਾਂ ਤੋਂ ਅੱਗੇ ਸਿੱਧੂ ਬਰਾੜਾਂ ਦੀ ਬੰਸਾਵਲੀ ਵਿੱਚ ਸੰਘਰ, ਬਹਿਰਾਮ, ਮਹਿਰਾਜ, ਸੁੱਤੋ, ਪੱਖੋ, ਮੋਹਣ, ਰੂਪਚੰਦ, ਸੰਦਲੀ, ਫੂਲ ਅਤੇ ਆਲਾ ਸਿੰਘ ਤੱਕ ਇੱਕ ਤੋਂ ਇੱਕ ਸੂਰਬੀਰ ਯੋਧੇ ਤੇ ਸਿਰਲੱਥ ਸ਼ਹੀਦ ਹੋਏ ਹਨ। ਸੰਘਰ ਤੋਂ ਬਾਅਦ ਬਾਬਾ ਮੋਹਣ ਤੱਕ ਲਗਾਤਾਰ 6 ਪੀੜ੍ਹੀਆਂ ਦੀ ਪਿਓ ਤੋਂ ਬਾਅਦ ਪੁੱਤਰ ਵੱਲੋਂ ਜਾਰੀ ਜੱਦੋ-ਜਹਿਦ, ਲੜਾਈਆਂ ਅਤੇ ਸ਼ਹੀਦੀਆਂ ਦੀ ਕਹਾਣੀ ਹੈ। ਇਸ ਤਰ੍ਹਾਂ ਸਦਰ-ਮੁਕਾਮ ਬੀਦੋਵਾਲੀ ਤੇ ਇਸ ਦੇ ਨਾਲ ਲੱਗਦਾ ਬਠਿੰਡੇ ਦਾ ਇਲਾਕਾ ਜੱਦੋ-ਜਹਿਦਾਂ, ਜੰਗਾਂ, ਯੁੱਧਾਂ ਅਤੇ ਬਹਾਦਰ ਸ਼ਹੀਦਾਂ ਦੀਆਂ ਕੁਰਬਾਨੀਆਂ ਦਾ ਕੇਂਦਰ ਬਿੰਦੂ ਬਣਿਆ ਰਿਹਾ। ਇਹ ਇਲਾਵਾ ਇੱਥੋਂ ਦੇ ਭਾਈਚਾਰੇ ਅਤੇ ਵਸਨੀਕਾਂ ਦੀ ਵਧੀਆ ਜੀਵਨ ਜਿਊਣ ਤੇ ਹੰਢਾਉਣ ਦੀ ਬੇ-ਮਿਸਾਲ ਤਾਂਘ ਸਦਕਾ ਅਤੇ ਇਸ ਮੰਤਵ ਦੀ ਪ੍ਰਾਪਤੀ ਲਈ ਕੀਤੇ ਬੇ-ਮਿਸਾਲ ਬਹਾਦਰੀ ਦੇ ਕਾਰਨਾਮਿਆਂ ਦੀ ਅਮੀਰ ਵਿਰਾਸਤ ਅਤੇ ਸ਼ਾਨਦਾਰ ਰਵਾਇਤ ਕਰਕੇ ਹਮੇਸ਼ਾ ਹੀ ਦੱਗਦੇ ਅੰਗਾਰਿਆਂ ਵਾਂਗ ਭਖਦਾ ਰਿਹਾ ਹੈ।

ਸਿੱਧੂ-ਬਰਾੜ ਭਾਈਚਾਰੇ ਦੀ ਸੁਖਦਾਈ ਗੁਜ਼ਰ-ਬਸਰ ਅਤੇ ਬਸੇਰੇ ਇਹਦੀ



*Original with:*
Kulbir Singh Sidhu IAS Mohali
*Digitized by:*
Panjab Digital Library

ਕੁਦਰਤੀ ਲੋੜ ਤੇ ਲਾਲਸਾ ਪਤਾ ਨਹੀਂ ਸਮੇਂ ਨੂੰ ਕਿਉਂ ਨਹੀਂ ਰਾਸ ਆਈ ਕਿ ਉਨ੍ਹਾਂ ਦੇ ਨਸੀਬ ਵਿੱਚ ਪੀੜ੍ਹੀ ਦਰ ਪੀੜ੍ਹੀ ਹੱਡ ਤੋੜਵੀਂ ਮਿਹਨਤ ਮੁਸ਼ੱਕਤ ਦੀ ਗੱਲ ਤਾਂ ਛੱਡੋ ਉਨ੍ਹਾਂ ਦੀ ਝੋਲੀ ਵਿੱਚ, ਸਿਤਮ ਤੇ ਅਣਗਿਣਤ ਲਹੂ ਭਿੱਜੀਆਂ ਲੜਾਈਆਂ ਦੀ ਦਾਸਤਾਨ ਹੀ ਪਈ।

ਰਾਵਲ ਜੈਸਲ ਤੋਂ ਸੱਤਵੀਂ ਪੀੜ੍ਹੀ ਸਿੱਧੂ ਰਾਉ ਤੇ ਸਿੱਧੂ ਤੋਂ ਬਾਅਦ ਨੌਵੀਂ ਪੀੜ੍ਹੀ ਦੇ ਰਾਉ ਬਰਾੜ ਤੋਂ ਅੱਗੇ ਪੌੜ ਤੇ ਦੂੱਲ ਹੋਏ। ਪੌੜ ਤੋਂ ਬੈਰਾਟ, ਕਾਯ, ਬਾਹੋ, ਬਾਬਾ ਸੰਘਰ, ਬਾਬਾ ਬਹਿਰਾਮ, ਮਹਿਰਾਜ, ਸੁੱਤੋ, ਪੱਖੋ, ਮੋਹਣ, ਬਾਬਾ ਕਾਲਾ, ਬਾਬਾ ਫੂਲ ਤੇ ਬਾਬਾ ਆਲਾ ਸਿੰਘ ਤੱਕ ਰਾਵਲ ਜੈਸਲ ਦੀ ਪੀੜ੍ਹੀ ਸਮੇਤ ਕੁੱਲ 30 ਪੀੜ੍ਹੀਆਂ ਹੋਈਆਂ। ਦੂਜੇ ਪਾਸੇ ਬਰਾੜ ਤੋਂ ਅੱਗੇ ਦੂੱਲ ਅਤੇ ਦੂੱਲ ਤੋਂ ਅੱਗੇ ਬਿਨੇਪਾਲ, ਬਿਨੇਪਾਲ ਤੋਂ ਜਿਤ ਤੋਂ ਮਾਣਕ ਤੋਂ ਟੀਂਡਾ ਤੋਂ ਆਸੀ ਤੋਂ ਧੀਰ ਤੋਂ ਫਤਾ ਤੋਂ ਸੰਘਰ ਤੋਂ ਲਾਲਾ ਤੋਂ ਕਪੂਰ ਸਿੰਘ ਤੋਂ ਸੁਖੀਆ ਤੋਂ ਬਾਬਾ ਆਲਾ ਸਿੰਘ ਦਾ ਸਮਕਾਲੀ ਫਰੀਦਕੋਟ ਦਾ ਰਾਜਾ ਹਮੀਰ ਸਿੰਘ ਸੀ। ਹਮੀਰ ਸਿੰਘ ਤੋਂ ਮੋਹਰ ਸਿੰਘ ਤੋਂ ਚੜ੍ਹਤ ਸਿੰਘ ਤੋਂ ਪਹਾੜਾ ਸਿੰਘ ਸੰਨ 1849 ਤਕ ਅਤੇ ਅੱਗੇ ਵਜ਼ੀਰ ਸਿੰਘ ਸੰਨ 1875 ਤੱਕ ਬਰਾੜ ਖਾਨਦਾਨ ਦੀਆਂ 18 ਪੀੜ੍ਹੀਆਂ ਚੱਲੀਆਂ। ਉਸ ਤੋਂ ਵੀ ਬਾਅਦ ਹੁਣ ਤੱਕ ਸਿੱਧੂ-ਬਰਾੜਾਂ ਦੀ ਕੌਮ ਦੇ ਜੀਵਨ ਵਿੱਚ ਸੰਘਰਸ਼ ਹੀ ਸੰਘਰਸ਼ ਰਿਹਾ ਹੈ। ਕਾਦਰ ਦੀ ਕੁਦਰਤ ਦਾ ਕੁਦਰਤੀ ਨੇਮ ਕਹੀਏ ਜਾਂ ਇਸ ਨੂੰ ਰੱਬ ਦੀ ਕਰਨੀ ਕਹੀਏ ਕਿ ਇਸ ਵੰਸ਼ ਦਾ ਇਤਿਹਾਸ "ਜਿਉ ਜੰਮੇ, ਬੋਦੀਓਂ ਲੰਮੇ" ਅਤੇ "ਕਾਬਲ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ" ਵਰਗੇ ਅਖਾਣਾਂ ਦੀ ਹੀ ਪ੍ਰੋੜਤਾ ਕਰਦਾ ਨਜ਼ਰ ਆਉਂਦਾ ਹੈ। ਬੇਸ਼ੱਕ ਸਿੱਧੂ-ਬਰਾੜਾਂ ਦੇ ਭਾਈਚਾਰੇ ਨੂੰ ਪਹਾੜਾਂ, ਜਿੱਡੀਆਂ ਮੁਸ਼ਕਲਾਂ ਦਰਪੇਸ਼ ਆਈਆਂ। ਪਰ ਤੱਪਦੇ ਮਾਰੂਥਲ ਅਤੇ ਜੰਗਾਂ, ਯੁੱਧਾਂ ਦੇ ਦਾਵਾਨਲ ਵਿੱਚੋਂ ਕੁਕਨੂਸ ਬਣ ਕੇ ਉਭਰੇ ਇਹ ਲੋਕ ਵਿਕਾਸ ਦੇ ਤਰੱਕੀ ਦੀਆਂ ਅਸਮਾਨੀ ਉਚਾਈਆਂ ਨੂੰ ਸਦਾ ਹੀ ਮਾਪਦੇ ਰਹੇ। ਇਨ੍ਹਾਂ ਦੀਆਂ ਖੁਸ਼ਹਾਲ ਉਡਾਰੀਆਂ ਨੇ ਅਕਸਰ ਦੁਨੀਆਂ ਨੂੰ ਅਚੰਭਿਤ ਕੀਤਾ ਹੈ ਕਿ ਮਾਰੂਥਲਾਂ ਵਿੱਚ ਫੁੱਲ ਖਿੜਦੇ ਕਿਵੇਂ ਹਨ ਤੇ ਕਿਸ ਤਰ੍ਹਾਂ ਹੋਣੀ, ਅਖੀਰ ਵਿੱਚ ਓੜਕ ਸੱਚ ਰਹੀ ਦੇ ਰਸਤੇ ਤੇ ਚੱਲਦੇ ਆਪਣੇ ਜੁਝਾਰੂ ਤੇ ਜੰਗਜੂ ਪੁੱਤਰਾਂ ਨੂੰ ਇਤਿਹਾਸ ਵਿੱਚ ਅਸਮਾਨੀ ਤਾਰਿਆਂ ਵਾਂਗ ਚਮਕਾਉਂਦੀ ਹੈ।

ਗੱਲ ਚੱਲ ਰਹੀ ਸੀ ਕਿ ਸਿੱਧੂਆਂ ਦੇ ਵਡੇਰੇ ਸੰਘਰਸ਼ਮਈ ਜੀਵਨ ਵਿੱਚੋਂ ਲੰਘਦੇ ਹੋਏ ਪੀੜ੍ਹੀ ਦਰ ਪੀੜ੍ਹੀ ਸ਼ਹੀਦ ਹੋਏ। ਬਾਬਾ ਮਹਿਰਾਜ ਬੀਦੋਵਾਲੀ ਦੀ ਜੰਗ ਵਿੱਚ ਆਪਣੇ ਦੋ ਪੁੱਤਰਾਂ ਰੂਪ ਚੰਦ ਤੇ ਕੁਲ ਚੰਦ ਸਮੇਂ ਸ਼ਹੀਦ ਹੋਇਆ। ਉਸ ਦੇ ਨਾਂ 'ਤੇ ਉਸ ਦੇ ਪੜਪੋਤਰੇ ਬਾਬਾ ਮੋਹਣ ਅਤੇ ਉਸ ਦੇ ਪੁੱਤਰ ਬਾਬਾ ਕਾਲਾ ਨੇ ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਗੋਬਿੰਦ ਜੀ ਦੀ ਮੱਦਦ ਨਾਲ ਸੰਨ 1633 ਵਿੱਚ ਪਿੰਡ



Original with:
Kulbir Singh Sidhu IAS Mohali
Digitized by:
Panjab Digital Library

ਮਹਿਰਾਜ ਬੰਨ੍ਹਿਆ। ਇਸ ਤੋਂ ਪਹਿਲਾਂ ਚੌਧਰੀ ਭੱਲਣ ਨੇ ਬਾਬਾ ਮਹਿਰਾਜ ਦੀ ਬੀਦੋਵਾਲੀ ਦੀ ਚੌਧਰ ਲੈਣ ਵਾਸਤੇ ਮੱਦਦ ਕੀਤੀ ਸੀ ਅਤੇ ਇਹੀ ਕਾਰਨ ਸੀ ਕਿ ਮਨਸੂਰ ਖਾਂ ਸਿਰਸੇ ਵਾਲੇ ਤੇ ਫਰੀਦਕੋਟ ਦੇ ਚੌਧਰੀ ਭੱਲਣ ਦੀ ਆਪਸੀ ਖਹਿਬਾਜ਼ੀ ਰਹੀ ਤੇ ਅਕਬਰ ਦੇ ਦਰਬਾਰ ਵਿੱਚ ਦੋਨੋਂ ਖਹਿਬੜ ਹੀ ਪਏ। ਇਸ ਤੋਂ ਬਾਅਦ ਬਾਬਾ ਮੋਹਣ ਦੇ ਪੰਜ ਪੁੱਤਰ ਬਾਬਾ ਰੂਪ ਚੰਦ, ਕਰਮ ਚੰਦ, ਕਾਲਾ, ਕੁੱਲ ਚੰਦ ਤੇ ਸੇਮਾ ਸਨ। ਬਾਬਾ ਮੋਹਣ ਦੇ ਪੁੱਤਰ ਬਾਬਾ ਰੂਪ ਚੰਦ ਦੀ ਔਲਾਦ ਵਿੱਚੋਂ ਬਾਬਾ ਫੂਲ ਤੇ ਬਾਬਾ ਸੰਦਲੀ ਹੋਏ। ਬਾਬਾ ਸੰਦਲੀ ਦੇ ਪੰਜ ਪੁੱਤਰ ਸੱਦਾ, ਸੁੱਖਾ, ਸੰਘੇਟਾ, ਤਿਲੋਕ ਚੰਦ ਤੇ ਜੋਵੀਰ ਹੋਏ। ਸੱਦਾ, ਸੁੱਖਾ ਤੇ ਸੰਘੇਟਾ ਇਹ ਤਿੰਨੋ ਭਰਾ ਬਾਹੀਏ ਵਿਚ ਪੰਜ ਕਲਿਆਣਾਂ ਦੇ ਨਾਮ ’ਤੇ ਮਸ਼ਹੂਰ ਪੰਜ ਪਿੰਡਾਂ ਦੇ ਮੁਖੀ ਸਨ। ਤਿਲੋਕ ਚੰਦ ਤੇ ਜੋਵੀਰ ਨੇ ਮਸ਼ਹੂਰ ਪਿੰਡ ਭੈਣੀ-ਬੱਜੋਆਣਾ ਬੰਨੇ। ਬਾਬਾ ਫੂਲ ਦੇ ਪੁੱਤਰ ਬਾਬਾ ਤਲੋਕ ਸਿੰਘ, ਰਾਮ ਸਿੰਘ, ਰੱਘੂ, ਚੰਨੂ, ਝੰਡੂ ਅਤੇ ਤਖਤਮੱਲ ਹੋਏ। ਬਾਬਾ ਤਲੋਕ ਸਿੰਘ ਤੋਂ ਨਾਭਾ ਤੇ ਜੀਂਦ ਘਰਾਣਾ ਚੱਲਿਆ। ਨਾਭਾ ਰਾਜ ਘਰਾਣੇ ਦਾ ਪਹਿਲਾ ਮਸ਼ਹੂਰ ਰਾਜਾ ਬਾਬਾ ਤਲੋਕ ਸਿੰਘ ਦਾ ਪੁੱਤਰ ਗੁਰਦਿੱਤਾ ਸਿੰਘ ਹੋਇਆ, ਉਸ ਤੋਂ ਬਾਅਦ ਸੂਰਤੀਆ ਸਿੰਘ ਤੇ ਫਿਰ ਹਮੀਰ ਸਿੰਘ ਹੋਇਆ। ਜੀਂਦ ਘਰਾਣਾ ਤਿਲੋਕ ਸਿੰਘ ਤੋਂ ਬਾਦ ਸੁਖਚੈਨ ਸਿੰਘ ਅਤੇ ਉਸਦੇ ਬੇਟੇ ਰਾਜਾ ਗਜਪਤ ਸਿੰਘ ਤੋਂ ਚਲਿਆ। ਪਟਿਆਲਾ ਰਾਜ ਘਰਾਣਾ ਬਾਬਾ ਰਾਮ ਸਿੰਘ ਤੋਂ ਅੱਗੇ ਉਨ੍ਹਾਂ ਦੇ ਪੁੱਤਰ ਬਾਬਾ ਆਲਾ ਸਿੰਘ ਤੋਂ ਚੱਲਿਆ। ਬਾਬਾ ਆਲਾ ਸਿੰਘ ਦਾ ਜਨਮ ਮੰਡੀ ਰਾਮਪੁਰਾ ਦੇ ਕੋਲ ਪਿੰਡ ਫੂਲ ਵਿੱਚ ਸੰਨ 1691 ਨੂੰ ਹੋਇਆ ਅਤੇ ਉਹ 22 ਅਗਸਤ, ਸੰਨ 1765 ਵਿੱਚ ਸੁਰਗਵਾਸ ਹੋਏ। ਇਸ ਤਰ੍ਹਾਂ ਫਰੀਦਕੋਟ ਦੇ ਘਰਾਣੇ ਵਿੱਚ ਕਪੂਰ ਸਿੰਘ ਪ੍ਰਸਿੱਧ ਰਾਜਾ ਹੋਇਆ ਹੈ। ਉਹ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸਮੇਂ ਵਿੱਚ ਹੋਇਆ, ਉਸ ਦਾ ਦਿਹਾਂਤ ਸੰਨ 1708 ਵਿੱਚ ਹੋਇਆ। ਇਸ ਦੇ ਅੱਗੇ ਤਿੰਨ ਪੁੱਤਰ ਸੁੱਖਾ, ਸੇਮਾ ਅਤੇ ਮੁਖੀਆ ਸਨ। ਬਾਬਾ ਸੁੱਖੇ ਦੇ ਤਿੰਨ ਪੁੱਤਰ ਸਨ -ਹਮੀਰ ਸਿੰਘ, ਜੋਧ ਸਿੰਘ ਤੇ ਵੀਰ ਸਿੰਘ। ਫਰੀਦਕੋਟੀ ਰਾਜ ਘਰਾਣੇ ਦਾ ਪ੍ਰਸਿੱਧ ਰਾਜਾ ਹਮੀਰ ਸਿੰਘ ਹੋਇਆ ਹੈ।

ਬਾਬਾ ਕੁੱਲ ਚੰਦ ਦੀ ਔਲਾਦ ਪਿੰਡ ਮਹਿਰਾਜ ਦੀ ਪੱਤੀ ਸਾਉਲ : ਪਿੰਡ ਪੂਹਲਾ, ਪੂਹਲੀ, ਲਹਿਰਾਬੇਗਾ, ਰੁਲਦੂ ਸਿੰਘ ਵਾਲਾ, ਚੱਕ ਖੜਕ ਸਿੰਘ ਵਾਲਾ ਉਰਫ ਡੂਮਵਾਲੀ ਤੇ ਪਿੰਡ ਜੰਡੀਆਂ ਆਦਿਕ ਵਿੱਚ ਵੱਸਦੀ ਹੈ। ਸਿੱਧੂਆਂ ਦਾ ਸਭ ਤੋਂ ਵੱਡਾ ਮਹਿਰਾਜ ਹੈ ਜੋ ਕਿ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਵੇਲੇ ਮੋਹਣ ਤੇ ਉਨ੍ਹਾਂ ਦਾ ਪੁੱਤਰ ਬਾਬਾ ਕਾਲਾ ਨੇ ਭੋਖੜੀ ਵਾਲੇ ਚੌਧਰੀ ਲਾਲੇ ਭੁੱਲਰ ਅਤੇ ਉਨ੍ਹਾਂ ਦੇ ਜਵਾਈ-ਭਾਈ ਸਿੱਧੂ ਜੈਦ-ਪੁਰਾਣੇ ਨਾਲ ਲੜਾਈ ਕਰਕੇ ਪ੍ਰਾਪਤ ਕੀਤਾ ਸੀ। ਬਠਿੰਡੇ ਤੋਂ ਨਥਾਣੇ ਤੱਕ ਦਾ ਇਹ ਖਿੱਤਾ ਮਾਨ ਭੁੱਲਰ ਜੱਟਾਂ ਅਧੀਨ ਸੀ। ਸੰਨ 1633 ਵਿਚ



Original with:
Kulbir Singh Sidhu IAS Mohali
Digitized by:
Panjab Digital Library

ਬਾਬੇ ਮੋਹਣ ਨੇ ਇਥੇ ਮੋਹੜੀ ਗੱਡੀ ਤੇ ਇਸ ਪਿੰਡ ਦਾ ਨਾਂ ਬਾਬੇ ਮਹਿਰਾਜ ਦੇ ਨਾਂ ਤੇ "ਮਹਿਰਾਜ" ਰੱਖਿਆ। ਬਾਬਾ ਰੂਪ ਚੰਦ ਦੀ ਔਲਾਦ ਬਾਬਾ ਸੰਦਲੀ ਤੇ ਉਸ ਤੋਂ ਅੱਗੇ ਬਾਬਾ ਫੂਲ ਹੋਏ। ਸੱਤਵੇਂ ਪਾਤਿਸ਼ਾਹ ਗੁਰੂ ਹਰ ਰਾਏ ਸਾਹਿਬ ਜਦੋਂ ਮਾਲਵੇ ਵੱਲ ਗਏ ਤਾਂ ਬਾਬਾ ਮੋਹਣ ਦਾ ਪੁੱਤਰ ਬਾਬਾ ਕਾਲਾ ਆਪਣੇ ਭਾਈ ਸਵਰਗਵਾਸੀ, ਬਾਬਾ ਰੂਪ ਚੰਦ ਦੇ ਬੇਟੇ ਫੂਲ ਤੇ ਸੰਦਲੀ ਨੂੰ ਲੈ ਕੇ ਉਨ੍ਹਾਂ ਦੇ ਦਰਬਾਰ ਪੇਸ਼ ਹੋਇਆ ਦੋਨੋਂ ਬਾਲਕਾਂ ਨੇ ਭੁੱਖ ਤੋਂ ਆਤਰ ਹੋ ਕੇ ਢਿਡ ਵਜਾਉਣੇ ਸ਼ੁਰੂ ਕੀਤੇ ਤਾਂ ਗੁਰੂ ਸਾਹਿਬ ਨੇ ਬਾਲਕਾਂ ਦੀ ਵਚਿੱਤਰ ਲੀਲਾ ਵੇਖ ਕੇ ਵਰਦਾਨ ਦਿੱਤਾ ਕਿ ਇਨ੍ਹਾਂ ਦੇ ਘੋੜੇ ਤਾਂ ਜਮਨਾਂ ਤਕ ਪਾਣੀ ਪੀਣਗੇ ਅਤੇ ਇਨ੍ਹਾਂ ਦਾ ਰਾਜ ਭਾਗ ਬਹੁਤ ਵਧੇਗਾ। ਬਾਬਾ ਕਾਲਾ ਜਦੋਂ ਘਰ ਆਇਆ ਤਾਂ ਘਰ ਵਾਲੀ ਨੇ ਖੁਸ਼ੀ ਪ੍ਰਗਟ ਕੀਤੀ ਪਰ ਨਾਲ ਹੀ ਉਸ ਨੇ ਆਪਣੀ ਸ਼ੰਕਾਂ ਜ਼ਾਹਿਰ ਕੀਤੀ ਕਿ ਜੇ ਉਸ ਦੇ ਭਤੀਜਿਆਂ ਦਾ ਰਾਜ ਹੋਇਆ ਤਾਂ ਬਾਕੀ ਦੇ ਭਰਾਵਾਂ ਦੀ ਸੰਤਾਨ ਕੀ ਉਨ੍ਹਾਂ ਦੀ ਪਰਜਾ ਬਣੇਗੀ ? ਬਾਬੇ ਕਾਲੇ ਨੇ ਇਹ ਸ਼ੰਕਾ ਸੱਤਵੇਂ ਪਾਤਿਸ਼ਾਹ ਪਾਸ ਜਾਹਰ ਕੀਤੀ ਤਾਂ ਉਨ੍ਹਾਂ ਨੇ ਉਦਾਰ ਚਿੱਤ ਹੋ ਕੇ ਫਿਰ ਵਰਦਾਨ ਦਿਤਾ ਕਿ ਰਾਜ ਘਰਾਣਿਆਂ ਦਾ ਭਾਈਚਾਰਾ ਵੀ ਤੇਜੱਸਵੀ ਹੋਵੇਗਾ ਤੇ ਉਹ ਕਿਸੇ ਦੀ ਈਨ ਅਧੀਨਗੀ ਨਹੀਂ ਮੰਨਣਗੇ। ਸਤਿਗੁਰਾਂ ਦੇ ਵਰਦਾਨ ਫਲੀ ਭੂਤ ਹੋਏ। ਬਾਬਾ ਫੂਲ ਤੋਂ ਪਟਿਆਲਾ ਰਾਜ ਘਰਾਣਾ ਵਧਿਆ ਫੁੱਲਿਆ। ਬਾਬਾ ਫੂਲ ਨੇ ਫੂਲ ਨਗਰ ਵਸਾਇਆ। ਬਾਬਾ ਫੂਲ ਦੇ ਛੇ ਪੁੱਤਰ ਬਾਬਾ ਤਲੋਕ ਸਿੰਘ, ਬਾਬਾ ਰਾਮ ਸਿੰਘ, ਰਘੂ, ਚੰਨੂ, ਝੰਡੂ, ਤਖਤ ਮੱਲ ਸਨ। ਬਾਬਾ ਤਿਲੋਕ ਸਿੰਘ ਤੋਂ ਨਾਭੇ ਤੇ ਜੀਂਦ ਦਾ ਰਾਜ ਘਰਾਣਾ ਤੇ ਬਡਰੁੱਖਾਂ ਖਾਨਦਾਨ, ਬਾਬਾ ਰਾਮ ਸਿੰਘ ਤੋਂ ਪਟਿਆਲਾ ਰਾਜ ਘਰਾਣਾ ਤੇ ਭਦੌੜ ਤੇ ਮਲੌਦ ਦੇ ਖਾਨਦਾਨ; ਬਾਬਾ ਰਘੂ ਤੋਂ ਜਿਉਦ ਖਾਨਦਾਨ ਅਤੇ ਚੰਨੂ, ਝੰਡੂ ਤੇ ਤਖਤਮੱਲ ਲੌਢ ਘਰੀਆ ਤੋਂ ਗੁੰਮਟੀ ਖਾਨਦਾਨ ਚੱਲੇ। ਚੰਨੂ, ਝੰਡੂ ਤੇ ਤਖਤਮੱਲ ਨੂੰ ਲੌਢ ਘਰੀਆ ਖਾਨਦਾਨ ਵਜੋਂ ਜਾਣਿਆ ਜਾਂਦਾ ਸੀ। ਲੌਢਾਂ ਪੰਜਾਬੀ ਵਿੱਚ ਛੋਟੇ ਨੂੰ ਕਹਿੰਦੇ ਹਨ ਅਤੇ ਘਰਵਾਲੀ ਨੂੰ ਮਹਿਲ ਕਹਿੰਦੇ ਹਨ। ਇਸ ਲਈ ਇਸ ਖਾਨਦਾਨ ਨੂੰ ਲੌਢ ਘਰੀਆ ਖਾਨਦਾਨ ਦੀ ਸੰਗਿਆ ਮਿਲੀ ਕਿਉਂਕਿ ਇਹ ਬਾਬਾ ਫੂਲ ਦੀ ਛੋਟੀ ਵਹੁਟੀ ਰੱਜੀ ਦੀ ਸੰਤਾਨ ਸਨ। ਬਾਬਾ ਫੂਲ ਦੀ ਵੱਡੀ ਰਾਣੀ ਦਾ ਨਾਂ ਬਾਲੀ ਸੀ। ਬਾਬਾ ਤਲੋਕ ਸਿੰਘ ਤੇ ਬਾਬਾ ਰਾਮ ਸਿੰਘ ਨੇ ਤਲਵੰਡੀ ਸਾਬੋ ਵਿਖੇ ਦਸਵੇਂ ਪਾਤਿਸ਼ਾਹ ਤੋਂ ਅੰਮ੍ਰਿਤਪਾਨ ਕੀਤਾ। ਫੂਲਕੀਆਂ ਖਾਨਦਾਨ ਗੁਰੂ ਘਰ ਦਾ ਪਹਿਲਾਂ ਤੋਂ ਹੀ ਸ਼ਰਧਾਲੂ ਸੀ। ਇਸ ਪ੍ਰਥਾਇ ਦਸਵੇਂ ਪਾਤਿਸ਼ਾਹ ਵੱਲੋਂ ਜਾਰੀ ਸੰਨ 1696 ਦਾ ਹੁਕਮਨਾਮਾ ਸਪਸ਼ਟ ਕਰਦਾ ਹੈ ਕਿ ਇੱਕ ਹੁਕਮਨਾਮਾ ਭੇਜ ਕੇ ਗੁਰੂ ਸਾਹਿਬ ਨੇ ਬਾਬਾ ਤਲੋਕ ਸਿੰਘ ਤੇ ਬਾਬਾ ਰਾਮ ਸਿੰਘ ਨੂੰ ਆਪਣੇ ਹਜ਼ੂਰ ਸੱਦਿਆ ਸੀ। ਹੁਕਮਨਾਮਾ ਇਹ ਸੀ :-



*Original with:*
Kulbir Singh Sidhu IAS Mohali
*Digitized by:*
Panjab Digital Library

੧ਓੰ ਸਤਿਗੁਰੂ ਜੀ।।

ਸਿਰੀ ਗੁਰੂ ਜੀਓ ਕੀ ਆਗਿਆ ਹੈ ਭਾਈ ਤਿਲੋਕਾ ਭਾਈ ਰਾਮਾ ਸਰਬਤ ਸੰਗਤ ਗੁਰੂ ਰਖੇਗਾ। ਤੁਧੁ ਜਮੀਅਤ ਲੈ ਕੇ ਅਸਾਡੇ ਹਜੂਰ ਆਵਣਾ ਮੇਰੀ ਤੇਰੇ ਉਪਰ ਬਹੁਤ ਖੁਸੀ ਹੈ। ਤੇਰਾ ਘਰੁ ਮੇਰਾ ਹੈ ਤੁਧੁ ਹੁਕਮ ਦੇਖਦਿਆ ਹੀ ਛੇਤੀ ਅਸਾਡੇ ਹਜੂਰ ਆਵਣਾ ਤੇਰਾ ਘਰੁ ਮੇਰੇ ਅਸੈ ਤੁਧੁ ਸਿਤਾਬੀ ਹੁਕਮ ਦੇਖਦਿਆਂ ਹੀ ਆਵਣਾ 3 ਤੁਸਾਂ ਅਸਵਾਰ ਲੈ ਕੇ ਆਵਣਾ ਜਰੂਰ ਆਵਣਾ ਤੇਰੇ ਉਤੇ ਅਸਾਡੀ ਖਰੀ ਮਿਹਰ ਵਾਨਗੀ ਅਸੈ ਤੈ ਆਵਣਾ ਇੱਕ ਜੋੜਾ ਭੇਜਾ ਹੈ ਰਖਾਵਣਾ ਭਾਦੋ 2 ਸੰਮਤ 531

(ਨੀਸਾਨ ਪਾਤਸ਼ਾਹੀ 10)



*ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ*



*ਗੋਬਿੰਦ ਮਾਰਗ*

ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਸਮੇਂ ਸਲੇਮ ਸ਼ਾਹ ਤਲਵੰਡੀ ਸਾਬੋ ਖਿੱਤੇ ਦਾ ਚੌਧਰੀ ਬਣਿਆ। ਸਲੇਮ ਸ਼ਾਹ ਅਤੇ ਉਸ ਤੋਂ ਉਪਰੰਤ ਬਾਬਾ ਡੱਲਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੇ ਉਸ ਤੋਂ ਬਾਅਦ ਰਾਇ ਜੋਧ ਤੇ ਉਸ ਤੋਂ ਬਾਅਦ ਬਾਬਾ ਆਲਾ ਸਿੰਘ ਦਾ ਰਾਜ ਬਠਿੰਡਾ ਦੇ ਕਿਲ੍ਹੇ ਤੇ ਹੋਇਆ। ਦਸਵੇਂ ਪਾਤਿਸ਼ਾਹ ਨੇ ਤਲਵੰਡੀ ਸਾਬੋ ਨੂੰ ਗੁਰੂ ਕਾਸ਼ੀ ਹੋਣ ਦਾ ਵਰਦਾਨ ਦਿੱਤਾ ਤੇ ਇੱਥੋਂ ਦੇ ਵਿਦਵਾਨਾਂ ਨੂੰ ਸੰਸਕ੍ਰਿਤ ਤੇ ਹੋਰ ਧਾਰਮਿਕ ਗ੍ਰੰਥਾਂ ਦਾ ਗਿਆਨ ਪ੍ਰਾਪਤ ਕਰਨ ਲਈ ਤੀਰਥਾਂ 'ਤੇ ਭੇਜਿਆ। ਅਠਤਾਲੀ ਮਹਾਂਪੁਰਸ਼ਾਂ ਨੂੰ ਬ੍ਰਹਮਗਿਆਨੀ ਦੀ ਪਦਵੀ ਨਾਲ ਦਸਵੇਂ ਪਾਤਿਸ਼ਾਹ ਨੇ ਖੁਦ ਨਿਵਾਜਿਆ। ਇਨ੍ਹਾਂ ਮਹਾਂਪੁਰਸ਼ਾਂ ਦੇ ਵੱਡੇ ਭਾਗ ਸਨ ਕਿ ਇਨ੍ਹਾਂ ਗੁਰਮੁੱਖ ਪਿਆਰਿਆਂ ਨੇ ਆਦਿ ਤੋਂ ਅੰਤ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਸਮ



Original with:
Kulbir Singh Sidhu IAS Mohali
Digitized by:
Panjab Digital Library

ਪਿਤਾ ਦੇ ਆਪਣੇ ਪਵਿੱਤਰ ਮੁੱਖ ਤੋਂ ਸਰਵਣ ਕੀਤੀ। ਇਨ੍ਹਾਂ ਦੇ ਨਾਮ ਇਸ ਪ੍ਰਕਾਰ ਸਨ :-

ਗਿਆਨੀ ਭਾਈ ਮਨੀ ਸਿੰਘ ਜੀ ਸ਼ਹੀਦ, ਬਾਬਾ ਦੀਪ ਸਿੰਘ ਜੀ ਸ਼ਹੀਦ, ਬਾਬਾ ਰਾਮ ਕੋਇਰ (ਗੁਰਬਖਸ਼ ਸਿੰਘ ਬਾਬੇ ਬੁੱਓ ਕਾ), ਬਾਬਾ ਕਾਨ੍ਹ ਸਿੰਘ ਜੀ, ਬਾਬਾ ਬਨੋਦ ਸਿੰਘ ਜੀ, ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ, ਭਾਈ ਦਾਨ ਸਿੰਘ ਜੀ, ਭਾਈ ਧਰਮ ਸਿੰਘ-ਭਾਈ ਪ੍ਰੇਮ ਸਿੰਘ (ਭਾਈ ਰੂਪੇ ਵਾਲੇ), ਭਾਈ ਸ਼ਮੀਰ ਸਿੰਘ ਪਿੰਡ ਦੀਨਾ, ਭਾਈ ਨੰਦ ਲਾਲ ਜੀ (ਗਜ਼ਲਾਂ ਦੇ ਲੇਖਕ), ਭਾਈ ਧੰਨਾ ਸਿੰਘ ਕਵੀ ਰਾਜ, ਭਾਈ ਦਇਆ ਸਿੰਘ ਜੀਂਦ, ਭਾਈ ਭੀਵਾ ਸਿੰਘ ਬਠਿੰਡਾ, ਭਾਈ ਪਿਆਰਾ ਸਿੰਘ ਅੰਮ੍ਰਿਤਸਰ, ਭਾਈ ਬੀਰ ਸਿੰਘ ਭਾਈ ਧੀਰ ਸਿੰਘ (ਰੰਘਰੇਟੇ ਸਿੰਘ), ਭਾਈ ਸੁੰਦਰ ਸਿੰਘ ਧਰਮਕੋਟੀ, ਭਾਈ ਅਮਰ ਸਿੰਘ ਮੀਰਾਂਕੋਟ, ਭਾਈ ਤਾਰਾ ਸਿੰਘ ਦਿੱਲੀ, ਭਾਈ ਜਗਜੀਵਨ ਸਿੰਘ ਅੰਬਾਲਾ, ਭਾਈ ਗੋਪਾਲ ਸਿੰਘ ਮਨੀਮਾਜਰਾ, ਭਾਈ ਧਿਆਨ ਸਿੰਘ ਮਾਜਰਾ, ਭਾਈ ਬਿਸ਼ੰਭਰ ਸਿੰਘ ਉਜੈਨ, ਭਾਈ ਹਰਿਗੋਪਾਲ ਸਿੰਘ ਉਜੈਨ, ਭਾਈ ਮਾਨ ਸਿੰਘ ਚੌਰ ਬਰਦਾਰ, ਭਾਈ ਰਾਇ ਸੁਜਾਨ ਸਿੰਘ ਰੋਪੜ, ਭਾਈ ਜੀਵਨ ਸਿੰਘ ਬੋਪਾਰਾਏ, ਭਾਈ ਅਕਾਲ ਸਿੰਘ ਅਖਾੜਾ, ਭਾਈ ਪ੍ਰਿਤਪਾਲ ਸਿੰਘ ਰਾਵਲਪਿੰਡੀ, ਭਾਈ ਦਿਆਲ ਸਿੰਘ ਗੋਇੰਦਵਾਲ, ਭਾਈ ਬਖਤਾਵਰ ਸਿੰਘ ਸੋਢੀ ਆਨੰਦਪੁਰ ਸਾਹਿਬ, ਭਾਈ ਦੇਵਾ ਸਿੰਘ ਤਰਨਤਾਰਨ, ਭਾਈ ਮੇਵਾ ਸਿੰਘ ਖਡੂਰ ਸਾਹਿਬ, ਭਾਈ ਧਿਆਨ ਸਿੰਘ ਨਨਕਾਣਾ ਸਾਹਿਬ, ਭਾਈ ਅਚਲ ਸਿੰਘ ਤਲਵੰਡੀ ਸਾਬੋ, ਭਾਈ ਜੈ ਸਿੰਘ (ਰਾਜਾ ਜੈਪੁਰ) ਭਾਈ ਬਿਸ਼ਨ ਸਿੰਘ (ਰਾਜਾ ਜੋਧਪੁਰ), ਭਾਈ ਭਾਗ ਸਿੰਘ ਅਨੰਦਪੁਰ, ਭਾਈ ਵਸਾਵਾ ਸਿੰਘ ਚੋਹਲਾ ਸਾਹਿਬ, ਭਾਈ ਘਣੀਆ ਸਿੰਘ ਤਖਤੂਪੁਰਾ, ਭਾਈ ਰਾਮ ਸਿੰਘ ਭਾਈ ਤ੍ਰਿਲੋਕ ਸਿੰਘ ਫੂਲਕੇ ਤੇ ਭਾਈ ਮਲਿਆਗਰ ਸਿੰਘ (ਨਿਰਮਲਾ)।

ਛੇਵੇਂ, ਸੱਤਵੇਂ, ਨੌਵੇਂ ਅਤੇ ਦਸਵੇਂ ਪਾਤਿਸ਼ਾਹ ਦੇ ਵਰਦਾਨਾਂ ਸਦਕਾ ਬਾਬਾ ਫੂਲ ਦੇ ਵੰਸ਼ ਦੀ ਵੇਲ ਵਧੀ ਤੇ ਉਨ੍ਹਾਂ ਦੇ ਘੋੜਿਆਂ ਨੇ ਗੁਰੂਆਂ ਦੇ ਅਸੀਸੀ ਵਰਦਾਨਾਂ ਸਦਕਾ ਸਤਲੁਜ ਤੋਂ ਜਮਨਾ ਤੱਕ ਰਿਆਸਤ ਛਛਰੌਲੀ ਤੇ ਬੂੜੀਆਂ ਤੱਕ ਪਾਣੀ ਪੀਤਾ। ਰਿਆਸਤ ਪਟਿਆਲਾ ਨੇ ਤੇਰਾ ਘਰ ਮੇਰਾ ਅਸੈ ਦਾ ਦਸਵੇਂ ਪਾਤਿਸ਼ਾਹ ਤੋਂ ਮਿਲੇ ਵਰਦਾਨ ਦਾ ਸੁਖ ਮਾਣਿਆ। ਬਾਬਾ ਰਾਮ ਸਿੰਘ ਤੇ ਬਾਬਾ ਤਲੋਕ ਸਿੰਘ ਦਾ ਇਲਾਕਾ ਸਰਹੰਦ ਦੀ ਨਜ਼ਾਮਤ ਵਿੱਚ ਪੈਂਦਾ ਸੀ। ਇਹ ਸੰਨ 1705 ਵਿੱਚ ਸਰਹੰਦ ਵਿਖੇ ਮਾਮਲਾ ਤਾਰਨ ਗਏ ਹੋਏ ਸਨ ਕਿ ਉਹ ਛੋਟੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਸਥਾਨ 'ਤੇ ਗਏ, ਜਿੱਥੇ ਕਿ ਉਨ੍ਹਾਂ ਨੂੰ ਪਤਾ ਲੱਗਿਆ ਕਿ ਛੋਟੇ ਸਾਹਿਬਜ਼ਾਦਿਆਂ ਤੇ ਦਾਦੀ ਮਾਂ, ਮਾਤਾ ਗੁਜਰੀ ਜੀ ਦਾ ਸਸਕਾਰ ਕਰਨ ਲਈ ਇੱਕ ਸ਼ਰਧਾਲੂ ਬਾਬਾ ਟੋਡਰ ਮੱਲ ਨੇ ਸੋਨੇ ਦੀ ਮੁਹਰ ਨਾਲ ਮੁਹਰ ਰੱਖ ਕੇ ਜ਼ਮੀਨ ਦਾ ਇੱਕ ਟੁਕੜਾ ਖਰੀਦਿਆ ਸੀ ਤੇ ਪੂਰੇ ਸਤਿਕਾਰ ਨਾਲ ਉਨ੍ਹਾਂ ਦੀਆਂ ਅੰਤਮ ਰਸਮਾਂ ਅਦਾ ਕੀਤੀਆਂ ਸਨ। ਇਸ ਤੋਂ



*Original with:*
Kulbir Singh Sidhu IAS Mohali
*Digitized by:*
Panjab Digital Library

ਦਰਵਿਤ ਹੋ ਕੇ ਇਹ ਬਾਬੇ ਚਮਕੌਰ ਸਾਹਿਬ ਵਿਖੇ ਪਹੁੰਚੇ ਤਾਂ ਉਨ੍ਹਾਂ ਨੂੰ ਵੱਡੇ ਸਾਹਿਬਜ਼ਾਦਿਆਂ ਤੇ ਚਮਕੌਰ ਦੇ 37 ਸ਼ਹੀਦ ਸਿੰਘਾਂ ਦਾ ਅਧੂਰਾ ਅੰਗੀਠਾ ਮਿਲਿਆ। ਇਹ ਅੰਗੀਠਾ ਚਮਕੌਰ ਦੇ ਲਾਗੇ ਵਾਲੇ ਪਿੰਡ ਰਾਏਕੋਟ ਦੀ ਮਾਤਾ ਸ਼ਰਨ ਕੌਰ ਨੇ ਸਜਾਇਆ ਸੀ। ਇਸ ਮਾਤਾ ਦਾ ਪਤੀ ਚਮਕੌਰ ਦੇ 37 ਸ਼ਹੀਦ ਸਿੰਘਾਂ ਵਿੱਚੋਂ ਇੱਕ ਸੀ। ਜਦੋਂ ਮੁਗਲਾਂ ਨੇ ਅੰਗੀਠੇ ਦੀ ਅੱਗ ਵੇਖੀ ਤਾਂ ਉਨ੍ਹਾਂ ਨੇ ਇਸ ਨੂੰ ਬੁਝਾ ਦਿੱਤਾ ਪਰ ਉਸ ਤੋਂ ਪਹਿਲਾਂ ਮਾਤਾ ਸ਼ਰਨ ਕੌਰ ਨੇ ਖੁਦ ਇਸ ਅੰਗੀਠੇ ਵਿੱਚ ਛਾਲ ਮਾਰ ਕੇ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਦਿੱਤੀ ਸੀ। ਜਦੋਂ ਬਾਬਾ ਰਾਮ ਸਿੰਘ ਤੇ ਬਾਬਾ ਤਲੋਕ ਸਿੰਘ ਚਮਕੌਰ ਸਾਹਿਬ ਆਏ ਤਾਂ ਮੁਗਲ ਫੌਜਾਂ ਦਸਵੇਂ ਪਾਤਿਸ਼ਾਹ ਦੀ ਭਾਲ ਵਿੱਚ ਚਮਕੌਰ ਸਾਹਿਬ ਤੋਂ ਅੱਗੇ ਜਾ ਚੁੱਕੀਆਂ ਸਨ। ਜੋ ਇਨ੍ਹਾਂ ਦੋਵੇਂ ਸਿੰਘਾਂ ਨੇ ਚਮਕੌਰ ਦੇ ਸ਼ਹੀਦਾਂ ਦਾ ਅੰਗੀਠਾ ਦੁਬਾਰਾ ਸਜਾਇਆ ਅਤੇ ਅੰਗੀਠੇ ਦੀ ਰਾਖ ਨੂੰ ਸਤਲੁਜ ਵਿੱਚ ਜਲ ਪ੍ਰਵਾਹ ਕਰ ਦਿੱਤਾ। ਨਿਸ਼ਾਨੀ ਵਜੋਂ ਉਨ੍ਹਾਂ ਨੇ ਅੰਗੀਠੇ ਦੀ ਜਗ੍ਹਾ ਇੱਕ ਘੜੇ ਵਿੱਚ ਕੁਝ ਰਾਖ ਅਤੇ ਪਰਚੀ ਲਿਖ ਕੇ ਦੱਬ ਦਿੱਤੀ। ਇਸ ਉਪਰੰਤ ਇਹ ਦੋਵੇਂ ਵਾਪਸ ਆਏ ਤੇ ਦਸਵੇਂ ਪਾਤਿਸ਼ਾਹ ਨੂੰ ਲੱਭਦੇ-ਲਭਾਉਂਦੇ ਤਲਵੰਡੀ ਸਾਬੋ ਵਿਖੇ ਆ ਕੇ ਮਿਲੇ। ਇਨ੍ਹਾਂ ਨੇ ਦਸਵੇਂ ਪਾਤਿਸ਼ਾਹ ਨੂੰ ਸਾਰੀ ਵਿਥਿਆ ਬਿਆਨ ਕੀਤੀ। ਦਸਵੇਂ ਪਾਤਿਸ਼ਾਹ ਨੇ ਇਸ ਵਰਤਾਰੇ ਨੂੰ ਅਕਾਲ ਪੁਰਖ ਦਾ ਭਾਣਾ ਸਮਝ ਕੇ ਮੰਨਣ ਦਾ ਉਪਦੇਸ਼ ਦਿੱਤਾ ਤੇ ਬਾਬੇ ਤਲੋਕੇ ਤੇ ਰਾਮੇ ਅਤੇ ਹੋਰ ਸੈਂਕੜੇ ਸਿੰਘਾਂ ਦੇ ਵੈਰਾਗ ਨੂੰ ਥੰਮ੍ਹਿਆ। ਇੱਥੇ ਹੀ ਬਾਬਾ ਰਾਮ ਸਿੰਘ ਤੇ ਬਾਬਾ ਤਲੋਕ ਸਿੰਘ ਨੇ ਦਮਦਮਾ ਸਾਹਿਬ ਵਿਖੇ ਦਸਵੇਂ ਪਾਤਿਸ਼ਾਹ ਦੇ ਪਵਿੱਤਰ ਕਰ ਕਮਲਾਂ ਨਾਲ ਇਸ ਇਲਾਕੇ ਦੇ ਚੌਧਰੀ ਬਾਬਾ ਡੱਲਾ ਸਿੰਘ ਤੇ ਹੋਰ ਹਜ਼ਾਰਾਂ ਸਿੰਘਾਂ ਨਾਲ ਅੰਮ੍ਰਿਤਪਾਨ ਕੀਤਾ।

## ਤਲਵੰਡੀ ਸਾਬੋ ਦੇ ਸਿੱਧੂ ਖਾਨਦਾਨ ਦਾ ਸੰਖੇਪ ਇਤਿਹਾਸ:

ਬਾਬਾ ਡੱਲਾ ਸਿੰਘ, ਬਰਾੜ ਤੋਂ ਬਾਦ ਤਲਵੰਡੀ ਸਾਬੋ ਦੇ ਚੌਧਰੀਆਂ ਦੀ 13ਵੀਂ ਪੀੜ੍ਹੀ ਵਿਚੋਂ ਸੀ। ਬਾਬਾ ਡੱਲਾ ਸਿੰਘ ਦੇ ਖਾਨਦਾਨ ਵਿੱਚ ਬਾਬਾ ਬਰਾੜ ਤੋਂ 5ਵੀਂ ਪੀੜ੍ਹੀ ਵਿੱਚ ਚੌਧਰੀ ਸਾਬੋ ਹੋਇਆ ਹੈ ਜੋ ਕਿ ਬਾਬਾ ਡੱਲਾ ਸਿੰਘ ਦਾ ਵਡੇਰਾ ਸੀ। ਇਹ ਬਰਾੜ ਦੇ ਵੱਡੇ ਬੇਟੇ ਰਾਓ ਪੌੜ ਦੇ ਪੁੱਤਰ ਕਾਚਾ ਦੇ ਅੱਗੇ ਪੁੱਤਰ ਹੱਲੜ ਦਾ ਇਕਲੌਤਾ ਬੇਟਾ ਸੀ ਜੋ ਕਿ ਇਲਾਕੇ ਦਾ ਚੌਧਰੀ ਬਣਿਆ। ਬਾਬਰ ਤੋਂ ਪਹਿਲਾਂ ਭੱਟੀ ਰਾਜਪੂਤਾਂ ਨੂੰ ਰਾਓ ਦਾ ਖਿਤਾਬ ਸੀ। ਬਾਬਰ ਵੇਲੇ ਇਹ ਖਿਤਾਬ ਚੌਧਰੀ ਵਿੱਚ ਬਦਲ ਦਿੱਤਾ ਗਿਆ ਸੀ। ਰਾਓ ਜੈਸਲ ਨੂੰ ਰਾਵਲ ਜੈਸਲ ਦੇ ਨਾਂ ਨਾਲ ਪ੍ਰਸਿੱਧੀ ਮਿਲੀ। ਉਸ ਦਾ ਰੁਤਬਾ ਮਹਾਰਾਜਿਆਂ ਤੱਕ ਪਹੁੰਚ ਗਿਆ ਸੀ। ਰਾਵਲ ਦਾ ਅਰਥ ਮਹਾਰਾਜਾ ਹੁੰਦਾ ਹੈ। ਪਾਣੀਪੱਤ ਦੇ ਮੈਦਾਨ ਵਿੱਚ ਚੌਧਰੀ ਸਾਬੋ ਨੇ ਵੀ ਬਾਬਰ ਦੀ ਬਹੁਤ ਮਦਦ ਕੀਤੀ। ਜਦ ਬਾਦਸ਼ਾਹ ਬਾਬਰ ਦਿੱਲੀ ਦੇ ਤਖਤ 'ਤੇ ਬੈਠਾ, ਤਾਂ ਉਸ ਨੇ ਲੱਖੀ ਜੰਗਲ ਦੀ ਸਰਦਾਰੀ ਬਰਾੜਾਂ ਨੂੰ ਦਿੱਤੀ। ਬੀਦੋਵਾਲੀ ਦੀ ਸਰਦਾਰੀ ਸਿੱਧੂਆਂ ਨੂੰ ਦਿੱਤੀ।



Original with:
Kulbir Singh Sidhu IAS Mohali
Digitized by:
Panjab Digital Library

# ਤਲਵੰਡੀ ਸਾਬੋ ਦਾ ਖਾਨਦਾਨ




ਨੋਟ : ਤਲਵੰਡੀ ਦੇ ਚੌਧਰੀਆਂ ਵਿਚੋਂ ਬਾਬਾ ਡੱਲਾ ਤੋਂ ਬਾਅਦ ਪਟਿਆਲਾ ਘਰਾਣੇ ਦੇ ਬਾਬਾ ਆਲਾ ਸਿੰਘ ਦੇ ਸਮਕਾਲੀ ਰਾਏ ਜੋਧ ਨੇ ਬਠਿੰਡੇ ਦੇ ਕਿਲ੍ਹੇ 'ਤੇ ਰਾਜ ਕੀਤਾ। ਫੇਰ ਬਠਿੰਡੇ ਦਾ ਕਿਲ੍ਹਾ ਪਟਿਆਲੇ ਦੇ ਰਾਜ ਘਰਾਣੇ ਨੇ ਜਿੱਤ ਲਿਆ। ਬਾਬਾ ਆਲ੍ਹਾ ਸਿੰਘ ਤੋਂ ਬਾਅਦ ਫੇਰ ਇਕ ਵਾਰ ਤਲਵੰਡੀ ਸਾਬੋ ਦੇ ਚੌਧਰੀ ਸੁਖਚੈਨ ਸਿੰਘ ਨੇ ਇਹ ਕਿਲ੍ਹਾ ਜਿਤ ਲਿਆ। ਉਸ ਤੋਂ ਬਾਅਦ ਮਹਾਰਾਜਾ ਅਮਰ ਸਿੰਘ ਤੇ ਫੇਰ ਮਹਾਰਾਜਾ ਕਰਮ ਸਿੰਘ ਪਟਿਆਲੇ ਵਾਲਿਆਂ ਦਾ ਇਸ ਕਿਲ੍ਹੇ 'ਤੇ ਰਾਜ ਰਿਹਾ। ਸੰਨ 1705 ਵਿਚ ਗੁਰੂ ਗੋਬਿੰਦ ਸਿੰਘ ਜੀ ਬਠਿੰਡੇ ਦੇ ਕਿਲ੍ਹੇ ਵਿਖੇ ਪਧਾਰੇ। ਉਨ੍ਹਾਂ ਦੇ ਨਾਮ 'ਤੇ ਇਸ ਕਿਲ੍ਹੇ ਦਾ ਨਾਮ ਗੋਬਿੰਦਗੜ੍ਹ ਪਿਆ। ਅੱਜ ਵੀ ਉਨ੍ਹਾਂ ਦੀ ਯਾਦ ਵਿਚ ਬਠਿੰਡੇ ਦੇ ਕਿਲ੍ਹੇ 'ਤੇ ਖਾਲਸੇ ਦਾ ਕੇਸਰੀ ਨਿਸ਼ਾਨ ਝੂਲਦਾ ਹੈ।


*Original with:*
Kulbir Singh Sidhu IAS Mohali
*Digitized by:*
Panjab Digital Library

ਸਰਦਾਰ ਸਾਬੋ ਨੂੰ ਪੂਰਬੀ ਜੰਗਲ ਦੀ ਚੌਧਰ ਮਿਲੀ ਜੋ ਕਿ ਤਲਵੰਡੀ ਸਾਬੋ ਤੋਂ ਬਠਿੰਡਾ ਤੱਕ ਫੈਲਿਆ ਸੀ। ਇੱਥੇ ਚੌਧਰੀ ਸਾਬੋ ਨੇ ਆਪਣਾ ਰਾਜ ਕਾਇਮ ਕੀਤਾ। ਇਸ ਦੇ ਨਾਮ 'ਤੇ ਤਲਵੰਡੀ ਦਾ ਨਾਂ ਤਲਵੰਡੀ ਸਾਬੋ ਪਿਆ। ਸ਼ੇਰ ਸ਼ਾਹ ਸੂਰੀ ਦੇ ਰਾਜ ਸਮੇਂ ਚੌਧਰੀ ਸਾਬੋ ਦਾ ਦਿਹਾਂਤ ਹੋਇਆ। ਚੌਧਰੀ ਸਾਬੋ ਦਾ ਇਕਲੌਤਾ ਪੁੱਤਰ ਮਾਘੋ ਇਲਾਕੇ ਦਾ ਚੌਧਰੀ ਬਣਿਆ। ਇਹ ਨਿਪੁੰਨ ਤੇ ਬਹੁਤ ਸਿਆਣਾ ਸੀ। ਇਸ ਨੇ ਸ਼ੇਰ ਸ਼ਾਹ ਸੂਰੀ ਤੋਂ ਮਲਕ ਦਾ ਖਿਤਾਬ ਪ੍ਰਾਪਤ ਕੀਤਾ। ਮਲਕ ਮਾਘੋ ਦੇ ਦੋ ਪੁੱਤਰ ਸਨ - ਮਲਕ ਸੱਤੋ ਤੇ ਮਲਕ ਨਾਨੂੰ। ਮਲਕ ਸੱਤੋ ਦੇ ਦੋ ਪੁੱਤਰ ਸਨ- ਮਲਕ ਭੋਲ ਤੇ ਬਾਜਕ। ਮਲਕ ਭੋਲ ਦੇ ਇਕਲੌਤੇ ਪੁੱਤਰ ਦਾ ਨਾਂ ਸਾਧੂ ਸੀ। ਸਾਧੂ ਦੇ ਅੱਠ ਪੁੱਤਰ ਸਨ ਰਜ਼ਾਦਾ, ਉਭਾ, ਖਾਨਾ, ਲਖਮੀਰ, ਨੰਦ, ਭੱਮਾ, ਉਗੰਦ ਤੇ ਹਸਨ। ਰਜ਼ਾਦਾ ਅਕਬਰ ਵੇਲੇ ਚੌਧਰੀ ਬਣਿਆ ਅਤੇ ਉਸ ਨੂੰ ਅਕਬਰ ਤੋਂ ਰਾਇ ਦਾ ਖਿਤਾਬ ਮਿਲਿਆ।

ਉਭੇ ਦੀ ਸੰਤਾਨ ਉਭੇ ਕੇ ਬਰਾੜ ਹਨ। ਖਾਨੇ ਦੀ ਸੰਤਾਨ ਖਾਨੇ ਕੇ ਬਰਾੜ ਹਨ। ਲਖਮੀਰ ਦੀ ਸੰਤਾਨ ਧਰਮਕੋਟੀਏ ਬਰਾੜ ਹਨ ਨੰਦ, ਭੱਮੇ, ਉਗੰਦ ਤੇ ਹਸਨੇ ਦੀ ਸੰਤਾਨ ਸਿੰਘਾਂ ਵਾਲੀਏ ਬਰਾੜ ਹਨ। ਚੌਧਰੀ ਰਜ਼ਾਦੇ ਦੇ ਪੰਜ ਪੁੱਤਰ ਸਨ - ਆਕਲ, ਸੂਰਤੀਆ, ਜਗਾ, ਆਲਮ ਤੇ ਪਿਰਥਾ। ਆਕਲ ਚੌਧਰੀ ਬਣਿਆ ਅਤੇ ਅਕਬਰ ਤੋਂ ਉਸ ਨੇ ਵੀ ਰਾਇ ਆਕਲ ਦਾ ਖਿਤਾਬ ਪ੍ਰਾਪਤ ਕੀਤਾ। ਸੂਰਤੀਏ ਦੀ ਸੰਤਾਨ ਬਹਿਮਣ ਅਤੇ ਜਗੇ ਵਾਲੇ ਬਰਾੜ ਹਨ। ਪਿਰਥੇ ਦੀ ਸੰਤਾਨ ਬਰੇਲੀ ਚਲੀ ਗਈ। ਰਾਇ ਆਕਲ ਦਾ ਇਕਲੌਤਾ ਪੁੱਤਰ ਸਲੇਮ ਸ਼ਾਹ ਧਾਰਮਿਕ ਵਿਚਾਰਾਂ ਦਾ ਧਾਰਨੀ ਸੀ ਤੇ ਸਾਧੂ ਸੰਤਾਂ ਦਾ ਸਤਸੰਗੀ ਸੀ ਤੇ ਗਰੀਬਾਂ ਦਾ ਹਮਦਰਦ ਸੀ। ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਉਹ ਸਿੱਖ ਸੀ ਅਤੇ ਮਰਾਝ ਦੀ ਜੰਗ ਵਿੱਚ ਉਹ ਗੁਰੂ ਸਾਹਿਬ ਵੱਲੋਂ ਆਪਣੇ ਘੋੜ ਸਵਾਰ ਅਤੇ ਪੈਦਲ ਸਾਥੀਆਂ ਸਮੇਤ ਲੜਿਆ। ਇੱਥੇ ਇਹ ਦੱਸਣਾ ਯੋਗ ਹੋਵੇਗਾ ਕਿ ਚੌਧਰੀ ਸਲੇਮ ਸ਼ਾਹ ਦੇ ਛੇ ਪੁੱਤਰ ਬਾਬਾ ਡੱਲਾ, ਮੱਲਾ, ਹਮੀਰ, ਬੀਰ, ਨੱਥੂ ਤੇ ਰਾਮਲ ਸਨ। ਇਨ੍ਹਾਂ ਵਿੱਚੋਂ ਬਾਬਾ ਡੱਲਾ ਸਿੰਘ ਚੌਧਰੀ ਬਣਿਆ। ਬਾਬਾ ਡੱਲਾ ਦ੍ਰਿੜ ਇਰਾਦੇ ਵਾਲਾ ਤੇ ਤਲਵਾਰ ਦਾ ਧਨੀ ਸੀ। ਜਦੋਂ ਸੂਬਾ ਸਰਹੰਦ ਦਾ ਪੱਤਰ ਉਸ ਨੂੰ ਮਿਲਿਆ ਕਿ ਦਸਵੇਂ ਪਾਤਿਸ਼ਾਹ ਨੂੰ ਸੂਬਾ ਸਰਹੰਦ ਦੇ ਹਵਾਲੇ ਕਰ ਦਿੱਤਾ ਜਾਵੇ, ਤਾਂ ਉਸ ਨੇ ਸ਼ਾਹੀ ਦੂਤ ਨੂੰ ਇਹ ਕਹਿ ਕੇ ਵਾਪਸ ਭੇਜ ਦਿੱਤਾ ਕਿ ਜੇ ਸੂਬਾ ਸਰਹੰਦ ਨੇ ਦਸਵੇਂ ਪਾਤਿਸ਼ਾਹ ਨੂੰ ਲੈਣਾ ਹੈ ਤਾਂ ਪਹਿਲਾਂ ਉਹ ਆ ਕੇ ਮੇਰੇ ਨਾਲ ਦੋ-ਦੋ ਹੱਥ ਕਰ ਲਵੇ। ਬਾਬਾ ਡੱਲਾ ਦੀ ਮਾਤਾ ਜੀ ਦਾ ਨਾਮ ਮਾਈ ਘਰਾਈ ਸੀ, ਜੋ ਧੌਲਪੁਰ ਨਿਵਾਸੀ ਹਰੀਏ ਦੀ ਧੀ ਸੀ। ਬਾਬੇ ਡੱਲੇ ਦੀ ਪਤਨੀ ਦਾ ਨਾਮ ਮਾਈ ਖਾਤੀ ਸੀ, ਜੋ ਥਾਨੇਸਰ ਨਿਵਾਸੀ ਤਲੋਕੇ ਦੀ ਪੁੱਤਰੀ ਸੀ।

ਚੌਧਰੀ ਡੱਲਾ ਨੇ ਦਸਵੇਂ ਪਾਤਿਸ਼ਾਹ ਤੋਂ ਅੰਮ੍ਰਿਤਪਾਨ ਕੀਤਾ। ਚੌਧਰੀ ਡੱਲੇ ਨੇ ਜਿੰਨਾਂ ਸਮਾਂ ਦਸਵੇਂ ਪਾਤਿਸ਼ਾਹ ਨੂੰ ਪ੍ਰਸ਼ਾਦਾ ਛਕਾਇਆ ਉਸ ਸਮੇਂ ਉਸ ਨੇ ਬਿਨਾਂ ਨਾਗਾ ਪਾਤਿਸ਼ਾਹ ਦੇ ਬਚੇ ਭੋਜਨ ਨੂੰ ਸੀਤ ਪ੍ਰਸ਼ਾਦ ਮੰਨ ਕੇ ਛਕਿਆ। ਜਦੋਂ ਗੁਰੂ



Original with:
Kulbir Singh Sidhu IAS Mohali
Digitized by:
Panjab Digital Library

ਸਾਹਿਬ ਦਸਵੇਂ ਪਾਤਿਸ਼ਾਹ ਨੂੰ ਉਸ ਦੀ ਇਸ ਸ਼ਰਧਾ ਦਾ ਪਤਾ ਲੱਗਿਆ ਤਾਂ ਉਨ੍ਹਾਂ ਨੇ ਖੁਸ਼ ਹੋ ਕੇ ਉਸ ਤੋਂ ਇਸ ਦਾ ਕਾਰਨ ਪੁੱਛਿਆ। ਬਾਬੇ ਡੱਲੇ ਨੇ ਸਤਿਕਾਰ ਸਹਿਤ ਦੱਸਿਆ ਕਿ ਉਹ ਭੋਜਨ ਨੂੰ ਅੰਮ੍ਰਿਤ ਮਾਤਰ ਸਮਝ ਕੇ ਛਕਦਾ ਰਿਹਾ ਹੈ। ਗੁਰੂ ਸਾਹਿਬ ਨੇ ਉਸ ਨੂੰ ਸਮਝਾਇਆ ਕਿ ਉਹ ਹੁਣ ਤਕ ਤਾਂ ਗੁਰੂ ਦਾ ਪ੍ਰਸ਼ਾਦ ਛਕਦਾ ਰਿਹਾ ਹੈ। ਪਰ ਹੁਣ ਸਮਾਂ ਆ ਗਿਆ ਹੈ ਕਿ ਉਹ ਅਕਾਲ ਪੁਰਖ ਦੀ ਬਖਸ਼ਿਸ਼ ਤੁੱਲ ਅੰਮ੍ਰਿਤ ਛਕੇ। ਉਪਰੰਤ ਗੁਰੂ ਸਾਹਿਬ ਨੇ ਉਸ ਨੂੰ ਖੁਦ ਅੰਮ੍ਰਿਤਪਾਨ ਕਰਵਾਇਆ।

ਤਲਵੰਡੀ ਸਾਬੋ ਵਿਖੇ ਦਸਵੇਂ ਪਾਤਿਸ਼ਾਹ ਨੇ ਤਕਰੀਬਨ 9-10 ਮਹੀਨੇ ਕਿਆਮ ਕੀਤਾ ਅਤੇ ਹਜ਼ਾਰਾਂ ਸੰਗਤਾਂ ਨੂੰ ਅੰਮ੍ਰਿਤਪਾਨ ਕਰਵਾਇਆ। ਇੱਥੇ ਹੀ ਭਾਈ ਮਨੀ ਸਿੰਘ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦੁਬਾਰਾ ਉਚਾਰਨ ਕਰਕੇ ਸੰਪਾਦਨਾ ਕਰਵਾਈ ਤੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਵਾਏ। ਇੱਥੇ ਹੀ ਬਾਬਾ ਦੀਪ ਸਿੰਘ ਦੀ ਥਾਪਨਾ ਤਲਵੰਡੀ ਸਾਬੋ ਦੇ ਪਹਿਲੇ ਗ੍ਰੰਥੀ ਤੇ ਮੁੱਖ ਸੇਵਾਦਾਰ ਵਜੋਂ ਕੀਤੀ ਗਈ। ਇੱਥੇ ਹੀ ਬਾਅਦ ਵਿੱਚ ਬਾਬਾ ਦੀਪ ਸਿੰਘ ਨੇ ਅੰਮ੍ਰਿਤਸਰ ਦੇ ਨੇੜੇ ਤਰਨਤਾਰਨ ਦੇ ਇਲਾਕੇ ਵਿੱਚ ਅਫਗਾਨ ਜਰਨੈਲ ਜਹਾਨ ਖਾਨ ਨਾਲ ਯੁੱਧ ਕਰਕੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਮਰਿਯਾਦਾ ਭੰਗਣਾ ਦਾ ਬਦਲਾ ਲਿਆ। ਬਾਬਾ ਦੀਪ ਸਿੰਘ ਨੇ ਇਸ ਦੁਵੱਲੀ ਗਹਿਗੱਚ ਲੜਾਈ ਵਿੱਚ ਗਹਿਰਾ ਜ਼ਖਮ ਖਾਧਾ ਅਤੇ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਪਰਿਕਰਮਾ ਵਿੱਚ ਸੀਸ ਭੇਟ ਕਰਕੇ ਪ੍ਰਾਣ ਤਿਆਗਦੇ ਹੋਏ ਪੰਥ ਦਾ ਸ਼੍ਰੋਮਣੀ ਸ਼ਹੀਦ ਹੋਣ ਦਾ ਮਾਣ ਪ੍ਰਾਪਤ ਕੀਤਾ।



*ਬਾਬਾ ਦੀਪ ਸਿੰਘ ਜੀ*

ਬਾਬਾ ਡੱਲਾ ਸਿੰਘ ਤੋਂ ਬਾਅਦ ਤਲਵੰਡੀ ਸਾਬੋ ਦੇ ਸਰਦਾਰਾਂ ਵਿੱਚ ਰਾਏ ਜੋਧ ਵੱਡੇ ਯੋਧੇ ਦੇ ਤੌਰ 'ਤੇ ਉਭਰਿਆ। ਉਸ ਨੇ ਤਲਵਾਰ ਦੇ ਜ਼ੋਰ ਨਾਲ ਸਤਲੁਜ ਤੱਕ ਦੇ ਇਲਾਕੇ 'ਤੇ ਆਪਣਾ ਕਬਜ਼ਾ ਕਰ ਲਿਆ। ਉਸ ਸਮੇਂ ਬਠਿੰਡਾ ਉਰਫ ਗੋਬਿੰਦਗੜ੍ਹ ਦੀ ਤਖਸੀਸ 14 ਅਗਸਤ, 1903 ਵਿੱਚ ਲਿਖਿਆ ਹੈ :-



*Original with:*
Kulbir Singh Sidhu IAS Mohali
*Digitized by:*
Panjab Digital Library

ਰਾਏ ਜੋਧ ਨੇ ਕਿਲੇ 'ਤੇ ਕਬਜ਼ਾ ਕੀਤਾ ਸੀ। ਕਿਲ੍ਹੇ ਵਿੱਚ ਕੇਵਲ ਇੱਕ ਦੀਵਾਨਾ ਫ਼ਕੀਰ ਰਿਹਾ ਕਰਦਾ ਸੀ, ਜੋ ਜੰਗਲ ਵਿੱਚ ਆਪਣੀਆਂ ਗਊਆਂ ਬੱਕਰੀਆਂ ਚਾਰਦਾ ਰਹਿੰਦਾ। ਰਾਤ ਨੂੰ ਕਿਲ੍ਹੇ ਵਿੱਚ ਆ ਠਹਿਰਦਾ। ਰਾਏ ਜੋਧ ਨੇ ਇਸ ਨੂੰ ਪਿੰਡ ਬੱਲੂਆਣਾ, ਪਿੰਡ ਬਹਿਮਣ ਦੀਵਾਨਾਂ ਦੇ ਕੇ ਕਿਲ੍ਹੇ 'ਤੇ ਅਧਿਕਾਰ ਕਰ ਲਿਆ। ਇਹ ਫ਼ਕੀਰ ਵੀ ਸਿੱਧੂ ਸੀ। ਜਿਸ ਦੀ ਸੰਤਾਨ ਪਿੰਡ ਬੱਲੂਆਣਾ, ਪਿੰਡ ਬਹਿਮਣ ਦੀਵਾਨ ਅਤੇ ਪਿੰਡ ਸੰਗਤ ਕਲਾਂ ਵਿੱਚ ਆਬਾਦ ਹੈ।

ਬਾਬਾ ਆਲਾ ਸਿੰਘ ਦੇ ਪਰਿਵਾਰ ਨੇ ਸਰਹੰਦ ਦੇ ਹਾਕਮ ਅਲੀ ਮੁਹੰਮਦ ਖਾਂ ਦੇ ਹੱਥੋਂ ਕਸ਼ਟ ਤੇ ਬਿਪਤਾ ਦੇ ਦਿਨ ਰਾਏ ਜੋਧ ਕੋਲ ਕੱਟੇ ਸਨ। ਪਰ ਬਾਅਦ ਵਿੱਚ ਰਾਏ ਜੋਧ ਨੇ ਭਿੱਖੀ ਵਾਲੇ ਗੈਂਡੇ ਚਾਹਲ ਦੀ ਧੀ, ਨਾਲ ਜਬਰੀ ਵਿਆਹ ਕਰਵਾ ਲਿਆ। ਅਸਲ ਵਿਚ ਇਹ ਭਾਈ ਗੁਰਬਖਸ਼ ਸਿੰਘ ਕੈਥਲ ਵਾਲੇ ਦੀ ਮੰਗ ਸੀ। ਇਸ ਤੇ ਭਾਈ ਗੁਰਬਖਸ਼ ਸਿੰਘ ਤੇ ਬਾਬਾ ਆਲਾ ਸਿੰਘ ਨੇ ਬਠਿੰਡਾ 'ਤੇ ਚੜ੍ਹਾਈ ਕਰ ਦਿੱਤੀ। ਇਸ ਤਰ੍ਹਾਂ ਬਾਬਾ ਆਲਾ ਸਿੰਘ ਦਾ ਬਠਿੰਡੇ ਦੇ ਕਿਲ੍ਹੇ 'ਤੇ ਇੱਕ ਵਾਰ ਕਬਜ਼ਾ ਹੋ ਗਿਆ। ਰਾਏ ਜੋਧ ਤੋਂ ਬਾਅਦ ਫਿਰ ਸੁਖਚੈਨ ਸਿੰਘ ਤਲਵੰਡੀ ਸਾਬੋ ਵਾਲੇ ਨੇ ਬਠਿੰਡੇ ਦੇ ਕਿਲ੍ਹੇ ਤੇ ਕਬਜ਼ਾ ਕਰ ਲਿਆ। ਜਿਸ ਨੂੰ ਕਿ ਮਹਾਰਾਜਾ ਅਮਰ ਸਿੰਘ ਪਟਿਆਲਾ ਪਤੀ ਨੇ ਦੁਬਾਰਾ ਜਿੱਤ ਲਿਆ। ਇਨ੍ਹਾਂ ਤੋਂ ਬਾਅਦ ਮਹਾਰਾਜਾ ਕਰਮ ਸਿੰਘ ਪਟਿਆਲਾ ਪਤੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਠਿੰਡੇ ਦੇ ਕਿਲ੍ਹੇ ਵਿੱਚ ਆਉਣ ਦੀ ਪਵਿੱਤਰ ਯਾਦ ਵੱਜੋਂ ਬਠਿੰਡਾ ਵਾਲੇ ਕਿਲ੍ਹੇ ਦਾ ਨਾਂ ਅਤੇ ਬਠਿੰਡਾ ਸ਼ਹਿਰ ਦਾ ਨਾਂ ਗੋਬਿੰਦਗੜ੍ਹ ਰੱਖਿਆ। ਜੋ ਕਿ 1947 ਤੱਕ ਇਸ ਨਾਮ ਨਾਲ ਹੀ ਮਸ਼ਹੂਰ ਰਿਹਾ ਹੈ।

ਵੈਸੇ ਤਾਂ ਸਾਰੇ ਜ਼ਿਲ੍ਹਾ ਬਠਿੰਡਾ ਦੀ ਧਰਤੀ ਦਾ ਚੱਪਾ ਚੱਪਾ ਗੁਰੂ ਸਾਹਿਬਾਨ ਦੇ ਚਰਨਾਂ ਦੀ ਛੋਹ ਨਾਲ ਪਵਿੱਤਰ ਹੈ। ਪਰ ਬਠਿੰਡੇ ਦੀ ਧਰਤੀ ਦੇ ਨਾਲ ਲੱਗਦੇ ਜਿਲ੍ਹਾ ਫਿਰੋਜ਼ਪੁਰ ਦੀ ਹੱਦ ਤਖਤੂਪੁਰਾ, ਦੌਧਰ, ਦੀਨਾ, ਕਾਂਗੜ ਵੱਲੋਂ ਆਉਂਦੇ ਹੋਏ ਉਹ ਜਲਾਲ ਤੇ ਦਿਆਲਪੁਰਾ, ਭਗਤਾ ਭਾਈਕਾ, ਦਿਆਲਪੁਰਾ ਮਿਰਜ਼ੇ ਕਾ, ਕੋਠਾ ਗੁਰੂ ਤੇ ਮਲੂਕੇ ਗਏ ਤੇ ਇੱਕ ਫਕੀਰ ਨੂੰ ਮੁਕਤੀ ਦਿੱਤੀ। ਜੈਤੋਂ ਅਤੇ ਇਸ ਦੇ ਨਾਲ ਲੱਗਦੇ ਲੱਖੀ ਜੰਗਲ ਦਾ ਇਲਾਕਾ ਰਾਮੇਆਣਾ, ਮੱਲ੍ਹਣ, ਗੁੜੀ ਸੰਗਰ, ਕਾਉਣੀ, ਕੋਟ ਭਾਈ, ਛੱਤੇਆਣਾ, ਸਾਹਿਬ ਚੰਦ, ਰੁਪਾਣਾ, ਮੁਕਤਸਰ, ਫਖਰਸਰ ਥੇੜੀ, ਪਿਉਰੀ, ਬਹਿਮਣ ਦਿਵਾਨਾ, ਬਾਜਕ ਗਏ। ਜਿੱਥੇ ਕਿ ਦੋ ਦੀਵਾਨੇ ਭਰਾਵਾਂ ਸੁਖੂ ਤੇ ਬੁਧੂ ਨੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਜਿਵੇਂ ਮਾਛੀਵਾੜੇ ਤੋਂ ਆਲਮਗੀਰ ਤੱਕ ਗੁਰੂ ਸਾਹਿਬ ਨੂੰ ਨਬੀ ਖਾਂ ਤੇ ਗਨੀ ਖਾਂ ਨੇ ਪਲੰਘ 'ਤੇ ਬਿਠਾ ਕੇ ਸੇਵਾ ਕੀਤੀ ਸੀ। ਉਸ ਤਰ੍ਹਾਂ ਹੀ ਉਹ ਗੁਰੂ ਸਾਹਿਬ ਦੀ ਸੇਵਾ ਕਰਨੀ ਚਾਹੁੰਦੇ ਹਨ ਤਾਂ ਗੁਰੂ ਸਾਹਿਬ ਨੇ ਖੁਸ਼ ਹੋ ਕੇ ਉਨ੍ਹਾਂ ਦੀ ਬੇਨਤੀ ਪ੍ਰਵਾਨ ਕੀਤੀ ਤੇ ਇਨ੍ਹਾਂ ਦੋਵੇਂ ਦੀਵਾਨੇ ਸਾਧੂਆਂ ਨੇ ਗੁਰੂ ਸਾਹਿਬ ਦਾ ਪਲੰਘ ਚੁੱਕ ਕੇ ਅਗਲੇ ਪੜਾਅ ਤੱਕ ਗੁਰੂ ਸਾਹਿਬ ਦੀ ਸੇਵਾ ਕੀਤੀ। ਬਾਜਕ ਤੋਂ



Original with:
Kulbir Singh Sidhu IAS Mohali
Digitized by:
Panjab Digital Library

ਜੰਘੀਰਾਣਾ, ਕਾਲ ਝਰਾਣੀ, ਚੱਕ ਅਤਰ ਸਿੰਘ ਵਾਲਾ, ਗੁਰੂ ਸਰ, ਜੱਸੀ ਬਾਗ ਵਾਲੀ ਤੋਂ ਪਿੰਡ ਪੱਕਾ ਕਲਾਂ ਗਏ ਜੋ ਕਿ ਪੰਜਾਬ ਦੇ ਪੰਜ ਵੱਡੇ ਪਿੰਡਾਂ ਬੰਡਾਲਾ (ਅੰਮ੍ਰਿਤਸਰ), ਮਹਿਰਾਜ (ਬਠਿੰਡਾ), ਦੋਦਾ (ਮੁਕਤਸਰ) ਤੇ ਬਾਲਿਆਂਵਾਲੀ (ਬਠਿੰਡਾ) ਵਿੱਚੋਂ ਇਕ ਹੈ। ਇਸ ਤੋਂ ਬਾਅਦ ਫੱਲੜ੍ਹ, ਚੱਕ ਹੀਰਾ ਸਿੰਘ, ਰਾਮਾ, ਬੰਗੀ ਰੁਘੂ ਤੇ ਬੰਗੀ ਨਿਹਾਲ ਸਿੰਘ ਤੋਂ ਹੁੰਦੇ ਹੋਏ ਦਸਵੇਂ ਪਾਤਿਸ਼ਾਹ ਦਮਦਮਾ ਸਾਹਿਬ ਵਿਖੇ ਪਹੁੰਚੇ ਅਤੇ ਸੰਗਤਾਂ ਨੂੰ ਦੀਨ ਦੁਨੀਆਂ ਵਿੱਚ ਪ੍ਰਵਾਨ ਚੜ੍ਹਾਇਆ। ਇਸ ਤਰ੍ਹਾਂ ਇਹ ਪਾਵਨ ਧਰਤੀ ਮਾਨਵਤਾ ਲਈ ਵਰਦਾਨ ਸਰੂਪ ਬਣੀ। ਇਸ ਖਿੱਤੇ ਵਿੱਚ ਦਸਵੇਂ ਪਾਤਿਸ਼ਾਹ ਸਿਰਸੇ ਅਤੇ ਇਸ ਦੇ ਆਸ-ਪਾਸ ਦੇ ਇਲਾਕੇ ਜਵਾਹਰ ਸਿੰਘ ਵਾਲਾ, ਝੰਡੇਵਾਲਾ, ਸਰਦੂਲਗੜ੍ਹ, ਕਾਲਿਆਂਵਾਲੀ, ਰਤੀਆ ਆਦਿ ਪਿੰਡਾਂ ਵਿੱਚ ਗਏ ਫਿਰੋਜ਼ਪੁਰ ਦੇ ਇਲਾਕੇ ਵਿੱਚ ਜੰਡ ਸਾਹਿਬ, ਸਾਦਿਕ, ਬਜੀਦਪੁਰ ਤੱਕ ਗਏ। ਤਲਵੰਡੀ ਸਾਬੋ ਦੇ ਨੇੜਲੇ ਕੁੱਲ ਇਲਾਕੇ ਜਗਾ ਰਾਮ ਤੀਰਥ ਨਥੇਹਾ, ਜੋਧਪੁਰ, ਸ਼ੇਖਪੁਰਾ, ਭਾਗੀਬਾਂਦਰ, ਮੌੜ, ਸ਼ਮੀਰ, ਭਾਈ ਬਖਤੌਰ, ਨੱਤ ਬਘੇਰ, ਚੱਕ ਫਤਹਿ ਸਿੰਘ ਵਾਲਾ, ਚੱਕ ਰਾਮ ਸਿੰਘ, ਭਾਗੂ, ਭੋਖੜੀ ਤੇ ਮਾਈਸਰਖਾਨਾ ਤੱਕ ਗਏ, ਜਿੱਥੇ ਕਿ ਮਹਾਂਮਾਈ ਭਗਵਤੀ ਲਾਟਾਂ ਵਾਲੀ ਦਾ ਅਤਿ ਪ੍ਰਾਚੀਨ ਮੰਦਰ ਹੈ। ਇਸ ਤੋਂ ਇਲਾਵਾ ਬਰਗਾੜੀ, ਸਿਰੀਏ ਵਾਲਾ, ਬਹਿਬਲ, ਜਲਾਲ, ਭਗਤਾ ਭਾਈਕਾ ਤੇ ਪਿੰਡ ਬਹਿਲੋ ਵੀ ਗਏ। ਪਿੰਡ ਬਹਿਲੋ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਿੱਖ ਭਾਈ ਬਹਿਲੋ ਦੇ ਨਾਮ ਤੇ ਵਸਿਆ। ਭਗਤਾ ਭਾਈਕਾ ਉਨ੍ਹਾਂ ਦੇ ਪੋਤਰੇ ਭਾਈ ਭਗਤੇ ਅਤੇ ਉਸ ਦੇ ਪੰਜ ਪੁੱਤਰਾਂ ਗੁਰਦਾਸ, ਤਾਰਾ, ਭਾਰਾ, ਮੋਰਾ ਤੇ ਬਖਤਾ ਨੇ ਆਬਾਦ ਕੀਤਾ ਸੀ। ਭਾਈ ਭਗਤਾ ਵਿਖੇ ਭੂਤਾਂ ਦਾ ਖੂਹ ਅੱਜ ਵੀ ਮਸ਼ਹੂਰ ਹੈ। ਕਿਹਾ ਜਾਂਦਾ ਹੈ ਕਿ ਇਹ ਖੂਹ ਇੱਕ ਰਾਤ ਵਿੱਚ ਹੀ ਬਣਾ ਕੇ ਮੁਕੰਮਲ ਕਰ ਦਿੱਤਾ ਗਿਆ ਸੀ। ਜਿਸ ਕਰਕੇ ਇਸ ਨੂੰ ਭੂਤਾਂ ਦੇ ਖੂਹ ਵਜੋਂ ਜਾਣਿਆ ਜਾਂਦਾ ਹੈ। ਇੰਜ ਗੁਰੂ ਸਾਹਿਬ ਨੇ ਇਸ ਧਰਤੀ ਨੂੰ ਭਾਗ ਲਾਏ। ਦਮਦਮਾ ਸਾਹਿਬ ਤੋਂ ਹੀ ਦਸਵੇਂ ਪਾਤਿਸ਼ਾਹ ਨੇ ਪਿੰਡ ਭਾਗੂ ਤੇ ਬਠਿੰਡੇ ਦੇ ਕਿਲ੍ਹੇ ਵਿਖੇ ਕੁਝ ਚਿਰ ਲਈ ਕਿਆਮ ਕੀਤਾ। ਗੁਰੂ ਸਾਹਿਬ ਹਾਜੀ ਰਤਨ ਦੇ ਸਥਾਨ 'ਤੇ ਵੀ ਗਏ ਇੱਥੋਂ ਦਸਮੇਂ ਪਾਤਿਸ਼ਾਹ ਡੋਡ, ਲੰਬਵਾਲੀ, ਮਲੂਕਾ, ਕੋਠਾ ਗੁਰੂ ਤੇ ਪਿੰਡ ਵਾਂਦਰ ਤੇ ਬਰਗਾੜੀ ਵੀ ਗਏ। ਬਰਗਾੜੀ ਤੋਂ ਅੱਗੇ, ਗੁਰੂਸਰ, ਸਰਾਵਾਂ ਤੇ ਗੁਰੂ ਕੀ ਢਾਬ ਤੋਂ ਹੁੰਦੇ ਹੋਏ ਕੋਟਕਪੂਰੇ ਪਹੁੰਚੇ। ਗੁਰੂ ਸਾਹਿਬ ਲੱਖੀ ਜੰਗਲ ਵੀ ਗਏ ਅਤੇ ਬਾਬਾ ਦਾਨ ਸਿੰਘ ਬਰਾੜ ਦੇ ਬਜ਼ੁਰਗ ਸ਼ਹੀਦ ਬਾਬਾ ਅਬਲੂ ਦੇ ਨਾਂ 'ਤੇ ਵਸੇ ਪਿੰਡ ਅਬਲੂਕੋਟਲੀ ਵੀ ਗਏ। ਇੱਥੇ ਬਾਬਾ ਅਬਲੂ ਦੀ ਮਾਨਤਾ ਅੱਜ ਤੱਕ ਵੀ ਕਾਇਮ ਹੈ। ਇਸ ਤੋਂ ਪਹਿਲਾਂ ਬਾਬਾ ਸਿੱਧੂ ਤੋਂ ਬਾਅਦ ਬਾਬਾ ਬੂਰ ਤੇ ਉਸ ਤੋਂ ਬਾਅਦ ਬੀਰ ਦੇ ਦੋ ਪੁੱਤਰਾਂ ਤਿਲਕ ਰਾਉ ਤੇ ਸਤਰਾਜ ਦੇ ਸਮੇਂ ਭੱਟੀਆਂ ਨੇ ਘੱਗਰ ਦੇ ਇਲਾਕੇ ਲਈ ਤਸਰਾਜ 'ਤੇ ਚੜ੍ਹਾਈ ਕਰ ਦਿੱਤੀ। ਈਰਖਾ ਨਾਲ ਭੱਟੀਆਂ ਨੇ ਸਾਧੂ ਤਿਲਕ ਰਾਉ ਦਾ ਕਤਲ ਕਰ ਦਿੱਤਾ ਜੋ ਕਿ ਰਾਜ ਭਾਗ ਛੱਡ ਕੇ ਤਪੱਸਵੀ ਬਣ ਗਿਆ ਸੀ ਅਤੇ ਲੱਖੀ



Original with:
Kulbir Singh Sidhu IAS Mohali
Digitized by:
Panjab Digital Library

ਜੰਗਲ ਵਿੱਚ ਤਪੱਸਿਆ ਕਰ ਰਿਹਾ ਸੀ। ਉਹ ਬਿਨਾਂ ਸਿਰ ਲੜਦਾ ਹੋਇਆ ਮਹਿਮੇ ਦੀ ਜੂਹ ਵਿੱਚ ਸ਼ਹੀਦ ਹੋਇਆ। ਹੁਣ ਤੱਕ ਵੀ ਸਿੱਧੂ-ਬਰਾੜਾਂ ਦੇ ਨਵ-ਵਿਆਹੇ ਜੋੜੇ ਬਾਬਾ ਤਿਲਕ ਰਾਉ ਦੇ ਥਾਨ 'ਤੇ ਸੁਖਣਾ ਸੁੱਖਦੇ ਹਨ ਅਤੇ ਮਿੱਟੀ ਚੜ੍ਹਾਉਂਦੇ ਹਨ।

ਬਾਬਾ ਦਾਨ ਸਿੰਘ ਬਰਾੜ ਨੇ ਬਾਬਾ ਮਹਾਂ ਸਿੰਘ ਵਾਂਗ ਮੁਕਤਸਰ ਦੀ ਜੰਗ ਵਿੱਚ ਗੁਰੂ ਸਾਹਿਬ ਦੀ ਬਹੁਤ ਸੇਵਾ ਕੀਤੀ। ਜਦੋਂ ਛੱਤੇਆਣਾ ਗੁਪਤਸਰ ਵਿਖੇ ਸਿੱਧੂ ਬਰਾੜਾਂ ਨੇ ਗੁਰੂ ਸਾਹਿਬ ਦੇ ਘੋੜੇ ਦੀਆਂ ਵਾਗਾਂ ਫੜ ਕੇ ਰੋਕਿਆ ਤੇ ਤਲਬਾਂ ਲੈਣ ਲਈ ਜ਼ਿੱਦ ਕੀਤੀ ਤਾਂ ਇੱਥੇ ਗੁਰੂ ਸਾਹਿਬ ਨੇ ਸਿੱਖਾਂ ਨੂੰ ਕਿਹਾ ਕਿ ਉਹ ਕੁਝ ਚਿਰ ਲਈ ਹੋਰ ਇੰਤਜ਼ਾਰ ਕਰਨ। ਗੁਰੂ ਦੀ ਕਰਨੀ ਅਜਿਹੀ ਹੋਈ ਕਿ ਇੱਥੇ ਇੱਕ ਰਾਵਲਪਿੰਡੀ ਦਾ ਅਮੀਰ ਸ਼ਰਧਾਲੂ ਗੁਰੂ ਸਾਹਿਬ ਦੀ ਭਾਲ ਵਿੱਚ ਆਨੰਦਪੁਰ ਸਾਹਿਬ ਤੋਂ ਹੁੰਦਾ ਹੋਇਆ ਛੱਤੇਆਣਾ ਵਿਖੇ ਭੇਟਾ ਲੈ ਕੇ ਪਹੁੰਚਿਆ। ਗੁਰੂ ਸਾਹਿਬ ਨੇ ਢਾਲਾਂ ਭਰ ਭਰ ਕੇ ਤਲਬਗਾਰ ਸਿੱਖਾਂ ਨੂੰ ਉਨ੍ਹਾਂ ਦੀ ਲੋੜ ਤੋਂ ਵੀ ਵੱਧ ਮਾਇਆ ਵੰਡੀ ਤੇ ਇਸ ਇਲਾਕੇ ਦੇ ਵਿੱਚ ਉਸ ਵਕਤ ਪਏ ਕਾਲ ਤੇ ਭੁੱਖ ਨੂੰ ਕੱਢਿਆ। ਜਦੋਂ ਬਾਬਾ ਦਾਨ ਸਿੰਘ ਦੀ ਵਾਰੀ ਆਈ, ਤਾਂ ਉਨ੍ਹਾਂ ਨੇ ਹੱਥ ਜੋੜ ਕੇ ਸਿੱਧੂ-ਬਰਾੜਾਂ ਦੀ ਕੌਮ ਵੱਲੋਂ ਤਲਬਾਂ ਮੰਗਣ ਦੀ ਭੁੱਲ ਬਖਸ਼ਾਉਂਦੇ ਹੋਏ, ਇਹ ਜੋਦੜੀ ਕੀਤੀ ਕਿ ਉਨ੍ਹਾਂ ਦੀ ਕੌਮ ਨੂੰ ਮੁਆਫ਼ ਕਰ ਦਿੱਤਾ ਜਾਵੇ ਤੇ ਸੰਗਤਾਂ ਲਈ ਸਿੱਖੀਦਾਨ ਦੀ ਮੰਗ ਕੀਤੀ। ਗੁਰੂ ਸਾਹਿਬ ਨੇ ਉਨ੍ਹਾਂ 'ਤੇ ਖੁਸ਼ ਹੋ ਕੇ ਫੁਰਮਾਇਆ ਕਿ ਜਿਸ ਤਰ੍ਹਾਂ ਭਾਈ ਮਹਾਂ ਸਿੰਘ ਨੇ ਸ਼ਹੀਦੀ ਦੇ ਕੇ ਮਾਝੇ ਦੀ ਸਿੱਖੀ ਰੱਖੀ ਹੈ, ਉਸੇ ਤਰ੍ਹਾਂ ਹੀ ਭਾਈ ਦਾਨ ਸਿੰਘ ਬਰਾੜ ਨੇ ਤਿਆਗ ਤੇ ਸਿੱਖੀ ਲਈ ਪਿਆਰ ਦਿਖਾ ਕੇ ਮਾਲਵੇ ਦੀ ਸਿੱਖੀ ਰੱਖ ਲਈ ਹੈ। ਇੱਥੇ ਇਹ ਦੱਸਣਾ ਯੋਗ ਹੋਵੇਗਾ ਕਿ ਜਦੋਂ ਦਿਆਲਪੁਰੇ ਦੀ ਬੀੜ ਵਿੱਚ ਲਿਖੇ ਜ਼ਫ਼ਰਨਾਮੇ ਨੂੰ ਦੀਨਾ ਕਾਂਗੜ ਦੀ ਧਰਤੀ ਤੋਂ ਸੋਧ ਕੇ ਔਰੰਗਜ਼ੇਬ ਨੂੰ ਭੇਜਿਆ ਗਿਆ, ਤਾਂ ਇਸ ਵਿੱਚ ਬਰਾੜ ਕੌਮ ਦੇ ਗੁਰੂ ਸਾਹਿਬ ਲਈ ਪਿਆਰ ਅਤੇ ਸਤਿਕਾਰ ਦੇ ਪ੍ਰਮਾਣ ਵਜੋਂ ਬਰਾੜਾਂ ਦੀ ਬਹਾਦਰੀ ਦਾ ਜ਼ਿਕਰ ਦਸਵੇਂ ਪਾਤਿਸ਼ਾਹ ਨੇ ਹੇਠ ਲਿਖੇ ਸ਼ਬਦਾਂ ਵਿੱਚ ਕੀਤਾ :

ਨ ਜ਼ੱਰ: ਦਰੀਂ ਰਾਹ ਖਤਰ: ਤੁਰਾਸਤ
ਹਮ; ਕੌਮਿ ਬੈਰਾੜ, ਹੁਕਮਿ ਮਰਾਸਤ

ਤਲਵੰਡੀ ਸਾਬੋ ਵਿਖੇ ਬਠਿੰਡੇ ਦੇ ਪਿੰਡ ਭਾਈ ਰੂਪਾ ਤੋਂ ਛੇਵੇਂ ਗੁਰੂ ਸਾਹਿਬ ਦੇ ਸਮੇਂ ਹੋਏ ਭਾਈ ਰੂਪ ਚੰਦ ਦੇ ਪੁੱਤਰ ਭਾਈ ਧਰਮ ਸਿੰਘ ਤੇ ਭਾਈਕੇ ਚੁੱਕ ਫਤਹਿ ਸਿੰਘ ਵਾਲਾ ਤੋਂ ਭਾਈ ਰਾਮ ਸਿੰਘ ਤੇ ਭਾਈ ਦਿਆਲ ਸਿੰਘ ਜੋ ਕਿ ਪੰਜਵੇਂ ਪਾਤਿਸ਼ਾਹ ਦੇ ਵੇਲੇ ਦੇ ਸੇਵਕ ਭਾਈ ਭਗਤੀ ਜੀ ਦੀ ਵੰਸ਼ ਵਿੱਚੋਂ ਸੈਨ; ਇਨ੍ਹਾਂ ਸਭ ਨੇ ਦਸਵੇਂ ਪਾਤਿਸ਼ਾਹ ਦੀ ਜੀਅ-ਜਾਨ ਨਾਲ ਸੇਵਾ ਕੀਤੀ। ਭੁੱਚੋਂ ਦੇ ਭਾਈ ਗੋਦੜੀਆਂ, ਅਬਲੂ



Original with:
Kulbir Singh Sidhu IAS Mohali
Digitized by:
Panjab Digital Library

ਮਹਿਮੇ ਦੇ ਭਾਈ ਦਾਨ ਸਿੰਘ ਬਰਾੜ ਦੇ ਪੁੱਤਰ ਗੁਰਬਖਸ਼ ਸਿੰਘ ਤੇ ਪਿੰਡ ਬਾਂਡੀ ਦੇ ਭਾਈ ਦੇਸਾ ਸਿੰਘ, ਬਰਗਾੜੀ ਦੇ ਨਾਲ ਲੱਗਦੇ ਪਿੰਡ ਢਿੱਲਵਾਂ ਦੇ ਸੋਢੀ ਕਮਲ ਨੈਨ ਅਤੇ ਉਨ੍ਹਾਂ ਦੇ ਪੁੱਤਰ ਅਭੇ ਸਿੰਘ, ਮੁਕਤਸਰ ਦੇ ਨਾਲ ਲੱਗਦੇ ਪਿੰਡ ਉਦੇਕਰਨ ਤੋਂ ਗੁਰਦਾਸ ਸਿੰਘ ਤੇ ਉਨ੍ਹਾਂ ਦੇ ਪੁੱਤਰ ਸਰੂਪ ਸਿੰਘ ਨੇ ਗੁਰੂ ਸਾਹਿਬ ਦੀ ਤਲਵੰਡੀ ਸਾਬੋ ਵਿਖੇ ਸੇਵਾ ਕੀਤੀ। ਦੀਨਾ ਕਾਂਗੜ ਦੇ ਧਾਲੀਵਾਲ ਗੋਤ ਦਾ ਚੌਧਰੀ ਬਾਬਾ ਮਹਿਰ ਮਿੱਠਾ ਛੇਵੇਂ ਪਾਤਿਸ਼ਾਹ ਦਾ ਅਤਿ ਪਿਆਰਾ ਸ਼ਰਧਾਲੂ ਬਣਿਆ। ਉਸ ਤੋਂ ਬਾਅਦ ਵਿੱਚ ਇਸ ਦੀ ਔਲਾਦ ਸ਼ਮੀਰ ਤੇ ਹਮੀਰ ਨੇ ਦੀਨਾ ਕਾਂਗੜ ਵਿਖੇ ਅਤੇ ਤਲਵੰਡੀ ਸਾਬ੍ਹੋ ਵਿਖੇ ਦਸਵੇਂ ਪਾਤਿਸ਼ਾਹ ਦੀ ਅਤਿਅੰਤ ਸੇਵਾ ਕੀਤੀ ਜਿਵੇਂ ਕਿ ਚੌਧਰੀ ਸਲੇਮ ਸ਼ਾਹ ਨੇ ਤਲਵੰਡੀ ਸਾਬੋ ਵਿਖੇ ਗੁਰੂ ਤੇਗ ਬਹਾਦਰ ਜੀ ਦੀ ਤਨੋ-ਮਨੋ ਸੇਵਾ ਕੀਤੀ ਸੀ। ਤਲਵੰਡੀ ਸਾਬੋ ਵਿਖੇ ਹੀ ਸਿੱਧੂ ਖਾਨਦਾਨ ਦੇ ਉਸ ਵਕਤ ਦੇ ਚੌਧਰੀ ਬਾਬਾ ਡੱਲਾ ਸਿੰਘ ਸਪੁੱਤਰ ਚੌਧਰੀ ਸਲੇਮ ਸ਼ਾਹ ਤੇ ਉਸ ਦੇ ਪਰਿਵਾਰ ਨੇ ਦਸਵੇਂ ਪਾਤਿਸ਼ਾਹ ਦੀ ਦਿਨ ਰਾਤ ਇੱਕ ਕਰਕੇ ਸੇਵਾ ਕੀਤੀ। ਬਾਬਾ ਡੱਲਾ ਸਿੰਘ ਦੀ ਸੇਵਾ ਤੋਂ ਖੁਸ਼ ਹੋ ਕੇ ਗੁਰੂ ਸਾਹਿਬ ਨੇ ਕਾਲ ਦੀ ਮਾਰੀ ਇਸ ਧਰਤੀ ਨੂੰ ਅੰਗੂਰਾਂ ਤੇ ਮਾਲਟਿਆਂ ਦੇ ਬਾਗਾਂ ਅਤੇ ਲਹਿ-ਲਹਾਉਂਦੀਆਂ ਫਸਲਾਂ ਦੀ ਧਰਤੀ ਹੋਣ ਦਾ ਵਰਦਾਨ ਦਿੱਤਾ।

ਬਠਿੰਡੇ ਦੇ ਆਸ ਪਾਸ ਦੀ ਧਰਤੀ ਵੀ ਤੀਰਥ-ਸਥਾਨਾਂ ਦੇ ਤੁੱਲ ਹੈ। ***ਪਿੰਡ ਸਮਾਧ ਭਾਈ*** ਛੇਵੇਂ ਗੁਰੂ ਸਾਹਿਬ ਦੇ ਅਨਿਨ ਭਗਤ ਭਾਈ ਰੂਪ ਚੰਦ ਦੀ ਸਮਾਧ ਵਜੋਂ ਅਤੇ ਮੋਗੇ ਦੇ ਨਾਲ ***ਡਰੋਲੀ ਭਾਈ*** ਛੇਵੇਂ ਪਾਤਿਸ਼ਾਹ ਦੇ ਸਾਢੂ ਭਾਈ ਸਾਈਂ ਦਾਸ ਦੇ ਛੇਵੇਂ ਪਾਤਿਸ਼ਾਹ ਲਈ ਪ੍ਰੇਮ ਅਤੇ ਬਾਬਾ ਗੁਰਦਿੱਤਾ ਜੀ ਦੇ ਜਨਮ ਸਥਾਨ ਵੱਜੋਂ ਪ੍ਰਸਿੱਧ ਹੈ। ਡਰੋਲੀ ਭਾਈ ਵਿਖੇ ਛੇਵੇਂ ਪਾਤਿਸ਼ਾਹ ਤੇ ਉਨ੍ਹਾਂ ਦੀ ਮਾਤਾ ਗੰਗਾ ਜੀ ਦੀਆਂ ਨਿੱਜੀ ਵਸਤਾਂ ਜਿਵੇਂ ਕਿ ਮਾਤਾ ਗੰਗਾ ਜੀ ਦੀ ਸ਼ਾਲ, ਛੇਵੇਂ ਪਾਤਿਸ਼ਾਹ ਦਾ ਸਿਮਰਨਾ, ਗੁਰੂ ਗ੍ਰੰਥ ਸਾਹਿਬ ਜੀ ਦੀ ਪੁਰਾਤਨ ਬੀੜ ਅਤੇ ਛੇਵੇਂ ਪਾਤਿਸ਼ਾਹ ਦਾ ਕਛਹਿਰਾ ਆਦਿ ਵਸਤਾਂ ਦੀ ਨਾਯਾਬ ਵਿਰਾਸਤ ਕਰਕੇ ਤੀਰਥ ਦੇ ਸਮਾਨ ਹੈ। ਇੱਥੇ ਇਹ ਦੱਸਣਾ ਯੋਗ ਹੋਵੇਗਾ ਕਿ ਦੀਨਾ ਕਾਂਗੜ ਵਿਖੇ ਛੇਵੇਂ ਪਾਤਿਸ਼ਾਹ ਦੀ ਅਤੇ ***ਗੋਲੇਵਾਲਾ ਵਿਖੇ*** ਦਸਵੇਂ ਪਾਤਿਸ਼ਾਹ ਦੀ ਕਟਾਰ ਸੁਭਾਇਮਾਨ ਹੈ। ***ਬਰਗਾੜੀ ਦੇ ਨਾਲ*** ਲਗਦੇ ***ਢਿੱਲਵਾਂ ਵਿਖੇ*** ਗੁਰੂ ਨਾਨਕ ਸਾਹਿਬ ਜੀ ਦਾ ਕੋਟ, ਸਿਮਰਨਾ ਭਾਵ ਮਾਲਾ ਤੇ ਗੋਮੁਖੀ ਜਿਸ ਵਿੱਚ ਗੁਪਤੀ ਮਾਲਾ ਫੇਰੀ ਜਾਂਦੀ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਦਸਤਾਰਾਂ, ਚੋਲਾ ਤੇ ਜੁਰਾਬਾਂ ਦੀ ਵਿਰਾਸਤ, ਅੱਜ ਵੀ ਵਰਦਾਨ ਵਜੋਂ ਇੱਕ ਸੋਢੀ ਪਰਿਵਾਰ ਨੇ ਸੰਭਾਲੀ ਹੋਈ ਹੈ। ***ਪਿੰਡ ਦੌਧਰ*** ਪ੍ਰਾਚੀਨ ਸਮੇਂ ਤੋਂ ਬ੍ਰਹਮ ਗਿਆਨੀ ਸੰਤਾਂ ਦੀ ਧਰਤੀ ਸਦਕਾ ਮਸ਼ਹੂਰ ਹੈ। ਪਿੰਡ ਲੌਂਗੋਵਾਲ ਵਾਂਗ ਇਸ ਪਿੰਡ ਨੂੰ ਵੀ ਵਰ ਹੈ ਕਿ ਇੱਥੇ ਹਰ ਸਮੇਂ ਕੋਈ ਨਾ ਕੋਈ ਪੂਜਨੀਕ ਸੰਤ ਰਹੇਗਾ।



Original with:
Kulbir Singh Sidhu IAS Mohali
Digitized by:
Panjab Digital Library

ਇਸ ਖਿੱਤੇ ਦੇ ਹੀ ਮਸ਼ਹੂਰ ਕਸਬੇ ***ਕੋਟਕਪੂਰਾ*** ਦਾ ਇਤਿਹਾਸ ਇਹ ਹੈ ਕਿ ਬਰਾੜ ਜੱਟ ਸਰਦਾਰ ਕਪੂਰਾ ਜੋ ਕਿ ਗੁਰੂ ਘਰ ਦਾ ਸ਼ਰਧਾਲੂ ਸੀ ਉਸ ਨੇ ਇਹ ਨਗਰ ਆਬਾਦ ਕੀਤਾ ਅਤੇ ਜਦੋਂ ਸੂਬਾ ਸਰਹੰਦ ਵਜ਼ੀਰ ਖਾਂ ਦੀ ਫੌਜ ਗੁਰੂ ਸਾਹਿਬ ਦਾ ਪਿੱਛਾ ਕਰਦੀ ਹੋਈ ਮੁਕਤਸਰ ਪਹੁੰਚੀ ਤਾਂ ਕਪੂਰ ਸਿੰਘ ਨੇ ਲੜਾਈ ਤੋਂ ਬਾਅਦ ਮੁਕਤਸਰ ਦੇ ਮੁਕਾਮ 'ਤੇ ਸ਼ਾਹੀ ਫੌਜਾਂ ਨੂੰ ਇਹ ਕਹਿ ਕੇ ਮੋੜ ਦਿੱਤਾ ਕਿ ਗੁਰੂ ਸਾਹਿਬ ਦਾ ਇਸ ਅੱਗੇ ਪਿੱਛਾ ਨਾ ਕੀਤਾ ਜਾਵੇ ਕਿਉਂਕਿ ਇਸ ਇਲਾਕੇ ਵਿੱਚ ਪਾਣੀ ਨਹੀਂ ਹੈ ਤੇ ਸ਼ਾਹੀ ਫੌਜ ਦਾ ਬਹੁਤ ਨੁਕਸਾਨ ਹੋ ਜਾਵੇਗਾ। ਬੇਸ਼ੱਕ ਉਸ ਨੇ ਇਸ ਤੋਂ ਪਹਿਲਾਂ ਡਰ ਦੇ ਕਾਰਨ ਦਸਵੇਂ ਪਾਤਿਸ਼ਾਹ ਨੂੰ ਕਿਲ੍ਹਾ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਕਪੂਰ ਸਿੰਘ ਹੋਣੀ ਤੋਂ ਬਚ ਨਾ ਸਕਿਆ। ਕੋਟ ਈਸੇ ਖਾਂ ਦੇ ਸੂਬੇਦਾਰ ਈਸਾ ਖਾਨ ਨੇ ਉਸ ਨੂੰ ਧੋਖੇ ਨਾਲ ਬੰਦੀ ਬਣਾ ਲਿਆ ਤੇ ਕਪੂਰੇ ਨੂੰ ਤਸੀਹੇ ਦੇ ਕੇ ਮਾਰ ਦਿੱਤਾ। ਜਿਸ ਦਾ ਬਦਲਾ ਫਿਰ ਚੌਧਰੀ ਕਪੂਰ ਸਿੰਘ ਦੇ ਪੁੱਤਰਾਂ ਨੇ ਲਿਆ।

**ਮੁਕਤਸਰ** : ਇਸ ਖਿੱਤੇ ਦਾ ਇੱਕ ਇਤਿਹਾਸਕ ਨਗਰ ਹੈ। ਇਸ ਨੂੰ ਸਿੱਖ ਇਤਿਹਾਸ ਵਿੱਚ ਮੁਕਤੀ ਦੇ ਘਰ ਵਜੋਂ ਵੀ ਜਾਣਿਆ ਜਾਂਦਾ ਹੈ। ਇੱਥੇ ਹੀ ਮੁਕਤਸਰ ਦੀ ਇਤਿਹਾਸਕ ਜੰਗ ਸੰਨ 1705 ਵਿਚ ਹੋਈ, ਜਿੱਥੇ ਕਿ ਪਿੰਡ ਝਬਾਲ ਦੀ ਮਾਤਾ ਭਾਗੋ ਦੀ ਪ੍ਰੇਰਨਾ ਤੇ ਮਾਝੇ ਦੇ ਚਾਲੀ ਸਿੰਘਾਂ ਨੇ ਜਿਨ੍ਹਾਂ ਨੇ ਕਿ ਗੁਰੂ ਸਾਹਿਬ ਨੂੰ ਬੇਦਾਵਾ ਦੇ ਦਿੱਤਾ ਸੀ, ਉਹ ਮੁਕਤਸਰ ਦੇ ਮੁਕਾਮ 'ਤੇ ਆ ਕੇ ਗੁਰੂ ਸਾਹਿਬ ਵਲੋਂ ਸ਼ਾਹੀ ਫੌਜਾਂ ਨਾਲ ਲੜਦੇ ਹੋਏ ਸ਼ਹੀਦ ਹੋਏ ਅਤੇ ਉਨ੍ਹਾਂ ਦੇ ਮੁਖੀ ਬਾਬਾ ਮਹਾਂ ਸਿੰਘ ਨੇ ਦਸਵੇਂ ਪਾਤਿਸ਼ਾਹ ਤੋਂ ਆਪਣੇ ਪ੍ਰਾਣ ਤਿਆਗਣ ਤੋਂ ਪਹਿਲਾਂ ਬੇਦਾਵਾ ਪੜਵਾ ਕੇ ਮਾਝੇ ਦੀ ਸਿੱਖੀ ਦੀ ਆਣ ਰੱਖੀ। ਇਥੇ ਗੁਰਦੁਆਰਾ ਟੁੱਟੀ ਗੰਢੀ ਸਾਹਿਬ ਗੁਰੂ ਬਖਸ਼ਿਸ਼ ਦੀ ਨਿਸ਼ਾਨੀ ਵਜੋਂ ਸੁਭਾਇਮਾਨ ਹੈ। ਇਥੇ ਦੱਸਣਯੋਗ ਹੋਵੇਗਾ ਕਿ ਭਾਈ ਮਹਾਂ ਸਿੰਘ ਨੇ ਗੁਰੂ ਸਾਹਿਬ ਤੋਂ ਬੇਦਾਵਾ ਪੜਵਾ ਕੇ ਮਾਝੇ ਦੇ ਇਲਾਕੇ ਦੀ ਸਿਖੀ ਰੱਖੀ ਸੀ। ਇਸ ਤਰ੍ਹਾਂ ਹੀ ਬਾਬਾ ਦਾਨ ਸਿੰਘ ਜੀ ਨੇ ਗੁਰੂ ਸਾਹਿਬ ਤੋਂ ਆਪਣੇ ਸਾਥੀ ਸਿੰਘਾਂ ਵਲੋਂ ਤਨਖਾਹਾਂ ਮੰਗਣ ਦੀ ਭੁੱਲ ਨੂੰ ਬਖਸ਼ਵਾ ਕੇ ਮਾਲਵੇ ਦੀ ਸਿਖੀ ਕਾਇਮ ਰੱਖੀ ਸੀ। ਇਥੇ ਮਾਘੀ ਲੱਖਾਂ ਸ਼ਰਧਾਲੂ ਹਰ ਸਾਲ ਸਦੀਆਂ ਤੋਂ ਮਨਾਉਂਦੇ ਆ ਰਹੇ ਹਨ। ਜਥੇਦਾਰ ਭਾਈ ਮਹਾਂ ਸਿੰਘ ਸਮੇਤ 40 ਮੁਕਤਿਆਂ, ਮਾਤਾ ਭਾਗੋ ਅਤੇ ਸੰਨ 1705 ਦੀ ਮੁਕਤਸਰ ਦੀ ਜੰਗ ਦੇ ਸ਼ਹੀਦਾਂ ਦੀ ਪਾਵਨ ਯਾਦ ਵਿਚ 81 ਫੁਟ ਉੱਚਾ ਖੰਡਾ ਲਾਇਆ ਗਿਆ ਹੈ। ਜਿਸ ਦਾ ਨਾਮ ਮੁਕਤੇ-ਮੀਨਾਰ ਰੱਖਿਆ ਗਿਆ ਹੈ। ਇਸ 'ਤੇ 150 ਟਨ ਕੰਕਰੀਟ ਲੱਗਾ ਹੈ ਅਤੇ 14 ਟਨ ਦੇ





Original with:
Kulbir Singh Sidhu IAS Mohali
Digitized by:
Panjab Digital Library

ਕਰੀਬ ਸਟੇਨਲੈੱਸ ਸਟੀਲ ਲੱਗਾ ਹੈ। ਇਸ ਦੇ ਉਪਰ 40 ਮੁਕਤਿਆਂ ਨੂੰ ਦਰਸਾਉਂਦੇ ਹੋਏ 40 ਚੱਕਰ ਲਾਏ ਗਏ ਹਨ। ਇਸ ਦੀ ਤਾਮੀਰ ਕੈਪਟਨ ਅਮਰਿੰਦਰ ਸਿੰਘ ਮੁੱਖ ਮੰਤਰੀ ਪੰਜਾਬ ਦੇ ਸਮੇਂ ਹੋਈ ਹੈ। ਇਹ ਮੇਰੀ ਜਾਚੇ ਸੰਸਾਰ ਦਾ ਅੱਜ ਤਕ ਦਾ ਸਭ ਤੋਂ ਉੱਚਾ ਖੰਡਾ ਹੈ ਅਤੇ ਇਸਦਾ ਸ਼ੁਮਾਰ ਵਾਕਿਆ ਹੀ ਦੁਨੀਆਂ ਦੇ ਸ਼ਾਨਦਾਰ ਅਜੂਬਿਆਂ ਵਿਚ ਹੋਵੇਗਾ।

**ਪਿੰਡ ਬੱਧਣੀ** : ਇੱਥੇ ਇਹ ਦੱਸਣਾ ਯੋਗ ਹੋਵੇਗਾ ਕਿ ਬਠਿੰਡਾ ਤੇ ਜ਼ਿਲ੍ਹਾ ਫਿਰੋਜ਼ਪੁਰ ਦੇ ਇਲਾਕਿਆਂ ਵਿੱਚ ਮਹਾਰਾਜਾ ਰਣਜੀਤ ਸਿੰਘ ਦਾ ਦਬਦਬਾ ਰਿਹਾ। ਮਹਾਰਾਜਾ ਰਣਜੀਤ ਸਿੰਘ ਜੀ ਦਾ ਜਨਮ ਸਥਾਨ ***ਪਿੰਡ ਬਡਰੁੱਖਾਂ*** ਸੀ। ਉਨ੍ਹਾਂ ਨੇ ਆਪਣੀ ਸੱਸ ਮਾਈ ਸਦਾ ਕੌਰ ਨੂੰ ਧਰਮਕੋਟ ਤੋਂ ਲੈ ਕੇ ***ਬੱਧਣੀ ਬੁੱਟਰ ਤੇ ਜ਼ੀਰਾ*** ਤੱਕ ਦਾ ਇਲਾਕਾ ਜਗੀਰ ਵੱਜੋਂ ਦਿੱਤਾ ਸੀ। ਉਦੋਂ ਇਸ ਦਾ ਸਦਰ ਮੁਕਾਮ ਬੱਧਣੀ ਹੋਇਆ ਕਰਦਾ ਸੀ।

ਇਸ ਤੋਂ ਅੱਗੇ ਗੱਲ ਬਾਬੇ ਬੱਧਣ ਵੱਲੋਂ ਪੁਰਾਤਨ ਸਮੇਂ ਵਿੱਚ ਵਸਾਏ ***ਪਿੰਡ ਬੱਧਣੀ*** ਦੀ ਚਲਦੀ ਹੈ। ਜੋ ਕਿ ਬਾਅਦ ਅੰਗਰੇਜ਼ਾਂ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਦੀ ਸੱਸ ਮਾਤਾ ਸਦਾ ਕੌਰ ਦੀ ਜਗੀਰ ਸੀ। ਬਾਦ ਵਿੱਚ 1845-46 ਤੋਂ ਬਾਅਦ ਅੰਗਰੇਜ਼ਾਂ ਸਮੇਂ ਇਹ ਬੱਧਣੀ ਤਹਿਸੀਲ ਬਣੀ ਤੇ ਅੰਗਰੇਜ਼ਾਂ ਨੇ ਫਿਰੋਜ਼ਪੁਰ ਨੂੰ ਆਪਣਾ ਜ਼ਿਲ੍ਹਾ ਬਣਾਇਆ। ਜਦੋਂ ਸੰਨ 1845-46 ਵਿੱਚ ਅੰਗਰੇਜ਼ਾਂ ਨੇ ਮੁੱਦਕੀ, ਫੇਰੂ ਸ਼ਹਿਰ ਤੇ ਸਭਰਾਓ ਦੀ ਐਂਗਲੋ- ਸਿੱਖ ਜੰਗ ਜਿੱਤੀ, ਜੋ ਕਿ ਸ਼ਾਹ ਮੁਹੰਮਦ ਦੇ ਕਹਿਣੇ ਅਨੁਸਾਰ ਹਿੰਦ-ਪੰਜਾਬ ਦੀ ਜੰਗ ਸੀ। ਉਸ ਵੇਲੇ ਵਾਂਸ ਐਗਨਿਊ ਫਿਰੋਜ਼ਪੁਰ ਦਾ ਡਿਪਟੀ ਕਮਿਸ਼ਨਰ ਸੀ। ਉਸ ਨੇ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਤੋਂ ਜੋ ਫਿਰੋਜ਼ਪੁਰ ਦੇ ਇਲਾਕੇ ਦਾ ਸਦਰ-ਮੁਕਾਮ ਬੱਧਣੀ ਸੀ। ਉਸ ਨੂੰ ਬਦਲ ਕੇ ਫਿਰੋਜ਼ਪੁਰ ਦੇ ਛਾਉਣੀ ਹੈਡਕੁਆਰਟਰ ਤੇ ਲੈ ਆਂਦਾ ਤੇ ਇਸ ਤਰ੍ਹਾਂ ਜ਼ਿਲ੍ਹਾ ਫਿਰੋਜ਼ਪੁਰ ਦਾ ਹੈਡਕੁਆਰਟਰ ਹੋਂਦ ਵਿੱਚ ਆਇਆ। ਇੱਥੋਂ ਦੇ ਇੰਤਜ਼ਾਮੀਆਂ ਅਫ਼ਸਰ ਦਾ ਖਿਤਾਬ ਪੋਲੀਟੀਕਲ ਏਜੰਟ ਤੋਂ ਬਦਲ ਕੇ ਡਿਪਟੀ ਕਮਿਸ਼ਨਰ ਕਰ ਦਿੱਤਾ ਗਿਆ। ਪੋਲੀਟੀਕਲ ਏਜੰਟ ਐਜਵਰਥ ਤੋਂ ਬਾਅਦ ਵਿੱਚ ਬਣੇ ਦੂਜੇ ਪੋਲੀਟੀਕਲ ਏਜੰਟ ਹੈਨਰੀ ਲਾਰੰਸ ਨੂੰ 1839 ਤੋਂ 1841 ਤੱਕ ਦਾ ਪਹਿਲਾ ਡਿਪਟੀ ਕਮਿਸ਼ਨਰ ਬਣਾਇਆ ਗਿਆ। ਇਸ ਤੋਂ ਬਾਅਦ ਉਸ ਵੇਲੇ ਦੇ ਗਵਰਨਰ -ਜਨਰਲ ਲਾਰਡ ਹਾਰਡਿੰਗ ਦੇ ਏ.ਡੀ.ਸੀ. ਜੋਸਫ ਡੇਵੀਜ਼ ਕਨਿੰਘਮ ਨੂੰ ਫਿਰੋਜ਼ਪੁਰ ਦਾ ਡਿਪਟੀ ਕਮਿਸ਼ਨਰ ਬਣਾਇਆ ਗਿਆ। ਇਹ ਉਹ ਹੀ ਕਨਿੰਘਮ ਹੈ; ਜਿਸ ਨੇ ਜਗਤ-ਪ੍ਰਸਿੱਧ ਕਿਤਾਬ "ਹਿਸਟਰੀ ਆਫ ਦੀ ਸਿੱਖਜ਼" ਲਿਖੀ ਸੀ। ਸੋ ਇਸ ਤਰ੍ਹਾਂ ਅੰਗਰੇਜ਼ਾਂ ਦੇ ਸਮੇਂ ਮਹਿਰਾਜ ਤੇ ਬਾਹੀਏ ਦੇ ਇਲਾਕੇ ਦੀ ਵੱਡੀ ਤਹਿਸੀਲ ਮੋਗਾ ਬਣੀ। ਬੱਧਣੀ ਤੇ ਧਰਮਕੋਟ ਆਦਿ ਦੀਆਂ



Original with:
Kulbir Singh Sidhu IAS Mohali
Digitized by:
Panjab Digital Library

ਤਹਿਸੀਲਾਂ ਨੂੰ ਵੰਡ ਕੇ ਛੋਟੀਆਂ ਤਹਿਸੀਲਾਂ ਜ਼ੀਰਾ ਤੇ ਬੱਧਣੀ ਕਾਇਮ ਕੀਤੀਆਂ। ਮਹਾਰਾਜਾ ਰਣਜੀਤ ਸਿੰਘ ਨੇ ਦਰਿਆ ਸਤਲੁਜ ਨੂੰ ਹਰੀਕੇ ਪੱਤਣੋਂ ਲੰਘ ਕੇ ਫਿਰੋਜ਼ਪੁਰ ਦੇ ਇਲਾਕੇ ਜ਼ੀਰਾ-ਧਰਮਕੋਟ, ਬੱਧਣੀ ਤਕ ਮੇਰ ਕਾਇਮ ਕਰ ਲਈ ਸੀ। ਜੀਂਦ ਤੇ ਨਾਭਾ ਘਰਾਣੇ ਦਾ ਮਹਾਰਾਜਾ ਰਣਜੀਤ ਸਿੰਘ ਨਾਲ ਉਚੇਚਾ ਸਬੰਧ ਸੀ। ਹਲਕਾ ਜੈਤੋ ਦਾ ਪਰਗਣਾ ਉਸ ਸਬੰਧ ਦੀ ਲਿਹਾਜ਼ ਤੇ ਰਿਸ਼ਤਾ -ਪੂਰਤੀ ਵੱਜੋਂ ਮਹਾਰਾਜੇ ਨੇ ਨਾਭਾ ਘਰਾਣੇ ਨੂੰ ਦਿੱਤਾ ਸੀ। ਬਾਅਦ ਵਿੱਚ ਅੰਗਰੇਜ਼ਾਂ ਨੇ ਵੀ ਇਹ ਫੈਸਲਾ ਉਸੇ ਤਰ੍ਹਾਂ ਹੀ ਕਾਇਮ ਰੱਖਿਆ।

**ਪਿੰਡ ਰਣੀਆਂ** : ਬਾਬਾ ਮੇਹਰ ਚੰਦ ਨੇ ਸੰਨ 1759 ਵਿਚ ਵਸਾਇਆ। ਇਨ੍ਹਾਂ ਦੇ ਤਿੰਨ ਪੁੱਤਰ ਮੋਹਰ ਸਿੰਘ, ਵੀਰ ਸਿੰਘ ਤੇ ਹਰੀ ਸਿੰਘ ਹੋਏ। ਗਿੱਲ ਗੋਤ ਦੇ ਇਸ ਪਿੰਡ ਦੇ ਵਡੇਰੇ ਬਠਿੰਡੇ ਦੇ ਬਰਾਹ ਰਾਜਪੂਤਾਂ ਨਾਲ ਜੁੜਦੇ ਹਨ। ਇਹ ਪਿੰਡ ਇਲਾਕੇ ਵਿਚ ਹੀ ਨਹੀਂ; ਸਗੋਂ ਪੰਜਾਬ ਅਤੇ ਦੇਸ਼ਾਂ ਵਿਦੇਸ਼ਾਂ ਵਿੱਚ ਇੱਥੋਂ ਦੇ ਰਈਸ ਗਿੱਲ ਖਾਨਦਾਨ ਦੀ ਸ਼ੋਹਰਤ ਸਦਕਾ ਪ੍ਰਸਿੱਧ ਹੈ। ਇਸ ਖਾਨਦਾਨ ਦੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵੇਲੇ ਅਤੇ ਐਂਗਲੋ-ਸਿੱਖ ਲੜਾਈ ਦੇ ਸਮੇਂ ਸ੍ਰ. ਵੀਰ ਸਿੰਘ ਦੇ ਸਪੁੱਤਰ ਸਰਦਾਰ ਬਹਾਦਰ ਸ੍ਰ. ਖਜ਼ਾਨ ਸਿੰਘ ਹੋਏ। ਸਰਦਾਰ ਖਜ਼ਾਨ ਸਿੰਘ ਦੇ ਚਾਰ ਪੁੱਤਰ ਮਹਿਤਾਬ ਸਿੰਘ, ਪ੍ਰਤਾਪ ਸਿੰਘ, ਹਰਨਾਮ ਸਿੰਘ ਅਤੇ ਸਾਹਿਬ ਸਿੰਘ ਸਨ। ਸ੍ਰ: ਪ੍ਰਤਾਪ ਸਿੰਘ, ਡਿਸਟ੍ਰਿਕਟ ਬੋਰਡ ਫਿਰੋਜ਼ਪੁਰ ਦੇ ਪ੍ਰੈਜ਼ੀਡੈਂਟ ਸਨ। ਸ੍ਰ. ਮਹਿਤਾਬ ਸਿੰਘ ਜੀ ਦਾ ਵਿਆਹ ਬੀਬੀ ਇੰਦ ਕੌਰ ਨਾਲ ਹੋਇਆ। ਬੀਬੀ ਇੰਦ ਕੌਰ ਬਹੁਤ ਹੀ ਭਜਨੀਕ ਹੋਣ ਕਰਕੇ ਮਾਈ ਰਣੀਏਂ ਵਾਲੇ ਦੇ ਨਾਮ ਨਾਲ ਮਾਨਤਾ ਪ੍ਰਾਪਤ ਸ਼ਖਸ਼ੀਅਤ ਬਣੇ। ਉਨ੍ਹਾਂ ਦੇ ਔਲਾਦ ਨਾਂ ਹੋਣ ਕਰਕੇ ਉਨ੍ਹਾਂ ਨੇ ਆਪਣੀ ਛੋਟੀ ਭੈਣ ਮਾਈ ਚੰਦ ਕੌਰ ਦਾ ਵਿਆਹ ਸ੍ਰ. ਮਹਿਤਾਬ ਸਿੰਘ ਨਾਲ ਕਰਵਾ ਦਿੱਤਾ। ਉਨ੍ਹਾਂ ਦੇ ਚਾਰ ਪੁੱਤਰ ਦਿਆਲ ਸਿੰਘ ਜ਼ੈਲਦਾਰ, ਬਿਸ਼ਨ ਸਿੰਘ, ਸ੍ਰ: ਕਿਸ਼ਨ ਸਿੰਘ ਤੇ ਸ੍ਰ: ਦਿਲਾਵਰ ਸਿੰਘ ਹੋਏ। ਸ੍ਰ: ਬਿਸ਼ਨ ਸਿੰਘ ਦੇ ਪੁੱਤਰ ਸ੍ਰ. ਦਲੀਪ ਸਿੰਘ ਸਨ, ਜੋ ਕਿ ਪੰਜਾਬ ਦੇ ਪਹਿਲੇ ਡਿਪਟੀ ਕਮਿਸ਼ਨਰਾਂ ਵਿੱਚੋਂ ਸਨ। ਸਰਦਾਰ ਦਲੀਪ ਸਿੰਘ ਦਾ ਸਮਾਂ ਸੰਨ 1925-26 ਦੇ ਕਰੀਬ ਦਾ ਹੈ। ਦਲੀਪ ਸਿਘ ਦੇ ਦੂਜੇ ਭਾਈ ਬਲਵੰਤ ਸਿੰਘ ਕਰਨਲ ਕਮਾਂਡੈਂਟ ਸਨ। ਸ੍ਰ. ਦਿਆਲ ਸਿੰਘ ਜ਼ੈਲਦਾਰ ਦੇ ਸਪੁੱਤਰ ਸ੍ਰ. ਬਸੰਤ ਸਿੰਘ ਜ਼ੈਲਦਾਰ ਸਨ। ਇਸ ਤਰ੍ਹਾਂ ਅੱਗੇ ਵੀ ਹੁਣ ਤਕ ਰਣੀਏ ਦੇ ਖਾਨਦਾਨ ਨੇ ਦੇਸ਼ਾਂ-ਵਿਦੇਸ਼ਾਂ ਤਕ ਆਪਣੀ ਸਰਦਾਰੀ ਤੇ ਲਿਆਕਤ ਸਦਕਾ ਸ਼ੋਹਰਤ ਤੇ ਨਾਮਣਾ ਖੱਟਿਆ ਹੈ।

ਇਸ ਤਰ੍ਹਾਂ ਹੀ ਫਿਰੋਜ਼ਪੁਰ ਹੈਡਕੁਆਰਟਰ ਦੇ ਨਾਲ ਲੱਗਦੇ ਹੁਸੈਨੀਵਾਲਾ ਬਾਰਡਰ ਦੀ ਤਰਫ 10-12 ਪਿੰਡਾਂ ਦੀ ਸਰਦਾਰੀ ਸ੍ਰ: ਰਣਜੀਤ ਸਿੰਘ ਨੇ ਸ਼ਾਹੀ ਰਕਾਸਾ 'ਮੋਰਾਂ" ਦੇ ਨਾਮ ਕੀਤੀ ਹੋਈ ਸੀ। ਇਸ ਦੇ ਨਾਲ ਲੱਗਦੇ ਪਿੰਡ ਖਾਈ ਫੇਮੇ ਕੀ ਦੀ ਸਰਦਾਰੀ ਸ੍ਰ: ਧੰਨਾ ਸਿੰਘ ਦੀ ਵਿਧਵਾ ਮਾਤਾ ਲਛਮਣ ਕੌਰ ਕੋਲ ਸੀ। ਇਸ ਤੋਂ



Original with:
Kulbir Singh Sidhu IAS Mohali
Digitized by:
Panjab Digital Library

ਉਪਰ ਕਸੂਰ, ਮਮਦੋਟ, ਜਲਾਲਾਬਾਦ ਤੇ ਗੁਰੂ ਹਰਸਹਾਏ ਦੇ ਸੋਢੀਆਂ ਦਾ ਇਲਾਕਾ ਮਮਦੋਟ ਅਤੇ ਕਸੂਰ ਦੇ ਨਵਾਬਾਂ ਕੋਲ ਸੀ। ਫਾਜ਼ਿਲਕਾ ਦਾ ਇਲਾਕਾ ਰਿਆਸਤ ਬਹਾਵਲਪੁਰ ਦੇ ਕੋਲ ਸੀ। ਪਨਵਾਰ ਰਾਜਪੂਤ ਜੋ ਅਜੋਕੇ ਸਮੇਂ ਵਿੱਚ "ਪਰਮਾਰ" ਕਹਾਉਂਦੇ ਹਨ; ਇਨ੍ਹਾਂ ਦੀ ਸਰਦਾਰੀ ਹੇਠ ਅਬੋਹਰ ਦਾ ਇਲਾਕਾ ਰਿਹਾ। ਅਬੋਹਰ-ਮਾਈ ਅਬੋ-ਹਰ ਦੇ ਨਾਮ ਤੇ ਰਾਜਪੂਤਾਂ ਨੇ ਵਸਾਇਆ ਸੀ। ਅਬੋਹਰ ਦਾ ਪਹਿਲੀ ਵਾਰ ਜ਼ਿਕਰ ਇਬਨ ਬਤੂਤਾ ਨੇ ਆਪਣੇ ਸਫ਼ਰਨਾਮੇ ਵਿੱਚ 1361 ਈ: ਵਿੱਚ ਕੀਤਾ ਸੀ। ਰਾਜਾ ਪਹਾੜਾ ਸਿੰਘ ਦੀ ਮੁਲਾਹਜ਼ਾ-ਪੂਰਤੀ ਲਈ ਅੰਗਰੇਜ਼ਾਂ ਨੇ ਫਰੀਦਕੋਟ ਦੀ ਰਿਆਸਤ ਨੂੰ ਮਾਨਤਾ ਦਿੱਤੀ ਸੀ। ਅੰਗਰੇਜ਼ਾਂ ਨੇ ਨਾਭੇ ਦੇ ਰਾਜ ਘਰਾਣੇ ਦਾ ਕਬਜ਼ਾ ਜੈਤੋ 'ਤੇ ਕਾਇਮ ਰਹਿਣ ਦਿੱਤਾ। ਪਰ ਛੋਟੀਆਂ ਰਿਆਸਤਾਂ ਨਾਭੇ ਤੇ ਪਟਿਆਲੇ ਦੇ ਰਾਜ ਘਰਾਣਿਆਂ ਦੇ ਅਧੀਨ ਨਹੀਂ ਸਨ। ਇਸ ਲਈ ਉਨ੍ਹਾਂ ਦਾ ਮਾਮਲਾ ਮੁਆਫ਼ ਹੀ ਰੱਖਿਆ ਗਿਆ। ਬੇਰ, ਮਲੌਧ ਵਾਲਿਆਂ ਨੂੰ ਸਮਝਾ ਦਿਤਾ ਗਿਆ ਕਿ ਤੁਸੀਂ ਰਿਆਸਤ ਚਲਾਉਣ ਜੋਗਰੇ ਨਹੀਂ, ਇਸ ਲਈ ਉਨ੍ਹਾਂ ਨੂੰ ਕੁਝ ਪਿੰਡ ਜੇਠੂ ਕੇ, ਚੌਲੇ, ਭੂੰਦੜ, ਭੈਣੀ ਆਦਿ ਪਿੰਡਾਂ ਦੇ ਹਾਲੀ -ਮਾਮਲਾ ਦਾ ਹੱਕਦਾਰ ਬਣਾ ਦਿੱਤਾ ਗਿਆ।

ਬਾਬਾ ਫੂਲ ਤੋਂ ਬਾਬਾ ਰਾਮ ਸਿੰਘ ਅਤੇ ਬਾਬਾ ਰਾਮ ਸਿੰਘ ਤੋਂ ਬਾਅਦ ਬਾਬਾ ਆਲਾ ਸਿੰਘ ਤੋਂ ਚੱਲੇ ਪਟਿਆਲਾ ਰਾਜ ਘਰਾਣੇ ਵਿੱਚ ਇੱਕ ਤੋਂ ਵੱਧ ਇੱਕ ਸ਼ਾਨ ਵਾਲੇ ਰਾਜੇ ਤੇ ਮਹਾਰਾਜੇ ਹੋਏ ਹਨ। ਬਾਬਾ ਆਲਾ ਸਿੰਘ ਦੇ ਪਰਿਵਾਰ ਨੇ ਸਰਹੰਦ ਦੇ ਹਾਕਮ ਅਲੀ ਮੁਹੰਮਦ ਖਾਂ ਦੇ ਹੱਥੋਂ ਕਸ਼ਟ ਤੇ ਬਿਪਤਾ ਦੇ ਦਿਨ ਰਾਏ ਜੋਧ ਕੋਲ ਕੱਟੇ ਸਨ। ਪਰ ਬਾਅਦ ਵਿੱਚ ਰਾਏ ਜੋਧ ਨੇ ਭਿੱਖੀ ਵਾਲੇ ਗੈਂਡੇ ਚਾਹਲ ਦੀ ਧੀ ਨਾਲ ਜਬਰੀ ਵਿਆਹ ਕਰਵਾ ਲਿਆ। ਅਸਲ ਵਿੱਚ ਇਹ ਭਾਈ ਗੁਰਬਖਸ਼ ਸਿੰਘ ਕੈਥਲ ਵਾਲੇ ਦੀ ਮੰਗ ਸੀ। ਇਸ ਤੇ ਭਾਈ ਗੁਰਬਖਸ਼ ਸਿੰਘ ਤੇ ਬਾਬਾ ਆਲਾ ਸਿੰਘ ਨੇ ਬਠਿੰਡਾ ਤੇ ਚੜ੍ਹਾਈ ਕਰ ਦਿੱਤੀ। ਇਸ ਤਰ੍ਹਾਂ ਬਾਬਾ ਆਲਾ ਸਿੰਘ ਨੇ ਬਠਿੰਡੇ ਦੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਇਨ੍ਹਾਂ ਤੋਂ ਬਾਅਦ ਮਹਾਰਾਜਾ ਕਰਮ ਸਿੰਘ ਪਟਿਆਲਾਪਤੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਠਿੰਡੇ ਦੇ ਕਿਲ੍ਹੇ ਵਿੱਚ ਆਉਣ ਦੀ ਪਵਿੱਤਰ ਯਾਦ ਵੱਜੋਂ ਬਠਿੰਡਾ ਵਾਲੇ ਕਿਲ੍ਹੇ ਦਾ ਨਾਂ ਅਤੇ ਬਠਿੰਡੇ ਸ਼ਹਿਰ ਦਾ ਨਾਂ ਗੋਬਿੰਦਗੜ੍ਹ ਰੱਖਿਆ। ਜੋ ਕਿ 1947 ਤੱਕ ਇਸ ਨਾਮ ਨਾਲ ਹੀ ਮਸ਼ਹੂਰ ਰਿਹਾ ਹੈ। ਮਹਾਰਾਜਾ ਕਰਮ ਸਿੰਘ ਪਟਿਆਲਾਪਤੀ ਨੇ ਸਾਰੇ ਗੁਰੂ ਘਰਾਂ ਨੂੰ ਜਾਇਦਾਦ ਦੇ ਕੇ ਰਿਆਸਤ ਦੀ ਗੁਰੂ ਘਰ ਪ੍ਰਤੀ ਸ਼ਰਧਾ ਪ੍ਰਗਟ ਕੀਤੀ। ਮਹਾਰਾਜਾ ਨਰਿੰਦਰ ਸਿੰਘ, ਮਹਿੰਦਰ ਸਿੰਘ, ਰਾਜਿੰਦਰ ਸਿੰਘ, ਮਹਾਰਾਜਾ ਭੁਪਿੰਦਰ ਸਿੰਘ ਤੇ ਰਾਜ-ਪ੍ਰਮੁੱਖ ਮਹਾਰਾਜਾ ਯਾਦਵਿੰਦਰ ਸਿੰਘ ਇਲਾਕੇ ਦੇ ਸਮੁੱਚੇ ਵਿਕਾਸ ਤੇ ਲੋਕ ਸੇਵਾ ਹਿੱਤ ਖਾਸ ਤੌਰ ਤੇ ਸਭਿਆਚਾਰ, ਵਿੱਦਿਆ ਤੇ ਖੇਡਾਂ ਦਾ ਪਸਾਰ ਕਰਨ ਸਦਕਾ ਪ੍ਰਸਿੱਧ ਹਨ। ਮਹਾਰਾਜਾ ਭੁਪਿੰਦਰ ਸਿੰਘ ਜੀ ਵੱਡੀ ਸਰਕਾਰ ਨੇ ਮਹਾਨ ਕੋਸ਼ ਛਪਵਾ ਕੇ ਸਿੱਖ ਜਗਤ ਦੇ ਗੁਰ-ਇਤਿਹਾਸ ਤੇ ਗੁਰਬਾਣੀ



Original with:
Kulbir Singh Sidhu IAS Mohali
Digitized by:
Panjab Digital Library

ਦੀ ਵੱਡੀ ਸੇਵਾ ਕੀਤੀ। ਭਾਵੇਂ ਮਹਾਨ ਕੋਸ਼ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਵੱਲੋਂ ਹੌਂਸਲਾ-ਅਫਜ਼ਾਈ ਕਰਕੇ ਸ਼ੁਰੂ ਕੀਤਾ ਸੀ। ਪਰ ਉਹ ਇਸ ਨੂੰ ਛਾਪਣ ਤੱਕ ਮੁਕੰਮਲ ਨਾ ਕਰਵਾ ਸਕੇ।

ਮਹਾਰਾਜਾ ਭੁਪਿੰਦਰ ਸਿੰਘ ਜੀ ਨੇ ਇਹ ਉਤਮ ਸੇਵਾ ਕਰਕੇ ਕੌਮ ਦਾ ਖੁਭਿਆ ਗੱਡਾ ਕੱਢਿਆ। ਅੱਜ ਹਰ ਪਾਠਕ -ਲਿਖਾਰੀ ਲੋੜ ਅਨੁਸਾਰ ਮਹਾਨ ਕੋਸ਼ ਦੀ ਸਹਾਇਤਾ ਲੈ ਕੇ ਭਾਈ ਕਾਨ੍ਹ ਸਿੰਘ ਅਤੇ ਮਹਾਰਾਜਾ ਭੁਪਿੰਦਰ ਸਿੰਘ ਜੀ ਦੇ ਗੁਣ ਗਾਇਨ ਕਰਦਾ ਹੈ। ਵਰਤਮਾਨ ਯੁੱਗ ਦੇ ਬ੍ਰਹਮ ਗਿਆਨੀ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ ਲੋੜ ਸਮੇਂ ਸਿੱਖ ਰਿਆਸਤਾਂ ਦੇ ਘਰੇਲੂ ਮਸਲਿਆਂ ਨੂੰ ਸੁਲਝਾਉਂਦੇ ਰਹੇ। ਸੰਤ ਬਾਬਾ ਅਤਰ ਸਿੰਘ ਜੀ ਦੀ ਗੁਰੂ ਘਰ ਪ੍ਰਤੀ ਸ਼ਰਧਾ ਅਤੇ ਸਮਾਜ ਸੇਵਾ ਸਦੈਵ ਹੀ ਅਮਰ ਰਹੇਗੀ। ਆਪ ਜੀ ਦਾ ਜਨਮ ਸਥਾਨ ਸੁਨਾਮ ਦੇ ਨੇੜੇ ਪਿੰਡ ਚੀਮਾ ਹੈ।

ਨਾਭਾ ਰਾਜ ਘਰਾਣੇ ਦੇ ਮਹਾਰਾਜਾ ਹੀਰਾ ਸਿੰਘ ਤੇ ਮਹਾਰਾਜਾ ਰਿਪੁਦਮਨ ਸਿੰਘ ਦਾ ਨਾਮ ਨਾਭਾ ਰਿਆਸਤ ਦੀ ਤਰੱਕੀ ਤੇ ਵਿਕਾਸ ਦੇ ਲਈ ਕੀਤੇ ਕੰਮਾਂ ਸਦਕਾ ਹਮੇਸ਼ਾ ਯਾਦ ਰਹੇਗਾ ਸੜਕਾਂ, ਰੇਲਾਂ ਤੇ ਨਹਿਰਾਂ ਤੋਂ ਇਲਾਵਾ ਵਿਦਿਆ ਅਤੇ ਸਿੱਖੀ ਦੇ ਪਸਾਰ ਲਈ ਇਹ ਦੋਨੋਂ ਇਤਿਹਾਸ ਦੇ ਪੰਨਿਆਂ ’ਤੇ ਰਹਿਣਗੇ।

ਜੀਂਦ ਰਾਜ ਘਰਾਣੇ ਦੇ ਮਹਾਰਾਜਾ ਰਘਬੀਰ ਸਿੰਘ ਵੇਲੇ ਸਰਹੰਦ ਨਹਿਰ ਬਣੀ। ਗੁਰਦੁਆਰਾ ਸੀਸ ਗੰਜ ਦਿੱਲੀ ਵਾਸਤੇ ਉਨ੍ਹਾਂ ਨੇ ਵਲਾਇਤ ਅਪੀਲ ਕਰਕੇ ਜ਼ਮੀਨ ਲਈ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਪਰਿਕਰਮਾ ਪੱਕੀ ਕਰਵਾਉਣ ਵਿੱਚ ਉਨ੍ਹਾਂ ਨੇ ਵੱਡਾ ਯੋਗਦਾਨ ਪਾਇਆ। ਉਨ੍ਹਾਂ ਦੇ ਅਹਿਦ ਸਮੇਂ ਪਟਿਆਲਾ ਤੋਂ ਸੰਗਰੂਰ ਤੱਕ ਸੜਕ ਸ਼ੁਰੂ ਹੋਈ। ਇਨ੍ਹਾਂ ਤੋਂ ਬਾਅਦ ਮਹਾਰਾਜਾ ਰਣਬੀਰ ਸਿੰਘ ਦੇ ਰਾਜ ਸਮੇਂ ਸ਼ਾਹੀ ਇਮਾਰਤਾਂ, ਰਣਬੀਰ ਕਾਲਜ ਸੰਗਰੂਰ ਤੇ ਹਸਪਤਾਲ ਬਣੇ। ਸੰਨ 1901 ਵਿੱਚ ਲੁਧਿਆਣਾ-ਧੂਰੀ-ਜਾਖਲ ਰੇਲਵੇ ਲਾਈਨ ਬਣੀ।

ਫਰੀਦਕੋਟ ਦੇ ਰਾਜ ਘਰਾਣੇ ਵਿੱਚ ਰਾਜਾ ਬਿਕਰਮ ਸਿੰਘ ਬਰਾੜ, ਮਹਾਰਾਜਾ ਬਲਵੀਰ ਸਿੰਘ, ਮਹਾਰਾਜਾ ਬਰਜਿੰਦਰ ਸਿੰਘ ਤੇ ਮਹਾਰਾਜਾ ਹਰਿੰਦਰ ਸਿੰਘ ਪ੍ਰਸਿੱਧ ਹੋਏ ਹਨ। ਇਨ੍ਹਾਂ ਵੇਲੇ ਦਿੱਲੀ, ਸ਼ਿਮਲਾ ਤੇ ਫਰੀਦਕੋਟ ਦੀਆਂ ਸ਼ਾਹੀ ਇਮਾਰਤਾਂ ਹੋਂਦ ਵਿੱਚ ਆਈਆਂ। ਇਸ ਸਮੇਂ ਹੀ ਫਰੀਦਕੋਟ ਦੀਆਂ ਇਮਾਰਤ-ਸਾਜ਼ੀ ਦੇ ਪੱਖੋਂ ਬਹੁਤ ਹੀ ਸੁੰਦਰ ਕਚਹਿਰੀਆਂ, ਦਰਬਾਰ ਗੰਜ ਤੇ ਪਰੀ ਮਹਿਲ ਵਰਗੇ ਆਰਾਮ ਘਰ ਬਣੇ। ਫਰੀਦਕੋਟ ਜੈਤੋ ਬਠਿੰਡਾ ਰੇਲਵੇ ਲਾਈਨ ਬਣੀ। ਇਸ ਸਮੇਂ ਹੀ ਫਰੀਦਕੋਟ ਤੋਂ ਬਠਿੰਡਾ ਤੱਕ ਦੋ ਸੜਕਾਂ-ਇੱਕ ਵਾਇਆ ਕੋਟਕਪੂਰਾ ਤੇ ਬਾਜਾਖਾਨਾ ਤੇ ਦੂਜੀ ਸੜਕ ਫਰੀਦਕੋਟ ਤੋਂ ਬਠਿੰਡਾ ਵਾਇਆ ਜੈਤੋ ਬਣੀਆਂ।



*Original with:*
Kulbir Singh Sidhu IAS Mohali
*Digitized by:*
Panjab Digital Library

ਬੇਸ਼ੱਕ ਇਨ੍ਹਾਂ ਰਾਜ ਘਰਾਣਿਆਂ ਦੇ ਸ਼ਾਹੀ ਠਾਠ-ਬਾਠ ਵਾਲਾ ਜੀਵਨ-ਜਲੌਅ ਊਜਾਂ ਤੇ ਸ਼ਰੀਕੇਬਾਜ਼ੀ ਦੀ ਨੁਕਤਾਚੀਨੀ ਦਾ ਨਿਸ਼ਾਨਾ ਬਣਿਆ। ਪਰ ਸਮੁੱਚੇ ਤੌਰ ਤੇ ਇਹ ਰਾਜ ਘਰਾਣੇ ਸਮਾਜ ਸੇਵਾ ਅਤੇ ਵਿਕਾਸ ਪ੍ਰਤੀ; ਖਾਸ ਤੌਰ ਤੇ ਆਪਣੇ ਇਲਾਕਿਆਂ ਵਿੱਚ ਸੱਭਿਆਚਾਰ, ਵਿੱਦਿਆ ਅਤੇ ਖੇਡਾਂ ਦੇ ਪਸਾਰ ਪ੍ਰਤੀ ਬਹੁਤ ਹੀ ਜਾਗਰੂਕ ਸਨ। ਖਾਲਸਾ ਕਾਲਜ ਅੰਮ੍ਰਿਤਸਰ ਦੀ ਤਾਮੀਰ ਤੋਂ ਲੈ ਕੇ ਹੁਣ ਤੱਕ ਦੀ ਪ੍ਰਸਿੱਧੀ ਇਨ੍ਹਾਂ ਸਾਰੇ ਰਾਜ ਘਰਾਣਿਆਂ ਦੇ ਇਸ ਪੱਖੋਂ ਸ਼ਲਾਘਾਯੋਗ ਉਦਮ ਦੀ ਮੂੰਹ ਬੋਲਦੀ ਤਸਵੀਰ ਹੈ।

ਪਿੰਡ ਮਹਿਰਾਜ, ਪੂਹਲਾ, ਪੂਹਲੀ, ਸੇਮਾ, ਗੰਗਾ ਨਥਾਣਾ, ਪੱਕਾ, ਪਥਰਾਲਾ-ਰਾਮਾ-ਮੌੜ ਜੋਧਪੁਰ ਪਾਖਰ ਕਮਾਲੂ-ਸਵੈਚ, ਰਾਜਗੜ੍ਹ ਕੁਬੇ, ਕੱਲੋ-ਕੋਟਲੀ-ਗੋਲੇ ਵਾਲਾ-ਜੌੜਕੀਆਂ ਲੇਲੇ ਵਾਲਾ-ਲਾਲੇਆਣਾ ਨੱਤ-ਬੰਘੇਰ ਜਿਉਣ ਸਿੰਘ ਵਾਲਾ ਬੁਰਜ ਸੇਮਾ-ਮਾੜੀ ਰਾਮਨਗਰ-ਢੱਡੇ-ਗਿੱਲ-ਗੋਸਲਾਂ-ਚਨਾਰਥਲ ਮੰਡੀ ਕਲਾਂ ਹਰਕਿਸ਼ਨਪੁਰਾ, ਝੰਡੂਕੇ, ਕੌੜਿਆਵਾਲਾ ਕੁਸਲਾ - ਲਹਿਰੀ -ਰਾਮ ਤੀਰਥ, ਸ਼ੇਖਪੁਰਾ, ਕਣਕਵਾਲ, ਗਾਟਵਾਲੀ, ਬੈਹਣੀਵਾਲ, ਗਿਆਨਾ, ਰਾਮਸਰਾ ਜਵਾਹਰਕੇ ਅਤੇ ਝੰਡਾ ਕਲਾਂ ਜੋ ਕਿ ਸਿਰਸਾ ਦੀ ਹੱਦ ਤੇ ਪੰਜਾਬ ਦਾ ਅਖਰੀਲਾ ਪਿੰਡ ਹੈ। ਇਹ ਸਾਰੇ ਪ੍ਰਸਿੱਧ ਨਗਰ ਹਨ। ਪਥਰਾਲਾ-ਫਲੜ੍ਹ-ਸੇਖੂ ਤਰਖਾਣ ਵਾਲਾ, ਗੁਰੂਸਰ ਸੈਣੇ ਵਾਲਾ-ਜੋਧਪੁਰ ਰੋਮਾਣਾ- ਭਗਵਾਨਪੁਰਾ, ਚਕ ਬਖਤੂ-ਮਾਹੀ ਨੰਗਲ-ਭਾਗੀ ਬਾਂਦਰ-ਕੋਟਸ਼ਮੀਰ ਪਿੰਡ ਰੁਲਦੂ ਸਿੰਘ ਵਾਲਾ, ਜੱਸੀ ਬਾਗਵਾਲੀ, ਕੁਟੀ, ਗੁਰੂਸਰ, ਘੁੱਦਾ, ਬਾਂਡੀ ਨੰਦਗੜ੍ਹ ਚੱਕ ਅਤਰ ਸਿੰਘ ਵਾਲਾ, ਫਰੀਦਕੋਟ, ਕਾਲਝਰਾਣੀ, ਜੰਗੀਰਾਣਾ ਬਾਜਕ ਚੱਕ ਹੀਰਾ ਸਿੰਘ ਵਾਲਾ ਮਸ਼ਾਣਾ ਆਦਿ ਸਾਰੇ ਪਿੰਡ ਪੁਰਾਤਨ ਹੋਣ ਕਰਕੇ ਅਤੇ ਇੱਥੋਂ ਦੇ ਨਾਮੀ- ਵਸਨੀਕਾਂ ਕਰਕੇ ਪ੍ਰਸਿੱਧ ਹਨ।

ਪਿੰਡ ਪਥਰਾਲਾ ਵੀ ਪੁਰਾਣਾ ਪਿੰਡ ਹੈ। ਇਥੋਂ ਦੇ ਗੁਰਦੁਆਰੇ ਦੀ ਇਸ ਇਲਾਕੇ ਵਿੱਚ ਬਹੁਤ ਮਾਨਤਾ ਹੈ। ਇਹ ਗੁਰਦੁਆਰਾ ਬਾਬਾ ਜਿਊਣ ਸਿੰਘ ਜੀ ਦੇ ਨਾਮ 'ਤੇ ਪ੍ਰਸਿੱਧ ਹੈ, ਜੋ ਕਿ ਦਸਵੇਂ ਪਾਤਿਸ਼ਾਹ ਦੇ ਬਹੁਤ ਹੀ ਸ਼ਰਧਾਲੂ ਸਿੱਖ ਹੋਏ ਹਨ। ਪਿੰਡ ਬਾਲਿਆਂ-ਵਾਲੀ ਵੀ ਇੱਕ ਪੁਰਾਤਨ ਪਿੰਡ ਹੈ ਅਤੇ ਇਸ ਦਾ ਪੰਜਾਬ ਦੇ ਮੁੱਢ-ਕਦੀਮੀ ਕੁੱਲ ਪੰਜ-ਸੱਤ ਥਾਣਿਆਂ ਜਿਵੇਂ ਕਿ ਖੂਹੀਆਂ-ਸਰਵਰ, ਘੱਲ ਕਲਾਂ, ਸ਼ੇਰਪੁਰ ਆਦਿ ਵਿਚ ਇਸ ਦਾ ਸ਼ੁਮਾਰ ਹੁੰਦਾ ਹੈ। ਪਿੰਡ ਧੰਨ ਸਿੰਘ ਖਾਨਾ ਅਤੇ ਹਰਨਾਮ ਸਿੰਘ ਵਾਲਾ ਸਰਦਾਰੀ ਤੇ ਲਿਆਕਤ ਦੇ ਪੱਖੋਂ ਮਸ਼ਹੂਰ ਹਨ।

ਵੈਸੇ ਤਾਂ ਅਨੇਕ ਪਿੰਡ ਕਿਸੇ ਨਾ ਕਿਸੇ ਸ਼ੋਭਾ ਦੇ ਹੱਕਦਾਰ ਹਨ। ਪਰ ਕਸਬਾ ਭੁੱਚੋ ਸੰਤ ਬਾਬਾ ਹਰਨਾਮ ਸਿੰਘ ਜੀ ਰੂਮੀ ਵਾਲਿਆਂ ਦੇ ਡੇਰੇ ਕਰਕੇ ਅਤੇ ਪਿੰਡ ਕੁਤੀਵਾਲ ਬਾਬਾ ਜੀ ਪਰਮਾਨੰਦ ਦੇ ਡੇਰੇ ਕਰਕੇ ਜਾਣਿਆਂ ਜਾਂਦਾ ਹੈ। ਜੱਸੀ ਪੌ-ਵਾਲੀ ਉਥੋਂ ਦੇ 19ਵੀਂ ਸਦੀ ਤੋਂ ਹੁਣ ਤਕ ਦੇ ਸੰਤ ਮਹਾਤਮਾ ਕਰਕੇ ਪ੍ਰਸਿਧ ਹੈ।



Original with:
Kulbir Singh Sidhu IAS Mohali
Digitized by:
Panjab Digital Library

ਸੰਤ ਬਾਬਾ ਭਾਗ ਸਿੰਘ ਜੀ ਦੇ ਗੁਰਦੁਆਰੇ ਕਰਕੇ ਪਿੰਡ ਸੁਖਾਨੰਦ ਅਤੇ ਭਾਈ ਬਖਤੌਰ ਪੂਜਨੀਕ ਬਾਬਾ ਸੰਤ ਸਰਵਣ ਦਾਸ ਜੀ ਕਰਕੇ ਪਿੰਡ ਭਾਈ ਬਖਤੌਰ ਪ੍ਰਸਿਧ ਹੈ। ਇਸ ਦੇ ਨਜ਼ਦੀਕ ਹੀ ਮੌੜ ਮੰਡੀ ਕੋਲ ਪਿੰਡ ਮਾਈਸਰ ਖਾਨਾ ਮਹਾਂ ਮਾਈ ਦੁਰਗਾ ਦੇ ਪ੍ਰਾਚੀਨ ਮੰਦਰ ਕਰਕੇ ਪ੍ਰਸਿਧ ਹੈ। ਪਿੰਡ ਨਥਾਣਾ ਬਾਬਾ ਗੋਰਖ ਨਾਥ ਸੰਪਰਦਾਇ ਦੇ ਪੈਰੋਕਾਰ ਬਾਬਾ ਕਾਲੂ ਨਾਥ ਜੋਗੀ ਦੇ ਪ੍ਰਾਚੀਨ ਡੇਰੇ ਵੱਜੋਂ ਪ੍ਰਸਿੱਧ ਹੈ। ਬਾਬਾ ਜੀ ਸਰਵਣ ਦਾਸ ਭਾਈ ਬਖਤੌਰ ਵਾਲਿਆਂ ਦਾ ਮੇਰੇ ਜਨਮ ਤੋਂ ਲੈ ਕੇ 1981-82 ਤੱਕ ਜਦੋਂ ਮੈਂ ਤਲਵੰਡੀ ਸਾਬੋ ਦਾ ਐੱਸ.ਡੀ.ਐੱਮ. ਬਣਿਆ ਅਤੇ ਮੇਰੇ ਯਕੀਨ ਮੁਤਾਬਕ ਹੁਣ ਤਕ ਵੀ ਉਹ ਸੱਚ ਖੰਡ ਤੋਂ ਆਪਣੇ ਅਸ਼ੀਰਵਾਦੀ ਮੰਡਲ ਨਾਲ ਮੇਰੀ ਰੱਖਿਆ-ਰਿਆਇਤ ਕਰ ਰਹੇ ਹਨ। ਫਰੀਦਕੋਟ ਦੇ ਨਾਲ ਲੱਗਦਾ ਪਿੰਡ ਪਿੱਪਲੀ ਬਾਬਾ ਜੀ ਬਦਰੀ ਦਾਸ ਕਾਲੀ ਕੰਬਲੀ ਵਾਲੇ ਸੰਤਾਂ ਜਾਂ ਪਿੱਪਲੀ ਵਾਲੇ ਸੰਤਾਂ ਅਤੇ ਉਨ੍ਹਾਂ ਦੇ ਚੇਲੇ ਬਾਬਾ ਰਾਮ ਸਰੂਪ ਜੀ ਕਰਕੇ ਪ੍ਰਸਿੱਧ ਹਨ। ਪਿੰਡ ਦੌਧਰ ਨੂੰ ਵਰ ਹੈ ਕਿ ਲੌਂਗੋਵਾਲ ਵਾਂਗ ਇੱਥੇ ਹਰ ਸਮੇਂ ਕੋਈ ਸੰਤ ਜ਼ਰੂਰ ਹੋਵੇਗਾ। ਦੌਧਰ ਦੇ ਸੰਤ ਦਰਬਾਰੀ ਲਾਲ ਜੀ ਰੱਬੀ ਰੂਹ ਸਨ।

ਤਲਵੰਡੀ ਸਾਬੋ ਨੂੰ ਦਸਵੇਂ ਪਾਤਿਸ਼ਾਹ ਨੂੰ ਸਿੱਖਾਂ ਦੇ ਪੰਜਵੇਂ ਤਖਤ ਵਜੋਂ ਤਖਤ ਸ੍ਰੀ ਦਮਦਮਾ ਸਾਹਿਬ ਦੇ ਨਾਮ ਨਾਲ ਨਿਵਾਜਿਆ। ਇਸ ਨੂੰ 'ਗੁਰੂ ਕੀ ਕਾਸ਼ੀ' ਹੋਣ ਦਾ ਵਰਦਾਨ ਵੀ ਗੁਰੂ ਪਾਤਿਸ਼ਾਹ ਨੇ ਦਿੱਤਾ। 20ਵੀਂ ਸਦੀ ਦੇ ਸ਼ੁਰੂ ਵਿਚ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਨੇ ਪਟਿਆਲੇ ਤੋਂ ਲੈ ਕੇ ਬਠਿੰਡੇ ਤੱਕ ਦੇ ਸਾਰੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਅਤੇ ਵਿਦਿਆ ਦੀ ਰੋਸ਼ਨੀ ਫੈਲਾਈ। ਇਸ ਤਰ੍ਹਾਂ ਹੀ ਬੇਸ਼ੱਕ ਸੰਤ ਬਾਬਾ ਕਰਤਾਰ ਸਿੰਘ ਜੀ ਦਮਦਮੀ ਟਕਸਾਲ ਵਾਲੇ, ਸੰਤ ਬਾਬਾ ਜੈਮਲ ਸਿੰਘ ਜੀ ਸੈਂਪਲੀ ਸਾਹਿਬ ਵਾਲੇ, ਸੰਤ ਬਾਬਾ ਨੰਦ ਸਿੰਘ ਜੀ ਤੇ ਬਾਬਾ ਜੀ ਈਸ਼ਰ ਸਿੰਘ ਜੀ ਨਾਨਕਸਰ ਕਲੇਰਾਂ ਵਾਲੇ, ਸੰਤ ਬਾਬਾ ਈਸ਼ਰ ਸਿੰਘ ਰਾੜਾ ਸਾਹਿਬ ਵਾਲੇ, ਸੰਤ ਬਾਬਾ ਜਸਵੰਤ ਜੀ ਦੋਦੜੇ ਵਾਲੇ, ਸੰਤ ਬਾਬਾ ਸੁੱਚਾ ਸਿੰਘ ਜੀ ਜਵੱਦੀ ਕਲਾਂ ਵਾਲੇ, ਸੰਤ ਬਾਬਾ ਲਾਭ ਸਿੰਘ ਜੀ ਅਨੰਦਪੁਰ ਸਾਹਿਬ ਵਾਲੇ, ਸੰਤ ਬਾਬਾ ਅਜੀਤ ਸਿੰਘ ਜੀ ਹੰਸਾਲੀ ਵਾਲੇ, ਸੰਤ ਬਾਬਾ ਕਰਤਾਰ ਸਿੰਘ ਜੀ ਭੈਰੋਮਾਜਰੇ ਵਾਲੇ, ਸੰਤ ਬਾਬਾ ਕਿਸ਼ਨ ਸਿੰਘ ਜੀ, ਸ੍ਰੀਮਾਨ ਬਾਬਾ ਬਲਵੰਤ ਸਿੰਘ ਜੀ ਲੰਗਰ ਵਾਲੇ ਰਾੜਾ ਸਾਹਿਬ, ਸੰਤ ਬਾਬਾ ਗਿਆਨੀ ਮਹਿੰਦਰ ਸਿੰਘ ਜੀ ਬਰਾੜੇ ਵਾਲੇ ਤੇ ਦਿੱਲੀ ਵਾਲੇ ਬਾਬਾ ਜੀ ਤੋਂ ਇਲਾਵਾ ਅਨੇਕ ਮਹਾਂਪੁਰਖ ਬੇਸ਼ੱਕ ਇਸ ਖਿੱਤੇ ਦੇ ਨਹੀਂ ਹੋਏ; ਪਰ ਤਕਰੀਬਨ-ਤਕਰੀਬਨ ਸਾਰੇ ਪੰਜਾਬ ਵਿਚ ਇਨ੍ਹਾਂ ਮਹਾਨ ਸੰਤ ਮਹਾਂਪੁਰਖਾਂ ਦਾ ਅਸ਼ੀਰਵਾਦੀ ਮੰਡਲ ਰਿਹਾ ਹੈ। ਮੇਰੇ ਇਹ ਚੰਗੇ ਭਾਗ ਰਹੇ ਹਨ ਕਿ ਮੈਂ ਇਨ੍ਹਾਂ ਮਹਾਤਮਾ ਪੁਰਖਾਂ ਦੇ ਅਸੀਸੀ ਮੰਡਲ ਦਾ ਭਰਪੂਰ ਅਨੰਦ ਮਾਣਦਾ ਰਿਹਾ ਹਾਂ।



*Original with:*
Kulbir Singh Sidhu IAS Mohali
*Digitized by:*
Panjab Digital Library

ਸੰਤ ਬਾਬਾ ਭੁੱਖੜ ਦਾਸ ਜੀ ਪੂਰਨ ਫੱਕਰ-ਸੰਤ ਸਨ। ਉਹ ਬੇਮੁਹਤਾਜ ਸਨ। ਉਹ ਬਠਿੰਡੇ ਵਾਲੇ ਨਾ ਕਿਸੇ ਰਾਜੇ ਦੀ; ਨਾ ਅਮੀਰ ਦੀ; ਨਾ ਕਿਸੇ ਨਾਢੂ ਖਾਂ ਦੀ ਮਸ਼ੰਦਗੀ ਮੰਨਦੇ ਸਨ। ਸਿੱਖ ਸਾਧ ਦੀ ਭਾਵ ਕਿਸੇ ਦੀ ਮਸ਼ੰਦਗੀ ਨਹੀਂ ਰੱਖਦੇ ਸਨ।

ਕਹਿੰਦੇ ਹਨ ਉਹ ਜਨਮ ਤੋਂ ਸਿੱਧੂ ਜੱਟ ਸਨ ਤੇ ਦਾਨੇ ਵਾਲੇ ਪਿੰਡ ਦੇ ਸਨ। ਉਨ੍ਹਾਂ ਨੇ ਸਾਰੀ ਉਮਰ ਬਠਿੰਡੇ ਵਿਚ ਹੀ ਗੁਜ਼ਾਰੀ। ਸਾਰਾ ਸ਼ਹਿਰ ਉਨ੍ਹਾਂ ਦਾ ਆਪਣਾ ਸੀ। ਗਲੀ ਬਾਜ਼ਾਰ ਸਭ ਉਨ੍ਹਾਂ ਦੇ ਆਪਣੇ ਸਨ। ਉਹ ਸਾਰੇ ਸ਼ਹਿਰ ਦੇ ਸਲ ਸਗੋਂ ਦੇਸ਼ ਦੁਨੀ ਦੇ। ਕਿਸੇ ਦੀ ਮੇਰ ਤੇਰ ਨਹੀਂ ਸੀ। ਉਨ੍ਹਾਂ ਦਾ ਮਨ ਬਹੁਤਾ ਰੇਲਵੇ ਸਟੇਸ਼ਨ ਅਤੇ ਡਾਕਖਾਨਾ ਬਜ਼ਾਰ ਵਿਚ ਪਰਚਦਾ ਸੀ। ਵੈਸੇ ਉਹ ਕਿਸੇ ਦੁਕਾਨ ਤੋਂ ਕੁਝ ਚਕਣ ਜਾਂ ਕੁਝ ਧਰਨ-ਰੋਕਣਾ ਤਾਂ ਕਿਸੇ ਨੇ ਕੀ ਸੀ; ਸਗੋਂ ਚਾਅ ਚੜ੍ਹਦਾ ਸੀ ਦੁਕਾਨਾਂ ਵਾਲਿਆਂ ਨੂੰ। ਕਿਤੋਂ ਫਲਾਂ ਦਾ ਬੋਝਾ ਭਰ ਲੈਣ-ਕਿਤੋਂ ਮਠਾਈ ਦਾ ਲਫਾਫਾ। ਉਹ ਬੜੇ ਵਚਿੱਤਰ ਵਿਅਕਤੀ ਸਨ। ਲੰਮਾ ਚੌੜਾ ਗੁਲਾਬੀ ਖੱਦਰ ਦਾ ਚੋਲਾ ਪਹਿਨਦੇ ਸਨ। ਜਿਸ ਦੀਆਂ ਜੇਬਾਂ 'ਚ ਅੱਧਾ ਕੁ ਬੰਦਾ ਵੜ ਸਕਦਾ ਸੀ। ਹੱਥ 'ਚ ਖੂੰਡੀ ਸਿਰ ਤੇ ਗੁਲਾਬੀ ਪੱਗੜਾ ਤੇ ਪੈਰਾਂ 'ਚ ਚੰਮ ਦੀ ਜੁਤੀ; ਤੇੜ ਲੰਗੋਟ ਰਖਦੇ ਸਨ। ਕੰਬਲ ਜਾਂ ਚਾਦਰ ਨਹੀਂ ਰਖਦੇ ਸਨ।

ਉਨ੍ਹਾਂ ਦੀ ਗਲਬਾਤ ਵੀ ਰਮਜ਼ਾ ਭਰਪੂਰ ਹੁੰਦੀ ਸੀ। ਮਿਲਣ ਵਾਲੇ ਨਾਲ ਓਦੋਂ ਗੱਲ ਕਰਦੇ ਜਦੋਂ ਖੁਸ਼ ਹੁੰਦੇ; ਮਿਲਦਿਆਂ ਹੀ ਕਹਿੰਦੇ; ਸੁਣਾ ਬਈ ਗੱਡੀ ਦਿਆ ਟੇਸ਼ਨਾਂ, ਰੇਲਦਿਆ ਫਾਟਕਾ, ਚਰਖੇ ਦਿਆ ਗਲੋਟਿਆ-ਨਾਲ ਦੇ ਨਵੇਂ ਸਾਥੀ ਨੂੰ ਵੇਖ ਆਂਹਦੇ ਸਨ। ਇਹ ਕਿਥੋਂ ਪਟਿਐ? ਕਸ਼ਮੀਰ ਦਾ ਬੱਗੂਗੋਸ਼ਾ-ਚਰਖੇ ਦੀ ਮਾਲ੍ਹ ਦਾ ਗਲੋਟਾ? ਕੋਈ ਸੇਵਾ ਦੱਸੋ? ਤਾਂ ਸੇਵਕ ਪੁੱਛਦਾ ਸੀ ਤੁਸੀਂ ਦੱਸੋ- ਉਹਨੂੰ ਨਾਲ ਕਿਸੇ ਦੁਕਾਨ ਤੇ ਲੈ ਜਾਂਦੇ। ਉਹ ਉਸ ਨਾਲ ਅਜੇਹੇ ਬਚਨ ਕਰਦੇ ਜਿਸ ਤੋਂ ਉਹ ਉਨ੍ਹਾਂ ਨੂੰ ਆਪਣਾ ਲਗਦਾ ਸੀ।

ਜੇਬ 'ਚ ਵੱਡੀ ਸਾਰੀ ਡਾਇਰੀ ਰੱਖਦੇ ਸਨ-ਵੱਡੇ ਵੱਡੇ ਬਤਾਂਊ, ਗੋਭੀ ਦੇ ਫੁੱਲ ਤੇ ਹੋਰ ਮੇਵੇ ਜੇਬਾਂ ਵਿਚ ਪਾਈ ਰਖਦੇ । ਕਿਸੇ ਰਿਕਸ਼ੇ ਵਾਲੇ ਨੇ ਉਨ੍ਹਾਂ ਤੋਂ ਪੈਸੇ ਨਹੀਂ ਸਨ ਮੰਗੇ ਭਾਵੇਂ ਉਹ ਸਾਰਾ-ਸਾਰਾ ਦਿਨ ਰਿਕਸ਼ੇ 'ਤੇ ਚੜ੍ਹੇ ਰਹਿੰਦੇ।

ਡੇਰਾ ਲੰਗ ਦੇ ਮਹੰਤ ਪੂਰਨ ਦਾਸ ਦੀ ਇਲਾਕੇ ਦੇ ਵਿਕਾਸ ਲਈ ਸੇਵਾ ਘਾਲਣਾ ਪ੍ਰਸਿਧ ਹੈ। ਇਸ ਤਰ੍ਹਾਂ ਹੀ ਡੇਰਾ ਟੱਪ ਵਾਲੇ ਪਹਿਲੇ ਮਹੰਤ ਗੁਰਬੰਤਾਂ ਦਾਸ ਤੇ ਹੁਣ ਵਾਲੇ ਮਹੰਤ ਸਰੂਪਾ ਨੰਦ ਜੀ ਦੀ ਸਮਾਜ ਸੇਵਾ ਮਸ਼ਹੂਰ ਹੈ। ਗੋਨਿਆਣਾ ਮੰਡੀ ਵਿਖੇ ਭਾਈ ਘਨਈਆ ਸੰਸਥਾ ਦੇ ਸੰਤ ਤੀਰਥ ਸਿੰਘ ਦੀ ਵਿਦਿਆ ਅਤੇ ਗਊ-ਗਰੀਬ ਦੀ ਸੰਸਥਾ ਰੈੱਡ ਕਰਾਸ ਲਈ ਕੀਤੀ ਸੇਵਾ ਘਾਲਣਾ ਮਸ਼ਹੂਰ ਹੈ। ਗਿਆਨੀ ਮੇਹਰ ਸਿੰਘ ਤਲਵੰਡੀ ਸਾਬੋ ਦੇ ਮੁੱਖ ਗ੍ਰੰਥੀ ਰਹੇ ਹਨ। ਇਨ੍ਹਾਂ ਦੇ ਹੀ ਨਾਮ ਵਾਲੇ



*Original with:*
Kulbir Singh Sidhu IAS Mohali
*Digitized by:*
Panjab Digital Library

ਗਿਆਨੀ ਮੇਹਰ ਸਿੰਘ ਬਹੁਤ ਹੀ ਭਜਨੀਕ ਸਨ। ਇਹਨਾਂ ਦਾ ਪਿੰਡ ਚਕ ਰੁਲਦੂ ਸਿੰਘ ਵਾਲਾ ਸੀ।

ਇਸ ਤਰ੍ਹਾਂ ਹੀ ਬਠਿੰਡਾ ਜ਼ਿਲ੍ਹੇ ਦੇ ਕਿੰਨੇ ਹੀ ਹੋਰ ਪਿੰਡ ਨਾਮੀ-ਗਰਾਮੀ ਪ੍ਰਸਿੱਧੀ ਵਾਲੇ ਹਨ। ਜਿਵੇਂ ਕਿ ਪੱਕਾ ਕਲਾਂ ਪੰਜਾਬ ਦੇ 4-5 ਤੋਂ ਵੱਡੇ ਪਿੰਡਾਂ ਵਿੱਚੋਂ ਇੱਕ ਹੈ। ਮਾਈਸਰ ਖਾਨਾ ਮਾਤਾ ਲਾਟਾਂ ਵਾਲੀ ਦੇ ਮੰਦਰ ਅਤੇ ਸਵਰਨਕਾਰ ਮੰਦਰ ਸਦਕਾ ਤੀਰਥ ਦਾ ਦਰਜਾ ਰੱਖਦਾ ਹੈ। ਜੱਸੀ ਬਾਗ ਵਾਲੀ ਦਾ ਗੁਰਦੁਆਰਾ ਦਸਵੇਂ ਪਾਤਿਸ਼ਾਹ ਦੀ ਇੱਥੇ ਆਮਦ ਦੀ ਯਾਦ ਵੱਜੋਂ ਤੀਰਥ ਦੇ ਸਮਾਨ ਹੈ ਤੇ ਹਰ ਸਾਲ ਇਥੇ ਮੇਲਾ ਭਰਦਾ ਹੈ।

ਬਾਹੀਏ ਦੇ 22 ਪਿੰਡ ਤੇ ਭਾਈਕਿਆਂ ਦੇ 12 ਪਿੰਡ ਚੱਕਰਾਮ ਸਿੰਘ ਵਾਲਾ - ਚਕ ਫਤੇਹ ਸਿੰਘ ਵਾਲਾ, ਕੋਟ ਬਖਤੂ ਨਾਥਪੁਰਾ, ਭੁਚੋ, ਬੁਰਜ ਡਲਾ, ਮਾੜੀ, ਜੋਗਾ ਨੰਦ, ਤੁੰਗਵਾਲੀ, ਗੋਬਿੰਦਪੁਰਾ, ਪੰਜ ਬੰਗੀਆਂ, ਪੰਜ ਕਲਿਆਣਾਂ ਤੇ ਪੰਜ ਲਹਿਰੇ ਇਸ ਇਲਾਕੇ ਦੇ ਮਸ਼ਹੂਰ ਪਿੰਡ ਹਨ। ਪਿੰਡ ਮਹਿਰਾਜ ਸਿੱਧੂਆਂ ਦੇ ਮੋਹੜੀ ਗੱਡ ਪਿੰਡ ਵੱਜੋਂ ਮਸ਼ਹੂਰ ਹੈ। ਇਸ ਪਿੰਡ ਤੋਂ ਪਹਿਲਾਂ 22 ਪਿੰਡ ਨਿਕਲੇ। ਫਿਰ ਇਨ੍ਹਾਂ ਦੀ ਗਿਣਤੀ 36 ਤੱਕ ਹੋਈ ਤੇ ਹੁਣ ਤਾਂ ਇਹ ਗਿਣਤੀ ਹੋਰ ਵੀ ਵੱਧ ਗਈ ਹੈ। ਪਹਿਲੋਂ ਪਹਿਲ ਜੋ 22 ਪਿੰਡ ਬਣੇ। ਉਨ੍ਹਾਂ ਦੀ ਗਿਣਤੀ ਬਾਰੇ ਇੱਕ ਪ੍ਰਚੱਲਤ ਕਹਾਵਤ ਇਸ ਤਰ੍ਹਾਂ ਹੈ :-

"ਪੰਜ ਲਹਿਰੇ, ਪੰਜ ਕਲਿਆਣਾ, ਪੂਹਲਾ - ਪੂਹਲੀ ਕੋਲ ਨਥਾਣਾ।
ਭੈਣੀ, ਢੇਲਵਾ, ਗਿਦੜ ਤੇ ਬਾਠ, ਬੱਜੋਆਣੇ ਦਾ ਵੱਖਰਾ ਠਾਠ।
ਸੇਮਾ, ਨਾਥਪੁਰਾ ਤੇ ਗੰਗਾ, ਬਸੂਗਾ ਜੋ ਮਹਿਰਾਜ ਰਹੂਗਾ ਉਹ ਚੰਗਾ ।"

ਇਸੇ ਤਰ੍ਹਾਂ ਪਿੰਡ ਮਹਿਰਾਜ ਵਿੱਚੋਂ ਨਿਕਲੇ 22 ਪਿੰਡਾਂ ਨੂੰ ਬਾਹੀਏ ਦੇ ਨਾਂ ਤੇ ਜਾਣਿਆ ਜਾਂਦਾ ਹੈ। ਬਾਹੀਏ ਦੇ ਇਲਾਕੇ ਦਾ ਭਾਈਚਾਰਾ ਤੇ ਚੱਕ ਖੜਕ ਸਿੰਘ ਵਾਲਾ ਦੇ ਸਿੱਧੂ ਖਾਨਦਾਨ ਦੇ ਮੋਢੀ ਬਾਬਾ ਖੜਕ ਸਿੰਘ ਅਤੇ ਉਨ੍ਹਾਂ ਦੇ ਬੇਟੇ ਸਨ। ਤਕਰੀਬਨ ਸੰਨ 1850-60 ਤਕ ਪਹਿਲਾਂ ਤਹਿਸੀਲ ਬੱਧਣੀ ਅਤੇ ਬਾਅਦ ਵਿਚ ਮੋਗੇ ਤਹਿਸੀਲ ਵਿਚ ਜ਼ਮੀਨਾਂ ਦੇ ਕੰਮਾਂ ਸਬੰਧੀ ਆਉਂਦੇ ਜਾਂਦੇ ਰਹੇ। ਸੰਨ 1845-46 ਦੀ ਐਂਗਲੋ-ਸਿੱਖ ਜੰਗ ਤੋਂ ਬਾਅਦ ਅੰਗਰੇਜ਼ਾਂ ਨੇ ਵੀ ਬਾਹੀਏ ਦਾ ਮਾਮਲਾ ਰਖਿਆ ਗਿਆ। ਪਰ ਉਸ ਤੋਂ ਵੀ ਪਹਿਲਾਂ ਪਟਿਆਲਾ ਤੇ ਨਾਭਾ ਰਾਜ ਘਰਾਣਿਆਂ ਸਮੇਂ ਵੀ ਬਾਹੀਏ ਦੇ ਭਾਈਚਾਰੇ ਦਾ ਬਰਾਬਰੀ ਤੇ ਬਰਾਦਰੀ ਦਾ ਦਰਜਾ ਹੋਣ ਕਰਕੇ ਮਾਲੀਆ ਮੁਆਫ਼ ਸੀ।

ਚੌਧਰੀ ਖੜਕ ਸਿੰਘ ਪਿੰਡ ਪੂਹਲੇ ਦੇ ਚੌਧਰੀ ਸਨ ਅਤੇ ਉਹਨਾਂ ਦਾ ਸ਼ੁਮਾਰ



*Original with:*
Kulbir Singh Sidhu IAS Mohali
*Digitized by:*
Panjab Digital Library

ਇਲਾਕੇ ਦੇ ਮੰਨੇ-ਪ੍ਰਮੰਨੇ ਚੌਧਰੀਆਂ ਵਿੱਚ ਹੁੰਦਾ ਸੀ। ਚੌਧਰੀ ਖੜਕ ਸਿੰਘ ਨੂੰ ਕੁਰਸੀ ਨਸ਼ੀਨ ਹੋਣ ਦਾ ਖਿਤਾਬ ਮਿਲਿਆ ਹੋਇਆ ਸੀ। ਜਿਸ ਦਾ ਭਾਵ ਇਹ ਸੀ ਕਿ ਜਦੋਂ ਵੀ ਉਹ ਰਾਜ ਦਰਬਾਰ ਜਾਂ ਕਿਸੇ ਵੀ ਦਫ਼ਤਰ ਵਿੱਚ ਜਾਂਦੇ ਸਨ ਤਾਂ ਉਹਨਾਂ ਦੀ ਉਚੇਚੇ ਤੌਰ ਤੇ ਕੁਰਸੀ ਲਗਾਈ ਜਾਂਦੀ ਸੀ। ਇਨ੍ਹਾਂ ਨੇ ਪਿੰਡ ਚੱਕ ਖੜਕ ਸਿੰਘ ਵਾਲਾ ਉਰਫ ਡੂਮਵਾਲੀ ਸੰਨ 1862-63 ਵਿੱਚ ਵਸਾਇਆ। ਉਨ੍ਹਾਂ ਦੇ ਭਾਈ ਰੁਲਦੂ ਸਿੰਘ ਨੇ ਪਿੰਡ ਰੁਲਦੂ ਸਿੰਘ ਵਾਲਾ ਵਸਾਇਆ।

ਇਸ ਇਲਾਕੇ ਦੀ ਖੁਸ਼ਹਾਲੀ ਤੇ ਤੱਰਕੀ ਦੇ ਪੱਖੋਂ ਇਕ ਪਿੰਡ ਦੀ ਕਹਾਣੀ ਹਰ ਪਿੰਡ ਦੀ ਕਹਾਣੀ ਹੈ। ਬਠਿੰਡੇ ਦੇ ਤਕਰੀਬਨ 1000 ਪਿੰਡ - ਫਰੀਦਕੋਟ ਦੇ 800 ਪਿੰਡ ਅਤੇ ਜ਼ਿਲ੍ਹਾ ਫਿਰੋਜ਼ਪੁਰ ਦੇ 1200 ਪਿੰਡਾਂ ਦੀ ਵੀ ਕਹਾਣੀ ਵਿਕਾਸ ਅਤੇ ਰਾਗ ਰੰਗਾਂ ਦੀ ਹੀ ਕਹਾਣੀ ਹੈ। ਬਹਿਰ ਹਾਲ ਦਰਿਆ ਘੱਗਰ ਤੋਂ ਲੈ ਕੇ ਦਰਿਆ ਸਤਲੁਜ ਤੱਕ ਦੇ ਇਸ ਪੁਰਾਤਨ ਸਮੇਂ ਦੇ ਖਿੱਤੇ ਭੱਟੀਆਣੇ ਇਲਾਕੇ ਵਿੱਚ ਸੰਨ 1972 ਤੋਂ ਪਹਿਲਾਂ ਬਠਿੰਡਾ ਤੇ ਫਿਰੋਜ਼ਪੁਰ 2 ਜ਼ਿਲ੍ਹੇ ਹੁੰਦੇ ਸਨ। ਸੰਨ 1972 ਵਿੱਚ ਜ਼ਿਲ੍ਹਾ ਫਰੀਦਕੋਟ ਹੋਂਦ ਵਿੱਚ ਆਇਆ ਅਤੇ ਸੰਨ 1996 ਵਿੱਚ ਜ਼ਿਲ੍ਹਾ ਮੁਕਤਸਰ ਅਤੇ ਮੋਗਾ ਨਵੇਂ ਜ਼ਿਲ੍ਹੇ ਬਣੇ। ਹੁਣ ਜ਼ਿਲ੍ਹਾ ਮਾਨਸਾ ਸਮੇਤ ਇਹ ਛੇ ਜ਼ਿਲ੍ਹਿਆਂ ਦੀ ਧਰਤੀ ਬਣ ਗਈ ਹੈ।

*ਮਾਨਸਾ, ਬੋਹਾ, ਬੁਢਲਾਡਾ, ਮੌੜ ਤੇ ਜਗਾ ਰਾਮ ਤੀਰਥ ਮੰਦਰਾਂ ਸਦਕਾ ਅਤੇ ਜੈਤੋਂ ਗੋਨਿਆਣਾ, ਕੋਟਕਪੂਰਾ, ਸੰਗਤ ਤੇ ਰਾਮਾ ਅਨਾਜ ਮੰਡੀਆਂ ਕਰਕੇ ਦੇਸ਼ ਦੇ ਕੋਨੇ-ਕੋਨੇ ਤੱਕ ਪ੍ਰਸਿੱਧ ਹਨ। ਬਠਿੰਡੇ ਦੇ ਚੌਗਿਰਦੇ ਵਿੱਚ ਮੋਗਾ, ਬਾਘਾਪੁਰਾਣਾ, ਨਿਹਾਲ ਸਿੰਘ ਵਾਲਾ, ਪੱਤੋ ਹੀਰਾ ਸਿੰਘ, ਰਣੀਆਂ ਬੱਧਣੀ-ਬੁੱਟਰ, ਭਾਈ ਕੀ ਸਮਾਧ, ਬੰਬੀਹਾ, ਬਰਗਾੜੀ, ਬਾਜਾ ਖਾਨਾ ਭਾਈ ਭਗਤਾ, ਮੰਡੀ ਡਬਵਾਲੀ, ਕਿਲਿਆਂ ਵਾਲੀ, ਸਿੰਘੇ ਵਾਲਾ, ਮਿਡੂ ਖੇੜਾਂ, ਖੁਡੀਆਂ, ਬੀਦੋਵਾਲੀ, ਮਿੱਠੜੀ, ਮਹਿਣਾ, ਚੰਨੂੰ, ਮਲੋਟ, ਗਿਦੜਬਹਾ, ਅਬੋਹਰ, ਫਾਜ਼ਿਲਕਾ, ਸੰਘਰੀਆਂ, ਚੁਟਾਲਾ ਵੜਿੰਗ ਖੇੜਾ, ਨਗਰਾਣਾ, ਹਨੂੰਮਾਨਗੜ੍ਹ, ਗੰਗਾਨਗਰ ਹਨ। ਮਾਨਸਾ ਤੇ ਸੰਗਰੂਰ ਵਾਲੇ ਪਾਸੇ ਜਵਾਹਰ ਸਿੰਘ ਵਾਲਾ, ਸਰਦੂਲਗੜ੍ਹ, ਰਤੀਆ, ਭਿੱਖੀ, ਸੁਨਾਮ ਅਤੇ ਸੰਤ ਬਾਬਾ ਅਤਰ ਸਿੰਘ ਜੀ ਦਾ ਜਨਮ ਸਥਾਨ ਪਿੰਡ ਚੀਮਾ ਅਤੇ ਭਾਈ ਮਨੀ ਸਿੰਘ ਜੀ ਦੇ ਖਾਨਦਾਨ ਦੇ ਸੰਤਾਂ ਦਾ ਪਿੰਡ ਲੌਂਗੋਵਾਲ, ਖਨੌਰੀ ਅਤੇ ਹਰਿਆਣਾ ਰਾਜ ਦੇ ਜਾਖਲ ਬਾਰਡਰ ਤੱਕ ਚਾਰੇ ਪਾਸੇ ਫੈਲੇ ਹੋਏ ਜਗਤ ਪ੍ਰਸਿੱਧ ਪਿੰਡ, ਨਗਰ ਤੇ ਕਸਬੇ ਹਨ।*

ਸੋ ਇਸ ਤਰ੍ਹਾਂ ਇਸ ਖਿੱਤੇ ਦੇ ਮਾਨਵ ਸਮਾਜ ਦੀ ਤਕਦੀਰ ਤੇ ਤਦਬੀਰ ਦੀ ਕਹਾਣੀ ਦਾ ਨਿਰਣਾਇਕ ਪੱਖ ਸਾਡੇ ਸਾਹਮਣੇ ਹੈ। ਇੱਥੋਂ ਦੇ ਮਨੁੱਖੀ ਭਾਈਚਾਰੇ ਦੇ



Original with:
Kulbir Singh Sidhu IAS Mohali
Digitized by:
Panjab Digital Library

ਸਾਹਮਣੇ ਮੁੱਢ ਕਦੀਮ ਤੋਂ ਹੀ ਬੇਸ਼ੱਕ ਪਹਾੜੀ ਜਿੱਡੀਆਂ ਮੁਸ਼ਕਲਾਂ ਵੀ ਸਾਹਮਣੇ ਆਈਆਂ। ਪਰ ਇਹ ਲੋਕ ਮੰਜ਼ਿਲਾਂ ਮਾਰਦੇ ਅੱਗੇ ਹੀ ਵਧਦੇ ਗਏ ਤੇ ਇਨ੍ਹਾਂ ਧਰਤੀ ਦੇ ਜਾਇਆਂ ਨੇ ਸਾਬਤ ਕਰ ਦਿੱਤਾ ਕਿ ਤਪਦੇ ਮਾਰੂਥਲਾਂ ਵਿੱਚ ਫੁੱਲ ਵੀ ਖਿੜਦੇ ਹਨ ਅਤੇ ਜੰਗਾਂ ਯੁੱਧਾਂ ਦੇ ਦਾਵਾਨਲ ਵਿੱਚੋਂ ਕੁਕਨੂਸ ਵੀ ਪੈਦਾ ਹੁੰਦੇ ਹਨ। ਮਾਨਵੀ ਕਦਰਾਂ ਕੀਮਤਾਂ ਦੇ ਇਨ੍ਹਾਂ ਅਲੰਬਰਦਾਰਾਂ ਨੂੰ ਖਿਰਾਜੇ ਅਕੀਦਤ ਵਜੋਂ ਇਹ ਸਤਰਾਂ ਪੇਸ਼ ਹਨ।

'ਆ ਜਾ ਬੁਲਬੁਲੇ ਰਲ ਮਿਲ ਕੇ ਕੌਮੀ ਗੀਤ ਇੱਕ ਗਾਈਏ,
ਤੂੰ ਰਣਬਾਂਕਿਆਂ ਦੇ ਗਾ ਸੋਹਲੇ; ਅਸੀਂ ਵਰਤਮਾਨ ਦੀ ਬਾਤ ਪਾਈਏ।'

ਇਹ ਇੱਕ ਪਾਸੇ ਬੀਤੇ ਸਮੇਂ ਦੇ ਰਣਬਾਂਕਿਆਂ, ਸ਼ਹੀਦਾਂ, ਮੁਰੀਦਾਂ ਤੇ ਯੋਧਿਆਂ ਦੀ ਗਾਥਾ ਹੈ ਅਤੇ ਦੂਜੇ ਪਾਸੇ ਕੌਮੀ ਵਿਕਾਸ ਦੀਆਂ ਉਨ੍ਹਾਂ ਵੱਲੋਂ ਰੱਖੀਆਂ ਬੁਨਿਆਦਾਂ ਉਤੇ ਵਰਤਮਾਨ ਤੇ ਭਵਿੱਖ ਦੇ ਤਾਮੀਰ ਦੀ ਕਹਾਣੀ ਹੈ।

ਇਸ ਤਰ੍ਹਾਂ ਇਹ ਇਲਾਕੇ ਸਦੀਆਂ ਤੋਂ ਕਦੇ ਲਹਿਰਾਂ-ਬਹਿਰਾਂ ਅਤੇ ਕਦੇ ਭੁੱਖ-ਨੰਗ ਦੀਆਂ ਫਾਕਾਂ ਮਸਤੀਆਂ ਮਾਣਦੇ ਰਹੇ। ਅਜੋਕੇ ਜ਼ਿਲ੍ਹਾ ਬਠਿੰਡਾ, ਮੁਕਤਸਰ, ਮੋਗਾ, ਫਰੀਦਕੋਟ ਤੇ ਜ਼ਿਲ੍ਹਾ ਫਿਰੋਜ਼ਪੁਰ ਦੇ ਇਹ ਇਲਾਕੇ ਅੱਜ ਅਰਸ਼ੋ-ਫਰਸ਼ ਦੀ ਕਹਾਣੀ ਕਹਿ ਰਹੇ ਜਾਪਦੇ ਹਨ। ਹੁਣ ਇਹ ਇਲਾਕੇ ਆਜ਼ਾਦ ਭਾਰਤ ਦੀ ਆਜ਼ਾਦ ਫਿਜ਼ਾ ਮਾਣ ਰਹੇ ਹਨ। ਖਾਸ ਤੌਰ ਤੇ ਬਠਿੰਡੇ ਦੇ ਥਰਮਲ ਪਲਾਂਟ, 16,000 ਕਰੋੜ ਰੁਪਏ ਦੀ ਲਾਗਤ ਨਾਲ ਬਣ ਰਹੇ ਤਲਵੰਡੀ ਸਾਬੋ ਨੇੜੇ ਪਿੰਡ ਕਣਕਵਾਲ ਤੇ ਫੁੱਲੋਖਾਰੀ ਵਿੱਚ ਤੇਲ ਕਾਰਖਾਨਾ, ਇੱਥੋਂ ਦੇ ਬਹੁਪੱਖੀ ਵਿਕਾਸ ਦੀ ਤਸਵੀਰ ਪੇਸ਼ ਕਰਦੇ ਹਨ। ਪੰਜਾਬ ਦੇ ਦੱਖਣ ਵਿੱਚ ਜ਼ਿਲ੍ਹਾ ਬਠਿੰਡਾ ਤੋਂ ਜ਼ਿਲ੍ਹਾ ਫਿਰੋਜ਼ਪੁਰ ਤੱਕ ਦਾ ਇਹ ਇਲਾਕਾ ਇੱਕ ਪਾਸੇ ਪੱਛਮੀ ਬਾਹੀ ਵੱਲ ਰਾਜਸਥਾਨ ਦੇ ਨਗਰਾਂ ਸੰਗਰੀਆਂ ਮੰਡੀ ਅਤੇ ਗੰਗਾ ਨਗਰ ਤੱਕ ਲੱਗਦਾ ਹੈ। ਇਸ ਪਾਸੇ ਹੀ ਇਸ ਦੀ ਦੂਜੀ ਬਾਹੀ ਪੂਰਬ ਵਿੱਚ ਹਰਿਆਣਾ ਰਾਜ ਦੇ ਮੰਡੀ ਡਬਵਾਲੀ ਤੋਂ ਮੰਡੀ ਕਾਲਿਆਂ ਵਾਲੀ ਤੇ ਸਿਰਸੇ ਤੱਕ ਜੁੜਦੀ ਹੈ। ਮੰਡੀ ਡਬਵਾਲੀ ਨੂੰ ਚੱਕ ਖੜਕ ਸਿੰਘ ਵਾਲਾ ਦੇ ਸਰਦਾਰ ਹਰਨਾਮ ਸਿੰਘ ਰਾਈਸ ਪੂਹਲਾ ਨੇ ਆਬਾਦ ਕੀਤਾ। ਮੰਡੀ ਡਬਵਾਲੀ ਅੱਜ ਤਿੰਨ ਰਾਜਾਂ ਰਾਜਸਥਾਨ, ਹਰਿਆਣਾ ਅਤੇ ਪੰਜਾਬ ਦੀ ਹੱਦ ਤੇ ਸੁਭਾਇਮਾਨ ਹੈ। ਅਜੋਕੇ 6 ਜ਼ਿਲ੍ਹਿਆਂ ਬਠਿੰਡਾ, ਮਾਨਸਾ, ਮੁਕਤਸਰ, ਫਰੀਦਕੋਟ, ਮੋਗਾ ਤੇ ਜ਼ਿਲ੍ਹਾ ਫਿਰੋਜ਼ਪੁਰ ਤੱਕ ਦਾ ਇਹ ਖਿੱਤਾ ਪੱਛਮ ਵੱਲ ਸਤਲੁਜ ਤੇ ਬਿਆਸ ਦਰਿਆ ਦੇ ਸੰਗਮ ਉਤੇ ਸਰਹਿੰਦ ਫੀਡਰ ਤੇ ਰਾਜਸਥਾਨ ਨਹਿਰਾਂ ਤੇ ਬਣੇ ਹੋਏ ਹਰੀਕੇ ਪੱਤਣ ਦਾ ਪੁਲ ਲੰਘ ਕੇ ਅੰਮ੍ਰਿਤਸਰ, ਕਪੂਰਥਲੇ ਤੇ ਜਲੰਧਰ ਦੀ ਧਰਤੀ ਦੇ ਪਾਣੀਆਂ ਨਾਲ ਜਾ ਲਗਦਾ ਹੈ। ਅੱਗੇ ਗੰਗਾਨਗਰ-ਰਾਜਸਥਾਨ ਨੂੰ ਮਹਾਰਾਜਾ ਗੰਗਾ ਸਿੰਘ ਵੱਲੋਂ ਬਣਾਈ ਗੰਗ ਕਨਾਲ ਤੋਂ ਵੀ ਅਗਾਂਹ ਪੱਛਮੀ ਬਾਹੀ ਵਿੱਚ ਸਤਲੁਜ ਤੋਂ ਵੀ ਪਾਰ



Original with:
Kulbir Singh Sidhu IAS Mohali
Digitized by:
Panjab Digital Library

ਹਿੰਦੋਸਤਾਨ-ਪਾਕਿਸਤਾਨ ਦੀ ਆਜ਼ਾਦੀ ਦੇ ਸਾਂਝੇ ਪ੍ਰਵਾਨਿਆਂ, ਦੇਸ਼ ਭਗਤਾਂ ਤੇ ਸ਼ਹੀਦਾਂ ਦੇ ਸਿਰਮੌਰ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀਆਂ ਕੌਮੀ ਸਮਾਧੀਆਂ ਦੀ ਪਵਿੱਤਰ ਭੂਮੀ ਹੋਣ ਦਾ ਮਾਣ ਰੱਖਦਾ ਹੈ।

ਦਸਵੇਂ ਪਾਤਿਸ਼ਾਹ ਦੇ ਵਰਦਾਨਾਂ ਸਦਕਾ ਇਹ ਇਲਾਕਾ ਵਿੱਦਿਆ ਤੇ ਖ਼ੁਸ਼ਹਾਲੀ ਦੇ ਪੱਖੋਂ ਪੰਜਾਬ ਯੂਨੀਵਰਸਿਟੀ, ਪੰਜਾਬੀ ਯੂਨੀਵਰਸਿਟੀ, ਪੰਜਾਬ ਐਗਰੀਕਲਚਰ ਯੂਨੀਵਰਸਿਟੀ ਅਤੇ ਮੈਡੀਕਲ ਤੇ ਇੰਜੀਨੀਅਰਿੰਗ ਯੂਨੀਵਰਸਿਟੀਆਂ ਦੇ ਰੀਜਨਲ ਸੈਂਟਰਾਂ ਨਾਲ ਸੁਸ਼ੋਭਿਤ ਹੈ। ਇਹ ਸਮੁੱਚਾ ਖਿੱਤਾ ਫਿਰੋਜ਼ਪੁਰ ਲੜਕੀਆਂ ਦੇ ਸੰਸਾਰ ਪ੍ਰਸਿੱਧ ਦੇਵ ਸਮਾਜ ਕਾਲਜ, ਆਰ.ਐੱਸ.ਡੀ. ਕਾਲਜ, ਮੋਗਾ ਦਾ ਡੀ.ਐੱਮ. ਕਾਲਜ, ਫਰੀਦਕੋਟ ਦਾ ਬਰਜਿੰਦਰਾ ਕਾਲਜ, ਬਠਿੰਡੇ ਦਾ ਰਾਜਿੰਦਰਾ ਕਾਲਜ ਅਤੇ ਇਨ੍ਹਾਂ ਤੋਂ ਇਲਾਵਾ ਹੋਰ ਬਹੁਤ ਸਾਰੇ ਆਰਟਸ, ਪੌਲੀਟੈਕਨੀਕਲ, ਬੀ.ਐਡ. ਇੰਜੀਨੀਅਰਿੰਗ ਤੇ ਮੈਡੀਕਲ ਕਾਲਜ ਅਤੇ ਅਣਗਿਣਤ ਮਿਆਰੀ ਖਾਲਸਾ, ਦੇਵ ਸਮਾਜ, ਆਰੀਆ, ਸਨਾਤਨ ਤੇ ਗੌਰਮਿੰਟ ਸਕੂਲਾਂ ਸਦਕਾ ਵਿੱਦਿਆ ਦੀ ਕਾਸ਼ੀ ਵੱਜੋਂ ਮਸ਼ਹੂਰ ਹੈ। ਮੁੱਕਦੀ ਗੱਲ ਇਹ ਹੈ ਕਿ ਇਹ ਇਲਾਕਾ ਗੁਰੂ ਸਾਹਿਬਾਨ ਦੇ ਅਟੱਲਾਧੇ ਵਚਨਾਂ ਤੇ ਵਰਦਾਨਾਂ ਦੇ ਪੂਰੇ ਹੋਣ ਦਾ ਪ੍ਰਤੱਖ ਪ੍ਰਮਾਣ ਹੈ। ਜਿੱਥੇ ਅੱਜ ਤੱਕ ਜੌਂ ਤੇ ਬਾਜਰੇ ਦੀਆਂ ਬਰਾਨੀ ਫ਼ਸਲਾਂ ਹੀ ਇੱਥੋਂ ਦੇ ਵਸਨੀਕਾਂ ਦਾ ਖਾਜਾ ਤੇ ਨਸੀਬਾ ਸਨ; ਬੇਰੜੇ ਅਤੇ ਬੇਝੜ ਦੀ ਥਾਂ ਹੁਣ ਕਣਕ, ਕਪਾਹ, ਸਰੋਂ ਤੇ ਝੋਨੇ ਦੇ ਖੇਤ ਲਹਿ-ਲਹਾਉਂਦੇ ਹਨ। ਜਿੱਥੇ ਕਦੇ ਆਮ ਲੋਕਾਂ ਨੇ ਬੇਰ ਤੇ ਪੀਲੂਆਂ ਤੋਂ ਇਲਾਵਾ ਕਿਸੇ ਫਲ-ਫਰੂਟ ਦਾ ਸੁਆਦ ਤਾਂ ਇੱਕ ਪਾਸੇ ਰਿਹਾ ; ਹੋਰ ਕੋਈ ਫਲ-ਫਰੂਟ ਨਾ ਦੇਖਿਆ ਸੀ ਤੇ ਨਾ ਹੀ ਸੁਣਿਆ ਸੀ; ਉੱਥੇ ਅੱਜ ਮਾਲਟਿਆਂ ਤੇ ਅੰਗੂਰਾਂ ਦੇ ਬਾਗ ਦੇਸ਼-ਵਿਦੇਸ਼ ਤੱਕ ਪ੍ਰਸਿੱਧ ਹਨ। ਰੱਬ ਖੈਰ ਕਰੇ; ਅੱਜ ਹਰ ਪਾਸੇ ਖ਼ੁਸ਼ਹਾਲੀ ਦਾ ਮੰਜ਼ਿਰ ਹੈ।

ਸ਼ਾਲਾ! ਇਹ ਖਿੱਤਾ ਅਕਾਲ ਪੁਰਖ ਦੀ ਮਿਹਰ ਸਦਕਾ; ਸਤਿਅਮ-ਸ਼ਿਵਮ-ਸੁੰਦਰਮ ਦੇ ਅਸੂਲਾਂ ਅਨੁਸਾਰ ਮਾਨਵਤਾ ਦੇ ਵਿਕਾਸ ਦੀ ਕਹਾਣੀ ਕਹਿੰਦਾ ਰਹੇ ਅਤੇ ਹਮੇਸ਼ਾ ਤਰੱਕੀ ਤੇ ਵਿਕਾਸ ਦੀਆਂ ਮੰਜ਼ਿਲਾਂ ਮਾਰਦਾ ਹੋਇਆ ਮਨੁੱਖਤਾ ਦੇ ਇਤਿਹਾਸ ਵਿੱਚ ਅਮਰ ਰਹੇ।

"ਅਕਾਲ ਸਹਾਇ"





Original with:
Kulbir Singh Sidhu IAS Mohali
Digitized by:
Panjab Digital Library

# ਬਾਬਾ ਫੂਲ ਦੀ ਵੱਡਮੁੱਲੀ ਵਿਰਾਸਤ

## ਫੂਲਕੀਆਂ ਰਾਜ-ਘਰਾਣੇ ਪਟਿਆਲਾ, ਜੀਂਦ ਤੇ ਨਾਭਾ



ਬਾਬਾ ਫੂਲ ਜੀ

ਪੰਜਾਬ ਵਿੱਚ ਪਟਿਆਲਾ, ਜੀਂਦ ਅਤੇ ਨਾਭਾ ਇਹ ਤਿੰਨੋ ਰਾਜ ਫੂਲਕੀਆਂ ਰਿਆਸਤਾਂ ਵਜੋਂ ਜਾਣੇ ਜਾਂਦੇ ਹਨ। ਫੂਲਕੀਆਂ ਸਟੇਟਸ ਦੇ ਸ਼ਾਸ਼ਕੀ ਪਰਿਵਾਰ ਬਾਬਾ ਫੂਲ ਦੇ ਵੰਸ਼ਜ ਹਨ। ਫੂਲ ਪਿੰਡ ਦਾ ਨੀਂਹ ਪੱਥਰ 1627 ਵਿੱਚ ਰੱਖਿਆ ਗਿਆ ਅਤੇ ਉਸ ਪਿੰਡ ਨੂੰ ਰਾਜਾ ਫੂਲ ਨੇ ਆਪਣਾ ਨਾਂ ਦਿੱਤਾ ਜੋ ਬਾਅਦ ਵਿੱਚ ਨਾਭਾ ਸਟੇਟ ਦਾ ਇੱਕ ਮਹੱਤਵਪੂਰਨ ਕਸਬਾ ਬਣ ਗਿਆ। ਉਸਦੇ ਦੋ ਵੱਡੇ ਪੁੱਤਰਾਂ ਨੇ ਭਾਈ ਰੂਪਾ ਅਤੇ ਰਾਮਪੁਰ ਨਾਂ ਦੇ ਪਿੰਡ ਵਸਾਏ। ਫਿਰ ਉਸਨੇ ਸਰਹੰਦ ਦੇ ਗਵਰਨਰ ਤੋਂ ਜੰਗਲੀ ਖੇਤਰ ਦੀ ਨਿਗਰਾਨੀ ਪ੍ਰਾਪਤ ਕੀਤੀ। ਉਸਦਾ ਚਚੇਰਾ ਭਰਾ ਚੈਨ ਸਿੰਘ ਉਸਦੇ ਨਾਲ ਉਸਦਾ ਸਹਾਇਕ ਬਣ ਗਿਆ ਪਰ ਰਾਮਾ ਨੂੰ ਇਹ ਗੱਲ ਬਰਦਾਸ਼ਤ ਨਹੀਂ ਹੋਈ ਅਤੇ ਉਸਨੇ ਚੈਨ ਸਿੰਘ ਦਾ ਕਤਲ ਕਰਵਾ ਦਿੱਤਾ। ਇਹ ਜੱਦੀ ਦੁਸ਼ਮਣੀ ਆਲਾ ਸਿੰਘ ਵੇਲੇ ਵੀ ਚਲਦੀ ਰਹੀ ਅਤੇ ਉਸ ਨੇ ਚੈਨ ਸਿੰਘ ਦੇ ਇੱਕ ਪੁੱਤਰ ਦੀ ਵੀ ਹੱਤਿਆ ਕਰਵਾ ਦਿੱਤੀ। ਆਲਾ ਸਿੰਘ ਨੇ ਆਪਣੇ ਦੁਸ਼ਮਣਾਂ ਤੇ ਨਿਜਾਤ ਪਾਉਣ ਤੋਂ ਬਾਅਦ ਸੰਘੇੜਾ ਵਿਖੇ ਇੱਕ ਚੌਕੀ ਦੀ ਸਥਾਪਨਾ ਕੀਤੀ ਤਾਂ ਕਿ ਕੋਟ ਅਤੇ ਜਗਰਾਉਂ ਦੇ ਮੁੱਖੀਆਂ ਤੋਂ ਆਪਣੇ ਲੋਕਾਂ ਦੀ ਰੱਖਿਆ ਕੀਤੀ ਜਾ ਸਕੇ। 1722 ਵਿੱਚ ਭਦੌੜ ਨਾਂ ਦਾ ਕਸਬਾ ਆਪਣੇ ਵੱਡੇ ਭਰਾ ਨੂੰ ਦੇ ਦਿੱਤਾ ਅਤੇ ਬਰਨਾਲਾ ਦਾ ਦੁਬਾਰਾ ਵਿਸਥਾਰ ਕੀਤਾ। ਜਿੱਥੇ ਉਸਨੇ ਆਪਣਾ ਘਰ ਬਣਾਇਆ। ਇਸ ਤੋਂ ਥੋੜੇ ਸਮੇਂ ਬਾਅਦ ਉਸਦੇ ਪੁੱਤਰ ਸਰਦੂਲ ਸਿੰਘ ਨੇ ਹਮਲਾ ਕੀਤਾ ਅਤੇ "ਨੀਮਾ" ਜੋ ਕਿ ਰਾਏ ਕੱਲ੍ਹਾ ਦੇ ਰਾਜਪੂਤ ਦੇ ਕਬਜ਼ੇ ਵਿੱਚ ਸੀ, ਨੂੰ ਨਸ਼ਟ ਕਰ ਦਿੱਤਾ। ਰਾਏ ਕਲਾਂ ਦੇ ਰਾਜਪੂਤ ਨੇ ਰਾਜਾ ਆਲਾ ਸਿੰਘ ਦੀਆਂ ਸ਼ਕਤੀਆਂ ਨੂੰ ਖਤਮ ਕਰਨ ਅਤੇ ਉਸਨੂੰ ਤਬਾਹ ਕਰਨ ਦਾ ਨਿਸ਼ਚਾ ਕੀਤਾ। ਉਸਨੇ ਕਈ ਰਾਜਪੂਤ ਮੁੱਖੀਆਂ ਦੀਆਂ ਸੈਨਾਵਾਂ ਨੂੰ ਇਕੱਠਾ ਕੀਤਾ ਅਤੇ ਬਰਨਾਲੇ ਤੋਂ ਬਾਹਰ ਸਿੱਖਾਂ ਤੇ ਹਮਲਾ ਕਰ ਦਿੱਤਾ। ਜਿਨ੍ਹਾਂ ਵਿਚੋਂ ਇੱਕ ਜਲੰਧਰ ਦੁਆਬ ਦੇ ਜਨਰਲ ਸਈਦ-ਅਨਦ-ਅਲੀ ਖਾਨ ਨੇ ਜਲਦੀ ਹੀ ਹਥਿਆਰ ਸੁੱਟ ਦਿੱਤੇ ਅਤੇ ਮੈਦਾਨ ਛੱਡ ਕੇ ਭੱਜ ਗਿਆ। ਮਲੇਰਕੋਟਲਾ ਅਤੇ ਕੋਟ ਦੀਆਂ ਫੌਜਾਂ ਨੂੰ ਇਸ ਉਦਾਹਰਣ ਤੋਂ ਕਾਫ਼ੀ ਉਤਸ਼ਾਹ ਮਿਲਿਆ ਅਤੇ ਉਨ੍ਹਾਂ ਨੇ ਮੁਹੰਮਦਨ ਫੌਜਾਂ ਤੇ



Original with:
Kulbir Singh Sidhu IAS Mohali
Digitized by:
Panjab Digital Library

# ਪਟਿਆਲਾ ਰਾਜ ਘਰਾਣਾ

**ਬਾਬਾ ਫੂਲ** (ਫੂਲਕੀਆਂ ਮਿਸਲ ਦਾ ਬਾਨੀ)





*Original with:*
Kulbir Singh Sidhu IAS Mohali
*Digitized by:*
Panjab Digital Library

ਹਮਲਾ ਕਰ ਕੇ ਕਾਫ਼ੀ ਸੈਨਿਕਾਂ ਨੂੰ ਬੰਦੀ ਬਣਾ ਲਿਆ। ਇਸ ਸਫਲਤਾ ਨਾਲ ਆਲਾ ਸਿੰਘ ਨੂੰ ਕਾਫੀ ਉਤਸ਼ਾਹ ਮਿਲਿਆ ਅਤੇ ਉਸਦੀ ਸ਼ਖ਼ਸੀਅਤ ਕਾਫ਼ੀ ਮਜਬੂਤ ਹੋਈ ਅਤੇ ਉਹ ਨਿਰਪੱਖ ਮੁਖੀ ਬਣ ਗਿਆ ਅਤੇ ਸਿੱਖਾਂ ਨੇ ਉਸਦੀ ਅਗਵਾਈ ਮੰਨ ਲਈ ਪਰ ਆਲਾ ਸਿੰਘ ਦੇ ਅਗਲੇ 10 ਸਾਲ ਬੇਤਰਤੀਬੇ ਢੰਗ ਨਾਲ ਭੱਟੀ ਯੋਧਿਆਂ ਨਾਲ ਯੁੱਧਾਂ ਵਿੱਚ ਹੀ ਲੰਘ ਗਏ ਆਲਾ ਸਿੰਘ ਨੇ "ਕੋਟ" ਦੇ ਮੁਖੀ ਰਾਜਪੂਤ ਦੇ ਖਿਲਾਫ ਸਰਹੰਦ ਦੇ ਗਵਰਨਰ ਨਾਲ ਸੰਧੀ ਕਰ ਲਈ। ਜਿਸਨੂੰ ਆਪਣੀਆਂ ਫੌਜਾਂ ਸਮੇਤ ਜੰਗ ਦਾ ਮੈਦਾਨ ਛੱਡ ਕੇ ਭੱਜਣਾ ਪਿਆ। ਆਲਾ ਸਿੰਘ ਜਲਦੀ ਹੀ ਸਰਹੰਦ ਦੇ ਗਵਰਨਰ ਨਾਲ ਲੜ ਪਿਆ ਅਤੇ ਉਸਨੂੰ ਬੰਦੀ ਬਣਾ ਲਿਆ ਗਿਆ। ਜਦੋਂ ਆਲਾ ਸਿੰਘ ਅਜ਼ਾਦ ਹੋਇਆ ਤਾਂ ਉਸਨੇ ਭਵਾਨੀਗੜ੍ਹ ਦਾ ਕਿਲ੍ਹਾ ਬਣਵਾਇਆ ਜੋ ਪਟਿਆਲਾ ਤੋਂ 22 ਮੀਲ ਪੱਛਮ ਵੱਲ ਹੈ। 3 ਸਾਲਾਂ ਬਾਅਦ ਗੁਰਬਖਸ਼ ਸਿੰਘ ਨੇ ਸਨੌਰ ਜਿਸ ਦੇ ਵਿੱਚ ਪਟਿਆਲਾ ਟਾਊਨ ਪੈਂਦਾ ਸੀ, ਜਿੱਤ ਲਿਆ। ਇੰਨੇ ਵਿੱਚ ਸਰਹੰਦ ਦਾ ਗਵਰਨਰ ਸਮਾਦ ਖਾਂ ਆਲਾ ਸਿੰਘ ਕੋਲ ਆਪਣੀ ਸੁਰੱਖਿਆ ਲਈ ਭੱਜ ਗਿਆ। ਜਿਸਨੇ ਉਸਦੇ ਅੱਗੇ ਆਪਣੇ ਹਥਿਆਰ ਸੁੱਟਣ ਤੋਂ ਨਾਂਹ ਕਰ ਦਿੱਤੀ। ਸਮਾਦ ਖਾਂ ਨੇ ਫਿਰ ਸਨੌਰ ਵੱਲ ਰੁੱਖ ਕੀਤਾ ਪਰ ਸਿਰਫ ਆਪਣੀ ਹਾਰ ਤੋਂ ਬਾਅਦ ਦਾ ਨਜ਼ਾਰਾ ਦੇਖਣ ਲਈ। ਭਾਈ ਗੁਰਬਖਸ਼ ਸਿੰਘ ਜਿਸਨੇ ਕੈਥਲ ਪਰਿਵਾਰ ਦੀ ਸਥਾਪਨਾ ਕੀਤੀ ਸੀ, ਆਲਾ ਸਿੰਘ ਕੋਲ ਮੱਦਦ ਲੈਣ ਗਿਆ ਤਾਂ ਕਿ ਉਹ ਬਠਿੰਡਾ ਦੇ ਨੇੜਲੇ ਇਲਾਕਿਆਂ ਨੂੰ ਜਿੱਤ ਸਕੇ ਜਿਹੜਾ ਬਾਅਦ ਵਿੱਚ ਕੋਟਕਪੂਰਾ ਦੇ ਸਰਦਾਰ ਜੋਧਾ ਸਿੰਘ ਦੇ ਅਧੀਨ ਹੋ ਗਏ। ਆਲਾ ਸਿੰਘ ਨੇ ਸਰਦਾਰ ਜੋਧਾ ਖਿਲਾਫ ਆਪਣੀ ਸੈਨਾ ਭੇਜ ਦਿੱਤੀ ਪਰ ਉਸਦੀ ਸੈਨਾ ਕੋਈ ਅਸਰ ਨਾ ਦਿਖਾ ਸਕੀ ਜਦੋਂ ਤੱਕ ਸਤਲੁਜ ਵਲੋਂ ਸਿੱਖਾਂ ਦੀ ਫੌਜ ਉਸਦੀ ਸਹਾਇਤਾ ਲਈ ਨਾ ਪੁੱਜੀ ਅਤੇ ਉਨ੍ਹਾਂ ਨੇ ਉਸ ਪ੍ਰਦੇਸ਼ ਨੂੰ ਜਿੱਤ ਕੇ ਭਾਈ ਗੁਰਬਖਸ਼ ਸਿੰਘ ਦੇ ਹਵਾਲੇ ਕਰ ਦਿੱਤਾ। ਆਲਾ ਸਿੰਘ ਆਪਣੇ ਪੁੱਤਰ ਨਾਲ ਸਿੰਘ ਸਮੇਤ ਭੱਟੀ ਮੁਖੀਆਂ ਦੇ ਪ੍ਰਦੇਸ਼ਾਂ ਨੂੰ ਜਿੱਤਣ ਲਈ ਤੁਰ ਪਿਆ। ਭੱਟੀ ਮੁਖੀਆਂ ਨੇ ਹਿਸਾਰ ਦੇ ਗਵਰਨਰ ਤੋਂ ਸਹਾਇਤਾ ਮੰਗੀ। ਪਰ ਉਸਦੀ ਸਹਾਇਤਾ ਦੇ ਬਾਵਜੂਦ ਉਹ ਮੈਦਾਨ ਛੱਡ ਕੇ ਭੱਜ ਗਏ। 1759 ਦੀ ਸ਼ਾਨਦਾਰ ਜਿੱਤ ਨੇ ਆਲਾ ਸਿੰਘ ਦੀ ਸਥਿਤੀ ਨੂੰ ਹੋਰ ਮਜਬੂਤ ਕੀਤਾ। ਜਦੋਂ ਅਹਿਮਦਸ਼ਾਹ ਦੁਰਾਨੀ ਨੇ 1761 ਵਿੱਚ ਭਾਰਤ ਤੇ ਹਮਲਾ ਕੀਤਾ ਤਾਂ ਉਸਨੇ ਜ਼ੈਨ ਖਾਨ ਨੂੰ ਸਰਹੰਦ ਦਾ ਗਵਰਨਰ ਨਿਯੁਕਤ ਕੀਤਾ। ਪਰ ਜਦੋਂ ਉਸਨੇ ਆਪਣੇ ਘਰ ਵੱਲ ਰੁੱਖ ਕੀਤਾ ਤਾਂ ਸਿੱਖਾਂ ਨੇ ਮੁਗਲਾਂ ਅਤੇ ਮਰਾਠਿਆਂ ਦੀਆਂ ਸ਼ਕਤੀਆਂ ਖਿਲਾਫ ਸਰਹੰਦ ਤੇ ਹਮਲਾ ਕਰ ਦਿੱਤਾ। 1763 ਵਿੱਚ ਅਹਿਮਦਸ਼ਾਹ ਨੇ ਸਰਹੰਦ ਤੇ ਹੋਏ ਹਮਲੇ ਖਿਲਾਫ ਸਿੱਖਾਂ ਤੋਂ ਬਦਲਾ ਲੈਣ ਦਾ ਮਨ ਬਣਾਇਆ ਭਾਵੇਂ ਫੂਲਕੀਆਂ ਰਾਜਾਂ ਦੇ ਮੁਖੀਆਂ ਤੇ ਹੋਰ ਸਿੱਖ ਲੀਡਰਾਂ ਨੇ ਅਹਿਮਦਸ਼ਾਹ ਦੇ ਖਿਲਾਫ ਸਾਜਿਸ਼ ਰਚੀ ਅਤੇ ਬਰਨਾਲੇ ਦੇ ਨੇੜੇ ਉਸਦੀ ਤਾਕਤ ਨੂੰ





Original with:
Kulbir Singh Sidhu IAS Mohali
Digitized by:
Panjab Digital Library

ਰੋਕਣਾ ਚਾਹਿਆ ਪਰ ਅਹਿਮਦਸ਼ਾਹ ਦੁਰਾਨੀ ਨੇ ਉਨ੍ਹਾਂ ਨੂੰ ਕਰਾਰੀ ਹਾਰ ਦਿੱਤੀ ਜਿਸ ਵਿੱਚ ਉਨ੍ਹਾਂ ਨੂੰ 20,000 ਸੈਨਿਕਾਂ ਦਾ ਨੁਕਸਾਨ ਹੋਇਆ। ਆਲਾ ਸਿੰਘ ਨੂੰ ਵੀ ਬੰਦੀ ਬਣਾ ਲਿਆ ਗਿਆ ਤੇ ਅਫਗਾਨਾਂ ਨੇ ਬਰਨਾਲੇ ਉੱਤੇ ਕਬਜਾ ਕਰ ਲਿਆ ਅਤੇ ਆਲਾ ਸਿੰਘ ਨੂੰ ਚਾਰ ਲੱਖ ਰੁਪਏ ਹਰਜਾਨੇ ਦੇ ਤੌਰ ਤੇ ਦੇਣ ਉਪਰੰਤ ਛੱਡ ਦਿੱਤਾ ਗਿਆ। ਪਰ ਅਹਿਮਦ ਸ਼ਾਹ ਨੇ ਸਿੱਖਾਂ ਨੂੰ ਮੁਗਲ ਸ਼ਕਤੀਆਂ ਖ਼ਿਲਾਫ਼ ਰੁਜ਼ਗਾਰ ਦੇਣ ਦੀ ਨੀਤੀ ਨੂੰ ਮੁੱਖ ਰੱਖਦਿਆਂ ਆਲਾ ਸਿੰਘ ਨੂੰ ਰਾਜਾਂ ਦੇ ਸਤਿਕਾਰ ਨਾਲ ਨਿਵਾਜਿਆ ਅਤੇ ਉਸਨੂੰ ਆਪਣੇ ਨਾਂ ਦਾ ਸਿੱਕਾ ਚਲਾਉਣ ਦੀ ਆਗਿਆ ਦੇ ਦਿੱਤੀ। ਇਨ੍ਹਾਂ ਤੋਹਫ਼ਿਆਂ ਨੇ ਸਿੱਖਾਂ ਦੇ ਮਨ ਵਿੱਚ ਸ਼ੱਕ ਪੈਦਾ ਕਰ ਦਿੱਤਾ। ਸੰਨ 1763 ਵਿੱਚ ਉਸ ਨੇ ਇੱਕ ਸਿੱਖਾਂ ਦੀ ਮਹਾਨ ਫ਼ੌਜ ਤਿਆਰ ਕੀਤੀ ਅਤੇ ਸਰਹੰਦ ਦੇ ਗਵਰਨਰ ਜ਼ੈਨ ਖਾਨ ਨੂੰ ਹਰਾ ਕੇ ਉਸਤੇ ਕਬਜ਼ਾ ਕਰ ਲਿਆ। ਮੁਗਲਾਂ ਤੋਂ ਸਰਹੰਦ ਹਥਿਆਉਣ ਤੋਂ ਬਾਅਦ ਆਲਾ ਸਿੰਘ ਨੇ ਸਰਹੰਦ ਜੇਤੂਆਂ ਵਿੱਚ ਵੰਡ ਦਿੱਤਾ। ਸਰਹੰਦ ਨਾਲ ਲਗਦੇ ਹੋਏ ਪ੍ਰਦੇਸ਼ ਜਿਵੇਂ ਅਮਲੋਹ ਤੋਂ ਨਾਭਾ ਅਤੇ ਜੀਂਦ ਦਾ ਕੁਝ ਹਿੱਸਾ ਆਲਾ ਸਿੰਘ ਦੇ ਕੋਲ ਹੀ ਆ ਗਿਆ। ਇਸ ਸਾਲ ਵਿੱਚ ਜੀਂਦ ਅਤੇ ਨਾਭਾ ਅਲੱਗ ਰਾਜ ਬਣ ਗਏ ਅਤੇ ਇਸਤੋਂ ਬਾਅਦ ਇਨ੍ਹਾਂ ਦਾ ਇਤਿਹਾਸ ਵੀ ਅਲੱਗ ਹੋ ਗਿਆ।

## ਪਟਿਆਲਾ ਰਾਜ-ਘਰਾਣਾ

ਪਟਿਆਲਾ ਰਾਜ ਜ਼ਿਆਦਾਤਰ ਪੂਰਬੀ ਅਤੇ ਤਿੰਨ ਫੂਲਕੀਆਂ ਸਟੇਟਾਂ



*ਬਾਬਾ ਆਲਾ ਸਿੰਘ ਜੀ*

ਪਟਿਆਲਾ, ਜੀਂਦ ਅਤੇ ਨਾਭਾ ਵਜੋਂ ਸੀ। ਰਾਜਾ ਆਲਾ ਸਿੰਘ ਨੇ ਸੰਨ 1762 ਨੂੰ ਪਟਿਆਲਾ ਦੀ ਨੀਂਹ ਰੱਖੀ ਸੀ। ਪਟਿਆਲਾ ਦਾ ਕੁੱਲ ਖੇਤਰਫਲ 5412 ਵਰਗ ਮੀਲ ਸੀ ਅਤੇ ਪੂਰਬੀ ਪੰਜਾਬ ਵਿਚੋਂ ਸਭ ਤੋਂ ਅਮੀਰ ਰਾਜ਼ ਮੰਨਿਆ ਜਾਂਦਾ ਸੀ। ਇਸ



*Original with:*
Kulbir Singh Sidhu IAS Mohali
*Digitized by:*
Panjab Digital Library

ਰਾਜ ਦੇ ਇਲਾਕੇ ਕਈ ਦਿਸ਼ਾਵਾਂ ਵਿੱਚ ਖਿੰਡੇ ਹੋਏ ਹਨ। ਭਾਵੇਂ ਜ਼ਿਆਦਾਤਰ ਇਲਾਕੇ ਪੂਰਬੀ ਪੱਧਰ ਪੰਜਾਬ ਵਿੱਚ ਹਨ ਪਰ ਫਿਰ ਵੀ ਸ਼ਿਮਲਾ ਦੀਆਂ ਪਹਾੜੀਆਂ ਅਤੇ ਕੁਝ ਹਿੱਸਾ ਨਰਨੌਲ ਦਾ ਵੀ ਇਸ ਦੇ ਵਿੱਚ ਆਉਂਦਾ ਹੈ।

ਪਟਿਆਲਾ ਰਾਜ ਦਾ ਪਿਛਲਾ ਇਤਿਹਾਸ ਫਰਜ਼ੀ ਤੌਰ ਤੇ 1762 ਤੋਂ ਮੰਨਿਆ ਜਾਂਦਾ ਹੈ, ਜਿਸ ਸਾਲ ਵਿੱਚ ਅਹਿਮਦ ਸ਼ਾਹ ਦੁਰਾਨੀ ਨੇ ਆਲਾ ਸਿੰਘ ਨੂੰ ਰਾਜੇ ਦਾ ਮਾਣ ਬਖਸ਼ਿਆ ਸੀ। 1764 ਵਿੱਚ ਸਿੱਖ ਮਹਾਂਸੰਘ ਨੇ ਅਹਿਮਦ ਸ਼ਾਹ ਦੇ ਗਵਰਨਰ ਨੂੰ ਸਰਹਿੰਦ ਦੀ ਲੜਾਈ ਵਿਚ ਮਾਰ ਦਿੱਤਾ ਅਤੇ ਸਰਹਿੰਦ ਦੇ ਪੁਰਾਣੇ ਮੁਗਲ ਇਲਾਕੇ ਦੀ ਵੰਡ ਸ਼ੁਰੂ ਕਰਵਾ ਦਿੱਤੀ। ਇਸ ਵੰਡ ਵਿੱਚ ਸਰਹਿੰਦ ਅਤੇ ਨਾਲ ਲਗਦੇ ਖੇਤਰ ਰਾਜਾ ਆਲਾ ਸਿੰਘ ਕੋਲ ਆ ਗਏ। ਰਾਜਾ ਆਲਾ ਸਿੰਘ ਦੀ ਮੌਤ 1765 ਵਿੱਚ ਹੋ ਗਈ ਅਤੇ ਉਸ ਦੇ ਪੋਤੇ ਅਮਰ ਸਿੰਘ ਨੇ ਅਹਿਮਦ ਸ਼ਾਹ ਦੁਰਾਨੀ ਕੋਲੋਂ ਰਾਜ-ਏ-ਰਾਜਗਾਨ ਦੀ ਪਦਵੀ ਪ੍ਰਾਪਤ ਕੀਤੀ।

ਮਹਾਰਾਜਾ ਅਮਰ ਸਿੰਘ ਨੇ ਆਪਣੇ ਖੇਤਰ ਨੂੰ ਸਫਲਤਾਪੂਰਵਕ ਵਧਾਇਆ ਜਿਸ ਨੇ ਇਸ ਨੂੰ ਭੱਟੀ ਅਤੇ ਮਰਾਠਾ ਖੇਤਰਾਂ ਤੱਕ ਫੈਲਾਅ ਦਿੱਤਾ। ਉਸਦੇ ਸਮੇਂ ਦੌਰਾਨ ਪਟਿਆਲਾ ਜੰਮੂ ਅਤੇ ਸਤਲੁਜ ਦੇ ਦਰਮਿਆਨ ਸਭ ਤੋਂ ਸ਼ਕਤੀਸ਼ਾਲੀ ਰਾਜ ਬਣ ਗਿਆ। ਸੰਨ 1779 ਵਿੱਚ ਉਸਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅਤੇ ਰਾਮਗੜ੍ਹੀਆ, ਤਾਰਾ ਸਿੰਘ ਗ਼ੈਬਾ ਅਤੇ ਜੋਧ ਸਿੰਘ (ਵਜ਼ੀਰਾਬਾਦ) ਦੀ ਮੱਦਦ ਨਾਲ ਮਜ਼ਦ-ਉਲ-ਦੁਲਾਹ ਅਬਦੁਲ ਅਹਾਦ ਖਾਨ ਨੂੰ ਮਾਲਵਾ ਦੇ ਇਲਾਕਿਆਂ ਤੋਂ ਹਰਾ ਕੇ ਉਸਦੇ ਖੇਤਰ ਵੱਲ ਮੋੜ ਦਿੱਤਾ ਅਤੇ ਸਤਲੁਜ ਤੱਕ ਸਾਰੇ ਖੇਤਰ ਨੂੰ ਖ਼ੌਫ਼ ਨਾਲ ਭੈਭੀਤ ਕਰ ਦਿੱਤਾ। ਸੰਨ 1781 ਵਿੱਚ ਉਸ ਦੀ ਮੌਤ ਤੋਂ ਬਾਦ 7 ਸਾਲਾ ਪੁੱਤਰ ਮਹਾਰਾਜਾ ਸਾਹਿਬ ਨੇ ਇਸ ਇਲਾਕੇ ਨੂੰ ਸੰਭਾਲਿਆ।

ਸਾਹਿਬ ਸਿੰਘ ਦਾ ਪ੍ਰਸ਼ਾਸਨ ਕਮਜ਼ੋਰ ਸੀ ਅਤੇ ਜਿਸ ਕਰਕੇ ਅੰਦਰੂਨੀ ਅਤੇ ਬਾਹਰਲੀਆਂ ਤਾਕਤਾਂ ਨੂੰ ਸ਼ਹਿ ਮਿਲਣ ਕਰਕੇ ਉਸ ਦੀ ਸਥਿਤੀ ਡਾਂਵਾਂਡੋਲ ਹੋ ਗਈ। ਪਰ ਫਿਰ ਵੀ ਉਸਦੀ ਭੈਣ ਬੀਬੀ ਸਾਹਿਬ ਕੌਰ ਨੇ ਸੰਨ 1794 ਵਿਚ ਉਸ ਦੇ ਵਿਰੋਧੀ ਅੰਟਾ ਰਾਉ ਮਰਹੱਟਾ ਨੂੰ ਹਾਰ ਦੇ ਕੇ ਸਥਿਤੀ ਸੰਭਾਲ ਲਈ ਤੇ ਪਟਿਆਲਾ ਅਤੇ ਨਾਲ ਲਗਦੇ ਇਲਾਕਿਆਂ ਨੂੰ ਮਰਾਠਿਆਂ ਤੋਂ ਬਚਾ ਲਿਆ।

19ਵੀਂ ਸਦੀ ਦੇ ਸ਼ੁਰੂ ਦੇ ਦਹਾਕਿਆਂ ਵਿੱਚ ਮਹਾਰਾਜਾ ਰਣਜੀਤ ਸਿੰਘ ਦੀ ਵਧਦੀ ਤਾਕਤ ਨੇ ਮਾਲਵਾ ਦੇ ਰਾਜਿਆਂ ਨੂੰ ਆਪਣਾ ਭਵਿੱਖ ਸੋਚਣ ਤੇ ਮਜਬੂਰ ਕਰ ਦਿੱਤਾ ਅਤੇ ਉਹ ਅੰਗ੍ਰੇਜ਼ਾਂ ਦੀ ਸੁਰੱਖਿਆ ਲੈਣ ਬਾਰੇ ਸੋਚਣ ਲੱਗ ਪਏ ਅਤੇ ਕੁਝ ਸਾਲਾਂ ਦੇ ਅੰਦਰ ਹੀ ਉਨ੍ਹਾਂ ਨੇ ਆਪਣੇ ਆਪ ਨੂੰ ਕਰਨਾਲ, ਅੰਬਾਲਾ ਅਤੇ ਲੁਧਿਆਣਾ



Original with:
Kulbir Singh Sidhu IAS Mohali
Digitized by:
Panjab Digital Library

ਵਿਖੇ ਸਥਾਪਿਤ ਕਰ ਲਿਆ। ਮਹਾਰਾਜਾ ਸਾਹਿਬ ਸਿੰਘ ਅਤੇ ਉਸਦੀ ਪਤਨੀ ਵਿੱਚ ਆਪਸੀ ਮਤਭੇਦ ਸਨ ਜਿਨ੍ਹਾਂ ਨੇ ਅੰਗ੍ਰੇਜ਼ਾਂ ਨੂੰ ਰਾਜ ਦੇ ਅੰਦਰੂਨੀ ਮਾਮਲਿਆਂ ਲਈ ਸੱਦਾ ਦਿੱਤਾ। ਫਿਰ ਵੀ ਉਸਦੀ ਪਤਨੀ ਨੇ ਸਿਆਣਪ ਨਾਲ ਪ੍ਰਸ਼ਾਸਨ ਨੂੰ ਕੰਟਰੋਲ ਵਿੱਚ ਰੱਖਿਆ ਜਦੋਂ ਉਹ ਆਪਣੀ ਜ਼ਿੰਦਗੀ ਦੇ ਆਖਰੀ ਸਾਲਾਂ ਉੱਤੇ ਸੀ। ਮਹਾਰਾਜਾ ਸਾਹਿਬ ਸਿੰਘ ਦਾ ਦਿਹਾਂਤ ਸੰਨ 1813 ਵਿਚ ਹੋਇਆ। ਉਦੋਂ ਉਸਦਾ ਲੜਕਾ ਕਰਮ ਸਿੰਘ ਸਿਰਫ 15 ਸਾਲ ਦਾ ਸੀ।

ਮਹਾਰਾਜਾ ਕਰਮ ਸਿੰਘ ਨੇ ਗੋਰਖਾ ਤਾਕਤਾਂ ਦੇ ਵਿਰੁੱਧ ਅੰਗ੍ਰੇਜ਼ਾਂ ਦੀ 1814 ਵਿੱਚ ਮੱਦਦ ਕੀਤੀ ਅਤੇ ਪੰਜਾਬ ਦੀਆਂ ਪਹਾੜੀਆਂ ਦੇ ਨਾਲ-ਨਾਲ ਪਟਿਆਲਾ ਰਾਜ ਨੂੰ ਵੀ ਬਚਾਇਆ। 1830 ਵਿੱਚ ਦੁਬਾਰਾ ਇਲਾਕੇ ਦਾ ਦੁਬਾਰਾ ਪ੍ਰਬੰਧ ਹੋਣ ਤੇ ਉਸਨੂੰ ਜਾਕੂ ਦੇ ਅਧੀਨ ਪੈਂਦੀ ਜ਼ਮੀਨਾਂ ਅਤੇ ਬਰੋਲੀ ਦੇ ਪਰਗਨਾਂ ਦੇ 3 ਪਿੰਡ ਮਿਲੇ। ਉਸਨੇ ਫੂਲਕੀਆਂ ਪ੍ਰਮੁੱਖ ਪਟਿਆਲਾ, ਨਾਭਾ ਅਤੇ ਜੀਂਦ ਅਤੇ ਭਾਈ ਉਦੈ ਸਿੰਘ ਵਿਚਕਾਰ ਹੋਏ ਆਪਸੀ ਮਤਭੇਦਾਂ ਨੂੰ ਭਵਾਨੀਗੜ੍ਹ ਵਿੱਚ 1834 ਵਿੱਚ ਹੋਏ ਇਕ ਸਮਝੌਤੇ ਰਾਹੀਂ ਖਤਮ ਕੀਤਾ। ਮਹਾਰਾਜਾ ਕਰਮ ਸਿੰਘ ਨੇ ਗੁਰੂ ਸਾਹਿਬਾਨ ਦੀ ਯਾਦ ਵਿਚ 50 ਦੇ ਕਰੀਬ ਗੁਰਦੁਆਰੇ ਬਣਵਾ ਕੇ ਮਹਾਨ ਪੰਥਕ ਸੇਵਾ ਕੀਤੀ।

ਮਹਾਰਾਜਾ ਕਰਮ ਸਿੰਘ ਦੀ 23 ਦਸੰਬਰ, 1845 ਨੂੰ ਮੌਤ ਹੋ ਗਈ ਅਤੇ ਉਸ ਦਾ ਸਾਰਾ ਰਾਜ ਭਾਗ ਉਸ ਦੇ ਉਤਰਾਧਿਕਾਰੀ ਮਹਾਰਾਜਾ ਨਰਿੰਦਰ ਸਿੰਘ ਨੂੰ ਐਂਗਲੋ ਸਿੱਖ ਲੜਾਈ ਦੇ ਦਿਨਾਂ ਵਿੱਚ ਮਿਲ ਗਿਆ। ਇਸ ਤੋਂ ਇਲਾਵਾ ਉਨ੍ਹਾਂ ਦਿਨਾਂ ਵਿੱਚ 1857 ਦੇ ਵਿਦਰੋਹ ਦੀ ਘਟਨਾ ਵਾਪਰੀ। ਜਿਸ ਦਾ ਮਕਸਦ ਮੁਗਲ ਸ਼ਾਸਕ ਬਹਾਦਰ ਸ਼ਾਹ ਦੀ ਵਾਪਸੀ ਸੀ। ਪੰਜਾਬ ਦੇ ਵਾਸੀ, ਖਾਸ ਕਰ ਸਿੱਖ 17ਵੀਂ ਅਤੇ 18ਵੀਂ ਸ਼ਤਾਬਦੀ ਵਿੱਚ ਮੁਗਲਾਂ ਦੇ ਖਿਲਾਫ ਬੜੀ ਦਲੇਰੀ ਨਾਲ ਲੜੇ। ਮਹਾਰਾਜਾ ਪਟਿਆਲਾ ਨੇ ਬਹੁਤ ਸਾਰੇ ਹੋਰ ਭਾਰਤੀ ਪ੍ਰਮੁੱਖ ਸਮੇਤ ਭਾਰਤ ਸਰਕਾਰ ਦੀ ਸ਼ਾਤੀ ਬਣਾਏ ਰੱਖਣ ਵਿੱਚ ਬਹੁਤ ਮੱਦਦ ਕੀਤੀ ਅਤੇ ਉਨ੍ਹਾਂ ਨੂੰ ਇਨ੍ਹਾਂ ਸੇਵਾਵਾਂ ਬਦਲੇ ਨਿਵਾਜਿਆ ਵੀ ਗਏ। ਮਹਾਰਾਜਾ ਨਰਿੰਦਰ ਸਿੰਘ 13 ਨਵੰਬਰ 1862 ਨੂੰ ਫੌਤ ਹੋ ਗਏ। ਮਹਾਰਾਜਾ ਤੋਂ ਪਿੱਛੋਂ ਉਸ ਦੇ ਪੁੱਤਰ ਮਹਾਰਾਜਾ ਮਹਿੰਦਰ ਸਿੰਘ ਨੇ ਇਲਾਕੇ ਦੀ ਕਮਾਨ ਸੰਭਾਲੀ।

ਮਹਾਰਾਜਾ ਮਹਿੰਦਰ ਸਿੰਘ ਨੂੰ ਜਨਤਾ ਅਤੇ ਜਨਤਾ ਨਾਲ ਜੁੜੇ ਹਰ ਤਰ੍ਹਾਂ ਦੇ ਕੰਮ ਅਤੇ ਦੇਸ਼ ਦੀ ਭਲਾਈ ਦੇ ਕੰਮਾਂ ਕਰਕੇ ਜਾਣਿਆ ਜਾਂਦਾ ਸੀ। ਉਸਨੇ ਸਰਹਿੰਦ ਕਨਾਲ ਪ੍ਰਾਜੈਕਟ ਉੱਤੇ ਕਰੋੜਾਂ ਰੁਪਏ ਖਰਚ ਕੀਤੇ। ਯੂਨੀਵਰਸਿਟੀ ਕਾਲਜ, ਲਾਹੌਰ ਵਾਸਤੇ 70,000 ਰੁਪਏ ਦਾ ਯੋਗਦਾਨ ਦਿੱਤਾ। ਬੰਗਾਲ ਦੇ ਕਾਲ ਪੀੜਤ ਲੋਕਾਂ ਨੂੰ ਇੱਕ ਲੱਖ ਰੁਪਏ ਦਿੱਤੇ ਅਤੇ ਰਾਜ ਵਿੱਚ ਪੜਾਈ ਦੇ ਵਿਕਾਸ ਲਈ ਮਹਿੰਦਰਾ



*Original with:*
Kulbir Singh Sidhu IAS Mohali
*Digitized by:*
Panjab Digital Library



ਮਹਾਰਾਜਾ
ਭੁਪਿੰਦਰ ਸਿੰਘ

ਕਾਲਜ ਦੀ ਸਥਾਪਨਾ ਕੀਤੀ। ਉਸਦਾ ਇਹ ਕੰਮ ਉਸਦੇ ਲੜਕੇ ਮਹਾਰਾਜਾ ਰਜਿੰਦਰ ਸਿੰਘ ਨੇ ਵੀ ਜਾਰੀ ਰੱਖਿਆ ਜਿਸਨੇ ਮਹਾਰਾਜਾ ਮਹਿੰਦਰ ਸਿੰਘ ਦੀ ਗੱਦੀ ਅਪ੍ਰੈਲ 1876 ਵਿੱਚ ਹਾਸਲ ਕੀਤੀ ਅਤੇ ਜੋ ਨਵੰਬਰ 1900 ਵਿੱਚ 28 ਸਾਲ ਦੀ ਉਮਰ ਵਿੱਚ ਗੁਜ਼ਰ ਗਏ।

ਮਹਾਰਾਜਾ ਭੁਪਿੰਦਰ ਸਿੰਘ ਦਾ ਜਨਮ 1891 ਵਿੱਚ ਹੋਇਆ। ਉਹ ਸਿਰਫ 9 ਸਾਲਾਂ ਦਾ ਹੀ ਸੀ ਜਦੋਂ ਉਸਦੇ ਪਿਤਾ ਦਾ ਦੇਹਾਂਤ ਹੋ ਗਿਆ। ਉਸਨੇ ਪਟਿਆਲਾ ਨੂੰ ਰਾਜਨੀਤਿਕ ਨਕਸ਼ੇ ਵਿੱਚ ਬੜੀ ਉੱਚੀ ਅਤੇ ਸ਼ਾਨਦਾਰ ਜਗ੍ਹਾ ਦਿਵਾਈ। ਉਸਨੇ ਭਾਰਤੀ ਰਾਜਾਂ ਦੇ ਨੁਮਾਇੰਦੇ ਵਜੋਂ 1918 ਦੀ ਇੰਮਪੀਰੀਅਲ ਵਾਰ ਕਾਨਫਰੰਸ ਵਿੱਚ ਹਿੱਸਾ ਲਿਆ ਅਤੇ 1928 ਵਿੱਚ ਭਾਰਤੀ ਰਾਜ ਕਮੇਟੀ ਅੱਗੇ ਪ੍ਰਿੰਸ ਕੇਸ ਰੱਖਿਆ। ਉਸਨੂੰ 1930 ਵਿੱਚ ਰਾਊਂਡ ਟੇਬਲ ਕਾਨਫਰੰਸ ਲੰਡਨ ਵਿਖੇ ਪ੍ਰਿੰਸ ਦੇ ਨੁਮਾਇੰਦੇ ਵਜੋਂ ਚੁਣਿਆ ਗਿਆ। ਉਸਦੇ ਪੰਜਾਬੀ ਭਾਸ਼ਾ ਦੇ ਪਿਆਰ ਵਜੋਂ ਉਸਨੇ ਸਰਦਾਰ ਭਾਈ ਕਾਹਨ ਸਿੰਘ ਦੇ ਗੁਰ-ਸ਼ਬਦ-ਰਤਨਾਕਰ ਮਹਾਨ ਕੋਸ਼ ਜਾਂ ਸਿੱਖ ਇਤਿਹਾਸ ਦਾ ਐਨਸਾਈਕਲੋਪੀਡੀਆ 70000 ਰੁਪਏ ਵਿੱਚ 1930 ਵਿੱਚ ਛਪਵਾਇਆ। ਖੇਡਾਂ ਦੇ ਖੇਤਰ ਵਿੱਚ ਮਹਾਰਾਜਾ ਭੁਪਿੰਦਰਾ ਸਿੰਘ ਆਪਣੇ ਪੋਲੋ ਅਤੇ ਕ੍ਰਿਕਟ ਨੂੰ ਲੈ ਕੇ ਪੂਰੇ ਸੰਸਾਰ ਵਿੱਚ ਜਾਣੇ ਜਾਂਦੇ ਹਨ। ਉਨ੍ਹਾਂ ਦੀ ਮੌਤ 1938 ਵਿੱਚ ਹੋਈ। ਉਨ੍ਹਾਂ ਪਿੱਛੋਂ ਮਹਾਰਾਜਾ ਯਾਦਵਿੰਦਰਾ ਸਿੰਘ ਪਟਿਆਲੇ ਦੇ ਮਹਾਰਾਜਾ ਬਣੇ। ਮਹਾਰਾਜਾ ਯਾਦਵਿੰਦਰ ਸਿੰਘ ਦੇ ਛੋਟੇ ਭਰਾ ਰਾਜਾ ਭਾਲਿੰਦਰਾ ਸਿੰਘ ਹੋਏ ਹਨ ਜਿਨ੍ਹਾਂ ਦਾ ਖੇਡ ਤੇ ਖਿਡਾਰੀ ਜਗਤ ਲਈ ਯੋਗਦਾਨ ਪੰਜਾਬ, ਭਾਰਤ ਤੇ ਸੰਸਾਰ ਪੱਧਰ 'ਤੇ ਅੱਜ ਵੀ ਕਾਬਿਲੇ ਤਾਰੀਫ ਅਤੇ ਪ੍ਰਸਿੱਧੀ ਪ੍ਰਾਪਤ ਹੈ।

ਮਹਾਰਾਜਾ ਯਾਦਵਿੰਦਰਾ ਸਿੰਘ ਦਾ ਜਨਮ 7 ਜਨਵਰੀ 1913 ਨੂੰ ਹੋਇਆ। 1930 ਵਿੱਚ ਐਚੀਸਨ ਕਾਲਜ ਲਾਹੌਰ ਤੋਂ ਆਪਣੀ ਪੜ੍ਹਾਈ ਪੂਰੀ ਕਰਨ ਤੋਂ ਬਾਦ ਉਹ ਆਪਣੇ ਪਿਤਾ ਨਾਲ ਪਹਿਲੀ ਰਾਊਂਡ ਟੇਬਲ ਕਾਨਫਰੰਸ ਵਿੱਚ ਹਿੱਸਾ ਲੈਣ ਲਈ ਲੰਡਨ ਗਏ। ਆਪਣੇ ਪਿਤਾ ਦੀ ਗੱਦੀ ਸੰਭਾਲਣ ਤੋਂ ਬਾਦ ਉਨ੍ਹਾਂ ਨੇ ਸ਼ਿਕਾਰ ਅਤੇ ਨਜ਼ੂਲ ਜ਼ਮੀਨਾਂ ਸਬੰਧੀ ਅਤਿਆਚਾਰੀ ਕਾਨੂੰਨਾਂ ਨੂੰ ਖਾਰਜ ਕਰ ਦਿੱਤਾ ਅਤੇ ਉਸਨੇ



ਮਹਾਰਾਜਾ
ਯਾਦਵਿੰਦਰਾ ਸਿੰਘ



Original with:
Kulbir Singh Sidhu IAS Mohali
Digitized by:
Panjab Digital Library

11 ਸ਼ਿਕਾਰਗਾਹਾਂ ਨੂੰ ਖਤਮ ਕਰ ਦਿੱਤਾ ਤਾਂ ਕਿ ਵੱਧ ਤੋਂ ਵੱਧ ਜ਼ਮੀਨ ਮੁਹਈਆ ਹੋ ਸਕੇ ਅਤੇ ਖੇਤੀ ਲਈ ਵਰਤੀ ਜਾ ਸਕੇ ਅਤੇ ਦੁਸ਼ਮਣਾਂ ਤੋਂ ਬਚਾਈ ਜਾ ਸਕੇ। 1939 ਦੀ ਦੂਸਰੀ ਵਿਸ਼ਵ ਜੰਗ ਤੋਂ ਬਾਦ ਉਨ੍ਹਾਂ ਨੇ ਖਾਲਸਾ ਡਿਫੈਂਸ ਆਫ ਇੰਡੀਆ ਲੀਗ ਦੀ ਸਥਾਪਨਾ ਕੀਤੀ। ਮਹਾਰਾਜਾ ਯਾਦਵਿੰਦਰ ਸਿੰਘ ਨੇ ਰਾਜਪ੍ਰਮੁੱਖ ਦੇ ਤੌਰ ਤੇ 20 ਅਗਸਤ, 1948 ਨੂੰ ਪਟਿਆਲਾ ਯੂਨੀਅਨ ਦਾ ਪ੍ਰਸ਼ਾਸਨ ਸੰਭਾਲਿਆ।

ਇੱਥੇ ਦੱਸਣਾ ਯੋਗ ਹੋਵੇਗਾ ਕਿ ਮਹਾਰਾਜਾ ਯਾਦਵਿੰਦਰਾ ਸਿੰਘ ਇਟਲੀ ਤੇ ਹੌਲੈਂਡ ਦੇਸ਼ਾਂ ਦੇ ਅੰਬੈਸਡਰ ਵੀ ਰਹੇ। ਉਹ ਸੰਨ 1974 ਵਿਚ ਵਫ਼ਾਤ ਪਾ ਗਏ। ਉਨ੍ਹਾਂ ਤੋਂ ਬਾਅਦ ਮਹਾਰਾਜਾ ਅਮਰਿੰਦਰ ਸਿੰਘ ਗੱਦੀ ਨਸ਼ੀਨ ਹੋਏ ਤੇ ਉਨ੍ਹਾਂ ਨੂੰ ਸਿੱਖ ਪੰਥ ਵਲੋਂ ਮਹਾਰਾਜੇ ਦਾ ਖਿਤਾਬ ਮਿਲਿਆ। ਮਹਾਰਾਜਾ ਅਮਰਿੰਦਰ ਸਿੰਘ ਦਾ ਜਨਮ 11 ਮਾਰਚ, 1942 ਨੂੰ ਹੋਇਆ। ਹੁਣ ਉਹ ਪੰਜਾਬ ਦੇ ਮੁੱਖ ਮੰਤਰੀ ਹਨ। ਰਾਜਮਾਤਾ ਮਹਿੰਦਰ ਕੌਰ ਦਾ ਉਨ੍ਹਾਂ ਦੇ ਜੀਵਨ ਨੂੰ ਬਣਾਉਣ ਵਿਚ ਬਹੁਤ ਵੱਡਾ ਯੋਗਦਾਨ ਰਿਹਾ ਹੈ। ਰਾਜਾ ਭਲਿੰਦਰ ਸਿੰਘ ਦੇ ਪੁੱਤਰ ਰਣਧੀਰ ਸਿੰਘ ਖੇਡ ਸੰਸਾਰ ਦੀ ਸੇਵਾ ਬਾਖੂਬੀ ਕਰ ਰਹੇ ਹਨ। ਟਿੱਕਾ ਰਣਇੰਦਰ ਸਿੰਘ ਇਨ੍ਹਾਂ ਦੇ ਇਕਲੌਤੇ ਸੁਯੋਗ ਪੁੱਤਰ ਹਨ। ਇਨ੍ਹਾਂ ਦੀ ਇਕ ਸੁਸ਼ੀਲ ਰਾਣੀ ਧੀ ਜੈਇੰਦਰ ਕੌਰ ਵੀ ਹੈ। ਮਹਾਰਾਜਾ ਅਮਰਿੰਦਰ ਸਿੰਘ ਦੀ ਪਤਨੀ ਮਹਾਰਾਣੀ ਪਰਨੀਤ ਕੌਰ ਦਾ ਨਾਮ ਸਮਾਜ ਸੇਵਾ ਦੀਆਂ ਕਦਰਾਂ ਕੀਮਤਾਂ ਦੀਆਂ ਉੱਚੀਆਂ ਬੁਲੰਦੀਆਂ 'ਤੇ ਹੈ। ਆਪ ਜੀ ਸਾਬਕਾ ਚੀਫ ਸੈਕਟਰੀ, ਪੰਜਾਬ, ਸ੍ਰ. ਗਿਆਨ ਸਿੰਘ ਕਾਹਲੋਂ ਦੀ ਸਪੁੱਤਰੀ ਹਨ।

ਪਟਿਆਲਾ ਹੁਣ ਪੰਜਾਬ ਦਾ ਜ਼ਿਲ੍ਹਾ ਹੈ ਅਤੇ ਇਸਦੀਆਂ ਸਬ ਡਵੀਜ਼ਨਾਂ ਪਟਿਆਲਾ, ਨਾਭਾ, ਸਮਾਣਾ, ਰਾਜਪੁਰਾ ਅਤੇ ਡੇਰਾਬਸੀ ਹਨ। ਇਸ ਤੋਂ ਇਲਾਵਾ 3 ਸਬ ਤਹਿਸੀਲਾਂ ਦੁਧਨਸਾਦਾ, ਘਨੌਰ ਅਤੇ ਪਾਤੜਾਂ ਹਨ। ਇਥੇ 985 ਪੰਚਾਇਤਾਂ ਹਨ ਅਤੇ 8 ਨਗਰ ਕੌਂਸਲਾਂ ਹਨ ਅਤੇ 3 ਨਗਰ ਪੰਚਾਇਤਾਂ ਹਨ। ਇਸ ਜ਼ਿਲ੍ਹੇ ਦਾ ਕੁੱਲ ਖੇਤਰ 3627 ਵਰਗ ਕਿ. ਮੀ. ਹੈ।

## ਨਾਭਾ ਰਾਜ-ਘਰਾਣਾ

ਨਾਭਾ ਰਾਜ ਅਬਾਦੀ ਅਤੇ ਮਾਲ ਦੇ ਹਿਸਾਬ ਨਾਲ ਦੂਜਾ ਫੂਲਕੀਆਂ ਅਸਟੇਟ ਵਿਚੋਂ ਸਭ ਤੋਂ ਛੋਟਾ ਰਾਜ ਹੈ। ਇਸ ਰਾਜ ਦਾ ਏਰੀਆ 966 ਵਰਗ ਮੀਲ ਹੈ। ਇਸ ਵਿੱਚ 4 ਟਾਊਨ ਅਤੇ 492 ਪਿੰਡ ਸਨ। ਜਿਵੇਂ ਕਿ ਮੰਨਿਆ ਜਾਂਦਾ ਹੈ ਕਿ ਨਾਭਾ ਰਾਜ ਅਲੱਗ ਤੌਰ ਤੇ ਸੰਨ 1763 ਵਿੱਚ ਸਰਹੰਦ ਨਹਿਰ ਬਣਨ ਤੋਂ ਵੀ ਪਹਿਲਾਂ ਹੋਂਦ ਵਿੱਚ ਆਇਆ। ਇਸ ਸਾਲ ਤੋਂ ਪਹਿਲਾਂ ਇਸ ਦੇ ਮੁਖੀ ਗਿਣਤੀ ਦੇ ਹੀ ਸਨ ਅਤੇ ਇਨ੍ਹਾਂ ਦਾ ਅਸਰ ਵੀ ਬੜਾ ਕਮਜ਼ੋਰ ਜਿਹਾ ਸੀ ਪਰ ਇਸ ਨੂੰ ਆਲਾ ਸਿੰਘ ਨੇ ਸ਼ਕਤੀਸ਼ਾਲੀ ਬਣਾਇਆ ਜੋ ਕਿ ਪਟਿਆਲਾ ਦਾ ਸੰਸਥਾਪਕ ਸੀ।



*Original with:*
Kulbir Singh Sidhu IAS Mohali
*Digitized by:*
Panjab Digital Library

ਨਾਭਾ ਸਟੇਟ ਦਾ ਸੰਸਥਾਪਕ ਸਰਦਾਰ ਹਮੀਰ ਸਿੰਘ ਸੀ ਜੋ ਕਿ ਚੌਧਰੀ ਤਿਲੋਕ ਸਿੰਘ ਦਾ ਵੰਸ਼ਜ ਸੀ। ਸਰਦਾਰ ਹਮੀਰ ਸਿੰਘ ਨੇ 1764 ਈਸਵੀ ਦੀ ਸਰਹਿੰਦ ਦੀ ਜਿੱਤ ਵਿੱਚ ਪਟਿਆਲਾ ਦੇ ਬਾਬਾ ਆਲਾ ਸਿੰਘ ਨਾਲ ਹਿੱਸਾ ਲਿਆ ਅਤੇ ਅਮਲੋਹ ਦਾ ਪਰਗਨਾ ਹਾਸਲ ਕੀਤਾ। ਉਸਨੇ ਬਾਦ ਵਿੱਚ ਅਜ਼ਾਦੀ ਦਾ ਐਲਾਨ ਕਰ ਦਿੱਤਾ ਅਤੇ ਸਿੱਕੇ ਵਾਲੇ ਪੈਸਿਆਂ ਦਾ ਇਸਤੇਮਾਲ ਸ਼ੁਰੂ ਕਰ ਦਿੱਤਾ। ਸੰਨ 1783 ਵਿੱਚ ਉਸਦੀ ਮੌਤ ਤੋਂ ਬਾਦ ਰਾਜਾ ਜਸਵੰਤ ਸਿੰਘ ਆਪਣੀ ਮਤਰੇਈ ਮਾਂ, ਰਾਣੀ ਕੇਸਰੋ ਦੀ ਦੇਖ ਰੇਖ ਵਿੱਚ ਆਇਆ। ਰਾਣੀ ਕੇਸਰੋ ਨੇ ਆਪਣੇ ਜਵਾਈਆਂ ਸਰਦਾਰ ਸਾਹਿਬ ਸਿੰਘ ਅਤੇ ਜੈ ਸਿੰਘ ਕਨ੍ਹਈਆ ਦੀ ਮਿਲਟਰੀ ਸਹਾਇਤਾ ਨੂੰ ਸੁਰੱਖਿਅਤ ਕੀਤਾ ਅਤੇ ਰਾਜਾ ਗਜਪਤ ਸਿੰਘ ਜੀਂਦ ਵਲੋਂ ਹਥਿਆਇਆ ਹੋਇਆ ਰਾਜ ਵਾਪਸ ਆਪਣੇ ਕਬਜ਼ੇ ਵਿੱਚ ਲੈ ਲਿਆ।

ਰਾਜਾ ਜਸਵੰਤ ਸਿੰਘ ਨੇ ਜਲਦੀ ਹੀ ਜੀਂਦ ਦੇ ਰਾਜੇ ਨਾਲ ਆਪਣੇ ਰਿਸ਼ਤੇ ਸੁਧਾਰ ਲਏ ਅਤੇ ਹਿੰਮਤੀ ਅੰਗ੍ਰੇਜ਼ ਜਾਰਜ ਥਾਮਸ ਦੇ ਲੁੱਟ ਦੇ ਮਾਲ ਨੂੰ ਜਨਰਲ ਪੈਰੋਨ ਦੀ ਮੱਦਦ ਨਾਲ ਚੈਕ ਕਰਨ ਵਿੱਚ ਕਾਮਯਾਬ ਰਿਹਾ। ਉਸਨੇ 19ਵੀਂ ਸਦੀ ਵਿੱਚ ਲਾਰਡ ਲੇਕ ਨਾਲ ਸੰਧੀ ਕਰ ਲਈ ਅਤੇ ਮਈ 1809 ਵਿੱਚ ਅੰਗ੍ਰੇਜ਼ਾਂ ਦੀ ਸੁਰੱਖਿਆ ਅਧੀਨ ਆ ਗਿਆ। ਉਸਨੇ 1814 ਵਿੱਚ ਗੋਰਖਾ ਯੁੱਧ ਵਿੱਚ ਅੰਗ੍ਰੇਜ਼ਾਂ ਦਾ ਸਾਥ ਦਿੱਤਾ ਸੀ। ਉਸਨੇ 1818 ਵਿੱਚ ਬੀਕਾਨੇਰ ਮਾਮਲੇ ਅਤੇ 1838 ਦੇ ਕਾਬੁਲ ਅੰਦੋਲਨ ਵਿੱਚ ਵੀ ਅੰਗ੍ਰੇਜ਼ਾਂ ਦੀ ਮੱਦਦ ਕੀਤੀ। ਉਸਦੀ ਮੌਤ 1840 ਵਿੱਚ ਹੋਈ ਅਤੇ ਉਸ ਤੋਂ ਪਿੱਛੋਂ ਉਸ ਦਾ ਪੁੱਤਰ ਰਾਜਾ ਦਵਿੰਦਰ ਸਿੰਘ ਨਾਭੇ ਦੀ ਰਿਆਸਤ ਦਾ ਮਾਲਕ ਬਣਿਆ।

ਇਹ ਰਾਜਾ ਦਵਿੰਦਰ ਸਿੰਘ ਦੇ ਸ਼ਾਸਨ-ਕਾਲ ਵਿੱਚ 1845-46 ਦੀ ਐਂਗਲੋ ਸਿੱਖ ਲੜਾਈ ਹੋਈ। ਲੜਾਈ ਵਾਲੇ ਦਿਨਾਂ ਵਿੱਚ ਜਦੋਂ ਅੰਗ੍ਰੇਜ਼ ਤਿਆਰੀ ਕਰ ਰਹੇ ਸਨ, ਰਾਜਾ ਦਵਿੰਦਰ ਸਿੰਘ ਰਾਜਨੀਤਿਕ ਏਜੰਟ ਫਿਰੋਜਪੁਰ ਦੀਆਂ ਉਮੀਦਾਂ ਤੇ ਖਰਾ ਨਹੀਂ ਉਤਰਿਆ। ਇਸਦਾ ਨਤੀਜਾ ਇਹ ਹੋਇਆ ਕਿ ਲੜਾਈ ਤੋਂ ਬਾਦ, ਉਸਦੀ ਰਿਆਸਤ ਦਾ ਚੌਥਾ ਹਿੱਸਾ ਕਬਜ਼ੇ ਵਿੱਚ ਲੈ ਲਿਆ ਗਿਆ ਅਤੇ ਉਸਨੂੰ ਰਾਜ ਵਿਚੋਂ ਹਟਾ ਦਿੱਤਾ ਗਿਆ। ਉਹ ਲਾਹੌਰ ਵਿਖੇ 1865 ਵਿੱਚ ਗੁਜ਼ਰ ਗਿਆ।

ਉਸਦੇ ਉਤਰਧਿਕਾਰੀ ਰਾਜਾ ਭਰਪੂਰ ਸਿੰਘ ਨੇ 1857 ਦੇ ਗਦਰ ਵਿੱਚ ਅੰਗ੍ਰੇਜ਼ਾਂ ਦਾ ਬਹੁਤ ਸਾਥ ਦਿੱਤਾ ਅਤੇ ਇਨਾਮ ਦੇ ਤੌਰ ਤੇ ਉਸਨੂੰ ਬਾਵਲ ਅਤੇ ਕ੍ਰਾਂਤੀ ਦੀਆਂ ਡਵੀਜ਼ਨਾਂ ਮਿਲੀਆਂ। ਉਹ 1867 ਵਿੱਚ ਬਹੁਤ ਹੀ ਥੋੜੀ ਉਮਰ ਵਿੱਚ ਮਰ ਗਿਆ। ਪਿੱਛੋਂ ਉਸ ਦਾ ਭਰਾ ਰਾਜਾ ਭਗਵਾਨ ਸਿੰਘ ਵੀ 4 ਸਾਲ ਬਾਦ ਬਿਨਾਂ ਸੰਤਾਨ ਮਰ ਗਿਆ। ਹੁਣ ਗੱਦੀ ਸੰਭਾਲਣ ਵਾਲਾ ਕੋਈ ਵੀ ਨਹੀਂ ਸੀ। ਅੰਤ ਹੀਰਾ



Original with:
Kulbir Singh Sidhu IAS Mohali
Digitized by:
Panjab Digital Library

ਸਿੰਘ ਬਡਰੁੱਖਾਂ ਨੂੰ 1871 ਵਿੱਚ ਨਾਭਾ ਦੀ ਗੱਦੀ ਦਿੱਤੀ ਗਈ ਅਤੇ ਬ੍ਰਿਟਿਸ਼ ਸਰਕਾਰ ਦਾ ਨੁਮਾਇੰਦਾ ਬਣਾਇਆ ਗਿਆ।

ਰਾਜਾ ਹੀਰਾ ਸਿੰਘ ਨੇ 1872 ਦੇ ਕੂਕਾ ਮਾਮਲੇ ਵਿੱਚ ਭਾਰਤ ਸਰਕਾਰ ਦੀ ਮੱਦਦ ਕੀਤੀ ਸੀ ਅਤੇ ਦੂਜੇ ਅਫਗਾਨ ਯੁੱਧ ਜੋ ਕਿ 1878 ਤੋਂ 1880 ਤੱਕ ਚੱਲਿਆ, ਵਿੱਚ ਵੀ ਅੰਗ੍ਰੇਜ਼ਾਂ ਦੀ ਮੱਦਦ ਕੀਤੀ ਸੀ। ਉਸਨੂੰ "ਰਾਜੇ-ਏ-ਰਾਜਗਨ" ਅਤੇ "ਮਹਾਰਾਜਾ" ਦੇ ਖਿਤਾਬ ਨਾਲ ਵੀ ਨਵਾਜਿਆ ਗਿਆ। ਉਹ 1911 ਵਿੱਚ ਮਰ ਗਿਆ ਜਿਸ ਕਰਕੇ ਉਸ ਦੇ ਲੜਕੇ ਮਹਾਰਾਜਾ ਰਿਪੁਦਮਨ ਸਿੰਘ ਨੂੰ ਰਾਜਗੱਦੀ ਦਿੱਤੀ ਗਈ।



*ਰਾਜਾ ਹੀਰਾ ਸਿੰਘ ਨਾਭਾ*



*ਮਹਾਰਾਜਾ ਰਿਪੁਦਮਨ ਸਿੰਘ*

ਮਹਾਰਾਜਾ ਰਿਪੁਦਮਨ ਸਿੰਘ ਨੇ 1914-18 ਦੀ ਗਰੇਟ ਵਾਰ ਵਿੱਚ ਆਦਮੀਆਂ ਅਤੇ ਪੈਸੇ ਨਾਲ ਭਾਰਤ ਸਰਕਾਰ ਦੀ ਮੱਦਦ ਕੀਤੀ। ਨਾਭਾ-ਪਟਿਆਲਾ ਝਗੜੇ ਕਾਰਨ ਰਿਪੁਦਮਨ ਸਿੰਘ ਨੂੰ 9 ਜੁਲਾਈ 1923 ਦੇ ਦਿਨ ਗੱਦੀ ਤੋਂ ਲਾਹ ਕੇ ਉਸ ਦੇ ਨਾਬਾਲਗ ਪੁੱਤਰ ਪ੍ਰਤਾਪ ਸਿੰਘ ਨੂੰ ਗੱਦੀ 'ਤੇ ਬਿਠਾ ਦਿੱਤਾ ਗਿਆ। ਸ਼੍ਰੋਮਣੀ ਕਮੇਟੀ ਨੇ ਰਿਪੁਦਮਨ ਸਿੰਘ ਨਾਲ ਹਮਦਰਦੀ ਵਜੋਂ ਮੋਰਚਾ ਵੀ ਲਾਇਆ ਪਰ ਉਨ੍ਹਾਂ ਨੂੰ ਵਾਪਿਸ ਗੱਦੀ ਤੇ ਨਾ ਬਿਠਾਇਆ ਜਾ ਸਕਿਆ। ਪ੍ਰਤਾਪ ਸਿੰਘ ਦੇ ਨਾਬਾਲਗ ਹੋਣ ਦੀ ਸੂਰਤ ਵਿੱਚ ਭਾਰਤ ਸਰਕਾਰ ਵਲੋਂ ਉਸਦਾ ਪ੍ਰਸ਼ਾਸਕ ਨਿਯੁਕਤ ਕੀਤਾ ਗਿਆ। ਮਹਾਰਾਜਾ ਪ੍ਰਤਾਪ ਸਿੰਘ ਨੂੰ ਪੂਰੀਆਂ ਸ਼ਕਤੀਆਂ 1938 ਵਿੱਚ ਮਿਲੀਆਂ ਅਤੇ ਉਸਨੇ ਨਾਭਾ ਰਾਜ ਉਤੇ ਅਗਸਤ 1948 ਤੱਕ ਰਾਜ ਕੀਤਾ, ਜਦੋਂ ਪੈਪਸੂ ਹੋਂਦ ਵਿੱਚ ਆਇਆ।

ਨਾਭਾ ਹੁਣ ਸਬ ਡਵੀਜ਼ਨ ਹੈ ਜੋ ਪਟਿਆਲਾ ਅਧੀਨ ਆਉਂਦਾ ਹੈ। ਨਾਭੇ ਸਬ ਡਵੀਜ਼ਨ ਦਾ ਕੁੱਲ ਖੇਤਰ 62,442 ਹੈਕਟੇਅਰ ਹੈ ਜਿਨ੍ਹਾਂ ਵਿਚੋਂ 51,546



Original with:
Kulbir Singh Sidhu IAS Mohali
Digitized by:
Panjab Digital Library

## ਨਾਭਾ ਰਾਜ ਘਰਾਣਾ





*Original with:*
Kulbir Singh Sidhu IAS Mohali
*Digitized by:*
Panjab Digital Library

# ਜੀਂਦ ਰਾਜ ਘਰਾਣਾ





*Original with:*
Kulbir Singh Sidhu IAS Mohali
*Digitized by:*
Panjab Digital Library

ਖੇਤੀਬਾੜੀ ਜ਼ਮੀਨ ਹੈ। ਇਥੇ 175 ਪਿੰਡ ਹਨ। 1991-92 ਦੀ ਜਨਗਣਨਾ ਅਨੁਸਾਰ ਨਾਭਾ ਦੀ ਅਬਾਦੀ 45,921 ਹੈ।

## ਜੀਂਦ ਰਾਜ-ਘਰਾਣਾ

ਜੀਂਦ ਦਾ ਇਤਿਹਾਸ 1763 ਤੋਂ ਸ਼ੁਰੂ ਹੁੰਦਾ ਹੈ। ਜਦੋਂ ਜੀਂਦ ਅਲੱਗ ਹਕੂਮਤ ਵਾਲਾ ਰਾਜ ਬਣਿਆ ਸੀ ਅਤੇ ਜਦੋਂ ਸਿੱਖ ਮਹਾਂਸੰਘ ਨੇ ਸਰਹਿੰਦ ਦੇ ਗਵਰਨਰ ਤੋਂ ਸਰਹਿੰਦ ਨੂੰ ਹਥਿਆ ਲਿਆ ਜੋ ਅਹਿਮਦਸ਼ਾਹ ਦੁਰਾਨੀ ਵਲੋਂ ਸਰਹਿੰਦ ਦੇ ਗਵਰਨਰ ਨੂੰ ਦਿੱਤਾ ਗਿਆ ਸੀ। ਉਨ੍ਹਾਂ ਨੇ ਸਰਹੰਦ ਦੇ ਪੁਰਾਣੇ ਮੁਗਲ ਖੇਤਰ ਨੂੰ ਵੰਡ ਦਿੱਤਾ। ਇਸ ਸਾਲ ਤੋਂ ਪਹਿਲਾਂ ਬਾਬਾ ਫੂਲ ਦਾ ਪੋਤਰਾ ਸੁਖਚੈਨ ਸਿੰਘ ਸਪੁੱਤਰ ਬਾਬਾ ਤਿਲੋਕ ਸਿੰਘ ਜੋ ਕਿ ਫੂਲਕੀਆਂ ਪਰਿਵਾਰ ਦਾ ਬਜ਼ੁਰਗ ਸੀ, ਇਸ ਦਾ ਸ਼ਾਸਕ ਸੀ। 1751 ਵਿੱਚ ਉਸਦੀ ਮੌਤ ਸਮੇਂ ਬਾਲਿਆਂ ਵਾਲੀ ਜਿਸਦਾ ਉਹ ਸੰਸਥਾਪਕ ਸੀ, ਉਸਦੇ ਸਭ ਤੋਂ ਵੱਡੇ ਪੁੱਤਰ ਆਲਮ ਸਿੰਘ ਨੂੰ ਮਿਲ ਗਿਆ। ਇਸੇ ਤਰ੍ਹਾਂ ਬਡਰੁੱਖਾਂ ਉਸਦੇ ਦੂਜੇ ਪੁੱਤਰ ਗਜਪਤ ਸਿੰਘ ਅਤੇ ਦਿਆਲਪੁਰਾ ਬਲਾਕੀ ਨੂੰ ਮਿਲ ਗਿਆ। 1754 ਵਿੱਚ ਆਲਮ ਸਿੰਘ ਦੀ ਮੌਤ ਤੋਂ ਬਾਦ ਬਾਲਿਆਂਵਾਲੀ ਵੀ ਗਜਪਤ ਸਿੰਘ ਨੂੰ ਮਿਲ ਗਿਆ, ਜੋ ਕਿ ਆਪਣੇ ਤਿੰਨਾਂ ਭਰਾਵਾਂ ਵਿਚੋਂ ਸਭ ਤੋਂ ਹਿੰਮਤੀ ਸੀ ਅਤੇ 1755 ਵਿੱਚ ਜੀਂਦ ਅਤੇ ਸਫ਼ੈਦੋਂ ਦੇ ਸਾਮਰਾਜ ਨੂੰ ਜਿੱਤ ਲਿਆ ਅਤੇ ਇਸ ਦੇ ਨਾਲ-ਨਾਲ ਪਾਣੀਪਤ ਅਤੇ ਕਰਨਾਲ ਉਤੇ ਵੀ ਕਬਜ਼ਾ ਕਰ ਲਿਆ ਭਾਵੇਂ ਉਹ ਇੰਨਾ ਮਜ਼ਬੂਤ ਨਹੀਂ ਸੀ ਕਿ ਇਨ੍ਹਾਂ ਨੂੰ ਸੰਭਾਲ ਸਕੇ। 1766 ਵਿੱਚ ਗਜਪਤ ਸਿੰਘ ਨੇ ਜੀਂਦ ਨੂੰ ਆਪਣੀ ਰਾਜਧਾਨੀ ਬਣਾਇਆ। ਫਿਰ ਵੀ ਉਹ ਦਿੱਲੀ ਸਾਮਰਾਜ ਦੇ ਅਧੀਨ ਰਿਹਾ ਅਤੇ ਨਜ਼ਰਾਨੇ ਦੀ ਰਕਮ ਦਿੰਦਾ ਰਿਹਾ। 1772 ਵਿੱਚ ਸ਼ਾਹੀ ਫਰਮਾਨ ਜਾਰੀ ਹੋਇਆ ਜਿਸ ਵਿੱਚ ਇਸਨੂੰ ਰਾਜੇ ਦਾ ਖਿਤਾਬ ਹਾਸਿਲ ਹੋਇਆ ਅਤੇ ਆਪਣੇ ਨਾਂ ਉੱਤੇ ਸਿੱਕਿਆਂ ਵਾਲੇ ਪੈਸੇ ਚਲਾਉਣ ਦਾ ਹੱਕ ਵੀ ਮਿਲਿਆ। 1773 ਵਿੱਚ ਨਾਭੇ ਦੇ ਰਾਜੇ ਨਾਲ ਲੜਾਈ ਹੋਣ ਪਿੱਛੋਂ ਉਸਨੇ ਅਮਲੋਹ, ਭਾਦਸੋਂ ਅਤੇ ਸੰਗਰੂਰ ਉੱਤੇ ਧਾਵਾ ਬੋਲ ਦਿੱਤਾ, ਜੋ ਕਿ ਉਸ ਸਮੇਂ ਨਾਭਾ ਰਿਆਸਤ ਵਿੱਚ ਆਉਂਦੇ ਸਨ। ਭਾਵੇਂ ਪਟਿਆਲੇ ਦੇ ਰਾਜੇ ਨੇ ਉਨ੍ਹਾਂ ਦੋਹਾਂ ਥਾਵਾਂ ਨੂੰ ਛੱਡਣ ਲਈ ਕਿਹਾ ਪਰ ਫਿਰ ਵੀ ਉਹ ਜੀਂਦ ਰਾਜ ਦੇ ਹਿੱਸੇ ਰਹੇ। ਫਿਰ ਵੀ ਅਗਲੇ ਸਾਲ ਦਿੱਲੀ ਦੀ ਸਰਕਾਰ ਨੇ ਜੀਂਦ ਨੂੰ ਦੁਬਾਰਾ ਹਾਸਲ ਕਰਨ ਦੀ ਕੋਸ਼ਿਸ਼ ਕੀਤੀ ਪਰ ਇਸ ਨੂੰ ਪਛਾੜ ਦਿੱਤਾ ਗਿਆ। ਫਿਰ 1775 ਵਿੱਚ ਗਜਪਤ ਸਿੰਘ ਨੇ ਜੀਂਦ ਟਾਊਨ ਵਿੱਚ ਕਿਲ੍ਹਾ ਬਣਵਾਇਆ। ਇਸਤੋਂ ਤੁਰੰਤ ਬਾਦ ਹੀ ਜੀਂਦ ਅਤੇ ਪਟਿਆਲਾ ਨੇ ਮਿਲ ਕੇ ਰੋਹਤਕ ਤੇ ਹਮਲਾ ਕਰ ਦਿੱਤਾ। ਪਰ ਮੁਗਲ ਫੌਜ ਇੰਨੀ ਤਾਕਤਵਰ ਸੀ ਕਿ ਉਨ੍ਹਾਂ ਨੂੰ ਹਥਿਆਰ ਸੁੱਟਣ ਤੇ ਮਜ਼ਬੂਰ ਕਰ ਸਕਦੇ ਸਨ। ਪਰ ਜੀਂਦ ਦੇ ਹਿੱਸੇ ਸਿਰਫ ਪੰਜਗੀਰਾਂ ਦਾ ਇਲਾਕਾ ਹੀ ਆਇਆ। ਦੁਬਾਰਾ 1780 ਵਿੱਚ ਇਨ੍ਹਾਂ ਨੇ ਮੇਰਠ ਉੱਤੇ ਹਮਲਾ ਕੀਤਾ ਪਰ ਉਥੋਂ ਹਾਰ ਗਏ ਅਤੇ ਗਜਪਤ ਸਿੰਘ ਨੂੰ ਬੰਦੀ ਬਣਾ ਲਿਆ ਗਿਆ। ਉਸਦੀ ਰਿਹਾਈ ਕੇਵਲ ਇੱਕ ਵੱਡੀ



*Original with:*
Kulbir Singh Sidhu IAS Mohali
*Digitized by:*
Panjab Digital Library

ਰਕਮ ਚੁਕਾ ਕੇ ਹੀ ਹੋ ਸਕਦੀ ਸੀ। 1789 ਵਿੱਚ ਗਜਪਤ ਸਿੰਘ ਦੀ ਮੌਤ ਹੋ ਗਈ ਅਤੇ ਉਹ ਆਪਣੇ ਪਿੱਛੇ ਆਪਣੇ ਪੁੱਤਰ ਭਾਗ ਸਿੰਘ ਨੂੰ ਛੱਡ ਗਿਆ। ਉਸਨੂੰ ਰਾਜੇ ਦਾ ਖਿਤਾਬ ਵਿਰਾਸਤ ਵਿੱਚ ਮਿਲਿਆ ਅਤੇ ਉਸਨੂੰ ਜੀਂਦ ਅਤੇ ਸਫੀਦੋਂ ਇਲਾਕੇ ਮਿਲੇ ਅਤੇ ਭੂਪ ਸਿੰਘ ਨੂੰ ਬੱਡਰੁੱਖਾਂ ਦਾ ਇਲਾਕਾ ਮਿਲਿਆ।


*ਰਾਜਾ ਗਜਪਤ ਸਿੰਘ*

ਰਾਜਾ ਗਜਪਤ ਸਿੰਘ ਦੀ ਪੁੱਤਰੀ ਬੀਬੀ ਰਾਜ ਕੌਰ ਦਾ ਵਿਆਹ ਮਹਾਂ ਸਿੰਘ ਸ਼ੁਕਰਚੱਕੀਆ ਨਾਲ ਹੋਇਆ ਅਤੇ ਉਹ ਮਹਾਰਾਜਾ ਰਣਜੀਤ ਸਿੰਘ ਦੀ ਮਾਂ ਬਣੀ। ਰੋਹਤਕ ਦੇ ਉੱਤਰ ਪੱਛਮੀ ਹਿੱਸੇ ਵਿੱਚ ਗਜਪਤ ਸਿੰਘ ਦੇ ਪ੍ਰਭਾਵ ਸਦਕਾ ਉਸ ਲਈ ਗੋਹਾਨਾ ਅਤੇ ਹਿਸਾਰ ਉੱਤੇ ਚੜਾਈ ਕਰਨੀ ਅਸਾਨ ਹੋ ਗਈ। ਜਦੋਂ ਵੀ ਮਰਾਠੇ ਕਿਤੇ ਹੋਰ ਰੁਝੇ ਹੋਏ ਹੁੰਦੇ ਸਨ, ਤਾਂ ਉਹ ਅਤੇ ਉਸਦਾ ਪੁੱਤਰ ਭਾਗ ਸਿੰਘ ਨੇ ਪੱਟੇਦਾਰ ਦੇ ਤੌਰ ਤੇ ਇਨ੍ਹਾਂ ਇਲਾਕਿਆਂ ਵਿੱਚ ਕਾਸ਼ਤਕਾਰੀ ਕੀਤੀ ਅਤੇ ਉਨ੍ਹਾਂ ਨੂੰ ਅਖੀਰਲੀ ਸਦੀ ਦੇ ਸ਼ੁਰੂ ਹੋਣ ਤੱਕ ਆਪਣੇ ਕਬਜ਼ੇ ਵਿੱਚ ਰੱਖਿਆ। ਜੰਡਿਆਲਾ, ਰਾਏਕੋਟ, ਪਸਿਆਣਾ ਅਤੇ ਜਗਰਾਓਂ ਜੋ ਹੁਣ ਜ਼ਿਲ੍ਹਾ ਲੁਧਿਆਣਾ ਵਿੱਚ ਆਉਂਦੇ ਹਨ, ਭਾਗ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਤੋਂ ਪ੍ਰਾਪਤ ਕੀਤੀ। 30 ਸਾਲ ਰਾਜ ਕਰਨ ਤੋਂ ਬਾਦ ਰਾਜਾ ਭਾਗ ਸਿੰਘ 1819 ਵਿੱਚ ਗੁਜ਼ਰ ਗਿਆ। ਉਸ ਦਾ ਲੜਕਾ ਫਤਿਹ ਸਿੰਘ ਵੀ 1822 ਵਿੱਚ ਗੁਜ਼ਰ ਗਿਆ।

ਮੁਸ਼ਕਿਲ ਵਾਲਾ ਸਮਾਂ ਪਿੱਛਾ ਕਰਨ ਲੱਗ ਪਿਆ। ਸੰਗਤ ਸਿੰਘ ਜੋ ਆਪਣੇ ਪਿੱਛੇ ਆਪਣੇ ਪਿਤਾ ਫਤਿਹ ਸਿੰਘ ਨੂੰ ਛੱਡ ਗਿਆ ਉਸ ਨੂੰ ਆਪਣੀ ਰਾਜਧਾਨੀ ਨੂੰ ਉਜਾੜਨ ਅਤੇ ਪ੍ਰਸ਼ਾਸਨ ਨੂੰ ਅੰਗ੍ਰੇਜ਼ਾਂ ਦੇ ਹਵਾਲੇ ਕਰਨ ਲਈ ਮਜ਼ਬੂਰ ਕੀਤਾ ਗਿਆ। ਰਾਜੇ ਦੇ ਤੀਜੇ ਭਰਾ ਅਤੇ ਉਸਦੇ ਸਭ ਤੋਂ ਨੇੜੇ ਹੋਣ ਕਾਰਨ ਬਜ਼ੀਦਪੁਰ ਦੇ ਸਰੂਪ ਸਿੰਘ ਦੇ ਹੱਕ ਵਿੱਚ 1837 ਵਿੱਚ ਅਖੀਰਲੇ ਤੌਰ ਤੇ ਆਰਡਰ ਪਾਸ ਹੋ ਗਏ ਪਰ ਉਸਨੂੰ ਇਹ ਅਧਿਕਾਰ ਪ੍ਰਾਪਤ ਨਹੀਂ ਹੋਇਆ ਕਿ ਉਹ ਆਪਣੇ ਦਾਦਾ ਗਜਪਤ ਸਿੰਘ ਵਲੋਂ ਪ੍ਰਾਪਤ ਕੀਤੀ ਜ਼ਮੀਨ ਤੋਂ ਇਲਾਵਾ ਕਿਸੇ ਹੋਰ ਖੇਤਰ ਤੇ ਕਬਜ਼ਾ ਕਰ ਸਕੇ। ਰਾਜੇ ਦਾ ਖਿਤਾਬ ਉਸਨੂੰ ਆਪਣੇ ਦਾਦੇ ਤੋਂ ਪ੍ਰਾਪਤ ਹੋਇਆ ਸੀ। ਇਸ ਖੇਤਰ ਵਿੱਚ ਪੂਰਾ ਜੀਂਦ ਦਾ ਹਿੱਸਾ ਸੀ, 322 ਪਿੰਡ ਅਤੇ 9 ਹੋਰ ਪਰਗਨੇ ਸ਼ਾਮਲ ਸਨ, ਜਿਸਦੀ ਕੀਮਤ ਉਸ ਵਕਤ 2,36,000/- ਸੀ।

ਪਹਿਲੀ ਸਿੱਖ ਲੜਾਈ ਸ਼ੁਰੂ ਹੋਣ ਤੋਂ ਪਹਿਲਾਂ ਜੀਂਦ ਦਾ ਰਾਜਾ ਨਾਭੇ ਦੇ ਰਾਜੇ ਦਵਿੰਦਰ ਸਿੰਘ ਖਿਲਾਫ ਪਟਿਆਲਾ ਦੇ ਰਾਜੇ ਦੇ ਬਹੁਤ ਨੇੜੇ ਹੋ ਗਿਆ। ਉਸਦਾ



Original with:
Kulbir Singh Sidhu IAS Mohali
Digitized by:
Panjab Digital Library

ਸੁਭਾਅ ਭਾਵੇਂ ਬ੍ਰਿਟਿਸ਼ ਹਕੂਮਤ ਨਾਲ ਕਿਵੇਂ ਵੀ ਸੀ ਪਰ 1845 ਵਿੱਚ ਇਹ ਮਿੱਤਰਤਾ ਪੂਰਵਕ ਹੋ ਗਿਆ, ਜਦੋਂ ਤੱਕ ਕਿ ਉਸਨੇ ਬ੍ਰਿਟਿਸ਼ ਸਰਕਾਰ ਨੂੰ ਟ੍ਰਾਂਸਪੋਰਟ ਦੀ ਸਪਲਾਈ ਨਾ ਹੋਣ ਕਾਰਨ 10,000/- ਰੁ: ਜੁਰਮਾਨਾ ਨਹੀਂ ਦਿੱਤਾ। ਜਦੋਂ ਬੇਨਤੀ ਕੀਤੀ ਗਈ ਤਾਂ ਉਸਨੂੰ ਅੰਗ੍ਰੇਜ਼ੀ ਤਾਕਤ ਨੇ ਉਸਦੀ ਤਾਬੇਦਾਰੀ ਅਤੇ ਵਿਸ਼ਵਾਸ ਵਾਪਸ ਦੇ ਦਿੱਤਾ। ਨਤੀਜੇ ਵਜੋਂ ਪਹਿਲੀ ਸਿੱਖ ਲੜਾਈ ਵਿੱਚ ਉਸਦਾ ਵਿਹਾਰ ਉਦਾਹਰਨਯੋਗ ਸੀ।

ਰਾਜਾ ਸਰੂਪ ਸਿੰਘ ਦੀ ਮੌਤ 1864 ਵਿੱਚ ਹੋਈ। ਉਸਦਾ ਵਰਣਨ ਇੱਕ ਪ੍ਰਭਾਵਸ਼ਾਲੀ ਅਤੇ ਸ਼ਾਨਦਾਰ ਸ਼ਖ਼ਸੀਅਤ ਦੇ ਤੌਰ ਤੇ ਕੀਤਾ ਜਾਂਦਾ ਹੈ। ਜਦੋਂ ਉਹ ਫੌਜ ਦਾ ਲੀਡਰ ਸੀ ਤਾਂ ਸਿਪਾਹੀ ਦੇ ਕਵਚ ਵਿੱਚ ਉਹ ਇੰਨਾ ਸ਼ਾਨਦਾਰ ਅਤੇ ਪ੍ਰਭਾਵਸ਼ਾਲੀ ਲਗਦਾ ਸੀ ਕਿ ਸ਼ਾਇਦ ਹੀ ਕੋਈ ਇਹੋ ਜਿਹਾ ਰਾਜਾ ਸੀ ਜਿਸਨੇ ਆਪਣੇ ਆਪ ਨੂੰ ਇੰਨਾ ਸ਼ਾਨਦਾਰ ਸਾਬਿਤ ਕੀਤਾ ਹੋਵੇ। ਉਹ ਸਿਪਾਹੀ ਦੇ ਤੌਰ ਤੇ ਬਹੁਤ ਹੀ ਸੱਚਾ ਲੱਗਦਾ ਸੀ। ਬ੍ਰਿਟਿਸ਼ ਸਰਕਾਰ ਨੇ ਸਰੂਪ ਸਿੰਘ ਵਰਗਾ ਚੰਗੇ ਦਿਲ ਦਾ ਅਤੇ ਸੱਚਾ ਰਾਜਾ ਨਹੀਂ ਦੇਖਿਆ ਸੀ ਜਿਸਨੇ ਬ੍ਰਿਟਿਸ਼ ਸਰਕਾਰ ਦੀ ਸੇਵਾ ਡਰ ਨਾਲ ਨਹੀਂ ਬਲਕਿ ਮੋਹ-ਪਿਆਰ ਨਾਲ ਕੀਤੀ। ਰਾਜਾ ਸਰੂਪ ਸਿੰਘ ਨੇ ਭਾਰਤ ਦੇ ਸਿਤਾਰੇ ਵਜੋਂ ਨਾਈਟ ਗ੍ਰੈਂਡ ਕਮਾਂਡਰ ਦਾ ਖਿਤਾਬ ਆਪਣੀ ਮੌਤ ਤੋਂ ਕੁਝ ਮਹੀਨੇ ਪਹਿਲਾਂ ਹੀ ਹਾਸਿਲ ਕੀਤਾ। ਉਹ ਪਿੱਛੇ ਆਪਣੇ ਪੁੱਤਰ ਰਘੁਬੀਰ ਸਿੰਘ ਨੂੰ ਛੱਡ ਗਿਆ ਜੋ ਕਿ ਹਰੇਕ ਪੱਖੋਂ ਆਪਣੇ ਪਿਤਾ ਵਾਂਗ ਯੋਗ ਤੇ ਕਾਬਲ ਸੀ।

ਜਦੋਂ 1878 ਵਿੱਚ ਦੂਜਾ ਅਫਗਾਨ ਯੁੱਧ ਹੋਇਆ ਤਾਂ ਬ੍ਰਿਟਿਸ਼ ਸਰਕਾਰ ਨੇ ਰਾਜਾ ਰਘੁਬੀਰ ਸਿੰਘ ਦੀ ਫੌਜ ਤਿਆਰ ਕਰਨ ਦੀ ਪੇਸ਼ਕਸ਼ ਨੂੰ ਕਬੂਲ ਕਰ ਲਿਆ। ਮਈ 1879 ਵਿੱਚ ਜੀਂਦ ਦੀ ਫੌਜ ਜਿਸ ਵਿੱਚ 500 ਸਿਪਾਹੀ, 200 ਸਵਾਰ ਬਹੁਤ ਵੱਡਾ ਸਟਾਫ ਅਤੇ 2 ਬੰਦੂਕਾਂ ਥਾਲ ਵਿਖੇ ਪਹੁੰਚੀ ਅਤੇ ਉਨ੍ਹਾਂ ਨੂੰ ਗੱਲ-ਬਾਤ ਅਤੇ ਤਾਲਮੇਲ ਦੇ ਨਵੇਂ ਤਰੀਕਿਆਂ ਦੀਆਂ ਲਾਭਦਾਇਕ ਸੇਵਾਵਾਂ ਸੌਂਪੀਆਂ ਗਈਆਂ। ਜੀਂਦ ਦੇ ਰਾਜਾ ਨੂੰ ਰਾਜ-ਏ-ਰਾਜਗਨ ਦੀ ਸਨਮਾਨਜਨਕ ਪਦਵੀ ਹਮੇਸ਼ਾਂ ਵਾਸਤੇ ਦੇ ਦਿੱਤੀ ਗਈ।


ਰਾਜਾ ਰਘੁਬੀਰ ਸਿੰਘ

ਰਾਜਾ ਰਘੁਬੀਰ ਸਿੰਘ ਆਪਣੀ ਜਨਤਾ ਵਾਸਤੇ ਆਪਣੇ ਯਤਨਾਂ, ਕੰਮਾਂ ਕਾਰਾਂ ਅਤੇ ਆਪਣੀ ਸ਼ਾਨ ਲਈ ਹਮੇਸ਼ਾਂ ਤੋਂ ਅਣਥੱਕ ਰਿਹਾ ਸੀ। ਉਸਨੇ ਸੰਗਰੂਰ ਟਾਊਨ ਨੂੰ ਦੁਬਾਰਾ ਬਣਾਇਆ ਅਤੇ ਜੈਪੁਰ ਤੱਕ ਇਸ ਨੂੰ ਫੈਲਾਅ ਦਿੱਤਾ ਅਤੇ ਜੀਂਦ ਦਾਦਰੀ ਅਤੇ ਸੈਫੀਦਾਂ ਦੇ ਕਾਫੀ ਸੁਧਾਰ



Original with:
Kulbir Singh Sidhu IAS Mohali
Digitized by:
Panjab Digital Library

ਕੀਤੇ। ਉਹ ਰਾਜ ਅਤੇ ਰਾਜ ਤੋਂ ਬਾਹਰ ਵੀ ਰੋਜ਼ ਪੁੰਨ-ਦਾਨ ਕਰਦਾ ਸੀ ਅਤੇ ਧਾਰਮਿਕ ਸੰਸਥਾਵਾਂ ਨੂੰ ਵੀ ਬਹੁਤ ਦਾਨ ਦਿੰਦਾ ਸੀ। ਉਹ ਆਪਣੇ ਰੋਜ਼ਾਨਾਂ ਕੰਮਕਾਰਾਂ, ਜਿਸ ਵਿੱਚ ਉਹ ਲਗਭਗ ਪੂਰਾ ਦਿਨ ਗੁਜ਼ਾਰਦਾ ਸੀ, ਤੋਂ ਇਲਾਵਾ ਕਲਾ ਅਤੇ ਦਸਤਕਾਰੀ ਨੂੰ ਉੱਨਤ ਕਰਨ ਵਿੱਚ ਵੀ ਕਾਫੀ ਦਿਲਚਸਪੀ ਦਿਖਾਉਂਦਾ ਸੀ।



*ਮਹਾਰਾਜਾ ਰਣਬੀਰ ਸਿੰਘ ਜੀਂਦ ਆਪਣੀ ਰੁਮਾਨੀਅਨ ਪਤਨੀ ਓਲਾਈਵ ਨਾਲ*

ਉਸਨੇ ਸੰਗਰੂਰ ਵਿਖੇ ਇੱਕ ਗਲੀਚਿਆਂ ਦੀ ਫੈਕਟਰੀ ਦਾ ਨਿਰਮਾਣ ਕੀਤਾ ਅਤੇ ਕਲਾ ਦੇ ਨਮੂਨਿਆਂ ਦਾ ਇੱਕ ਮਹਾਨ ਸੰਗ੍ਰਿਹ ਬਣਾਇਆ। ਉਸਨੇ ਕਲਾ ਦੇ ਕਾਬਲ ਲੋਕਾਂ ਵਿੱਚ ਬਹੁਤ ਜੋਸ਼ ਪੈਦਾ ਕੀਤਾ ਅਤੇ ਕਲਾ ਅਤੇ ਦਸਤਕਾਰੀ ਦੇ ਪੱਖੋਂ ਜੀਂਦ ਰਾਜ ਬਿਨਾਂ ਸ਼ੱਕ ਫੂਲਕੀਆਂ ਰਾਜਾਂ ਵਿਚੋਂ ਪਹਿਲੇ ਸਥਾਨ ਤੇ ਸੀ। ਉਸ ਬੇਹਤਰ ਕਾਬਲ ਅਤੇ ਨਿਪੁੰਨ ਸ਼ਾਸਕ ਦੀ ਮੌਤ 1887 ਵਿੱਚ ਹੋਈ ਅਤੇ ਉਸ ਇਲਾਕੇ ਨੂੰ ਉਸਦਾ ਬਹੁਤ ਭਾਰੀ ਨੁਕਸਾਨ ਹੋਇਆ। ਉਸ ਦੇ ਇਕਲੌਤੇ ਪੁੱਤਰ ਬਲਵੀਰ ਸਿੰਘ ਦੀ ਮੌਤ ਉਸਦੇ ਜਿਉਂਦੇ ਹੀ ਹੋ ਗਈ ਸੀ ਅਤੇ ਰਾਜਾ ਰਘੁਬੀਰ ਸਿੰਘ ਦੀ ਗੱਦੀ ਉਸਦੇ ਪੋਤੇ ਰਣਬੀਰ ਸਿੰਘ ਨੂੰ ਮਿਲੀ। ਉਸਦਾ ਜਨਮ 1879 ਵਿੱਚ ਹੋਇਆ। ਉਹ ਉਦੋਂ ਕੇਵਲ 8 ਸਾਲ ਦਾ ਸੀ ਅਤੇ ਉਸਦੇ ਵੱਡੇ ਹੋਣ ਤੱਕ ਉਸਦੀ ਸਾਰੀ ਜਿੰਮੇਵਾਰੀ "ਕੌਂਸਲ ਆਫ ਰੀਜੈਂਸੀ" ਨੂੰ ਮਿਲੀ। ਮਹਾਰਾਜਾ ਰਣਬੀਰ ਸਿੰਘ ਜਾਗਰੂਕ ਸ਼ਾਸਕ ਸੀ। ਬੇਸ਼ਕ ਉਸ 'ਤੇ ਅੰਗਰੇਜ਼ੀ ਸਭਿਅਤਾ ਦਾ ਪ੍ਰਭਾਵ ਪ੍ਰਤੱਖ ਸੀ। ਪਰ ਉਹ ਲੋਕ ਭਲਾਈ ਦੇ ਕੰਮਾਂ ਵਿੱਚ ਵੀ ਦਿਲਚਸਪੀ ਰੱਖਦਾ ਸੀ। ਰਣਬੀਰ ਕਾਲਜ ਸੰਗਰੂਰ ਉਸ ਦੇ ਨਾਮ 'ਤੇ ਹੈ ।

ਉਪਰੋਕਤ ਤਿੰਨ ਪ੍ਰਮੁੱਖ ਰਿਆਸਤਾਂ ਪਟਿਆਲਾ, ਨਾਭਾ ਅਤੇ ਜੀਂਦ ਤੋਂ ਬਿਨ੍ਹਾਂ ਕੁਝ ਛੋਟੀਆਂ ਰਿਆਸਤਾਂ ਵੀ ਸਨ ਜਿਨ੍ਹਾਂ ਵਿੱਚ ਭਦੌੜ, ਮਲੌਦ, ਪੱਖੋ, ਬੇਰ, ਰਾਮਪੁਰ, ਬਡਰੁੱਖਾਂ, ਜਿਉਂਦਾਂ, ਦਿਆਲਪੁਰਾ, ਰਾਮਪੁਰਾ, ਕੋਟ ਦੂਨਾ ਅਤੇ ਗੁਮਟੀ ਹਨ। ਜਿਨ੍ਹਾਂ ਦੇ ਮਾਲਕ ਫੂਲਵੰਸ਼ ਦੇ ਛੋਟੇ ਰਈਸ ਸਨ।

ਇਨ੍ਹਾਂ ਵਿਚੋਂ ਭਦੌੜ, ਜਿਉਂਦਾਂ, ਰਾਮਪੁਰਾ ਅਤੇ ਕੋਟ ਦੂਨੇ ਦੇ ਸਰਦਾਰ, ਰਾਜ ਪਟਿਆਲੇ ਅੰਦਰ ਹਨ। ਪੱਖੋ, ਬੇਰ, ਮਲੌਦ ਅਤੇ ਰਾਮਪੁਰੇ ਦੇ ਸਰਦਾਰ ਲੁਧਿਆਣੇ ਜ਼ਿਲ੍ਹੇ ਅੰਦਰ ਬਰਤਾਨੀਆ ਰਾਜ ਦੇ ਅਧੀਨ ਸਨ। ਬਡਰੁੱਖਾਂ ਦੇ ਦਿਆਲਪੁਰੇ ਦੇ ਸਰਦਾਰ ਰਾਜ ਜੀਂਦ ਦੇ ਅਧੀਨ ਹਨ। ਗੁਮਟੀ ਦੇ ਲੌਂਢਘਰੀਏ ਰਿਆਸਤ ਨਾਭੇ ਦੇ ਅਧੀਨ ਹਨ।



*Original with:*
Kulbir Singh Sidhu IAS Mohali
*Digitized by:*
Panjab Digital Library

ਇਨ੍ਹਾਂ ਤੋਂ ਬਿਨ੍ਹਾਂ ਕੁਝ ਹੋਰ ਛੋਟੀਆਂ ਰਿਆਸਤਾਂ ਨਾਲਾਗੜ੍ਹ, ਕਲਸੀਆ, ਕੈਥਲ, ਛਛਰੌਲੀ ਆਦਿ ਇਲਾਕਿਆਂ ਦਾ ਸਮੂਹ ਇਤਿਹਾਸਿਕ ਸੁਮੇਲ ਹੈ। ਇਨ੍ਹਾਂ ਰਿਆਸਤਾਂ ਦਾ ਆਕਾਰ ਤੇ ਫੈਲਾਅ ਭਾਵੇਂ ਮਹੱਤਵਪੂਰਣ ਨਹੀਂ ਹੈ, ਫਿਰ ਵੀ ਇਨ੍ਹਾਂ ਦੀ ਨੇੜਤਾ ਅਤੇ ਪ੍ਰਭਾਵ ਇਨ੍ਹਾਂ ਦਾ ਸਮਰੂਪ ਹੈ। ਸੌ ਸੌ ਪਿੰਡਾਂ ਦੇ ਲਗਭਗ ਆਕਾਰ ਵਜੋਂ, ਦੀਆਂ ਵੱਖੋ-ਵੱਖ ਇਕਾਈਆਂ ਤੇ ਪੁਰਾਤੱਤਵ ਤੇ ਵਰਤਮਾਨ ਅਤੇ ਚਿੰਨ ਅਤੇ ਵਿਰਾਸਤ ਨੂੰ ਸੰਭਾਲਿਆ ਹੋਇਆ ਹੈ।

ਰਾਜਾ ਉਦੈ ਸਿੰਘ ਕੈਥਲ-ਵਾਲੀ, ਰਾਜਾ ਲਾਲ ਸਿੰਘ ਮਹਾਂ ਕਵੀ ਸੰਤੋਖ ਸਿੰਘ ਚੂੜਾਮਣੀ, ਨੇ ਸੁਚੱਜਤਾ ਤੇ ਯੋਗਤਾ ਸਹਿਤ ਸਿੱਖ ਧਾਰਮਿਕ ਤੇ ਇਤਿਹਾਸਕ ਰਚਨਾਵਾਂ ਦੀ ਸਮੱਗਰੀ ਤੌਰ ਤੇ ਸੰਭਾਲੀਆਂ ਹਨ।

ਕਲਸੀਆਂ ਰਿਆਸਤਾਂ ਵਿੱਚ ਛਛਰੌਲੀ, ਡਕੌਲੀ, ਰਾਮਗੜ੍ਹ ਆਦਿ ਦੇ ਇਲਾਕੇ ਜੋ ਅੰਬਾਲਾ ਜ਼ਿਲ੍ਹੇ ਦੇ ਆਸ ਪਾਸ ਸਥਿਤ ਸਨ। ਨਾਲਾਗੜ੍ਹ, ਜੋ ਪੰਚਕੂਲਾ, ਕੰਡਾ ਘਾਟ, ਚੈਲ, ਹੁਣ ਦੇ ਵਸੇ ਪਰਵਾਨੂੰ ਇਤਿਆਦਿ ਦੇ ਇਲਾਕਿਆਂ ਵਿੱਚ ਫੈਲਿਆ ਹੋਇਆ ਸੀ। ਇਸ ਦੇ ਅੰਤਮ ਸ਼ਾਸ਼ਕ ਰਾਜਾ ਸੁਰਿੰਦਰ ਸਿੰਘ ਨਾਲਾਗੜ੍ਹ ਸਨ ਜਿਨ੍ਹਾਂ ਨੇ ਯਾਦੂਨੰਦਨ ਕੁਮਾਰੀ ਪਟਿਆਲਾ ਰਿਆਸਤ ਦੀ ਸ਼ਹਿਜ਼ਾਦੀ ਨਾਲ ਵਿਆਹ ਕਰਵਾਇਆ ਜੋ ਪੈਪਸੂ ਦੇ ਡੀਵੈਲਪਮੈਂਟ ਮੰਤਰੀ ਤੇ ਯੋਜਨਾ ਕਮਿਸ਼ਨ ਦੇ ਸਫਲ ਮੈਂਬਰ ਰਹੇ। ਛਛਰੌਲੀ ਦਾ ਪਟਿਆਲਾ ਰਾਜ ਸਮੇਂ ਚੂਹੜ ਚੱਕ ਵੀ ਇੱਕ ਹਿੱਸਾ ਰਿਹਾ ਹੈ।

ਮਲੌਦ, ਭਦੌੜ, ਬਾਗੜੀਆਂ ਆਦਿ ਕੇਵਲ ਸਥਾਨਕ ਚੀਫ ਸਨ।

ਸਮੇਂ ਨਾਲ ਚੀਫ ਅਤੇ ਛੋਟੇ ਰਈਸ ਨੇੜੇ ਦੀਆਂ ਰਿਆਸਤਾਂ ਵਿੱਚ ਲੀਨ ਹੁੰਦੇ ਗਏ। ਰਿਆਸਤਾਂ ਦੇ ਸੰਗਠਨ ਦਾ ਪੈਪਸੂ ਰਾਜ ਸਥਾਪਤ ਹੋਇਆ। ਅੰਤ ਭਾਰਤ ਦੇ ਆਜ਼ਾਦ ਹੋਣ ਉਪਰੰਤ ਇਹ ਰਿਆਸਤਾਂ ਵੀ ਪੰਜਾਬ ਦਾ ਭਾਗ ਬਣ ਗਈਆਂ।

**ਕੁਝ ਹੋਰ ਰਿਆਸਤਾਂ:** ਪੰਜਾਬ ਰਿਆਸਤਾਂ ਜਿਨ੍ਹਾਂ ਦੀ ਕੁੱਲ ਗਿਣਤੀ 34 ਹੈ, 1921 ਤੱਕ ਪੰਜਾਬ ਸਰਕਾਰ ਦੇ ਰਾਜਸੀ ਸੰਬੰਧਾਂ ਸਦਕਾ ਪੰਜਾਬ ਦੇ ਇਤਿਹਾਸ ਵਿਚ ਜੁੜਵਾਂ ਨੇੜ ਰਿਹਾ ਹੈ। ਪਟੌਦੀ, ਦੁਜਾਨਾਂ ਤੇ ਲੋਹਾਰੂ ਅੱਜ ਦੇ ਹਰਿਆਣਾ ਪ੍ਰਾਂਤ ਵਿੱਚ ਹਨ। ਇਹ ਸਾਰੀਆਂ ਮੁਸਲਿਮ ਰਿਆਸਤਾਂ ਵਿੱਚੋਂ ਨਵਾਬ ਅਮੀਰ-ਉਦਦੀਨ-ਮੁਹੰਮਦ ਖਾਸ ਪ੍ਰਸਿੱਧ ਹੋਇਆ। ਨਵਾਬ ਅਲਾਉ-ਦੀਨ ਅਹਿਮਦ ਖਾਨ ਨੇ ਵੀ ਇਸੇ ਸਮੇਂ ਵਿਚ ਮਹੱਤਵਪੂਰਣ ਰੋਲ ਅਦਾ ਕੀਤਾ। ਪਹਾੜੀ ਰਿਆਸਤਾਂ ਵਿੱਚ ਮੰਡੀ ਸੁਕੇਤ, ਬਿਲਾਸਪੁਰ, ਬੁਸੱਹਰ ਅੱਜ ਦੇ ਹਿਮਾਚਲ ਪ੍ਰਦੇਸ਼ ਵਿੱਚ ਹਨ।



*Original with:*
Kulbir Singh Sidhu IAS Mohali
*Digitized by:*
Panjab Digital Library

**ਰਿਆਸਤ ਨਾਲਾਗੜ੍ਹ:** ਰਿਆਸਤ ਨਾਲਾਗੜ੍ਹ ਦੇ ਸ਼ਾਸਕ ਬਿਲਾਸਪੁਰ ਨਾਲ ਚੰਦੇਲ ਰਾਜਪੂਤਾਂ ਗੜ ਚੰਦੇਰੀ ਤੋਂ ਆਰੰਭ ਸਮਝਿਆ ਜਾਂਦਾ ਹੈ। ਪਹਿਲਾਂ ਦੋਵੇਂ ਰਿਆਸਤਾਂ ਇਕੱਠੀਆਂ ਸਨ ਤੇ ਮਗਰੋਂ ਵੱਖਰੀਆਂ ਵੱਖਰੀਆਂ ਹੋ ਗਈਆਂ ਹਨ। ਰਾਜਾ ਰਾਮ ਸਰਨ ਸਿੰਘ ਨੇ 60 ਸਾਲ ਤੱਕ ਪ੍ਰਬੰਧ ਕੀਤਾ। ਇਹ ਰਿਆਸਤ ਅਜੈ ਚੰਦ ਦੇ ਰਾਜਕਾਲ 1100 ਈਸਵੀ ਤੋਂ ਸ਼ੁਰੂ ਹੋਈ ਸੀ। ਰਾਜਾ ਬਿਜੈ ਸਿੰਘ, ਅਗਰ ਸਿੰਘ, ਰਾਜਾ ਇਸਰੀ ਸਿੰਘ, ਰਾਜਾ ਜੋਗਿੰਦਰ ਸਿੰਘ ਤੇ ਉਸ ਉਪਰੰਤ ਕਰਨਲ ਰਾਜਾ ਸੁਰਿੰਦਰ।

**ਰਿਆਸਤ ਕਲਸੀਆ :** ਫਿਰੋਜ਼ਪੁਰ ਵਿੱਚ ਚੜਿਕ ਨਾਂ ਦਾ ਜਗੀਰੀ ਪਿੰਡ ਵੀ ਇਸ ਦਾ ਹਿੱਸਾ ਹੈ। ਕਰੋੜ ਸਿੰਘੀਆਂ ਮਿਸਲ ਵਲੋਂ ਸਥਾਪਤ ਇਹ ਰਿਆਸਤ ਦਾ ਮੋਢੀ ਸਰਦਾਰ ਸ਼ਿਆਮ ਸਿੰਘ ਸੀ ਜਿਸ ਦੇ ਪਿੱਛੋਂ ਕਰੋੜਾ ਸਿੰਘ ਬਰਕੀ ਨੇ ਇਸ ਨੂੰ ਸੰਗਠਿਤ ਕੀਤਾ। 1761 ਵਿੱਚ ਤਰੌੜੀ ਦੇ ਮੈਦਾਨ ਵਿਚ ਸ਼ਹੀਦ ਹੋਣ ਉਪਰੰਤ ਸ੍ਰ: ਬਘੇਲ ਸਿੰਘ ਝਬਾਲ ਨੇ ਇਸ ਦੀ ਅਗਵਾਈ ਸੰਭਾਲੀ। ਸਰਦਾਰ ਜੋਧ ਸਿੰਘ ਨੇ ਕਈ ਇਲਾਕੇ ਜੋੜੇ, ਜਿਵੇਂ ਕਿ ਗੜਦੀਵਾਲਾ (ਜ਼ਿਲ੍ਹਾ ਹੁਸ਼ਿਆਰਪੁਰ) ਇਸ ਉਪਰੰਤ ਸ੍ਰ: ਲਹਿਣਾ ਸਿੰਘ, ਬਿਸ਼ਨ ਸਿੰਘ, ਜਗਜੀਤ ਸਿੰਘ, ਰਣਜੀਤ ਸਿੰਘ ਆਦਿ ਨੇ ਕੰਮ ਚਲਾਇਆ। ਰਾਜਾ ਰਵੀ ਸ਼ੇਰ ਸਿੰਘ ਤੇ ਉਸ ਦਾ ਪੁੱਤਰ ਰਾਜਾ ਕਰਨ ਸ਼ੇਰ ਸਿੰਘ 1947 ਤੱਕ ਰਾਜ ਕਰਦੇ ਰਹੇ।





*Original with:*
Kulbir Singh Sidhu IAS Mohali
*Digitized by:*
Panjab Digital Library

# ਮਲੇਰਕੋਟਲੇ ਦਾ ਮੁਸਲਿਮ ਰਾਜ ਘਰਾਣਾ

ਮਲੇਰਕੋਟਲਾ ਦਾ ਇਤਿਹਾਸ ਕਾਫੀ ਪੁਰਾਣਾ ਅਤੇ ਉਨ੍ਹਾਂ ਅਫਗਾਨਾਂ ਦਾ ਹੈ ਜੋ ਸ਼ੇਰਵਾਨੀ ਮਲੇਰ ਕਬੀਲੇ ਨਾਲ ਸਬੰਧ ਰਖਦੇ ਸਨ। ਉਨ੍ਹਾਂ ਨੇ ਆਪਣਾ ਇਤਿਹਾਸ ਲੋਧੀਆਂ ਦੇ ਦਿਨਾਂ ਤੋਂ ਲੱਭਣਾ ਸ਼ੁਰੂ ਕੀਤਾ ਅਤੇ ਕਿਹਾ ਕਿ ਉਹ 1442 ਵਿਚ ਕੁਰਦਿਸਤਾਨ ਦੇ ਸ਼ੇਰਵਾਂ ਇਲਾਕੇ ਤੋਂ ਆਏ ਹਨ। ਉਨ੍ਹਾਂ ਦੇ ਬਜ਼ੁਰਗ, ਸ਼ੇਖ ਸਦਰ-ਉਦ-ਸਦਰ-ਏ-ਜਹਾਨ ਨੇ ਸੁਲਤਾਨ ਬਹਿਲੋਲ ਲੋਧੀ ਦੀ ਪੁੱਤਰੀ ਨਾਲ ਵਿਆਹ ਕੀਤਾ ਸੀ ਅਤੇ ਲੁਧਿਆਣਾ ਦੇ ਨਜ਼ਦੀਕ 58 ਪਿੰਡ ਉਸਨੂੰ ਤੋਹਫੇ ਦੇ ਤੌਰ ਤੇ ਮਿਲੇ ਸਨ। ਉਹ ਸਤਲੁਜ ਦੇ ਕਿਨਾਰੇ ਤੇ ਭੂਮਸੀ ਨਾਂ ਦੀ ਜਗਾ ਤੇ ਰਹਿਣ ਲੱਗ ਪਿਆ ਸੀ ਅਤੇ ਉਸਨੇ ਇਥੇ ਕਿਲ੍ਹਾ ਬਣਵਾਇਆ ਜਿਸ ਕਾਰਨ ਇਸ ਦਾ ਨਾਂ ਮਲੇਰਕੋਟਲਾ ਚਲ ਪਿਆ। ਨਵਾਬ ਬਸ਼ੀਰ ਖਾਨ ਦੀ ਮੌਤ 1665 ਨੂੰ ਹੋਈ ਅਤੇ ਉਸਦੇ ਉਤਰਾਧਿਕਾਰੀ ਨਵਾਬ ਫਿਰੋਜ਼ ਖਾਨ ਨੇ ਉਸਦੀ ਵਿਰਾਸਤ 1672 ਨੂੰ ਨਵਾਬ ਸ਼ੇਰ ਮੁਹੰਮਦ ਖਾਨ ਨੂੰ ਸੌਂਪ ਦਿੱਤੀ। ਸ਼ੇਰ ਮੁਹੰਮਦ ਖਾਨ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਬੱਚਿਆਂ ਦੀ ਸ਼ਹੀਦੀ ਜੋ ਕਿ ਫੌਜਦਾਰ ਵਜ਼ੀਰ ਖਾਨ ਦੇ ਹੁਕਮਾਂ ਨਾਲ ਦਸੰਬਰ 1704 ਵਿੱਚ ਹੋਈ, ਦਾ ਵਿਰੋਧ ਕੀਤਾ। ਜਿਸ ਕਰਕੇ ਸਿੱਖ ਉਸਦੇ ਸ਼ੁਕਰਗੁਜ਼ਾਰ ਸਨ।

ਨਵਾਬ ਸ਼ੇਰ ਮੁਹੰਮਦ ਖਾਨ ਦੀ ਮੌਤ 1713 ਵਿੱਚ ਚੱਪਰਚਿੜੀ ਦੇ ਮੈਦਾਨ ਵਿਚ ਬਾਬਾ ਬੰਦਾ ਸਿੰਘ ਬਹਾਦਰ ਵਿਰੁੱਧ ਲੜਦੇ ਸਮੇਂ ਹੋਈ ਅਤੇ ਉਹ ਆਪਣੇ ਪਿੱਛੇ ਆਪਣੇ ਸਭ ਤੋਂ ਵੱਡੇ ਪੁੱਤਰ ਗੁਲਾਮ ਹੁਸੈਨ ਖਾਨ ਨੂੰ ਗੱਦੀ ਸੌਂਪ ਗਿਆ, ਜਿਸਨੇ ਥੋੜਾ ਚਿਰ ਰਾਜ ਕਰਨ ਪਿਛੋਂ ਇਹ ਗੱਦੀ ਆਪਣੇ ਛੋਟੇ ਭਰਾ ਨਵਾਬ ਜਮਾਲ ਖਾਨ ਨੂੰ ਸੌਂਪ ਦਿੱਤੀ। ਉਹ ਬੜਾ ਕਾਬਲ ਸ਼ਾਸਕ ਸੀ ਅਤੇ ਥੋੜੇ ਚਿਰ ਦੇ ਵਿੱਚ ਹੀ ਉਸਨੇ ਮਲੇਰਕੋਟਲਾ ਨੂੰ ਅਜ਼ਾਦ ਸਾਮਰਾਜ ਬਣਾ ਦਿੱਤਾ ਪਰ ਫਿਰ ਵੀ ਉਸਨੇ ਮੁਗਲ ਸ਼ਾਸਕਾਂ ਨਾਲ ਸਬੰਧ ਬਣਾਈ ਰੱਖੇ। ਉਹ ਭਾਰਤ ਵਿੱਚ ਅਫ਼ਗਾਨੀ ਰੱਖਿਆ ਸੈਨਾ ਦਾ ਲੀਡਰ ਸੀ। ਉਹ 1761 ਵਿੱਚ ਗੁਜ਼ਰ ਗਿਆ ਅਤੇ ਆਪਣੇ ਪਿੱਛੇ ਨਵਾਬ ਭੀਖਾਂ ਖਾਨ ਨੂੰ ਛੱਡ ਗਿਆ। ਉਸ ਦੀਆਂ ਸੇਵਾਵਾਂ ਲਈ 1762 ਵਿੱਚ ਅਹਿਮਦ ਸ਼ਾਹ ਦੁਰਾਨੀ ਨੇ ਉਸਨੂੰ ਸਨਮਾਨਿਤ ਕੀਤਾ ਅਤੇ ਉਸਨੂੰ ਆਪਣੇ ਨਾਂ ਦੇ ਸਿੱਕੇ ਚਲਾਉਣ ਦਾ ਅਧਿਕਾਰ ਦੇ ਦਿੱਤਾ ਪਰ ਜ਼ਿਆਦਾ ਲੰਮੇ ਸਮੇਂ ਤੱਕ ਉਹ ਇਸਦਾ ਅਨੰਦ ਨਹੀਂ ਮਾਣ ਸਕਿਆ। ਉਹ 1763 ਵਿਚ ਗੁਜ਼ਰ ਗਿਆ ਅਤੇ ਉਸਦੀ ਥਾਂ ਤੇ ਉਸਦਾ ਭਰਾ ਨਵਾਬ ਬਣਿਆ। ਭੀਖਾਂ ਖਾਨ ਦੇ ਪੁੱਤਰ ਨਾਬਾਲਗ ਸਨ ਕਿਉਂਕਿ ਉਸਦੀ ਮਾਂ ਵੀ ਇਸ ਬੰਦੋਬਸਤ ਤੋਂ



*Original with:*
Kulbir Singh Sidhu IAS Mohali
*Digitized by:*
Panjab Digital Library

ਖੁਸ਼ ਨਹੀਂ ਸੀ, ਜਿਸ ਕਰਕੇ ਪਰਿਵਾਰ ਵਿੱਚ ਕੁਝ ਦੇਰ ਝਗੜਾ ਵੀ ਰਿਹਾ। ਨਵਾਬ ਉਮਰ ਖਾਂ ਨੇ ਇਸ ਝਗੜੇ ਨੂੰ ਜਨਮ ਦਿੱਤਾ। ਜੋ 1767 ਵਿਚ ਗੁਜਰ ਗਿਆ ਅਤੇ ਆਪਣੇ ਪਿੱਛੇ ਆਪਣੇ ਭਰਾ ਬਹਾਦਰ ਖਾਨ ਨੂੰ ਛੱਡ ਗਿਆ। ਉਸ ਨੇ ਪਟਿਆਲਾ ਦੇ ਮਹਾਰਾਜਾ ਅਮਰ ਸਿੰਘ ਨਾਲ ਚੰਗੇ ਰਿਸ਼ਤੇ ਕਾਇਮ ਕੀਤੇ। ਉਮਰ ਖਾਨ ਨੇ 12 ਸਾਲਾਂ ਤੱਕ ਰਾਜ ਕੀਤਾ ਅਤੇ 1779 ਵਿੱਚ ਉਹ ਗੁਜ਼ਰ ਗਿਆ ਅਤੇ ਆਪਣੇ ਪਿੱਛੇ ਆਪਣੇ ਭਰਾ ਅਜ਼ਾਦ-ਉਲਾ-ਖਾਨ ਨੂੰ ਛੱਡ ਗਿਆ ਜਿਸ ਨੂੰ ਅਤਾਹ-ਉਲਾ-ਖਾਨ 1782 ਵਿੱਚ ਲੈ ਕੇ ਆਇਆ। ਅਤਾਹ-ਉਲਾ-ਖਾਨ ਨਵਾਬ ਮੁਹੰਮਦ ਜਮਾਲ ਖਾਨ ਦਾ ਪੰਜਵਾਂ ਭਰਾ ਸੀ। ਦੀਵਾਨ ਨਾਨੂ ਮੱਲ, ਜੋ ਕਿ ਮਹਾਰਾਜਾ ਸਾਹਿਬ ਸਿੰਘ ਦਾ ਗੱਦਾਰ ਨੌਕਰ ਸੀ, ਦੇ ਉਕਸਾਉਣ ਤੇ ਅਤਾਹ-ਉਲਾ-ਖਾਨ ਨੇ ਪਟਿਆਲਾ ਦੇ ਕੁਝ ਪਿੰਡਾਂ ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ, ਪਰ ਪਟਿਆਲਾ ਦੀ ਫੌਜੀ ਤਾਕਤ ਨੇ ਉਸਦੀਆਂ ਆਸਾਂ ਤੇ ਪਾਣੀ ਫੇਰ ਦਿੱਤਾ ਪਰ ਫਿਰ ਵੀ ਮਹਾਰਾਜਾ ਸਾਹਿਬ ਸਿੰਘ ਨੇ ਬੇਦੀ ਸਿੰਘ ਊਨਾ ਜੋ ਮਲੇਰਕੋਟਲੇ ਤੇ ਹਮਲਾ ਕਰ ਚੁੱਕਿਆ ਸੀ, ਦੇ ਖਿਲਾਫ਼ ਉਸ ਦੀ ਮੱਦਦ ਕੀਤੀ।


ਮਲੇਰਕੋਟਲੇ ਦਾ ਨਵਾਬ

ਨਵਾਬ ਅਤਾਹ-ਉਲਾ-ਖਾਨ ਨੇ 1803 ਵਿੱਚ ਮਰਾਠਿਆਂ ਦੇ ਖਿਲਾਫ ਅੰਗਰੇਜ਼ਾਂ ਦੀ ਮਦਦ ਕੀਤੀ। ਉਸ ਨੇ ਲਾਰਡ ਲੇਕ ਦੇ ਖ਼ਿਲਾਫ਼ ਮੁਹਿੰਮ ਵਿੱਚ ਹਿੱਸਾ ਲਿਆ। ਇਸ ਮੱਦਦ ਬਦਲੇ ਉਸ ਨੂੰ 1809 ਦੀ ਸੰਧੀ ਹੇਠ ਅੰਗ੍ਰੇਜ਼ੀ ਸੁਰੱਖਿਆ ਅਧੀਨ ਲਿਆ ਗਿਆ। 1810 ਵਿੱਚ ਉਸ ਦੀ ਮੌਤ ਹੋ ਗਈ ਅਤੇ ਉਹ ਆਪਣੇ ਪਿੱਛੇ ਨਵਾਬ ਵਜ਼ੀਰ ਅਲੀ ਖ਼ਾਨ ਜਿਸਨੂੰ ਨਵਾਬ ਆਮਿਰ ਅਲੀ ਖ਼ਾਨ (1821-46), ਮਹਿਬੂਬ ਅਲੀ ਖ਼ਾਨ (1846-57) ਅਤੇ ਸਿਕੰਦਰ ਅਲੀ ਖ਼ਾਨ (1857-71) ਲੈ ਕੇ ਆਏ, ਛੱਡ ਗਿਆ। ਇਸ ਸਮੇਂ ਦੌਰਾਨ ਮਲੇਰਕੋਟਲਾ ਰਾਜ ਨੇ ਗੋਰਖਾ ਯੁੱਧ ਵਿੱਚ ਅੰਗ੍ਰੇਜ਼ਾਂ ਦੀ ਮੱਦਦ ਕੀਤੀ। ਇਸ ਤੋਂ ਇਲਾਵਾ ਉਸਨੇ ਭਰਤਪੁਰ ਦੇ ਯੁੱਧ, ਪਹਿਲੇ ਅਫਗਾਨ ਯੁੱਧ, ਸਿੱਖ ਯੁੱਧ ਅਤੇ ਗਰੇਟ ਮਿਊਟਨੀ ਯੁੱਧ ਵਿੱਚ ਵੀ ਅੰਗ੍ਰੇਜ਼ਾਂ ਦੀ ਮੱਦਦ ਕੀਤੀ। ਨਵਾਬ ਸਿਕੰਦਰ ਅਲੀ ਖਾਨ ਨੇ 1861 ਵਿੱਚ 9 ਬੰਦੂਕਾਂ ਦਾ ਸਲਾਮ ਹਾਸਲ ਕੀਤਾ। ਉਹ 1871 ਵਿੱਚ ਗੁਜ਼ਰ ਗਿਆ। ਉਸਦਾ ਕੋਈ ਪੁੱਤਰ ਨਹੀਂ ਸੀ। ਉਸਦੇ ਇਬਰਾਹੀਮ



*Original with:*
Kulbir Singh Sidhu IAS Mohali
*Digitized by:*
Panjab Digital Library

ਅਲੀ ਖਾਨ, ਜੋ ਕਿ ਉਸਦਾ ਭਤੀਜਾ ਸੀ, ਦੇ ਗੋਦ ਲੈਣ ਤੇ ਅੰਗ੍ਰੇਜ਼ ਸਰਕਾਰ ਨੇ ਰੋਕ ਲਗਾਈ ਹੋਈ ਸੀ।

ਜਨਵਰੀ 1972 ਵਿੱਚ ਕੂਕਾ ਸਿੱਖਾਂ ਨੇ, ਜੋ ਕਿ ਨਾਮਧਾਰੀਆਂ ਦੇ ਨਾਂ ਨਾਲ ਜਾਣੇ ਜਾਂਦੇ ਸਨ, ਮਲੇਰਕੋਟਲਾ ਦੇ ਕਸਾਈਆਂ ਤੇ ਹਮਲਾ ਕਰ ਦਿੱਤਾ, ਜਿਨ੍ਹਾਂ ਨੇ ਬੇਦੀ ਸਾਹਿਬ ਸਿੰਘ ਉਨਾ ਦੇ ਖਿਲਾਫ ਪਿਛਲੀ ਸ਼ਤਾਬਦੀ ਵਿੱਚ ਰੋਸ ਪ੍ਰਗਟ ਕੀਤਾ ਸੀ। ਮਿ. ਕੋਵਨ, ਡਿਪਟੀ ਕਮਿਸ਼ਨਰ ਲੁਧਿਆਣਾ ਅਤੇ ਮਿ. ਡਗਲਸ ਫੋਰਸਿਥ, ਡਿਪਟੀ ਕਮਿਸ਼ਨਰ ਅੰਬਾਲਾ ਨੇ ਬਿਨ੍ਹਾਂ ਕਿਸੇ ਵਜਾ ਦੇ ਛੋਟੇ ਜਿਹੇ ਮੁੱਦੇ ਨੂੰ ਰਾਜਨੀਤਿਕ ਮਹੱਤਵ ਦੀ ਬਗਾਵਤ ਬਣਾ ਦਿੱਤਾ ਅਤੇ 65 ਕੂਕਾਂ ਸਿੱਖਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਬਾਬਾ ਰਾਮ ਸਿੰਘ, ਜੋ ਕਿ ਧਾਰਮਿਕ ਸੰਪਰਦਾਇ ਦਾ ਲੀਡਰ ਸੀ, ਨੂੰ ਰੰਗੂਨ ਭੇਜ ਦਿੱਤਾ ਜਿੱਥੇ ਨਵੰਬਰ 29; 1884 ਨੂੰ ਉਸਦੀ ਮੌਤ ਹੋ ਗਈ।

ਨਵਾਬ ਇਬਰਾਹੀਮ ਅਲੀ ਖਾਨ ਨੇ ਆਪਣੀ ਕਮਜ਼ੋਰ ਸਿਹਤ ਨੂੰ ਸਿਹਤ ਨੂੰ ਦੇਖਦੇ ਹੋਏ ਸੰਸਾਰਿਕ ਮਾਮਲਿਆਂ ਦੇ ਸੰਗਠਨ ਤੋਂ ਆਪਦਾ ਹੱਥ ਖਿੱਚ ਲਿਆ ਅਤੇ ਰਾਜ ਦਾ ਸਾਰਾ ਕੰਮ ਨਵਾਬ ਸਰ ਅਮੀਰ-ਉਦ-ਦੀਨ ਖਾਨ, ਜਿਸਨੂੰ ਕਿ ਭਾਰਤ ਸਰਕਾਰ ਨੇ ਸੁਪਰਡੰਟ ਬਣਾ ਦਿੱਤਾ ਸੀ, ਨੇ ਸੰਭਾਲ ਲਿਆ। ਨਵਾਬ ਇਬਰਾਹੀਮ ਅਲੀ ਖਾਨ ਦੇ ਪੁੱਤਰ ਸਾਹਿਬਜ਼ਾਦਾ ਮੁਹੰਮਦ ਅਲੀ ਖਾਨ ਨੂੰ 1 ਫਰਵਰੀ 1905 ਨੂੰ ਰਾਜ ਦਾ ਸ਼ਾਹੀ ਪ੍ਰਤੀਨਿੱਧ ਬਣਾ ਦਿੱਤਾ ਗਿਆ। ਜਿਸਦੀ ਮੌਤ ਅਗਸਤ 1908 ਵਿੱਚ ਹੋਈ ਅਤੇ ਉਹ ਆਪਣੇ ਪਿੱਛੇ ਆਪਣੇ ਪਿਤਾ ਨੂੰ ਛੱਡ ਗਿਆ। ਉਹ ਸੱਤਾ ਵਿੱਚ ਜਨਵਰੀ 5, 1909 ਵਿੱਚ ਹੋਇਆ। ਉਸਨੇ 1914-18 ਅਤੇ 1939-45 ਦੇ ਮਹਾਨ ਯੁੱਧਾਂ ਦੌਰਾਨ ਭਾਰਤ ਸਰਕਾਰ ਦਾ ਸਾਥ ਦਿੱਤਾ ਅਤੇ ਉਸਨੂੰ ਉਸਦੀਆਂ ਸੇਵਾਵਾਂ ਲਈ ਨਵਾਜਿਆ ਗਿਆ। ਉਸਦੀ ਮੌਤ 16 ਅਕਤੂਬਰ 1947 ਨੂੰ ਹੋਈ ਅਤੇ ਉਹ ਆਪਣੇ ਪਿੱਛੇ ਆਪਣੇ ਵੱਡੇ ਪੁੱਤਰ ਨਵਾਬ ਮੁਹੰਮਦ ਇਫਤਿਕਾਰ ਅਲੀ ਖਾਨ ਨੂੰ ਛੱਡ ਗਿਆ ਜਿਸਨੇ ਅੰਗ੍ਰੇਜ਼ੀ ਸਰਵਉੱਚਤਾ ਦੀ ਅਣਗਹਿਲੀ ਕਰਕੇ ਭਾਰਤੀ ਯੂਨੀਅਨ ਨੂੰ ਸਵੀਕਾਰ ਕਰ ਲਿਆ ਅਤੇ ਪਟਿਆਲਾ ਅਤੇ ਪੂਰਬੀ ਪੰਜਾਬ ਰਾਜ ਯੂਨੀਅਨ ਵਿੱਚ 1948 ਵਿੱਚ ਹਿੱਸਾ ਲਿਆ।

ਅੱਜ ਕੱਲ ਮਲੇਰਕੋਟਲਾ ਜ਼ਿਲ੍ਹਾ ਸੰਗਰੂਰ ਵਿੱਚ ਪੈਂਦਾ ਹੈ ਜੋ ਕਿ ਜੀਂਦ ਦਾ ਇੱਕ ਹਿੱਸਾ ਸੀ। ਉੱਤਰ ਵਲੋਂ ਇਹ ਸ਼ਹਿਰ ਲੁਧਿਆਣਾ ਅਤੇ ਫਰੀਦਕੋਟ ਨਾਲ ਘਿਰਿਆ ਹੋਇਆ ਹੈ, ਪੱਛਮ ਵਲੋਂ ਬਠਿੰਡਾ, ਦੱਖਣ ਵਲੋਂ ਜੀਂਦ ਅਤੇ ਪੂਰਬ ਵਲੋਂ



*Original with:*
Kulbir Singh Sidhu IAS Mohali
*Digitized by:*
Panjab Digital Library

ਪਟਿਆਲਾ ਜ਼ਿਲ੍ਹੇ ਨਾਲ ਘਿਰਿਆ ਹੋਇਆ ਹੈ।

ਮਲੇਰਕੋਟਲਾ ਸੰਗਰੂਰ ਦੀਆਂ 6 ਸਬ ਡਵੀਜ਼ਨਾਂ ਵਿਚੋਂ ਇੱਕ ਹੈ। ਇਸ ਦੀਆਂ 2 ਸਬ ਤਹਿਸੀਲਾਂ ਹਨ:-

- ਅਹਿਮਦਗੜ੍ਹ
- ਅਮਰਗੜ੍ਹ

ਸਬ ਡਵੀਜ਼ਨ ਦੀ ਅਬਾਦੀ 3,33,658 ਹੈ ਅਤੇ ਮਲੇਰਕੋਟਲਾ ਦੀ ਅਬਾਦੀ 99635 ਹੈ। ਵਾਤਾਵਰਣ ਦੇ ਲਿਹਾਜ਼ ਨਾਲ ਇਥੋਂ ਦਾ ਵਾਤਾਵਰਣ ਬਹੁਤ ਹੀ ਗਰਮ ਹੈ ਅਤੇ ਗਰਮੀਆਂ ਵਿੱਚ ਖੁਸ਼ਕ ਹੈ। ਬਾਰਸ਼ਾਂ ਦੇ ਮੌਸਮ ਵਿੱਚ ਨਮੀ ਹੈ ਅਤੇ ਸਰਦੀਆਂ ਵਿੱਚ ਬਹੁਤ ਠੰਡਾ ਹੈ। ਹਨੇਰੀਆਂ ਅਤੇ ਗਰਮ ਹਵਾਵਾਂ ਗਰਮੀਆਂ ਦੌਰਾਨ ਆਮ ਜਿਹੀਆਂ ਹਨ। ਇਹ ਸੀਮਤ ਬਾਰਿਸ਼ ਵਾਲਾ ਇਲਾਕਾ ਹੈ ਅਤੇ ਸਾਲ ਵਿੱਚ ਇੱਥੇ ਵਰਖਾ 61.54 ਸੈ:ਮੀ: ਹੁੰਦੀ ਹੈ। ਜੁਲਾਈ ਅਤੇ ਅਗਸਤ ਦੇ ਮਹੀਨਿਆਂ ਵਿੱਚ ਇੱਥੇ ਵਰਖਾ 50% ਤੱਕ ਹੁੰਦੀ ਹੈ। ਕੁਝ ਵਰਖਾ ਦਸੰਬਰ ਅਤੇ ਫਰਵਰੀ ਦੇ ਮਹੀਨੇ ਵਿੱਚ ਹੁੰਦੀ ਹੈ ਜੋ ਰਬੀ ਦੀਆ ਫਸਲਾਂ ਲਈ ਲਾਹੇਵੰਦ ਹੈ।

ਮਲੇਰਕੋਟਲਾ ਦੀ ਧਰਤੀ ਕੁਝ ਕੁ ਹਿੱਸਿਆਂ ਨੂੰ ਛੱਡ ਕੇ ਪੱਧਰੀ ਹੈ। ਮਲੇਰਕੋਟਲਾ ਤਹਿਸੀਲ ਪੁਆਧ ਦੇ ਇਲਾਕੇ ਵਿੱਚ ਆਉਂਦਾ ਹੈ ਜੋ ਕਿ ਉਪਜਾਊ ਹੈ। ਮਲੇਰਕੋਟਲਾ ਦੀ ਖੇਤੀ ਵਾਲੀ ਧਰਤੀ 1,69,290 ਏਕੜ ਹੈ। ਸਿੰਜਾਈ ਦੇ ਮੁੱਖ ਸੋਮੇ ਕਨਾਲ ਅਤੇ ਟਿਊਬਵੈੱਲ ਹਨ। ਇਥੋਂ ਦੀ ਅਰਥ ਵਿਵਸਥਾ ਖੇਤੀਬਾੜੀ ਤੇ ਨਿਰਭਰ ਕਰਦੀ ਹੈ।





*Original with:*
Kulbir Singh Sidhu IAS Mohali
*Digitized by:*
Panjab Digital Library

# ਬਾਬਾ ਬਰਾੜ ਬੰਸ ਬਹਾਦਰ ਦੀ ਵਿਰਾਸਤੀ ਨਿਸ਼ਾਨੀ ਫਰੀਦਕੋਟ ਰਾਜ-ਘਰਾਣਾ

ਫਰੀਦਕੋਟ ਦਾ ਪਹਿਲਾ ਨਾਮ ਮੋਕਲਹਰ ਸੀ ਜਿਸ ਨੂੰ ਰਾਜਾ ਮੋਕਲਦੇਵ ਨੇ 12ਵੀਂ ਸਦੀ ਦੇ ਅਖੀਰ ਵਿੱਚ ਵਸਾਇਆ। ਉਸ ਸਮੇਂ ਬਾਬਾ ਫਰੀਦ ਸ਼ਕਰਗੰਜ ਪਾਕਪਟਨ ਨੂੰ ਜਾਂਦੇ ਹੋਏ ਰਾਜਾ ਮੋਕਲ ਦੇ ਇਸ ਨਗਰ ਤੋਂ ਗੁਜ਼ਰੇ। ਉਦੋਂ ਫਰੀਦਕੋਟ ਦੇ ਕਿਲ੍ਹੇ ਦੀ ਉਸਾਰੀ ਹੋ ਰਹੀ ਸੀ। ਬਾਬਾ ਫਰੀਦ ਜੀ ਦੀ ਰੂਹਾਨੀ ਸ਼ਖਸੀਅਤ ਨੂੰ ਨਾ ਪਛਾਣਦੇ ਹੋਏ ਹਾਕਮਾਂ ਨੇ ਉਨ੍ਹਾਂ ਨੂੰ ਵੀ ਵਗਾਰ ਤੇ ਲਾ ਲਿਆ। ਜਦੋਂ ਬਾਬਾ ਜੀ ਦੀ ਬੰਦਗੀ ਦੀ ਸ਼ਕਤੀ ਦਾ ਉਨ੍ਹਾਂ ਨੂੰ ਗਿਆਨ ਹੋਇਆ ਤਾਂ ਉਨ੍ਹਾਂ ਨੇ ਰਾਜੇ ਨੂੰ ਇਹ ਵਿਥਿਆ ਦੱਸੀ। ਰਾਜਾ ਮੋਕਲਸੀ ਆਪ ਬਾਬਾ ਜੀ ਦੇ ਰੂਬਰੂ ਹੋਇਆ ਤੇ ਭੁਲ ਦੀ ਮੁਆਫੀ ਮੰਗੀ। ਬਾਬਾ ਜੀ ਨੇ ਰਾਜਾ ਮੋਕਲਸੀ ਨਾਲ ਭਗਤੀ ਤੇ ਸ਼ਕਤੀ ਬਾਰੇ ਬਚਨ ਬਿਲਾਸ ਕੀਤੇ। ਉਪਰੰਤ ਬਾਬਾ ਸ਼ੇਖ ਫਰੀਦ ਦੇ ਇਸ ਨਗਰ ਵਿੱਚ ਚਰਨ ਪਾਉਣ ਤੇ ਮੋਕਲਦੇਵ ਨੇ ਮੋਕਲਹਰ ਨਗਰ ਦਾ ਨਾਮ ਬਾਬਾ ਫਰੀਦ ਦੇ ਨਾਮ 'ਤੇ ਫਰੀਦਕੋਟ ਰੱਖ ਦਿੱਤਾ।



ਚਿੱਲ੍ਹਾ ਬਾਬਾ ਫਰੀਦ



ਫਰੀਦਕੋਟ ਦਾ ਕਿਲ੍ਹਾ

ਫਰੀਦਕੋਟ ਰਾਜ ਘਰਾਣੇ ਦੇ ਬਰਾੜ ਬੰਸ ਅਤੇ ਬਰਾੜ ਕੌਮ ਦਾ ਪਿਛੋਕੜ ਵੀ ਜੈਸਲਮੇਰ ਹੈ ਤੇ ਇਹ ਆਪਣੇ ਮੁਢਲੇ ਭਾਈਚਾਰੇ ਸਿੱਧੂਆਂ ਵਾਂਗ ਰਾਜਪੂਤ ਭੱਟੀਆਂ ਦੀ ਜੱਦ ਵਿਚੋਂ ਹੀ ਹਨ। ਰਾਣਾ ਜੈਸਲ ਦੇ ਪੋਤਰੇ ਹੇਮਹੇਲ ਦੇ ਪੁੱਤਰ ਰਾਓ ਜੂੰਧਰ ਦੇ 21 ਪੁੱਤਰਾਂ ਵਿਚੋਂ ਦੋ ਪੁੱਤਰ ਬਟੇ ਰਾਓ ਤੇ ਅਚਲ ਹੋਏ। ਬਟੇ ਰਾਓ ਤੋਂ ਅੱਗੇ ਸਿੱਧੂ ਖਾਨਦਾਨ ਅਤੇ ਸਿੱਧੂ ਖਾਨਦਾਨ ਤੋਂ ਅੱਗੇ ਬਰਾੜ ਖਾਨਦਾਨ ਦੀ ਵੇਲ ਵਧੀ। ਰਾਓ ਜੂੰਧਰ ਦੇ ਦੂਜੇ ਪੁੱਤਰ ਅਚਲ ਤੋਂ ਚੁੰਨ ਅਤੇ ਚੁੰਨ ਤੋਂ ਮੰਝ ਦਾ ਜਨਮ ਹੋਇਆ। ਮੰਝ ਤੋਂ



Original with:
Kulbir Singh Sidhu IAS Mohali
Digitized by:
Panjab Digital Library

ਕੁਝ ਪੀੜ੍ਹੀਆਂ ਬਾਅਦ ਮੋਕਲਹਰ ਦਾ ਜਨਮ ਹੋਇਆ ਜਿਸ ਨੇ ਕਿ ਫਰੀਦਕੋਟ ਨਗਰ ਦਾ ਪੁਨਰ ਨਿਰਮਾਣ ਕੀਤਾ। ਭੱਟੀ ਰਾਜਪੂਤਾਂ ਤੋਂ ਵੀ ਪਹਿਲਾਂ ਪ੍ਰਮਾਰ ਰਾਜਪੂਤਾਂ ਦਾ ਇਸ ਇਲਾਕੇ ਵਿਚ ਦਬਦਬਾ ਰਿਹਾ ਹੈ। ਪਹਿਲੀ ਵਾਰ ਭੱਟੀ ਰਾਜਪੂਤਾਂ ਦੇ ਰਾਜਾ ਦੇਵਰਾਜ ਭੱਟੀ ਨੇ ਪਰਮਾਰਾਂ ਦੇ ਇਸ ਅਜੋਕੇ ਫਰੀਦਕੋਟ ਦੇ ਇਲਾਕੇ ਵਿਚ ਆਪਣਾ ਰਾਜ ਕਾਇਮ ਕੀਤਾ। ਰਾਵਲ ਜੈਸਲ ਭੱਟੀ ਰਾਜਪੂਤ ਦੀ ਬੰਸ ਵਿੱਚ ਸੱਤਵੀਂ ਪੀੜ੍ਹੀ ਵਿੱਚ ਸਿੱਧੂ ਅਤੇ ਸਿੱਧੂ ਤੋਂ ਨੌਵੀਂ ਪੀੜ੍ਹੀ ਵਿੱਚ ਬਰਾੜ ਹੋਇਆ। ਬਰਾੜ ਦੇ ਦੋ ਪੁੱਤਰ ਪੌੜ ਅਤੇ ਦੁੱਲ ਹੋਏ। ਪੌੜ ਤੋਂ ਫੂਲ ਬੰਸ ਦੀ ਸਾਖ ਚੱਲੀ ਅਤੇ ਦੁੱਲ ਤੋਂ ਫਰੀਦਕੋਟ ਘਰਾਣੇ ਦਾ ਬਰਾੜ ਬੰਸ ਅੱਗੇ ਤੁਰਿਆ। ਦੁੱਲ ਦੇ ਚਾਰ ਪੁੱਤਰ ਹੋਏ: ਬਿਨੇਪਾਲ, ਸਾਹਨਪਾਲ, ਲਖਨਪਾਲ ਅਤੇ ਰਤਨਪਾਲ। ਬਿਨੇਪਾਲ ਦਾ ਪੁੱਤਰ ਜੀਤ ਹੋਇਆ। ਜੀਤ ਦੇ ਛੇ ਪੁੱਤਰ ਹੋਏ ਜਿਨ੍ਹਾਂ ਵਿੱਚ ਮਾਣਕ, ਮੱਤਾ, ਦੋਦਾ, ਕੈਲੋ, ਸੈਦੋ ਅਤੇ ਲੁਟੀ ਸਨ। ਮਾਣਕ ਦੇ ਸੱਤ ਪੁੱਤਰ ਸਨ: ਟੀਂਡਾ, ਖੱਖੀ, ਪੱਖੋ, ਸੁਤੋ, ਬਾਹਨਾ, ਘਣੀਆ ਤੇ ਖੋਖਰ। ਇਸੇ ਖੋਖਰ ਤੋਂ ਜੱਟਾਂ ਦਾ ਖੋਖਰ ਗੋਤ ਚੱਲਿਆ। ਮਾਣਕ ਦੇ ਸਭ ਤੋਂ ਵੱਡੇ ਪੁੱਤਰ ਟੀਂਡੇ ਦੇ ਸੱਤ ਪੁੱਤਰ ਹੋਏ, ਆਸੀ, ਬਾਸੀ, ਅਹਿਦ, ਮੁੰਦ, ਕਿਰਪਾਲ, ਨੀਪਲ ਤੇ ਭੀਲਮ ਹੋਏ। ਟੀਂਡਾ ਤੋਂ ਬਾਅਦ ਆਸੀ ਰਿਆਸਤ ਦਾ ਮਾਲਕ ਬਣਿਆ। ਆਸੀ ਦੇ ਤਿੰਨ ਪੁੱਤਰ ਹੋਏ, ਦਹੀਰਾ, ਕਾਲਾ ਅਤੇ ਮਾਲਕ ਉਰਫ ਦਾਤਾ। ਆਸੀ ਦੀ ਮੌਤ ਪਿੱਛੋਂ ਦਹੀਰਾ ਸਿੰਘ ਰਿਆਸਤ ਦਾ ਮੁਖੀ ਬਣਿਆ। ਦਹੀਰਾ ਸਿੰਘ ਦਾ ਲੜਕਾ ਫੱਤੂ ਸੀ ਜਿਸ ਨੂੰ ਫਤਹਿਖਾਨ ਵੀ ਆਖਿਆ ਜਾਂਦਾ ਹੈ। ਬਾਪ ਦੇ ਮਰਨ ਪਿੱਛੋਂ ਉਹ ਉਸ ਨੂੰ ਮੁੱਦਕੀ ਦੇ ਨੇੜੇ ਕਿਓਲ ਦੇ ਖੇਤਰ ਦਾ ਚੌਧਰੀ ਥਾਪਿਆ ਗਿਆ। ਜਿਸ ਕਰਕੇ ਉਹ ਚੌਧਰੀ ਫੱਤੂ ਰਾਏ ਦੇ ਨਾਮ ਨਾਲ ਮਸ਼ਹੂਰ ਹੋਇਆ। ਫੱਤੂ ਦੇ ਚਾਰ ਪੁੱਤਰ ਹੋਏ ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ; ਸੰਘਰ, ਸਿਹਨੂੰ, ਹੇਬੂ, ਲੰਗਰ।

ਇੱਕ ਬਹੁਤ ਹੀ ਅਹਿਮ ਤੱਥ ਦਾ ਜ਼ਿਕਰ ਕਰਨਾ ਜਰੂਰੀ ਬਣਦਾ ਹੈ ਕਿ ਬਰਾੜ ਮੰਨਦੇ ਹਨ ਕਿ ਪਾਣੀਪਤ ਦੀ ਪ੍ਰਹਿਲੀ ਲੜਾਈ ਵਿਚ ਬਾਬਰ ਦੀ ਮੱਦਦ ਕਰਨ ਵਾਲਾ ਰਾਏ ਸੰਘਰ ਬਰਾੜਾਂ ਵਿਚੋਂ ਸੀ ਅਤੇ ਸਿੱਧੂ ਲੋਕ ਰਾਏ ਸੰਘਰ ਨੂੰ ਸਿੱਧੂਆਂ ਦੀ ਲਾਈਨ ਵਿਚ ਹੀ ਗਿਣਦੇ ਹਨ। ਇਹ ਮੁਗਾਲਤਾ ਹੋਰ ਕਿਹੜੇ ਕਾਰਨਾਂ ਕਰਕੇ ਹੈ ਇਹ ਤਾਂ ਸਪਸ਼ਟ ਨਹੀਂ। ਪਰ ਸਿੱਧੂ-ਬਰਾੜ ਖਾਨਦਾਨ ਵਿਚ ਦੋ ਸੰਘਰ ਨਾਮ ਦੇ ਵਿਅਕਤੀ ਤਕਰੀਬਨ ਥੋੜ੍ਹੇ ਕੁ ਸਾਲਾਂ ਦੇ ਫਰਕ ਨਾਲ ਹੋਏ ਹਨ। ਇੱਕ ਸੰਘਰ ਪੁੱਤਰ ਬਾਹੋ ਸੀ ਤੇ ਦੂਜਾ ਸੰਘਰ ਪੁੱਤਰ ਫੱਤਾ ਸੀ। ਬਰਾੜ ਮੰਨਦੇ ਹਨ ਕਿ ਸੰਘਰ ਦੇ ਪਿਤਾ ਦਾ ਨਾਮ ਰਾਏ ਫੱਤੂ ਸੀ ਅਤੇ ਇਹ ਵੀ ਮੰਨਦੇ ਹਨ ਕਿ ਉਹ ਚੌਧਰੀ ਬਰਾੜ ਦੇ ਪੁੱਤਰ ਦੁੱਲ ਦੀ ਜੱਦ ਵਿਚੋਂ ਸੀ। ਜਦੋਂ ਕਿ ਸਿੱਧੂ ਮੰਨਦੇ ਹਨ ਕਿ ਪ੍ਰਾਕਰਮੀ ਰਾਏ ਸੰਘਰ ਜੋ ਕਿ ਬਾਬਰ ਦੀ ਮੱਦਦ ਤੇ ਗਿਆ, ਉਸ ਦੇ ਪਿਤਾ ਦਾ ਨਾਮ ਬਾਹੋ ਪੁੱਤਰ ਕਾਚਾ ਸੀ



*Original with:*
Kulbir Singh Sidhu IAS Mohali
*Digitized by:*
Panjab Digital Library

ਅਤੇ ਇਹ ਚੌਧਰੀ ਬਰਾੜ ਦੇ ਪੁੱਤਰ ਪੌੜ ਦੀ ਜੱਦ ਵਿਚੋਂ ਸੀ। ਇਸ ਦੀ ਮੌਤ ਪਾਣੀਪਤ ਦੀ ਸੰਨ 1526 ਦੀ ਪਹਿਲੀ ਲੜਾਈ ਦੌਰਾਨ ਹੋਈ। ਰਾਏ ਸੰਘਰ ਦੀ ਸ਼ਹਾਦਤ ਤੋਂ ਬਾਅਦ ਬਾਬਰ ਦੇ ਪੁੱਤਰ ਹੰਮਾਯੂੰ ਨੇ ਉਸ ਦੇ ਪੁੱਤਰ ਬਹਿਰਾਮ ਨੂੰ ਬੀਦੋਵਾਲ ਦਾ ਚੌਧਰੀ ਹੋਣ ਦੀ ਸੰਨਦ ਜਾਰੀ ਕੀਤੀ। ਬੇਸ਼ੱਕ ਇਸ ਲੜਾਈ ਵਿੱਚ ਸਿੱਧੂ ਤੇ ਬਰਾੜ ਖਾਨਦਾਨ ਤੇ ਹੋਰ ਯੋਧਿਆਂ ਤੋਂ ਬਿਨ੍ਹਾਂ ਰਾਏ ਭੱਲਣ ਜੋ ਕਿ ਪੰਜ ਗਰਾਂਈਂ ਦਾ ਚੌਧਰੀ ਅਤੇ ਬਹਿਰਾਮ, ਜੋ ਕਿ ਆਪਣੇ ਪਿਤਾ ਤੋਂ ਬਾਅਦ ਬੀਦੋਵਾਲ ਦਾ ਚੌਧਰੀ ਬਣਿਆ, ਨੇ ਵੀ ਬਾਬਰ ਦੀ ਮੱਦਦ ਕੀਤੀ ਸੀ। ਇਹ ਦੋਨੋਂ ਧਿਰਾਂ ਮੰਨਦੀਆਂ ਹਨ ਕਿ ਸੰਘਰ ਸੰਨ 1526 ਵਾਲੀ ਪਾਣੀਪਤ ਦੀ ਲੜ੍ਹਾਈ ਵਿੱਚ ਬਾਬਰ ਵੱਲੋਂ ਲੋਧੀਆਂ ਦੇ ਖਿਲਾਫ ਲੜਿਆ ਤੇ ਬਹਾਦਰੀ ਨਾਲ ਲੜਦਾ ਹੋਇਆ ਸ਼ਹੀਦ ਹੋ ਗਿਆ ਅਤੇ ਬਾਬਰ ਨੇ ਅਤੇ ਉਸ ਤੋਂ ਬਾਦ ਉਸ ਦੇ ਪੁੱਤਰ ਹਮਾਂਯੂੰ ਨੇ ਚੌਧਰੀ ਸੰਘਰ ਦੀ ਦੋਸਤੀ ਅਤੇ ਸ਼ਹਾਦਤ ਤੋਂ ਪ੍ਰਭਾਵਿਤ ਹੋ ਕੇ ਸੰਘਰ ਦੇ ਪੁੱਤਰ ਬਹਿਰਾਮ ਨੂੰ ਬੀਦੋਵਾਲ ਖੇਤਰ ਦਾ ਚੌਧਰੀ ਥਾਪਿਆ ਤੇ ਇਸ ਪ੍ਰਥਾਏ ਉਸ ਨੂੰ ਬੀਦੋਵਾਲ ਦਾ ਚੌਧਰੀ ਹੋਣ ਦੀ ਸੰਨਦ ਜਾਰੀ ਕੀਤੀ। ਇਹ ਤੱਥ ਇਥੋਂ ਤੱਕ ਤਾਂ ਠੀਕ ਹਨ। ਪਰ ਮੁੱਖ ਤੱਥ ਦਾ ਰੌਲਾ ਕਾਇਮ ਹੈ ਕਿ ਸੰਨ 1526 ਦੀ ਪਾਣੀਪਤ ਦੀ ਲੜਾਈ ਦੇ ਜਿਸ ਯੋਧੇ ਸੰਘਰ ਦਾ ਜ਼ਿਕਰ ਕੀਤਾ ਜਾ ਰਿਹਾ ਹੈ ਉਹ ਸੰਘਰ ਬਾਹੋ ਦਾ ਪੁੱਤਰ ਸੀ ਕਿ ਉਹ ਫੱਤੂ ਰਾਏ ਕਿਓਲ ਵਾਲੇ ਚੌਧਰੀ ਦਾ ਪੁੱਤਰ ਸੰਘਰ ਸੀ। ਇਥੇ ਇਹ ਨਿਰਣਾ ਯੋਗ ਹੋਵੇਗਾ ਕਿ ਸੰਘਰ ਬਹੁਤ ਬਹਾਦਰ ਸੀ ਤੇ ਉਸ ਕੋਲ 1526 ਈਸਵੀ ਤੋਂ ਪਹਿਲਾਂ ਰਾਜਸੀ ਤਾਕਤ ਆ ਚੁੱਕੀ ਸੀ। ਸੰਘਰ ਦੀਆਂ ਦੋ ਰਾਣੀਆਂ ਸਨ। ਪਹਿਲੀ ਰਾਣੀ ਤੋਂ 8 ਪੁੱਤਰ ਹੋਏ ਅਤੇ ਦੂਜੀ ਰਾਣੀ ਤੋਂ 6 ਪੁੱਤਰ ਹੋਏ ਜਿਨ੍ਹਾਂ ਦੇ ਨਾਮ ਬਹਿਰਾਮ, ਭੱਲਣ, ਯੱਕੂ, ਪੇਰੂ, ਰਜਾਦਾ, ਲਾਲਾ, ਗਿਆਨਾ, ਸੂਰਤੀਆ, ਜੋਧਾ, ਉਗਰਾ, ਰਾਮਲ, ਚੀਦਾ, ਧਨੀ ਅਤੇ ਨੰਦ ਆਦਿ ਸਨ। ਸੰਘਰ ਨੇ ਰਾਜ ਸੰਭਾਲਦਿਆਂ ਹੀ ਦੂਰ ਦ੍ਰਿਸ਼ਟੀ ਤੋਂ ਕੰਮ ਲਿਆ ਅਤੇ ਲੋਧੀਆਂ ਨਾਲੋਂ ਮੇਲ-ਮਿਲਾਪ ਤੋੜ ਕੇ ਬਾਬਰ ਨਾਲ ਸਬੰਧ ਜੋੜ ਲਿਆ। ਉਸ ਦੀ ਬਾਬਰ ਨਾਲ ਪਹਿਲੀ ਮੁਲਾਕਾਤ ਲਾਹੌਰ ਵਿਖੇ ਹੋਈ। ਇਸ ਸਮੇਂ ਸੰਘਰ ਦਾ ਰਾਜ ਘੱਗਰ ਅਤੇ ਸਤਲੁਜ ਦਰਮਿਆਨ ਸੀ।

ਇਸ ਤਰ੍ਹਾਂ ਲੈਪਲ ਗਰਿਫਨ ਤੋਂ ਲੈ ਕੇ ਮਹਾਨ ਕੋਸ਼ ਦੇ ਰਚੈਤਾ ਕਾਹਨ ਸਿੰਘ ਤੇ ਸਿੱਧੂ-ਬਰਾੜਾਂ ਦੇ ਇਤਿਹਾਸ ਦੇ ਲੇਖਕ ਸ੍ਰ: ਬਲਵੰਤ ਸਿੰਘ ਗੁੰਮਟੀ ਨੇ ਲਿਖਿਆ ਹੈ ਕਿ ਇਹ ਮੁਗਾਲਤਾ ਸਿੱਧੂਆਂ ਨੇ ਸੰਘਰ ਨੂੰ ਆਪਣਾ ਕਹਿ ਕੇ ਅਤੇ ਬਰਾੜਾਂ ਨੇ ਉਸ ਨੂੰ ਆਪਣਾ ਕਹਿ ਕੇ ਜੋ ਬੇ-ਮਤਲਬੀ ਬਜ਼ੁਰਗਾਂ ਵਿੱਚ ਵੰਡੀ ਪਾਈ ਹੈ; ਉਸ ਦਾ ਰੌਲਾ ਇਸ ਤਰ੍ਹਾਂ ਖਤਮ ਹੁੰਦਾ ਹੈ ਕਿ ਬਰਾੜ ਤੋਂ ਅੱਗੇ ਉਸ ਦੇ ਦੋ ਪ੍ਰਾਕਰਮੀ ਪੁੱਤਰ ਪੌੜ ਤੇ ਦੁੱਲ ਹੋਏ। ਪੌੜ ਦਾ ਪੁੱਤਰ ਬੈਰਾਟ ਹੋਇਆ। ਬੈਰਾਟ ਦਾ ਪੁੱਤਰ ਕਾਇ ਹੋਇਆ, ਜਿਸ ਨੂੰ ਕਾਚਾ ਰਾਓ ਵੀ ਕਹਿੰਦੇ ਸਨ। ਕਾਚਾ ਰਾਓ ਦੇ ਪੰਜ ਪੁੱਤਰ ਹਲੜ, ਬਾਹੋ,



*Original with:*
Kulbir Singh Sidhu IAS Mohali
*Digitized by:*
Panjab Digital Library

ਚਾਹੜ, ਕਿਲਜਾ ਅਤੇ ਮਾਣਾ ਹੋਏ। ਇਨ੍ਹਾਂ ਵਿਚੋਂ ਬਾਹੋ ਦਾ ਪੁੱਤਰ ਸੰਘਰ ਹੋਇਆ। ਬਾਹੋ ਦਾ ਪੁੱਤਰ ਸੰਘਰ ਸਿੱਧੂ ਸੀ ਜੋ ਕਿ ਬਾਬਰ ਦਾ ਸਮਕਾਲੀ ਬਣਿਆ ਤੇ ਸੰਨ 1526 ਈਸਵੀ ਵਿੱਚ ਆਪਣੇ ਪੁੱਤਰ ਬਹਿਰਾਮ ਤੇ ਭੱਲਣ ਨੂੰ ਨਾਲ ਲੈ ਕੇ ਇਬਰਾਹੀਮ ਲੋਧੀ ਦੇ ਖਿਲਾਫ ਲੜਿਆ। ਸੰਘਰ ਦੀ ਮੌਤ ਸੰਨ 1526 ਦੀ ਪਾਣੀਪਤ ਦੀ ਲੜਾਈ ਵਿੱਚ ਹੋਈ। ਬਾਬਰ ਨੇ ਸੰਘਰ ਦੀ ਮੱਦਦ ਤੋਂ ਖੁਸ਼ ਹੋ ਕੇ ਉਸ ਦੇ ਪੁੱਤਰ ਬਹਿਰਾਮ ਨੂੰ ਬੀਦੋਵਾਲ ਦੀ ਚੌਧਰ ਦਿੱਤੀ ਤੇ ਰਾਏ ਦਾ ਖਿਤਾਬ ਦੇ ਕੇ ਇਸ ਸਬੰਧੀ ਸਰਕਾਰੀ ਸੰਨਦ ਜਾਰੀ ਕੀਤੀ। ਉਸ ਦਾ ਭਰਾ ਚੌਧਰੀ ਭੱਲਣ ਬਹਿਰਾਮ ਤੋਂ ਵੀ ਵੱਧ ਤਾਕਤਵਰ, ਬਹਾਦਰ ਤੇ ਪ੍ਰਾਕਰਮੀ ਸੀ। ਉਸ ਨੇ ਸੰਨ 1643 ਤੱਕ ਤਕਰੀਬਨ 125 ਸਾਲ ਦੀ ਲੰਬੀ ਉਮਰ ਭੋਗੀ ਅਤੇ ਉਸ ਨੇ ਆਪਣੇ ਭਾਈਚਾਰੇ ਸਿੱਧੂਆਂ ਦੀ ਬੀਦੋਵਾਲੀ ਰਿਆਸਤ ਦੇ ਇਲਾਕੇ ਦੀ ਚੌਧਰ ਤੇ ਕਾਇਮੀ ਤੇ ਰੱਖਿਆ ਲਈ ਇੱਕ ਪਾਸੇ ਸਰਸੇ ਦੇ ਮੁਸਲਮਾਨ ਬਣੇ ਭੱਟੀਆਂ ਤੇ ਦੂਜੇ ਪਾਸੇ ਹਨੂੰਮਾਨਗੜ੍ਹ ਦੇ ਰਾਜਪੂਤ ਭੱਟੀਆਂ ਵਲੋਂ ਹਮਲਿਆਂ ਸਮੇਂ ਹਰ ਲੜਾਈ ਵਿੱਚ ਸਿੱਧੂਆਂ ਦਾ ਸਾਥ ਦਿੱਤਾ। ਭੱਲਣ ਨੇ ਜਿਵੇਂ ਕਿ ਦੱਸਿਆ ਜਾ ਚੁੱਕਾ ਹੈ ਕਿ ਪੰਜ ਗਰਾਂਈਂ ਭਾਵ ਥੋੜ੍ਹਾ ਸਮਾਂ ਪਹਿਲਾਂ ਤੱਕ ਰਹੀ ਫਰੀਦਕੋਟ ਰਿਆਸਤ ਵਿਖੇ ਆਪਣੀ ਚੌਧਰ ਕਾਇਮ ਕੀਤੀ। ਜਦੋਂ ਅਕਬਰ ਨੇ ਸਰਸੇ ਦੇ ਚੌਧਰੀ ਮਨਸੂਰ ਖਾਂ ਭੱਟੀ ਨਾਲ ਰਿਸ਼ਤਾ ਜੋੜਨ ਕਰਕੇ ਉਸ ਨੂੰ ਇਨਾਮ-ਇਕਰਾਮ ਵਜੋਂ ਚੀਰਾ ਅਤੇ ਖਿੱਲਤ ਦਿੱਤਾ ਤਾਂ ਉਸ ਵੇਲੇ ਭੱਲਣ ਵੀ ਅਕਬਰ ਦੇ ਦਰਬਾਰ ਵਿੱਚ ਹਾਜ਼ਰ ਸੀ। ਭੱਲਣ ਨੂੰ ਆਪਣੀ ਤਾਕਤ ਤੇ ਦਬਦਬੇ ਦਾ ਮਾਣ ਸੀ। ਜਦੋਂ ਮਨਸੂਰ ਖਾਂ ਭਰੇ ਦਰਬਾਰ ਵਿੱਚ ਭੱਲਣ ਨੂੰ ਚਿੜਾਉਣ ਦੀ ਗਰਜ਼ ਨਾਲ ਆਪਣੇ ਸਿਰ ਤੇ ਚੀਰਾ ਬੰਨਣ ਲੱਗਾ ਤਾਂ ਭੱਲਣ ਨੇ ਉਹ ਚੀਰਾ ਖੋਹਣ ਦੀ ਕੋਸ਼ਿਸ਼ ਕੀਤੀ ਤਾਂ ਖਿੱਚੋਤਾਣ ਵਿੱਚ ਚੀਰਾ ਅੱਧ ਵਿਚਕਾਰੋਂ ਫੱਟ ਗਿਆ। ਅਕਬਰ ਨੇ ਦੋਨਾਂ ਦੀ ਕਾਰਵਾਈ 'ਤੇ ਗੁੱਸਾ ਕਰਨ ਦੀ ਬਜਾਏ ਦੋਵਾਂ ਦੀ ਬਹਾਦਰੀ ਤੇ ਖੁਸ਼ੀ ਦਾ ਪ੍ਰਗਟਾਵਾ ਕੀਤਾ ਤੇ ਇਨਾਮ ਵਜੋਂ ਨਵਾਬ ਮਨਸੂਰ ਖਾਂ ਨੂੰ ਸਰਸੇ ਅਤੇ ਭੱਲਣ ਨੂੰ ਪੰਜ ਗਰਾਈਆਂ ਦਾ ਚੌਧਰੀ ਮੰਨਣ ਦਾ ਸ਼ਾਹੀ ਫੁਰਮਾਨ ਜਾਰੀ ਕੀਤਾ। ਇਸ ਘਟਨਾ ਕਰਕੇ ਪ੍ਰਸਿੱਧ ਕਹਾਵਤ "ਭੱਲਣ ਚੀਰਾ ਫਾੜਿਆ ਅਕਬਰ ਦੇ ਦਰਬਾਰ" ਅੱਜ ਵੀ ਲੋਕ ਗਾਥਾ ਵਜੋਂ ਮਕਬੂਲ ਹੈ।

ਬਾਬਾ ਸੰਘਰ ਉੱਪਰ ਸਿੱਧੂਆਂ ਜਾਂ ਬਰਾੜਾਂ ਵਲੋਂ ਆਪਣਾ-ਆਪਣਾ ਹੱਕ ਜਤਾਉਣ ਦਾ ਇੱਕ ਕੁਦਰਤੀ ਅਮਲ ਇਹ ਵੀ ਹੈ ਕਿ ਉਹ ਬਹੁਤ ਬਹਾਦਰ ਸੀ ਤੇ ਬਹਾਦਰ ਨੂੰ ਹਰ ਕੋਈ ਆਪਣਾ ਬਣਾਉਣਾ ਚਾਹੁੰਦਾ ਹੈ। ਇਹ ਸਾਰਾ ਰੌਲਾ ਇਸ ਤਰ੍ਹਾਂ ਸ਼ੁਰੂ ਹੁੰਦਾ ਹੈ ਕਿ ਬੇਸ਼ੱਕ ਸਿੱਧੂ ਤੇ ਬਰਾੜ ਰਾਏ ਸੰਘਰ ਨੂੰ ਆਪਣੀ ਆਪਣੀ ਜੱਦ ਵਿਚੋਂ ਮੰਨਦੇ ਹਨ। ਪਰ ਇਹ ਦੋਨੋਂ ਭਾਈਚਾਰੇ ਲਹੂ ਮਾਸ ਦੀ ਸਾਂਝ ਨਾਲ ਜੁੜੇ ਹੋਣ ਦੇ ਬਾਵਜੂਦ ਵੀ ਮੁਢਲੀ ਗੱਲ ਨਹੀਂ ਸਮਝ ਰਹੇ ਉਹ ਇਹ ਕਿ ਉਨ੍ਹਾਂ ਸਮਿਆਂ ਵਿੱਚ



*Original with:*
Kulbir Singh Sidhu IAS Mohali
*Digitized by:*
Panjab Digital Library

ਸਿੱਧੂ ਤੇ ਬਰਾੜ ਅੱਜ ਵਾਂਗ ਸਪਸ਼ਟ ਤੌਰ ਤੇ ਗੋਤ ਦੇ ਆਧਾਰ ਤੇ ਵੱਖ ਵੱਖ ਨਹੀਂ ਜਾਣੇ ਜਾਂਦੇ ਸਨ ਸਗੋਂ ਇਹ ਆਪੋ-ਆਪਣੀ ਚੌਧਰ ਦੇ ਇਲਾਕਿਆਂ ਕਰਕੇ ਵੱਖੋ-ਵੱਖ ਸਨ। ਉਸ ਸਮੇਂ ਸਿੱਧੂਆਂ ਦੀ ਤਿੰਨ ਮਸ਼ਹੂਰ ਚੌਧਰਾਂ ਸਨ। ਪਹਿਲੀ ਬੀਦੋਵਾਲੀ ਦੀ ਚੌਧਰ ਜਿਸ ਦੀ ਹੱਦ ਬੀਦੋਵਾਲ, ਗਿੱਦੜਬਾਹਾ ਤੋਂ ਲੈ ਕੇ ਫਖਰਸਰ ਥੇਹੜੀ ਤੱਕ ਸੀ। ਸੰਘਰ ਤੋਂ ਬਾਅਦ ਉਸ ਦੇ ਪੁੱਤਰ ਬਹਿਰਾਮ ਤੋਂ ਬਾਬਾ ਮੋਹਣ ਤੱਕ ਦੇ ਸਮੇਂ ਤੱਕ ਬੀਦੋਵਾਲੀ ਦੀ ਚੌਧਰ ਪਿੱਛੇ ਲੜਾਈਆਂ ਹੋਈਆਂ ਤੇ ਇੱਕ ਤੋਂ ਬਾਅਦ ਇੱਕ ਭਾਵ ਬਹਿਰਾਮ, ਬਹਿਰਾਮ ਦਾ ਪੁੱਤਰ ਮਹਿਰਾਜ, ਮਹਿਰਾਜ ਦਾ ਪੁੱਤਰ ਸਤੋਹ, ਸਤੋਹ ਦਾ ਪੁੱਤਰ ਪੱਖੋ ਅਤੇ ਪੱਖੋ ਦੇ ਦੋ ਪੁੱਤਰ ਹੰਬਲ ਅਤੇ ਬਾਬਾ ਮੋਹਣ ਇੱਥੇ ਸ਼ਹੀਦ ਹੋਏ। ਪੰਜ ਗਰਾਈਆਂ ਦੇ ਚੌਧਰੀ ਬਾਬਾ ਭੱਲਣ ਨੇ ਆਪਣੀ ਉਮਰ ਦੇ ਅਖੀਰਲੇ ਸਾਲ ਭਾਵ ਸੰਨ 1643 ਤੱਕ ਇਨ੍ਹਾਂ ਸਿੱਧੂ ਭਰਾਵਾਂ, ਭਤੀਜਿਆਂ ਤੇ ਪੋਤਿਆਂ ਦਾ ਸਾਥ ਦਿੱਤਾ। ਦੂਜੀ ਚੌਧਰ ਬਠਿੰਡਾ/ਤਲਵੰਡੀ ਸਾਬੋ ਦੀ ਸੀ। ਇਸ ਦੀ ਹੱਦ ਇੱਕ ਪਾਸੇ ਦਰਿਆ ਘੱਗਰ ਤੇ ਤਲਵੰਡੀ ਸਾਬੋ ਦੇ ਉਸ ਸਮੇਂ ਦੇ ਖੁਸ਼ਹਾਲ ਤੇ ਹਰੇ-ਭਰੇ ਇਲਾਕੇ ਵਜੋਂ ਜੰਗਲ ਦੇਸ਼ ਦੇ ਨਾਮ ਨਾਲ ਮਸ਼ਹੂਰ ਸੀ। ਤਲਵੰਡੀ ਸਾਬੋ ਤੋਂ ਇਹ ਜੰਗਲ ਦਾ ਇਲਾਕਾ ਵਾਇਆ ਬਠਿੰਡਾ ਹੁੰਦਾ ਹੋਇਆ ਗੋਨਿਆਣਾ ਜੈਤੋ ਤੱਕ ਫੈਲਿਆ ਹੋਇਆ ਸੀ। ਬੇਸ਼ੱਕ ਬਠਿੰਡੇ ਤੋਂ ਗੋਨਿਆਣਾ ਦੇ ਇਲਾਕੇ ਦੇ ਜੰਗਲ ਨੂੰ ਲੱਖੀ ਭੱਟੀ ਦੇ ਨਾਮ ਤੇ ਲੱਖੀ ਜੰਗਲ ਨਾਮ ਨਾਲ ਜਾਣਿਆ ਜਾਂਦਾ ਸੀ ਜੋ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਇਸ ਇਲਾਕੇ ਵਿੱਚ ਆਉਣ ਸਮੇਂ ਸੰਨ 1705 ਵਿੱਚ ਇਹ ਇਲਾਕਾ ਲੱਖੀ ਜੰਗਲ ਦੇ ਨਾਮ ਨਾਲ ਹੀ ਮਸ਼ਹੂਰ ਸੀ। ਬਾਬਾ ਸਲੇਮ ਤੋਂ ਲੈ ਕੇ ਇਸ ਇਲਾਕੇ ਦੀ ਚੌਧਰ ਤਲਵੰਡੀ ਸਾਬੋ ਦੇ ਸਿੱਧੂ ਖਾਨਦਾਨ ਕੋਲ ਰਹੀ। ਦਸਵੇਂ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਬਾਬਾ ਡੱਲਾ ਇਸ ਚੌਧਰ ਦੇ ਮਾਲਕ ਸਨ। ਉਪਰੰਤ ਨਾਭੇ-ਪਟਿਆਲੇ ਨੇ ਇਸ 'ਤੇ ਕਬਜ਼ਾ ਕਰ ਲਿਆ। ਸਿੱਧੂ ਬਰਾੜਾਂ ਦੀ ਤੀਜੀ ਚੌਧਰ ਪੰਜ ਗਰਾਈਆਂ ਬਾਬਾ ਭੱਲਣ ਵਲੋਂ ਕਾਇਮ ਕੀਤੀ ਗਈ ਸੀ। ਜਿਸ ਦੀ ਹੱਦ ਜੈਤੋਂ ਗੋਨੇਆਣੇ ਤੋਂ ਬਰਗਾੜੀ, ਕੋਟਕਪੂਰਾ, ਫਰੀਦਕੋਟ ਤੱਕ, ਪੱਛਮ ਵਿੱਚ ਦਰਿਆ ਸਤਲੁਜ ਤੱਕ ਤੇ ਉੱਧਰ ਮੋਗੇ ਤੋਂ ਬਧਣੀ-ਬੁੱਟਰ ਤੱਕ ਸੀ। ਪੰਜ ਗਰਾਈਂ ਚੌਧਰ ਦੀਆਂ ਲੜਾਈਆਂ ਜ਼ੀਰੇ ਅਤੇ ਕੋਟ ਈਸੇ ਖਾਂ ਦੇ ਮੁਸਲਮਾਨ ਚੌਧਰੀਆਂ ਨਾਲ ਵੀ ਹੁੰਦੀਆਂ ਰਹਿੰਦੀਆਂ ਸਨ। ਦਰਿਆ ਸਤਲੁਜ ਤੋਂ ਪਾਰ ਨਵਾਬ ਮਮਦੋਟ ਤੇ ਕਸੂਰ ਦੇ ਮੁਸਲਮਾਨਾਂ ਦਾ ਰਾਜ ਸ਼ੀ। ਜਿਸ ਵਿੱਚ ਅੱਜ ਦਾ ਫਿਰੋਜ਼ਪੁਰ ਸ਼ਾਮਲ ਸੀ ਅਤੇ ਅਕਬਰ ਦੇ ਸਮੇਂ ਮੁਲਤਾਨ ਰਿਆਸਤ ਦਾ ਹਿੱਸਾ ਸੀ। ਅਜੋਕੇ ਅਬੋਹਰ ਤੇ ਫਾਜ਼ਿਲਕਾ ਰਿਆਸਤ ਬਹਾਵਲਪੁਰ ਦੇ ਹਿੱਸੇ ਸਨ। ਬੇਸ਼ੱਕ ਅਬੋਹਰ ਤੇ ਮਲੋਟ ਮੁੱਢ ਕਦੀਮ ਤੋਂ ਜ਼ਿਆਦਾਤਰ ਪਰਮਾਰ ਰਾਜਪੂਤਾਂ ਦੇ ਅਧੀਨ ਹੀ ਰਹੇ। ਇਸ ਦਾ ਲੰਬੇ ਸਮੇਂ ਲਈ ਪ੍ਰਾਕਰਮੀ ਤੇ ਬਹਾਦਰ ਚੌਧਰੀ ਬਾਬਾ ਭੱਲਣ ਰਿਹਾ। ਉਸ ਉਪਰੰਤ ਉਸ ਦੀ ਔਲਾਦ ਨਾ ਹੋਣ ਕਰਕੇ ਉਸ ਦੇ



Original with:
Kulbir Singh Sidhu IAS Mohali
Digitized by:
Panjab Digital Library

ਭਾਈ ਲਾਲੇ ਦਾ ਪੁੱਤਰ ਕਪੂਰਾ ਇਥੋਂ ਦਾ ਚੌਧਰੀ ਬਣਿਆ। ਉਸ ਸਮੇਂ ਤੋਂ ਸਿੱਧੂ ਤੇ ਬਰਾੜਾਂ ਨੇ ਗੋਤਰਾਂ ਦੇ ਆਧਾਰ ਤੇ ਆਪਣੀ ਵੱਖ-ਵੱਖ ਪਛਾਣ ਬਣਾਈ ਕਿਉਂਕਿ ਉਸ ਸਮੇਂ ਤਲਵੰਡੀ ਤੇ ਪਟਿਆਲੇ ਦੇ ਚੌਧਰੀਆਂ ਦੀਆਂ ਬਠਿੰਡੇ ਦੀ ਚੌਧਰ ਲਈ ਜਿਥੇ ਲੜਾਈਆਂ ਹੋਈਆਂ। ਉਥੇ ਫਰੀਦਕੋਟ ਤੇ ਨਾਭੇ, ਪਟਿਆਲੇ ਤੇ ਜੀਂਦ ਰਾਜਿਆਂ ਦੀ ਆਪਸੀ ਕਸ਼ਮਕਸ਼ ਵੀ ਸ਼ੁਰੂ ਹੋ ਗਈ। ਇਹ ਸਮਾਂ ਬਾਬਾ ਫੂਲ ਤੋਂ ਕੁਝ ਚਿਰ ਬਾਦ ਸ਼ੁਰੂ ਹੋਇਆ ਜਦੋਂ ਕਿ ਰਾਜ ਸੱਤਾ ਲਈ ਰਾਜਸੀ ਜੋੜ ਤੋੜ ਹੋਏ ਤੇ ਲਹੂ-ਮਾਸ ਦੇ ਰਿਸ਼ਤੇ ਕਦੇ ਟੁੱਟਦੇ ਰਹੇ ਅਤੇ ਕਦੇ ਕਦੇ ਜੁੜਦੇ ਰਹੇ।

ਇਸ ਤੋਂ ਸਪਸ਼ਟ ਹੋ ਜਾਵੇਗਾ ਕਿ ਸਿੱਧੂ ਤੇ ਬਰਾੜਾਂ ਨੇ ਅਸਲ ਵਿੱਚ ਰਾਜਨੀਤਕ ਕਾਰਨਾਂ ਕਰਕੇ ਹੀ ਆਪਸੀ ਵੰਡੀਆਂ ਪਾਈਆਂ ਤੇ ਇਹ ਮੰਨਦੇ ਹੋਏ ਵੀ ਕਿ ਦੋਨਾਂ ਦਾ ਸਬੰਧ ਹੱਡ-ਮਾਸ ਤੇ ਲਹੂ ਦਾ ਹੈ ਅਤੇ ਇਕੋ ਹੀ ਮੁੱਢ ਦੇ ਇਹ ਟਾਹਣੇ ਹਨ। ਪਰ ਹੁਣ ਸਿੱਧੂ ਆਪਣੇ ਆਪ ਨੂੰ ਬਰਾੜ ਨਹੀਂ ਕਹਿੰਦੇ। ਦੂਜੇ ਪਾਸੇ ਬਰਾੜ ਆਪਣੇ ਆਪ ਨੂੰ ਸਿੱਧੂਆਂ ਦੀ ਅੰਸ਼ ਤਾਂ ਮੰਨਦੇ ਹਨ। ਪਰ ਬਰਾੜਾਂ ਨੂੰ ਸਿੱਧੂਆਂ ਨਾਲੋਂ ਭੋਰਾ ਮਾਸਾ ਉੱਪਰ ਮੰਨਦੇ ਹਨ। ਇਬਟਸਨ ਵਰਗੇ ਵਿਦਵਾਨ ਖੋਜੀਆਂ ਨੇ ਵੀ ਬਰਾੜਾਂ ਦੀ ਸਿੱਧੂਆਂ ਨਾਲੋਂ ਵੱਡੇ ਨਾਢੂ ਖਾਂ ਹੋਣ ਦੀ ਪੁਸ਼ਤ ਪਨਾਹੀ ਕੀਤੀ ਹੈ। ਸੋ ਜਿਥੇ ਸਿੱਧੂ ਬਰਾੜਾਂ ਨੇ ਆਪਣੀ ਜੱਦ ਬਾਰੇ ਤੇ ਖਾਸ ਤੌਰ ਤੇ ਬਾਬਾ ਸੰਘਰ ਬਾਰੇ ਮੁਗਾਲਤਾ ਖੜਾ ਕੀਤਾ ਉਥੇ ਇਨ੍ਹਾਂ ਨੇ ਵਿਦਵਾਨਾਂ ਤੇ ਇਤਿਹਾਸ ਦੇ ਖੋਜੀਆਂ ਨੂੰ ਵੀ ਸ਼ੰਕੇ ਵਿੱਚ ਪਾ ਦਿੱਤਾ। ਮੇਰੇ ਖਿਆਲ ਵਿੱਚ ਜੇ ਰਿਆਸਤ ਫਰੀਦਕੋਟ ਸਿਰਲੇਖ ਹੇਠ ਸ਼ਜਰਾ ਪੜ੍ਹਿਆ ਜਾਵੇ ਤਾਂ ਇਹ ਸਪਸ਼ਟ ਹੁੰਦਾ ਹੈ ਕਿ ਇਸ ਮੁਗਾਲਤਾ ਦਾ ਇੱਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਦੁੱਲ ਦੀ ਜੱਦ ਵਿੱਚ ਇਬਰਾਹੀਮ ਲੋਧੀ ਦੇ ਸਮੇਂ ਫੱਤੂ ਨੇ ਮੁੱਦਕੀ ਦੇ ਨਜ਼ਦੀਕ ਪਿੰਡ ਕਿਓਲ ਦੀ ਛੋਟੀ ਜਿਹੀ ਚੌਧਰ ਕਾਇਮ ਕੀਤੀ ਅਤੇ ਪੁਰਾਤਨ ਪਿੰਡ ਚੱਕਰਾਂ ਆਬਾਦ ਕੀਤਾ। ਤਾਰੀਖੇ ਸ਼ੇਰਸ਼ਾਹੀ ਦੇ ਹਵਾਲੇ ਨਾਲ ਗਲੌਸਰੀ ਆਫ ਟਰਾਈਬਜ਼ ਐਂਡ ਕਾਸਟਸ ਵਿੱਚ ਦੱਸਿਆ ਗਿਆ ਹੈ ਕਿ ਫੱਤੂ ਪੁੱਤਰ ਦਹੀਰਾ ਕਿਓਲ ਦਾ ਚੌਧਰੀ ਸੀ ਤੇ ਫੱਤੂ ਤੋਂ ਬਾਅਦ ਚੌਧਰੀ ਬਣਨ ਉਪਰੰਤ ਚੌਧਰੀ ਫੱਤੇ ਦੇ ਨਾਮ ਨਾਲ ਮਸ਼ਹੂਰ ਹੋਇਆ। ਇਬਰਾਹੀਮ ਲੋਧੀ ਉਸ ਨੂੰ ਪਿਆਰ ਨਾਲ ਫੱਤੇ ਖਾਂ ਕਹਿ ਕੇ ਬੁਲਾਉਂਦਾ ਸੀ। ਫੱਤੇ ਖਾਂ ਇਬਰਾਹੀਮ ਲੋਧੀ ਵਲੋਂ ਬਾਬਰ ਦੇ ਖਿਲਾਫ ਲੜਿਆ ਕਿਉਂਕਿ ਉਦੋਂ ਰਾਸ਼ਟਰੀਵਾਦ ਦਾ ਰੂਪ ਅੱਜ ਵਾਂਗ ਸਮੁੱਚੇ ਭਾਰਤ ਦੇ ਵਾਸੀ ਹੋਣ ਵਜੋਂ ਨਹੀਂ ਸੀ ਸਗੋਂ ਛੋਟੀਆਂ ਛੋਟੀਆਂ ਰਿਆਸਤਾਂ ਆਪਣੇ ਰੂਪ ਵਿੱਚ ਕੌਮ ਤੇ ਰਾਸ਼ਟਰ ਸਨ। ਇਸ ਲਈ ਸੰਘਰ ਤੇ ਉਸ ਦੇ ਪੁੱਤਰਾਂ ਬਹਿਰਾਮ ਤੇ ਭੱਲਣ ਨੇ ਬਾਬਰ ਦੀ ਮੱਦਦ ਕੀਤੀ ਤੇ ਉਨ੍ਹਾਂ ਦੀ ਹੀ ਜੱਦ ਵਿਚੋਂ ਫੱਤੇ ਖਾਂ ਨੇ ਅੱਗੇ ਇਬਰਾਹੀਮ ਲੋਧੀ ਦੀ ਮੱਦਦ ਕੀਤੀ। ਫੱਤੇ ਖਾਨ ਦਾ ਰਾਜ ਫਰੀਦਕੋਟ ਤੇ ਕਿਓਲ ਰਿਆਸਤ ਵਿਚ ਸੀ। ਸੰਭਵ ਹੈ ਕਿ ਮੌਜੂਦਾ ਪਿੰਡ ਕੈਲਾਸ਼ ਦਾ ਪੁਰਾਤਨ ਨਾਮ ਕਿਓਲ ਸੀ। ਕੈਲਾਸ਼ ਪਿੰਡ



*Original with:*
Kulbir Singh Sidhu IAS Mohali
*Digitized by:*
Panjab Digital Library

ਹੁਣ ਮੁਦਕੀ ਤੇ ਲੁਹਾਮ ਪਿੰਡਾਂ ਦੇ ਕਰੀਬ ਹੈ। ਇਸ ਨੇ ਪਿੰਡ ਚਕਰਾਂ ਵੀ ਵਸਾਇਆ ਜੋ ਕੋਟਕਪੂਰੇ ਕੋਲ ਸੀ। ਪਰ ਹੁਣ ਇਸ ਦਾ ਕੋਈ ਥਹੁ ਪਤਾ ਨਹੀਂ ਲਗਦਾ। ਇਸ ਫੱਤੂ ਉਰਫ ਫੱਤੇ ਖਾਂ ਦੇ ਚਾਰ ਪੁੱਤਰ ਸਨ ਜਿਨ੍ਹਾਂ ਦੇ ਨਾਮ ਸੰਘਰ, ਸੇਹਨੂੰ, ਹੈਬੂ ਤੇ ਲੰਗਰ ਸਨ। ਫੱਤੇ ਖਾਂ ਬਾਦਸ਼ਾਹ ਹਮਾਯੂੰ ਦੇ ਦੇਸ਼ ਨਿਕਾਲੇ ਤੋਂ ਬਾਅਦ ਸ਼ੇਰਸ਼ਾਹ ਸੂਰੀ ਦੇ ਸਮੇਂ ਤੱਕ ਵੀ ਰਿਹਾ ਹੈ ਤੇ ਲੱਖੀ ਜੰਗਲ ਤੋਂ ਪਾਣੀਪਤ ਤੱਕ ਦੇ ਇਲਾਕੇ ਤੱਕ ਉਹ ਲੁੱਟਮਾਰ ਕਰਦਾ ਰਿਹਾ ਤੇ ਆਪਣਾ ਦਬਦਬਾ ਕਾਇਮ ਕੀਤਾ। ਉਸ ਦਾ ਪੁੱਤਰ ਸੰਘਰ ਵੀ ਬੜਾ ਪ੍ਰਤਾਪੀ ਸੀ ਤੇ ਉਸ ਨੇ ਆਪਣਾ ਦਬਦਬਾ ਆਪਣੇ ਪਿਤਾ ਚੌਧਰੀ ਰਾਏ ਫੱਤੇ ਵਾਂਗ ਕਾਇਮ ਰੱਖਿਆ। ਹੁਣ ਇੱਥੇ ਵੇਖਣ ਵਾਲੀ ਗੱਲ ਹੈ ਕਿ ਸੰਘਰ ਪੁੱਤਰ ਬਾਹੋ ਤੇ ਸੰਘਰ ਪੁੱਤਰ ਫੱਤੇ ਖਾਂ ਤਕਰੀਬਨ ਇਕੋ ਹੀ ਸਮੇਂ ਵਿੱਚ ਹੋਏ ਜਦੋਂ ਕਿ ਸੰਘਰ ਦੀ ਮੌਤ ਪਾਣੀਪਤ ਦੀ ਸੰਨ 1526 ਦੀ ਲੜਾਈ ਵਿੱਚ ਹੋ ਗਈ ਤੇ ਰਾਏ ਫੱਤਾ ਤੇ ਉਸ ਦਾ ਪੁੱਤਰ ਸੰਘਰ ਸ਼ੇਰਸ਼ਾਹ ਸੂਰੀ ਦੇ ਸਮੇਂ ਭਾਵ ਸੰਨ 1545 ਤੋਂ ਬਾਅਦ ਤੱਕ ਵੀ ਰਹੇ। ਨਤੀਜੇ ਵਜੋਂ ਕਿਹਾ ਜਾ ਸਕਦਾ ਹੈ ਕਿ ਦੋਨੋਂ ਸੰਘਰ ਪ੍ਰਾਕਰਮੀ ਸਨ ਪਰ ਸਮੇਂ ਦੇ ਅਨੁਸਾਰ ਉਨ੍ਹਾਂ ਦਾ ਆਪਸੀ ਫਰਕ 15 ਤੋਂ 20 ਸਾਲ ਤੱਕ ਦਾ ਹੀ ਸੀ। ਜਿਸ ਕਰਕੇ ਇਹ ਦੋਨੋਂ ਸੱਚਾਈਆਂ ਗੱਡ-ਮੱਡ ਹੋ ਗਈਆਂ ਤੇ ਸਿੱਧੂ-ਬਰਾੜਾਂ ਦਾ ਸੰਘਰ ਤੇ ਭੱਲਣ ਦੇ ਨਾਮ ਤੇ ਬੇਮਤਲਬਾ ਜਿਹਾ ਵਿਵਾਦ ਪੈਦਾ ਹੋ ਗਿਆ ਜੋ ਕਿ ਅੱਜ ਤੱਕ ਵੀ ਰੋਲ-ਗਦੋਲ ਵਿੱਚ ਹੈ।

ਇਸ ਤਰ੍ਹਾਂ ਦੇਖਿਆ ਜਾਵੇ ਕਿ ਭੱਲਣ ਤੋਂ ਪਹਿਲੀਆਂ ਪੀੜ੍ਹੀਆਂ ਭਾਵ ਦੂੱਲ ਦੇ ਪੁੱਤਰ ਬਿਨੇਪਾਲ, ਬਿਨੇਪਾਲ ਤੋਂ ਮਾਣਕ, ਮਾਣਕ ਤੋਂ ਟੀਂਡਾ, ਟੀਂਡੇ ਦੇ ਪੁੱਤਰ ਆਸੀ ਅਤੇ ਉਸ ਤੋਂ ਅੱਗੇ ਆਸੀ ਦੇ ਪੁੱਤਰ ਦਹੀਰਾ, ਚੌਧਰੀ ਦਹੀਰੇ ਦੇ ਪੁੱਤਰ ਫੱਤੇ ਰਾਏ ਦੇ ਘਰ ਇੱਕ ਹੋਰ ਪ੍ਰਤਾਪੀ ਪੁੱਤਰ ਸੰਘਰ ਨੇ ਜਨਮ ਲਿਆ। ਇਹ ਸੰਘਰ ਪੁੱਤਰ ਫੱਤੇ ਰਾਏ ਬਾਬੇ ਬਰਾੜ ਦੇ ਦੂਜੇ ਪੁੱਤਰ ਦੂਲ ਬਰਾੜ ਦੀ ਬੰਸਾਵਾਲੀ ਵਿੱਚ ਉਪਰੋਕਤ ਵਿਸਥਾਰ ਅਨੁਸਾਰ ਆਉਂਦਾ ਹੈ।

ਜਦੋਂ ਕਿ ਬਰਾੜ ਦੇ ਵੱਡੇ ਪੁੱਤਰ ਪੌੜ ਤੋਂ ਜੋ ਸਿੱਧੂ ਖਾਨਦਾਨ ਜਾਂ ਫੂਲਕੀਆਂ ਰਿਆਸਤ ਦੇ ਮੋਢੀ ਬਾਬਾ ਫੂਲ ਦੇ ਵਡੇਰੇ ਹੋਏ। ਉਨ੍ਹਾਂ ਵਿੱਚ ਰਾਓ ਸੰਘਰ ਪੁੱਤਰ ਬਾਹੋ ਬਾਬਰ ਦਾ ਸਮਕਾਲੀ ਬਣਦਾ ਹੈ। ਬੇਸ਼ੱਕ ਸੰਘਰ ਪੁੱਤਰ ਫੱਤੂ ਜੋ ਕਿ ਬਰਾੜ ਦੇ ਦੂਜੇ ਪੁੱਤਰ ਦੁੱਲ ਦੀ ਜੱਦ ਵਿਚੋਂ ਸੀ। ਉਹ ਵੀ ਇਬਰਾਹੀਮ ਲੋਧੀ ਤੋਂ ਸ਼ੇਰ ਸ਼ਾਹ ਸੂਰੀ ਤੱਕ ਰਿਹਾ ਹੈ ਅਤੇ ਉਸ ਨੇ ਬਾਬਰ ਤੇ ਲੋਧੀ ਦੀ ਮੱਦਦ ਕੀਤੀ ਸੀ। ਪ੍ਰਤਾਪੀ ਪੌੜ ਦੀ ਬੰਸਾਵਲੀ ਚੌਧਰੀ ਸੰਘਰ ਰਾਏ ਅਤੇ ਉਸ ਦੇ ਖਾਸ ਤੌਰ 'ਤੇ ਦੋ ਤੇਜੱਸਵੀ ਪੁੱਤਰਾਂ ਚੌਧਰੀ ਬਹਿਰਾਮ ਤੇ ਚੌਧਰੀ ਭੱਲਣ ਤੱਕ ਇਸ ਪ੍ਰਕਾਰ ਹੈ। ਬਾਬੇ ਬਰਾੜ ਦੇ ਦੋ ਪੁੱਤਰ ਪੌੜ ਅਤੇ ਦੁੱਲ ਸਨ। ਪੌੜ ਦਾ ਪੁੱਤਰ ਬੈਰਾਟ ਹੋਇਆ। ਬੈਰਾਟ ਦਾ ਪੁੱਤਰ ਕਾਇ



Original with:
Kulbir Singh Sidhu IAS Mohali
Digitized by:
Panjab Digital Library

ਹੋਇਆ ਜਿਸ ਨੂੰ ਕਾਚਾ ਰਾਓ ਵੀ ਕਹਿੰਦੇ ਸਨ। ਕਾਚਾ ਰਾਓ ਦੇ ਪੰਜ ਪੁੱਤਰ ਹਲੜ, ਬਾਹੋ, ਚਾਹੜ, ਕਿਲਜਾ ਅਤੇ ਮਾਣਾ ਹੋਏ। ਇਨ੍ਹਾਂ ਵਿਚੋਂ ਬਾਹੋ ਦਾ ਪੁੱਤਰ ਸੰਘਰ, ਸੰਘਰ ਦਾ ਪੁੱਤਰ ਬਹਿਰਾਮ, ਬਹਿਰਾਮ ਦਾ ਪੁੱਤਰ ਮਹਿਰਾਜ, ਮਹਿਰਾਜ ਦਾ ਪੁੱਤਰ ਸਤੋਹ, ਸਤੋਹ ਦਾ ਪੁੱਤਰ ਪੱਖੋ ਅਤੇ ਪੱਖੋ ਦੇ ਦੋ ਪੁੱਤਰ ਹੰਬਲ ਅਤੇ ਬਾਬਾ ਮੋਹਣ ਹੋਏ।

ਜਿਵੇਂ ਕਿ ਉੱਪਰ ਦੱਸਿਆ ਜਾ ਚੁੱਕਾ ਹੈ ਕਿ ਭੱਲਣ ਦੀ ਆਪਣੀ ਕੋਈ ਸੰਤਾਨ ਨਹੀਂ ਸੀ। ਉਸ ਦੇ ਪਿੱਛੋਂ ਉਸ ਦੇ ਭਰਾ ਲਾਲੇ ਦਾ ਪੁੱਤਰ ਕਪੂਰਾ ਪੰਜ ਗਰਾਈਂ ਇਲਾਕੇ ਦਾ ਚੌਧਰੀ ਬਣਿਆ। ਸਰਦਾਰ ਕਪੂਰੇ ਨੇ ਆਪਣੇ ਨਾਂ ਉੱਤੇ ਸੰਨ 1661 ਵਿੱਚ ਕੋਟਕਪੂਰਾ ਨਗਰ ਵਸਾਇਆ। ਇਹ ਬਹੁਤ ਉਦਾਰ, ਬਹਾਦਰ ਅਤੇ ਨਿਆਂਕਾਰੀ ਸੀ। ਇਸ ਲਈ ਲੋਕ ਇਸ ਦੇ ਅਧੀਨ ਰਹਿਣਾ ਬਹੁਤ ਪਸੰਦ ਕਰਦੇ ਸਨ।

ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਲਵੇ ਵੱਲ ਸੰਨ 1704-05 ਵਿੱਚ ਆਏ ਤਦ ਕਪੂਰੇ ਨੇ ਗੁਰੂ ਸਾਹਿਬ ਤੋਂ ਅੰਮ੍ਰਿਤ ਛਕਿਆ ਤੇ ਆਪਣਾ ਨਾਮ 'ਕਪੂਰ ਸਿੰਘ' ਰੱਖਿਆ। ਇਸ ਮੌਕੇ ਤੇ ਸਤਿਗੁਰੂ ਜੀ ਨੇ ਇਸ ਨੂੰ ਆਪਣੀ ਕਿਰਪਾਨ ਤੇ ਢਾਲ ਦੀ ਬਖਸ਼ਿਸ਼ ਕੀਤੀ। ਪਹਿਲਾਂ ਵੀ ਇਹ ਅਨੰਦਪੁਰ ਸਾਹਿਬ ਵਿੱਚ ਭੇਟਾ ਦੇ ਤੌਰ ਤੇ ਰਸਦ ਪਾਣੀ, ਸ਼ਸ਼ਤਰ ਤੇ ਘੋੜੇ ਭੇਜਿਆ ਕਰਦਾ ਸੀ। ਭਾਈ ਸੰਤੋਖ ਸਿੰਘ ਨੇ ਇਸ ਬਾਬਤ ਬੜਾ ਸੋਹਣਾ ਲਿਖਿਆ ਹੈ :

ਜੰਗਲ ਵਿਖੇ ਕਪੂਰਾ ਜਾਟ।। ਕੇਤਨ ਗ੍ਰਾਮਨ ਕੇ ਪਤਿ ਰਾਠ।। ਇਕ ਸੌ ਇਕ ਹਜਾਰ ਧਨ ਦੇ ਕੈ।। ਚੰਚਲ ਬਲੀ ਤੁਰੰਗਮ ਲੈ ਕੇ।। ਸੋ ਹਜੂਰ ਮੇਂ ਦਯੋ ਪੁਚਾਈ।। ਦੇਖਿਉ ਬਹੁ ਬਲ ਸੋਂ ਚਪਲਾਈ।। ਅਪਨੇ ਚਢਨੇ ਹੇਠ ਬੰਧਾਯੋਂ।। ਦਲ ਸਿੰਗਾਰ ਤਿਹ ਨਾਮ ਬਤਾਯੋਂ।।

ਰਾਜਾ ਕਪੂਰ ਸਿੰਘ ਦੇ ਗੁਆਂਢ ਵਿੱਚ ਇੱਕ ਹੋਰ ਇਲਾਕੇ ਦਾ ਮਾਲਕ ਸਰਦਾਰ ਈਸਾ ਖਾਂ ਮੰਝ, ਦੌਲਤ ਖਾਂ ਮੰਝ ਦਾ ਪੁੱਤਰ ਸੀ। ਦੌਲਤ ਖਾਂ ਮੰਝ ਨੇ ਦੌਲਤਪੁਰਾ ਤੇ ਈਸਾ ਖਾਂ ਨੇ ਕੋਟ ਈਸੇ ਖਾਂ ਵਸਾਇਆ ਹੈ। ਈਸਾ ਖਾਂ ਅਤੇ ਕਪੂਰ ਸਿੰਘ ਦੀ ਆਪਸੀ ਟੱਕਰ ਹੁੰਦੀ ਰਹਿੰਦੀ ਸੀ। ਅੰਤ ਵਿਚ ਈਸਾ ਖਾਂ ਨੇ ਕਪੂਰ ਸਿੰਘ ਨੂੰ ਮਾਰ ਦਿੱਤਾ। ਕਈ ਸਾਲ ਪਿੱਛੋਂ ਕਪੂਰ ਸਿੰਘ ਦੇ ਪੁੱਤਰਾਂ ਸੁਖੀਏ, ਸੇਮੇ ਤੇ ਮੁਖੀਏ ਨੇ ਆਪਣੇ ਪਿਤਾ ਦਾ ਬਦਲਾ ਲੈਣ ਲਈ ਈਸਾ ਖਾਂ ਨੂੰ ਮਾਰ ਦਿੱਤਾ।

ਚੌਧਰੀ ਕਪੂਰ ਸਿੰਘ ਦੀ ਮੌਤ ਪਿੱਛੋਂ ਇਲਾਕੇ ਦਾ ਚੌਧਰੀ ਉਸ ਦਾ ਪੁੱਤਰ ਸੇਮਾ ਹੋਇਆ। ਇਸ ਨੇ ਦੋ ਵਰ੍ਹੇ ਚੌਧਰ ਕੀਤੀ। ਸੇਮੇ ਤੋਂ ਮਗਰੋਂ ਉਸ ਦਾ ਵੱਡਾ ਭਾਈ ਸੁੱਖੀਆ ਚੌਧਰੀ ਬਣਿਆ। ਇਸ ਨੇ ਆਪਣੇ ਬਲ ਅਤੇ ਸਿਆਣਪ ਨਾਲ ਕਈ ਹੋਰ



Original with:
Kulbir Singh Sidhu IAS Mohali
Digitized by:
Panjab Digital Library

ਪਿੰਡਾਂ ਤੇ ਵੀ ਕਬਜ਼ਾ ਕਰ ਲਿਆ। ਸੁਖੀਆ 1731 ਈਸਵੀ ਵਿੱਚ ਸੁਰਗਵਾਸ ਹੋ ਗਿਆ।

ਸੁਖੀਏ ਤੋਂ ਪਿੱਛੋਂ ਉਸ ਦੇ ਪੁੱਤਰਾਂ ਜੋਧ, ਹਮੀਰ ਅਤੇ ਬੀਰ ਵਿੱਚ ਚੌਧਰ ਪਿੱਛੇ ਲੜਾਈ ਹੋਣ ਲੱਗ ਪਈ। ਅੰਤ ਫੈਸਲਾ ਇਹ ਹੋਇਆ ਕਿ ਫਰੀਦਕੋਟ ਹਮੀਰ ਸਿੰਘ ਕੋਲ ਰਹੇ, ਕੋਟਕਪੂਰਾ ਜੋਧ ਸਿੰਘ ਕੋਲ ਅਤੇ ਤੀਜੇ ਪੁੱਤਰ ਵੀਰੇ ਦੇ ਹਿੱਸੇ ਮਾੜੀ ਮੁਸਤਫਾ ਦੀ ਚੌਧਰ ਆਈ।

ਸੰਨ 1732 ਵਿੱਚ ਹਮੀਰ ਸਿੰਘ ਨੇ ਫਰੀਦਕੋਟ ਦੀ ਚੌਧਰ ਸੰਭਾਲ ਕੇ ਸ਼ਾਹੀ ਠਾਠ ਨਾਲ ਚੌਧਰਤ ਕੀਤੀ। ਹਮੀਰ ਸਿੰਘ ਨੇ ਫਰੀਦਕੋਟ ਨੂੰ ਬਹੁਤ ਰੌਣਕ ਦਿੱਤੀ। ਦੂਜੇ ਭਾਈ ਜੋਧ ਸਿੰਘ ਦੇ ਇਲਾਕੇ ਉਪਰ ਪਟਿਆਲੇ ਵਾਲਿਆਂ ਨੇ ਕਬਜ਼ਾ ਕਰ ਲਿਆ ਕਿਉਂਕਿ ਜੋਧ ਸਿੰਘ ਪਟਿਆਲੇ ਨਾਲ ਲੜਦਿਆਂ, ਸੰਨ 1767 ਵਿੱਚ ਮਾਰਿਆ ਗਿਆ। ਸੰਨ 1782 ਵਿੱਚ ਹਮੀਰ ਸਿੰਘ ਦੀ ਮੌਤ ਹੋ ਗਈ ਜਿਸ ਤੋਂ ਉਪਰੰਤ ਉਸ ਦਾ ਪੁੱਤਰ ਮੋਹਰ ਸਿੰਘ ਅਤੇ ਮੋਹਰ ਸਿੰਘ ਤੋਂ ਬਾਅਦ ਚੜ੍ਹਤ ਸਿੰਘ ਇਲਾਕੇ ਦਾ ਮਾਲਕ ਬਣਿਆ। ਚੜ੍ਹਤ ਸਿੰਘ ਆਪਣੇ ਨਾਮ ਵਾਂਗ ਹਮੇਸ਼ਾਂ ਚੜ੍ਹਦੀਆਂ ਕਲਾਂ ਵਿੱਚ ਰਹਿਣ ਵਾਲਾ ਸੀ, ਜੋ ਯੋਗ ਪ੍ਰਬੰਧਕ ਸਾਬਤ ਹੋਇਆ। ਸੰਨ 1804 ਵਿੱਚ ਚੜ੍ਹਤ ਸਿੰਘ ਦੇ ਤਾਏ ਦਲ ਸਿੰਘ ਨੇ ਚੜ੍ਹਤ ਸਿੰਘ ਨੂੰ ਸੁੱਤੇ ਪਏ ਨੂੰ ਕਤਲ ਕਰਕੇ ਰਿਆਸਤ ਦੀ ਮਲਕੀਅਤ ਸਾਂਭ ਲਈ। ਚੜ੍ਹਤ ਸਿੰਘ ਦੇ ਚਾਰ ਪੁੱਤਰ ਸਨ; ਗੁਲਾਬ ਸਿੰਘ, ਪਹਾੜ ਸਿੰਘ, ਸਾਹਿਬ ਸਿੰਘ ਅਤੇ ਮਤਾਬ ਸਿੰਘ। ਪਰ ਇਹ ਚਾਰੇ ਨਾਬਾਲਗ ਸਨ। ਕਿਵੇਂ ਨਾ ਕਿਵੇਂ ਇਹ ਜਾਨ ਬਚਾ ਕੇ ਨੱਸ ਗਏ ਅਤੇ ਦਲ ਸਿੰਘ ਦੇ ਹੱਥ ਨਾ ਆਏ। ਇਨ੍ਹਾਂ ਦੇ ਮਾਮੇ ਸਰਦਾਰ ਫੌਜਾ ਸਿੰਘ ਨੇ ਕੁਝ ਫੌਜ ਲੈ ਕੇ ਸੁੱਤੇ ਪਏ ਦਲ ਸਿੰਘ ਨੂੰ ਅਗਲੇ ਮਹੀਨੇ ਹੀ ਕਤਲ ਕਰ ਦਿੱਤਾ। ਦਲ ਸਿੰਘ ਦੇ ਕਤਲ ਹੋਣ ਤੇ ਗੁਲਾਬ ਸਿੰਘ ਫਰੀਦਕੋਟ ਰਿਆਸਤ ਦਾ ਮਾਲਕ ਬਣਿਆ।

ਸੰਨ 1806-07 ਵਿੱਚ ਦੀਵਾਨ ਮੋਹਕਮ ਚੰਦ ਜੋ ਮਹਾਰਾਜਾ ਰਣਜੀਤ ਸਿੰਘ ਦਾ ਜਰਨੈਲ ਸੀ, ਫਰੀਦਕੋਟ ਤੇ ਚੜ੍ਹ ਆਇਆ ਅਤੇ 7000 ਖਿਰਾਜ ਲੈ ਕੇ ਵਾਪਸ ਲਾਹੌਰ ਚਲਾ ਗਿਆ। ਫਿਰ 1808 ਵਿੱਚ ਮਹਾਰਾਜਾ ਰਣਜੀਤ ਸਿੰਘ ਨੇ ਫਰੀਦਕੋਟ ਤੇ ਕਬਜ਼ਾ ਜਮਾਇਆ ਅਤੇ ਰਈਸ ਨੂੰ ਕੇਵਲ ਪੰਜ ਪਿੰਡ ਗੁਜ਼ਾਰੇ ਲਈ ਦਿੱਤੇ।

ਜਦੋਂ ਅੰਗਰੇਜ਼ੀ ਸਰਕਾਰ ਨੇ ਸਤਲੁਜ ਤੋਂ ਉਰਾਰ ਦੀਆਂ ਰਿਆਸਤਾਂ ਆਪਣੀ ਰੱਖਿਆ ਅਧੀਨ ਕੀਤੀਆਂ ਤਾਂ ਗੁਲਾਬ ਸਿੰਘ ਨੂੰ ਫਰੀਦਕੋਟ ਦਾ ਇਲਾਕਾ ਫਿਰ ਵਾਪਸ ਦੇ ਦਿੱਤਾ ਗਿਆ। ਗੁਲਾਬ ਸਿੰਘ ਆਪਣੇ ਬਾਗ ਵਿੱਚ ਟਹਿਲ ਰਿਹਾ ਸੀ ਕਿ ਅਚਾਨਕ ਦੁਸ਼ਮਨਾਂ ਨੇ ਹੱਲਾ ਕਰਕੇ 5 ਨਵੰਬਰ 1826 ਨੂੰ ਉਸ ਨੂੰ ਮਾਰ ਦਿੱਤਾ।



*Original with:*
Kulbir Singh Sidhu IAS Mohali
*Digitized by:*
Panjab Digital Library

ਮਰਨ ਉਪਰੰਤ ਉਸ ਦਾ ਪੁੱਤਰ ਅਤਰ ਸਿੰਘ ਜੋ ਚਾਰ ਸਾਲ ਦਾ ਹੀ ਸੀ, ਰਿਆਸਤ ਦਾ ਮਾਲਕ ਬਣਿਆ। ਅਗਲੇ ਸਾਲ ਸੰਨ 1827 ਵਿੱਚ ਇਸ ਦਾ ਦੇਹਾਂਤ ਹੋ ਗਿਆ ਜਿਸ ਲਈ ਪਹਾੜਾ ਸਿੰਘ ਨੇ ਰਿਆਸਤ ਨੂੰ ਸੰਭਾਲ ਲਿਆ। ਇਹ ਜਿੱਥੇ ਦਾਨੀ ਅਤੇ ਸੂਰਬੀਰ ਸੀ, ਉੱਥੇ ਰਾਜਨੀਤੀ ਵਿੱਚ ਚਤੁਰ ਵੀ ਸੀ। ਇਸ ਨੇ ਆਪਣੇ ਰਾਜ ਦੀ ਹਰ ਪਾਸਿਉਂ ਉੱਨਤੀ ਕੀਤੀ ਅਤੇ ਕਈ ਨਵੇਂ ਪਿੰਡ ਆਬਾਦ ਕੀਤੇ। ਇਲਾਕੇ ਵਿੱਚ ਪਾਣੀ ਦੀ ਘਾਟ ਨੂੰ ਦੂਰ ਕਰਨ ਲਈ ਅਨੇਕਾਂ ਖੂਹ ਲੁਆਏ। ਬਿਰਛ ਬੂਟੇ ਲੁਆਏ ਅਤੇ ਕਈ ਸੜਕਾਂ ਦਾ ਨਿਰਮਾਣ ਕੀਤਾ। ਸੰਨ 1845 ਵਿੱਚ ਇਸ ਨੇ ਅੰਗਰੇਜ਼ਾਂ ਦੀ ਬੜੀ ਮੱਦਦ ਕੀਤੀ। ਇਸ ਲਈ ਅੰਗਰੇਜ਼ੀ ਸਰਕਾਰ ਨੇ 1846 ਵਿੱਚ 'ਰਾਜਾ' ਦੀ ਉਪਾਧੀ ਦਿੱਤੀ। ਫਿਰ ਨਾਭੇ ਦੇ ਜ਼ਬਤ ਕੀਤੇ ਇਲਾਕੇ ਵਿਚੋਂ 35612 ਰੁਪੈ ਸਾਲਾਨਾ ਆਮਦਨ ਦਾ ਇਲਾਕਾ ਦਿੱਤਾ। ਪਹਾੜਾ ਸਿੰਘ ਦਾ ਦੇਹਾਂਤ ਅਪ੍ਰੈਲ ਸੰਨ 1849 ਵਿੱਚ ਹੋਇਆ ਅਤੇ ਉਸ ਦਾ ਪੁੱਤਰ ਵਜ਼ੀਰ ਸਿੰਘ 21 ਵਰ੍ਹੇ ਦੀ ਉਮਰ ਵਿੱਚ ਗੱਦੀ ਤੇ ਬੈਠਾ। ਸ਼ਾਇਦ ਇਸ ਸੰਦਰਭ ਵਿਚ ਹੀ ਪੰਜਾਬ ਦੇ ਲੋਕਾਂ ਨੇ ਫਰੀਦਕੋਟ ਬਾਰੇ ਇਕ ਅਣਸੁਖਾਵੀਂ ਜਿਹੀ ਚੋਟ ਕੀਤੀ ਹੈ ਕਿ "ਫਰੀਦਕੋਟ ਪਾਣੀ ਦੀ ਤੋਟ/ ਘੱਟੇ ਦੀ ਲੋਟ ਪੋਟ/ ਦਿਲਾਂ ਵਿਚ ਖੋਟ।"

ਵਜ਼ੀਰ ਸਿੰਘ ਨੇ 1857 ਦੇ ਗਦਰ ਵਿੱਚ ਅੰਗਰੇਜ਼ਾਂ ਦੀ ਸਹਾਇਤਾ ਕੀਤੀ, ਜਿਸ ਤੋਂ ਪ੍ਰਸੰਨ ਹੋ ਕੇ ਅੰਗਰੇਜ਼ਾਂ ਨੇ "ਬਰਾੜ ਬੰਸ ਰਾਜਾ ਸਾਹਿਬ ਬਹਾਦਰ" ਦਾ ਖਿਤਾਬ ਹੀ ਨਹੀਂ ਮਿਲਿਆ ਸਗੋਂ 21 ਤੋਪਾਂ ਦੀ ਸਲਾਮੀ ਨਾਲ ਸਨਮਾਨਿਆ ਗਿਆ। ਸੰਨ 1862 ਵਿੱਚ ਇਸ ਨੂੰ ਮੁਤਬੰਨਾ ਬਣਾਉਣ ਦੀ ਵੀ ਆਗਿਆ ਮਿਲ ਗਈ। ਵਜ਼ੀਰ ਸਿੰਘ ਨੇ ਸ੍ਰੀ ਹਜ਼ੂਰ ਸਾਹਿਬ ਜਾ ਕੇ ਅੰਮ੍ਰਿਤ ਛਕਿਆ ਤੇ ਪੂਰਨ ਗੁਰਸਿੱਖ ਦਾ ਜੀਵਨ ਧਾਰਨ ਕੀਤਾ। ਸੰਨ 1874 ਵਿੱਚ ਲਗਭਗ 46 ਸਾਲ ਦੀ ਉਮਰ ਵਿੱਚ ਉਸ ਦਾ ਦਿਹਾਂਤ ਹੋ ਗਿਆ।

ਪਿਤਾ ਦੇ ਮਰਨ ਪਿੱਛੋਂ ਰਾਜਾ ਬਿਕਰਮ ਸਿੰਘ ਫਰੀਦਕੋਟ ਦੀ ਰਿਆਸਤ ਦੀ ਗੱਦੀ ਤੇ 32 ਸਾਲ ਦੀ ਉਮਰ ਵਿਚ ਬੈਠਾ। ਰਿਆਸਤ ਦਾ ਬੜੇ ਸੁਚੱਜੇ ਢੰਗ ਨਾਲ ਪ੍ਰਬੰਧ ਕੀਤਾ। ਇਸ ਸਮੇਂ ਅੰਗਰੇਜ਼ਾਂ ਦਾ ਅਫਗਾਨ ਯੁੱਧ ਹੋਇਆ। ਬਿਕਰਮ ਸਿੰਘ ਨੇ ਅੰਗਰੇਜ਼ਾਂ ਦੀ ਡਟ ਕੇ ਮਦਦ ਕੀਤੀ। ਸਿੱਟਾ ਇਹ ਨਿਕਲਿਆ ਅੰਗਰੇਜ਼ੀ ਸਰਕਾਰ ਨੇ "ਫਰਜ਼ੰਦੇ ਸਾਦਤ ਨਿਸ਼ਾਨ ਹਜ਼ਰਤੇ ਕੈਸਰੇ ਹਿੰਦ" ਦਾ ਖਿਤਾਬ ਬਖਸ਼ ਕੇ ਸਨਮਾਨ ਦਿੱਤਾ।

ਰਾਜਾ ਬਿਕਰਮ ਸਿੰਘ ਦੇ ਜੀਵਨ ਦਾ ਮਹਾਨ ਕਾਰਜ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕਰਵਾਉਣਾ। ਜਿਸ ਨੂੰ ਅੱਜ ਵੀ "ਫਰੀਦਕੋਟੀ ਟੀਕਾ" ਨਾਮ ਨਾਲ ਜਾਣਿਆ ਜਾਂਦਾ ਹੈ। ਰਾਜਾ ਬਿਕਰਮ ਸਿੰਘ ਨੇ ਬਹੁਤ ਗੁਣੀ ਗਿਆਨੀ ਇਕੱਤਰ



Original with:
Kulbir Singh Sidhu IAS Mohali
Digitized by:
Panjab Digital Library

ਕਰਕੇ ਭਾਈ ਬਦਨ ਸਿੰਘ ਦੀ ਪ੍ਰਧਾਨਗੀ ਵਿੱਚ ਬਹੁਤ ਧਨ ਖਰਚ ਕੇ ਇਸ ਟੀਕੇ ਨੂੰ ਤਿਆਰ ਕਰਵਾ ਕੇ ਛਪਵਾਇਆ। ਫਿਰ ਇਹ ਦੂਜੀ ਵਾਰ ਵੀ ਛਾਪਿਆ ਗਿਆ।

ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਬਿਜਲੀ ਲੁਆਉਣ ਲਈ ਰਿਆਸਤ ਵੱਲੋਂ 25000 ਰੁ: ਅਤੇ ਲੰਗਰ ਦੀ ਇਮਾਰਤ ਲਈ 75000 ਰੁ: ਅਰਪਨ ਕੀਤੇ ਗਏ। 21 ਅਗਸਤ ਸੰਨ 1898 ਨੂੰ ਰਾਜਾ ਬਿਕਰਮ ਸਿੰਘ ਦਾ ਦੇਹਾਂਤ ਹੋ ਗਿਆ।



ਮਹਾਰਾਜਾ ਬਲਬੀਰ ਸਿੰਘ

ਰਾਜਾ ਬਿਕਰਮ ਸਿੰਘ ਦੇ ਦੇਹਾਂਤ ਉਪਰੰਤ ਰਿਆਸਤ ਦੀ ਵਾਗਡੋਰ ਉਸ ਦੇ ਪੁੱਤਰ ਬਲਬੀਰ ਸਿੰਘ ਨੇ ਸੰਭਾਲੀ। ਇਹ ਬਹੁਤ ਸੁੰਦਰ, ਲੰਬੇ ਕੱਦ ਦੇ ਅਤੇ ਮਿਲਣਸਾਰ ਵਿਅਕਤੀ ਸੀ। ਇਸ ਨੇ ਬਹੁਤ ਸੁੰਦਰ ਇਮਾਰਤਾਂ ਬਣਵਾਈਆਂ ਅਤੇ ਬਾਗ ਲੁਆਏ। ਪਰ ਉਮਰ ਦਰਾਜ਼ ਨਾ ਹੋਣ ਕਰਕੇ ਸੰਨ 1906 ਵਿੱਚ ਸੁਰਗਵਾਸ ਹੋ ਗਿਆ। ਰਾਜਾ ਬਲਬੀਰ ਸਿੰਘ ਦੇ ਸੰਤਾਨ ਨਹੀਂ ਸੀ ਪਰ ਮਰਨ ਤੋਂ ਪਹਿਲਾਂ ਉਸ ਨੇ ਆਪਣੇ ਭਰਾ ਰਾਜਿੰਦਰ ਸਿੰਘ ਦੇ ਪੁੱਤਰ ਬ੍ਰਿਜਇੰਦਰ ਸਿੰਘ ਨੂੰ ਮੁਤਬੰਨਾ ਬਣਾ ਲਿਆ ਸੀ। ਇਸ ਲਈ ਰਿਆਸਤ ਦਾ ਮਾਲਕ ਬ੍ਰਿਜਇੰਦਰ ਸਿੰਘ ਬਣ ਗਿਆ। ਬ੍ਰਿਜਇੰਦਰ ਸਿੰਘ ਨੇ ਐਚੀਸਨ ਕਾਲਜ ਲਾਹੌਰ ਤੋਂ ਵਿਦਿਆ ਪ੍ਰਾਪਤ ਕੀਤੀ। ਸੰਨ 1914 ਦੇ ਪਹਿਲੇ ਸੰਸਾਰ ਯੁੱਧ ਵਿੱਚ ਅੰਗਰੇਜ਼ਾਂ ਦੀ ਭਾਰੀ ਮੱਦਦ ਕੀਤੀ ਅਤੇ ਅਨੇਕਾਂ ਰੰਗਰੂਟ ਭਰਤੀ ਕਰਵਾਏ। ਇਸ ਦੇ ਇਵਜ਼ ਵਿਚ ਰਾਜਾ ਦਾ ਬੜਾ ਸਨਮਾਨ ਹੋਇਆ ਅਤੇ 'ਮਹਾਰਾਜਾ' ਦੀ ਉਪਾਧੀ ਪ੍ਰਦਾਨ ਕੀਤੀ ਗਈ। ਬ੍ਰਿਜਇੰਦਰ ਸਿੰਘ ਯੋਗ ਪ੍ਰਸ਼ਾਸ਼ਕ ਸ਼ੀ ਪਰ ਉਮਰ ਨੇ ਜ਼ਿਆਦਾ ਸਾਥ ਨਹੀਂ ਦਿੱਤਾ। ਇਸ ਦਾ ਦੇਹਾਂਤ ਸੰਨ 1918 ਵਿੱਚ ਹੋ ਗਿਆ।



ਮਹਾਰਾਜਾ ਹਰਿੰਦਰ ਸਿੰਘ

ਬ੍ਰਿਜਇੰਦਰ ਸਿੰਘ ਦਾ ਦੇਹਾਂਤ ਹੋਣ ਉਪਰੰਤ ਉਸ ਦਾ ਸਪੁੱਤਰ ਹਰਇੰਦਰ ਸਿੰਘ 23 ਦਸੰਬਰ 1918 ਵਿੱਚ ਗੱਦੀ ਤੇ ਬਿਰਾਜਿਆ। ਇਹ ਹੋਣਹਾਰ ਰਾਜਾ, ਐਚੀਸਨ ਕਾਲਜ ਲਾਹੌਰ ਦਾ ਵਿਦਿਆਰਥੀ ਸੀ।

ਰਿਆਸਤ ਦਾ ਪ੍ਰਬੰਧ ਕੌਂਸਲ ਦੇ ਹੱਥ ਵਿੱਚ ਆ ਗਿਆ। ਦਸੰਬਰ 1913 ਤੋਂ ਗਵਰਨਮੈਂਟ ਨਾਲ



Original with:
Kulbir Singh Sidhu IAS Mohali
Digitized by:
Panjab Digital Library

ਰਿਆਸਤ ਦਾ ਰਾਜਨੀਤਕ ਸੰਬੰਧ ਜਲੰਧਰ ਤੋਂ ਬਦਲ ਕੇ ਬਹਾਲਪੁਰ ਏਜੰਸੀ ਨਾਲ ਹੋ ਗਿਆ। ਮਹਾਰਾਜਾ ਹਰਿੰਦਰ ਸਿੰਘ ਬਰਾੜ ਦਾ ਦਿਹਾਂਤ 1989 ਨੂੰ ਹੋਇਆ।

**ਪਰਜਾ ਮੰਡਲ:–**

ਅਜੋਕੇ ਪੰਜਾਬ, ਹਿਮਾਚਲ ਅਤੇ ਹਰਿਆਣਾ ਰਾਜਾਂ ਵਿਚ ਅਜ਼ਾਦੀ ਤੋਂ ਪਹਿਲਾਂ ਕੁਝ ਅਜਿਹੇ ਰਾਜ ਸਨ ਜਿਨ੍ਹਾਂ ਤੇ ਰਾਜ ਪਰਿਵਾਰ ਰਾਜ ਕਰਦੇ ਸਨ। ਇਨ੍ਹਾਂ ਰਾਜਾਂ ਵਿਚ ਰਹਿੰਦੇ ਲੋਕ ਦੋਹਰੀ ਗੁਲਾਮੀ ਦੇ ਸ਼ਿਕਾਰ ਸਨ; ਇਕ ਅੰਗਰੇਜ਼ ਦੀ ਤੇ ਦੂਸਰੀ ਰਾਜ ਘਰਾਣਿਆਂ ਦੀ। ਰਾਜੇ-ਮਹਾਰਾਜੇ ਆਪਣੀ ਪਰਜਾ ਤੇ ਬਹੁਤ ਜ਼ੁਲਮ ਕਰਦੇ ਸਨ। ਜ਼ਿੰਦਗੀ ਦੀਆਂ ਮੁੱਢਲੀਆਂ ਸਹੂਲਤਾਂ ਤਾਂ ਉਨ੍ਹਾਂ ਨੂੰ ਮੁਹੱਈਆ ਕਰਵਾਈਆਂ ਹੀ ਨਹੀਂ ਜਾਂਦੀਆਂ ਸਨ। ਇਨ੍ਹਾਂ ਰਾਜੇ-ਮਹਾਰਾਜਿਆਂ ਦੀ ਦਮਨ ਨੀਤੀ ਦੇ ਖਿਲਾਫ ਪਰਜਾ ਮੰਡਲ ਦੀ ਲਹਿਰ ਚੱਲੀ। ਦੇਸ਼ ਭਗਤੀ ਦੀ ਭਾਵਨਾ ਨਾਲ ਨੌਜਵਾਨ ਪਰਜਾ ਮੰਡਲ ਲਹਿਰ ਵਿਚ ਸ਼ਾਮਲ ਹੋਏ। ਇਸ ਲਹਿਰ ਵਿਚ ਹਿੱਸਾ ਲੈਣ ਵਾਲੇ ਕਈ ਨੌਜਵਾਨਾਂ ਨੇ ਕਾਨੂੰਨ ਦੀ ਵਿਦਿਆ ਹਾਸਲ ਕੀਤੀ ਸੀ। ਕਈ ਕਾਲਜ ਦੀ ਪੜ੍ਹਾਈ ਵਿਚੇ ਹੀ ਛੱਡ ਕੇ ਇਸ ਸੰਗਰਾਮ ਵਿਚ ਕੁੱਦ ਪਏ ਸਨ ਅਤੇ ਬਹੁਤ ਸਾਰੇ ਆਮ ਪੇਂਡੂ ਕਿਰਤੀ ਕਿਸਾਨ ਇਸ ਲੋਕ ਲਹਿਰ ਨਾਲ ਜੁੜ ਗਏ। ਸ੍ਰ: ਸੇਵਾ ਸਿੰਘ ਠੀਕਰਵਾਲੇ ਦੀ ਸ਼ਹਾਦਤ ਨੇ ਨੌਜਵਾਨਾਂ ਨੂੰ ਇਸ ਲਹਿਰ ਵੱਲ ਬਹੁਤ ਜ਼ਿਆਦਾ ਪ੍ਰੇਰਿਤ ਕੀਤਾ। ਕਪੂਰਥਲਾ, ਫਰੀਦਕੋਟ, ਨਾਭਾ, ਪਟਿਆਲਾ, ਜੀਂਦ, ਨਾਲਾਗੜ੍ਹ, ਮਲੇਰਕੋਟਲਾ ਅਤੇ ਕਲਸੀਆ ਰਿਆਸਤਾਂ ਵਿਚ ਹਿੱਸਾ ਲੈਣ ਵਾਲੇ ਪਰਜਾ ਮੰਡਲ ਦੇ ਕ੍ਰਾਂਤੀਕਾਰੀ ਨੌਜਵਾਨਾਂ ਨੇ ਬੜੇ ਤਸੀਹੇ ਝੱਲੇ, ਸਖਤ ਜੇਲ੍ਹਾਂ ਕੱਟੀਆਂ ਅਤੇ ਰਜਵਾੜਾਸ਼ਾਹੀ ਦੇ ਜ਼ੁਲਮੋ-ਸਿਤਮ ਦੇ ਸ਼ਿਕਾਰ ਬਣੇ। ਇਨ੍ਹਾਂ ਵਿਚੋਂ ਕੁਝ ਪਰਜਾ ਮੰਡਲ ਦੇ ਪ੍ਰਮੁੱਖ ਸਿਪਾਹੀ ਹਨ ਬਾਬਾ ਹੀਰਾ ਸਿੰਘ ਭੱਠਲ, ਗਿਆਨੀ ਜ਼ੈਲ ਸਿੰਘ, ਸੇਠ ਰਾਮ ਨਾਥ, ਬਾਬੂ ਬ੍ਰਿਸ਼ਭਾਨ, ਬਾਬੂ ਦੇਸ ਰਾਜ, ਜੰਗਾ ਸਿੰਘ, ਮਾਸਟਰ ਮਨਸਾ ਰਾਮ, ਚੌਧਰੀ ਰਘਬੀਰ ਸਿੰਘ, ਹਰਚਰਨ ਸਿੰਘ ਆਦਿ। ਇਨ੍ਹਾਂ ਵਿਚੋਂ ਗਿਆਨੀ ਜ਼ੈਲ ਸਿੰਘ, ਸੇਠ ਰਾਮ ਨਾਥ, ਜੰਗਾ ਸਿੰਘ, ਮਾਸਟਰ ਮਨਸਾ ਰਾਮ ਫਰੀਦਕੋਟ ਜ਼ਿਲ੍ਹੇ ਨਾਲ ਸਬੰਧ ਰੱਖਦੇ ਸਨ ਪਰ ਗਿਆਨੀ ਜੀ ਅਤੇ ਜੰਗਾ ਸਿੰਘ ਦਾ ਕਾਰਜ ਖੇਤਰ ਫਰੀਦਕੋਟ ਰਿਆਸਤ ਰਿਹਾ। ਸੇਠ ਰਾਮ ਨਾਥ ਅਤੇ ਬਾਬੂ ਦੇਸ ਰਾਜ ਨਾਭਾ ਸਟੇਟ ਅਤੇ ਬਾਬੂ ਬ੍ਰਿਸ਼ਭਾਨ ਦਾ ਪਟਿਆਲਾ ਸਟੇਟ। ਗਿਆਨੀ ਜ਼ੈਲ ਸਿੰਘ ਫਰੀਦਕੋਟ ਪਰਜਾ ਮੰਡਲ ਦੇ ਪ੍ਰਧਾਨ ਸਨ, ਸੇਠ ਰਾਮ ਨਾਥ ਨਾਭਾ ਪਰਜਾ ਮੰਡਲ ਅਤੇ ਬ੍ਰਿਸ਼ਭਾਨ ਪਟਿਆਲਾ ਪਰਜਾ ਮੰਡਲ ਦੇ ਪ੍ਰਧਾਨ ਸਨ। ਦੇਸ਼ ਦੀ ਅਜ਼ਾਦੀ ਮਿਲਣ ਤੋਂ ਬਾਦ ਪਟਿਆਲਾ ਅਤੇ ਈਸਟ ਪੰਜਾਬ ਸਟੇਟ



Original with:
Kulbir Singh Sidhu IAS Mohali
Digitized by:
Panjab Digital Library

ਯੂਨੀਅਨ ਦਾ ਗਠਨ ਕੀਤਾ ਗਿਆ ਜਿਸ ਨੂੰ ਪੈਪਸੂ ਕਿਹਾ ਜਾਂਦਾ ਹੈ। ਇਸ ਸਟੇਟ ਦਾ ਰਾਜ ਪ੍ਰਮੁੱਖ ਮਹਾਰਾਜਾ ਯਾਦਵਿੰਦਰਾ ਸਿੰਘ ਨੂੰ ਥਾਪਿਆ ਗਿਆ ਜਿਹੜੇ ਪਟਿਆਲੇ ਦੇ ਮਹਾਰਾਜਾ ਸਨ। ਮਹਾਰਾਜਾ ਕਪੂਰਥਲਾ ਨੂੰ ਡਿਪਟੀ ਪ੍ਰਮੁੱਖ ਬਣਾਇਆ ਗਿਆ। 20 ਜਨਵਰੀ, 1949 ਨੂੰ ਗਿਆਨ ਸਿੰਘ ਰਾੜੇਵਾਲਾ ਦੀ ਅਗਵਾਈ ਹੇਠ 7 ਮੈਂਬਰੀ ਕੈਬਨਿਟ ਦਾ ਗਠਨ ਕੀਤਾ ਗਿਆ ਜਿਸ ਦੇ ਗਿਆਨੀ ਜ਼ੈਲ ਸਿੰਘ, ਸੇਠ ਰਾਮ ਨਾਥ, ਨਿਹਾਲ ਸਿੰਘ ਤਕਸ਼ਕ, ਕਰਨਲ ਰਘਬੀਰ ਸਿੰਘ, ਐਲ.ਡੀ. ਕੌਸ਼ਲ ਮੰਤਰੀ ਸਨ।

1947 ਵਿੱਚ ਦੇਸ਼ ਆਜ਼ਾਦ ਹੋਣ ਉਪਰੰਤ ਰਿਆਸਤਾਂ ਦਾ ਸਾਂਝਾ ਸੰਗਠਨ 'ਪੈਪਸੂ' ਬਣਿਆ। ਉਪਰੰਤ ਵੱਲਭ ਭਾਈ ਪਟੇਲ ਦੀ ਹਿੰਮਤ ਅਤੇ ਸਿਆਣਪ ਨਾਲ ਸਾਰੀਆਂ ਰਿਆਸਤਾਂ ਅਜ਼ਾਦ ਭਾਰਤ ਦਾ ਅੰਗ ਬਣ ਗਈਆਂ। ਇਸ ਤਰ੍ਹਾਂ ਫਰੀਦਕੋਟ ਰਿਆਸਤ ਵੀ ਭਾਰਤ ਰਾਜ ਵਿਚ ਸਮਾ ਗਈ।

ਅੱਜ ਕੱਲ੍ਹ ਫਰੀਦਕੋਟ ਸੰਨ 1972 ਤੋਂ ਪੰਜਾਬ ਦੇ ਇੱਕ ਜ਼ਿਲ੍ਹੇ ਵਜੋਂ ਪੰਜਾਬ ਰਾਜ ਦੀ ਆਰਥਿਕ ਖੁਸ਼ਹਾਲੀ ਤੇ ਸਭਿਆਚਾਰਕ ਪੱਖੋਂ ਵੱਧ-ਚੜ੍ਹ ਕੇ ਯੋਗਦਾਨ ਪਾ ਰਿਹਾ ਹੈ।



*ਜ਼ਿਲ੍ਹਾ ਕਚਹਿਰੀਆਂ ਫਰੀਦਕੋਟ*



*ਦਰਬਾਰ ਗੰਜ ਰੈਸਟ ਹਾਊਸ*



*ਘੰਟਾ ਘਰ ਫਰੀਦਕੋਟ*



Original with:
Kulbir Singh Sidhu IAS Mohali
Digitized by:
Panjab Digital Library

# ਫਰੀਦਕੋਟ ਦਾ ਬਰਾੜ ਖਾਨਦਾਨ

ਬਰਾੜ (ਬਰਾੜ ਗੋਤ ਇਸਦੇ ਨਾਮ 'ਤੇ ਪਿਆ)
(ਸਮਾਂ 1415 ਈ: ਤੱਕ)

ਦੂੱਲ

ਬਿਨੇਪਾਲ ਸਾਹਨਪਾਲ ਲਖਨਪਾਲ ਰਤਨਪਾਲ

ਜਿੱਤ

ਮਾਣਕ ਮੱਤਾ ਦੋਦਾ ਲੁੱਟੀ ਕੇਲੋ ਸੈਦੋ

ਟੀਂਡਾ ਖੋਖਰ ਖੱਖੀ ਪੱਖੋ ਸੁਤੋ ਬਾਨਾ ਘਣੀਆ

ਆਸੀ ਕਿਰਪਾਲ ਬਾਸੀ ਮੁੰਦ ਨੀਪਲ ਅਹਿਦ ਭੀਲਮ

ਧੀਰ

ਫਤਿਹ ਕਾਲਾ ਮਾਲਕ ਉਰਫ ਦਾਤਾ

ਸੰਘਰ ਲੰਗਰ ਸੈਹਣਾ ਉਰਫ ਸੈਬੂ ਹੇਬੂ

* ਲਾਲਾ

ਕਪੂਰ ਸਿੰਘ

* (ਰਾਉ ਭੱਲਣ ਬਹੁਤ ਲੰਬੀ ਉਮਰ ਭੋਗ ਕੇ ਸੰਨ 1643 ਵਿਚ ਲਾਵਲਦ ਮਰਿਆ।
ਉਸ ਦੇ ਭਰਾ ਲਾਲਾ ਦਾ ਪੁੱਤਰ ਕਪੂਰ ਸਿੰਘ ਫਰੀਦਕੋਟ ਦਾ ਰਾਜਾ ਬਣਿਆ।)

---

## ਫਰੀਦਕੋਟ ਸ਼ਹਿਰ ਵਸਾਉਣ ਵਾਲੇ ਰਾਜਾ ਮੋਕਲਹਰ/ਮੋਕਲਸੀ ਦਾ ਸ਼ਿਜਰਾ ਨਸਬ

ਰਾਵਲ ਜੈਸਲ (ਜੈਸਲਮੇਰ ਦਾ ਬਾਨੀ ਭੱਟੀ ਰਾਜਪੂਤ)
(ਸਮਾਂ : 1168 ਈ: ਤੱਕ)

ਸ਼ਾਲੀਵਾਨ (ਦੂਜਾ) ਕੇਲਨ ਹੇਮ ਪੇਮ

ਹੇਮ (1214 ਈ: ਤੱਕ)

* ਜੁੰਧਰ (1269 ਈ: ਤੱਕ)

* (ਇਸਦੇ 21 ਪੁਤਰ ਹੋਏ ਅਤੇ ਜਿਨ੍ਹਾਂ ਤੋਂ ਭੱਟੀਆਂ ਦੇ 21 ਗੋਤਰ ਚੱਲੇ)

ਅਚੱਲ ਜਗਪਾਲ ਬਟੇਰਾਓ ਬਾਲੀ ***ਪਿੱਪਰ

ਅਚੱਲ — ਚੁੰਨ — ਮੰਝ (ਮੰਝ ਤੋਂ 9ਵੀਂ ਪੀੜ੍ਹੀ ਅੱਗੇ) — ** ਮੋਕਲਹਰ/ਮੋਕਲਸੀ

ਬਟੇਰਾਓ — ਮੰਗਲ ਰਾਓ — ਅਨੰਦ ਰਾਓ — ਖੀਵਾ ਰਾਓ — ਸਿੱਧੂ (ਸਿੱਧੂ ਤੋਂ 7 ਪੀੜ੍ਹੀ ਅੱਗੇ) — ਬਰਾੜ

ਬਾਲੀ — ਸਰਨ

***(ਪਿੱਪਰ ਤੋਂ ਬਾਅਦ 16 ਪੁੱਤਰ ਹੋਰ)

** (ਇਸਨੇ 12ਵੀਂ ਸਦੀ ਦੇ ਅਖੀਰ ਵਿੱਚ ਬਾਬਾ ਫਰੀਦ ਸ਼ਕਰਗੰਜ ਦੇ ਨਾਮ 'ਤੇ ਫਰੀਦਕੋਟ ਸ਼ਹਿਰ ਆਬਾਦ ਕੀਤਾ ਅਤੇ ਕਿਲ੍ਹੇ ਦਾ ਨਿਰਮਾਣ ਕਰਵਾਇਆ)

ਮੋਕਲਹਰ/ਮੋਕਲਸੀ: ਵੈਰਸੀ ਮੱਲਸੀ ਜੈਰਸੀ ਰਣਸੀ

ਵੈਰਸੀ — ਤੁਲਸੀ — ਜਿੱਤ — ਕੱਲ੍ਹਾ — ਚੌਧਰੀ ਮਨਸੂਰ

ਤੁਲਸੀ (ਇਹ ਮੁਸਲਮਾਨ ਬਣ ਗਿਆ ਅਤੇ ਸ਼ੇਖ ਚਾਚੋ ਦੇ ਨਾਮ ਨਾਲ ਪ੍ਰਸਿੱਧ ਹੋਇਆ ਇਸਦੀਆਂ ਅਗਲੀਆਂ ਪੀੜ੍ਹੀਆਂ ਹਿਸਾਰ ਤੇ ਸਰਸੇ ਦੇ ਚੌਧਰੀ ਬਣੇ)

ਚੌਧਰੀ ਮਨਸੂਰ (ਸਰਸੇ ਦਾ ਨਵਾਬ, ਜਿਸਦੀ ਪੱਗ ਭਾਵ ਚੀਰਾ ਅਕਬਰ ਦੇ ਦਰਬਾਰ ਵਿੱਚ ਬਰਾੜਾਂ ਦੇ ਵਡੇਰੇ ਭੱਲਣ ਨੇ ਪਾੜਿਆ ਸੀ)

*Original with:*
Kulbir Singh Sidhu IAS Mohali
*Digitized by:*
Panjab Digital Library

# ਫਰੀਦਕੋਟ ਦਾ ਰਾਜ ਘਰਾਣਾ




*Original with:*
Kulbir Singh Sidhu IAS Mohali
*Digitized by:*
Panjab Digital Library

# ਜ਼ਿਲ੍ਹਾ ਫਿਰੋਜ਼ਪੁਰ ਦੇ ਇਤਿਹਾਸ ਦੇ ਭੁੱਲੇ ਵਿਸਰੇ ਪੰਨੇ

ਜ਼ਿਲ੍ਹਾ ਫਿਰੋਜ਼ਪੁਰ ਦੀ ਧਰਤੀ ਦਾ ਇਤਿਹਾਸ ਸਤਲੁਜ ਦੇ ਸ਼ਾਨਾ-ਬ-ਸ਼ਾਨਾ ਅਨੰਤ ਕਾਲ ਤੋਂ ਹੁਣ ਤੱਕ ਵੇਗਮਈ ਰਿਹਾ ਹੈ । ਫਿਰੋਜ਼ਪੁਰ ਪਹਿਲੀ ਵਾਰ ਅੰਗਰੇਜ਼ ਰਾਜ ਵੇਲੇ ਸੰਨ 1846 ਵਿੱਚ ਜ਼ਿਲ੍ਹਾ ਬਣਿਆ ਅਤੇ ਇਸ ਜ਼ਿਲ੍ਹੇ ਦਾ ਨਾਂ ਇਸ ਸ਼ਹਿਰ ਫਿਰੋਜ਼ਪੁਰ ਦੇ ਨਾਂ 'ਤੇ ਪਿਆ । ਮੰਨਿਆ ਜਾਂਦਾ ਹੈ ਕਿ ਫਿਰੋਜ਼ਪੁਰ ਸ਼ਹਿਰ ਨੂੰ ਹਿੰਦੋਸਤਾਨ ਦੇ ਬਾਦਸ਼ਾਹ ਫਿਰੋਜ਼ਸ਼ਾਹ ਤੁਗਲਕ ਨੇ 1351 ਤੋਂ 1388 ਤੱਕ ਬਣਾਇਆ ਸੀ । ਇਕ ਰਵਾਇਤ ਇਹ ਵੀ ਹੈ ਕਿ ਫਿਰੋਜ਼ਸ਼ਾਹ ਤੁਗਲਕ ਦੇ ਵੇਲੇ ਦਾ ਬਣਿਆ ਸ਼ਹਿਰ 16 ਵੀਂ ਸਦੀ ਵਿੱਚ ਦਰਿਆ ਸਤਲੁਜ ਦੇ ਰੁਖ ਬਦਲਣ ਕਾਰਨ ਪੂਰਨ ਤੌਰ 'ਤੇ ਤਬਾਹ ਹੋ ਗਿਆ ਸੀ ਅਤੇ ਉਸ ਤੋਂ ਬਾਅਦ ਫਿਰੋਜ਼ਪੁਰ ਨੂੰ ਇੱਕ ਭੱਟੀ ਰਾਜਪੂਤ ਫਿਰੋਜ਼ਖ਼ਾਨ ਨੇ 16 ਵੀਂ ਸਦੀ ਵਿੱਚ ਵਸਾਇਆ ਸੀ । ਇਸ ਜ਼ਿਲ੍ਹੇ ਦੀ 5500 ਵਰਗ ਕਿਲੋਮੀਟਰ ਧਰਤੀ ਨੇ ਜਿੱਥੇ ਦਰਿਆ ਸਤਲੁਜ ਦੇ ਪਾਣੀਆਂ ਸਦਕਾ ਖੁਸ਼ਹਾਲੀ ਦੇਖੀ ਹੈ ਉਥੇ ਕੁਦਰਤ ਦੀ ਕਰੋਪੀ ਵੀ ਬਰਾਬਰ ਦੇਖੀ ਹੈ । ਇਸ ਜ਼ਿਲ੍ਹੇ ਦੀ ਧਰਤੀ ਨੇ ਹਿੰਦੋਸਤਾਨ ਅਤੇ ਖਾਸ ਤੌਰ 'ਤੇ ਪੰਜਾਬ ਦੀ ਕਿਸਮਤ ਦਾ ਫੈਸਲਾ ਅੰਗਰੇਜ਼ਾਂ ਤੇ ਸਿੱਖਾਂ ਦੀ ਜੰਗ (1845-1846) ਦੇ ਰੂਪ ਵਿੱਚ ਹੁੰਦਾ ਵੇਖਿਆ ਹੈ । ਇਸ ਲੜਾਈ ਦੇ ਨਤੀਜੇ ਸਬੰਧੀ ਕਿਹਾ ਜਾ ਸਕਦਾ ਹੈ, "ਖ਼ਤਾ ਲਮਹੋਂ ਨੇ ਕੀ ਔਰ ਸਜ਼ਾ ਸਦੀਓਂ ਨੇ ਪਾਈ ਹੈ ।" ਇਨ੍ਹਾਂ ਜੰਗਾਂ ਤੋਂ ਬਾਅਦ ਹਿੰਦੋਸਤਾਨ ਦੇ ਦੂਜੇ ਪ੍ਰਾਂਤਾਂ ਦੇ ਨਾਲ-ਨਾਲ ਪੰਜਾਬ ਨੇ ਵੀ 100 ਸਾਲ ਦੀ ਅੰਗਰੇਜ਼ ਦੀ ਗੁਲਾਮੀ ਦੇਖੀ ਅਤੇ ਸੰਨ 1947 ਤੱਕ ਸੈਂਕੜੇ-ਹਜ਼ਾਰਾਂ ਹੀ ਨਹੀਂ, ਸਗੋਂ ਲੱਖਾਂ ਸੂਰਬੀਰਾਂ ਤੇ ਸ਼ਹੀਦਾਂ ਦੀਆਂ ਕੁਰਬਾਨੀਆਂ ਸਦਕਾ ਹੀ ਭਾਰਤ ਨੂੰ ਅਜ਼ਾਦੀ ਦਾ ਮੂੰਹ ਵੇਖਣਾ ਨਸੀਬ ਹੋਇਆ ।

ਇਹ ਮੰਨਿਆ ਪ੍ਰਮੰਨਿਆ ਤੱਥ ਹੈ ਕਿ ਜਿਹੜੀਆਂ ਕੌਮਾਂ ਆਪਣੇ ਦੇਸ਼ ਦੇ ਸ਼ਹੀਦਾਂ ਮੁਰੀਦਾਂ ਨੂੰ ਭੁਲਾ ਦਿੰਦੀਆਂ ਹਨ, ਉਹ ਕੌਮਾਂ ਵੀ ਸਫਾ ਹਸਤੀ ਤੋਂ ਮਿਟ ਜਾਂਦੀਆਂ ਹਨ । ਕਹਿਣ ਨੂੰ ਤਾਂ ਅਸੀਂ ਇਹ ਗੱਲ ਮੰਨਦੇ ਹਾਂ, ਪਰ ਸਾਡੀ ਕਰਨੀ ਅਤੇ ਕਥਨੀ ਵਿੱਚ ਹਮੇਸ਼ਾ ਵੱਡਾ ਅੰਤਰ ਰਿਹਾ ਹੈ । ਜਿਸ ਕਰਕੇ ਅਸੀਂ ਆਪਣੇ ਸੁਨਿਹਰੇ ਵਿਰਸੇ ਅਤੇ ਇਤਿਹਾਸ ਦੇ ਇਸ ਬਹੁਤ ਹੀ ਸੁੰਦਰ ਬਾਬ ਦੀ ਮਿਸਾਲ ਦੁਨੀਆਂ ਦੇ ਸਾਹਮਣੇ ਉਸ ਤਰ੍ਹਾਂ ਪੇਸ਼ ਨਹੀਂ ਕਰ ਸਕੇ ਜਿਸ ਤਰ੍ਹਾਂ ਕਿ ਸਾਨੂੰ ਕਰਨੀ ਚਾਹੀਦੀ ਸੀ। ਜਦੋਂ ਕਿ ਜ਼ਿਲ੍ਹਾ ਫਿਰੋਜ਼ਪੁਰ ਦੀ ਧਰਤੀ ਨੇ ਮੁਦਕੀ ਫੇਰੂ ਸ਼ਹਿਰ ਅਤੇ ਸਭਰਾਂਓ ਵਿਖੇ 18 ਦਸੰਬਰ ਤੋਂ 21 ਦਸੰਬਰ 1845 ਅਤੇ 10 ਫਰਵਰੀ, 1846 ਨੂੰ ਅੰਗਰੇਜ਼ਾਂ ਤੇ ਸਿੱਖਾਂ ਦੀ ਜੰਗ ਦੇ ਨਾਂ ਨਾਲ ਪ੍ਰਸਿੱਧ ਤਿੰਨ ਇਤਿਹਾਸਕ ਲੜਾਈਆਂ ਵੇਖੀਆਂ। ਇਹ ਵੀ ਇੱਕ ਕੌੜੀ ਸੱਚਾਈ ਹੈ ਕਿ ਅੰਗਰੇਜ਼ ਦੀ ਗੁਲਾਮੀ ਨੇ ਸਾਨੂੰ ਆਜ਼ਾਦੀ ਖਾਤਰ



*Original with:*
Kulbir Singh Sidhu IAS Mohali
*Digitized by:*
Panjab Digital Library

ਲੜਨ ਵਾਲੇ ਹਜ਼ਾਰਾਂ ਧਰਮੀ ਯੋਧਿਆਂ ਨੂੰ ਅਣਗੌਲਿਆਂ ਕਰਨ ਲਈ ਮਜਬੂਰ ਕੀਤਾ । ਹੁਣ ਅਸੀਂ ਫਿਰ ਆਜ਼ਾਦ ਹਾਂ ਅਤੇ ਅੱਜ ਸਾਡਾ ਇਨ੍ਹਾਂ ਅਜ਼ਾਦੀ ਦੇ ਪ੍ਰਵਾਨਿਆਂ ਨੂੰ ਯਾਦ ਕਰਨਾ ਪਵਿੱਤਰ ਫ਼ਰਜ਼ ਬਣਦਾ ਹੈ । ਬੇਸ਼ੱਕ ਇਨ੍ਹਾਂ ਸੂਰਬੀਰਾਂ ਯੋਧਿਆਂ ਦੇ ਕਾਰਨਾਮਿਆਂ ਨੂੰ ਅਸੀਂ ਭਾਵੇਂ ਯਾਦ ਕਰੀਏ ਜਾਂ ਨਾ ਕਰੀਏ, ਉਨ੍ਹਾਂ ਸਵਰਗਵਾਸੀ ਰੂਹਾਂ ਨੂੰ ਤਾਂ ਕੋਈ ਫਰਕ ਨਹੀਂ ਪੈਣ ਲੱਗਾ ਕਿਉਂਕਿ ਇਹ ਰੂਹਾਂ ਤਾਂ ਬ੍ਰਹਿਮੰਡ ਦੇ ਉੱਚ ਮੰਡਲਾਂ ਤੋਂ ਵੱਡੇ ਕਾਰਨਾਮੇ ਕਰਨ ਤੇ ਮਿਸ਼ਨ ਲੈ ਕੇ ਹੀ ਆਉਂਦੀਆਂ ਹਨ ਅਤੇ ਅਜਿਹੇ ਕਾਰਨਾਮੇ ਸਰ-ਅੰਜਾਮ ਦੇਣ ਤੋਂ ਬਾਅਦ ਸੱਚਖੰਡ ਵਿਖੇ ਬ੍ਰਹਿਮੰਡੀ ਸ਼ਕਤੀ ਵਿੱਚ ਹੀ ਲੀਨ ਹੋ ਜਾਂਦੀਆਂ ਹਨ । ਸੋ ਉਨ੍ਹਾਂ ਨੂੰ ਦੁਨਿਆਵੀ ਸ਼ਾਨ ਦੇ ਢੋਲ-ਢਮੱਕਿਆਂ ਤੇ ਤਗਮਿਆਂ ਦੀ ਨਾਂ ਤਾਂ ਲੋੜ ਹੁੰਦੀ ਹੈ ਤੇ ਨਾਂ ਹੀ ਉਨ੍ਹਾਂ ਬਹਾਦਰਾਂ ਦੀਆਂ ਕੁਰਬਾਨੀਆਂ ਦਾ ਕੋਈ ਮੁੱਲ ਤਾਰਿਆ ਜਾ ਸਕਦਾ ਹੈ । ਪਰ ਜੋ ਕੌਮਾਂ ਉਨ੍ਹਾਂ ਸੂਰਬੀਰਾਂ ਨੂੰ ਯਾਦ ਕਰਦੀਆਂ ਹਨ ਤਾਂ ਉਸ ਦਾ ਇੱਕ ਲਾਹੇਵੰਦ ਪਹਿਲੂ ਇਹ ਹੁੰਦਾ ਹੈ ਕਿ ਆਉਣ ਵਾਲੀਆਂ ਪੀੜ੍ਹੀਆਂ ਆਪਣੇ ਪੁਰਖਿਆਂ ਦੀ ਆਪਣੇ ਧਰਮ ਅਤੇ ਕੌਮ ਪ੍ਰਤੀ ਨਿਭਾਈ ਵਫਾਦਾਰੀ ਤੋਂ ਚੰਗੇ ਸੰਸਕਾਰ ਗ੍ਰਹਿਣ ਕਰਦੀਆਂ ਹਨ । ਸਿੱਖਾਂ ਤੇ ਅੰਗਰੇਜ਼ਾਂ ਦੀ ਇਸ ਲੜਾਈ ਦਾ ਇੱਕ ਜ਼ਾਵੀਆ ਇਹ ਵੀ ਹੈ ਕਿ ਇੱਕ ਪਾਸੇ ਤਾਂ ਵਫਾਦਾਰੀ ਤੇ ਕੁਰਬਾਨੀ ਦੀਆਂ ਬੇਮਿਸਾਲ ਕਹਾਣੀਆਂ ਹਨ ਜਿਨ੍ਹਾਂ ਦਾ ਉਸ ਸਮੇਂ ਦੇ ਸਭ ਤੋਂ ਮਕਬੂਲ ਕਿੱਸਾਕਾਰ ਸ਼ਾਹ ਮੁਹੰਮਦ ਹੀ ਨਹੀਂ ਸਗੋਂ ਅੰਗਰੇਜ਼ ਜਰਨੈਲਾਂ ਨੇ ਇਥੋਂ ਤੱਕ ਕਿ ਲਾਰਡ ਹੈਨਰੀ ਹਾਰਡਿੰਗ, ਗਵਰਨਰ, ਜਨਰਲ ਤੇ ਉਸ ਵਕਤ ਦੇ ਕਮਾਂਡਰ ਇਨ ਚੀਫ ਹਿਊਂਗਫ ਜੋ ਇਸ ਜੰਗ ਵਿੱਚ ਖੁਦ ਲੜੇ ਅਤੇ ਉਨ੍ਹਾਂ ਨੇ ਬੇਸ਼ੱਕ ਮੰਨਿਆ ਕਿ ਉਹ ਅੰਗਰੇਜ਼ ਸਰਕਾਰ ਦੇ ਅਹੁਦੇਦਾਰ ਹੋਣ ਕਰਕੇ ਖੁੱਲ੍ਹੇ ਤੌਰ 'ਤੇ ਸਿੱਖਾਂ ਦੀ ਬਹਾਦਰੀ ਦਾ ਵਰਣਨ ਨਹੀਂ ਕਰ ਸਕਦੇ ਸਨ ਪਰ ਉਹ ਇਨ੍ਹਾਂ ਲੜਾਈਆਂ ਦੇ ਸੂਰਬੀਰ ਯੋਧਿਆਂ ਦੀ ਦੇਸ਼ ਭਗਤੀ ਤੇ ਜੁਰਅਤ ਦੇ ਕਾਇਲ ਸਨ । ਉਸ ਵਕਤ ਦੇ ਨੌਜਵਾਨ ਕਪਤਾਨ ਜੋਸਫ ਡੇਵੀਜ਼ ਕਨਿੰਘਮ ਜੋ ਕਿ ਲਾਰਡ ਹਾਰਡਿੰਗ ਦੇ ਨਾਲ ਬਤੌਰ ਏ.ਡੀ.ਸੀ. ਤਾਇਨਾਤ ਸੀ ਉਸ ਨੇ ਪੰਜਾਬ ਅਤੇ ਸਿੱਖਾਂ ਦੇ ਇਤਿਹਾਸ ਦਾ ਬੇਮਿਸਾਲ ਵਰਣਨ ਕਰਦੇ ਹੋਏ "ਹਿਸਟਰੀ ਆਫ਼ ਦਾ ਸਿੱਖਸ" ਦੇ ਨਾਂ ਹੇਠ ਲਾਸਾਨੀ ਇਤਿਹਾਸਕ ਦਸਤਾਵੇਜ਼ ਦਿੱਤਾ । ਬੇਸ਼ੱਕ ਉਸ ਨੂੰ ਇਸ ਦਾ ਖ਼ਮਿਆਜ਼ਾ ਨੌਕਰੀ ਤੋਂ ਬਰਤਰਫੀ ਅਤੇ ਆਪਣੇ ਬੇਵਕਤੀ ਮੌਤ ਨਾਲ ਅਦਾ ਕਰਨਾ ਪਿਆ।

ਸੋ ਧਰਤੀ ਦੇ ਇਸ ਖ਼ਿੱਤੇ ਦੇ ਇਤਿਹਾਸਕ ਪਿਛੋਕੜ ਨੂੰ ਜਾਣਨ ਤੇ ਮਾਣਨ ਲਈ ਇਸ ਜ਼ਿਲ੍ਹੇ ਦੇ ਇਤਿਹਾਸ ਅਤੇ ਵਿਕਾਸ ਦੇ ਪ੍ਰਸੰਗ ਵਿੱਚ ਇਹ ਜਾਣਨਾ ਯੋਗ ਹੋਵੇਗਾ ਕਿ ਦਰਿਆ ਸਤਲੁਜ ਤੋਂ ਪਾਰ 1800-1839 ਤੱਕ ਮਹਾਰਾਜਾ ਰਣਜੀਤ ਸਿੰਘ ਦਾ ਬੇਮਿਸਾਲ ਸ਼ਾਨਾ-ਮੱਤਾ ਸਿੱਖ ਰਾਜ ਰਿਹਾ । ਸਤਲੁਜ ਤੋਂ ਇਸ ਤਰਫ ਦੇ ਇਲਾਕੇ ਛੋਟੀਆਂ ਛੋਟੀਆਂ ਰਿਆਸਤਾਂ ਦੇ ਰੂਪ ਵਿੱਚ ਸਨ ਜੋ ਕਿ ਨਾ ਤਾਂ ਮਹਾਰਾਜਾ



Original with:
Kulbir Singh Sidhu IAS Mohali
Digitized by:
Panjab Digital Library

ਦੇ ਅਧੀਨ ਸਨ ਅਤੇ ਨਾ ਹੀ ਅੰਗਰੇਜ਼ਾਂ ਦੇ ਅਧੀਨ ਸਨ । ਪਰ ਅੰਗਰੇਜ਼ਾਂ ਵੱਲੋਂ ਪੰਜਾਬ ਨੂੰ ਹਿੰਦੋਸਤਾਨ ਦੇ ਦੂਜੇ ਸੂਬਿਆਂ ਵਾਂਗ ਗੁਲਾਮ ਬਣਾਉਣ ਲਈ ਕੁਟਿਲ ਚਾਲਾਂ ਤੇ ਮਨਸੂਬਿਆਂ ਦਾ ਪ੍ਰਚਲਣ ਆਮ ਸੀ । ਇਸ ਦਾ ਸਬੂਤ ਇਹ ਮਿਲਦਾ ਹੈ ਕਿ ਫਿਰੋਜ਼ਪੁਰ ਦੇ ਰਾਜਾ ਧੰਨਾ ਸਿੰਘ ਦੀ ਵਿਧਵਾ ਲੱਛਮਣ ਕੌਰ ਦੇ ਸਮੇਂ ਫਿਰੋਜ਼ਪੁਰ ਵਿਖੇ 1835 ਵਿੱਚ ਅੰਗਰੇਜ਼ ਸਰਕਾਰ ਵੱਲੋਂ ਐੱਮ.ਪੀ. ਐਜਵਰਥ ਨੂੰ ਪੋਲੀਟੀਕਲ ਏਜੰਟ ਦੇ ਤੌਰ 'ਤੇ ਇੱਥੇ ਭੇਜਿਆ ਗਿਆ ਅਤੇ 1838 ਵਿੱਚ ਫਿਰੋਜ਼ਪੁਰ ਵਿਖੇ ਫੌਜੀ ਛਾਉਣੀ ਬਣਾਈ ਗਈ ਜਿਸ ਦਾ ਪ੍ਰਬੰਧਕ ਹੈਨਰੀ ਲਾਰੰਸ ਨੂੰ ਲਗਾਇਆ ਗਿਆ। ਉਸ ਤੋਂ ਬਾਅਦ ਸੰਨ 1841 ਵਿੱਚ ਲਾਰਡ ਐਲਨਬਰੋ ਭਾਰਤ ਦਾ ਗਵਰਨਰ ਜਨਰਲ ਬਣਿਆ ਜਿਸ ਨੇ ਕਿ ਫਿਰੋਜ਼ਪੁਰ ਦੇ ਵਿਕਾਸ ਨੂੰ ਰੋਕ ਦਿੱਤਾ ਕਿਉਂ ਕਿ ਉਸ ਦਾ ਕਹਿਣਾ ਸੀ ਕਿ ਇਸ ਦੀ ਰਾਜਨੀਤਕ ਸਥਿਤੀ ਤਾਂ ਹਵਾ ਦੇ ਸਮਾਨ ਹੈ ਇਸ ਲਈ ਇੱਥੇ ਵਿਕਾਸ ਕਰਨ 'ਤੇ ਜ਼ੋਰ ਨਹੀਂ ਦੇਣਾ ਚਾਹੀਦਾ। ਇਸ ਤੋਂ ਬਾਅਦ 1846 ਵਿੱਚ ਡੇਨੀਅਲ ਅਤੇ 1851 ਵਿੱਚ ਬਰੈਂਡਰੱਥ ਇਸ ਜ਼ਿਲ੍ਹੇ ਵਿੱਚ ਤਾਇਨਾਤ ਹੋਏ।

ਉਸ ਤੋਂ ਬਾਅਦ ਦੀ ਕਹਾਣੀ ਅੰਗਰੇਜ਼ ਹਾਕਮ-ਡਿਪਟੀ ਕਮਿਸ਼ਨਰ ਤੋਂ ਬਾਅਦ ਦੂਜੇ ਅੰਗਰੇਜ਼ ਡਿਪਟੀ ਕਮਿਸ਼ਨਰ ਦੇ ਆਉਣ ਦੀ ਮਤਵਾਤਰ ਚੱਲ-ਸੋ-ਚੱਲ ਦੀ ਲੰਮੀ ਕਹਾਣੀ ਹੈ।

1845 ਤੋਂ 1915 ਤੱਕ ਦੇ ਸਮੇਂ ਦੌਰਾਨ ਫਿਰੋਜ਼ਪੁਰ ਵਿਚੇ 72 ਅੰਗਰੇਜ਼ ਡਿਪਟੀ ਕਮਿਸ਼ਨਰ ਰਹੇ। 1915 ਤੋਂ 1947 ਤੱਕ 11 ਡਿਪਟੀ ਕਮਿਸ਼ਨਰ ਰਹੇ। 1947 ਤੋਂ ਬਾਅਦ ਮੈਨੂੰ ਇੱਥੇ ਅਕਾਲ ਪੁਰਖ ਦੀ ਮਿਹਰ ਸਦਕਾ 37 ਵਾਂ ਡਿਪਟੀ ਕਮਿਸ਼ਨਰ ਹੋਣ ਦਾ ਮਾਣ ਮਿਲਿਆ।

27 ਜੂਨ, 1839 ਨੂੰ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਅੰਗਰੇਜ਼ਾਂ ਨੇ ਸਿੱਖ ਰਾਜ ਦੀ ਆਪਸੀ ਫੁੱਟ, ਬੁਰਛਾਗਰਦੀ ਤੇ ਬੇ-ਵਫਾਈ ਕਾਰਨ ਹੋਈ ਅਧੋਗਤੀ ਦਾ ਫਾਇਦਾ ਲੈਂਦੇ ਹੋਏ ਸਿੱਖ ਰਾਜ ਨੂੰ ਹਥਿਆਉਣ ਲਈ ਜੰਗ ਛੇੜ ਦਿੱਤੀ । ਉਸ ਵਕਤ ਗਵਰਨਰ ਜਨਰਲ ਲਾਰਡ ਹੈਨਰੀ ਹਾਰਡਿੰਗ ਸੀ ਜਿਸ ਨੂੰ ਕਿ ਨੈਪੋਲੀਅਨ ਬੋਨਾਪਾਰਟ ਦੇ ਵਿਰੁੱਧ ਜੰਗ ਵਿੱਚ ਬਾਂਹ ਕੱਟੀ ਜਾਣ ਕਾਰਨ ਪੰਜਾਬ ਦੇ ਲੋਕ 'ਟੁੰਡੀ ਲਾਟ' ਕਹਿੰਦੇ ਸਨ, ਉਸ ਨੇ ਅੰਗਰੇਜ਼ ਹਕੂਮਤ ਤੋਂ ਇਸ ਜੰਗ ਵਿੱਚ ਖੁਦ ਲੜਨ ਦੀ ਇਜਾਜ਼ਤ ਮੰਗੀ। ਪਰ ਅੰਗਰੇਜ਼ ਸਰਕਾਰ ਨੇ ਪਹਿਲਾਂ ਤਾਂ ਉਸ ਨੂੰ ਇਸ ਦੀ ਇਜਾਜ਼ਤ ਨਹੀਂ ਦਿੱਤੀ ਕਿਉਂ ਕਿ ਉਸ ਜੂਨੀਅਰ ਅਧਿਕਾਰੀ ਲਾਰਡ ਹਿਊਗਫ ਉਸ ਵੇਲੇ ਕਮਾਂਡਰ ਇਨ ਚੀਫ ਸੀ । ਇਸ ਸੂਰਤ ਵਿੱਚ ਜਦੋਂ ਕਿ ਗਵਰਨਰ ਜਨਰਲ ਸੁਪਰੀਮ ਕਮਾਂਡਰ ਹੋਣ ਦੇ ਨਾਤੇ ਕਮਾਂਡਰ ਇਨ ਚੀਫ ਨਾਲੋਂ ਸੀਨੀਅਰ ਸੀ। ਇਸ ਲਈ ਉਸ ਨੂੰ ਇਹ ਇਜਾਜ਼ਤ ਨਹੀਂ ਸੀ ਮਿਲ ਸਕਦੀ । ਪਰ ਲਾਰਡ ਹਾਰਡਿੰਗ ਨੇ



*Original with:*
Kulbir Singh Sidhu IAS Mohali
*Digitized by:*
Panjab Digital Library

ਦੁਬਾਰਾ ਖਾਸ ਬੇਨਤੀ ਕਰਦੇ ਹੋਏ ਇਹ ਇਜਾਜ਼ਤ ਪ੍ਰਾਪਤ ਕਰ ਲਈ । ਉਸ ਦੀ ਦਲੀਲ ਇਹ ਸੀ ਕਿ ਇਹ ਲੜਾਈ ਬੈਟਲ ਰਾਇਲ ਹੈ ਜੋ ਕਿ ਦੇਸ਼ਾਂ ਦੀਆਂ ਸਲਤਨਤਾਂ ਅਤੇ ਦੋ ਕੌਮਾਂ ਦੇ ਦਰਮਿਆਨ ਸੀ ਅਤੇ ਦੂਜੇ ਪਾਸੇ ਸਿੱਖ ਰਾਜ ਸੀ । ਇਸ ਬਾਰੇ ਸ਼ਾਹ ਮੁਹੰਮਦ ਨੇ ਵੀ ਬੜੇ ਸਪਸ਼ਟ ਸ਼ਬਦਾਂ ਵਿੱਚ ਲਿਖਿਆ ਹੈ ਕਿ :

ਜੰਗ ਹਿੰਦ ਪੰਜਾਬ ਦਾ ਹੋਣ ਲੱਗਾ, ਦੋਵੇਂ ਪਾਤਸ਼ਾਹੀ ਫੌਜਾਂ ਭਾਰੀਆਂ ਨੀ।



ਸਭਰਾਉਂ ਦੀ ਯਾਦਗਾਰ



ਫੇਰੂ ਸ਼ਹਿਰ ਦੀ ਜੰਗ



ਮੁੱਦਕੀ ਦੀ ਯਾਦਗਾਰ

ਇਹ ਘਮਾਸਾਨ ਦੀ ਲੜਾਈ ਦਾ ਅੱਖੀਂ ਡਿੱਠਾ ਹਾਲ ਜੋਸਫ ਡੇਵੀਜ਼ ਕਨਿੰਘਮ ਨੇ ਲਿਖਿਆ ਹੈ ਜੋ ਕਿ ਇਸ ਵੇਲੇ ਫੌਜ ਵਿੱਚ ਕੈਪਟਨ ਸੀ । ਉਸ ਵੱਲੋਂ ਲਿਖੀ ਕਿਤਾਬ 'ਹਿਸਟਰੀ ਆਫ ਦੀ ਸਿੱਖਸ' ਬਾਅਦ ਵਿੱਚ ਇਤਿਹਾਸ ਦਾ ਇੱਕ ਮੀਲ ਪੱਥਰ ਸਾਬਤ ਹੋਈ। ਕਨਿੰਘਮ ਖੁਦ ਅੰਗਰੇਜ਼ ਹੋਣ ਦੇ ਬਾਵਜੂਦ ਸਿੱਖਾਂ ਦੀ ਬਹਾਦਰੀ ਤੇ ਕੁਰਬਾਨੀ ਦਾ ਲੋਹਾ ਮੰਨਦਾ ਹੈ ਤੇ ਆਪਣੀ ਕੌਮ ਦੇ ਵਿਰੁੱਧ ਇਹ ਸੱਚ ਲਿਖਣ ਦੀ ਜੁਅਰਤ ਕਰਦਾ ਹੈ ਕਿ ਮੁੱਦਕੀ ਤੋਂ ਬਾਅਦ ਅਗਲੀ ਰਾਤ ਫਿਰੋਜ਼ਸ਼ਾਹ ਦੀ ਲੜਾਈ ਵਿੱਚ ਅੰਗਰੇਜ਼ ਫੌਜਾਂ ਦੇ ਜਰਨੈਲ ਇਹ ਮੰਨ ਚੁੱਕੇ ਸਨ ਕਿ ਅਗਲੇ ਦਿਨ ਉਨ੍ਹਾਂ ਦੀ ਹਾਰ ਨਿਸਚਿਤ ਸੀ। ਇੱਥੋਂ ਤੱਕ ਕਿ ਲਾਰਡ ਹਾਰਡਿੰਗ ਨੇ ਆਪਣੀ ਖ਼ਾਨਦਾਨੀ ਤਲਵਾਰ ਅਤੇ ਆਪਣੇ ਵਿਆਹ ਵੇਲੇ ਦੀ ਮੁੰਦਰੀ ਅਤੇ ਜ਼ਰੂਰੀ ਦਸਤਾਵੇਜ਼ ਵਾਪਿਸ ਭੇਜ ਦਿੱਤੇ ਸਨ ਪਰ ਬਿਲਕੁਲ ਉਸ ਵਕਤ ਹੀ ਸਿੱਖ ਰਾਜ ਦੇ ਬੇਵਫਾ ਵਜ਼ੀਰਾਂ ਦੀ ਗੱਦਾਰੀ ਸਦਕਾ ਅਗਲੀ ਸਵੇਰ ਸਿੱਖ ਫੌਜਾਂ ਦੀ ਹਾਰ ਹੋ ਗਈ ਮੁੱਦਕੀ ਤੇ ਫਿਰੋਜ਼ਸ਼ਾਹ ਦੀ ਲੜਾਈ ਤੋਂ ਬਾਅਦ ਬੱਦੋਵਾਲ ਅਤੇ ਅਲੀਵਾਲ ਦੀਆਂ ਲੜਾਈਆਂ ਸਿੱਖ ਜਰਨੈਲ ਰਣਜੋਧ ਸਿੰਘ ਦੀ ਕਮਾਂਡ ਹੇਠ ਹੋਈਆਂ । ਬੇਸ਼ਕ ਉਸ ਨੇ ਅੰਗਰੇਜ਼ਾਂ ਤੋਂ ਆਪਣੀ ਸੂਰਬੀਰਤਾ ਦਾ ਲੋਹਾ ਮਨਵਾਇਆ ਪਰ ਅੰਤ ਉਸ ਦੀ ਵੀ ਹਾਰ ਹੋਈ । ਉਸ ਤੋਂ ਬਾਅਦ ਫੈਸਲਾਕੁੰਨ ਲੜਾਈ 10 ਫਰਵਰੀ 1846 ਨੂੰ ਫਿਰੋਜ਼ਪੁਰ ਦੀ ਧਰਤੀ ਤੇ ਸਭਰਾਓਂ ਦੇ ਸਥਾਨ 'ਤੇ ਹੋਈ । ਇਹ ਇਲਾਕਾ ਅੱਜ ਵੀ ਉਸ ਲੜਾਈ ਦੀ ਭਿਆਨਕ ਯਾਦ ਦਾ ਅਹਿਸਾਸ ਦਿਵਾਉਂਦਾ ਹੈ । ਬੜੇ ਘੱਟ ਸੱਜਣਾਂ ਨੂੰ ਪਤਾ ਹੋਵੇਗਾ



Original with:
Kulbir Singh Sidhu IAS Mohali
Digitized by:
Panjab Digital Library

ਕਿ ਲੜਾਈ ਵਿੱਚ ਸ੍ਰ. ਸ਼ਾਮ ਸਿੰਘ ਅਟਾਰੀ ਵਾਲੇ ਦੀ ਬਹਾਦਰੀ ਤੋਂ ਪ੍ਰਭਾਵਿਤ ਹੋ ਕੇ ਅੰਗਰੇਜ਼ ਨੇ ਉਸ ਸੂਰਬੀਰ ਯੋਧੇ ਦੇ ਸਤਿਕਾਰ ਵਜੋਂ ਉਨ੍ਹਾਂ ਦੀ ਕਿਰਪਾਨ ਨੂੰ ਅਜਾਇਬ ਘਰ ਵਿੱਚ ਰੱਖਣ ਲਈ ਜਦੋਂ ਉਨ੍ਹਾਂ ਦੇ ਹੱਥ ਚੋਂ ਕਿਰਪਾਨ ਕੱਢਣੀ ਚਾਹੀ ਤਾਂ ਜੰਗ ਕਰਦੇ ਹੋਏ ਹੱਥ ਸੁੱਜਣ ਕਰਕੇ ਤਲਵਾਰ ਦੀ ਮੁੱਠ ਹੱਥੋਂ ਨਿਕਲ ਨਹੀਂ ਰਹੀ ਸੀ। ਅੰਗਰੇਜ਼ ਨੇ ਉਨ੍ਹਾਂ ਦਾ ਹੱਥ ਕੱਟਣ ਉਪਰੰਤ ਹੀ ਤਲਵਾਰ ਪ੍ਰਾਪਤ ਕੀਤੀ ਅਤੇ ਇੰਗਲੈਂਡ ਦੇ ਅਜਾਇਬ ਘਰ ਵਿੱਚ ਵਾਰ-ਟਰਾਫੀ ਦੇ ਤੌਰ 'ਤੇ ਇਸ ਨੂੰ ਸਜਾਇਆ। ਅਜਿਹੇ ਬਹਾਦਰੀ ਦੇ ਅਨੇਕਾਂ ਇਤਿਹਾਸਕ ਪ੍ਰਸੰਗਾਂ ਨੂੰ ਜ਼ਿਲ੍ਹਾ ਫਿਰੋਜ਼ਪੁਰ ਦੀ ਧਰਤੀ ਨੇ ਆਪਣੀ ਹਿੱਕ ਨਾਲ ਲਾ ਕੇ ਸੰਭਾਲਿਆ ਹੋਇਆ ਹੈ। ਮੇਰੀ ਬਤੌਰ ਕਮਿਸ਼ਨਰ ਫਿਰੋਜ਼ਪੁਰ ਇਕ ਵੱਡੀ ਮੁਹਿੰਮ ਇਹ ਰਹੀ ਹੈ ਕਿ ਮੈਂ ਸਿਰਫ਼ ਫਿਰੋਜ਼ਪੁਰ ਹੀ ਨਹੀਂ ਬਠਿੰਡਾ ਅਤੇ ਫਰੀਦਕੋਟ ਜ਼ਿਲ੍ਹਿਆਂ ਦੇ ਇਤਿਹਾਸਕ ਸਥਾਨ ਵੀ ਜਿਨ੍ਹਾਂ ਦਾ ਕਿ ਦਰਜਾ ਨੈਸ਼ਨਲ ਮਾਨੂਮੈਂਟਸ ਦੇ ਤੁੱਲ ਹੈ: ਉਨ੍ਹਾਂ ਨੂੰ ਭਾਰਤ ਸਰਕਾਰ ਤੋਂ ਨੈਸ਼ਨਲ ਪੱਧਰ ਦੀਆਂ ਯਾਦਗਾਰਾਂ ਘੋਸ਼ਿਤ ਕਰਵਾਇਆ ਜਾਵੇਗਾ। ਇਸ ਸਬੰਧ ਵਿਚ ਮੈਨੂੰ ਮਾਨਯੋਗ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਵਲੋਂ ਪੂਰੀ ਹੌਸਲਾ ਅਫ਼ਜਾਈ ਹੋਈ ਹੈ ਅਤੇ ਇਸ ਵਿਚ ਮੈਂ ਕੁਝ ਹੱਦ ਤਕ ਕਾਮਯਾਬ ਵੀ ਹੋਇਆ ਹਾਂ।


ਕਰਤਾਰ ਸਿੰਘ ਸਰਾਭਾ

ਇੱਥੇ ਇਹ ਵੀ ਦੱਸਣਾ ਯੋਗ ਹੋਵੇਗਾ ਕਿ ਪੰਜਾਬ ਵਿੱਚ ਗਦਰ ਪਾਰਟੀ ਦੇ ਮੋਢੀਆਂ ਨੇ ਸੰਨ 1914-15 ਵਿੱਚ ਅਜ਼ਾਦੀ ਦਾ ਅੰਦੋਲਨ ਸ਼ੁਰੂ ਕੀਤਾ ਤਾਂ ਜ਼ਿਲ੍ਹਾ ਲੁਧਿਆਣਾ ਦੇ ਨਾਲ ਜ਼ਿਲ੍ਹਾ ਫਿਰੋਜ਼ਪੁਰ ਦੇ ਇਲਾਕੇ ਵਿੱਚੋਂ ਉਨ੍ਹਾਂ ਨੂੰ ਬਰਾਬਰ ਸਹਿਯੋਗ ਮਿਲਿਆ। ਇਹੀ ਕਾਰਨ ਸੀ ਕਿ ਸਰਦਾਰ ਕਰਤਾਰ ਸਿੰਘ ਸਰਾਭਾ, ਹਰਨਾਮ ਸਿੰਘ ਟੁੰਡੀ ਲਾਟ, ਈਸ਼ਰ ਸਿੰਘ ਢੁਡੀਕੇ, ਹਰਭਜਨ ਸਿੰਘ ਖੁਖਰਾਣਾ, ਗਾਂਧਾ ਸਿੰਘ ਉਰਫ ਭਗਤ ਸਿੰਘ ਕੱਚਰਭੰਨ, ਭਾਈ ਗੁਰਦਾਸ ਰਾਮ ਜ਼ੀਰਾ, ਪੂਰਨ ਸਿੰਘ ਦੌਲਤਪੁਰਾ ਅਤੇ ਉੱਤਮ ਸਿੰਘ ਹਾਂਸ ਅਤੇ ਫਿਰੋਜ਼ਪੁਰ ਤੋਂ ਲੁਧਿਆਣਾ ਦੀ ਛਾਉਣੀ ਵਿੱਚ ਗਦਰ ਕਰਾਉਣ ਲਈ ਸਰਗਰਮ ਰਹੇ। ਪਹਿਲਾਂ 26 ਨਵੰਬਰ, 1914 ਨੂੰ ਫਿਰੋਜ਼ਪੁਰ ਸ਼ਹਿਰ ਤੋਂ ਬਾਹਰ ਜਲਾਲਾਬਾਦ ਵਾਲੀ ਸੜਕ ਤੇ ਗਦਰੀਆਂ ਦਾ ਇਕੱਠ ਹੋਇਆ ਜਿਸ ਵਿੱਚ ਪੰਡਤ ਕਾਸ਼ੀ ਰਾਮ, ਭਾਈ ਗਾਂਧਾ ਸਿੰਘ ਕੱਚਰਭੰਨ, ਭਾਈ ਜਗਤ ਸਿੰਘ ਬਿੰਝਲ, ਭਾਈ ਜਿਊਣ ਸਿੰਘ ਦੌਲੇ ਸਿੰਘ ਵਾਲਾ, ਭਾਈ ਜਗਤ ਸਿੰਘ ਸੁਰ ਸਿੰਘ, ਭਾਈ ਹਰੀ ਸਿੰਘ ਨਿਧਾਨਾ, ਭਾਈ ਵਰਿਆਮ ਸਿੰਘ ਅਮਲੀ ਦਰਾਜ (ਨਾਭਾ) ਭਾਈ ਸੁਰਜਨ ਸਿੰਘ ਫਤਹਿਗੜ੍ਹ (ਹੋਸ਼ਿਆਰਪੁਰ) ਤੋਂ ਹੋਰ ਅਨੇਕਾਂ ਵਰਕਰ ਹਾਜ਼ਰ ਸਨ। ਅੰਮ੍ਰਿਤਸਰੋਂ ਸੁਨੇਹਾ ਆ ਗਿਆ ਕਿ ਮੀਆਂ ਮੀਰ ਉੱਤੇ ਹਮਲਾ ਨਹੀਂ ਹੋ ਸਕਿਆ। ਦੂਸਰੇ ਭਾਈ ਨਿਧਾਨ ਸਿੰਘ ਨੇ ਦੱਸਿਆ ਕਿ ਫਿਰੋਜ਼ਪੁਰ ਦੀ ਇੱਕ ਪਠਾਨ ਰੇਜਮੈਂਟ ਤੋਂ 30 ਨਵੰਬਰ ਨੂੰ ਹਥਿਆਰ ਲੈਣ ਦਾ ਬੰਦੋਬਸਤ ਕੀਤਾ



Original with:
Kulbir Singh Sidhu IAS Mohali
Digitized by:
Panjab Digital Library

ਗਿਆ ਹੈ ਤੇ 30 ਨਵੰਬਰ ਤੋਂ ਬਾਅਦ ਹੀ ਕੋਈ ਦਿਨ ਮਿੱਥਿਆ ਜਾ ਸਕਦਾ ਹੈ । ਇਸ ਲਈ ਉਹ ਟਲ ਗਏ । 27 ਨਵੰਬਰ ਨੂੰ ਬਹੁਤ ਸਾਰੇ ਗਦਰੀ ਵਾਪਿਸ ਮੋਗੇ ਤੋਂ ਲੁਧਿਆਣੇ ਨੂੰ ਗੱਡੀ ਚੜ੍ਹ ਗਏ ਤੇ ਕੋਈ 18-20 ਗੱਡੀਓਂ ਰਹਿ ਗਏ । ਇਨ੍ਹਾਂ ਨੇ ਤਿੰਨ ਚਾਰ ਟਾਂਗੇ ਕਰ ਲਏ ਤੇ ਮੋਗੇ ਨੂੰ ਤੁਰ ਪਏ । ਫੇਰੂ ਸ਼ਹਿਰ ਲਾਗੇ ਨਹਿਰ ਤੇ ਮਿਸ਼ਰੀ ਵਾਲੇ ਦੇ ਪੁਲ ਉੱਤੇ ਪੁਲਿਸ ਕਪਤਾਨ ਨੇ ਆਉਣਾ ਸੀ । ਇਲਾਕੇ ਦੇ ਥਾਣੇ ਦਾਰ, ਜ਼ੈਲਦਾਰ, ਨੰਬਰਦਾਰ ਅਤੇ ਹੋਰ ਲੋਕ ਵੀ ਇਕੱਠੇ ਹੋਏ ਸਨ । ਇਨ੍ਹਾਂ ਟਾਂਗਿਆਂ ਨੂੰ ਪੁਲਿਸ ਵਾਲਿਆਂ ਨੇ ਰੋਕ ਲਿਆ ਤੇ ਸਵਾਰੀਆਂ ਨੂੰ ਲਾਹ ਕੇ ਬਿਠਾ ਲਿਆ । ਥਾਣੇ ਦਾਰ ਬਸ਼ਾਰਤ ਅਲੀ ਦੀ ਭਾਈ ਰਹਿਮਤ ਅਲੀ ਵਜੀਦਕੇ ਨਾਲ ਤਕਰਾਰ ਹੋ ਗਈ । ਇਸ ਨਾਲ ਗਦਰੀਆਂ ਵਿੱਚ ਬੜਾ ਹਰਖ ਪੈਦਾ ਹੋਇਆ । ਭਾਈ ਜਗਤ ਸਿੰਘ ਕੱਚਰਭੰਨ ਉੱਠਿਆ ਤੇ ਬੁੱਕਲ ਵਿੱਚੋਂ ਪਿਸਤੌਲ ਕੱਢ ਕੇ ਗੋਲੀ ਥਾਣੇਦਾਰ ਦੇ ਕੰਨਾਂ ਵਿੱਚੋਂ ਦੀ ਲੰਘਾ ਦਿੱਤੀ । ਉਹ ਇੱਕੋ ਹੀ ਗੋਲੀ ਨਾਲ ਜਹੱਨਮ ਨੂੰ ਚਲਾ ਗਿਆ । ਦੂਸਰੀ ਗੋਲੀ ਜ਼ੈਲਦਾਰ ਦੀ ਛਾਤੀ ਵਿੱਚ ਠੋਕੀ, ਉਹ ਵੀ ਪਿਛਲੇ ਪੈਰੀਂ ਚੁਫਾਲ ਡਿੱਗ ਪਿਆ ਤੇ ਕੁਝ ਦੇਰ ਅੱਡੀਆਂ ਮਾਰ-ਮਾਰ ਖ਼ਤਮ ਹੋ ਗਿਆ। ਬਾਕੀ ਲੋਕ ਭੱਜ ਤੁਰੇ ਬਹੁਤ ਸਾਰੇ ਗਦਰੀ ਤਾਂ ਲੋਕਾਂ ਦੇ ਨਾਲ ਹੀ ਖਿਸਕ ਗਏ, ਪਰ ਨੌਂ ਜਣੇ ਨਹਿਰ ਦੇ ਕੰਢੇ ਉਤਲੇ ਝੱਲ ਵਿੱਚ ਵੜ ਗਏ।

ਬਾਕੀ ਪੁਲਿਸ ਵਾਲਿਆਂ ਨੇ ਝੱਟਪਟ ਲੋਕਾਂ ਨੂੰ ਮੁੜ ਇਕੱਠੇ ਕਰਕੇ ਝੱਲ ਨੂੰ ਘੇਰ ਲਿਆ, ਲਾਗੇ ਥਾਣਿਓਂ ਹੋਰ ਪੁਲਿਸ ਮੰਗਵਾ ਲਈ । ਝੱਲ ਵਿੱਚ ਲੁਕੇ ਗਦਰੀਆਂ ਨੂੰ ਲਲਕਾਰਿਆ ਗਿਆ । ਉਹ ਅੱਗੋਂ ਕਿਹੜੇ ਵੰਗਾਂ ਪਾ ਕੇ ਬੈਠੇ ਸਨ। ਗੋਲੀਆਂ ਦਾ ਜਵਾਬ ਗੋਲੀਆਂ ਨਾਲ ਆਇਆ। ਪਰ ਗਦਰੀਆਂ ਪਾਸ ਪਿਸਤੌਲ ਤੇ ਪੁਲਿਸ ਪਾਸ ਰਫਲਾਂ ਸਨ । ਜਦ ਸੂਰਮੇ ਗਦਰੀਆਂ ਨੇ ਈਨ ਨਾ ਮੰਨੀ ਤਾਂ ਝੱਲ ਨੂੰ ਅੱਗ ਲਾ ਦਿੱਤੀ ਗਈ । ਹੁਣ ਤਾਂ ਗਦਰੀਆਂ ਦੀ ਵੀ ਵਾਹ ਨਾ ਗਈ ਤੇ ਉਹ ਬਾਹਰ ਨਿਕਲ ਦੌੜੇ। ਪੰਡਤ ਕਾਸ਼ੀ ਰਾਮ (ਅੰਬਾਲਾ) ਖਜ਼ਾਨਚੀ ਗਦਰ ਪਾਰਟੀ, ਭਾਈ ਜੀਵਨ ਸਿੰਘ ਦੌਲੇ ਸਿੰਘ ਵਾਲਾ (ਸੰਗਰੂਰ), ਭਾਈ ਰਹਿਮਤ ਅਲੀ ਵਜੀਦਕੇ (ਪਟਿਆਲਾ) ਭਾਈ ਬਖਸ਼ੀਸ਼ ਸਿੰਘ ਖਾਨਪੁਰ, ਭਾਈ ਲਾਲ ਸਿੰਘ ਸਾਹਿਬਾਣਾ, ਭਾਈ ਜਗਤ ਸਿੰਘ ਬਿੰਝਲ ਜ਼ਿਲ੍ਹਾ ਲਧਿਆਣੇ ਦੇ ਤੇ ਭਾਈ ਧਿਆਨ ਸਿੰਘ ਉਮਰਪੁਰੀਆ ਜ਼ਿਲ੍ਹਾ ਅੰਮ੍ਰਿਤਸਰ, ਫੜੇ ਗਏ । ਦੋ ਧਿਆਨ ਸਿੰਘ (ਬੰਗਸੀਪੁਰਾ) ਤੇ ਚੰਦਾ ਸਿੰਘ ਵੜਾਇਚ ਜ਼ਿਲ੍ਹਾ ਲੁਧਿਆਣਾ ਝੱਲ ਵਿੱਚ ਪੁਲਿਸ ਦੀਆਂ ਨਿਰਦਈ ਗੋਲੀਆਂ ਨਾਲ ਸ਼ਹੀਦ ਹੋ ਗਏ। ਉਤਲੇ ਸੱਤਾਂ ਸੂਰਮਿਆਂ ਨੂੰ ਸੈਸ਼ਨ ਜੱਜ ਫਿਰੋਜ਼ਪੁਰ ਦੀ ਅਦਾਲਤ ਵਿੱਚ ਮੌਤ ਦੀ ਸਜ਼ਾ ਦਿਵਾ ਕੇ ਫਾਂਸੀ ਚਾੜ੍ਹ ਕੇ ਸ਼ਹੀਦ ਕਰ ਦਿੱਤਾ ਗਿਆ । ਬਾਕੀ ਛੇ ਗਦਰੀ ਵਰਿਆਮ ਸਿੰਘ ਮੱਟੂ ਭਾਈਕੇ ਬੂਛੀਆਂ ਵਾਲਾ (ਜ਼ੀਰਾ), ਕਰਤਾਰ ਸਿੰਘ (ਚੁਕੀ) ਲਤਾਲਾ ਤੇ ਵਰਿਆਮ ਸਿੰਘ ਤੇ ਬਚਨ ਸਿੰਘ ਭਿਖੀ (ਬਠਿੰਡਾ) ਬਾਅਦ ਵਿੱਚ ਫੜੇ ਗਏ। ਚੁਕੀ ਨੂੰ ਤਿੰਨ ਸਾਲ ਤੇ ਬਾਕੀਆਂ ਨੂੰ ਪੰਜ ਪੰਜ ਸਾਲ ਦੀ ਕੈਦ ਸਖ਼ਤ ਹੋਈ। ਭਾਈ ਭਗਤ ਸਿੰਘ ਕੱਚਰਭੰਨ, ਵਰਿਆਮ ਸਿੰਘ (ਨਾਭਾ) ਜਿਸ ਨੂੰ ਬਾਹਲਾ ਅਮਲੀ



Original with:
Kulbir Singh Sidhu IAS Mohali
Digitized by:
Panjab Digital Library

ਆਖਿਆ ਜਾਂਦਾ ਸੀ, ਕਿਹਰ ਸਿੰਘ ਸੈਦੋ (ਮੋਗਾ) ਦਲੀਪ ਸਿੰਘ, ਜਿਸ ਦੇ ਘਰ ਦਾ ਪਤਾ ਸਰਕਾਰ ਨੂੰ ਨਹੀਂ ਲੱਗਾ ਤੇ ਸੁਰਜਨ ਸਿੰਘ ਮਫਰੂਰ ਕਰਾਰ ਦਿੱਤੇ ਗਏ।

19 ਫਰਵਰੀ, 1915 ਨੂੰ ਰਾਤ ਦੇ ਨੌ ਵਜੇ ਭਾਈ ਕਰਤਾਰ ਸਿੰਘ ਸਰਾਭਾ ਦੀ ਕਮਾਨ ਹੇਠ ਭਾਈ ਗਾਂਧਾ ਸਿੰਘ, ਕੱਚਰਭੰਨ, ਭਾਈ ਢੁਡੀਕੇ, ਭਾਈ ਉੱਤਮ ਸਿੰਘ ਹਾਂਸ, ਅਰਜਨ ਸਿੰਘ ਖੁਖਰਾਣਾ ਆਦਿ ਕੁਝ ਗਦਰੀ ਲੀਡਰ ਤੇ ਭਾਈ ਰਣਧੀਰ ਸਿੰਘ ਦੇ ਜੱਥੇ ਦੇ 50-60 ਆਦਮੀ ਫਿਰੋਜ਼ਪੁਰ ਗੱਡੀਓਂ ਉਤਰੇ ਤੇ ਚਾਂਦਮਾਰੀ ਵੱਲ ਚਲੇ ਗਏ । ਇਨ੍ਹਾਂ ਪਾਸ ਢੋਲਕੀਆਂ, ਛੈਣੇ ਤੇ ਹਾਰਮੋਨੀਅਮ ਸੀ । ਰਾਹ ਵਿੱਚ ਉਹ ਇੱਕ ਪਹਿਰੇ ਦੀ ਗਸ਼ਤੀ ਗਾਰਦ ਨੂੰ ਮਿਲੇ ਜੋ ਛਾਉਣੀਆਂ ਨੂੰ ਚੌਕਸ ਕਰ ਦੇਣ ਕਰਕੇ ਗਦਰੀਆਂ ਦੀ ਤਾੜ ਵਿੱਚ ਘੁੰਮ ਰਹੀ ਸੀ । ਗਾਰਦ ਨੇ ਪੁੱਛਿਆ ਤਾਂ ਜਵਾਬ ਦਿੱਤਾ ਗਿਆ ਕਿ ਇਹ ਤਾਂ ਰਾਗੀ ਜੱਥਾ ਹੈ ਤੇ ਕਿਸੇ ਵਿਆਹ ਦੇ ਕੀਰਤਨ ਕਰਨ ਜਾ ਰਿਹਾ ਹੈ। ਸਰਦਾਰ ਕਰਤਾਰ ਸਿੰਘ ਸਰਾਭਾ ਨੂੰ ਉਨ੍ਹਾਂ ਦੀਆਂ ਭਾਰਤ ਦੀ ਅਜ਼ਾਦੀ ਲਈ ਕੀਤੀਆਂ ਕਾਰਵਾਈਆਂ ਸਦਕਾ ਨਵੰਬਰ 1915 ਨੂੰ ਫਾਂਸੀ ਤੇ ਚੜ੍ਹਾ ਦਿੱਤਾ ਗਿਆ। ਸਰਕਾਰ ਕਰਤਾਰ ਸਿੰਘ ਸਰਾਭਾ ਕ੍ਰਾਂਤੀਕਾਰੀਆਂ ਦੇ ਸ਼ਿਰੋਮਣੀ ਸ਼ਹੀਦ ਬਣੇ ਜਿਸ ਸਦਕਾ ਉਹ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਦੇ ਆਦਰਸ਼ ਬਣੇ। ਸਰਦਾਰ ਕਰਤਾਰ ਸਿੰਘ ਸਰਾਭਾ ਬੜੇ ਸ਼ੌਕ ਨਾਲ ਇਹ ਗਾਇਆ ਕਰਦੇ ਸਨ :

ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ, ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ ।
ਜਿਨ੍ਹਾਂ ਦੇਸ਼ ਸੇਵਾ ਵਿੱਚ ਪੈਰ ਪਾਇਆ, ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ ।



*ਸੁਖਦੇਵ*



*ਸ਼ਹੀਦ ਭਗਤ ਸਿੰਘ*



*ਰਾਜਗੁਰੂ*

## ਸ਼ਹੀਦ ਸਥੱਲੀ ਹੁਸੈਨੀਵਾਲਾ :

ਸ਼ਹੀਦ ਭਗਤ ਸਿੰਘ ਨੇ ਉਨ੍ਹਾਂ ਤੋਂ 16 ਸਾਲ ਬਾਅਦ 23 ਮਾਰਚ 1931 ਨੂੰ ਹੱਸਦੇ ਹੋਏ ਫਾਂਸੀ ਦਾ ਰੱਸਾ ਚੁੰਮ ਕੇ ਕਰਤਾਰ ਸਿੰਘ ਸਰਾਭਾ ਦੇ ਆਦਰਸ਼ ਨੂੰ ਪ੍ਰਵਾਨ ਚੜ੍ਹਾਇਆ। ਫਿਰੋਜ਼ਪੁਰ ਦੀ ਧਰਤੀ ਨੂੰ ਇਹ ਮਾਣ ਹੈ ਕਿ ਜਦੋਂ ਅਜ਼ਾਦੀ ਦੇ ਪ੍ਰਵਾਨਿਆਂ ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਨੇ ਲਾਹੌਰ ਜੇਲ ਵਿੱਚ 23 ਮਾਰਚ 1931



Original with:
Kulbir Singh Sidhu IAS Mohali
Digitized by:
Panjab Digital Library



ਮੁੱਖ ਮੰਤਰੀ ਤੇ ਡਿਪਟੀ ਮੁੱਖ ਮੰਤਰੀ ਪੰਜਾਬ ਸ਼ਹੀਦਾਂ ਦੀ ਸਮਾਧ 'ਤੇ ਸ਼ਰਧਾਂਜਲੀ ਦਿੰਦੇ ਹੋਏ



ਸ੍. ਭਗਤ ਸਿੰਘ ਹੋਰਾਂ ਦੀ ਠਹਿਰ -ਤੂੜੀ ਬਜ਼ਾਰ



ਸ਼ਾਨ-ਏ-ਹਿੰਦ ਗੇਟ ਸ੍ਰੀ ਰਵੀ ਮੋਹਨ ਅਗਰਵਾਲ ਡਿਪਟੀ ਡਾਇਰੈਕਟਰ ਜਨਰਲ ਸੱਭਿਆਚਾਰਕ ਮਾਮਲੇ ਭਾਰਤ ਸਰਕਾਰ : ਲੇਖਕ ਨਾਲ

ਨੂੰ ਫਾਂਸੀ ਦੇ ਰੱਸੇ ਚੁੰਮਣ ਤੋਂ ਬਾਅਦ ਅਦੁੱਤੀ ਸ਼ਹੀਦੀ ਪ੍ਰਾਪਤ ਕੀਤੀ ਤਾਂ ਇਨ੍ਹਾਂ ਸੂਰਬੀਰਾਂ ਦਾ ਅੰਤਿਮ ਸੰਸਕਾਰ ਵੀ ਰੱਬੀ ਦਾਤ ਵਜੋਂ ਫਿਰੋਜ਼ਪੁਰ ਦੀ ਧਰਤੀ ਨੂੰ ਹੀ ਨਸੀਬ ਹੋਇਆ, ਕਿਉਂਕਿ ਅੰਗਰੇਜ਼ਾਂ ਨੇ ਹੁਸੈਨੀਵਾਲਾ ਦੀ ਧਰਤੀ ਨੂੰ ਹੀ ਇਨ੍ਹਾਂ ਦੇ ਅੰਤਿਮ ਸੰਸਕਾਰ ਲਈ ਚੁਣਿਆ। ਜ਼ਿਲ੍ਹਾ ਫਿਰੋਜ਼ਪੁਰ ਦੀ ਸਰ ਜ਼ਮੀਨ ਅੱਜ ਵੀ ਬੇਅੰਤ ਸੂਰਬੀਰ ਸ਼ਹੀਦਾਂ ਦੀ ਕਰਮਭੂਮੀ ਵਜੋਂ ਉਨ੍ਹਾਂ ਸ਼ਹੀਦਾਂ ਦੀ ਯਾਦ ਨੂੰ ਆਪਣੀ ਗੋਦ ਵਿੱਚ ਸਜਾ ਕੇ ਉਨ੍ਹਾਂ ਦੀਆਂ ਦੇਸ਼ ਪ੍ਰਤੀ ਕੀਤੀਆਂ ਲਾਸਾਨੀ ਕੁਰਬਾਨੀਆਂ ਦੀ ਗਵਾਹੀ ਦੇ ਰਹੀ ਹੈ।

ਇੱਥੇ ਲੋਕਾਂ ਵਲੋਂ ਭੁੱਲੇ-ਵਿਸਰੇ ਤੱਥਾਂ ਨੂੰ ਪੁਨਰ ਸੁਰਜੀਤ ਕਰਨ ਦੇ ਪੱਖੋਂ ਇਹ ਦੱਸਣਾ ਅਤਿਅੰਤ ਜ਼ਰੂਰੀ ਹੈ ਕਿ ਜਿਸ ਤਰ੍ਹਾਂ ਗਦਰ ਪਾਰਟੀ ਦੇ ਸ੍. ਕਰਤਾਰ ਸਿੰਘ ਸਰਾਭਾ ਨੇ ਲੁਧਿਆਣੇ ਤੋਂ ਬਾਅਦ ਆਪਣੀ ਕਾਰਵਾਈ ਦਾ ਮੁੱਖ ਕੇਂਦਰ ਫਿਰੋਜ਼ਪੁਰ ਨੂੰ ਬਣਾਇਆ ਸੀ ਉਸੇ ਤਰ੍ਹਾਂ ਸ਼ਹੀਦ-ਏ-ਆਜ਼ਮ ਸ੍. ਭਗਤ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੇ ਵੀ ਫਿਰੋਜ਼ਪੁਰ ਨੂੰ ਆਪਣਾ ਦੂਜਾ ਮੁੱਖ ਕੇਂਦਰ ਬਣਾਇਆ ਹੋਇਆ ਸੀ। ਲਹੌਰ ਵਿਚ ਉਨ੍ਹਾਂ ਦੀਆਂ ਕਾਰਵਾਈਆਂ ਤੇ ਅੰਗਰੇਜ਼ ਸਰਕਾਰ ਵਲੋਂ ਜਦੋਂ ਨਜ਼ਰਸਾਨੀ ਬਹੁਤ ਵਧ ਜਾਂਦੀ ਸੀ ਤਾਂ ਇਹ ਕ੍ਰਾਂਤੀਕਾਰੀ ਫਿਰੋਜ਼ਪੁਰ ਵਿਖੇ ਖਾਸ ਤੌਰ ਤੇ ਤੂੜੀ ਬਜ਼ਾਰ ਵਿਚ ਇਕ ਮਕਾਨ ਦੇ ਚੁਬਾਰਿਆਂ ਵਿਚ ਆ ਕੇ ਰਹਿੰਦੇ ਸਨ ਤੇ ਆਪਣੇ ਮਿਸ਼ਨ ਦੀ ਵਿਉਂਤਬੰਦੀ ਸਬੰਧੀ ਵਿਚਾਰਾਂ ਕਰਦੇ ਸਨ। ਕੁਦਰਤ ਦੀ ਖੇਡ ਹੈ ਜਦੋਂ ਅੰਗਰੇਜ਼ਾਂ ਨੇ ਉਨ੍ਹਾਂ ਨੂੰ ਫਾਂਸੀ ਦਿੱਤੀ ਤਾਂ ਉਨ੍ਹਾਂ ਦਾ ਪਹਿਲਾਂ ਲਹੌਰ ਵਿਖੇ ਹੀ ਰਾਵੀ ਦੇ ਕੰਢੇ 'ਤੇ ਸਸਕਾਰ ਕਰਨ ਦਾ ਪ੍ਰੋਗਰਾਮ ਬਣਾਇਆ ਗਿਆ ਸੀ ਪਰ ਜਨ ਸਮੂਹ ਦੇ ਭਾਰੀ ਰੋਸ ਤੇ ਵਿਦਰੋਹ ਕਾਰਨ ਉਨ੍ਹਾਂ ਦਾ ਸਸਕਾਰ ਫਿਰੋਜ਼ਪੁਰ ਦੀ ਧਰਤੀ 'ਤੇ ਹੀ ਕੀਤਾ ਗਿਆ। ਜਿਸ ਦੀ ਯਾਦਗਾਰ ਅੱਜ ਹੁਸੈਨੀਵਾਲਾ ਵਿਖੇ ਉਨ੍ਹਾਂ ਦੀਆਂ ਯਾਦਗਾਰੀ ਸਮਾਧਾਂ ਦੇ ਰੂਪ ਵਿਚ ਕਾਇਮ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

## ਸ਼ਾਨ-ਏ-ਹਿੰਦ ਗੇਟ :


ਸਾਬਕਾ ਮੁੱਖ ਮੰਤਰੀ ਪੰਜਾਬ ਸ੍ਰ. ਪ੍ਰਕਾਸ਼ ਸਿੰਘ ਬਾਦਲ "ਸ਼ਾਨ-ਏ-ਹਿੰਦ" ਗੇਟ ਹੁਸੈਨੀਵਾਲਾ ਦਾ ਨੀਂਹ ਪੱਥਰ ਰੱਖਦੇ ਹੋਏ।

ਮੈਂ ਨਵੰਬਰ 1999 ਤੋਂ ਜੂਨ 2001 ਤੱਕ ਫਿਰੋਜ਼ਪੁਰ ਦਾ ਡਿਪਟੀ ਕਮਿਸ਼ਨਰ ਰਿਹਾ। ਮੇਰੇ ਮਨ ਵਿਚ ਇਨ੍ਹਾਂ ਅਜ਼ੀਮੋਸ਼ਾਨ ਸ਼ਹੀਦਾਂ ਦੀ ਯਾਦ ਅਤੇ ਭਾਰਤ ਦੀ ਇਸ ਪੱਛਮੀ ਸਰਹੱਦ 'ਤੇ ਇੱਕ ਸ਼ਾਨਦਾਰ ਗੇਟ ਉਸਾਰਨ ਦਾ ਵਿਚਾਰ ਆਇਆ। ਇਸ ਸਬੰਧੀ ਮੈਂ ਉਦੋਂ ਦੇ ਮੁੱਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਨਾਲ ਵਿਚਾਰ-ਵਟਾਂਦਰਾ ਕੀਤਾ ਜਿਨ੍ਹਾਂ ਨੇ ਤੁਰੰਤ ਹੀ ਮੈਨੂੰ ਇਕ ਸੁੰਦਰ ਗੇਟ ਦੀ ਉਸਾਰੀ ਲਈ ਸਿਰਫ ਫੰਡ ਹੀ ਮੁਹੱਈਆ ਨਹੀਂ ਕਰਵਾਏ ਸਗੋਂ ਇਸ ਦੇ ਨਾਮਕਰਨ ਤੋਂ ਲੈ ਕੇ ਇਸ ਦੀ ਤਾਮੀਰ ਤੱਕ ਦੇ ਕੰਮਾਂ ਦੀ ਮੈਨੂੰ ਸੌਂਪਣਾ ਕੀਤੀ। ਮੈਂ ਆਪਣੇ ਆਪ ਨੂੰ ਵਡਭਾਗੀ ਸਮਝਦਾ ਹਾਂ ਕਿ ਇਸ ਸੁੰਦਰ ਕੰਮ ਦੀ ਤਾਮੀਰ ਮੇਰੇ ਵਲੋਂ ਹੋਈ ਤੇ ਮੈਂ ਇਸ ਦੇ ਨਾਮਕਰਨ ਵਜੋਂ ਇਸ ਦਾ ਨਾਮ ਸ਼ਾਨ-ਏ-ਹਿੰਦ ਗੇਟ ਰੱਖਿਆ। ਹੁਣ ਬਾਅਦ ਵਿਚ ਜਦੋਂ ਮੈਂ ਇਥੇ ਫਿਰੋਜ਼ਪੁਰ ਡਵੀਜ਼ਨ ਦਾ ਕਮਿਸ਼ਨਰ ਬਣ ਕੇ ਆਇਆ ਤਾਂ ਹੁਣ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਇਸ ਗੇਟ ਦਾ ਉਦਘਾਟਨ ਕੀਤਾ।


ਬਾਬਾ ਰਾਮ ਸਿੰਘ ਕੂਕਾ

**ਨਾਮਧਾਰੀ ਲਹਿਰ** ਜਿਸ ਨੂੰ ਕਿ ਮੁੱਖ ਤੌਰ 'ਤੇ ਕੂਕਾ ਲਹਿਰ ਵੀ ਕਿਹਾ ਜਾਂਦਾ ਹੈ। ਇਸ ਨੂੰ ਬਾਬਾ ਰਾਮ ਸਿੰਘ ਜੀ ਨੇ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਭੈਣੀ ਸਾਹਿਬ ਤੋਂ ਸ਼ੁਰੂ ਕੀਤਾ ਸੀ । ਇਸ ਲਹਿਰ ਦਾ ਅਸਰ ਜ਼ਿਲ੍ਹਾ ਫਿਰੋਜ਼ਪੁਰ ਦੇ ਇਲਾਕਿਆਂ ਵਿੱਚ ਪ੍ਰਤੱਖ ਤੌਰ 'ਤੇ ਹੋਇਆ । ਬਾਬਾ ਰਾਮ ਸਿੰਘ ਜੀ ਤਕਰੀਬਨ ਸੰਨ 1850 ਦੇ ਕਰੀਬ ਫਿਰੋਜ਼ਪੁਰ ਛਾਉਣੀ ਵਿਖੇ ਉਸ ਵਕਤ ਬਣ ਰਹੀਆਂ ਇਮਾਰਤਾਂ ਦੀ ਤਾਮੀਰ ਵਿੱਚ ਆਪਣੇ ਮਮੇਰੇ ਭਾਈ ਦੀ ਮਦਦ ਵਾਸਤੇ ਇੱਥੇ ਤਸ਼ਰੀਫ ਲਿਆਏ ਸਨ । ਇਨ੍ਹਾਂ ਵੱਲੋਂ ਆਪਣੇ ਕੰਮ ਕਾਜ ਤੋਂ ਵਿਹਲੇ ਹੋ ਕੇ ਜ਼ਿਆਦਾ ਸਮਾਂ ਭਜਨ ਪਾਠ ਅਤੇ ਧਰਮ ਪ੍ਰਚਾਰ ਲਈ ਦਿੱਤਾ ਜਾਂਦਾ ਸੀ । ਇਸ ਸਮੇਂ ਦੌਰਾਨ ਬਾਬਾ ਰਾਮ ਸਿੰਘ ਜੀ ਵੱਲੋਂ ਚਲਾਈ ਕੂਕਾ ਲਹਿਰ ਦਾ ਅਸਰ 1872 ਤੱਕ ਜ਼ੀਰਾ ਦੇ



Original with:
Kulbir Singh Sidhu IAS Mohali
Digitized by:
Panjab Digital Library

ਇਲਾਕਿਆਂ ਵਿੱਚ ਪ੍ਰਤੱਖ ਤੌਰ 'ਤੇ ਪਿਆ।

ਅਜ਼ਾਦੀ ਦੀ ਲੜਾਈ ਦੇ ਇੰਨੇ ਸੁਨਹਿਰੇ ਇਤਿਹਾਸ ਤੋਂ ਅਸੀਂ ਅਣਜਾਣ ਹਾਂ। ਇਸ ਲਈ ਅਗਿਆਨਤਾ ਦਾ ਕਾਰਨ, ਕੀ ਜ਼ਿਲ੍ਹੇ ਦੇ ਖੇਤਰਫਲ ਪੱਖੋਂ ਵਿਸ਼ਾਲਤਾ ਹੈ ? ਜਾਂ ਕੀ ਇਸ ਦਾ ਕਾਰਨ ਜ਼ਿਲ੍ਹੇ ਦੀ ਖੇਤੀਬਾੜੀ ਪੱਖੋਂ ਖੁਸ਼ਹਾਲੀ ਹੈ ? ਜਿਸ ਦਾ ਸਦਕਾ ਇੱਥੋਂ ਦੇ ਲੋਕ ਆਨੰਦਮਈ ਹਨ ਅਤੇ ਇੱਥੇ ਪੰਜਾਬੀ ਦੀ ਪੁਰਾਣੀ ਕਹਾਵਤ ਪੂਰੀ ਢੁੱਕਦੀ ਹੈ :

"ਕੋਈ ਮਰੇ ਭਾਵੇਂ ਜੀਵੇ, ਸੁਥਰਾ ਘੋਲ ਪਤਾਸੇ ਪੀਵੇ"

ਜ਼ਿਲ੍ਹੇ ਦੀ ਇੰਨੀ ਅਮੀਰ ਸਭਿਆਚਾਰਕ ਤੇ ਪਰੰਪਰਾ ਭਰਪੂਰ ਵਿਰਾਸਤ ਪ੍ਰਤੀ ਇਹ ਸੰਵੇਦਨਹੀਨਤਾ ਦੀ ਸੂਰਤੇਹਾਲ ਸ਼ਾਇਦ ਇਸ ਲਈ ਬਣੀ ਕਿ ਆਰਥਿਕ ਖੁਸ਼ਹਾਲੀ ਅਕਸਰ ਮਾਨਸਿਕ ਖੜੋਤ ਨੂੰ ਜਨਮ ਦਿੰਦੀ ਹੈ । ਜ਼ਿਲ੍ਹਾ ਫਿਰੋਜ਼ਪੁਰ ਵਿੱਚ ਮਸ਼ਹੂਰ ਹੈ ਕਿ ਇੱਥੋਂ ਦੇ ਜ਼ਿਮੀਦਾਰਾਂ ਕੋਲ ਖੁੱਲੀਆਂ-ਡੁੱਲੀਆਂ ਜ਼ਰਖੇਜ਼ ਜ਼ਮੀਨਾਂ ਸਦਕਾ ਇੱਥੇ ਆਰਥਿਕ ਖੁਸ਼ਹਾਲੀ ਹੈ ਅਤੇ ਦੂਜੇ ਪਾਸੇ ਪੜ੍ਹਿਆਂ ਲਿਖਿਆਂ ਦੀ ਗਿਣਤੀ ਦੀ ਪ੍ਰਤੀਸ਼ਤਤਾ ਦੇ ਤਾਂ ਅੰਕੜੇ ਦੇਖੇ ਜਾਣ ਤਾਂ ਪਤਾ ਲਗਦਾ ਹੈ ਕਿ ਇੱਥੇ 60% ਲੋਕ ਹੀ ਪੜ੍ਹੇ ਲਿਖੇ ਹਨ । ਜਦੋਂ ਕਿ ਪੰਜਾਬ ਵਿੱਚ ਪੜ੍ਹਿਆਂ ਲਿਖਿਆਂ ਦੀ ਔਸਤ ਦਰ 70% ਹੈ । ਇਸ ਤਰ੍ਹਾਂ ਇਹ ਜ਼ਿਲ੍ਹਾ ਫਿਰੋਜ਼ਪੁਰ ਪੜ੍ਹਿਆਂ ਲਿਖਿਆਂ ਦੀ ਗਿਣਤੀ ਅਨੁਸਾਰ ਪੰਜਾਬ ਵਿੱਚ 14ਵੇਂ ਨੰਬਰ ਤੇ ਆਉਂਦਾ ਹੈ । ਪੜ੍ਹੀਆਂ ਲਿਖੀਆਂ ਔਰਤਾਂ ਦੀ ਦਰ ਇੱਥੇ 52% ਹੈ ਜੋ ਕਿ ਸਟੇਟ ਦੀ 63% ਦਰ ਨਾਲੋਂ ਕਿਤੇ ਘੱਟ ਹੈ । ਇਸ ਇਲਾਕੇ ਵਿੱਚ ਮਸ਼ਹੂਰ ਹੈ ਕਿ ਵੱਡੇ ਜ਼ਿਮੀਦਾਰਾਂ ਜਾਂ ਸਰਦਾਰਾਂ ਦੇ ਬੱਚਿਆਂ ਨੂੰ ਪੜ੍ਹਨ ਅਤੇ ਨੌਕਰੀ ਕਰਨ ਦੀ ਮੁਥਾਜੀ ਹੀ ਨਹੀਂ । ਪਿਛਲੀ ਪੀੜ੍ਹੀ ਤੱਕ ਇਹ ਗੱਲ ਆਮ ਪ੍ਰਚੱਲਤ ਸੀ ਕਿ ਜੱਟ ਬਰਾਦਰੀ ਵਿੱਚੋਂ ਜਿਹੜਾ ਬੱਚਾ ਮੈਟ੍ਰਿਕ ਪਾਸ ਕਰ ਲੈਂਦਾ ਸੀ, ਉਸ ਨਾਲ ਉਸ ਦੇ ਮਾਪਿਆਂ ਦਾ ਵਾਅਦਾ ਹੁੰਦਾ ਸੀ ਕਿ ਬੱਚੇ ! ਜੇ ਤੂੰ ਮੈਟ੍ਰਿਕ ਪਾਸ ਕਰ ਲਵੇ ਤਾਂ ਬੰਦੂਕੜੀ ਲੈ ਦਿਆਂਗੇ ਤੇ ਜੇ ਐੱਫ.ਏ. ਪਾਸ ਕਰ ਲਵੇ ਤਾਂ ਜੀਪੜੀ, ਤੇ ਇੱਥੋਂ ਦੇ ਬੱਚੇ ਬੰਦੂਕੜੀ, ਜੀਪੜੀ ਦੇ ਟੀਚੇ ਹੀ ਸਾਹਮਣੇ ਰੱਖਦੇ ਰਹੇ ਤੇ ਬਜਾਏ ਕੈਰੀਅਰ ਕੋਰਸ ਕਰਨ ਦੇ ਵਿਆਹ ਕਰਕੇ ਲੋਗਾਈ ਪ੍ਰਾਪਤ ਕਰਨ ਤੱਕ ਨੂੰ ਹੀ ਜ਼ਿੰਦਗੀ ਦਾ ਟੀਚਾ ਸਮਝਦੇ ਰਹੇ । ਇਸ ਗੱਲ ਵਿੱਚ ਪੰਜਾਬੀ ਜੱਟ ਕਲਚਰ ਤੇ ਰਾਜਸਥਾਨੀ ਜੱਟ ਕਲਚਰ ਇੱਕ ਦੂਜੇ ਦੇ ਸਮਾਨਾਂਤਰ ਹਨ । ਪੰਜਾਬੀ ਜੱਟ ਆਪਣੇ ਬੱਚਿਆਂ ਨੂੰ ਇਹੀ ਤਿੰਨ ਚੀਜ਼ਾਂ ਬੰਦੂਕ, ਜੀਪ ਅਤੇ ਵਹੁਟੀ ਆਪਣੀ ਸਫਲ ਕਬੀਲਦਾਰੀ ਦਾ ਪ੍ਰਤੀਕ ਮੰਨ ਵਿਰਾਸਤ ਵਜੋਂ ਦਿੰਦੇ ਆ ਰਹੇ ਹਨ । ਬਹਿਰਹਾਲ ! ਕਾਰਨ ਕੁਝ ਵੀ ਹੋਣ ਸਚਾਈ ਇਹ ਹੈ ਕਿ ਇੱਥੇ ਦੇ ਵਸਨੀਕ ਮਹਾਨ ਸ਼ਾਇਰ ਗਾਲਿਬ ਨਾਲ ਸਹਿਮਤ ਹੋਏ ਲੱਗਦੇ ਹਨ ਕਿ :



*Original with:*
Kulbir Singh Sidhu IAS Mohali
*Digitized by:*
Panjab Digital Library

"ਹਮ ਵਹਾਂ ਹੈਂ ਜਹਾਂ ਸੇ ਹਮਕੋ ਹਮਾਰੀ ਖ਼ਬਰ ਨਹੀਂ ਆਤੀ,
ਆਗੇ ਆਤੀ ਥੀ ਹਾਲੇ ਦਿਲ ਪੇ ਹਸੀ ਅਬ ਕਿਸੀ ਬਾਤ ਪੇ ਨਹੀਂ ਆਤੀ ।।"

ਨਹੀਂ ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਸਾਨੂੰ ਫਿਰੋਜ਼ਪੁਰ ਦੇ ਵਾਸੀਆਂ ਨੂੰ ਇੱਥੋਂ ਦੇ ਇਤਿਹਾਸਕ ਪਿਛੋਕੜ ਦੀ ਜਾਣਕਾਰੀ ਨਾ ਹੋਵੇ ਅਤੇ ਆਪਣੇ ਵਿਰਸੇ 'ਤੇ ਮਾਣ ਨਾ ਹੋਵੇ ਜੋ ਕਿ ਕਈ ਖੇਤਰਾਂ ਵਿੱਚ ਜਗਤ ਪ੍ਰਸਿੱਧ ਹੈ ਜਿਵੇਂ ਕਿ ਤਹਿਸੀਲ ਜ਼ੀਰਾ ਦਾ ਜੈਨ ਮੰਦਿਰ ਅਤੇ ਲੱਕੜੀ ਦੀ ਨਕਾਸ਼ੀ, ਕੋਟ ਈਸੇ ਖਾਂ ਤੇ ਪਿੰਡ ਜਨੇਰ ਦਾ ਸਿੰਧ ਘਾਟੀ ਦੀ ਸੱਭਿਅਤਾ ਨਾਲ ਸਬੰਧ, ਧਰਮਕੋਟ ਦਾ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨਾਲ ਸਬੰਧ, ਕਸਬਾ ਮਮਦੋਟ ਦਾ ਮੁਗਲ ਸਮਰਾਟ ਅਕਬਰ ਦੇ ਸਮੇਂ ਸੂਬਾ ਮੁਲਤਾਨ ਦਾ ਹਿੱਸਾ ਹੋਣਾ, ਜਲਾਲਾਬਾਦ ਅਤੇ ਫਾਜ਼ਿਲਕਾ ਦਾ ਇਤਿਹਾਸਕ ਪਿਛੋਕੜ, ਹੈੱਡ ਕੁਆਟਰ ਤੋਂ ਦੂਰ 8 ਕਿਲੋਮੀਟਰ ਤੇ ਸਥਿਤ ਪਿੰਡ ਖਾਈ ਫੇਮੇਕੀ ਜੋ ਅੱਜ ਗੁਮਨਾਮੀ ਦੇ ਦਾਇਰੇ ਵਿੱਚ ਹੈ : ਜਦੋਂ ਕਦੇ ਫਿਰੋਜ਼ਪੁਰ ਸ਼ਹਿਰ ਦਾ ਨਾਂ ਅੰਗਰੇਜ਼ ਛਾਉਣੀ ਬਣਨ ਕਰਕੇ 1835 ਵਿੱਚ ਫਿਰ ਤੋਂ ਇਤਿਹਾਸ ਦੇ ਪੰਨਿਆਂ ਵਿੱਚ ਉਭਰ ਰਿਹਾ ਸੀ ਉਦੋਂ ਧੰਨਾ ਸਿੰਘ ਰਈਸ ਦੀ ਵਿਧਵਾ ਮਾਤਾ ਲਛਮਣ ਕੌਰ ਦੀ ਖਾਈ ਫੇਮੇਕੀ ਰਿਆਸਤ ਵਿੱਚ ਸਰਦਾਰੀ ਸੀ । ਫਿਰੋਜ਼ਪੁਰ ਛਾਉਣੀ ਵਿਖੇ ਆਏ ਪਹਿਲੇ ਪੋਲੀਟੀਕਲ ਏਜੰਟ ਐੱਮ.ਪੀ. ਐਜਵਰਥ ਅਤੇ ਹੈਨਰੀ ਲਾਰੰਸ ਨੇ ਫਿਰੋਜ਼ਪੁਰ ਦੇ ਅਜੋਕੇ ਪਿੰਡ ਬਾਰੇਕੇ ਦੀ ਜ਼ਮੀਨ ਜੋ ਕਿ ਮਹਾਰਾਜਾ ਰਥਜੀਤ ਸਿੰਘ ਦੇ ਦਰਬਾਰ ਦੀ ਨੱਕਾਸਾ ਮੋਰਾਂ ਨੂੰ ਮਿਲੀ ਜਾਗੀਰ ਵਿੱਚੋਂ ਖ਼ਰੀਦ ਕੇ ਅੰਗਰੇਜ਼ਾਂ ਦੀ ਛਾਉਣੀ ਦੀ ਬੁਨਿਆਦ ਰੱਖੀ । ਹੈਨਰੀ ਲਾਰੰਸ ਤੋਂ ਬਾਅਦ ਫਿਰੋਜ਼ਪੁਰ ਦੀ ਧਰਤੀ ਤੇ ਲੜੀਆਂ ਤਿੰਨ ਲੜਾਈਆਂ ਜੋ ਕਿ ਐਂਗਲੋ-ਸਿੱਖ-ਵਾਰ ਨਾਂ ਨਾਲ ਮਸ਼ਹੂਰ ਹੋਈਆਂ ਤੋਂ ਬਾਅਦ ਜਦੋਂ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਅੰਗਰੇਜ਼ਾਂ ਨੇ ਆਪਣੇ ਅਧੀਨ ਕਰ ਲਿਆ ਤਾਂ ਉਸਦੇ ਨਾਲ ਹੀ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਅੰਗਰੇਜ਼ੀ ਸਲਤਨਤ ਨੇ ਪੋਲੀਟੀਕਲ ਏਜੰਟਾਂ ਦਾ ਅਹੁਦਾ ਡਿਪਟੀ ਕਮਿਸ਼ਨਰ ਦੇ ਅਹੁਦੇ ਵਿੱਚ ਤਬਦੀਲ ਕੀਤਾ ।

ਇਸ ਤਰ੍ਹਾਂ ਜ਼ਿਲ੍ਹਾ ਫਿਰੋਜ਼ਪੁਰ ਦਾ ਇਤਿਹਾਸਕ ਪਿਛੋਕੜ ਹਿੰਦੋਸਤਾਨ ਦੇ ਇਤਿਹਾਸ ਦਾ ਸੁਨਹਿਰੀ ਬਾਬ ਬਣਦਾ ਹੈ । ਕਦੇ ਇਹ ਸਿੰਧੂ ਘਾਟੀ ਦੀ ਸਭਿਅਤਾ ਨਾਲ ਜੁੜਦਾ ਹੈ । ਕਦੇ ਅਕਬਰ ਵੇਲੇ ਸੂਬਾ ਮੁਲਤਾਨ ਨਾਲ ਜੁੜਦਾ ਹੈ ਅਤੇ ਕਦੇ ਮਹਾਰਾਜਾ ਰਣਜੀਤ ਸਿਘੰ ਦੇ ਰਾਜ ਨਾਲ ਸਿੱਖ ਸਰਦਾਰਾਂ ਦੀ ਚੜ੍ਹਤ ਨੂੰ ਦੇਖਦਾ ਹੋਇਆ,ਫਿਰ ਗੁਲਾਮੀ ਦੀਆਂ ਜੰਜ਼ੀਰਾਂ ਵਿੱਚ ਜਕੜਿਆ ਗਿਆ । ਅੰਗਰੇਜ਼ ਰਾਜ ਵੇਲੇ ਅੱਜ ਦਾ ਕਸਬਾ ਬੱਧਨੀ ਜ਼ਿਲ੍ਹਾ ਹੁੰਦਾ ਸੀ । ਇਸ ਨੂੰ 1847 ਵਿੱਚ ਤੋੜ ਕੇ ਇਲਾਕੇ ਨੂੰ ਜ਼ਿਲ੍ਹਾ ਫਿਰੋਜ਼ਪੁਰ ਦਾ ਹਿੱਸਾ ਬਣਾਇਆ ਗਿਆ । 1852 ਵਿੱਚ ਮੁਕਤਸਰ ਤੇ ਕੋਟਕਪੂਰਾ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਸ਼ਾਮਲ ਕੀਤੇ ਗਏ ।1884 ਵਿੱਚ



*Original with:*
Kulbir Singh Sidhu IAS Mohali
*Digitized by:*
Panjab Digital Library

ਉਸ ਵਕਤ ਦੇ ਜ਼ਿਲ੍ਹਾ ਸਿਰਸਾ ਦੀ ਵੰਡ ਹੋਈ ਤੇ ਜ਼ਿਲ੍ਹਾ ਸਿਰਸਾ ਦਾ ਅੱਧਾ ਪੱਛਮੀ ਹਿੱਸਾ ਤੋੜ ਕੇ ਫਿਰੋਜ਼ਪੁਰ ਨਾਲ ਲਗਾ ਦਿੱਤਾ ਗਿਆ ਜੋ ਕਿ ਬਾਅਦ ਵਿਚ ਸਿਰਸਾ ਤੋਂ ਮੰਡੀ ਡਬਵਾਲੀ ਤੱਕ ਦਾ ਇਲਾਕਾ ਫਿਰ ਫਿਰੋਜ਼ਪੁਰ ਨਾਲੋਂ ਤੋੜ ਕੇ ਜ਼ਿਲ੍ਹਾ ਹਿਸਾਰ ਵਿੱਚ ਸ਼ਾਮਿਲ ਕਰ ਦਿੱਤਾ ਗਿਆ । 1959 ਵਿੱਚ ਨਥਾਨਾ ਤਹਿਸੀਲ ਦੇ 37 ਪਿੰਡ ਤੋੜ ਕੇ ਜ਼ਿਲ੍ਹਾ ਬਠਿੰਡਾ ਨਾਲ ਜੋੜ ਦਿੱਤੇ ਗਏ । 17 ਜਨਵਰੀ 1961 ਨੂੰ ਫਿਰ ਸੁਲੇਮਾਨਕੀ ਹੈਡ ਵਰਕਸ ਪਾਕਿਸਤਾਨ ਨੂੰ ਤਬਦੀਲ ਕਰ ਦਿੱਤਾ ਗਿਆ ਅਤੇ ਹੁਸੈਨੀਵਾਲਾ ਹੈਡ ਵਰਕਸ ਫਿਰੋਜ਼ਪੁਰ ਨਾਲ ਲਗਾ ਦਿੱਤਾ ਗਿਆ । 7 ਅਗਸਤ 1972 ਨੂੰ ਜ਼ਿਲ੍ਹਾ ਫਿਰੋਜ਼ਪੁਰ ਦੀਆਂ 2 ਤਹਿਸੀਲਾਂ ਮੋਗਾ ਅਤੇ ਮੁਕਤਸਰ ਇਸ ਨਾਲੋਂ ਤੋੜ ਦਿੱਤੀਆਂ ਗਈਆਂ ਅਤੇ ਇਸ ਦੀਆਂ 5 ਤਹਿਸੀਲਾਂ ਦੀ ਥਾਂ 3 ਤਹਿਸੀਲਾਂ ਫਿਰੋਜ਼ਪੁਰ, ਜ਼ੀਰਾ ਅਤੇ ਫਾਜ਼ਿਲਕਾ ਰਹਿ ਗਈਆਂ । 1972 ਨੂੰ ਫਿਰੋਜ਼ਪੁਰ ਵਿਖੇ ਕਮਿਸ਼ਨਰੀ ਸਥਾਪਤ ਕੀਤੀ ਗਈ । ਸੰਨ 1986 ਵਿੱਚ ਤਹਿਸੀਲ ਅਬੋਹਰ ਹੋਂਦ ਵਿੱਚ ਆਈ ਅਤੇ ਸੰਨ 1995 ਵਿੱਚ ਜਲਾਲਾਬਾਦ ਫਿਰੋਜ਼ਪੁਰ ਦੀ ਪੰਜਵੀਂ ਸਬ ਡਵੀਜ਼ਨ ਵਜੋਂ ਫਿਰੋਜ਼ਪੁਰ ਨਕਸ਼ੇ ਤੇ ਉਭਰੀ । ਹੁਣ ਨਵੰਬਰ 1999 ਵਿੱਚ ਸਬ ਤਹਿਸੀਲ ਧਰਮਕੋਟ ਦੇ 150 ਪਿੰਡ ਤਹਿਸੀਲ ਮੋਗਾ ਵਿੱਚ ਸ਼ਾਮਿਲ ਕੀਤੇ ਗਏ ਹਨ । ਜ਼ਿਲ੍ਹਾ ਫਿਰੋਜ਼ਪੁਰ ਦਾ ਵਿਸ਼ਾਲ ਖੇਤਰਫਲ ਦਾ ਘਟਾਅ ਵਧਾਅ ਦਾ ਇਤਿਹਾਸ ਰਵਾਂ-ਦਵਾਂ ਚੱਲ ਰਿਹਾ ਹੈ । ਅੱਜ ਵੀ ਫਿਰੋਜ਼ਪੁਰ ਖੇਤਰਫਲ ਦੇ ਪੱਖੋਂ ਤਕਰੀਬਨ 5500 ਵਰਗ ਕਿਲੋਮੀਟਰ ਜਾਂ 5,55000 ਹੈਕਟੇਅਰ ਤੋਂ ਵੱਧ ਰਕਬੇ ਦੀ ਸਰਦਾਰੀ ਮਾਣ ਰਿਹਾ ਹੈ ।

ਫਿਰੋਜ਼ਪੁਰ ਸ਼ਹਿਰ ਦਾ ਮੌਜੂਦਾ ਸਰੂਪ ਅੰਗਰੇਜ਼ ਰਾਜ ਤੋਂ ਹੋਂਦ ਵਿੱਚ ਆਇਆ । ਜਿਸ ਦੇ ਲਈ ਕਿ ਉਦੋਂ ਦੇ ਵੱਖ-ਵੱਖ ਡਿਪਟੀ ਕਮਿਸ਼ਨਰਾਂ ਨੇ ਇਸ ਦੇ ਵਿਕਾਸ ਵਾਸਤੇ ਯਤਨ ਕੀਤੇ । ਖਾਸ ਤੌਰ ਤੇ ਫਿਰੋਜ਼ਪੁਰ ਸ਼ਹਿਰ ਦੇ ਵਿਕਾਸ ਲਈ ਪਹਿਲੇ ਡਿਪਟੀ ਕਮਿਸ਼ਨਰਾਂ ਨੇ ਖਾਸ ਉਪਰਾਲੇ ਕੀਤੇ ਜਿਨ੍ਹਾਂ ਵਿੱਚੋਂ ਕੁਝ ਕੁ ਦੇ ਮੁੱਖ ਤੌਰ ਤੇ ਨਾਂ ਇਸ ਪ੍ਰਕਾਰ ਹਨ : ਕੈਪਟਨ ਐਚ.ਐਮ. ਲਾਰੰਸ, ਲੈਫਟੀਨੈਂਟ ਜੇ.ਡੀ. ਕਨਿੰਘਮ, ਡੈਨੀਅਲ, ਮੇਜਰ ਮੈਕਸਵੈਲ, ਨੌਕਸ, ਜੀ. ਡਬਲਯੂ ਰੀਵਾਜ਼, ਕੈਪਟਨ ਗਰੇਅ, ਸੀ.ਐਮ. ਕਿੰਗ, ਬਰੈਂਡਰੈੱਥ ਅਤੇ ਬੋਂਜ਼ਵਰਥ ਸਮਿੱਥ ਆਦਿ । ਸੰਨ 1867 ਵਿੱਚ ਮਿਸਟਰ ਨੌਕਸ ਨੇ ਬਗਦਾਦ ਵਿੱਚ ਦੇਖੇ ਗੇਟ ਦੀ ਤਰਜ਼ ਦਾ ਬਗਦਾਦੀ ਗੇਟ ਫਿਰੋਜ਼ਪੁਰ ਵਿਖੇ ਬਣਵਾਉਣਾ ਸ਼ੁਰੂ ਕੀਤਾ ਜੋ ਡਿਪਟੀ ਕਮਿਸ਼ਨਰ ਮੈਕਸਵੈਲ ਵੇਲੇ ਮੁਕੰਮਲ ਹੋਇਆ । ਫਿਰੋਜ਼ਪੁਰ ਸ਼ਹਿਰ ਨੂੰ ਛਾਉਣੀ ਨਾਲ ਮਿਲਾਉਂਦੀ ਹੋਈ ਸੜਕ ਜੋ ਅੱਜ ਵੀ ਕਾਇਮ ਹੈ, ਇਸ ਦਾ ਨਾਂ ਨੌਕਸ ਰੋਡ ਉਸ ਵਕਤ ਦੇ ਡਿਪਟੀ ਕਮਿਸ਼ਨਰ ਮਿਸਟਰ ਨੌਕਸ ਦੇ ਨਾਂ ਤੇ ਰੱਖਿਆ ਗਿਆ ਸੀ । ਫਿਰੋਜ਼ਪੁਰ ਛਾਉਣੀ ਤੇ ਸ਼ਹਿਰ ਦੇ



*Original with:*
Kulbir Singh Sidhu IAS Mohali
*Digitized by:*
Panjab Digital Library

ਵਿਕਾਸ਼ ਲਈ ਉਦੋਂ ਦੇ ਡਿਪਟੀ ਕਮਿਸ਼ਨਰ ਹੈਨਰੀ ਲਾਰੰਸ ਤੇ ਮੈਕਸਵੈਲ ਦਾ ਯੋਗਦਾਨ ਅੱਜ ਵੀ ਯਾਦ ਕੀਤਾ ਜਾਂਦਾ ਹੈ । ਜਿਸ ਨੇ ਜਨਵਰੀ 1839 ਤੋਂ ਮਾਰਚ 1841 ਤੱਕ ਪੁਰਾਣਾ ਬਜ਼ਾਰ ਬਣਵਾਇਆ । ਉਸ ਦੇ ਸਮੇਂ ਦਾ ਵੱਡਾ ਕੰਮ ਇਹ ਸੀ ਕਿ 1841 ਵਿੱਚ ਫਿਰੋਜ਼ਪੁਰ ਸ਼ਹਿਰ ਦੀ ਮਰਦਮ-ਸ਼ੁਮਾਰੀ ਹੋਈ । ਇਸ ਮਰਦਮ ਸ਼ੁਮਾਰੀ ਅਨੁਸਾਰ ਫਿਰੋਜ਼ਪੁਰ ਸ਼ਹਿਰ ਦੀ ਆਬਾਦੀ 1838 ਵਿੱਚ 2732 ਸੀ ਤੇ 1841 ਵਿੱਚ ਇਸ ਸ਼ਹਿਰ ਦੀ ਆਬਾਦੀ 4841 ਸੀ। ਅੰਗਰੇਜ਼ਾਂ ਦੇ ਸਮੇਂ ਤੋਂ ਵੀ ਪਹਿਲਾਂ ਦਾ ਫਿਰੋਜ਼ਪੁਰ ਦਾ ਕਿਲਾ ਅੰਗਰੇਜ਼ਾਂ ਦੇ ਵਰਤੋਂ ਯੋਗ ਬਣਵਾਇਆ ਜੋ ਅੱਜ ਵੀ ਖੰਡਰਾਤ ਦੇ ਰੂਪ ਵਿੱਚ ਮੌਜੂਦ ਹੈ। ਫਿਰੋਜ਼ਪੁਰ ਦੇ ਇਸ ਕਿਲੇ ਵਿੱਚ ਹੀ ਸੰਨ 1838 ਵਿੱਚ ਮਹਰਾਜਾ ਰਣਜੀਤ ਸਿੰਘ ਨੇ ਆਪਣੇ ਜਰਨੈਲਾਂ ਸਮੇਤ ਉਦੋਂ ਦੇ ਗਵਰਨਰ ਜਨਰਲ ਲਾਰਡ ਔਕਲੈਂਡ ਨਾਲ ਮੁਲਾਕਾਤ ਕੀਤੀ ਸੀ ਅਤੇ 15000 ਅੰਗਰੇਜ਼ ਫੌਜੀਆਂ ਦੀ ਪਰੇਡ ਦੇਖ ਕੇ ਮਹਾਰਾਜਾ ਸਾਹਿਬ ਬਹੁਤ ਪ੍ਰਭਾਵਿਤ ਹੋਏ ਸਨ।

ਅੰਗਰੇਜ਼ਾਂ ਦੇ ਸਮੇਂ ਫਿਰੋਜ਼ਪੁਰ ਵਿਖੇ 2 ਤਲਾਬ ਸਨ। ਇਕ ਰਾਣੀ ਦਾ ਤਲਾਬ ਜੋ ਕਿ ਰਾਣੀ ਲੱਛਮਣ ਕੌਰ ਦੇ ਨਾਂ 'ਤੇ ਸੀ। ਇਹ ਅੱਜ ਵੀ ਬਾਂਸੀ ਗੇਟ ਦੇ ਅੰਦਰ ਸਨਾਤਨ ਧਰਮ ਹਾਈ ਸਕੂਲ ਦੇ ਕੰਪਲੈਕਸ ਵਿੱਚ ਮੌਜੂਦ ਹੈ। ਇੱਥੇ ਇਸ ਤਲਾਬ ਦੀਆਂ ਪੌੜੀਆਂ ਅੱਜ ਵੀ ਵੇਖੀਆਂ ਜਾ ਸਕਦੀਆਂ ਹਨ। ਦੂਸਰਾ ਤਲਾਬ ਦਿੱਲੀ ਗੇਟ ਤੋਂ ਬਾਹਰ ਹੁੰਦਾ ਸੀ ਜਿਸ ਨੂੰ ਕਿ 1915 ਤੋਂ ਪਹਿਲਾਂ ਹੀ ਭਰ ਦਿੱਤਾ ਗਿਆ ਸੀ।

ਸ਼ਹਿਰ ਵਿੱਚ ਸੂਫੀ ਸੰਤ ਬਾਬਾ ਨੂਰ ਸ਼ਾਹ ਵਲੀ ਤੇ ਛਾਉਣੀ ਵਿਖੇ ਬਾਬਾ ਸ਼ੇਰ ਸ਼ਾਹ ਵਲੀ ਦੇ ਮਜ਼ਾਰ ਸੈਂਕੜੇ ਸਾਲਾਂ ਤੋਂ ਹਜ਼ਾਰਾਂ ਸ਼ਰਧਾਲੂਆਂ ਲਈ ਸ਼ਰਧਾ ਦੇ ਕੇਂਦਰ ਰਹੇ ਹਨ ਤੇ ਅੱਜ ਵੀ ਸੁਭਾਇਮਾਨ ਹਨ। ਇਨ੍ਹਾਂ ਦਰਵੇਸ਼ਾਂ ਪ੍ਰਤੀ ਵੀਰਵਾਰ ਵਾਲੇ ਦਿਨ ਸ਼ਰਧਾਲੂਆਂ ਦੀ ਸ਼ਰਧਾ ਦਾ ਨਜ਼ਾਰਾ ਵੇਖਣ ਵਾਲਾ ਹੁੰਦਾ ਹੈ।

ਫਿਰੋਜ਼ਪੁਰ ਵਿੱਚ ਨਗਰ ਪਾਲਿਕਾ 1885 ਵਿੱਚ ਅਤੇ ਕੰਟੋਨਮੈਂਟ ਬੋਰਡ 1891 ਵਿੱਚ ਸਥਾਪਿਤ ਹੋਇਆ ਸੀ। 1880 ਤੋਂ 1915 ਦੇ ਦਰਮਿਆਨ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਨਹਿਰਾਂ, ਸੜਕਾਂ, ਰੇਲਵੇ ਲਾਈਨਾਂ ਅਤੇ ਟੈਲੀਫੋਨ ਸੇਵਾਵਾਂ ਦਾ ਭਰਪੂਰ ਵਿਸਥਾਰ ਹੋਇਆ। 1880 ਦੇ ਕਰੀਬ ਫਿਰੋਜ਼ਪੁਰ ਸ਼ਹਿਰ ਦਾ ਅੰਗਰੇਜ਼ਾਂ ਦੇ ਸਮੇਂ ਲਾਹੌਰ ਤੇ ਦਿੱਲੀ ਨਾਲ ਉੱਤਰ ਪੱਛਮੀ ਰੇਲਵੇ ਰਾਹੀਂ ਵਾਇਆ ਬਠਿੰਡਾ ਸੰਪਰਕ ਜੁੜਿਆ ਹੋਇਆ ਸੀ। 1887 ਵਿੱਚ ਫਿਰੋਜ਼ਪੁਰ ਤੋਂ ਲਾਹੌਰ ਤੱਕ ਰੇਲਵੇ ਲਾਈਨ ਬਣੀ ਅਤੇ ਦਰਿਆ ਸਤਲੁਜ ਤੇ ਕੈਸਰਏ ਹਿੰਦ ਤੇ ਫ਼ਖਰਏ ਹਿੰਦ ਨਾਂ ਦੇ ਦੋ ਟਾਵਰ ਬਣਾ ਕੇ ਪੁਲ ਬਣਾਇਆ ਗਿਆ। ਬੇਸ਼ਕ ਇਹ ਰੇਲਵੇ ਲਾਈਨ ਹੁਣ ਸਿਰਫ ਹੁਸੈਨੀਵਾਲਾ ਤੱਕ ਹੀ ਹੈ ਪਰ ਦੋਨੋ ਟਾਵਰ ਅੱਜ ਵੀ ਕਾਇਮ ਹਨ। 1888 ਵਿੱਚ



Original with:
Kulbir Singh Sidhu IAS Mohali
Digitized by:
Panjab Digital Library

ਬਠਿੰਡਾ ਨੂੰ ਜਾਣ ਵਾਲੀ ਮੀਟਰ ਗੇਜ ਲਾਈਨ ਨੂੰ ਬਦਲ ਕੇ ਬਰਾਡ ਗੇਜ ਕੀਤਾ ਗਿਆ। ਇਸ ਤਰ੍ਹਾਂ ਹੀ ਬਠਿੰਡਾ ਤੋਂ ਰਾਜਪੁਰੇ ਨੂੰ ਜਾਣ ਵਾਲੀ ਰੇਲਵੇ ਲਾਈਨ 1889 ਵਿੱਚ ਬਣਾਈ ਗਈ। ਫਿਰੋਜ਼ਪੁਰ ਦਾ ਸਿੱਧਾ ਕਰਾਚੀ ਨਾਲ ਰੇਲਵੇ ਲਾਈਨ ਸੰਪਰਕ ਵਾਇਆ ਮੁਕਤਸਰ ਫਾਜ਼ਿਲਕਾ ਤੇ ਸੱਮਾਂ ਸੱਟਾ 1897 ਵਿੱਚ ਬਣਿਆ। 1905 ਵਿੱਚ ਲੁਧਿਆਣਾ-ਫਿਰੋਜ਼ਪੁਰ ਲਾਈਨ ਵਾਇਆ ਮੋਗਾ ਸ਼ੁਰੂ ਹੋਈ ਅਤੇ ਫਿਰੋਜ਼ਪੁਰ ਤੋਂ ਅੱਗੇ ਫਾਜ਼ਿਲਕਾ ਤੇ ਮੁਕਤਸਰ ਤਹਿਸੀਲਾਂ ਰਾਹੀਂ ਲੁਧਿਆਣਾ ਦਾ ਕਰਾਚੀ ਤੱਕ ਦਾ ਸੰਪਰਕ ਬਣਿਆ। 1914 ਤੱਕ ਫਿਰੋਜ਼ਪੁਰ ਜਲੰਧਰ ਵਾਇਆ ਮੱਖੂ ਲਿੰਕ ਮੁਕੰਮਲ ਹੋਇਆ । ਇਨ੍ਹਾਂ ਰੇਲਵੇ ਲਾਈਨਾਂ ਸਦਕਾ ਫਿਰੋਜ਼ਪੁਰ ਜ਼ਿਲ੍ਹੇ ਦੇ ਫਾਜ਼ਿਲਕਾ ਅਬੋਹਰ ਅਤੇ ਹਿੰਦੂਮੱਲ ਕੋਟ ਦੇ ਇਲਾਕੇ ਦੀ ਕਪਾਹ ਤੇ ਉਨ ਦਾ ਵਪਾਰ ਕਰਾਚੀ ਦੀ ਬੰਦਰਗਾਹ ਰਾਹੀਂ ਲਿਵਰਪੂਲ ਤੱਕ ਹੁੰਦਾ ਸੀ ਅਤੇ ਇੱਥੋਂ ਦੇ ਭਾਅ ਲਿਵਰਪੂਲ ਤੇ ਲੰਦਨ ਦੀਆਂ ਕਪਾਹ ਦੀਆਂ ਮੰਡੀਆਂ ਦੇ ਰੇਟਾਂ ਤੇ ਅਸਰ ਅੰਦਾਜ਼ ਹੁੰਦੇ ਸਨ ।

1880 ਤੋਂ 1915 ਤੱਕ ਦੇ ਸਮੇਂ ਵਿੱਚ ਜਿੱਥੇ ਰੇਲਵੇ ਲਾਈਨਾਂ ਦਾ ਪਸਾਰ ਹੋਇਆ ਉੱਥੇ ਲੁੱਕ ਵਾਲੀਆਂ ਸੜਕਾਂ ਵੀ ਹੋਂਦ ਵਿੱਚ ਆਈਆਂ । ਮੁੱਖ ਤੌਰ ਤੇ ਇਸ ਸਮੇਂ ਦੌਰਾਨ ਲੁਧਿਆਣਾ ਤੋਂ ਫਿਰੋਜ਼ਪੁਰ ਵਾਲੀ ਸੜਕ, ਮੋਗਾ ਤੋਂ ਕੋਟ ਕਪੂਰਾ ਸੜਕ ਵਾਇਆ ਬਾਘਾ ਪੁਰਾਣਾ, ਮੋਗਾ ਤੋਂ ਧਰਮਕੋਟ, ਧਰਮਕੋਟ ਤੋਂ ਕੋਟ ਈਸੇਖਾਂ, ਤਲਵੰਡੀ ਭਾਈ ਤੋਂ ਜਲੰਧਰ ਤੱਕ, ਭੁਚੋ ਤੋਂ ਨਥਾਨਾ, ਗਿੱਦੜਬਾਹਾ ਤੋਂ ਲੰਬੀ, ਮੋਗਾ ਤੋਂ ਬੱਧਨੀ ਸੜਕਾਂ ਬਣੀਆਂ । ਲੁਧਿਆਣਾ ਤੋਂ ਫਿਰੋਜ਼ਪੁਰ ਤੱਕ ਜੀ.ਟੀ. ਰੋਡ ਨੂੰ ਸਟੇਟ ਫੰਡਾਂ ਨਾਲ ਅਤੇ ਬਾਕੀ ਦੱਸੀਆਂ ਗਈਆਂ ਸੜਕਾਂ ਨੂੰ ਜ਼ਿਲ੍ਹਾ ਬੋਰਡ ਦੇ ਫੰਡਾਂ ਰਾਹੀਂ ਮੇਨਟੇਨ ਕੀਤਾ ਜਾਂਦਾ ਸੀ । ਬਾਕੀ ਸੜਕਾਂ ਕੱਚੀਆਂ ਸਨ ਜਿਨ੍ਹਾਂ ਉੱਤੇ ਰੋੜਾਂ ਤੇ ਪੱਥਰਾਂ ਨੂੰ ਦੁਰਮੱਟਾਂ ਨਾਲ ਕੁੱਟ ਕੇ ਸਫ਼ਰ ਯੋਗ ਬਣਾਇਆ ਜਾਂਦਾ ਸੀ । ਇਨ੍ਹਾਂ ਦਾ ਖਰਚਾ ਮਾਰਕੀਟ ਕਮੇਟੀਆਂ ਰਾਹੀਂ ਕੀਤਾ ਜਾਂਦਾ ਸੀ। ਇਨ੍ਹਾਂ ਸੜਕਾਂ ਵਿੱਚੋਂ ਮੁੱਖ ਤੌਰ ਤੇ ਹੇਠ ਲਿਖੀਆਂ ਸੜਕਾਂ ਸਨ ਜਿਵੇਂ ਕਿ ਫਿਰੋਜ਼ਪੁਰ ਤੋਂ ਫਾਜ਼ਿਲਕਾ ਵਾਇਆ ਖਾਈ, ਪੀਰ ਖਾਨ ਸ਼ੇਖ ਤੋਂ ਜਲਾਲਾਬਾਦ, ਫਿਰੋਜ਼ਪੁਰ ਛਾਉਣੀ ਤੇ ਮਲੋਟ ਵਾਇਆ ਮੁਕਤਸਰ ਫਿਰੋਜ਼ਪੁਰ ਤੋਂ ਚੱਕ ਲੱਖੇਵਾਲੀ ਵਾਇਆ ਗੁਰੂਹਰਸਹਾਏ ਜਲਾਲਾਬਾਦ ਫਿਰੋਜ਼ਪੁਰ ਤੋਂ ਮੱਖੂ ਵਾਇਆ ਮੱਲਾਂਵਾਲਾ ਫਿਰੋਜ਼ਪੁਰ ਤੋਂ ਹਿੰਮਤਪੁਰਾ ਵਾਇਆ ਮੁੱਦਕੀ ਤੇ ਨਿਹਾਲ ਸਿੰਘ ਵਾਲਾ ਜਲਾਲਾਬਾਦ ਤੋਂ ਬਠਿੰਡਾ ਵਾਇਆ ਮੁਕਤਸਰ ਤੇ ਦੋਦਾ, ਫਾਜ਼ਿਲਕਾ ਤੋਂ ਸਿਰਸਾ ਵਾਇਆ ਮਲੋਟ, ਫਾਜ਼ਿਲਕਾ ਤੋਂ ਸਿਰਸਾ ਵਾਇਆ ਅਬੋਹਰ, ਮਲੋਟ ਤੋਂ ਉਸਮਾਨ ਖੇੜਾ ਵਾਇਆ ਅਬੋਹਰ ।

ਇਨ੍ਹਾਂ ਨਵੀਆਂ ਸੜਕਾਂ ਤੇ ਰੇਲਵੇ ਲਾਈਨਾਂ ਨੇ ਡਾਕ ਅਤੇ ਤਾਰ ਵਿਭਾਗ ਦੇ



Original with:
Kulbir Singh Sidhu IAS Mohali
Digitized by:
Panjab Digital Library

ਕੰਮ ਨੂੰ ਵੀ ਇੱਕ ਨਵੀਂ ਦਿਸ਼ਾ ਦਿੱਤੀ । ਇਸ ਜ਼ਿਲ੍ਹੇ ਵਿੱਚ ਡਾਕ ਅਤੇ ਤਾਰ ਵਿਭਾਗ ਦਾ ਕੰਮ ਵੀ 1880 ਤੋਂ ਹੀ ਠੀਕ ਤਰੀਕੇ ਨਾਲ ਸ਼ੁਰੂ ਹੋਇਆ । ਇਸ ਤੋਂ ਪਹਿਲਾਂ ਲੁਧਿਆਣਾ ਅਤੇ ਫਿਰੋਜ਼ਪੁਰ ਦੇ ਦਰਮਿਆਨ ਘੋੜਿਆਂ ਰਾਹੀਂ ਜਾਂ ਜਦੋਂ ਕਦੇ ਡਾਕ ਜ਼ਿਆਦਾ ਜੁੜ ਜਾਂਦੀ ਸੀ ਤਾਂ ਡਾਕ ਤਾਂਗਿਆਂ ਰਾਹੀਂ ਆਉਂਦੀ ਸੀ । ਟੈਲੀਫ਼ੋਨ ਸਿਸਟਮ ਕਿਸੇ ਵਿਰਲੀ ਐਕਸਚੇਂਜ ਰਾਹੀਂ ਮੋਰਸ ਕੂੰਜੀ ਸਿਸਟਮ ਤੇ ਅਧਾਰਤ ਸੀ ।

ਬਿਜਲੀ ਸੰਨ 1934 ਵਿੱਚ ਪਹਿਲੀ ਵਾਰ ਫਿਰੋਜ਼ਪੁਰ ਸ਼ਹਿਰ ਵਿੱਚ ਆਈ । 6 ਟਿਊਬਵੈੱਲ ਅਤੇ 416 ਖੂਹਾਂ ਰਾਹੀਂ ਨਗਰ ਕੌਂਸਲ ਨੇ 1959-60 ਤੋਂ ਵਾਟਰ ਸਪਲਾਈ ਸ਼ੁਰੂ ਕੀਤੀ । ਫਿਰੋਜ਼ਪੁਰ ਨਗਰ ਕੌਂਸਲ 1885 ਵਿੱਚ ਹੋਂਦ ਵਿੱਚ ਆਈ ਅਤੇ ਕੱਟ ਬੋਰਡ 1891 ਨੂੰ ਸਥਾਪਿਤ ਕੀਤਾ ਗਿਆ । ਸਭ ਤੋਂ ਪਹਿਲਾਂ ਜੀਰਾ ਨਗਰ ਕੌਂਸਲ 1876 ਵਿੱਚ ਹੋਂਦ ਵਿਚ ਆਈ । ਫਾਜ਼ਿਲਕਾ ਸੰਨ 1885 ਵਿੱਚ ਅਤੇ ਅਬੋਹਰ 1908 ਵਿੱਚ ਅਤੇ ਜਲਾਲਾਬਾਦ ਨਗਰ ਕੌਂਸਲ ਸੰਨ 1915 ਵਿੱਚ ਹੋਂਦ ਵਿੱਚ ਆਈ ।

ਇਸ ਤੋਂ ਇਲਾਵਾ ਸਾਡੇ ਲਈ ਹੈਰਾਨੀ ਵਾਲੀ ਗੱਲ ਇਹ ਜਾਪਦੀ ਹੈ ਕਿ ਸੰਨ 1880 ਤੋਂ ਪਹਿਲਾਂ ਰੇਲਵੇ ਲਾਈਨਾਂ ਦਾ ਪਸਾਰ ਹੋਣਾ ਨਹੀਂ ਸੀ ਸ਼ੁਰੂ ਹੋਇਆ ਉਦੋਂ ਸਤਲੁਜ ਨੈਵੀਗੇਸ਼ਨ ਚੈਨਲ ਰਾਹੀਂ ਕਿਸ਼ਤੀਆਂ ਦੇ ਜ਼ਰੀਏ ਵਪਾਰ ਹੋਇਆ ਕਰਦਾ ਸੀ ਜਿਸ ਦੇ ਲਈ ਦਰਿਆ ਸਤਲੁਜ ਦੀਆਂ ਸ਼ਾਖਾਵਾਂ ਦੀ ਸੁਕੜ ਨਾਲਾ ਤੇ ਸ਼ਿਕਾਰਪੁਰ ਮਸ਼ਹੂਰ ਸਨ । ਸੁਕੜ ਨਾਲਾ ਅੱਜ ਕੱਲ੍ਹ ਤਕਰੀਬਨ ਤਕਰੀਬਨ ਅਲੋਪ ਹੋ ਗਿਆ ਹੈ ਕਾਵਾਂਵਾਲਾ ਪੱਤਣ, ਹਰੀਕੇ ਪੱਤਣ, ਮਮਦੋਟ, ਮੱਤੜ, ਬਹਾਦਰਕੇ ਤੇ ਮੌਜ਼ਮ ਪੱਤਣ ਉਸ ਵਕਤ ਦੇ ਪੁਰਾਣੀ ਦਰਿਆਈ ਵਪਾਰਿਕ ਦੇ ਆਵਾਜਾਈ ਰੂਟਾਂ ਦੀ ਨਿਸ਼ਾਨਦੇਹੀ ਕਰਦੇ ਹਨ ।

ਗਰੇਅ ਕੈਨਾਲ ਸਿਸਟਮ ਬਰਸਾਤੀ ਨਹਿਰਾਂ ਦੇ ਤੌਰ ਤੇ ਮੱਖੂ ਅਤੇ ਜੀਰਾ ਦੇ ਇਲਾਕਿਆਂ ਨੂੰ ਸੈਲਾਬ ਕਰਨ ਲਈ ਉਸ ਵਕਤ ਦੇ ਡਿਪਟੀ ਕਮਿਸ਼ਨਰ ਕਰਨਲ ਗਰੇਅ ਨੇ 1881 ਵਿੱਚ ਸ਼ੁਰੂ ਕੀਤਾ ਗਿਆ। ਇਸ ਦੇ ਤਹਿਤ ਬੂਟੇਵਾਹ ਡਿਸਟ੍ਰੀਬਿਊਟਰੀ ਬਰਨਜ਼ਵਾਹ ਅਤੇ ਸੋਢੀ ਨਗਰ ਡਿਸਟ੍ਰੀਬਿਊਟਰੀਆਂ ਰਜਵਾਹੇ ਆਉਂਦੇ ਸਨ। ਜਾਣਕਾਰੀ ਮਿਲਦੀ ਹੈ ਕਿ ਉਸ ਵਕਤ ਦੇ ਸਰਕਾਰੀ ਅਫ਼ਸਰਾਂ ਕੋਲ ਕਾਰਾਂ ਜੀਪਾਂ ਦਾ ਪ੍ਰਚਲਣ ਨਹੀਂ ਸੀ। ਉਸ ਵਕਤ ਦੇ ਡਿਪਟੀ ਕਮਿਸ਼ਨਰ ਗਰੇਅ ਹਰ ਦੂਜੇ ਤੀਜੇ ਦਿਨ ਇਨ੍ਹਾਂ ਨਹਿਰਾਂ ਤੇ ਰਜਵਾਹਿਆਂ ਦੀ ਨਜ਼ਰਸਾਨੀ ਲਈ ਘੋੜੇ ਤੇ ਸਵਾਰ ਹੋ ਕੇ ਫਿਰੋਜ਼ਪੁਰ ਤੋਂ ਜ਼ੀਰਾ ਤੱਕ ਜਾਇਆ ਕਰਦੇ ਸਨ । 1928 ਵਿੱਚ ਹੁਸੈਨਵਾਲਾ ਬਰਾਜ ਬਣਨ ਨਾਲ ਈਸਟਰਨ ਕੈਨਾਲ ਸਿਸਟਮ ਹੋਂਦ ਵਿੱਚ ਆਇਆ। ਇਸ ਦੇ ਤਹਿਤ ਬੀਕਾਨੇਰ ਨਹਿਰ ਜਿਸ ਨੂੰ ਗੰਗ ਕੈਨਾਲ ਵੀ ਕਹਿੰਦੇ ਹਨ ਅਤੇ



*Original with:*
Kulbir Singh Sidhu IAS Mohali
*Digitized by:*
Panjab Digital Library

ਈਸਟਰਨ ਕੈਨਾਲ 2 ਨਹਿਰਾਂ ਬਣੀਆਂ। ਗੰਗ ਕੈਨਾਲ ਬਾਰੇ ਕਿਹਾ ਜਾਂਦਾ ਹੈ ਕਿ ਗੰਗਾ ਨਗਰ ਦੇ ਉਦੋਂ ਦੇ ਮਹਾਰਾਜਾ ਗੰਗਾ ਸਿੰਘ ਨੇ ਇਹ ਨਹਿਰ ਅੰਗਰੇਜ਼ਾਂ ਨੂੰ ਚਾਂਦੀ ਦੇ ਰੁਪਏ ਨਹਿਰ ਦੀ ਲੰਬਾਈ ਵਿੱਚ ਰੱਖ ਕੇ ਇਸ ਦਾ ਮੁੱਲ ਤਾਰਿਆ ਸੀ। ਅੱਜ ਤੱਕ ਵੀ ਇਸ ਨਹਿਰ ਵਿੱਚੋਂ ਗੰਗਾਨਗਰ ਤੱਕ ਕੋਈ ਮੋਘਾ ਜਾਂ ਰਾਜਬਾਹ ਨਹੀਂ ਨਿਕਲਦਾ, ਭਾਵ ਇਸ ਦਾ ਪਾਣੀ ਸਿਰਫ ਰਾਜਸਥਾਨ ਲਈ ਹੀ ਜਾਂਦਾ ਹੈ। 1952-53 ਦੇ ਕਰੀਬ ਹਰੀਕੇ ਬਰਾਜ ਬਣਿਆ ਜਿਸ ਨਾਲ ਕਿ ਮਾਝੇ ਦੇ ਜ਼ਿਲ੍ਹੇ ਅੰਮ੍ਰਿਤਸਰ, ਗੁਰਦਾਸਪੁਰ ਦਾ ਸੜਕ ਸੰਪਰਕ ਮਾਲਵੇ ਦੇ ਜ਼ਿਲ੍ਹਾ ਫਿਰੋਜ਼ਪੁਰ ਬਠਿੰਡਾ ਤੋਂ ਅੱਗੇ ਰਾਜਸਥਾਨ ਤੱਕ ਬੰਨ ਬੰਨ੍ਹਣ ਨਾਲ ਹੇਠ ਤੱਕ ਇਸ ਇਲਾਕੇ ਨੂੰ ਸੈਲਾਬ ਕਰਦੀ ਹੈ।

ਅਜ਼ਾਦੀ ਤੋਂ ਬਾਅਦ ਭਾਰਤ ਦੇ ਨਵ ਨਿਰਮਾਣ ਦੇ ਲਈ ਇੱਕ ਵੱਡਾ ਹੰਭਲਾ ਮਾਰਿਆ ਗਿਆ ਜਿਸ ਦੇ ਤਹਿਤ ਭਾਖੜਾ ਡੈਮ, ਪੌਂਗ ਡੈਮ ਆਦਿ ਬਣਾਏ ਗਏ । ਇਸ ਦੇ ਨਾਲ ਹੀ ਹਰੀਕੇ ਵਿਖੇ ਪੁਲ ਵੀ ਬਣਾਉਣਾ ਸ਼ੁਰੂ ਕੀਤਾ । ਇਸ ਪੁਲ ਦੇ ਬਣਨ ਨਾਲ ਰਾਜਸਥਾਨ ਨਹਿਰ ਫਿਰੋਜ਼ਪੁਰ ਫੀਡਰ 2 ਨਹਿਰਾਂ ਕੱਢੀਆਂ ਗਈਆਂ ਤੇ ਪੁਲ ਤੋਂ ਪਿਛਲੇ 16 ਕਿਲੋਮੀਟਰ ਰਕਬੇ 'ਤੇ ਜਗਤ ਪ੍ਰਸਿੱਧ ਹਰੀਕੇ ਵਿਖੇ ਪੁਲ ਬਣਾਉਣ ਸ਼ੁਰੂ ਕੀਤਾ । ਇਸ ਪੁਲ ਦੇ ਬਣਨ ਨਾਲ ਰਾਜਸਥਾਨ ਨਹਿਰ ਫਿਰੋਜ਼ਪੁਰ ਫੀਡਰ 2 ਨਹਿਰਾਂ ਕੱਢੀਆਂ ਗਈਆਂ ਹਨ ਤੇ ਪੁਲ ਤੋਂ ਪਿਛਲੇ 16 ਕਿਲੋਮੀਟਰ ਰਕਬੇ ਤੇ ਜਗਤ ਪ੍ਰਸਿੱਧ ਹਰੀਕੇ ਵੈਟ ਲੈਂਡ ਦੇ ਨਾਮ ਨਾਲ 1982 ਵਿੱਚ ਹੋਂਦ ਵਿੱਚ ਆਇਆ ਜਿੱਥੇ ਕਿ ਦੁਨੀਆਂ ਭਰ ਦੇ ਸੈਲਾਨੀ ਪੰਛੀ ਆਉਂਦੇ ਹਨ ਤੇ ਇਸ ਦਾ ਦੁਨੀਆਂ ਦੀਆਂ ਸੈਰਗਾਹਾਂ ਵਿੱਚੋਂ 6 ਵਾਂ ਦਰਜਾ ਹੈ।

ਹੈਲਥ ਸਰਵਿਸਿਜ਼ : ਫਰਾਸਿਜ਼ ਨਿਊਟਨ ਹਸਪਤਾਲ ਸੰਨ 1894 ਵਿੱਚ ਬਣਿਆ ਸੀ । ਇਸ ਨੂੰ ਬਣਾਉਣ ਵਾਲੇ ਪਹਿਲੇ ਮਿਸ਼ਨਰੀ ਡਾਕਟਰ ਜੈਨਵੀਅਰ ਨਿਊਟਨ ਸਨ ਤੇ ਇਸ ਹਸਪਤਾਲ ਨੂੰ ਬਣਾਉਣ ਵਿੱਚ ਬਹੁਤ ਵੱਡਾ ਸਹਿਯੋਗ ਇਨ੍ਹਾਂ ਦੀ ਘਰਵਾਲੀ ਡਾ. ਫਰਾਂਸਿਸ ਨਿਊਟਨ ਦਾ ਸੀ। ਉਸ ਤੋਂ ਬਾਅਦ ਜੋ ਹਸਪਤਾਲ ਫਰਾਂਸਿਸ ਜੋੜੇ ਨੇ ਸ਼ੁਰੂ ਕੀਤਾ ਉਸ ਨੂੰ ਡੋਰਥੀ ਫੈਰਸ ਨੇ ਵਧਾ ਕੇ 300 ਬਿਸਤਰਿਆਂ ਦੀ ਇੱਕ ਬਰਾਂਚ ਗੁਰੂ ਹਰਸਹਾਏ ਵਿਖੇ ਵੀ ਖੋਲ੍ਹੀ ਗਈ ਸੀ ਜਿਸ ਨੂੰ ਕਿ ਡੀ.ਐੱਲ. ਫੈਰਿਸ ਹਸਪਤਾਲ ਕਿਹਾ ਜਾਂਦਾ ਹੈ।

ਜ਼ਿਲ੍ਹਾ ਫਿਰੋਜ਼ਪੁਰ ਵਿੱਚ ਰੈੱਡ ਕਰਾਸ ਬਰਾਂਚ ਦੀ ਸਥਾਪਨਾ ਉਦੋਂ ਦੇ ਡਿਪਟੀ ਕਮਿਸ਼ਨਰ, ਫਿਰੋਜ਼ਪੁਰ ਬੋਸਵਰਥ ਸਮਿੱਥ ਨੇ ਮਿਤੀ 7 ਸਤੰਬਰ 1915 ਨੂੰ ਕੀਤੀ। ਇਸ ਨੂੰ ਸ਼ੁਰੂ ਕਰਨ ਦਾ ਮੰਤਵ ਇਹ ਸੀ ਕਿ ਪਹਿਲੀ ਸੰਸਾਰ ਜੰਗ ਤੋਂ ਬਾਅਦ 1914 ਵਿੱਚ ਜ਼ਖ਼ਮੀ ਹੋਏ ਸੈਨਿਕਾਂ ਨੂੰ ਅਤੇ ਉਸ ਵਕਤ ਆਏ ਹੜ੍ਹਾਂ ਤੇ ਬੀਮਾਰੀ ਵਿੱਚ ਲੋਕਾਂ ਦੀਆਂ ਦੁੱਖ ਤਕਲੀਫਾਂ ਨੂੰ ਘੱਟ ਕੀਤਾ ਜਾਵੇ।



Original with:
Kulbir Singh Sidhu IAS Mohali
Digitized by:
Panjab Digital Library

**ਵਿੱਦਿਆ ਅਤੇ ਖੇਡਾਂ :** ਫਿਰੋਜ਼ਪੁਰ ਜ਼ਿਲ੍ਹੇ ਦਾ ਸਭ ਤੋਂ ਪੁਰਾਣਾ ਕੁੜੀਆਂ ਦਾ ਸਕੂਲ ਸਿੱਖ ਕੰਨਿਆਂ ਮਹਾਂਵਿਦਿਆਲਾ ਹੈ ਇਹ ਸਕੂਲ 1883 ਵਿੱਚ ਭਾਈ ਤਖਤ ਸਿੰਘ ਵੱਲੋਂ ਸ਼ੁਰੂ ਕੀਤਾ ਗਿਆ ਸੀ। ਆਰੀਆ ਸਮਾਜ ਅਨਾਥ ਆਸ਼ਰਮ ਵਿੱਚ ਜਿੱਥੇ ਕਿ ਲੜਕੇ ਅਤੇ ਲੜਕੀਆਂ ਲਈ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਸੀ, 1878 ਵਿੱਚ ਸ਼ੁਰੂ ਕੀਤਾ ਗਿਆ ਸੀ। ਦੇਵ ਸਮਾਜ, ਆਰੀਆ ਸਮਾਜ ਤੇ ਸਨਾਤਨ ਧਰਮ ਸੰਸਥਾਵਾਂ ਨੇ ਵਿੱਦਿਆ ਦੇ ਖੇਤਰ ਵਿੱਚ ਅਤਿ ਉੱਤਮ ਕੰਮ ਕੀਤਾ। ਇਸ ਜ਼ਿਲ੍ਹੇ ਵਿੱਚ ਰੈਗੂਲਰ ਪ੍ਰਾਇਮਰੀ ਸਕੂਲ ਬਣਾਇਆ ਗਿਆ । 1878 ਦੇ ਕਰੀਬ ਅੰਗਰੇਜ਼ੀ ਪੈਟ੍ਰਨ ਤੇ ਪ੍ਰਾਇਮਰੀ ਸਕੂਲ ਰੱਤਾ, ਖੇੜਾ, ਫਿਰੋਜ਼ਪੁਰ, ਜ਼ੀਰਾ ਅਤੇ ਤਹਿਸੀਲ ਫਾਜ਼ਿਲਕਾ ਵਿੱਚ ਸ਼ੁਰੂ ਕੀਤੇ ਗਏ । ਅੰਗਰੇਜ਼ੀ ਸਿੱਖਿਆ ਇੱਥੋਂ ਦੇ ਸਮਾਜ ਦੇ ਕੁਝ ਗਿਣੇ ਚੁਣੇ ਲੋਕਾਂ ਨੂੰ ਹੀ ਮੁਹੱਈਆ ਸੀ । ਕ੍ਰਿਸਚਨ ਮਿਸ਼ਨਰੀ ਨੇ ਵੀ ਐਜੂਕੇਸ਼ਨ ਲਈ ਇਸ ਜ਼ਿਲ੍ਹੇ ਫਿਰੋਜ਼ਪੁਰ ਵਿੱਚ 1908 ਵਿੱਚ ਬਹੁਤ ਕੰਮ ਕੀਤਾ ਜਿਸ ਨੂੰ ਕਿ ਬਾਅਦ ਵਿੱਚ 1911 ਵਿੱਚ ਮੋਗਾ ਸ਼ਿਫਟ ਕਰ ਦਿੱਤਾ ਗਿਆ । ਹਰਭਗਵਾਨ ਮੈਮੋਰੀਅਲ ਸਕੂਲ ਨੂੰ 1897 ਵਿੱਚ ਰਾਏ ਗੋਪੀ ਮੱਲ ਆਨਰੇਰੀ ਮੈਜਿਸਟਰੇਟ ਨੇ ਇਸ ਸਕੂਲ ਨੂੰ ਲਾਲਾ ਹਰਭਗਵਾਨ ਦਾਸ ਪੀ.ਸੀ.ਐੱਫ ਅਫ਼ਸਰ ਦੀ ਯਾਦ ਵਿੱਚ ਸ਼ੁਰੂ ਕੀਤਾ । ਦੇਵ ਸਮਾਜ ਕਾਲਜ ਫਾਰ ਵੂਮੈਨ ਜਿਸ ਨੂੰ ਕਿ ਆਪਣੀਆਂ ਵਿਦਿਆਰਥਣਾਂ ਦੇ ਸਦਕਾ ਜਗਤ ਪ੍ਰਸਿੱਧੀ ਪ੍ਰਾਪਤ ਹੈ, ਇਸ ਕਾਲਜ ਨੂੰ ਇਲਾਕੇ ਦੀ ਮੰਗ ਤੇ 1934 ਵਿੱਚ ਸ਼ੁਰੂ ਕੀਤਾ ਗਿਆ । 1943 ਤੋਂ ਬਾਅਦ ਦੇਵ ਸਮਾਜ ਕਾਲਜ ਫਾਰ ਵੂਮੈਨ ਸਿਰਫ ਡਿਗਰੀ ਕਾਲਜ ਹੀ ਨਹੀਂ ਰਿਹਾ ਸਗੋ ਹੁਣ ਤੱਕ ਇੱਥੇ ਜੇ.ਬੀ.ਟੀ., ਬੀ.ਟੀ. ਤੋਂ ਵੱਧ ਕੇ ਬੀ.ਐਡ ਦੇ ਐਮ.ਐਡ. ਪੱਧਰ ਦੀ ਸਿੱਖਿਆ ਦਿੱਤੀ ਜਾ ਰਹੀ ਹੈ । ਆਰ.ਐਸ.ਡੀ. ਕਾਲਜ ਫਿਰੋਜ਼ਪੁਰ ਨੂੰ 1931 ਵਿੱਚ ਰਾਏ ਸਾਹਿਬ ਲਾਲਾ ਗੋਵਰਧਨ ਦਾਸ ਨੇ ਆਪਣੇ ਪਿਤਾ ਲਾਲਾ ਰਾਮ ਸੁੱਖ ਦਾਸ ਦੀ ਯਾਦ ਵਿੱਚ ਸ਼ੁਰੂ ਕੀਤਾ ਸੀ । ਲਾਲਾ ਰਾਮ ਸੁੱਖ ਦਾਸ ਆਪਣੇ ਸਮੇਂ ਦੇ ਮਸ਼ਹੂਰ ਵਕੀਲ ਤੇ ਦਾਨੀ ਸੱਜਣ ਸਨ । 1932 ਵਿੱਚ ਇਹ ਕਾਲਜ ਡਿਗਰੀ ਕਾਲਜ ਬਣਿਆ । ਐੱਮ.ਆਰ. ਕਾਲਜ ਫਾਜ਼ਿਲਕਾ 1940 ਵਿੱਚ ਲਾਲਾ ਮੁਨਸ਼ੀ ਰਾਮ ਅੱਗਰਵਾਲ ਨੇ ਸ਼ੁਰੂ ਕੀਤਾ ਤੇ 1947 ਤੱਕ ਇਹ ਡਿਗਰੀ ਕਾਲਜ ਬਣ ਗਿਆ । ਇਹ ਦੱਸਣ ਯੋਗ ਹੋਵੇਗਾ ਕਿ ਅਬੋਹਰ ਵਿਖੇ ਡੀ.ਏ. ਵੀ. ਐਜੂਕੇਸ਼ਨ ਸੰਸਥਾਵਾਂ ਤੋਂ ਇਲਾਵਾ ਲੜਕੀਆਂ ਦਾ ਖਾਸ ਪ੍ਰਸਿੱਧੀ ਪ੍ਰਾਪਤ ਸਕੂਲ ਸਿੰਘ ਸਭਾ ਕੰਨਿਆ ਸੀਨੀਅਰ ਸੈਕੰਡਰੀ ਸਕੂਲ, ਸਿੰਘ ਸਭਾ ਸੋਸਾਇਟੀ ਵੱਲੋਂ ਚਲਾਇਆ ਜਾ ਰਿਹਾ ਹੈ ।

ਜ਼ਿਲ੍ਹਾ ਫਿਰੋਜ਼ਪੁਰ ਦੇ ਸਕੂਲਾਂ ਤੇ ਕਾਲਜਾਂ ਨੇ ਜਿੱਥੇ ਜਗਤ ਪ੍ਰਸਿੱਧ ਪ੍ਰਸ਼ਾਸਕ ਅਤੇ ਸਾਹਿਤਕਾਰ ਦਿੱਤੇ ਉਸ ਦੇ ਨਾਲ ਹੀ ਖੇਡਾਂ ਦੇ ਖੇਤਰ ਵਿੱਚ ਅਤੇ ਖਾਸ ਤੌਰ ਤੇ



*Original with:*
Kulbir Singh Sidhu IAS Mohali
*Digitized by:*
Panjab Digital Library

ਹਾਕੀ ਦੇ ਖੇਤਰ ਵਿੱਚ ਸੰਸਾਰ ਪ੍ਰਸਿੱਧੀ ਪ੍ਰਾਪਤ ਓਲੰਪਿਅਨ ਵੀ ਦਿੱਤੇ । ਖੇਡਾਂ ਵਿੱਚ ਹਾਕੀ ਦੇ ਖੇਤਰ ਵਿੱਚ ਸਟੀਫਨ ਚਾਰਲਸ, ਹਰਮੀਕ ਸਿੰਘ, ਰਾਜਿੰਦਰ ਸਿੰਘ ਅਤੇ ਅਜੀਤ ਸਿੰਘ ਆਦਿ ਦੇ ਨਾਮ ਇਸ ਜ਼ਿਲ੍ਹੇ ਦੇ ਇਤਿਹਾਸ ਵਿੱਚ ਸੁਨਿਹਰੀ ਅੱਖਰਾਂ ਨਾਲ ਲਿਖੇ ਰਹਿਣਗੇ । ਇਸ ਸਾਲ ਸਿਡਨੀ (ਆਸਟ੍ਰੇਲੀਆ) ਵਿਖੇ ਓਲੰਪਿਕ ਖੇਡਾਂ ਹੋਈਆਂ, ਓਥੇ ਭਾਰਤ ਦੀ ਹਾਕੀ ਟੀਮ ਵਿੱਚ ਫਿਰੋਜ਼ਪੁਰ ਸ਼ਹਿਰ ਦਾ ਗਗਨਅਜੀਤ ਸਿੰਘ ਸਟਾਰ ਪਲੇਅਰ ਸੀ ।

**ਸਾਹਿਤਕਾਰ** : ਕਿੱਸਾਕਾਰ ਬਾਬੂ ਰਜਬ ਅਲੀ ਅਤੇ ਉਨ੍ਹਾਂ ਦੀ ਰਚਨਾਵਾਂ ਤੋਂ ਬਿਨ੍ਹਾਂ ਜ਼ਿਲ੍ਹਾ ਫਿਰੋਜ਼ਪੁਰ ਦੀ ਸੁਨਹਿਰੀ ਵਿਰਾਸਤ ਦਾ ਚੈਪਟਰ ਅਧੂਰਾ ਜਾਪਦਾ ਹੈ । ਬਾਬੂ ਰਜਬ ਅਲੀ ਜੋ ਕਿ ਮੋਗਾ ਤਹਿਸੀਲ ਦੇ ਪਿੰਡ ਸਾਹੋਕੇ ਦੇ ਜੰਮਪਲ ਸਨ ਤੇ ਮੁਸਲਮਾਨ ਸਾਹਿਤਕਾਰ ਸਨ । ਉਨ੍ਹਾਂ ਦੀਆਂ ਰਚਨਾਵਾਂ ਇਸ ਤਰ੍ਹਾਂ ਹਨ : ਅਨੋਖਾ ਰਜਬ ਅਲੀ, ਅਨੂਠਾ ਰਜਬ ਅਲੀ, ਬਚਿੱਤਰ ਰਜਬ ਅਲੀ। ਇਨ੍ਹਾਂ ਦੇ ਮੁਰੀਦ ਡਾਕਟਰ ਆਤਮ ਹਮਰਾਹੀ ਜੋ ਪੰਜਾਬੀ ਸਾਹਿਤ ਦੇ 11000 ਸਤਰਾਂ ਦੇ ਬਾਵਨੀ ਦੇ ਰਚੈਅਤਾ ਹਨ । ਉਨ੍ਹਾਂ ਨੇ ਬਾਵਨੀ ਰਾਹੀਂ 52 ਵੱਡੇ ਸਾਹਿਤਕ ਹਸਤਾਖ਼ਰਾਂ ਦੀ ਨਿਸ਼ਾਨਦੇਹੀ ਕੀਤੀ ਹੈ ਉਸ ਸਦਕਾ ਉਹ ਜ਼ਿਲ੍ਹਾ ਫਿਰੋਜ਼ਪੁਰ ਦੇ ਅਤੇ ਅੱਜ ਦੇ ਜ਼ਿਲ੍ਹਾ ਫਿਰੋਜ਼ਪੁਰ ਵਿੱਚੋਂ ਬਣੇ ਜ਼ਿਲ੍ਹਾ ਮੋਗਾ ਦੇ ਸ਼ਿਰੋਮਣੀ ਸਾਹਿਤਕਾਰ ਰਹਿਣਗੇ ।

ਸਈਅਦ ਮੁਹੰਮਦ ਸ਼ਾਹ ਨੰਬਰਦਾਰ ਜਿਨ੍ਹਾਂ ਦੀ ਰਿਹਾਇਸ਼ ਪਾਕਿਸਤਾਨ ਬਣਨ ਤੋਂ ਪਹਿਲਾਂ ਗੁਰਦਿੱਤੀਵਾਲਾ ਤਹਿਸੀਲ ਜੀਰਾ ਸੀ ਉਨ੍ਹਾਂ ਨੇ ਸੰਨ 1914-15 ਦੇ ਡਿਪਟੀ ਕਮਿਸ਼ਨਰ ਕਰਨਲ ਗ੍ਰੇਅ ਵੱਲੋਂ ਜੋ 2 ਗ੍ਰੇਅ ਕੈਨਾਲ ਨਾਲ ਮਸ਼ਹੂਰ ਨਹਿਰਾਂ ਬਣਵਾਈਆਂ । ਉਨ੍ਹਾਂ ਦੇ ਸ਼ੁਕਰਾਨੇ ਵਜੋਂ ਇੱਕ ਰਚਨਾ ਸ਼ੁਕਰੀਆ ਅਨਹਾਰ ਫਿਰੋਜ਼ਪੁਰ ਲਿਖੀ । ਇਸ ਤਰ੍ਹਾਂ ਹੀ ਇਸ ਇਲਾਕੇ ਦੇ ਬਹੁਤ ਹੀ ਮਕਬੂਲ ਸ਼ਾਇਰ ਮੌਲਵੀ ਮੁਹੰਮਦ ਸੁਲੇਮਾਨ ਜੋ ਕਿ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਜ਼ੀਰਾ ਵਿੱਚ ਮਾਸਟਰ ਸਨ ਉਨ੍ਹਾਂ ਨੇ ਇੱਕ ਕਿੱਸਾ "ਜੋਗੀ ਮਰੀਆਂ" ਦੇ ਨਾਂ ਹੇਠ ਲਿਖਿਆ ਜੋ ਡਾ. ਗੁਰਚਰਨ ਸਿੰਘ ਸੇਕ ਨੇ ਸੰਪਾਦ ਕੀਤਾ ਹੈ, ਬਹੁਤ ਹੀ ਪ੍ਰਸਿੱਧ ਹੋਇਆ। ਮੌਲਵੀ ਮੁਹੰਮਦ ਸੁਲੇਮਾਨ ਦਾ ਸ਼ਾਗਿਰਦ ਪ੍ਰੋ: ਗੁਲਵੰਤ ਸਿੰਘ ਅਤੇ ਅੱਜ ਦਾ ਮਸ਼ਹੂਰ ਰਚਨਾਕਾਰ ਡਾ. ਆਤਮ ਹਮਰਾਹੀ ਅੱਜ ਪੰਜਾਬੀ ਸਾਹਿਤ ਦੀ ਬੇਮਿਸਾਲ ਸੇਵਾ ਕਰ ਰਿਹਾ ਹੈ। ਡਾ. ਆਤਮ ਹਮਰਾਹੀ ਦਾ ਜਨਮ ਤੇ ਪਾਲਣ ਪੋਸ਼ਣ ਤੇ ਮੁੱਢਲੀ ਸਿੱਖਿਆ ਅੱਜ ਦੇ ਮੋਗਾ ਜ਼ਿਲ੍ਹਾ ਵਿਖੇ ਹੋਈ ਜੋ ਕਿ 1972 ਤੱਕ ਜ਼ਿਲ੍ਹਾ ਫਿਰੋਜ਼ਪੁਰ ਦਾ ਹਿੱਸਾ ਸੀ। ਡਾ. ਆਤਮ ਹਮਰਾਹੀ ਦੀਆਂ ਮੁੱਖ ਰਚਨਾਵਾਂ ਹੇਠ ਲਿਖੇ ਅਨੁਸਾਰ ਹਨ : ਲੁਧਿਆਣਾ ਬੋਲਦਾ ਹੈ, ਬਾਵਨੀ, ਉੱਤਰ ਬਾਵਨੀ, ਬਰਤਾਨਵੀ ਸੱਜਣ ਸੁਹੇਲੜੇ, ਪੰਜਾਬੀ ਬੰਗਲਾ ਬਾਵਨੀ, ਲੋਕ ਯਾਨਕ ਵਿਅੰਗਕਾਰੀ, ਮਹਾਂ ਪੰਜਾਬ।



*Original with:*
Kulbir Singh Sidhu IAS Mohali
*Digitized by:*
Panjab Digital Library

ਜਿੱਥੇ ਅਸੀਂ ਸਿੱਖਿਆ ਦੇ ਪਸਾਰ ਦੀ ਗੱਲ ਕਰਦੇ ਹਾਂ ਉੱਥੇ ਜ਼ਿਲ੍ਹਾ ਫਿਰੋਜ਼ਪੁਰ ਦੀਆਂ ਲਾਇਬਰੇਰੀਆਂ ਦਾ ਯੋਗਦਾਨ ਨਾ ਗਿਣਿਆ ਜਾਵੇ ਤਾਂ ਵਾਜਬ ਨਹੀਂ ਹੋਵੇਗਾ। ਜ਼ਿਲ੍ਹਾ ਫਿਰੋਜ਼ਪੁਰ ਦੀਆਂ ਨਗਰ ਕਾਊਂਸਲਾਂ ਦੀਆਂ ਆਪਣੀਆਂ ਲਾਇਬਰੇਰੀਆਂ ਹਨ। ਸਾਰੀਆਂ ਨਗਰ ਕੌਂਸਲਾਂ ਜਿਵੇਂ ਕਿ ਤਲਵੰਡੀ ਭਾਈ, ਗੁਰੂਹਰਸਹਾਏ, ਜ਼ੀਰਾ, ਧਰਮਕੋਟ, ਫਾਜ਼ਿਲਕਾ, ਅਬੋਹਰ, ਜਲਾਲਾਬਾਦ ਤੋਂ ਬਿਨਾਂ ਇਨ੍ਹਾਂ ਵਿੱਚੋਂ ਸਭ ਤੋਂ ਪੁਰਾਣੀ ਲਾਇਬਰੇਰੀ ਮਹੇਸ਼ਚੰਦ ਲਾਇਬਰੇਰੀ ਫਿਰੋਜ਼ਪੁਰ ਵਿਖੇ ਹੈ ਜਿਸ ਨੂੰ ਕਿ 1934 ਵਿੱਚ ਡਾ. ਸਾਧੂ ਚੰਦ ਵਿਨਾਇਕ ਨੇ ਆਪਣੇ ਪਿਤਾ ਦੀ ਯਾਦ ਵਿੱਚ ਬਣਵਾਇਆ ਸੀ। ਇਸ ਤੋਂ ਇਲਾਵਾ ਕੈਂਟ ਬੋਰਡ ਫਿਰੋਜ਼ਪੁਰ ਦੀ ਲਾਇਬਰੇਰੀ ਅਤੇ ਬਦਰੀ ਪ੍ਰਸਾਦ ਲਾਇਬਰੇਰੀ ਜੋ ਕਿ ਲਾਲਾ ਬਦਰੀ ਪ੍ਰਸਾਦਿ ਨੇ 1930 ਵਿੱਚ ਸ਼ੁਰੂ ਕੀਤੀ ਸੀ । 1946 ਵਿੱਚ ਫਿਰੋਜ਼ਪੁਰ ਛਾਉਣੀ, ਵਿਖੇ ਜੈਨ ਮੰਦਿਰ ਪ੍ਰਬੰਧਕ ਕਮੇਟੀ ਨੇ ਜੈਨੀਆਂ ਨਾਲ ਸਬੰਧਤ ਪੁਸਤਕਾਂ ਦੀ ਲਾਇਬਰੇਰੀ ਸ਼ੁਰੂ ਕੀਤੀ । ਇਸ ਤਰ੍ਹਾਂ ਹੀ 1958 ਵਿੱਚ ਜ਼ੀਰਾ ਵਿਖੇ ਜੈਨ ਲਾਇਬਰੇਰੀ ਦੀ ਤਾਮੀਰ ਕਰਵਾਈ। 1946 ਵਿੱਚ ਗੁਰੂ ਸਿੰਘ ਸਭਾ ਲਾਇਬਰੇਰੀ ਦੀ ਸਥਾਪਨਾ ਹੋਈ।

ਫਿਰੋਜ਼ਪੁਰ ਦੇ ਨਾਮਾ ਨਿਗਾਰਾਂ ਦਾ ਆਜ਼ਾਦੀ ਦੀ ਲਹਿਰ ਵਿੱਚ ਅਹਿਮ ਰੋਲ ਰਿਹਾ ਜਿਵੇਂ ਕਿ ਉਰਦੂ ਅਖ਼ਬਾਰ ਪੰਜਾਬੀ ਡੰਡਾ, ਸ੍ਰੀ ਬਿਹਾਰੀ ਲਾਲ ਦੀਵਾਨਾ ਨੇ 1926 ਵਿਚ ਕੱਢਿਆ । ਇਸ ਦੇ ਲਈ ਉਨ੍ਹਾਂ ਨੂੰ ਬਾ-ਮੁਸ਼ਕਤ ਕੈਦ ਹੋਈ, ਫਿਰ ਉਨ੍ਹਾਂ ਨੇ ਦੌਰੇ ਜਦੀਦ ਅਖ਼ਬਾਰ 1929 ਵਿੱਚ ਕੱਢਿਆ । ਕੁਝ ਸਮਾਂ ਬਿਹਾਰੀ ਲਾਲ ਦੀਵਾਨਾ ਨੇ ਅਖ਼ਬਾਰ ਯਮਦੂਦ ਸਪਤਾਹਿਕੀ 1933 ਵਿੱਚ ਕੱਢਿਆ । ਕੁਝ ਸਮਾਂ ਉਹਨਾਂ ਨੇ ਮੁਹੰਮਦਦੀਨ ਦੇ ਨਾਂ ਹੇਠ ਵੀ ਸਲਾਰ ਸਪਤਾਹਕੀ ਕੱਢਿਆ। ਇੱਥੇ ਦੱਸਣ ਯੋਗ ਹੋਵੇਗਾ ਕਿ ਉਨ੍ਹਾਂ ਤੋਂ ਇਲਾਵਾ ਮਾਸਟਰ ਹਰਕਿਸ਼ਨ ਦਾਸ ਨੇ 1929 ਵਿੱਚ ਸਪਤਾਹਿਕੀ ਅਖ਼ਬਾਰ ਬਿਜਲੀ ਕੱਢਿਆ, ਪਰ ਇਹ ਅਖ਼ਬਾਰ 1932 ਵਿੱਚ ਬੰਦ ਹੋ ਗਿਆ ਕਿਉਂ ਕਿ ਇਸ ਦੇ ਬਾਨੀ ਹਰੀ ਕਿਸ਼ਨ ਨੂੰ ਕੈਦ ਕਰ ਲਿਆ ਗਿਆ ਸੀ । ਉਨ੍ਹਾਂ ਨੇ 1938 ਵਿੱਚ ਨਿਸ਼ਾਤ ਸਪਤਾਹਿਕੀ ਕੱਢਿਆ । ਪੱਤਰਕਾਰਾਂ ਦੇ ਵਿੱਚ ਜੋ ਇੱਕ ਹੋਰ ਨਾਮ ਉੱਭਰ ਕੇ ਆਉਂਦਾ ਹੈ ਉਹ ਹੈ ਖ਼ਲੀਲ ਦੇਹਲਵੀ ਦਾ ਹੈ । ਜਿਨ੍ਹਾਂ ਨੇ ਪਹਿਲਾਂ ਮਸਟਰ ਅਤੇ ਉਸ ਤੋਂ ਬਾਅਦ ਸ਼ੋਲਾ ਨਾਂ ਦੇ ਅਖ਼ਬਾਰ ਕੱਢੇ ।

**ਸਾਰਾਗੜ੍ਹੀ ਮੈਮੋਰੀਅਲ** : ਸਾਰਾਗੜ੍ਹੀ ਦਾ ਗੁਰਦੁਆਰਾ ਫਿਰੋਜ਼ਪੁਰ ਛਾਉਣੀ ਵਿਖੇ ਬਣਿਆ ਹੋਇਆ ਹੈ ਜੋ ਕਿ 36 ਵੀਂ ਸਿੱਖ ਰੈਜਮਿੰਟ ਦੇ 21 ਜਵਾਨਾਂ ਜਿਨ੍ਹਾਂ ਨੇ ਕਿ 12 ਸਤੰਬਰ 1897 ਨੂੰ ਸਾਰਾਗੜ੍ਹੀ (ਪਾਕਿਸਤਾਨ) ਦੇ ਕਿਲੇ ਨੂੰ ਬਚਾਉਣ ਲਈ ਆਪਣੀਆਂ ਜਾਨਾਂ ਵਾਰ ਦਿੱਤੀਆਂ ਸਨ । ਇਹ ਗੁਰਦੁਆਰਾ ਉਨ੍ਹਾਂ ਸ਼ਹੀਦਾਂ ਦੀ ਯਾਦ ਵਿੱਚ ਬਣਾਇਆ ਸੀ। ਸਾਰਾਗੜ੍ਹੀ ਦਾ ਦੂਜਾ ਗੁਰਦੁਆਰਾ ਅੰਮ੍ਰਿਤਸਰ ਵਿਖੇ



*Original with:*
Kulbir Singh Sidhu IAS Mohali
*Digitized by:*
Panjab Digital Library

ਨਗਰ ਨਿਗਮ ਦੇ ਦਫ਼ਤਰ ਕੋਲ ਸਥਿਤ ਹੈ । 21 ਸ਼ਹੀਦਾਂ ਦੀ ਯਾਦ ਵਿੱਚ ਇੱਥੇ ਗੁਰਦੁਆਰਾ ਸਾਹਿਬ ਵਿਖੇ 12 ਸਤੰਬਰ, ਹਰ ਸਾਲ ਲੋਕ ਆਪਣੀਆਂ ਸ਼ਰਧਾਜਲੀਆਂ ਭੇਂਟ ਕਰਨ ਲਈ ਇਕੱਠੇ ਹੁੰਦੇ ਹਨ । 21 ਸ਼ਹੀਦਾਂ ਵਿਚੋਂ 13 ਸ਼ਹੀਦ ਜ਼ਿਲ੍ਹਾ ਫਿਰੋਜ਼ਪੁਰ ਦੇ ਸਨ ।



*ਸਾਰਾਗੜ੍ਹੀ ਮੈਮੋਰੀਅਲ*

**ਬਰਕੀ ਮਾਨੂਮੈਂਟ** : ਬਰਕੀ ਮਾਨੂਮੈਂਟ ਉਨ੍ਹਾਂ ਜਵਾਨਾ ਅਤੇ ਅਫ਼ਸਰਾਂ ਦੀ ਯਾਦ ਵਿੱਚ ਬਣਾਇਆ ਗਿਆ ਸੀ ਜਿਨ੍ਹਾਂ ਨੇ ਕਿ 10 ਸਤੰਬਰ, 1965 ਦੀ ਜੰਗ ਵਿੱਚ ਬਰਕੀ ਦੀ ਲੜਾਈ ਵਿੱਚ ਆਪਣੀਆਂ ਜਾਨਾਂ ਵਾਰ ਦਿੱਤੀਆਂ ਸਨ । ਬਰਕੀ ਦਾ ਇਹ ਕਸਬਾ ਲਾਹੌਰ ਤੋਂ ਪੱਟੀ ਨੂੰ ਜਾਂਦੀ ਸੜਕ ਉੱਤੇ ਵਾਕਿਆ ਹੈ ।

**ਪਟਿਆਲਾ ਸਿਖ ਰੈਜਮੈਂਟ ਮੈਮੋਰੀਅਲ** : 1971 ਦੀ ਹਿੰਦ-ਪਾਕ ਲੜਾਈ ਸਮੇਂ ਹੁਸੈਨੀਵਾਲਾ ਬਾਰਡਰ ਦੀ ਰਖਿਆ ਕਰਦੇ ਹੋਏ ਪਟਿਆਲਾ ਸਿਖ ਰੈਜਮੈਂਟ ਦੇ ਦੋ ਅਫਸਰ ਤੇ 53 ਜੁਆਨ ਸ਼ਹੀਦ ਹੋਏ। ਇਨ੍ਹਾਂ ਦੀ ਯਾਦਗਾਰ ਵਿਚ ਇਹ ਮੈਮੋਰੀਅਲ ਇਸ ਸਾਲ 23-3-2006 ਨੂੰ ਬਣਾਇਆ ਗਿਆ ਹੈ।



*ਪਟਿਆਲਾ ਸਿਖ ਰੈਜਮੈਂਟ ਮੈਮੋਰੀਅਲ (ਹੁਸੈਨੀਵਾਲਾ)*

**ਬਜੀਦਪੁਰ** : ਬਜੀਦਪੁਰ ਜੋ ਕਿ ਫਿਰੋਜ਼ਪੁਰ ਹੈੱਡ ਕੁਆਟਰ ਤੋਂ ਮੋਗਾ-ਲੁਧਿਆਣਾ ਸੜਕ 'ਤੇ 6ਵੇਂ ਕਿਲੋਮੀਟਰ 'ਤੇ ਵਾਕਿਆ ਹੈ ਇਸ ਪਿੰਡ ਦੀ ਵੀ ਬਹੁਤ ਇਤਿਹਾਸਕ ਅਤੇ ਧਾਰਮਿਕ ਮਾਨਤਾ ਹੈ । ਖਿਦਰਾਣੇ ਦੀ ਜੰਗ ਜੋ ਕਿ 1705 ਈਸਵੀ ਵਿੱਚ ਮੁਗ਼ਲਾਂ ਨੂੰ ਹਾਰ ਹੋਈ ਅਤੇ 40 ਸਿੰਘਾਂ ਨੇ ਭਾਈ ਮਹਾਂ ਸਿੰਘ ਦੀ ਅਗਵਾਈ ਵਿੱਚ ਸ਼ਹਾਦਤ ਦੇ ਜਾਮ ਪੀਤੇ ਇਨ੍ਹਾਂ ਦੀ ਲਾਸਾਨੀ ਕੁਰਬਾਨੀ ਨੂੰ ਦੇਖ ਕੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ ਜਨਮ-ਮਰਨ ਤੋਂ ਮੁਕਤ ਕਰਦੇ ਹੋਏ ਮੁਕਤੀ ਦਾ ਵਰਦਾਨ ਦਿੱਤਾ ਸੀ ਅਤੇ ਇਹ ਸਾਕਾ ਦੁਨੀਆਂ ਤੇ ਇਤਿਹਾਸ ਵਿੱਚ 40 ਮੁਕਤਿਆਂ ਅਤੇ ਖਿਦਰਾਣੇ ਦੀ ਜੰਗ ਦੇ ਨਾਂ ਨਾਲ ਜਗਤ ਪ੍ਰਸਿੱਧ ਹੋਇਆ । ਇਸ ਜੰਗ ਤੋਂ ਬਾਅਦ ਇਨ੍ਹਾਂ 40 ਸਿੰਘਾਂ ਦੇ ਸੰਸਕਾਰ ਲਈ ਅੰਗੀਠਾ ਸਜਾਉਣ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ



*Original with:*
Kulbir Singh Sidhu IAS Mohali
*Digitized by:*
Panjab Digital Library

ਮੁਕਤਸਰ ਤੋਂ ਜੰਡ ਸਾਹਿਬ ਅਤੇ ਬਜੀਦਪੁਰ ਵਿਖੇ ਤਸ਼ਰੀਫ ਲਿਆਏ । ਇੱਥੇ ਇਨ੍ਹਾਂ ਨੇ ਕੁਝ ਚਿਰ ਆਰਾਮ ਕੀਤਾ ਅਤੇ ਫਿਰ ਵਾਪਿਸ ਮੁਕਤਸਰ-ਰੁਪਾਣਾ ਦੇ ਰਸਤੇ ਦਮਦਮਾਂ ਸਾਹਿਬ ਤਲਵੰਡੀ ਸਾਬੋ ਲਈ ਰਵਾਨਾ ਹੋਏ ।

**ਅਬੋਹਰ:** ਫਿਰੋਜ਼ਪੁਰ ਜ਼ਿਲ੍ਹੇ ਦੀ ਸਬ ਡਵੀਜ਼ਨ ਅਬੋਹਰ ਦਾ ਇਤਿਹਾਸ ਪੁਰਾਤਨ ਹੈ, ਜਿਸ ਬਾਰੇ ਕਿ ਪਹਿਲੀ ਵਾਰ ਇਬਨ ਬਤੂਤਾ ਨੇ ਇਸ ਦਾ ਜ਼ਿਕਰ ਆਪਣੇ ਸਫ਼ਰਨਾਮੇ ਵਿੱਚ ਸੰਨ 1361 ਵਿੱਚ ਕੀਤਾ। ਕਿਹਾ ਜਾਂਦਾ ਹੈ ਕਿ ਇਸ ਸ਼ਹਿਰ ਨੂੰ 12ਵੀਂ ਸਦੀ ਵਿੱਚ ਅਭੈਰਾਜ ਭੱਟੀ ਨੇ ਅਭੇਗੜ੍ਹ ਦੇ ਨਾਂ ਨਾਲ ਵਸਾਇਆ ਸੀ। ਇੱਕ ਧਾਰਨਾ ਇਹ ਵੀ ਹੈ ਕਿ ਰਾਜਾ ਰਸਾਲੂ ਦੇ ਪੋਤਰੇ ਰਾਜਾ ਜਨੇਰ ਨੇ ਆਪਣੀ ਵਹੁਟੀ ਉਭੋ ਲਈ ਇੱਕ ਤਲਾਬ ਬਣਾਇਆ ਸੀ । ਇਸ ਲਈ ਇਸ ਦਾ ਨਾਂ ਉਭੋ-ਹਰ ਰੱਖਿਆ ਗਿਆ ਜਿਸ ਨੂੰ ਕਿ ਹੁਣ ਅਸੀਂ ਅਬੋਹਰ ਦੇ ਨਾਂ ਨਾਲ ਜਾਣਦੇ ਹਾਂ। ਅਬੋਹਰ ਦੇ ਲੋਕਾਂ ਨੂੰ ਅੱਜ ਵੀ 5 ਪੀਰਾਂ ਦੀਆਂ ਸਮਾਧਾਂ ਯਾਦ ਦਿਵਾਉਂਦੀਆਂ ਹਨ ਕਿ ਅਬੋਹਰ ਸ਼ਹਿਰ ਦੇ ਵਡੇਰਿਆਂ ਦੀ 5ਪੀਰਾਂ ਨਾਲ ਝੜਪ ਅਤੇ 5 ਪੀਰਾਂ ਦੇ ਸਰਾਪ ਵਜੋਂ ਇਹ ਸ਼ਹਿਰ ਕਿਵੇਂ ਥੇਹ ਹੋਇਆ ਸੀ ? 19ਵੀਂ ਸਦੀ ਦੇ ਸ਼ੁਰੂ ਤੱਕ ਇਹ ਸ਼ਹਿਰ ਇੱਕ ਥੇਹ ਦੇ ਰੂਪ ਵਿੱਚ ਹੀ ਰਿਹਾ ਅਤੇ ਸੰਨ 1828 ਦੇ ਕਰੀਬ ਮੁਸਲਮਾਨ ਚਰਵਾਹੇ ਅਮਰ ਸੁਖੇਰਾ ਨੇ ਫਤਿਹਾਬਾਦ ਤੋਂ ਆ ਕੇ ਇਸ ਨੂੰ ਦੁਬਾਰਾ ਆਬਾਦ ਕੀਤਾ ।

ਰਾਜਸਥਾਨ ਦੀ ਹੱਦ ਦੇ ਨਾਲ ਲਗਦੇ 16 ਦੇ ਕਰੀਬ ਪਿੰਡਾਂ ਜਿਵੇਂ ਕਿ ਸੀਤੋ ਗੁੰਨੋ ਤੇ ਦੁਤਾਰਿਆਂ ਵਾਲੀ ਆਦਿ ਵਿੱਚ ਬਿਸ਼ਨੋਈ ਸਮਾਜ ਦਾ ਬੋਲਬਾਲਾ ਹੈ। ਇਹ ਬਾਬਾ ਜੰਬੇਸ਼ਵਰ ਜੀ ਨੂੰ ਆਪਣਾ ਗੁਰੂ ਮੰਨਦੇ ਹਨ। ਬਾਬਾ ਜੰਬੇਸ਼ਵਰ ਗੁਰੂ ਨਾਨਕ ਦੇ ਸਮਕਾਲੀ ਦਾਰਸ਼ਨਿਕ ਹੋਏ ਹਨ, ਜਿਨ੍ਹਾਂ ਦੇ ਮਹਾਨ ਧਾਰਮਿਕ ਤੇ ਸਮਾਜਿਕ 29 ਅਸੂਲਾਂ ਨੂੰ ਬੀਸ ਔਰ ਨੌਈ ਦੇ ਨਾਮ ਤੋਂ ਜਾਣਿਆਂ ਜਾਂਦਾ ਹੈ। ਇਨ੍ਹਾਂ ਅਸੂਲਾਂ ਨੇ ਬਿਸ਼ਨੋਈ ਸਮਾਜ ਨੂੰ ਜਨਮ ਦਿੱਤਾ। ਬਾਬਾ ਜੰਬੇਸ਼ਵਰ ਜੀ ਨੇ ਪ੍ਰਾਣੀ ਜਗਤ ਤੇ ਬਨਸਪਤੀ ਜਗਤ ਦੀ ਰੱਖਿਆ ਲਈ ਜੀਵ ਹੱਤਿਆ ਨੂੰ ਧਾਰਮਿਕ ਤੌਰ ਤੇ ਬੰਦ ਕੀਤਾ ਅਤੇ ਬਨਸਪਤੀ ਜਗਤ ਨੂੰ ਪ੍ਰਫੁੱਲਤ ਕਰਨ ਲਈ ਵਣ-ਮਹੋਤਸਵ ਦੀ ਪਰੰਪਰਾ ਨੂੰ ਧਾਰਮਿਕ ਦਰਜਾ ਦਿੱਤਾ ।

ਅਬੋਹਰ ਦੇ ਨਜ਼ਦੀਕ ਪਿੰਡ ਹਰੀਪੁਰਾ ਵਿੱਚ ਪ੍ਰਾਚੀਨ ਮੰਦਿਰ ਤੇ ਗੁਰਦਵਾਰਾ ਸਾਹਿਬ ਸੁਭਾਇਮਾਨ ਹਨ ਤੇ ਪਿੰਡ ਹਰੀਪੁਰਾ ਨੂੰ ਇਲਾਕੇ ਦੇ ਲੋਕ ਬਡ ਤੀਰਥ ਦੇ ਨਾਂ ਨਾਲ ਜਾਣਦੇ ਹਨ । ਪੁਰਾਣੀ ਰਵਾਇਤ ਹੈ ਕਿ ਜਦੋਂ ਸਰਵਣ ਜੀ ਆਪਣੇ ਮਾਤਾ ਪਿਤਾ ਨੂੰ ਸਾਰੇ ਤੀਰਥਾਂ ਦੀ ਯਾਤਰਾ ਕਰਵਾ ਰਹੇ ਸਨ ਤਾਂ ਇੱਥੇ ਰੁਕੇ ਸਨ । ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਵਕਤ ਦੇ ਸਮਾਜ ਨੂੰ ਕੁਰੀਤੀਆਂ ਤੋਂ ਬਚਾਉਣ ਲਈ ਜਦੋਂ ਦੂਰ-ਦੁਰਾਡੇ ਦੀ ਯਾਤਰਾ ਕਰ ਰਹੇ ਸਨ ਤਾਂ ਉਹ ਵੀ ਇੱਥੇ ਠਹਿਰੇ ਸਨ । ਪਿੰਡ ਹਰੀਪੁਰਾ ਵਿਖੇ ਸਾਲ ਵਿੱਚ 2 ਵਾਰ ਇੱਕ ਮਹੀਨਾ ਮਾਰਚ ਵਿੱਚ ਅਤੇ ਦੂਜਾ ਨਵੰਬਰ ਵਿੱਚ ਮੇਲਾ ਭਰਦਾ ਹੈ ।



*Original with:*
Kulbir Singh Sidhu IAS Mohali
*Digitized by:*
Panjab Digital Library

**ਫ਼ਾਜ਼ਿਲਕਾ**: ਫ਼ਾਜ਼ਿਲਕਾ ਦੇ ਇਤਿਹਾਸਕ ਪਿਛੋਕੜ ਦੀ 19 ਵੀਂ ਸਦੀ ਤੋਂ ਜਾਣਕਾਰੀ ਮਿਲਦੀ ਹੈ ਜਦੋਂ ਕਿ ਰਿਆਸਤ ਬਹਾਵਲਪੁਰ ਦੇ ਰਾਜਾ ਨੇ ਸਤਲੁਜ ਦੇ ਨਾਲ ਲਗਦਾ ਕੁਝ ਹਿੱਸਾ ਸੰਨ, 1894 ਦੇ ਕਰੀਬ ਅੰਗਰੇਜ਼ਾਂ ਨੂੰ ਦੇ ਦਿੱਤਾ। ਇੱਥੇ ਪਹਿਲਾਂ ਫਾਜ਼ਿਲਕਾ ਨਾਂ ਦਾ ਕੋਈ ਕਸਬਾ ਨਹੀਂ ਸੀ। ਸਭ ਤੋਂ ਪਹਿਲਾਂ ਇੱਥੇ ਬਹਾਵਲਪੁਰ, ਜਲਾਲਾਬਾਦ ਅਤੇ ਮਮਦੋਟ ਦੇ ਇਲਾਕਿਆਂ ਦੀ ਨਜ਼ਰਸਾਨੀ ਲਈ ਜੋ ਅੰਗਰੇਜ਼ ਅਫ਼ਸਰ ਲਾਇਆ ਗਿਆ ਉਸ ਦਾ ਨਾਂ ਵਾਂਨਸ ਐਗਨਿਊ ਸੀ ਤੇ ਉਸ ਨੇ ਜਿਹੜਾ ਅੱਜ ਉੱਪ ਮੰਡਲ ਮੈਜਿਸਟਰੇਟ ਦਾ ਦਫ਼ਤਰ ਹੈ ਉਸ ਨੂੰ ਆਪਣੇ ਬੰਗਲੇ ਦੇ ਤੌਰ ਤੇ ਬਣਾਇਆ। ਇਸ ਲਈ ਇਸ ਦਾ ਨਾਂ ਅੱਜ ਤੱਕ ਵੀ ਬੰਗਲਾ ਫਾਜ਼ਿਲਕਾ ਦੇ ਨਾਂ ਨਾਲ ਮਸ਼ਹੂਰ ਹੈ। ਸੰਨ 1846 ਵਿੱਚ ਇਕ ਹੋਰ ਅੰਗਰੇਜ਼ ਅਫ਼ਸਰ ਓਲੀਵਰ ਨੇ ਇੱਥੇ ਦੁਕਾਨ ਤੇ ਬਜ਼ਾਰ ਬਣਾਇਆ ਅਤੇ ਵੱਟੂ ਜਾਤੀ ਦੇ ਧਨਾਢ ਫਾਜ਼ਿਲ ਦੇ ਨਾਂ ਤੇ ਇਸ ਦਾ ਨਾਂ ਫਾਜ਼ਿਲਕਾ ਰੱਖਿਆ। ਅਜ਼ਾਦੀ ਤੋਂ ਪਹਿਲਾਂ ਫਾਜ਼ਿਲਕਾ ਸ਼ਹਿਰ ਦਾ ਵਪਾਰ ਸਿੰਧ ਅਤੇ ਕਰਾਚੀ ਦੇ ਰਾਹੀਂ ਬਾਹਰਲੇ ਮੁਲਕਾਂ ਨਾਲ ਵੀ ਚਲਦਾ ਸੀ। ਹਿੰਦੂਮਲ ਕੋਟ ਇਸ ਇਲਾਕੇ ਦੀ ਜਗਤ ਪ੍ਰਸਿੱਧ ਵਪਾਰਕ ਮੰਡੀ ਸੀ ਇਸ ਤਰ੍ਹਾਂ ਫਾਜ਼ਿਲਕਾ ਦਾ ਨਾਂ ਦੁਨੀਆਂ ਦੇ ਨਕਸ਼ੇ 'ਤੇ ਵਪਾਰਕ ਤੌਰ 'ਤੇ ਮਸ਼ਹੂਰ ਸੀ। 1908 ਦੇ ਹੜ੍ਹਾਂ ਨੇ ਇਸ ਨੂੰ ਬਿਲਕੁਲ ਉਜਾੜ ਦਿੱਤਾ। ਹੁਣ ਦਾ ਮੌਜੂਦਾ ਸ਼ਹਿਰ 1908 ਤੋਂ ਬਾਅਦ ਦਾ ਹੀ ਬਣਿਆ ਹੋਇਆ ਹੈ।

**ਮਮਦੋਟ, ਜਲਾਲਾਬਾਦ ਤੇ ਗੁਰੂਹਰਸਹਾਏ** : ਅਕਬਰ ਵੇਲੇ ਤੋਂ ਸੂਬਾ ਮੁਲਤਾਨ ਦਾ ਹਿੱਸਾ ਰਹਿ ਚੁੱਕੇ ਕਸਬਾ ਮਮਦੋਟ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ 2 ਭਰਾਵਾਂ ਨਿਜ਼ਾਮੁਦੀਨ ਤੇ ਕੁਤਬਦੀਨ ਨੇ ਕਸੂਰ ਤੋਂ ਆ ਕੇ ਉਸ ਵਕਤ ਦੇ ਹਾਕਮ ਰਾਏ ਕੋਟ ਦੇ ਸਰਦਾਰ ਰਾਏ ਨੂੰ ਕੱਢ ਕੇ ਆਪਣੀ ਸਰਦਾਰੀ ਕਾਇਮ ਕੀਤੀ। ਨਿਜ਼ਾਮੁਦੀਨ ਦੇ ਕਤਲ ਤੋਂ ਬਾਅਦ ਉਸ ਦੇ ਭਰਾ ਨੇ ਸਾਰੇ ਇਲਾਕੇ 'ਤੇ ਕਬਜ਼ਾ ਕਰ ਲਿਆ। ਨਿਜ਼ਾਮੁਦੀਨ ਦਾ ਨਾਬਾਲਗ ਪੁੱਤਰ ਫਤਹਿਦੀਨ ਜਦੋਂ ਬਾਲਗ ਹੋਇਆ ਤਾਂ ਉਸ ਨੇ ਮਹਾਰਾਜਾ ਰਣਜੀਤ ਸਿੰਘ ਦੀ ਮਦਦ ਨਾਲ ਮਾਰੂਫ ਤੇ ਕਬਜ਼ਾ ਕਰ ਲਿਆ ਅਤੇ ਕੁਤਬਦੀਨ ਨੇ ਸਤਲੁਜ ਦਰਿਆ ਤੋਂ ਪਾਰ ਮਮਦੋਟ ਇਲਾਕੇ ਵਿਖੇ ਆਪਣੀ ਰਿਹਾਇਸ਼ ਰੱਖ ਲਈ ਸੀ। ਬਾਅਦ ਵਿੱਚ ਕੁਤਬਦੀਨ ਦੀ ਮੌਤ ਤੋਂ ਬਾਅਦ ਉਸ ਦਾ ਲੜਕਾ ਜਮਾਲੁਦੀਨ ਮਹਾਰਾਜੇ ਦੀ ਮਦਦ ਨਾਲ ਮਮਦੋਟ ਦਾ ਨਵਾਬ ਬਣਿਆ। ਜਮਾਲੁਦੀਨ ਅਤੇ ਫਤਹਿਦੀਨ ਦੀ ਲੜਾਈ ਕਾਫੀ ਦੇਰ ਤੱਕ ਚਲਦੀ ਰਹੀ, ਇੱਥੋਂ ਤੱਕ ਕਿ ਫਤਹਿਦੀਨ ਦੀ ਮੌਤ ਤੋਂ ਬਾਅਦ ਉਸ ਦਾ ਲੜਕਾ ਸ਼ਾਹਨਵਾਜ਼ ਖਾਨ ਵੀ ਮਮਦੋਟ 'ਤੇ ਕਬਜ਼ਾ ਕਰਨ ਲਈ ਲੜਾਈ ਕਰਦਾ ਰਿਹਾ ਪਰੰਤੂ ਅੰਗਰੇਜ਼ਾਂ ਦੀ ਦਖ਼ਲ ਅੰਦਾਜ਼ੀ ਨਾਲ ਜਮਾਲੂਦੀਨ ਨੂੰ ਹੀ ਸਹਾਇਤਾ ਮਿਲਦੀ ਰਹੀ। ਜਮਾਲੂਦੀਨ ਦੀ 1863 ਵਿੱਚ ਮੌਤ ਹੋ ਗਈ ਤੇ ਉਸ ਦਾ ਭਰ ਜਲਾਲੂਦੀਨ ਜੋ ਕਿ ਉਸ ਤੋਂ ਬਾਅਦ ਮਮਦੋਟ ਦਾ ਨਵਾਬ ਬਣਿਆ, ਉਸ ਨੇ 1874 ਵਿੱਚ ਜਲਾਲਾਬਾਦ ਸ਼ਹਿਰ ਦੀ ਸਥਾਪਨਾ ਕੀਤੀ



*Original with:*
Kulbir Singh Sidhu IAS Mohali
*Digitized by:*
Panjab Digital Library

ਅਤੇ ਜਲਾਲਾਬਾਦ ਨਵਾਬ ਮਮਦੋਟ ਦੀ ਅਸਟੇਟ ਦਾ ਹਿੱਸਾ ਰਿਹਾ । ਜਲਾਲੂਦੀਨ 1875 ਵਿੱਚ ਗੱਦੀ 'ਤੇ ਬੈਠਾ ਪਰੰਤੂ 1891 ਵਿੱਚ ਉਸ ਦੀ ਮੌਤ ਤੋਂ ਬਾਅਦ ਉਸ ਦੇ ਪੁੱਤਰ ਕੁਤਬਦੀਨ ਨੇ ਜਲਾਲਾਬਾਦ ਦਾ ਕਾਫੀ ਵੱਡੇ ਪੱਧਰ 'ਤੇ ਵਿਕਾਸ ਕੀਤਾ । 1891 ਤੋਂ 1941 ਤੱਕ ਕੁਤਬਦੀਨ ਨੇ ਜਲਾਲਾਬਾਦ ਵਿਖੇ ਆਪਣੀ ਅਦਾਲਤ ਲਗਾਉਣੀ ਸ਼ੁਰੂ ਕਰ ਦਿੱਤੀ । ਉਸ ਦੇ ਸਮੇਂ, ਉਸ ਨੇ ਜਲਾਲਾਬਾਦ ਵਿਖੇ 1897 ਵਿੱਚ ਇਕ ਹਸਪਤਾਲ ਬਣਵਾਇਆ । ਇਸ ਤੋਂ ਇਲਾਵਾ ਜਲਾਲਾਬਾਦ ਵਿਖੇ ਕੁਤਬਬਾਗ ਰਾਣੀ ਬਾਗ ਦੀ ਸਥਾਪਨਾ ਕੀਤੀ । ਸਰ ਸ਼ਾਹ ਨਵਾਜ਼ ਜੋ ਕਿ ਜਮਾਲੂਦੀਨ ਦਾ ਪੜਪੋਤਾ ਸੀ ਉਸ ਨੂੰ ਫਿਰ 1928 ਵਿੱਚ ਮਮਦੋਟ ਦਾ ਇਲਾਕਾ ਮੋੜ ਦਿੱਤਾ ਗਿਆ । ਇਸ ਨੂੰ 1939 ਵਿੱਚ ਨਾਈਟਹੁਡ ਦੀ ਉਪਾਧੀ ਦਿੱਤੀ ਗਈ। ਸਰ ਸ਼ਾਹ ਨਵਾਜ਼ ਤੋਂ ਬਾਅਦ ਉਸ ਦਾ ਲੜਕਾ ਇਫਤਖਾਰ ਹੁਸੈਨ 1941 ਤੋਂ 1947 ਤੱਕ ਨਵਾਬ ਰਿਹਾ ਤੇ 1947 ਵਿੱਚ ਪਾਕਿਸਤਾਨ ਚਲਿਆ ਗਿਆ ।

**ਜਲਾਲਾਬਾਦ:** ਜਲਾਲਾਬਾਦ ਨਵਾਬ ਮਮਦੋਟ ਦੀ ਹੀ ਰਈਅਤ ਸੀ ਇਸ ਨੂੰ ਸ੍ਰੀ ਜਮਾਲੂਦੀਨ ਨੇ ਵਸਾਇਆ ਸੀ । ਅੱਜ ਕੱਲ੍ਹ ਇਹ ਸਬ ਡਵੀਜ਼ਨ ਹੈੱਡਕੁਆਟਰ ਹੈ । ਇਸ ਦੇ ਨਾਲ ਲਗਦੀ ਗੁਰੂਹਰਸਹਾਏ ਸਬ ਤਹਿਸੀਲ ਸਬ ਤਹਿਸੀਲ ਫਿਰੋਜ਼ਪੁਰ ਤੋਂ ਕੱਟ ਕੇ ਜਲਾਲਾਬਾਦ ਸਬ-ਡਵੀਜ਼ਨ ਦੇ ਨਾਲ ਜੋੜ ਦਿੱਤੀ ਗਈ ਹੈ । ਗੁਰੂਹਰਸਹਾਏ ਦਾ ਇਲਾਕਾ ਅੱਜ ਤੋਂ 200 ਸਾਲ ਪਹਿਲਾਂ ਬੰਜਰ ਤੇ ਬੇ-ਆਬਾਦ ਪਿਆ ਸੀ ਜਿਹੜਾ ਕਿ ਇੱਥੋਂ ਦੇ ਮੁਸਲਮਾਨਾਂ ਡੋਗਰਾਂ ਅਤੇ ਬਰਾੜਾਂ  ਦੇ ਦਰਮਿਆਨ ਲੜਾਈ ਝਗੜੇ ਦਾ ਕਾਰਨ ਬਣਿਆਂ ਰਹਿੰਦਾ ਸੀ । ਤਕਰੀਬਨ 200 ਸਾਲ ਪਹਿਲਾਂ ਜੀਵਨ ਮੱਲ ਸੋਢੀ ਜੋ ਕਿ ਗੁਰੂ ਰਾਮਦਾਸ ਜੀ ਦੀ ਸੱਤਵੀਂ ਪੀੜ੍ਹੀ ਵਿੱਚੋਂ ਸੀ ਇਹ ਤਹਿਸੀਲ ਚੂਨੀਆਂ ਲਾਹੌਰ ਤੋਂ ਇੱਥੇ ਆਏ ਅਤੇ ਇੱਥੇ ਆ ਕੇ ਆਪਣਾ ਘਰ ਆਬਾਦ ਕੀਤਾ। ਡੋਗਰ ਸਰਦਾਰਾਂ ਅਤੇ ਬਰਾੜਾਂ ਨੇ ਇਨ੍ਹਾਂ ਨੂੰ ਗੁਰੂ ਬੰਸ ਵਿੱਚੋਂ ਹੋਣ ਕਰਕੇ ਇਸ ਦੀ ਮਦਦ ਕੀਤੀ ਅਤੇ ਇਸ ਨੇ ਗੁਰੂਹਰਸਹਾਏ ਦੇ ਇਲਾਕੇ ਨੂੰ ਅਬਾਦ ਕਰਨਾ ਸ਼ੁਰੂ ਕਰ ਦਿੱਤਾ ਅਤੇ ਆਪਣੇ ਵੱਡੇ ਪੁੱਤਰ ਦੇ ਨਾਂ 'ਤੇ ਇਸ ਇਲਾਕੇ ਦਾ ਨਾਂ ਗੁਰੂਹਰਸਹਾਏ ਰੱਖਿਆ । ਗੁਰੂਹਰਸਹਾਏ ਦੇ ਸੋਢੀ ਸਰਦਾਰਾਂ ਦੀ ਗੁਰੂ ਬੰਸ ਵਿੱਚੋਂ ਹੋਣ ਕਰਕੇ ਕਾਫੀ ਮਾਨਤਾ ਰਹੀ ਹੈ ਪੋਥੀ ਮਾਲਾ ਜਿੱਥੇ ਕਿ ਪੁਰਾਤਨ ਪੋਥੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਬੰਧੀ ਮਾਲਾ ਦੇ ਸਦਕਾ ਦੇਸ਼ ਵਿਦੇਸ਼ ਵਿੱਚ ਇਸ ਦੀ ਪ੍ਰਸਿੱਧੀ ਰਹੀ ਹੈ । ਇਸ ਤੋਂ ਇਲਾਵਾ 2 ਕੁਆਰੀਆਂ ਕੰਨਿਆਵਾਂ ਮਾਤਾ ਜਜੋਲ ਅਤੇ ਮਾਤਾ ਹੰਸੇਵਾਲੀ ਦੇ ਮੰਦਿਰਾਂ ਕਰਕੇ ਇਸ ਸ਼ਹਿਰ ਦੀ ਖਾਸ ਮਾਨਤਾ ਹੈ ।

**ਜ਼ੀਰਾ :** ਇਸ ਤੋਂ ਇਲਾਵਾ ਜ਼ੀਰਾ ਸਬ ਡਵੀਜ਼ਨ ਦਾ ਇਤਿਹਾਸਕ ਪ੍ਰਸੰਗ ਦੀ ਧਰਮਕੋਟ ਅਤੇ ਕੋਟ ਈਸੇ ਖਾਂ, ਜਨੇਰ ਆਦਿ ਕਸਬਿਆਂ ਦੀ ਧਰਤੀ ਸਦਕਾ ਸਿੰਧ ਘਾਟੀ ਦੀ ਸੱਭਿਅਤਾ ਨਾਲ ਜੁੜਦਾ ਹੈ । ਇੱਥੇ ਪੁਰਾਤਨ ਥੇਹਾਂ ਤੋਂ ਸਿੰਧ ਘਾਟੀ ਦੀਆਂ ਵਸਤਾਂ ਮਿਲੀਆਂ ਹਨ । ਬੇਸ਼ੱਕ ਜ਼ੀਰਾ ਕਸਬਾ 1808 ਵਿੱਚ ਸਈਅਦ



*Original with:*
Kulbir Singh Sidhu IAS Mohali
*Digitized by:*
Panjab Digital Library

ਅਹਿਮਦ ਸ਼ਾਹ ਨੇ ਵਸਾਇਆ ਸੀ । ਸਈਅਦ ਅਹਿਮਦ ਸ਼ਾਹ ਨੂੰ ਸਿੱਖ ਸਰਦਾਰ ਮੋਹਰ ਸਿੰਘ ਨਿਸ਼ਾਨਵਾਲੀਆ ਨੇ ਇੱਥੋਂ ਭਜਾ ਦਿੱਤਾ ਅਤੇ ਮੋਹਰ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਜਰਨੈਲ ਮੋਹਕਮ ਚੰਦ ਨੇ ਭਜਾ ਦਿੱਤਾ ਤੇ ਇਸ ਇਲਾਕੇ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਅਧੀਨ ਕਰ ਲਿਆ । ਜ਼ੀਰਾ ਦਾ ਜਗਤ ਪ੍ਰਸਿੱਧ ਜੈਨ ਮੰਦਿਰ 23ਵੇਂ ਤੀਰਥੰਕਰ ਬਾਬਾ ਪਾਰਸ਼ਵਨਾਥ ਦੇ ਨਾਂ ਤੇ ਸੰਨ 1890 ਵਿੱਚ ਬਣਾਇਆ ਗਿਆ ਜੋ ਕਿ 105 ਫੁੱਟ ਉੱਚਾ ਹੈ ਅਤੇ ਇਸ ਦੀਆਂ 3 ਮੰਜ਼ਿਲਾਂ ਹਨ । ਇਸ ਦੀਆਂ ਦੀਵਾਰਾਂ ਤੇ ਜੈਨ ਤੀਰਥ ਸਥਾਨਾਂ ਦੀਆਂ ਤਸਵੀਰਾਂ ਹਨ। ਸਭ ਤੋਂ ਪੁਰਾਣੀ ਮੂਰਤੀ ਪ੍ਰਚੀਨ ਇਤਿਹਾਸ ਨਾਲ ਸਬੰਧ ਰੱਖਦੀ ਹੈ । ਦੱਸਿਆ ਜਾਂਦਾ ਹੈ ਕਿ ਇਸ ਨੂੰ ਗੁਜਰਾਤ ਤੋਂ ਇੱਕ ਜੈਨ ਮੁਨੀ ਪਲੀਤਾਨ ਸਿੰਘ ਗਿਰੀ ਗੁਜਰਾਤ ਤੋਂ ਇੱਥੋਂ ਲੈ ਕੇ ਆਏ ਸੀ ।

**ਮੱਖੂ ਤੇ ਕੋਟ ਈਸੇ ਖਾਂ :** ਮੱਖੂ ਤੇ ਕੋਟ ਈਸੇ ਖਾਂ ਦੇ ਕਬਬਿਆਂ ਨੂੰ ਵੀ ਸ਼ੁਰੂ ਵਿੱਚ ਸਿਰਸਾ ਤੋਂ ਆਏ ਡੋਗਰ ਅਤੇ ਨੈਪਾਲ ਜਾਤੀ ਤੇ ਮੁਸਲਮਾਨਾਂ ਨੇ ਆਬਾਦ ਕੀਤਾ । ਜਿਨ੍ਹਾਂ ਨੂੰ ਕਿ ਜੱਸਾ ਸਿੰਘ ਆਹਲੂਵਾਲੀਆ ਨੇ ਇੱਥੋਂ ਕਢਵਾ ਦਿੱਤਾ । ਕੋਟ ਈਸੇ ਖਾਂ ਨੂੰ ਵੀ ਧਰਮਕੋਟ ਅਤੇ ਫਤਹਿਗੜ੍ਹ ਵਾਂਗ ਪਵਾਰ ਰਾਜਪੂਤਾਂ ਨੇ ਵਸਾਇਆ ਸੀ । ਪਰ ਅਕਬਰ ਦੇ ਰਾਜ ਵੇਲੇ ਇਸ ਇਲਾਕੇ ਨੂੰ ਸ਼ਾਦੀ ਖਾਂ ਦੇ ਪੁੱਤਰ ਨੇਤ ਅਹਿਮਦ ਖਾਂ ਨੇ ਖੁਸ਼ਹਾਲ ਬਣਾਇਆ । ਕਿਹਾ ਜਾਂਦਾ ਹੈ ਕਿ ਅਕਬਰ ਨੇ ਖੁਸ਼ ਹੋ ਕੇ ਇਹ ਇਲਾਕਾ ਅਹਿਮਦ ਖਾਂ ਨੂੰ ਇਸ ਲਈ ਦਿੱਤਾ ਕਿ ਅਹਿਮਦ ਖਾਂ ਨੇ ਈਰਾਨ ਦੇ ਬਾਦਸ਼ਾਹ ਵੱਲੋਂ ਭੇਜੀ ਗਈ ਬਹੁਤ ਭਾਰੀ ਕਮਾਨ 'ਤੇ ਤਿੱਲਾ ਚੜ੍ਹਾ ਦਿੱਤਾ ਸੀ ।

ਫਿਰੋਜ਼ਪੁਰ ਦੇ ਨਜ਼ਦੀਕ ਪਿੰਡ ਮੱਲਾਂਵਾਲਾ, ਦੁਲਚੀਕੇ, ਬੱਗੂਵਾਲਾ ਤੇ ਬਾਰੇਕੇ ਡੋਗਰ ਮੁਸਲਮਾਨਾਂ ਤੇ ਸਿੱਖ ਸਰਦਾਰਾਂ ਵਿੱਚ ਆਪੋ ਆਪਣੇ ਰਾਜ ਵਧਾਉਣ ਦੀ ਕਸ਼ਮਕਸ਼ ਵਿੱਚ ਜੰਗਾਂ ਯੁੱਧਾਂ ਦਾ ਮੈਦਾਨ ਰਹੇ । ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੀ ਰੱਕਾਸਾ ਮੋਰਾਂ ਵੀ ਕੁਝ ਸਮਾਂ ਆਪਣੇ ਪਿੰਡ ਬਾਰੇਕੇ ਦੀ ਸਰਦਾਰੀ ਮਾਣਦੀ ਰਹੀ ।

**ਸੱਭਿਆਚਾਰ :** ਜ਼ਿਲ੍ਹਾ ਫਿਰੋਜ਼ਪੁਰ ਨੂੰ ਸੱਭਿਆਚਾਰਕ ਅਤੇ ਭਾਸ਼ਾ ਪੱਖੋਂ ਪ੍ਰਤੱਖ ਤੌਰ ਤੇ ਵੱਖੋ-ਵੱਖਰੇ ਸਭਿਆਚਾਰਾਂ ਦਾ ਸੰਗਮ ਕਿਹਾ ਜਾ ਸਕਦਾ ਹੈ । ਪੂਰਬ ਵਿੱਚ ਹਰੀਕੇ ਪੱਤਣ ਅਤੇ ਜ਼ੀਰਾ ਤਹਿਸੀਲ 'ਤੇ ਪ੍ਰਤੱਖ ਤੌਰ ਤੇ ਮਾਝੇ ਦੇ ਸਭਿਆਚਾਰ ਅਤੇ ਬੋਲੀ ਦਾ ਅਸਰ ਹੈ । ਜ਼ਿਲ੍ਹਾ ਹੈੱਡ ਕੁਆਟਰ ਫਿਰੋਜ਼ਪੁਰ ਸਪਸ਼ਟ ਤੌਰ ਤੇ ਮਲਵਈ ਸੱਭਿਆਚਾਰ ਦਾ ਕੇਂਦਰ ਹੈ ਅਤੇ ਤਹਿਸੀਲ ਫਾਜ਼ਿਲਕਾ ਅਤੇ ਅਬੋਹਰ ਦੇ ਇਲਾਕੇ ਬੇਸ਼ੱਕ ਮਲਵਈ ਖਿੱਤੇ ਦੇ ਖੁਸ਼ਹਾਲ ਇਲਾਕੇ ਹਨ ਪਰ ਇੱਥੋਂ ਦੀ ਭਾਸ਼ਾ ਅਤੇ ਸਭਿਆਚਾਰ 'ਤੇ ਰਾਜਸਥਾਨੀ ਸਭਿਆਚਾਰ ਦੀ ਗਹਿਰੀ ਛਾਪ ਨਜ਼ਰ ਆਉਂਦੀ ਹੈ, ਇਸ ਲਈ ਸਮੁੱਚੇ ਤੌਰ ਤੇ ਜ਼ਿਲ੍ਹਾ ਫਿਰੋਜ਼ਪੁਰ ਨੂੰ ਤਿੰਨ ਸੱਭਿਆਚਾਰਾਂ ਦੀ ਤ੍ਰਿਵੈਣੀ ਵੀ ਕਿਹਾ ਜਾ ਸਕਦਾ ਹੈ ਸਗੋਂ ਇਸ ਵਿੱਚ ਇੱਕ ਸ਼ਾਖਾ ਦੇ ਤੌਰ ਤੇ ਇੱਥੋਂ ਦੇ ਰਾਏ



*Original with:*
Kulbir Singh Sidhu IAS Mohali
*Digitized by:*
Panjab Digital Library

ਸਿੱਖ ਅਤੇ ਕੰਬੋਜ ਬਰਾਦਰੀ ਦਾ ਆਪਣਾ ਅਲੱਗ-2 ਸਭਿਆਚਾਰ ਅਤੇ ਭਾਸ਼ਾਈ ਵਿਰਸਾ ਹੈ। ਇਨ੍ਹਾਂ ਬਰਾਦਰੀਆਂ ਦਾ ਰਹਿਣ ਸਹਿਣ ਦਾ ਅੰਦਾਜ਼ ਅਨੋਖਾ ਤੇ ਅਲੱਗ ਹੈ। ਝੂਮਰ, ਰਾਏ ਸਿੱਖ ਬਰਾਦਰੀ ਦਾ ਸੰਸਾਰ ਪ੍ਰਸਿੱਧ ਨਾਚ ਇੱਕ ਵਿਲੱਖਣ ਰੰਗ ਬੰਨ੍ਹਦਾ ਹੈ। ਇਸ ਨਾਚ ਦਾ ਸੁਬਕ ਜਿਹਾ ਅੰਦਾਜ਼ ਲਹਿੰਦੇ ਪੰਜਾਬ (ਪਾਕਿਸਤਾਨ) ਦੀ ਯਾਦ ਹਰ ਮਨ ਵਿੱਚ ਤਾਜ਼ਾ ਕਰਦਾ ਹੈ ਤੇ ਦੇਖਣ ਵਾਲਾ ਕੋਈ ਹੀ ਅਜਿਹਾ ਬਸ਼ਰ ਹੋਵੇਗਾ ਜੋ ਕਿ 1947 ਵਿੱਚ ਮੁਲਕਾਂ ਦੀ ਹੋਈ ਅਣਹੋਣੀ ਵੰਡ ਦੇ ਦਰਦ ਨੂੰ ਮਹਿਸੂਸ ਨਾ ਕਰੇ। ਇਹ ਵੀ ਠੀਕ ਹੈ ਕਿ ਰਾਏ ਸਿੱਖਾਂ ਦੇ ਕੰਬੋਜ ਬਰਾਦਰੀਆਂ ਦਾ ਸਭਿਆਚਾਰ ਪੰਜਾਬ ਦੇ ਸਮੁੱਚੇ ਇਨ੍ਹਾਂ ਦਾ ਸਭਿਆਚਾਰ ਪੰਜਾਬੀ ਸਭਿਆਚਾਰ ਦੇ ਦਾਇਰੇ ਵਿੱਚ ਹੀ ਆਉਂਦਾ ਹੈ। ਫਿਰੋਜ਼ਪੁਰ, ਗੁਰੂਹਰਸਹਾਏ, ਜਲਾਲਾਬਾਦ ਅਤੇ ਫਾਜ਼ਿਲਕਾ ਦੇ ਇਲਾਕਿਆਂ ਵਿੱਚ ਸੋਢੀ ਸਰਦਾਰਾਂ, ਰਾਏ ਸਿੱਖਾਂ, ਕੰਬੋਜ ਬਰਾਦਰੀਆਂ ਦਾ ਬੋਲ ਬਾਲਾ ਹੈ ਅਤੇ ਸਭਿਆਚਾਰਕ ਵਿਕਾਸ ਦੀਆਂ ਰਾਹਾਂ ਤੇ ਵੱਧਦੇ ਕਦਮਾਂ ਨੇ ਇਨ੍ਹਾਂ ਬਰਾਦਰੀਆਂ ਦਾ ਬੀਤੇ ਹੋਏ ਕੱਲ੍ਹ ਵਾਲਾ ਸਰੂਪ ਬਦਲ ਕੇ ਰੱਖ ਦਿੱਤਾ ਹੈ। ਸਮੁੱਚੇ ਤੌਰ ਤੇ ਜ਼ਿਲ੍ਹਾ ਫਿਰੋਜ਼ਪੁਰ ਦੇ ਵਸਨੀਕ ਪੂਰਬ ਤੋਂ ਪੱਛਮ ਤੱਕ 250 ਕਿਲੋਮੀਟਰ ਫੈਲਾਅ ਵਿੱਚ ਇੱਕ ਦੂਜੇ ਤੋਂ ਇਸ ਤਰ੍ਹਾਂ ਅਣਭਿੱਜ ਤੇ ਅਲੱਗ ਥਲੱਗ ਹਨ ਜਿਵੇਂ ਭੂਗੋਲਿਕ ਤੌਰ ਤੇ ਪੂਰਬ ਨਾਲੋਂ ਪੱਛਮ ਅਲੱਗ ਹੈ। ਜੇ ਅਬੋਹਰ ਫਾਜ਼ਿਲਕਾ ਦੀਆਂ ਤਹਿਸੀਲਾਂ ਦੇ ਵਸਨੀਕਾਂ ਨੂੰ ਸੁਣੀਏ ਤਾਂ ਇਹ ਕਹਿਣਗੇ, ਰੇ ਭਾਈ ਕੇ ਅਲਵਾਦ ਕਰੈ, ਮੰਨੇ ਤੋ ਕੋ ਬੇਰਾ ਨਾ ਪੜੇ ਹੈ- ਈਆਂ ਈ ਉਧੀ ਖੋਪੜੀ ਬਕੜਵਾਦ ਕਰੈ ਏ- ਮੰਨੇ ਤੋ ਭਾਈਕੋ ਠਾਹ ਨੀ" ਇਹ ਲਬੋ-ਲਹਿਜਾ ਤੇ ਭਾਸ਼ਾ ਤਹਿਸੀਲ ਜ਼ੀਰਾ ਦੇ ਪੱਟੀ ਅਤੇ ਅੰਮ੍ਰਿਤਸਰ ਦੇ ਇਲਾਕਿਆਂ ਦੇ ਨਾਲ ਲੱਗਦੇ ਵਸਨੀਕਾਂ ਲਈ ਇਉਂ ਹੈ ਜਿਵੇਂ ਕਿ ਇਹ ਯੂਨਾਨੀ ਭਾਸ਼ਾ ਹੋਵੇ। ਇਹ ਗੱਲਬਾਤ ਜਦੋਂ ਮਝੈਲ ਕਰਣਗੇ ਤਾਂ ਉਹ ਕਹਿਣਗੇ " ਭਾਊ, ਕੀ ਭਕਾਈਮਾਰਨ ਡਿਆਂ, ਘਾਣੀ ਕਾਈ ਨੀ। ਭਾਅ ! ਉਹ ਕੀ ਸ਼ੈ ਐ- ਦਰਵਾਜ਼ੇ ਅੱਗੇ ਗੱਡ ਲਾ ਦਿਆਂਗੇ। ਦੂਜੇ ਪਾਸੇ ਇਹ ਗੁਫ਼ਤਗੂ ਚੌਧਰੀਆਂ ਤੇ ਬਿਸ਼ਨੋਈਆਂ ਲਈ ਇਉਂ ਹੈ ਜਿਵੇਂ ਦੂਜੇ ਲੋਕ ਦੀ ਗੱਲ ਹੋ ਰਹੀ ਹੋਵੇ। ਇਸ ਦੇ ਪ੍ਰਥਾਏ ਕਹਿੰਦੇ ਹਨ ਕਿ ਫਿਰੋਜ਼ਪੁਰ ਰੇਲਵੇ ਸਟੇਸ਼ਨ ਤੇ ਦੋ ਸੱਜਣ, ਇੱਕ ਮੱਖੂ ਦਾ ਤੇ ਇੱਕ ਅਬੋਹਰ ਦਾ ਇਕੱਠੇ ਹੋ ਗਏ। ਇੱਕ ਸੱਜਣ ਕਹੇ ਕਿ ਸਾਹਮਣੇ ਸੂਰਜ ਛਿਪ ਰਿਹਾ ਹੈ ਅਤੇ ਕਿੰਨਾ ਸੁੰਦਰ ਨਜ਼ਾਰਾ ਹੈ ਤੇ ਦੂਜਾ ਕਹੇ ਇਹ ਤਾਂ ਪੂਰਨਮਾਸੀ ਦਾ ਚੰਦ ਚੜ੍ਹ ਰਿਹਾ ਹੈ; ਦੋਵਾਂ ਵਿੱਚ ਆਪਸ ਵਿੱਚ ਬਹਿਸ ਹੋ ਗਈ ਤਾਂ ਉਨ੍ਹਾਂ ਨੇ ਸਟੇਸ਼ਨ 'ਤੇ ਜਾਂਦੇ ਫਿਰੋਜ਼ਪੁਰ ਦੇ ਇੱਕ ਸੱਜਣ ਨੂੰ ਪੁੱਛਿਆ ਕਿ ਭਾਈ ਤੂੰ ਹੀ ਕੋਈ ਨਿਰਣਾ ਕਰ। ਉਹ ਸੱਜਣ ਇਨ੍ਹਾਂ ਦੋਵਾਂ ਦੇ ਸਭਿਆਚਾਰ ਤੋਂ ਅਣਜਾਣ ਸੀ ਪਰ ਕੁਝ ਕੁ ਸੂਝਵਾਨ ਹੋਣ ਕਰਕੇ ਕਹਿਣ ਲੱਗਾ, "ਭਰਾਵੋ ਇਹ ਤੁਹਾਡੀ ਆਪੋ-ਆਪਣੀ ਇਲਾਕੇ ਦੀ ਗੱਲ ਹੈ। ਮੈਂ ਤਾਂ ਆਪ ਨਾਲ ਦੇ ਕਸਬੇ ਗੋਲੇਵਾਲੇ ਤੋਂ ਆਇਆ ਹਾਂ ਜਿਸ ਕਰਕੇ ਮੇਰੇ ਲਈ ਇਹ ਨਿਰਣਾ ਕਰਨਾ ਔਖਾ ਹੈ। ਭੂਗੋਲਿਕ ਤੌਰ ਤੇ ਮੱਖੂ ਜ਼ੀਰਾ ਦਾ ਅਬੋਹਰ-ਸੀਤੋਗੁੰਨੋ ਤੋਂ ਫਰਕ ਸਿਰਫ 250 ਕਿਲੋਮੀਟਰ ਦਾ ਹੈ ਪਰ ਸਭਿਆਚਾਰਕ ਦੂਰੀ ਇਉਂ ਹੈ ਜਿਵੇਂ ਅਮਰੀਕਾ



*Original with:*
Kulbir Singh Sidhu IAS Mohali
*Digitized by:*
Panjab Digital Library

ਤੇ ਮੈਕਸੀਕੋ ਦੀ ਹੈ ।

ਖੈਰ ! ਕਾਦਰ ਨੇ ਕੁਦਰਤ ਬਣਾਉਣ ਵੇਲੇ ਜ਼ਰੂਰ ਕਿਸੇ ਖਿੱਤੇ ਦੇ ਵਰਦਾਨਾਂ ਤੇ ਸਰਾਪਾਂ ਦਾ ਨਿਰਣਾ ਕੀਤਾ ਹੋਵੇਗਾ । ਉਸ ਅਨੁਸਾਰ ਜ਼ਿਲ੍ਹਾ ਫਿਰੋਜ਼ਪੁਰ ਦੇ ਖਿੱਤੇ ਦੀਆ ਨਿਆਮਤਾਂ ਜਾਂ ਕਠਿਨਾਈਆਂ ਦਾ ਜੇ ਸਮੁੱਚਾ ਲੇਖਾ ਜੋਖਾ ਕੀਤਾ ਜਾਵੇ ਤਾਂ ਇਸ ਜ਼ਿਲ੍ਹੇ ਦੀ ਖੁਸ਼ਹਾਲੀ ਤੇ ਲੋਕਾਂ ਦੇ ਸੁਭਾਅ ਦੀ ਬੇਪਰਵਾਹੀ ਸਦਕਾ ਇੱਥੋਂ ਦੇ ਵਸਨੀਕ ਚੜ੍ਹੀ ਲੱਥੀ ਦੀ ਘੱਟ-ਵੱਧ ਹੀ ਪ੍ਰਵਾਹ ਕਰਦੇ ਹਨ । ਇਹੀ ਕਾਰਨ ਹੈ ਕਿ ਆਪਣੇ ਇਤਿਹਾਸਕ ਪਿਛੋਕੜ ਨੂੰ ਜਾਣਨ ਦੀ ਥਾਂ ਵਾਹੀ ਤੇ ਖਾਧੀ ਜਾਂ ਕਮਾਈ ਤੇ ਉਡਾਈ ਦੀ ਜਿਊਣ ਜਾਂਚ ਨੂੰ ਇਨ੍ਹਾਂ ਨੇ ਜ਼ਿਆਦਾ ਤਰਜੀਹ ਦਿੱਤੀ ਹੈ । ਜਿੱਥੇ ਇਹ ਗੱਲ ਠੀਕ ਹੈ ਕਿ ਇਸ ਜ਼ਿਲ੍ਹੇ ਦੇ ਵਸਨੀਕਾਂ ਨੂੰ ਖੁਸ਼ਹਾਲੀ ਸਦਕਾ ਆਪਣੇ ਵਿਰਸੇ ਨੂੰ ਜ਼ਿਆਦਾ ਜਾਣਨ ਦੀ ਲੋੜ ਹੀ ਨਹੀਂ ਪਈ ਉਥੇ ਇਹ ਵੀ ਪ੍ਰਤੱਖ ਹੈ ਕਿ ਗਿਣੇ-ਚੁਣੇ ਦਾਨਿਸ਼ਮੰਦਾਂ ਤੇ ਸਾਹਿਤਕਾਰਾਂ ਤੋਂ ਬਿਨਾਂ ਇਸ ਜ਼ਿਲ੍ਹੇ ਦੇ ਇਤਿਹਾਸ ਤੇ ਵਿਕਾਸ ਦੇ ਪਿਛੋਕੜ ਦੀ ਜ਼ਿਆਦਾ ਜਾਣਕਾਰੀ ਕਿਸੇ ਵੱਲੋਂ ਵੀ ਨਹੀਂ ਦਿੱਤੀ ਗਈ । ਬੇਸ਼ੱਕ, ਅੱਜ ਅਜਿਹੇ ਦਾਨਿਸ਼ਮੰਦਾਂ ਦੀ ਭਰਮਾਰ ਹੈ ਜੋ ਕਿ ਕੁਦਰਤ ਦੇ ਪੇਚੀਦਾ ਸਵਾਲਾਂ ਦੇ ਜਵਾਬ ਦੇਣ ਲਈ ਆਪਣੇ ਆਪ ਨੂੰ ਸਮਰੱਥ ਸਮਝਦੇ ਹਨ ਕਿ ਉਹ ਦੱਸ ਸਕਦੇ ਹਨ ਕਿ ਗਾਜਰ ਲੰਬੀ ਕਿਉਂ ਹੁੰਦੀ ਹੈ ਤੇ ਗੰਢਾ ਗੋਲ ਕਿਉਂ ਹੁੰਦਾ ਹੈ ? ਸ਼ਾਇਦ ਉਹ ਇਹ ਵੀ ਦਾਵਾ ਕਰਨ ਕਿ ਉਨ੍ਹਾਂ ਨੂੰ ਪਤਾ ਹੈ ਕਿ ਡੱਡਾਂ ਕਿਹੜੇ ਵੇਲੇ ਪਾਣੀ ਪੀਂਦੀਆਂ ਹਨ ? ਪਰ ਅੱਜ ਦੇ ਇਨ੍ਹਾਂ ਕਲਮਜ਼ਾਰਾਂ ਨੇ ਜ਼ਿਲ੍ਹਾ ਫਿਰੋਜ਼ਪੁਰ ਦੇ ਇਤਿਹਾਸਕ ਪਿਛੋਕੜ ਬਾਰੇ ਕੋਈ ਲਾਹੇਵੰਦ ਖੋਜ ਜਾਂ ਜਾਣਕਾਰੀ ਦੇਣ ਦੀ ਕਦੇ ਕੋਈ ਕੋਸ਼ਿਸ਼ ਨਹੀਂ ਕੀਤੀ ।

ਬਹਿਰਹਾਲ ! ਮੈਂ ਜ਼ਿਲ੍ਹਾ ਫਿਰੋਜ਼ਪੁਰ ਦੇ ਲੋਕਾਂ ਦੇ ਮਿਹਨਤੀ ਸੁਭਾਅ ਤੇ ਉੱਦਮ ਨੂੰ ਹੀ ਇਨ੍ਹਾਂ ਦੀ ਖੁਸ਼ਹਾਲੀ ਦਾ ਰਾਜ਼ ਮੰਨਦਾ ਹਾਂ । ਬਾਕੀ, ਇਸ ਇਲਾਕੇ ਤੇ ਇੰਨੀਆਂ ਬੇਅੰਤ ਰੱਬੀ-ਖੈਰਾਂ-ਮਿਹਰਾਂ ਕਿਉਂ ਤੇ ਕਿਵੇਂ ਹਨ ਇਹ ਗੱਲ ਤਾਂ ਗੈਬੀ ਸ਼ਕਤੀਆਂ ਹੀ ਜਾਣਨ । ਮੇਰੇ ਵਰਗੇ ਅਲਪੱਗ-ਥੋੜਮੱਤ, ਇਸ ਬਾਰੇ ਕੀ ਜਾਣ ਸਕਦੇ ਹਨ । ਜਿਸ ਦੇ ਪ੍ਰਥਾਇ ਕਿਹਾ ਜਾਂਦਾ ਹੈ ਕਿ ਘੁੱਗੀ ਕੀ ਜਾਣੇ ਸਤਿਗੁਰ ਦੀਆਂ ਬਾਤਾਂ।





*Original with:*
Kulbir Singh Sidhu IAS Mohali
*Digitized by:*
Panjab Digital Library

# ਪੁਰਾਤਨਤਾ ਤੇ ਆਧੁਨਿਕਤਾ ਦਾ ਸੰਗਮ
# ਜ਼ਿਲ੍ਹਾ ਲੁਧਿਆਣਾ

ਪੰਜਾਬ ਦੇ ਹੋਰਨਾਂ ਜ਼ਿਲ੍ਹਿਆਂ ਵਾਂਗ ਲੁਧਿਆਣਾ ਵੀ ਸੰਘਰਸ਼ੀ ਮਨੁੱਖਾਂ ਦਾ ਜ਼ਿਲ੍ਹਾ ਹੈ। ਸੰਘਰਸ਼ ਜ਼ਿੰਦਗੀ ਅੰਦਰ ਸੁਰ ਤੇ ਸਰੂਰ ਭਰਦਾ ਹੈ। ਸਰੂਰ ਵਾਲੇ ਮਨੁੱਖ ਅੰਦਰ ਹੀ ਜੀਵਨ ਦੇ ਪਿੜ ਵਿਚ ਨੱਚਣ ਵਾਸਤੇ ਸੁਰ-ਤਾਲ ਅਤੇ ਸਾਥੀ ਮਾਨਵਾਂ ਲਈ ਮੋਹ ਹੁੰਦਾ ਹੈ। ਪੰਜਾਬੀਆਂ ਦੇ ਕੰਨਾਂ ਵਿੱਚ ਬਚਪਨ ਤੋਂ ਹੀ ਆਵਾਜ਼ ਗੂੰਜਦੀ ਰਹੀ ਹੈ ਕਿ "ਨਚਣ ਕੁਦਣ ਮਨ ਕਾ ਚਾਓ।" ਮਨ ਦੇ ਇਸ ਚਾਅ ਕਾਰਨ ਹੀ ਇਹ ਗਿੱਧੇ ਤੇ ਭੰਗੜੇ ਦੇ ਪਿੜਾਂ ਤੋਂ ਤਿਉਹਾਰਾਂ ਤਕ ਅਤੇ ਕਬੱਡੀ ਤੇ ਕੁਸ਼ਤੀ ਦੇ ਅਖਾੜਿਆਂ ਤੋਂ ਲੈ ਕੇ ਤੇਗਾਂ ਦੀ ਧਾਰ ਉੱਤੇ ਨੱਚਦੇ ਰਹੇ ਹਨ। ਜਿਸ ਗੀਤਕਾਰ ਨੇ ਇਹ ਕਿਹਾ ਹੈ ਕਿ ਨੱਚਾਂ ਮੈਂ ਲੁਧਿਆਣੇ ਤੇ ਮੇਰੀ ਧਮਕ ਜਲੰਧਰ ਪੈਂਦੀ। ਉਸ ਗੀਤਕਾਰ ਨੂੰ ਲਿਖਣਾ ਚਾਹੀਦਾ ਸੀ ਕਿ ਧਮਕ ਸੰਸਾਰ ਵਿਚ ਪੈਂਦੀ ਕਿਉਂਕਿ ਜ਼ਿੰਦਗੀ ਦਾ ਮੋਹ ਲੈ ਕੇ ਨੱਚਣ ਵਾਲਿਆਂ ਦੇ ਨਾਚ ਦੀ ਧਮਕ ਤਾਂ ਸਾਰੇ ਸੰਸਾਰ ਅੰਦਰ ਪੈਂਦੀ ਹੈ। ਜਲੰਧਰ ਤੱਕ ਤਾਂ ਐਵੇਂ ਥੋੜ੍ਹਾ ਜਿਹਾ ਫ਼ਾਸਲਾ ਹੈ। ਖੈਰ ਅੱਜ ਜ਼ਿਲ੍ਹਾ ਲੁਧਿਆਣਾ ਦੀਆਂ ਪ੍ਰਾਪਤੀਆਂ ਦੀ ਧਮਕ ਸਾਰੇ ਸੰਸਾਰ ਵਿੱਚ ਪੈ ਰਹੀ ਹੈ।

## ਲੁਧਿਆਣਾ ਇਤਿਹਾਸ ਦੇ ਝਰੋਖੇ 'ਚੋਂ



ਘੰਟਾ ਘਰ ਲੁਧਿਆਣਾ

ਲੁਧਿਆਣਾ ਪੰਜਾਬ ਦੇ ਪ੍ਰਮੁੱਖ ਸ਼ਹਿਰਾਂ ਵਿੱਚੋਂ ਹੋਣ ਕਰਕੇ ਵਿਸ਼ਾਲ ਇਤਿਹਾਸਕ ਪਿਛੋਕੜ ਦਾ ਧਾਰਨੀ ਹੈ। ਇਸ ਨੂੰ ਅਨੇਕਾਂ ਹੀ ਯੁਗ-ਗਰਦੀਆਂ, ਪਰਿਵਰਤਨਾਂ ਅਤੇ ਤਬਦੀਲੀਆਂ ਵਿੱਚੋਂ ਲੰਘਣਾ ਪਿਆ ਹੈ। ਪੰਜਾਬ ਵਿੱਚ ਸਮੇਂ-ਸਮੇਂ ਵਾਪਰੀਆਂ ਘਟਨਾਵਾਂ ਦਾ ਇਸ ਦੇ ਇਤਿਹਾਸਕ ਮੁਹਾਂਦਰੇ ਉੱਤੇ ਕਾਫ਼ੀ ਅਸਰ ਪਿਆ ਹੈ। ਅਸੀਂ ਪਿੱਛੇ ਦੱਸ ਆਏ ਹਾਂ ਕਿ "ਮੀਰਹੋਤਾ" ਨਾਂ ਦੇ ਇੱਕ ਛੋਟੇ ਜਿਹੇ ਪਿੰਡ ਤੋਂ ਵਿਕਸਤ ਹੋ ਕੇ ਇਹ ਪੰਜਾਬ ਦੇ ਇੱਕ ਪ੍ਰਮੁੱਖ ਸ਼ਹਿਰ ਦੀ ਪਦਵੀ ਤੱਕ ਪਹੁੰਚਿਆ ਹੈ। ਇਸ ਨਗਰ ਉਤੇ ਸਮੇ ਸਮੇਂ ਅਨੇਕਾਂ ਹਾਕਮਾਂ ਨੇ ਹਕੂਮਤ ਕੀਤੀ। ਸਮੁੱਚੇ ਪੰਜਾਬ ਦੀ ਹੀ ਇਹ ਭੂਗੋਲਿਕ ਸਥਿਤੀ ਅਜਿਹੀ ਹੈ। ਜਿਸ ਨੂੰ ਵੇਖ ਕੇ ਹਰੇਕ ਹਮਲਾਵਰ ਦੇ ਮੂੰਹ ਵਿਚੋਂ ਲਾਰ੍ਹਾਂ



Original with:
Kulbir Singh Sidhu IAS Mohali
Digitized by:
Panjab Digital Library

ਵਗਦੀਆਂ ਰਹੀਆਂ ਹਨ। ਹਮਲਾਵਰ ਸਤਲੁਜ ਪਾਰ ਕਰ ਲਵੇ ਤਾਂ ਉਸ ਨੂੰ ਦਿੱਲੀ ਤੱਕ ਪਹੁੰਚਣ ਵਿੱਚ ਕੋਈ ਰੋਕ ਨਹੀਂ ਸੀ ਆ ਸਕਦੀ।

ਕਸ਼ੱਤਰੀ ਰਾਜਾ ਰੁਦਰਾਦਮਨ ਦੇ ਗਿਰਨਾਰ ਦੇ ਤਕਰੀਬਨ 1500 ਈ: ਪੂਰਵ ਲਿਖੇ ਲੇਖਾਂ ਤੋਂ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਯੋਧਾ ਰਾਜੇ ਆਪਣੇ ਆਪ ਨੂੰ ਸਾਰੇ ਕਸ਼ੱਤਰੀ ਰਾਜਿਆਂ ਵਿੱਚੋਂ ਸ਼ਕਤੀਸ਼ਾਲੀ ਸਮਝਦੇ ਸਨ। ਰੁਦਰਾਦਮਨ ਨੇ ਭਾਵੇਂ ਇਸ ਗੱਲ ਦੀ ਡੀਂਗ ਮਾਰੀ ਸੀ ਕਿ ਉਸ ਨੇ ਹੀ ਯੋਧਾ ਰਾਜਿਆਂ ਨੂੰ ਖਤਮ ਕਰ ਦਿੱਤਾ ਹੈ। ਪਰੰਤੂ ਇਨ੍ਹਾਂ ਦਾ ਗਣਰਾਜ ਦੂਜੀ ਸਦੀ ਈਸਵੀ ਤੱਕ ਕਾਇਮ ਰਿਹਾ ਹੈ। ਇਸ ਦਾ ਸਬੂਤ ਸਾਨੂੰ ਉਨ੍ਹਾਂ ਰਾਜਿਆਂ ਦੇ ਸਿੱਕਿਆਂ ਤੋਂ ਪ੍ਰਾਪਤ ਹੁੰਦਾ ਹੈ। ਹੋ ਸਕਦਾ ਹੈ ਕਿ ਰੁਦਰਦਮਨ ਨੇ ਉਨ੍ਹਾਂ ਨੂੰ ਹਰਾਇਆ ਹੋਵੇ। ਪਰੰਤੂ ਉਹ ਉਨ੍ਹਾਂ ਦਾ ਪੂਰੀ ਤਰ੍ਹਾਂ ਨਾਸ ਨਹੀਂ ਸੀ ਕਰ ਸਕਿਆ।

ਪ੍ਰਸਿੱਧ ਇਤਿਹਾਸਕਾਰ ਟਾਲਬਰਟ ਲਿਖਦਾ ਹੈ ਕਿ ਲੁਧਿਆਣਾ ਤੇ ਇਸ ਦੇ ਆਸ ਪਾਸ ਦਾ ਇਲਾਕਾ ਪ੍ਰਾਚੀਨ ਮੁਗਲ ਰਾਜ ਦਾ ਭਾਗ ਰਿਹਾ ਹੈ। ਲੁਧਿਆਣਾ ਦੇ ਨੇੜੇ ਮਾਛੀਵਾੜਾ ਸਥਾਨ ਦਾ ਜ਼ਿਕਰ ਤਾਂ ਮਹਾਂਭਾਰਤ ਵਿੱਚ ਵੀ ਆਉਂਦਾ ਹੈ। ਲੁਧਿਆਣਾ ਅਤੇ ਇਸ ਦੇ ਨੇੜੇ ਦੇ ਪਿੰਡ ਸੁਨੇਤ ਵਿੱਚ ਪਾਏ ਜਾਂਦੇ ਪੁਰਾਣੇ ਥੇਹਾਂ ਦੀ ਖੁਦਵਾਈ ਤੋਂ ਨਿਕਲੀਆਂ ਵਸਤਾਂ ਤੋਂ ਇਹ ਹੀ ਸਾਬਤ ਹੁੰਦਾ ਹੈ ਕਿ ਇਸ ਇਲਾਕੇ ਉੱਤੇ ਯੋਧਾ ਜਾਤੀ ਦੇ ਰਾਜਿਆਂ ਦੀ ਪਹਿਲੀ ਸਦੀ ਈਸਵੀ ਦੇ ਨੇੜੇ ਤੇੜੇ ਹਕੂਮਤ ਰਹੀ ਹੈ। ਇਹ ਵੀ ਸਪਸ਼ਟ ਹੈ ਕਿ ਇਸ ਜਾਤੀ ਦੇ ਰਾਜਿਆਂ ਨੇ ਸ਼ੱਕ ਜਾਤੀ ਦੇ ਹਮਲਿਆਂ ਦਾ ਮੂੰਹ ਤੋੜ ਜਵਾਬ ਦਿੱਤਾ ਸੀ। ਦੂਜੀ ਸਦੀ ਅੱਧ ਤੱਕ ਵੀ ਉਹ ਕਾਫ਼ੀ ਸ਼ਕਤੀਸ਼ਾਲੀ ਰਹੇ ਸਨ। ਉਨ੍ਹਾਂ ਆਪਣੀ ਅਜ਼ਾਦੀ ਨੂੰ ਉਸੇ ਤਰ੍ਹਾਂ ਕਾਇਮ ਰੱਖਿਆ ਸੀ। ਇਤਿਹਾਸਕਾਰ ਜੇ.ਐਲਨ ਅਨੁਸਾਰ ਸ਼ੱਕ ਰਾਜਿਆਂ ਅਤੇ ਰੁਦਰਾਦਮਨ ਨਾਲ ਹੋਈਆਂ ਲੜਾਈਆਂ ਨੇ ਜ਼ਰੂਰ ਯੋਧਾ ਰਾਜਿਆਂ ਦੀ ਮਾਲੀ ਹਾਲਤ ਉਤੇ ਭਾਰੀ ਬੋਝ ਪਾਇਆ ਹੋਵੇਗਾ। ਇਸ ਗੱਲ ਦਾ ਸਬੂਤ ਦੂਜੀ ਸਦੀ ਦੇ ਅੰਤਲੇ ਸਮੇਂ ਦੀ ਕਰੰਸੀ ਨੂੰ ਵੇਖਣ ਤੋਂ ਮਿਲ ਜਾਂਦਾ ਹੈ। ਲੁਧਿਆਣਾ ਦੇ ਨੇੜੇ ਸੁਨੇਤ ਤੋਂ ਮਿਲੀਆਂ ਮਿੱਟੀ ਦੀਆਂ ਮੁਹਰਾਂ ਤੋਂ ਇਹ ਪਤਾ ਲਗਦਾ ਹੈ ਕਿ ਯੋਧਾ ਰਾਜਿਆਂ ਨੇ ਕਾਫੀ ਜੰਗਾਂ ਜਿੱਤੀਆਂ ਸਨ, ਜਿਨ੍ਹਾਂ ਦੀ ਯਾਦ ਵਿੱਚ ਉਨ੍ਹਾਂ ਵਿਸ਼ੇਸ਼ ਪ੍ਰਕਾਰ ਦੇ ਸਿੱਕੇ ਅਤੇ ਮੈਡਲ ਬਣਵਾਏ। ਇਤਿਹਾਸਕਾਰ ਅਲਟੇਕਰ ਦਾ ਕਹਿਣਾ ਹੈ ਕਿ ਉਨ੍ਹਾਂ ਪੁਰਾਤਤਵ ਪ੍ਰਮਾਣਾਂ ਤੋਂ ਯੋਧਾ ਰਾਜਿਆਂ ਦੀਆਂ ਕੁਸ਼ਾਨ ਰਾਜਿਆਂ ਉਤੇ ਹੋਈਆਂ ਜਿੱਤਾਂ ਦਾ ਪਤਾ ਲਗਦਾ ਹੈ। ਇਹ ਯੋਧਾ ਰਾਜੇ ਹੀ ਸਨ, ਜਿਨ੍ਹਾਂ ਕੁਸ਼ਾਨਾਂ ਨੂੰ ਬੁਰੀ ਤਰ੍ਹਾਂ ਹਰਾਇਆ ਸੀ ਤੇ ਉਨ੍ਹਾਂ ਨੂੰ ਪੂਰਬੀ ਪੰਜਾਬ ਤੋਂ ਬਾਹਰ ਧਕੇਲ ਦਿੱਤਾ ਸੀ। ਇਤਿਹਾਸਕਾਰ ਨੀਲ ਕੰਠ ਸਾਸ਼ਤਰੀ ਨੇ ਲਿਖਿਆ ਹੈ ਕਿ ਯੋਧਾ ਰਾਜਿਆਂ ਨੇ ਤੀਜੀ ਸਦੀ ਅਤੇ ਚੌਥੀ ਸਦੀ ਦੇ ਆਰੰਭ ਤੱਕ ਇਸ ਇਲਾਕੇ ਉਤੇ



Original with:
Kulbir Singh Sidhu IAS Mohali
Digitized by:
Panjab Digital Library

ਹਕੂਮਤ ਕੀਤੀ ਹੈ। ਇਨ੍ਹਾਂ ਨੂੰ ਚੌਥੀ ਸਦੀ ਦੇ ਅੱਧ ਵਿੱਚ ਸਮੁੰਦਰ ਗੁਪਤ ਨੇ ਬੁਰੀ ਤਰ੍ਹਾਂ ਹਰਾ ਕੇ ਆਪਣੀ ਹਕੂਮਤ ਸਥਾਪਤ ਕੀਤੀ।

ਲੁਧਿਆਣੇ ਦਾ ਅਜੋਕਾ ਨਾਮ ਲੋਧੀ ਹਾਕਮਾਂ ਦੇ ਨਾਂ ਤੇ ਪਿਆ ਹੈ। ਇਸ ਨਗਰ ਦੇ ਸੰਥਾਪਕ ਨਿਹੰਗ ਖਾਂ ਲੋਧੀ ਦੇ ਪੜਪੋਤਰੇ ਆਲੂ ਖਾਂ ਤੇ ਖਿਜਰ ਖਾਂ ਨੂੰ ਬਾਬਰ ਨੇ ਹਰਾ ਕੇ ਆਪਣੇ ਅਧੀਨ ਕੀਤਾ ਤੇ ਇਸ ਇਲਾਕੇ 'ਚੋਂ ਲੋਧੀਆਂ ਦੀ ਹਕੂਮਤ ਦਾ ਖਾਤਮਾ ਕੀਤਾ। ਮੁਗਲ ਰਾਜ ਦੇ ਸਮੇਂ ਲੁਧਿਆਣਾ ਨਗਰ ਦੇ ਲੋਧੀਆਂ ਦੀ ਅਵਸਥਾ ਆਮ ਪਰਜਾ ਵਰਗੀ ਹੋ ਗਈ ਸੀ। ਉਹ ਕਈ ਪੀੜ੍ਹੀਆਂ ਤੱਕ ਲੁਧਿਆਣੇ ਦੇ ਕਿਲ੍ਹੇ ਦੇ ਨੇੜੇ ਵਸਦੇ ਸਨ, ਪਰੰਤੂ ਹੁਣ ਉਨ੍ਹਾਂ ਦਾ ਨਾਂ-ਨਿਸ਼ਾਨ ਨਹੀਂ ਮਿਲਦਾ।

ਸੰਨ 1526 ਈ: ਵਿੱਚ ਪਾਣੀਪਤ ਦੀ ਲੜਾਈ ਤੋਂ ਮਗਰੋਂ ਲੋਧੀਆਂ ਦੀ ਹਕੂਮਤ ਪੂਰੀ ਤਰ੍ਹਾਂ ਖਤਮ ਹੋ ਗਈ ਸੀ। ਦੇਸ਼ ਦੇ ਨਵੇਂ ਹਾਕਮਾਂ ਨੇ ਸਰਹਿੰਦ ਵਿਖੇ ਇੱਕ ਨਵੀਂ ਤੇ ਮਜ਼ਬੂਤ ਹਕੂਮਤ ਸਥਾਪਤ ਕੀਤੀ ਅਤੇ ਲੁਧਿਆਣਾ ਅਤੇ ਇਸ ਦੇ ਆਸ ਪਾਸ ਦਾ ਇਲਾਕਾ ਇਸ ਨਾਲ ਸ਼ਾਮਲ ਕਰ ਦਿੱਤਾ ਤੇ ਇਸ ਨੂੰ "ਮਹਲ" ਦਾ ਨਾਂ ਦਿੱਤਾ। ਸ਼ੇਰ ਸ਼ਾਹ ਸੂਰੀ ਨੇ ਜਦੋਂ ਸਾਰੇ ਦੇਸ਼ ਉਤੇ ਹਕੂਮਤ ਸਥਾਪਤ ਕਰ ਲਈ ਤਾਂ ਇਹ ਸਾਰਾ ਇਲਾਕਾ "ਸੂਰ ਖਾਨਦਾਨ" ਦੇ ਅਧੀਨ ਹੋ ਗਿਆ। ਇਹ ਲੁਧਿਆਣਾ ਤੋਂ ਪੂਰਬ ਵੱਲ 25 ਮੀਲ ਦੇ ਫ਼ਾਸਲੇ ਤੇ ਮਾਛੀਵਾੜੇ ਦਾ ਹੀ ਸਥਾਨ ਸੀ, ਜਿੱਥੇ ਹਮਾਯੂੰ ਨੇ ਸਿਕੰਦਰ ਸੂਰ ਨਾਲ ਜੰਗ ਕੀਤਾ ਤੇ ਉਸ ਨੂੰ ਹਰਾ ਕੇ ਦੇਸ਼ ਦੀ ਹਕੂਮਤ ਪ੍ਰਾਪਤ ਕੀਤੀ।

ਲੋਧੀ ਹਾਕਮਾਂ ਨੇ ਭਾਰਤ ਉਤੇ 1451 ਤੋਂ 1526 ਈਸਵੀ ਤੱਕ ਰਾਜ ਕੀਤਾ। ਸਿਕੰਦਰ ਲੋਧੀ ਦੇ ਰਾਜ ਸਮੇਂ ਇਸ ਇਲਾਕੇ ਵਿੱਚ ਬਲੋਚਾਂ ਦਾ ਬੜਾ ਜ਼ੋਰ ਸੀ ਅਤੇ ਉਹ ਕਾਫ਼ੀ ਲੁਟਮਾਰ ਕਰਿਆ ਕਰਦੇ ਸਨ। ਬਲੋਚਾਂ ਦੇ ਨਾਲ ਨਾਲ ਖੋਖਰ ਜੋ ਜਲੰਧਰ ਦੁਆਬਾ ਉੱਤੇ ਕਾਬਜ ਸਨ, ਦਰਿਆ ਸਤਲੁਜ ਪਾਰ ਕਰਕੇ ਲੋਕਾਂ ਨੂੰ ਲੁੱਟਦੇ ਰਹਿੰਦੇ ਸਨ। ਇਨ੍ਹਾਂ ਦੀ ਇਸ ਮਾਰ ਧਾੜ ਅਤੇ ਲੁੱਟ-ਖਸੁੱਟ ਤੋਂ ਤੰਗ ਆ ਕੇ ਇਲਾਕੇ ਦੇ ਲੋਕਾਂ ਨੇ ਸਿਕੰਦਰ ਲੋਧੀ ਪਾਸ ਸ਼ਿਕਾਇਤ ਕੀਤੀ। ***ਸਿਕੰਦਰ ਲੋਧੀ ਨੇ ਬਲੋਚਾਂ ਅਤੇ ਖੋਖਰਾਂ ਨੂੰ ਸੋਧਣ ਵਾਸਤੇ ਆਪਣੇ ਦੋ ਜਰਨੈਲਾਂ ਯੂਸਫ ਖਾਂ ਤੇ ਨਿਹੰਗ ਖਾਂ ਨੂੰ ਭੇਜਿਆ। ਇਨ੍ਹਾਂ ਦੋਹਾਂ ਜਰਨੈਲਾਂ ਨੇ "ਮੀਰਤੋਤਾ" ਨਾਂ ਦੇ ਪਿੰਡ ਨੂੰ ਆਪਣਾ ਸਦਰ ਮੁਕਾਮ ਨਿਸ਼ਚਿਤ ਕਰਕੇ ਇਸ ਦਾ ਨਾਂ ਲੋਧੀਆਣਾ ਰੱਖਿਆ ਜੋ ਬਾਅਦ ਵਿੱਚ ਲੁਧਿਆਣਾ ਨਾਂ ਨਾਲ ਪ੍ਰਸਿੱਧ ਹੋਇਆ।*** ਨਿਹੰਗ ਖਾਂ ਤਾਂ "ਮੀਰਤੋਤਾ" ਵਿਖੇ ਹੀ ਰਿਹਾ ਅਤੇ ਯੂਸਫ ਖਾਂ ਸਤਲੁਜ ਪਾਰ ਕਰਕੇ ਜਲੰਧਰ ਦੁਆਬਾ ਚਲਾ ਗਿਆ ਅਤੇ ਉਸਨੇ ਸੁਲਤਾਨਪੁਰ ਲੋਧੀ ਨੂੰ ਆਪਣਾ ਹੈਡਕੁਆਟਰ ਮਿੱਥ ਲਿਆ। ਲੋਧੀਆਂ ਦਾ ਇਸ ਇਲਾਕੇ ਵਿੱਚ ਕਾਫ਼ੀ ਸਮੇਂ ਤੱਕ ਚੰਗਾ ਦਬਦਬਾ ਰਿਹਾ। ਪਰੰਤੂ ਬਾਬਰ ਦੇ ਆਉਣ ਨਾਲ ਇਨ੍ਹਾਂ ਦਾ ਜ਼ੋਰ ਘੱਟ ਗਿਆ। ਨਿਹੰਗ ਖਾਂ ਤੋਂ ਬਾਅਦ ਉਸਦੇ ਪੁੱਤਰ ਜਲਾਲ ਖਾਂ



Original with:
Kulbir Singh Sidhu IAS Mohali
Digitized by:
Panjab Digital Library

ਨੇ ਸੁਨੇਤ ਪਿੰਡ ਤੋਂ ਪੱਕੀਆਂ ਇੱਟਾਂ ਮੰਗਵਾ ਕੇ ਇੱਥੇ ਇੱਕ ਬੜਾ ਵੱਡਾ ਕਿਲ੍ਹਾ ਉਸਾਰਿਆ। ਲੋਧੀ ਪਠਾਣ ਇਸ ਕਿਲ੍ਹੇ ਦੇ ਆਲੇ-ਦੁਆਲੇ ਵਸਣ ਲੱਗੇ। ਦੱਸਿਆ ਜਾਂਦਾ ਹੈ ਕਿ ਇਸ ਕਿਲ੍ਹੇ ਦੇ ਕੋਲ ਨਿਹੰਗ ਖਾਂ ਦਾ ਬੜਾ ਸ਼ਾਨਦਾਰ ਮਕਬਰਾ ਹੁੰਦਾ ਸੀ ਪਰ ਅੱਜ ਇਸ ਦਾ ਨਾਂ ਨਿਸ਼ਾਨ ਨਹੀਂ ਮਿਲਦਾ।

ਮੁਗਲ ਰਾਜ ਦੀ ਅਧੋਗਤੀ ਦੇ ਸਮੇਂ ਇਸ ਇਲਾਕੇ ਉਤੇ ਰਾਏ ਖ਼ਾਨਦਾਨ ਦਾ ਅਧਿਕਾਰ ਹੋ ਗਿਆ। ਜਿਨ੍ਹਾਂ ਰਾਏ ਕੋਟ, ਤਲਵੰਡੀ ਅਤੇ ਜਗਰਾਉਂ ਕਸਬੇ ਵਸਾਏ। ਇਨ੍ਹਾਂ ਦੀ ਹਕੂਮਤ ਸਮੇਂ ਲੁਧਿਆਣਾ ਕੇਵਲ ਇੱਕ ਥਾਣਾ ਸੀ। ਰਾਏਕਲਾਂ ਨੇ ਇੱਥੇ ਦੇ ਕਿਲ੍ਹੇ ਨੂੰ ਦੁਬਾਰਾ ਸੁਆਰਿਆ। ਇਨ੍ਹਾਂ ਦੇ ਸ਼ਾਸ਼ਨ ਕਾਲ ਦੌਰਾਨ ਹੀ ਦਰਿਆ ਸਤਲੁਜ ਨੇ ਆਪਣਾ ਰੁੱਖ ਬਦਲ ਲਿਆ ਅਤੇ ਇਸ ਨਗਰ ਤੋਂ ਛੇ ਮੀਲ ਉਤਰ ਵੱਲ ਹੁਣ ਵਾਲੀ ਥਾਂ ਤੇ ਵਗਣ ਲੱਗਾ। ਦਰਿਆ ਦੇ ਪੁਰਾਣੇ ਵਹਿਣ ਦੀ ਥਾਂ ਇੱਕ ਛੋਟੀ ਜਿਹੀ ਧਾਰਾ ਨਗਰ ਦੇ ਉੱਤਰ ਵੱਲ ਵਗ ਰਹੀ ਹੈ। ਜਿਸਨੂੰ ਅੱਜ ਕਲ 'ਬੁੱਢਾ ਨਾਲਾ' ਦਾ ਨਾਂ ਦਿੱਤਾ ਜਾਂਦਾ ਹੈ। ਇਹ ਬੁੱਢਾ ਨਾਲਾ ਰੋਪੜ ਜ਼ਿਲ੍ਹੇ ਵਿੱਚ ਚਮਕੌਰ ਸਾਹਿਬ ਦੇ ਕੋਲੋਂ ਨਿਕਲਦਾ ਹੈ ਤੇ ਬਹਿਲੋਲਪੁਰ ਨਾਂ ਦੇ ਸਥਾਨ ਤੇ ਲੁਧਿਆਣਾ ਜ਼ਿਲ੍ਹੇ ਦੇ ਇਲਾਕੇ ਵਿੱਚ ਦਾਖਲ ਹੁੰਦਾ ਹੈ। ਇਹ ਸਤਲੁਜ ਦਰਿਆ ਦੀ ਦੱਖਣੀ ਬਾਹੀ ਵਲ ਦਰਿਆ ਦੇ ਸਮਾਂਤਰ ਵਗਦਾ ਹੈ ਤੇ ਇਸ ਜ਼ਿਲ੍ਹੇ ਦੇ ਉੱਤਰ-ਪੱਛਮੀ ਕਿਨਾਰੇ ਤੇ ਗੋਰਸੀਆ ਕਾਦਰ ਬਖਸ਼ ਨਾਂ ਦੇ ਸਥਾਨ ਤੇ ਸਤਲੁਜ ਵਿੱਚ ਫਿਰ ਜਾ ਰਲਦਾ ਹੈ। "ਰਾਏ" ਖਾਨਦਾਨ ਨੇ ਇਸ ਇਲਾਕੇ ਉੱਤੇ ਚਾਲੀ ਸਾਲ ਰਾਜ ਕੀਤਾ ਹੈ। ਉਨ੍ਹਾਂ ਦਾ ਰਾਜਕਾਲ ਅਮਨ ਤੇ ਸ਼ਾਂਤੀ ਵਾਲਾ ਸੀ। ਜਿਸ ਕਰਕੇ ਲੁਧਿਆਣਾ ਨਗਰ ਵਿੱਚ ਥੋਕ ਵਪਾਰ ਵਿੱਚ ਕਾਫ਼ੀ ਵਾਧਾ ਹੋਇਆ ਅਤੇ ਇਹ ਨਗਰ ਦੱਖਣ ਦਿਸ਼ਾ ਵੱਲ ਵਿਕਾਸ ਕਰਨ ਲੱਗਾ।



*ਲੁਧਿਆਣੇ ਦੇ ਕਿਲ੍ਹੇ ਦੇ ਖੰਡਰ*

ਲੁਧਿਆਣਾ ਸ਼ਹਿਰ ਅਤੇ ਇਸ ਦੇ ਆਸ ਪਾਸ ਦੇ ਇਲਾਕੇ ਨੇ ਸਿੱਖਾ ਦੇ ਘੱਲੂ ਘਾਰਿਆਂ ਅਤੇ ਲੜਾਈਆਂ ਦਾ ਰੰਗ ਵੀ ਵੇਖਿਆ ਹੈ। ਅਹਿਮਦ ਸ਼ਾਹ ਦੁਰਾਨੀ ਨੇ ਜਦੋਂ 1748 ਈ: ਵਿੱਚ ਸਰਹੰਦ ਉਤੇ ਹਮਲਾ ਕੀਤਾ ਸੀ ਤਾਂ ਉਸ ਨੇ ਦਰਿਆ ਸਤਲੁਜ ਪਾਰ ਕਰਕੇ ਜ਼ਰੂਰੀ ਹੀ ਲੁਧਿਆਣਾ ਨਗਰ ਨੂੰ ਲੁੱਟਿਆ ਹੋਵੇਗਾ ਤੇ ਇੱਥੇ ਭਾਰੀ ਕਤਲੇਆਮ ਕੀਤਾ ਹੋਵੇਗਾ। ਵਾਪਸ ਜਾਣ ਲੱਗਿਆਂ ਵੀ ਉਹ ਇੱਥੋਂ ਦੀ ਹੋ ਕੇ ਹੀ ਲੰਘਿਆ। ਦੁਰਾਨੀ ਨੇ ਜਦੋਂ ਬਾਅਦ ਵਿੱਚ ਇਸ ਇਲਾਕੇ ਉਤੇ ਹਮਲੇ ਕਰਨੇ ਸ਼ੁਰੂ



Original with:
Kulbir Singh Sidhu IAS Mohali
Digitized by:
Panjab Digital Library

ਕੀਤੇ ਸਨ, ਉਦੋਂ ਮੁਗਲ ਫੌਜਾਂ ਨੇ ਵੀ ਤਾਂ ਉਸ ਦਾ ਟਾਕਰਾ ਨਹੀਂ ਸੀ ਕੀਤਾ। ਪਰੰਤੂ ਫੂਲਕੀਆ ਰਾਜਿਆਂ ਨੇ ਅਤੇ ਰਾਏ ਕੋਟ ਦੇ ਰਾਏ ਸਰਦਾਰਾਂ ਨੇ ਉਸ ਦੀਆਂ ਫੌਜਾਂ ਨੂੰ ਕਾਫ਼ੀ ਘਬਰਾਹਟ ਵਿੱਚ ਪਾਈ ਰੱਖਿਆ। ਸੰਨ 1760 ਈ: ਵਿੱਚ ਉਸਨੇ ਰਾਏ ਸਰਦਾਰਾਂ ਨੂੰ ਲੁਧਿਆਣਾ ਸ਼ਹਿਰ ਤੇ ਇਸ ਦੇ ਕਿਲੇ ਉਤੇ ਹਕੂਮਤ ਕਰਨ ਦੀ ਆਗਿਆ ਦੇ ਦਿੱਤੀ ਸੀ। ਜਿਸ ਦੇ ਫਲਸਰੂਪ ਰਾਏ ਸਰਦਾਰਾਂ ਨੇ ਆਸ ਪਾਸ ਦੇ ਇਲਾਕੇ ਉਤੇ ਆਪਣਾ ਅਧਿਕਾਰ ਜਮਾ ਲਿਆ। ਬਾਅਦ ਵਿੱਚ ਜਦੋਂ ਉਨ੍ਹਾਂ ਦੇ ਬੇਦੀ ਸਾਹਿਬ ਸਿੰਘ ਨੇ ਜਲੰਧਰ ਦੁਆਬ ਦੀ ਸਿੱਖ ਫੌਜ ਦੀ ਸਹਾਇਤਾ ਨਾਲ ਮਲੇਰਕੋਟਲੇ ਦੇ ਮੁਸਲਮਾਨਾਂ ਨਾਲ ਧਰਮ ਯੁੱਧ ਲੜਨ ਲਈ ਹਮਲੇ ਕੀਤੇ ਤਾਂ ਉਸਨੇ ਲੁਧਿਆਣਾ ਦੇ ਕਿਲੇ ਉਤੇ ਵੀ ਆਪਣਾ ਕਬਜ਼ਾ ਜਮਾ ਲਿਆ। ਇਸ ਤੇ ਰਾਏ ਸਰਦਾਰਾਂ ਨੇ ਹਾਂਸੀ ਦੇ ਅੰਗਰੇਜ਼ ਜਰਨੈਲ ਜਾਰਜ ਥਾਮਸ ਦੀ ਸ਼ਰਨ ਲਈ। ਜਾਰਜ ਥਾਮਸ ਦੇ ਇੱਥੇ ਪਹੁੰਚਣ ਤੇ ਬੇਦੀ ਸਾਹਿਬ ਸਿੰਘ ਇੱਥੋਂ ਭੱਜ ਨਿਕਲਿਆ ਅਤੇ ਮੁੜ ਕੇ ਇਧਰ ਨੂੰ ਮੂੰਹ ਨਹੀਂ ਕੀਤਾ।

1803 ਈ: ਵਿੱਚ ਮਰਹੱਟਿਆਂ ਦੀ ਹਾਰ ਤੋਂ ਬਾਅਦ ਦਿੱਲੀ ਉਤੇ ਕਬਜ਼ਾ ਕਰਨ ਮਗਰੋਂ ਅੰਗਰੇਜ਼ਾਂ ਨੇ ਸਤਲੁਜ ਪਾਰ ਦੀਆਂ ਰਿਆਸਤਾਂ ਦੇ ਰਾਜਿਆਂ ਨਾਲ ਸਿੱਧਾ ਸਬੰਧ ਸਥਾਪਤ ਕਰ ਲਿਆ। ਕਿਉਂਕਿ ਇਹ ਇਲਾਕਾ ਉਨ੍ਹਾਂ ਦੇ ਸਿੱਧੇ ਪ੍ਰਭਾਵ ਖੇਤਰ ਵਿੱਚ ਆ ਜਾਂਦਾ ਸੀ। ਮਹਾਰਾਜਾ ਰਣਜੀਤ ਸਿੰਘ ਨੇ ਵੀ ਸਤਲੁਜ ਪਾਰ ਦੀਆਂ ਸਿੱਖ ਰਿਆਸਤਾਂ ਨੂੰ ਆਪਣੇ ਅਧਿਕਾਰ ਹੇਠ ਲਿਆਉਣ ਦਾ ਨਿਸ਼ਾਨਾ ਮਿਥਿਆ ਹੋਇਆ ਸੀ। ਨਾਭਾ, ਪਟਿਆਲਾ ਅਤੇ ਜੀਂਦ ਦੇ ਰਾਜਿਆਂ ਵਿਚਲੇ ਝਗੜਿਆਂ ਨੇ ਰਣਜੀਤ ਸਿੰਘ ਨੂੰ ਇਸ ਪਾਸੇ ਦਖਲ ਦੇਣ ਦਾ ਭਰਪੂਰ ਮੌਕਾ ਦਿੱਤਾ। ਇਸ ਗੱਲ ਨੂੰ ਅੰਗਰੇਜ਼ ਕਿਵੇਂ ਸਹਿਣ ਕਰ ਸਕਦਾ ਸੀ। ਇਸ ਲਈ ਅੰਗਰੇਜ਼ਾਂ ਨੇ ਸਤਲੁਜ ਪਾਰ ਦੇ ਇਲਾਕੇ ਵਿੱਚ ਰਣਜੀਤ ਸਿੰਘ ਦੇ ਦਖਲ ਨੂੰ ਖਤਮ ਕਰਨ ਲਈ ਇਧਰ ਦੇ ਰਾਜਿਆਂ ਨੂੰ ਆਪਣੇ ਅਧੀਨ ਕਰਨ ਦਾ ਪ੍ਰੋਗਰਾਮ ਬਣਾਇਆ। ਇਸ ਨੀਤੀ ਦੇ ਫਲਸਰੂਪ ਉਨ੍ਹਾਂ ਨੇ ਰਣਜੀਤ ਸਿੰਘ ਨੂੰ 1809 ਈ: ਵਿੱਚ ਸੰਧੀ ਕਰਨ ਲਈ ਮਜ਼ਬੂਰ ਕੀਤਾ। ਇਸ ਦੇ ਨਤੀਜੇ ਵਜੋਂ ਰਣਜੀਤ ਸਿੰਘ ਨੂੰ ਸਤਲੁਜ ਤੋਂ ਉਰਾਰ ਤੱਕ ਹੀ ਆਪਣੇ ਅਧਿਕਾਰ ਨੂੰ ਸੀਮਤ ਕਰਨਾ ਪਿਆ। ਇਸ ਸੰਧੀ ਦੇ ਨਾਲ ਹੀ ਅੰਗਰੇਜ਼ਾਂ ਨੇ ਕਰਨਲ ਅਕਟਰ ਲੋਨੀ ਦੀ ਕਮਾਨ ਹੇਠ ਫੌਜ ਭੇਜੀ। ਜਿਸ ਨੇ ਲੁਧਿਆਣਾ ਵਿਖੇ ਡੇਰਾ ਜਮਾ ਲਿਆ। ਲੁਧਿਆਣਾ ਨੂੰ ਪਹਿਲਾਂ ਪਹਿਲ ਤਾਂ ਅੰਗਰੇਜ਼ਾਂ ਨੇ ਆਪਣੀ ਆਰਜ਼ੀ ਸਰਹੱਦੀ ਚੌਕੀ ਮਿਥਿਆ ਸੀ, ਪਰੰਤੂ ਬਾਅਦ ਵਿਚ ਇਸ ਨਗਰ ਵਿੱਚ ਫੌਜਾਂ ਨੇ ਪੱਕੇ ਹੀ ਡੇਰੇ ਲਾ ਲਏ। ਇਸ ਸੰਧੀ ਅਨੁਸਾਰ ਸਤਲੁਜ ਪਾਰ ਦੀਆਂ ਰਿਆਸਤਾਂ ਦੇ ਰਾਜਿਆਂ ਨਾਲ ਸਬੰਧਾਂ ਦੇ ਪ੍ਰਬੰਧ ਲਈ ਅੰਗਰੇਜ਼ਾਂ ਨੇ ਇੱਕ ਪੁਲੀਟੀਕਲ ਏਜੰਟ ਦੀ ਨਿਯੁਕਤੀ ਕਰਨੀ ਅਤੇ ਇਸ ਇਲਾਕੇ ਵਿੱਚ ਫੌਜ ਰੱਖਣੀ ਉਚਿਤ ਸਮਝੀ। ਇਸ ਖਿਆਲ ਨਾਲ



*Original with:*
Kulbir Singh Sidhu IAS Mohali
*Digitized by:*
Panjab Digital Library

ਉਨ੍ਹਾਂ ਨੇ ਲੁਧਿਆਣਾ ਸ਼ਹਿਰ ਨੂੰ ਹੀ ਉਚਿਤ ਸਥਾਨ ਸਮਝਿਆ। ਜਨਰਲ ਅਕਟਰ ਲੋਨੀ ਲੁਧਿਆਣਾ ਵਿਖੇ 1809 ਈ: ਤੋਂ 1815 ਈ: ਤੱਕ ਪੁਲੀਟੀਕਲ ਏਜੰਟ ਰਿਹਾ। ਉਸ ਤੋਂ ਮਗਰੋਂ ਕੈਪਟਨ ਮਰੇ ਅਤੇ ਸਰ ਕਲਾਡ ਮਾਰਟਿਨ ਵੇਡ ਇਥੇ ਰਹੇ। ਇੱਥੇ ਰਹਿੰਦਿਆਂ ਹੀ ਇਨ੍ਹਾਂ ਅੰਗਰੇਜ਼ ਪੁਲੀਟੀਕਲ ਏਜੰਟਾਂ ਨੇ ਗੋਰਖਿਆਂ ਵਿਰੁਧ ਅਤੇ ਕਾਬਲ ਦੀ ਜੰਗ ਲਈ ਆਪਣੀਆਂ ਫੌਜੀ ਤਿਆਰੀਆਂ ਕੀਤੀਆਂ ਸਨ।

ਉੱਨੀਵੀਂ ਸਦੀ ਦੇ ਆਰੰਭ ਵਿੱਚ ਅੰਗਰੇਜ਼ਾਂ ਨੇ ਜਮਨਾ ਤੇ ਸਤਲੁਜ ਦੇ ਵਿਚਕਾਰਲੇ ਇਲਾਕੇ ਵਿੱਚ ਆਪਣਾ ਅਸਰ-ਰਸੂਖ ਕਾਇਮ ਕਰ ਲਿਆ ਸੀ। ਸੰਨ 1806 ਈਸਵੀ ਵਿੱਚ ਉਸਨੇ ਰਾਏ ਖਾਨਦਾਨ ਦੀ ਰਾਣੀ ਭਾਗਭਰੀ ਤੋਂ ਉਸ ਦਾ ਇਲਾਕਾ, ਜਿਸ ਵਿੱਚ ਲੁਧਿਆਣਾ ਸ਼ਹਿਰ ਵੀ ਸ਼ਾਮਿਲ ਸੀ, ਆਪਣੇ ਕਬਜ਼ੇ ਵਿੱਚ ਲੈ ਲਿਆ ਤੇ ਰਾਣੀ ਭਾਗਭਰੀ ਨੂੰ ਗੁਜ਼ਾਰੇ ਵਾਸਤੇ ਜਗੀਰ ਵਜੋਂ ਕੁਝ ਪਿੰਡ ਦੇ ਕੇ ਰਾਜ ਮੁਕਤ ਕਰ ਦਿੱਤਾ। ਸੰਨ 1809 ਈ: ਵਿੱਚ ਜਦੋਂ ਅੰਮ੍ਰਿਤਸਰ ਦੇ ਸਮਝੌਤੇ ਅਨੁਸਾਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਅਤੇ ਅੰਗਰੇਜ਼ਾਂ ਦੇ ਅਧਿਕਾਰ ਅਧੀਨ ਇਲਾਕਿਆਂ ਦੀ ਸੀਮਾ ਦਰਿਆ ਸਤਲੁਜ ਮਿੱਥ ਲਈ ਗਈ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਲੁਧਿਆਣਾ ਸ਼ਹਿਰ ਅਤੇ ਇਸ ਦੇ ਨਾਲ ਲਗਦਾ ਇਲਾਕਾ ਜੀਂਦ ਦੇ ਰਾਜਾ ਭਾਗ ਸਿੰਘ ਨੂੰ ਸੌਂਪ ਦਿੱਤਾ। ਜੋ ਉਸਦੇ ਨਾਨਕੇ ਸਾਕਾਂ ਵਲੋਂ ਰਿਸ਼ਤੇਦਾਰ ਲਗਦਾ ਸੀ। ਅੰਗਰੇਜ਼ਾਂ ਨੇ ਉਸੇ ਹੀ ਸਾਲ ਰਾਜਾ ਭਾਗ ਸਿੰਘ ਕੋਲੋਂ ਇਹ ਇਲਾਕਾ ਠੇਕੇ ਉੱਤੇ ਲੈ ਕੇ ਸ਼ਹਿਰ ਉਤੇ ਅਸੂਲ ਚੂੰਗੀ ਲਗਾਉਣ ਅਤੇ ਇਲਾਕੇ ਤੋਂ ਮਾਲੀਆ ਵਸੂਲ ਕਰਨ ਦਾ ਅਧਿਕਾਰ ਲੈ ਲਿਆ। ਜੀਂਦ ਦਾ ਰਾਜਾ ਸੰਗਤ ਸਿੰਘ ਜਦੋਂ ਸੰਨ 1835 ਈ: ਵਿੱਚ ਲਾਵਾਰਸ ਹੀ ਮਰ ਗਿਆ ਤਾਂ ਅੰਗਰੇਜ਼ਾਂ ਨੇ ਉਸਦੇ ਕਰੀਬੀ ਰਿਸ਼ਤੇਦਾਰ ਸਰੂਪ ਸਿੰਘ ਨੂੰ ਜੀਂਦ ਰਾਜ ਦਾ ਉਹੋ ਹੀ ਇਲਾਕਾ ਦਿੱਤਾ ਜੋ ਉਸਦੇ ਦਾਦਾ ਸੰਗਤ ਸਿੰਘ ਨੇ ਆਪਣੇ ਵਡੇਰੇ ਰਾਜਾ ਗਜਪਤ ਸਿੰਘ ਪਾਸੋਂ ਵਿਰਸੇ ਵਿੱਚ ਪ੍ਰਾਪਤ ਕੀਤਾ ਸੀ। ਬਾਕੀ ਦਾ ਸਾਰਾ ਇਲਾਕਾ, ਜਿਸ ਵਿੱਚ ਲੁਧਿਆਣਾ ਸ਼ਹਿਰ ਅਤੇ ਬਸੀਆਂ ਤਹਿਸੀਲ ਜਗਰਾਉਂ ਦੇ 80 ਪਿੰਡ ਸ਼ਾਮਿਲ ਸਨ, ਆਪਣੇ ਰਾਜ ਵਿੱਚ ਰਲਾ ਲਏ ਤੇ ਲੁਧਿਆਣਾ ਜ਼ਿਲ੍ਹੇ ਦਾ ਮੁੱਢ ਬੰਨ੍ਹਿਆ। ਇਸ ਤਰ੍ਹਾਂ ਅੰਗਰੇਜ਼ਾਂ ਦਾ ਇਸ ਇਲਾਕੇ ਵਿੱਚ ਅਖਤਿਆਰ ਭਾਵੇਂ 1835 ਈ: ਵਿੱਚ ਹੋਇਆ। ਪਰੰਤੂ ਉਨ੍ਹਾਂ 1809 ਈ: ਵਿੱਚ ਹੀ ਲੁਧਿਆਣਾ ਦੇ ਪੱਛਮੀਂ ਇਲਾਕੇ ਵਿੱਚ ਵਰਤਮਾਨ ਸਿਵਲ ਲਾਈਨਜ਼ ਦੀ ਜ਼ਮੀਨ ਅਲਾਟ ਕਰਵਾ ਕੇ ਉੱਥੇ ਛਾਉਣੀ ਸਥਾਪਤ ਕਰ ਲਈ ਸੀ। ਅੰਗਰੇਜ਼ਾਂ ਦੇ ਲੁਧਿਆਣੇ ਵਿਖੇ ਨਿਯੁਕਤ ਪੁਲੀਟੀਕਲ ਏਜੰਟ ਕਰਨਲ ਅਕਟਰ ਲੋਨੀ ਨੇ ਲੁਧਿਆਣਾ ਦੇ ਜ਼ਿਲ੍ਹੇ ਨੂੰ ਵਰਤਮਾਨ ਰੂਪ ਦਿੱਤਾ। ਇਹ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਸਰਹੱਦ ਉੱਤੇ ਇੱਕ ਵੱਡੀ ਛਾਉਣੀ ਬਣ ਗਿਆ। ਇਸ ਦੇ ਦੂਜੇ ਪਾਸੇ ਸਤਲੁਜ ਦਰਿਆ ਤੋਂ ਪਾਰ ਮਹਾਰਾਜਾ ਰਣਜੀਤ ਸਿੰਘ ਨੇ ਫਿਲੌਰ ਵਿਖੇ ਜ਼ਿਲ੍ਹਾ ਉਸਾਰ ਕੇ ਆਪਣੀ ਹੱਦ ਮਿੱਥ ਲਈ।



Original with:
Kulbir Singh Sidhu IAS Mohali
Digitized by:
Panjab Digital Library

ਇਸ ਤਰ੍ਹਾਂ ਨਾਲ ਲੁਧਿਆਣਾ ਵਿਖੇ ਅੰਗਰੇਜ਼ਾਂ ਦੀ ਪੁਲੀਟੀਕਲ ਏਜੰਸੀ ਸਥਾਪਤ ਹੋ ਜਾਣ ਨਾਲ ਇਸ ਸ਼ਹਿਰ ਦੀ ਮਹਾਨਤਾ ਹੋਰ ਵੀ ਵਧ ਗਈ। ਲਾਹੌਰ ਦਰਬਾਰ ਅਤੇ ਅੰਗਰੇਜ਼ ਗਵਰਨਰ ਜਨਰਲ ਨਾਲ ਰਾਜਨੀਤਕ ਸਬੰਧਾਂ ਦਾ ਪ੍ਰਬੰਧ ਇਸੇ ਸ਼ਹਿਰ ਰਾਹੀਂ ਹੀ ਕੀਤਾ ਜਾਂਦਾ ਸੀ। ਲਾਹੌਰ ਦਰਬਾਰ ਦੇ ਹਿੱਤਾਂ ਦੀ ਰਾਖੀ ਕਰਨ ਲਈ ਮਹਾਰਾਜਾ ਰਣਜੀਤ ਸਿੰਘ ਨੇ ਰਾਏ ਕਿਸ਼ਨ ਚੰਦ ਭੰਡਾਰੀ ਨੂੰ ਲੁਧਿਆਣਾ ਵਿਖੇ ਹੀ ਨਿਯੁਕਤ ਕੀਤਾ ਹੋਇਆ ਸੀ। ਕਰਨਲ ਵੇਡ ਨੇ ਅੰਮ੍ਰਿਤਸਰ ਦੀ ਸੰਧੀ ਦੀਆਂ ਸ਼ਰਤਾਂ ਨੂੰ ਬੜੇ ਸੁਲਝੇ ਹੋਏ ਢੰਗ ਨਾਲ ਲਾਗੂ ਕੀਤਾ। ਜਿਸ ਦੇ ਫਲਸਰੂਪ ਮਹਾਰਾਜਾ ਰਣਜੀਤ ਸਿੰਘ ਦੇ ਅੰਗਰੇਜ਼ਾਂ ਨਾਲ ਸਬੰਧ ਬੜੇ ਸੁਖਾਵੇਂ ਹੋ ਗਏ ਸਨ ਤੇ ਮਹਾਰਾਜਾ ਰਣਜੀਤ ਸਿੰਘ ਦਾ ਅੰਗਰੇਜ਼ਾਂ ਪ੍ਰਤੀ ਰਵੱਈਆ ਕਾਫ਼ੀ ਨਰਮ ਹੋ ਗਿਆ ਸੀ। ਜਿਸ ਦੇ ਫਲਸਰੂਪ ਲੁਧਿਆਣਾ ਨਗਰ ਵਿਖੇ ਨਿਯੁਕਤ ਅੰਗਰੇਜ਼ ਪੁਲੀਟੀਕਲ ਏਜੰਟ ਅਤੇ ਮਹਾਰਾਜਾ ਰਣਜੀਤ ਸਿੰਘ ਵਿਚਕਾਰ ਮੇਲ ਜੋਲ ਕਾਫ਼ੀ ਵਧ ਗਿਆ ਤੇ ਲੁਧਿਆਣਾ ਦੋਹਾਂ ਹਕੂਮਤਾਂ ਵਿਚਕਾਰ ਸਾਰੇ ਰਾਜਨੀਤਕ ਸਬੰਧਾਂ ਦਾ ਕੇਂਦਰ ਬਣ ਗਿਆ। ਅੰਗਰੇਜ਼ ਏਜੰਟਾਂ ਨੇ ਲੁਧਿਆਣੇ ਦੇ ਵਿਕਾਸ ਵੱਲ ਵੀ ਕਾਫ਼ੀ ਧਿਆਨ ਦਿੱਤਾ।

ਇਸ ਦੇ ਨਾਲ ਹੀ ਅੰਗਰੇਜ਼ ਆਪਣੀ ਲੁਧਿਆਣਾ ਵਿਖੇ ਸਥਾਪਿਤ ਪੁਲੀਟੀਕਲ ਏਜੰਸੀ ਰਾਹੀਂ ਲਾਹੌਰ ਦਰਬਾਰ ਤੋਂ ਉੱਤਰ ਪੱਛਮੀ ਖੇਤਰ, ਜਿਸ ਵਿੱਚ ਸਿੰਧ ਅਤੇ ਅਫਗਾਨਿਸਤਾਨ ਵੀ ਸ਼ਾਮਲ ਹੈ, ਨਾਲ ਵੀ ਸੰਬਧ ਕਾਇਮ ਰੱਖੇ। ਸਤਲੁਜ ਪਾਰ ਦੇ ਬਹੁਤ ਸਾਰੇ ਰਾਜਿਆਂ ਨੇ ਆਪਣੀ ਪ੍ਰਤੀਨਿਧ ਵੀ ਲੁਧਿਆਣਾ ਵਿਖੇ ਨਿਯੁਕਤ ਕੀਤੇ ਹੋਏ ਸਨ, ਜਿਹੜੇ ਅੰਗਰੇਜ਼ਾਂ ਨਾਲ ਉਨ੍ਹਾਂ ਦੇ ਸਬੰਧਾਂ ਬਾਰੇ ਉਨ੍ਹਾਂ ਨੂੰ ਸੂਚਿਤ ਕਰਦੇ ਰਹਿੰਦੇ ਸਨ। ਸੱਯਦ ਮੌਲਵੀ ਰਜਬ ਅਲੀ, ਜੋ ਪੁਲੀਟੀਕਲ ਏਜੰਟਾਂ ਦਾ ਰਿਸ਼ਤੇਦਾਰ ਸੀ ਤੇ ਜਿਸ ਨੇ ਏਜੰਸੀ ਦੇ ਦਫ਼ਤਰ ਦਾ ਕਈ ਸਾਲ ਪ੍ਰਬੰਧ ਕੀਤਾ, ਸਤਲੁਜ ਉਰਾਰ ਤੇ ਸਤਲੁਜ ਪਾਰ ਦੀਆਂ ਸਾਰੀਆਂ ਰਿਆਸਤਾਂ ਦੇ ਰਾਜਿਆਂ ਵਿੱਚ ਕਾਫ਼ੀ ਹਰਮਨ ਪਿਆਰਾ ਹੋ ਗਿਆ ਸੀ। ਉਸ ਨੇ ਲਾਹੌਰ ਦਰਬਾਰ ਅਤੇ ਅੰਗਰੇਜ਼ਾਂ ਵਿਚਕਾਰ ਸਬੰਧਾਂ ਵਿਚ ਇਕ ਅਹਿਮ ਰੋਲ ਅਦਾ ਕੀਤਾ ਸੀ। ਲਾਹੌਰ ਜਾਣ ਵਾਲੇ ਸਾਰੇ ਬਦੇਸ਼ੀਆਂ ਨੂੰ ਲੁਧਿਆਣਾ ਦੇ ਪੁਲੀਟੀਕਲ ਏਜੰਟ ਤੋਂ ਪਰਮਿਟ ਲੈਣਾ ਪੈਂਦਾ ਸੀ। ਜਿਹੜਾ ਕਿ ਉਹ ਲਾਹੌਰ ਦਰਬਾਰ ਦੇ ਵਕੀਲ ਦੀ ਸਲਾਹ ਨਾਲ ਜਾਰੀ ਕਰਿਆ ਕਰਦਾ ਸੀ। ਇਸ ਤਰ੍ਹਾਂ ਨਾਲ ਲੁਧਿਆਣਾ ਰਾਜਨੀਤਕ ਸਰਗਰਮੀਆਂ ਦਾ ਕੇਂਦਰ ਬਣਿਆ ਰਿਹਾ।

ਪੁਲੀਟੀਕਲ ਏਜੰਸੀ ਦੇ ਸਮੇਂ ਦੌਰਾਨ ਹੀ ਲੁਧਿਆਣਾ ਨੇ ਜਿੱਥੇ ਆਪਣੀ ਰਾਜਨੀਤਿਕ, ਸੈਨਿਕ, ਉਦਯੋਗਿਕ ਤੇ ਵਪਾਰਕ ਕੇਂਦਰ ਵਜੋਂ ਮਹੱਤਤਾ ਸਥਾਪਤ ਕਰ ਲਈ ਸੀ, ਉਥੇ ਇਹ ਈਸਾਈ ਪਾਦਰੀਆਂ ਦੀਆਂ ਧਾਰਮਿਕ ਸਰਗਰਮੀਆਂ ਦਾ ਵੀ ਕੇਂਦਰ ਬਣ ਗਿਆ। ਅਮਰੀਕਨ ਪ੍ਰਸਬੀਟੇਰੀਅਨ ਮਿਸ਼ਨ ਨੇ ਲੁਧਿਆਣਾ ਨੂੰ ਹੀ



*Original with:*
Kulbir Singh Sidhu IAS Mohali
*Digitized by:*
Panjab Digital Library

ਆਪਣਾ ਪ੍ਰਚਾਰ ਕੇਂਦਰ ਮਿਥਿਆ ਹੋਇਆ ਸੀ। ਇਸੇ ਮਿਸ਼ਨ ਨੇ ਇੱਥੇ ਪਹਿਲਾਂ ਪੰਜਾਬੀ ਪ੍ਰੈਸ ਸਥਾਪਤ ਕਰਕੇ ਈਸਾਈ ਸਾਹਿਤ ਪ੍ਰਕਾਸ਼ਿਤ ਕਰਨਾ ਸ਼ੁਰੂ ਕੀਤਾ ਸੀ। ਈਸਾਈ ਧਰਮ ਸਬੰਧੀ ਪੰਜਾਬੀ ਵਿਚ ਲਿਖਿਆ ਗਿਆ ਬਹੁਤ ਸਾਰਾ ਸਾਹਿਤ ਇਸੇ ਸਮੇਂ ਦਾ ਹੀ ਮਿਲਦਾ ਹੈ। ਈਸਾਈਆਂ ਤੋਂ ਇਲਾਵਾ, ਲੁਧਿਆਣਾ ਵਹਾਬੀ ਮੁਹਿੰਮ ਦਾ ਕੇਂਦਰ ਰਿਹਾ ਹੈ। ਇੱਥੇ ਦੇ ਮੌਲਾਨਾ ਸ਼ਾਹ ਅਬਦੁਲ ਕਦਾਰ ਨੇ ਜਿਸਦਾ ਇਲਾਕੇ ਵਿੱਚ ਕਾਫ਼ੀ ਮਾਨ ਸਤਿਕਾਰ ਸੀ ਇਸ ਮੁਹਿੰਮ ਦੀ ਸਥਾਪਤੀ ਲਈ ਕਾਫ਼ੀ ਯੋਗਦਾਨ ਦਿੱਤਾ ਸੀ, ਪਰੰਤੂ ਬਾਅਦ ਵਿੱਚ ਅੰਗਰੇਜ਼ਾਂ ਨੇ ਇਸ ਨੂੰ ਸਖਤੀ ਨਾਲ ਦਬਾ ਦਿੱਤਾ ਸੀ।

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਮਗਰੋਂ ਅਤੇ ਅੰਗਰੇਜ਼ਾਂ ਨਾਲ ਸਿੱਖਾਂ ਦੀਆਂ ਲੜਾਈਆਂ ਦੇ ਫਲਸਰੂਪ ਅੰਗਰੇਜ਼ਾਂ ਨੇ ਫ਼ਿਰੋਜ਼ਪੁਰ ਨੂੰ ਇਕ ਵੱਡੀ ਛਾਉਣੀ ਬਣਾ ਲਿਆ । ਜਿਸ ਕਾਰਨ ਲੁਧਿਆਣਾ ਦੀ ਇਸ ਦ੍ਰਿਸ਼ਟੀ ਤੋਂ ਮਹੱਤਤਾ ਕੁਝ ਘਟੀ। ਸੰਨ 1849 ਈ: ਵਿੱਚ ਪੰਜਾਬ ਨੂੰ ਅੰਗਰੇਜ਼ੀ ਰਾਜ ਵਿੱਚ ਮਿਲਾਏ ਜਾਣ ਤੋਂ ਪਿੱਛੋਂ ਲੁਧਿਆਣਾ ਅੰਗਰੇਜ਼ਾਂ ਦਾ ਫੌਜੀ ਅੱਡਾ ਨਾ ਰਿਹਾ। ਹੌਲੀ-ਹੌਲੀ 1854 ਈ: ਤੱਕ ਸਾਰੀਆਂ ਹੀ ਛਾਉਣੀਆਂ ਖਾਲੀ ਕਰ ਦਿੱਤੀਆਂ ਗਈਆਂ। ਲੁਧਿਆਣਾ ਦੇ ਕਿਲੇ ਵਿੱਚ ਸਥਾਨਕ ਪਿਆਦੀ ਸਿਪਾਹੀਆਂ ਦਾ ਹੀ ਇੱਕ ਦਸਤਾ ਰਹਿਣ ਦਿੱਤਾ ਗਿਆ।

1857 ਈ: ਦੇ ਗਦਰ ਸਮੇਂ ਲੁਧਿਆਣਾ ਨਗਰ ਦਾ ਅਹਿਮ ਰੋਲ ਰਿਹਾ ਹੈ। ਉਸ ਸਮੇਂ ਦਾ ਇਤਿਹਾਸ ਨਵੇਕਲੀ ਹੀ ਕਿਸਮ ਦਾ ਹੈ। ਪਿਛੇ ਦੱਸਿਆ ਹੈ ਕਿ ਇਹ ਸ਼ਹਿਰ ਦਿੱਲੀ ਤੋਂ ਪੰਜਾਬ ਦੇ ਅੰਤਲੇ ਸਿਰੇ ਤੱਕ ਜਾਂਦੀ ਸ਼ਾਹ ਰਾਹ ਉਤੇ ਸਥਿਤ ਹੈ ਅਤੇ ਹਿੰਦੁਸਤਾਨ ਨੂੰ ਪੰਜਾਬ ਨਾਲ ਮਿਲਾਉਣ ਵਾਲੇ ਬੇੜੀਆਂ ਦੇ ਪੁਲ ਵਾਲੇ ਸਤਲੁਜ ਦਰਿਆ ਦੇ ਕਿਨਾਰੇ ਸਥਿਤ ਹੈ। ਇਥੋਂ ਦੀ ਆਬਾਦੀ ਵਿੱਚ ਵੀ ਵੱਖ ਵੱਖ ਵਿਸ਼ਵਾਸਾਂ, ਅਕੀਦਿਆਂ ਅਤੇ ਧੰਦਿਆਂ ਵਾਲੇ ਲੋਕ ਸ਼ਾਮਲ ਹਨ। ਇਥੋਂ ਦੇ ਕਿਲੇ ਦੀ ਰਾਖੀ ਕਰਨ ਲਈ ਵੀ ਦੇਸੀ ਸਿਪਾਹੀ ਹਨ। ਇਹ ਸ਼ਹਿਰ ਪੰਜਾਬ ਦੇ ਸੱਤ ਪ੍ਰਸਿੱਧ ਵਪਾਰਕ ਕੇਂਦਰਾਂ ਨਾਲ ਸੜਕਾਂ ਰਾਹੀਂ ਸਿੱਧਾ ਜੁੜਿਆ ਹੋਇਆ ਸੀ। ਇਸ ਲਈ ਇਥੋਂ ਦੇ ਉਸ ਵੇਲੇ ਦੇ ਡਿਪਟੀ ਕਮਿਸ਼ਨਰ ਨੂੰ ਬੜੇ ਔਖੇ ਵਕਤ ਦਾ ਸਾਹਮਣਾ ਕਰਨਾ ਪਿਆ। ਉਸ ਨੂੰ ਦੇਸੀ ਸਿਪਾਹੀਆਂ, ਜਿਹੜੇ ਕਿ ਉਸ ਵੇਲੇ ਕਿਲੇ ਦੀ ਅਤੇ ਖਜ਼ਾਨੇ ਦੀ ਰਾਖੀ ਕਰਦੇ ਸਨ, ਉਤੇ ਵਿਸ਼ਵਾਸ ਨਹੀਂ ਸੀ। ਇਸ ਲਈ ਉਸ ਨੇ ਰਿਆਸਤਾਂ ਦੇ ਰਾਜਿਆਂ ਨੂੰ ਉਸ ਦੀ ਸਹਾਇਤਾ ਲਈ ਸਿਪਾਹੀ ਭੇਜਣ ਲਈ ਬੇਨਤੀ ਕੀਤੀ। ਉਸ ਨੇ ਲੁਧਿਆਣਾ ਵਿੱਚ ਪਿਆ ਸਾਰਾ ਖਜਾਨਾ ਫਿਲੌਰ ਦੇ ਕਿਲੇ ਵਿੱਚ ਭੇਜ ਦਿੱਤਾ। ਜਦੋਂ ਜਲੰਧਰ ਦੇ ਬਾਗੀ ਸਿਪਾਹੀ ਰਸਤੇ ਦੀਆਂ ਸਾਰੀਆਂ ਰੁਕਾਵਟਾਂ ਦੂਰ ਕਰਦੇ ਹੋਏ ਲੁਧਿਆਣਾ ਸ਼ਹਿਰ ਵਿੱਚ ਪਹੁੰਚੇ ਤਾਂ ਕਿਲੇ ਵਿੱਚ ਸਥਿਤ ਫੌਜੀ ਦਸਤਿਆਂ ਨੇ ਉਨ੍ਹਾਂ ਦਾ ਸਾਥ ਦਿੱਤਾ। ਕਾਬਲੀਆਂ ਨੇ ਸ਼ਹਿਰ ਵਿੱਚ ਚੰਗੀ ਲੁੱਟਮਾਰ ਕੀਤੀ। ਕਸ਼ਮੀਰੀਆਂ ਨੇ ਅਤੇ ਇੱਥੇ



Original with:
Kulbir Singh Sidhu IAS Mohali
Digitized by:
Panjab Digital Library

ਵਸਦੇ ਸਾਰੇ ਮੁਸਲਮਾਨਾਂ ਨੇ ਮੌਲਾਨਾ ਸ਼ਾਹ ਅਬਦੁਲ ਕਾਰਦ ਦੀ ਕਮਾਨ ਹੇਠ ਅੰਗਰੇਜ਼ਾਂ ਦੇ ਜਾਨ ਮਾਲ ਦੀ ਤਬਾਹੀ ਕਰਨ ਵਿੱਚ ਹੱਥ ਵਟਾਇਆ। ਉਨ੍ਹਾਂ ਨੇ ਸਰਕਾਰੀ ਗੁਦਾਮਾਂ, ਸਟੋਰਾਂ ਅਤੇ ਅਮਰੀਕਨ ਮਿਸ਼ਨ ਨੂੰ ਲੁਟਿਆ। ਗਿਰਜਿਆਂ ਨੂੰ ਸਾੜ ਦਿੱਤਾ। ਪ੍ਰਿੰਟਿੰਗ ਪ੍ਰੈਸ ਅਤੇ ਅੰਗਰੇਜ਼ ਕੌਮ ਨਾਲ ਸਬੰਧ ਰੱਖਣ ਵਾਲੇ ਹਰੇਕ ਚੀਜ਼ ਨੂੰ ਬੁਰੀ ਤਰ੍ਹਾਂ ਤਬਾਹ ਕਰ ਦਿੱਤਾ ਗਿਆ। ਸਰਕਾਰੀ ਕਰਮਚਾਰੀਆਂ ਦੇ ਘਰਾਂ ਉਤੇ ਕਬਜ਼ਾ ਕਰ ਲਿਆ ਗਿਆ ਅਤੇ ਕੋਤਵਾਲੀ ਦੀ ਸਾਰੀ ਪੁਲਿਸ ਵੀ ਉਥੋਂ ਭੱਜ ਨਿਕਲੀ।

ਅੰਗਰੇਜ਼ ਇੰਨਾ ਕੁਝ ਹੋਇਆ ਵੇਖ ਕੇ ਕਿਵੇਂ ਚੁੱਪ ਰਹਿ ਸਕਦੇ ਸਨ। ਉਨ੍ਹਾਂ ਨੇ ਬਾਗੀਆਂ ਨੂੰ ਸਖਤੀ ਨਾਲ ਦਬਾਉਣ ਲਈ ਕਾਰਵਾਈ ਸ਼ੁਰੂ ਕਰ ਦਿੱਤੀ। ਬਹੁਤ ਸਾਰੇ ਬਾਗੀਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਲੁਧਿਆਣਾ ਸ਼ਹਿਰ ਉਤੇ 55294 ਰੁਪਏ ਜੁਰਮਾਨਾ ਕੀਤਾ ਗਿਆ। ਇਸ ਦਾ ਪ੍ਰਭਾਵ ਲਾਗੇ ਬੰਨੇ ਦੇ ਸ਼ਹਿਰਾਂ ਤੇ ਕਸਬਿਆਂ ਉਤੇ ਵੀ ਪਿਆ। ਜਿਨ੍ਹਾਂ ਦਾ ਨੁਕਸਾਨ ਹੋਇਆ ਸੀ ਉਹ ਸਾਰੇ ਦਾ ਸਾਰਾ ਪੂਰਾ ਕਰ ਦਿੱਤਾ ਗਿਆ। ਲੁਧਿਆਣਾ ਨਿਵਾਸੀਆਂ ਨੂੰ ਹੋਰ ਸਬਕ ਸਿਖਾਉਣ ਲਈ ਮਿਸਟਰ ਰਿਕਟਸ ਡਿਪਟੀ ਕਮਿਸ਼ਨਰ ਦੇ ਹੁਕਮ ਨਾਲ ਕਿਲੇ ਤੋਂ ਤਿੰਨ ਸੌ ਗੱਜ ਦੇ ਆਸ ਪਾਸ ਦੇ ਇਲਾਕੇ ਵਿਚਲੇ ਸਾਰੇ ਘਰ ਢਾਹ ਦਿੱਤੇ ਗਏ। ਅੰਗਰੇਜ਼ਾਂ ਨੇ ਭਾਵੇਂ ਇਸ ਵਿਦਰੋਹ ਨੂੰ ਆਪਣੀ ਵਲੋਂ ਚੰਗੀ ਤਰ੍ਹਾਂ ਕੁਚਲ ਦਿੱਤਾ ਸੀ, ਪਰੰਤੂ ਲੋਕਾਂ ਦੇ ਮਨਾਂ ਵਿੱਚੋਂ ਅਜੇ ਵੀ ਵਿਦਰੋਹ ਦੀ ਚੰਗਿਆੜੀ ਸੁਲਗ ਰਹੀ ਸੀ। ਲੋਕਾਂ ਵਿੱਚ ਪੂਰਨ ਫਿਰਕੂ ਸਦਭਾਵਨਾ ਵੀ ਪਾਈ ਜਾਂਦੀ ਹੈ।

ਅੰਗਰੇਜ਼ਾਂ ਨੇ ਨਵੀਂ ਵਿਉਂਤਬੰਦੀ ਨਾਲ ਵੀ ਸ਼ਹਿਰ ਦਾ ਕਾਫ਼ੀ ਵਿਕਾਸ ਕੀਤਾ। ਮਾਲੀ ਗੰਜ, ਚੌੜਾ ਬਾਜਾਰ, ਹਜ਼ੂਰੀ ਸੜਕ ਤੋਂ ਇਕਬਾਲ ਗੰਜ, ਉਨ੍ਹਾਂ ਦੀ ਸੁਚੱਜੀ ਵਿਉਂਤਬੰਦੀ ਦਾ ਹੀ ਸਿੱਟਾ ਸੀ। ਇੱਥੇ ਕਸ਼ਮੀਰੀਆਂ ਦੀ ਵੀ ਇੱਕ ਬਸਤੀ ਸੀ। ਸੰਨ 1938 ਈ: ਵਿੱਚ ਜਦੋਂ ਕਸ਼ਮੀਰ ਵਿੱਚ ਕਾਲ ਪਿਆ ਤਾਂ ਬਹੁਤ ਸਾਰੇ ਕਸ਼ਮੀਰੀ ਜੁਲਾਹੇ ਉੱਥੋਂ ਨਿਕਲ ਕੇ ਦੇਸ਼ ਦੇ ਦੂਜੇ ਭਾਗਾਂ ਵਿੱਚ ਜਾ ਵਸੇ। ਸਰ ਲਾਰਡ ਡੇਵਡ ਦੀ ਪ੍ਰੇਰਨਾ ਨਾਲ ਕੋਈ ਦੋ ਹਜ਼ਾਰ ਦੇ ਕਰੀਬ ਕਸ਼ਮੀਰੀ ਲੁਧਿਆਣਾ ਨਗਰ ਵਿੱਚ ਆ ਆਬਾਦ ਹੋਏ ਅਤੇ ਉਨ੍ਹਾਂ ਪਸ਼ਮੀਨੇ ਦੇ ਦਸਤੀ ਉਦਯੋਗ ਦੀ ਨੀਂਹ ਰੱਖੀ। ਅਫ਼ਗਾਨਿਸਤਾਨ ਵਿੱਚ ਜਦੋਂ ਸੰਨ 1942 ਈ: ਵਿੱਚ ਦੋਸਤ ਮੁਹੰਮਦ ਖਾਂ ਨੇ ਆਪਣੇ ਭਰਾ ਸ਼ਾਹ ਸ਼ਜਾਉਲ ਮੁਲਕ ਨੂੰ ਦੇਸ਼ ਤੋਂ ਬਾਹਰ ਕੱਢ ਦਿੱਤਾ ਤਾਂ ਅੰਗਰੇਜ਼ਾਂ ਨੇ ਸ਼ਾਹ ਸਜਾਉਲ ਮੁਲਕ ਅਤੇ ਉਸਦੇ ਨਾਲ ਆਏ ਬਹੁਤ ਸਾਰੇ ਅਫ਼ਗਾਨਾਂ ਨੂੰ ਲੁਧਿਆਣਾ ਵਿੱਚ ਪਨਾਹ ਦਿੱਤੀ। ਜਿਸ ਇਮਾਰਤ ਵਿੱਚ ਅੱਜ ਕਲ੍ਹ ਡਾਕਖਾਨਾ ਹੈ। ਉਹ ਇਮਾਰਤ ਸ਼ਾਹ-ਸਜਾਉਲ-ਮੁਲਕ ਦੀ ਰਿਹਾਇਸ਼ ਲਈ ਉਸਾਰੀ ਗਈ ਸੀ। ਉਸ ਨਾਲ ਆਏ



Original with:
Kulbir Singh Sidhu IAS Mohali
Digitized by:
Panjab Digital Library

ਉਸ ਦੇ ਸਾਥੀ ਅਫ਼ਗਾਨਾਂ ਨੂੰ ਸ਼ਹਿਰ ਦੇ ਦੱਖਣੀ ਹਿੱਸੇ ਵਿੱਚ ਵਸਾਇਆ ਗਿਆ ਸੀ।

ਸੰਨ 1845-46 ਈ: ਵਿੱਚ ਸਿੱਖਾਂ ਨਾਲ ਪਹਿਲੀ ਲੜਾਈ ਤੋਂ ਬਾਅਦ ਜਦ ਲੁਧਿਆਣਾ ਨੂੰ ਜ਼ਿਲ੍ਹਾ ਸਦਰ ਮੁਕਾਮ ਬਣਾਇਆ ਗਿਆ ਤਦ ਸਾਰੇ ਹੀ ਸਿਵਲ ਦਫ਼ਤਰ ਛਾਉਣੀ ਵਾਲੀ ਥਾਂ ਪਹੁੰਚਾ ਦਿੱਤੇ ਗਏ ਸਨ। ਲੁਧਿਆਣਾ ਦੀ ਭੂਗੋਲਿਕ ਸਥਿਤੀ ਕਿਉਂ ਜੋ ਜੰਗੀ ਦ੍ਰਿਸ਼ਟੀ ਤੋਂ ਕਾਫੀ ਮਹੱਤਵ ਰੱਖਦੀ ਸੀ। ਇਸ ਲਈ ਇਸ ਦਾ ਵਿਸ਼ੇਸ਼ ਵਿਕਾਸ ਕਰਨਾ ਵੀ ਜ਼ਰੂਰੀ ਬਣ ਗਿਆ ਸੀ। ਫ਼ਿਰੋਜ਼ਪੁਰ ਅਤੇ ਅੰਬਾਲਾ ਵੀ ਉਸ ਵੇਲੇ ਅੰਗਰੇਜ਼ਾਂ ਦੀਆਂ ਮਹੱਤਵਪੂਰਨ ਛਾਉਣੀਆਂ ਸਨ। ਇਸ ਲਈ ਅੰਬਾਲੇ ਤੋਂ ਫ਼ਿਰੋਜ਼ਪੁਰ ਨੂੰ ਫੌਜੀ ਰਸਦ ਤੇ ਜੰਗੀ ਸਾਜ਼-ਸਮਾਨ ਕੇਵਲ ਲੁਧਿਆਣਾ ਦੇ ਰਸਤੇ ਹੀ ਪਹੁੰਚਾਇਆ ਜਾ ਸਕਦਾ ਸੀ। ਲੁਧਿਆਣਾ ਨੂੰ ਫ਼ਿਰੋਜ਼ਪੁਰ ਨਾਲ ਜੋੜਨ ਵਾਲੀ ਸੜਕ ਪਹਿਲਾਂ ਮੌਜੂਦ ਸੀ। ਅੰਗਰੇਜ਼ਾਂ ਨੇ ਉਪਰੋਕਤ ਮੰਤਵ ਲਈ ਇਸ ਰਸਤੇ ਦੀ ਵਰਤੋਂ ਨੂੰ ਜ਼ਿਆਦਾ ਉਪਯੋਗੀ ਸਮਝਦਿਆਂ ਹੋਇਆਂ ਉਸਨੂੰ ਵਰਤੋਂ ਵਿੱਚ ਲਿਆਂਦਾ। ਇਹ ਸਾਰਾ ਰਸਤਾ ਅੰਗਰੇਜ਼ੀ ਰਾਜ ਵਿਚੋਂ ਲੰਘਦਾ ਹੋਣ ਕਰਕੇ ਜ਼ਿਆਦਾ ਸੁਰੱਖਿਅਤ ਵੀ ਸੀ। ਅੰਗਰੇਜ਼ਾਂ ਨੇ ਇਸ ਨੂੰ ਸੁਧਾਰ ਕੇ 1854-55 ਈ: ਵਿੱਚ ਪੱਕਾ ਕੀਤਾ ਤਾਂ ਜੋ ਅੰਬਾਲਾ ਤੋਂ ਫਿਰੋਜ਼ਪੁਰ ਤੱਕ ਜੰਗੀ ਸਾਜ਼-ਸਮਾਨ ਤੇ ਫੌਜ ਨੂੰ ਭੇਜਣ ਲਈ ਕੋਈ ਮੁਸ਼ਕਿਲ ਪੇਸ਼ ਨਾ ਆਵੇ। ਬਾਅਦ ਵਿੱਚ ਲੁਧਿਆਣਾ ਛਾਉਣੀ ਨੂੰ ਫੌਜੀ ਡਿਪੂ ਬਣਾ ਦਿੱਤਾ ਗਿਆ। ਫ਼ਿਰੋਜ਼ਪੁਰ-ਲੁਧਿਆਣਾ ਸੜਕ ਦਰਿਆ ਸਤਲੁਜ ਤੋਂ ਕੁਝ ਹਟਵੀਂ ਹੈ, ਪਰ ਦਰਿਆ ਦੇ ਸਮਾਨੰਤਰ ਹੀ ਚਲਦੀ ਹੈ, ਜਿਸ ਕਾਰਨ ਇਕ ਪ੍ਰਕਾਰ ਦੀ ਫੌਜੀ ਸਰਹੱਦ ਦਾ ਕੰਮ ਦਿੰਦੀ ਹੈ। ਇਸ ਦਾ ਇਕ ਸਿਰਾ ਲੁਧਿਆਣਾ ਛਾਉਣੀ ਅਤੇ ਦੂਜਾ ਸਿਰਾ ਫ਼ਿਰੋਜ਼ਪੁਰ ਛਾਉਣੀ ਸੀ। ਫ਼ਿਰੋਜ਼ਪੁਰ ਲਾਹੌਰ ਸ਼ਹਿਰ ਤੋਂ ਕੇਵਲ 50 ਮੀਲਾਂ ਦੀ ਵਿੱਥ ਤੇ ਹੈ। ਜਦੋਂ ਕਿ ਲੁਧਿਆਣਾ 120 ਮੀਲ ਤੋਂ ਜ਼ਿਆਦਾ ਦੂਰ ਹੈ। ਇਸ ਦੇ ਨਾਲ ਹੀ ਫ਼ਿਰੋਜ਼ਪੁਰ ਤੋਂ ਲਾਹੌਰ ਤੱਕ ਰਸਤੇ ਵਿੱਚ ਕੇਵਲ ਇੱਕ ਹੀ ਦਰਿਆ ਸਤਲੁਜ ਹੈ। ਜਦ ਕਿ ਲੁਧਿਆਣਾ ਤੋਂ ਲਾਹੌਰ ਤੱਕ ਸਤਲੁਜ ਤੇ ਬਿਆਸ ਦੇ ਵੱਡੇ ਦਰਿਆ ਅਤੇ ਕਾਲੀ ਤੇ ਚਿੱਟੀ ਵੇਈਂ ਆਦਿ ਹੋਰ ਕਈ ਛੋਟੇ ਮੋਟੇ ਨਦੀਆਂ ਨਾਲੇ ਹਨ। ਇਸ ਲਈ ਲਾਹੌਰ ਦਰਬਾਰ ਨਾਲ ਲੜਾਈ ਵੇਲੇ ਫ਼ਿਰੋਜ਼ਪੁਰ ਛਾਉਣੀ ਨੂੰ ਹਮਲਾ ਕਰਨ ਲਈ ਇੱਕ ਵੱਡਾ ਅੱਡਾ ਬਣਾਉਣਾ ਜ਼ਿਆਦਾ ਜ਼ਰੂਰੀ ਸੀ। ਜਿਸ ਕਰਕੇ ਲੁਧਿਆਣਾ ਨੂੰ ਫ਼ਿਰੋਜ਼ਪੁਰ ਛਾਉਣੀ ਦਾ ਮੁੱਖ ਡਿਪੂ ਬਣਾ ਦਿੱਤਾ ਗਿਆ ਤੇ ਲੁਧਿਆਣਾ ਦੇ ਕਿਲੇ ਨੂੰ ਅਸਲਾਖਾਨਾ ਦਾ ਰੂਪ ਦਿੱਤਾ ਗਿਆ। ਸੰਨ 1849 ਈ: ਵਿੱਚ ਸਿੱਖਾਂ ਨਾਲ ਦੂਜੀ ਲੜਾਈ ਤੋਂ ਬਾਅਦ ਜਦੋਂ ਅੰਗਰੇਜ਼ਾਂ ਨੇ ਸਿੱਖ ਹਕੂਮਤ ਦੇ ਇਲਾਕੇ ਨੂੰ ਆਪਣੇ ਅਧੀਨ ਕਰ ਲਿਆ ਤਾਂ ਸਤਲੁਜ ਦੇ ਇਸ ਪਾਸੇ ਦੇ ਉਨ੍ਹਾਂ ਸਰਦਾਰਾਂ ਦਾ ਬਹੁਤ ਸਾਰਾ ਇਲਾਕਾ ਖੋਹ ਲਿਆ ਤੇ ਆਪਣੇ ਰਾਜ ਵਿੱਚ ਸ਼ਾਮਿਲ ਕਰ ਲਿਆ। ਜਿਨ੍ਹਾਂ ਉਕਤ ਲੜਾਈ



Original with:
Kulbir Singh Sidhu IAS Mohali
Digitized by:
Panjab Digital Library

ਵਿੱਚ ਅੰਗਰੇਜ਼ਾਂ ਦੀ ਮਦਦ ਨਹੀਂ ਕੀਤੀ ਸੀ। ਨਾਭੇ ਦਾ ਬਹੁਤ ਸਾਰਾ ਇਲਾਕਾ ਅਤੇ ਹੋਰ ਛੋਟੇ ਮੋਟੇ ਖੁੱਦ-ਮੁਖਤਿਆਰ ਇਲਾਕਿਆਂ ਨੂੰ ਲੁਧਿਆਣਾ ਜ਼ਿਲ੍ਹੇ ਵਿੱਚ ਸ਼ਾਮਿਲ ਕਰ ਲਿਆ ਗਿਆ। ਇਨ੍ਹਾਂ ਛੋਟੇ ਮੋਟੇ ਖੁਦ-ਮੁਖਤਿਆਰ ਇਲਾਕਿਆਂ ਨੂੰ ਇਕ ਜ਼ਿਲ੍ਹੇ ਦੇ ਰੂਪ ਵਿਚ ਸੰਗਠਤ ਕਰ ਦੇਣ ਨਾਲ ਇਨ੍ਹਾਂ ਇਲਾਕਿਆਂ ਵਿਚੋਂ ਰਾਹਦਾਰੀ ਅਤੇ ਚੂੰਗੀ ਖਤਮ ਹੋ ਗਈ। ਜਿਸ ਦੇ ਫਲਸਰੂਪ ਲੁਧਿਆਣਾ ਸ਼ਹਿਰ ਦੇ ਵਪਾਰ ਵਿੱਚ ਕਾਫੀ ਵਾਧਾ ਹੋਇਆ।

1857 ਈ: ਦੇ ਗਦਰ ਸਮੇਂ ਇਸ ਸ਼ਹਿਰ ਵਿੱਚ ਕਿਲੇ ਦੇ ਆਲੇ ਦੁਆਲੇ ਲੋਕਾਂ ਦੇ ਕਾਫ਼ੀ ਮਕਾਨ ਬਣ ਚੁੱਕੇ ਸਨ। ਜਦੋਂ ਇਸ ਜ਼ਿਲ੍ਹੇ ਵਿੱਚ ਸਿਪਾਹੀਆਂ ਦੇ ਇੱਕ ਛੋਟੇ ਜਿਹੇ ਦਸਤੇ ਨੇ ਵੀ ਬਗਾਵਤ ਕਰ ਦਿੱਤੀ ਤਾਂ ਪਤਾ ਲੱਗਿਆ ਕਿ ਇਨ੍ਹਾਂ ਸਿਪਾਹੀਆਂ ਦਾ ਲੁਧਿਆਣਾ ਨਗਰ ਦੇ ਵਸਨੀਕਾਂ ਨਾਲ ਕਾਫ਼ੀ ਮੇਲ-ਜੋਲ ਸੀ। ਜਿਨ੍ਹਾਂ ਨੇ ਉਨ੍ਹਾਂ ਨੂੰ ਬਗਾਵਤ ਕਰਨ ਲਈ ਭੜਕਾਇਆ ਸੀ। ਇਨ੍ਹਾਂ ਵਸਨੀਕਾਂ ਵਿੱਚ ਸੂਫੀ, ਸੂਦ ਅਤੇ ਗੁੱਜਰ ਆਦਿ ਜਾਤੀਆਂ ਦੇ ਲੋਕ ਸ਼ਾਮਿਲ ਸਨ। ਬਗਾਵਤ ਦੇ ਖਤਮ ਹੋਣ ਮਗਰੋਂ ਉਸ ਵੇਲੇ ਦੇ ਡਿਪਟੀ ਕਮਿਸ਼ਨਰ ਮਿਸਟਰ ਰਿਕਟ ਨੇ ਕਿਲੇ ਦੇ 200 ਜਾਂ 300 ਗੱਜ ਦੇ ਘੇਰੇ ਵਿੱਚ ਬਣੇ ਸਾਰੇ ਮਕਾਨ ਢਾਹ ਦੇਣ ਦਾ ਹੁਕਮ ਦਿੱਤਾ ਅਤੇ ਸ਼ਹਿਰ ਨੂੰ 55 ਰੁਪਏ ਜੁਰਮਾਨਾ ਕੀਤਾ। ਇਨ੍ਹਾਂ ਮਕਾਨਾਂ ਦੇ ਵਸਨੀਕਾਂ ਵਿੱਚੋਂ ਗੁੱਜਰਾਂ ਨੂੰ ਤਾਂ ਸ਼ਹਿਰ ਵਿੱਚੋਂ ਬਾਹਰ ਕੱਢ ਦਿੱਤਾ ਗਿਆ, ਸੂਫੀਆਂ ਨੇ ਛਾਉਣੀ ਇਲਾਕੇ ਦੇ ਬਾਜਾਰ ਵਿੱਚ ਮਕਾਨ ਬਣਾ ਲਏ ਤੇ ਸੂਦ ਸ਼ਹਿਰ ਦੇ ਬਾਕੀ ਭਾਗਾਂ ਵਿੱਚ ਖਿਲਰ ਗਏ। ਕਿਲੇ ਦੁਅਲਿਓਂ ਢਾਹੇ ਮਕਾਨਾਂ ਦਾ ਮਲਬਾ ਭਾਰਤ ਦੇ ਆਜ਼ਾਦ ਹੋਣ ਮਗਰੋਂ ਵੀ 1957-58 ਈ: ਤੱਕ ਉਸੇ ਤਰ੍ਹਾਂ ਪਿਆ ਰਿਹਾ। ਸੰਨ 1959-60 ਈ: ਵਿੱਚ ਇਸ ਨੂੰ ਪੱਧਰਾ ਕਰ ਕੇ ਦਰੇਸੀ ਗਰਾਉਂਡ ਬਣਾਈ ਗਈ। ਜੋ ਇਸ ਸਮੇਂ ਤੰਗ ਮਕਾਨਾਂ ਤੇ ਗਲੀਆਂ ਵਾਲੇ ਪੁਰਾਣੇ ਸ਼ਹਿਰ ਦੇ ਬਾਹਰ ਇੱਕ ਖੁੱਲ੍ਹੀ ਥਾਂ ਹੈ ਤੇ ਇਸ ਨੂੰ ਦੁਸਹਿਰਾ ਗਰਾਊਂਡ ਦੇ ਰੂਪ ਵਿੱਚ ਵਿਕਸਿਤ ਕੀਤਾ ਗਿਆ ਹੈ। ਇਹ ਉਹੋ ਥਾਂ ਹੈ ਜਿਸਨੂੰ ਮੇਲਿਆਂ, ਸਰਕਸਾਂ, ਜਲਸਿਆਂ ਅਤੇ ਖੇਡਾਂ ਲਈ ਵਰਤਿਆ ਜਾਂਦਾ ਹੈ।

ਸੰਨ 1870 ਈ: ਵਿੱਚ ਦਿੱਲੀ ਤੇ ਲਾਹੌਰ ਤੱਕ ਰੇਲਵੇ ਲਾਈਨ ਵਿੱਛ ਜਾਣ ਨਾਲ ਇਥੋਂ ਦੇ ਵਪਾਰਕ ਤੇ ਸਮਾਜਕ ਜੀਵਨ ਉੱਤੇ ਬੜਾ ਡੂੰਘਾ ਪ੍ਰਭਾਵ ਪਿਆ। ਜਿਸ ਦੇ ਫਲਸਰੂਪ ਰੇਲਵੇ ਸਟੇਸ਼ਨ ਦੇ ਸਾਹਮਣਿਓਂ ਲੰਘਦੀ ਜੀ.ਟੀ.ਰੋਡ ਦੇ ਕਿਨਾਰੇ ਬਹੁਤ ਸਾਰੀਆਂ ਦੁਕਾਨਾਂ, ਰਿਹਾਇਸ਼ੀ ਮਕਾਨ ਅਤੇ ਸਰਾਵਾਂ ਦੀ ਉਸਾਰੀ ਹੋਈ। ਸ਼ਹਿਰ ਦੇ ਪੁਰਾਣੇ ਹਿੱਸੇ ਵਿੱਚ ਤਾਂ ਮੰਜ਼ਿਲ ਦਰ ਮੰਜ਼ਿਲ ਮਕਾਨ ਬਣਨ ਲੱਗੇ ਅਤੇ ਗਲੀਆਂ ਬਾਜ਼ਾਰ ਉਸੇ ਤਰ੍ਹਾਂ ਤੰਗ ਤੇ ਸੌੜੇ ਹੀ ਰਹੇ। ਪਰੰਤੂ ਚੌੜਾ ਬਾਜਾਰ ਦੀ ਦੱਖਣ-ਦਿਸ਼ਾ ਵੱਲ ਵਿਕਸਿਤ ਹੋਇਆ ਸ਼ਹਿਰ ਕਾਫ਼ੀ ਹੱਦ ਤੱਕ ਆਧੁਨਿਕਤਾ ਦਾ ਪ੍ਰਭਾਵ ਪਾਉਂਦਾ



Original with:
Kulbir Singh Sidhu IAS Mohali
Digitized by:
Panjab Digital Library

ਹੈ। ਇਸ ਇਲਾਕੇ ਵਿਚਲੀਆਂ ਗਲੀਆਂ ਅਤੇ ਬਾਜ਼ਾਰ ਸਿੱਧੇ ਅਤੇ ਖੁਲ੍ਹੇ ਹਨ। ਮਕਾਨਾਂ ਅਤੇ ਦੁਕਾਨਾਂ ਦਾ ਨਕਸ਼ਾ ਤਕਰੀਬਨ-ਤਕਰੀਬਨ ਇੱਕੋ ਜਿਹਾ ਹੀ ਹੈ। ਜਿਵੇਂ ਕਿ ਪਹਿਲਾਂ ਵੀ ਦੱਸਿਆ ਗਿਆ ਹੈ ਚੌੜਾ ਬਾਜ਼ਾਰ ਹਜ਼ੂਰੀ ਸੜਕ ਅਤੇ ਇਕਬਾਲਗੰਜ ਦੀ ਵਿਉਂਤਬੰਦੀ ਸਰ ਸੀ.ਐਮ. ਵੇਡ ਨੇ ਤਿਆਰ ਕੀਤੀ ਸੀ। ਉਸ ਤੋਂ ਬਾਅਦ ਉਸ ਦੇ ਉਤਰਾਧਿਕਾਰੀ ਸਹਾਇਕ ਏਜੰਟਾਂ ਅਤੇ ਡਿਪਟੀ ਕਮਿਸ਼ਨਰਾਂ ਨੇ ਇਸ ਸ਼ਹਿਰ ਵਿੱਚ ਸਮੇਂ ਸਮੇਂ ਵਾਧਾ ਕੀਤਾ। ਮਰੋ ਗੰਜ, ਗੱਲਾ ਮੰਡੀ ਅਤੇ ਕੇਸਰ ਗੰਜ ਇਸ ਦੀਆਂ ਵਿਸ਼ੇਸ਼ ਉਦਾਹਰਣਾਂ ਅਤੇ ਯਾਦਾਂ ਹਨ। ਪੁਰਾਣੇ ਨਗਰ ਨੂੰ ਮੁਹੱਲਿਆਂ ਵਿੱਚ ਵੰਡਿਆ ਗਿਆ ਤੇ ਇਨ੍ਹਾਂ ਮੁਹੱਲਿਆਂ ਦੇ ਨਾਂ ਉਥੇ ਵਸਣ ਵਾਲੇ ਲੋਕਾਂ ਦੀਆਂ ਜਾਤਾਂ/ਗੋਤਾਂ ਦੇ ਨਾਂ ਉਤੇ ਰੱਖੇ ਗਏ ਸਨ। ਪਰ ਅੱਜ ਇਨ੍ਹਾਂ ਵਿਚੋਂ ਕੁਝ ਨਾਂ ਅਲੋਪ ਹੋ ਗਏ ਹਨ। ਸ਼ਹਿਰ ਦੇ ਨਾਲ ਹੀ ਇੱਕ ਬਹੁਤ ਵੱਡਾ ਅਜਿਹਾ ਇਲਾਕਾ ਹੈ, ਜਿਸ ਉਤੇ ਸਯਦਾਂ, ਗੁੱਜਰਾਂ ਅਤੇ ਅਰਾਈਆਂ ਦਾ ਕਬਜ਼ਾ ਸੀ। ਇਸ ਇਲਾਕੇ ਨੂੰ ਅੱਠ ਤਰਫਾਂ ਵਿੱਚ ਵੰਡਿਆ ਹੋਇਆ ਸੀ। ਇਹ ਸੱਯਦ, ਗੁੱਜਰ ਤੇ ਅਰਾਈਂ ਕਾਫ਼ੀ ਹੱਦ ਤੱਕ ਸ਼ਹਿਰ ਦੇ ਅੰਦਰ ਜਾਂ ਪੁਰਾਣੇ ਮਿਲਟਰੀ ਬਾਜ਼ਾਰ ਵਿੱਚ ਰਹਿੰਦੇ ਸਨ।

ਦੇਸ਼ ਦੀ ਆਜ਼ਾਦੀ ਦੇ ਘੋਲ ਵਿੱਚ ਵੀ ਇਸ ਸ਼ਹਿਰ ਦਾ ਯੋਗਦਾਨ ਬੜਾ ਮਹੱਤਵਪੂਰਨ ਰਿਹਾ ਹੈ। ਸੰਨ 1885 ਈ: ਵਿੱਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਸਥਾਪਿਤ ਹੋ ਜਾਣ ਤੇ ਮੁਸਲਮਾਨ ਆਗੂ ਸਰ ਸੱਯਦ ਅਹਿਮਦ ਖਾਂ ਨੇ ਇਸ ਵਿਰੁੱਧ ਆਵਾਜ਼ ਉਠਾਈ। ਕਿਉਂ ਜੋ ਕਾਂਗਰਸ ਦਾ ਮੁੱਖ ਉਦੇਸ਼ ਦੇਸ਼ ਵਿੱਚ ਇੱਕ ਪ੍ਰਤੀਨਿਧ ਹਕੂਮਤ ਸਥਾਪਤ ਕਰਨਾ ਸੀ ਤੇ ਹਿੰਦੂ ਲੋਕ ਬਹੁਸੰਮਤੀ ਵਿੱਚ ਸਨ, ਇਸ ਲਈ ਸਰ ਸੱਯਦ ਅਹਿਮਦ ਖਾਂ ਨੇ ਮੁਸਲਮਾਨਾਂ ਨੂੰ ਕਿਹਾ ਕਿ ਉਹ ਇਸ ਪਾਰਟੀ ਦਾ ਵਿਰੋਧ ਕਰਨ ਤੇ ਇਸ ਵਿਚ ਬਿਲਕੁਲ ਨਾ ਸ਼ਾਮਲ ਹੋਣ। ਉਸ ਵੇਲੇ ਲੁਧਿਆਣਾ ਵਿਖੇ ਕਾਂਗਰਸ ਦਾ ਸਭ ਤੋਂ ਵੱਡਾ ਸਮਰਥਕ ਮੌਲਾਨਾ ਅਬਦਲ ਅਜ਼ੀਜ ਸੀ। ਸਰ ਸੱਯਦ ਅਹਿਮਦ ਖਾਂ ਨੂੰ ਉਸ ਵਿਰੁਧ ਫਤਵਾ ਦੇ ਦਿੱਤਾ। ਇਸ ਦੇ ਉਲਟ ਲੁਧਿਆਣਾ ਦੇ ਸ਼ਾਹ ਮੁਹੰਮਦ ਤੇ ਅਬਦੁਲ ਅਜ਼ੀਜ ਨੇ ਸਰ ਸੱਯਦ ਅਹਿਮਦ ਖਾਂ ਵਿਰੁਧ ਫਤਵਾ ਦੇ ਦਿੱਤਾ ਤੇ ਮੁਸਲਮਾਨਾਂ ਨੂੰ ਕਾਂਗਰਸ ਵਿੱਚ ਸ਼ਾਮਲ ਹੋਣ ਲਈ ਪ੍ਰੇਰਿਤ ਕੀਤਾ। ਜਦੋਂ ਇੰਡੀਅਨ ਨੈਸ਼ਨਲ ਕਾਂਗਰਸ ਦਾ 1888 ਈ: ਵਿੱਚ ਅਲਾਹਾਬਾਦ ਵਿਖੇ ਸੈਸ਼ਨ ਹੋਇਆ ਤਾਂ ਲੁਧਿਆਣਾ ਦੇ ਡੈਲੀਗੇਟ ਖਵਾਜਾ ਅਹਿਮਦ ਖਾਂ ਰਾਹੀਂ ਇਸ ਫਤਵੇ ਦੀਆਂ ਛਪੀਆਂ ਹੋਈਆਂ ਕਾਪੀਆਂ ਉਥੇ ਵੰਡੀਆਂ ਗਈਆਂ। ਜਿਸ ਦਾ ਪੰਜਾਬ ਦੇ ਯੂ.ਟੀ. ਦੇ ਮੁਸਲਮਾਨਾਂ ਉਤੇ ਚੰਗਾ ਪ੍ਰਭਾਵ ਪਿਆ। ਇਸ ਤਰ੍ਹਾਂ ਨਾਲ ਲੁਧਿਆਣਾ ਸ਼ਹਿਰ ਦੇ ਮੌਲਵੀਆਂ ਉਤੇ ਚੰਗਾ ਪ੍ਰਭਾਵ ਪਿਆ। ਇਸ ਤਰ੍ਹਾਂ ਲੁਧਿਆਣਾ ਸ਼ਹਿਰ ਦੇ ਮੌਲਵੀਆਂ ਨੇ ਇੰਡੀਅਨ ਨੈਸ਼ਨਲ ਕਾਂਗਰਸ ਨਾਂ ਦੀ ਨਵੀਂ ਨਵੀਂ ਸਥਾਪਤ ਹੋਈ ਸੰਸਥਾ ਨੂੰ ਕਾਫ਼ੀ ਯੋਗਦਾਨ



*Original with:*
Kulbir Singh Sidhu IAS Mohali
*Digitized by:*
Panjab Digital Library

ਦਿੱਤਾ ਅਤੇ ਮੁਸਲਮਾਨਾਂ ਵਿੱਚ ਰਾਸ਼ਟਰੀ ਭਾਵਨਾ ਪੈਦਾ ਕੀਤੀ। ਇਸੇ ਹੀ ਤਰ੍ਹਾਂ ਲੁਧਿਆਣਾ ਦੇ ਡਾਕਟਰ ਚੰਦਰ ਭਾਨ ਸਤੀ ਜਨ 1906 ਈ: ਵਿੱਚ ਕਾਂਗਰਸ ਦੇ ਕਲਕੱਤਾ ਵਿਖੇ ਹੋਏ ਸੈਸ਼ਨ ਵਿੱਚ ਸ਼ਾਮਲ ਹੋਇਆ। ਸੰਨ 1909 ਈ: ਮਾਰਲੇ ਮਿੰਟੋ ਸੁਧਾਰ ਅਧੀਨ ਖਵਾਜ਼ਾ ਅਹਿਮਦ ਸ਼ਾਹ ਨੂੰ ਸੈਂਟਰਲ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਚੁਣਿਆ ਗਿਆ ਤੇ ਉਹ 1919 ਈ: ਤਕ ਇਸ ਦਾ ਮੈਂਬਰ ਰਿਹਾ। ਜਲ੍ਹਿਆਂ ਵਾਲੇ ਬਾਗ ਦੇ ਦੁਖਾਂਤ ਮਗਰੋਂ ਖਵਾਜਾ ਅਹਿਮਦ ਸ਼ਾਹ ਦਾ ਘਰ ਇਨਕਲਾਬੀਆਂ ਦਾ ਘਰ ਬਣ ਗਿਆ। ਮਰਹੱਟਾ ਨੇਤਾ ਮੰਗਲਾ ਅਤੇ ਡਾ. ਸੈਫਉਦੀਨ ਕਿਚਲੂ ਨੇ ਆਪਣੀ ਰੂਹ ਪੋਸ਼ੀ ਦੇ ਦਿਨ ਇੱਥੇ ਰਹਿ ਕੇ ਹੀ ਬਿਤਾਏ ਸਨ।

ਗਦਰ ਮੁਹਿੰਮ ਵਿੱਚ ਵੀ ਇਸ ਸ਼ਹਿਰ ਨੇ ਭਰਪੂਰ ਯੋਗਦਾਨ ਦਿੱਤਾ ਹੈ। ਅਮਰੀਕਾ ਦੇ ਸ਼ਹਿਰ ਸਾਨਫ਼ਰਾਂਸਿਸਕੋ ਵਿਖੇ 1913 ਈ: ਵਿੱਚ ਸਥਾਪਤ ਹੋਈ ਗਦਰ ਪਾਰਟੀ ਦੇ ਪ੍ਰਬੰਧਕੀ ਸਕੱਤਰਾਂ ਵਿੱਚ ਲੁਧਿਆਣਾ ਦਾ ਇੱਕ ਮੁਨਸ਼ੀ ਕਰੀਬ ਬਖਸ਼ ਸੀ ਤੇ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਸਰਾਭਾ ਦਾ ਕਰਤਾਰ ਸਿੰਘ ਇਸ ਦੀ ਕਾਰਜਕਾਰੀ ਕਮੇਟੀ ਦਾ ਮੈਂਬਰ ਸੀ। ਉਸਨੇ ਵਿਦਿਆਰਥੀਆਂ ਵਿੱਚ ਉਤਸਾਹ ਜਗਾਇਆ। ਵਿਦਿਆਰਥੀਆਂ ਵਿੱਚ ਪ੍ਰਸਿੱਧ ਵਿਦਿਆਰਥੀ ਸੁੱਚਾ ਸਿੰਘ ਸੀ। ਸੁੱਚਾ ਸਿੰਘ ਲੁਧਿਆਣਾ ਦੇ ਇਸਲਾਮੀਆਂ ਸਕੂਲ ਦੇ ਬੋਰਡਿੰਗ ਹਾਉਸ ਵਿੱਚ ਰਹਿੰਦਾ ਸੀ। ਉਸ ਦਾ ਕਮਰਾ ਇਲਾਕੇ ਦੇ ਇਨਕਲਾਬੀਆਂ ਦੀ ਆਰਾਮਗਾਹ ਸੀ।

ਰੌਲਟ ਐਕਟ ਦੇ ਵਿਰੁਧ ਵੀ ਸ਼ਹਿਰ ਦੇ ਲੋਕਾਂ ਨੇ ਆਪਣੀ ਆਵਾਜ਼ ਬੁਲੰਦ ਕੀਤੀ ਸੀ। ਲੁਧਿਆਣਾ ਸ਼ਹਿਰ ਦੇ ਵਕੀਲਾਂ ਲਾਲਾ ਭਗਤ ਰਾਮ ਅਤੇ ਮਿਆਂ ਅਬਦੁਲ ਹੇਈ ਨੇ ਉਘਾ ਰੋਲ ਅਦਾ ਕੀਤਾ। ਰੋਲਟ ਐਕਟ ਦਾ ਵਿਰੋਧ ਕਰਨ ਲਈ ਇਸਤਰੀਆਂ ਦੀ ਇਕ ਮੀਟਿੰਗ 13 ਅਗਸਤ, 1919 ਈ: ਨੂੰ ਲੁਧਿਆਣਾ ਦੇ ਆਰੀਆ ਸਮਾਜ ਮੰਦਰ ਵਿਚ ਹੋਈ। ਦੂਜੀ ਮੀਟਿੰਗ 5 ਅਪ੍ਰੈਲ, 1919 ਈ: ਨੂੰ ਫਿਰ ਇਸੇ ਥਾਂ ਤੇ ਹੋਈ ਅਤੇ ਸਾਰੇ ਸ਼ਹਿਰ ਵਿਚ 6 ਅਪ੍ਰੈਲ ਨੂੰ ਆਮ ਹੜਤਾਲ ਕੀਤੀ ਗਈ। ਇਸੇ ਹੀ ਦਿਨ ਬੁੱਢਾ ਨਾਲਾ ਘਾਟ ਤੇ ਇੱਕ ਆਮ ਮੀਟਿੰਗ ਵੀ ਕੀਤੀ ਗਈ। ਇਨ੍ਹਾਂ ਦਿਨਾਂ ਵਿਚ ਜਦੋਂ ਮਹਾਤਮਾ ਗਾਂਧੀ ਬੰਬਈ ਤੋਂ ਪੰਜਾਬ ਵੱਲ ਆ ਰਿਹਾ ਸੀ ਤਾਂ ਉਸ ਨੂੰ ਰਸਤੇ ਵਿੱਚ ਗ੍ਰਿਫਤਾਰ ਕਰਕੇ ਵਾਪਸ ਬੰਬਈ ਭੇਜ ਦਿੱਤਾ ਗਿਆ। ਇਸ ਦੇ ਰੋਸ ਵਜੋਂ ਵੀ ਕੇਸਰ ਗੰਜ ਵਿਖੇ ਇਕ ਮੀਟਿੰਗ ਹੋਈ ਅਤੇ ਸਾਰੇ ਸ਼ਹਿਰ ਵਿੱਚ ਹੜਤਾਲ ਕੀਤੀ ਗਈ। ਇਸ ਦੇ ਫਲਸਰੂਪ ਸਰਕਾਰ ਨੇ ਪੁਲਿਸ ਐਕਟ ਅਧੀਨ ਲੁਧਿਆਣਾ ਜ਼ਿਲ੍ਹੇ ਨੂੰ ਗੜਬੜੀ ਵਾਲਾ ਇਲਾਕਾ ਘੋਸ਼ਿਤ ਕਰ ਦਿੱਤਾ। ਇਸੇ ਹੀ ਤਰ੍ਹਾਂ ਜਦੋਂ ਖਿਲਾਫਤ ਮੁਹਿੰਮ ਚਾਲੂ ਹੋਈ ਤਾਂ ਇਸ ਦਾ ਇਕ ਦਫ਼ਤਰ ਲੁਧਿਆਣਾ ਸ਼ਹਿਰ ਵਿੱਚ ਵੀ ਖੋਲ੍ਹਿਆ ਗਿਆ ਤੇ ਇਸ ਦਾ ਪ੍ਰਧਾਨ ਹਬੀਬ ਉਲ ਰਹਿਮਾਨ ਨੂੰ ਥਾਪਿਆ ਗਿਆ ਤੇ



*Original with:*
Kulbir Singh Sidhu IAS Mohali
*Digitized by:*
Panjab Digital Library

ਇਸ ਦਾ ਦਫ਼ਤਰ ਮੋਚਪੁਰਾ ਵਿਖੇ ਦੋ ਮੰਜ਼ਲੀ ਇਮਾਰਤ/ਮਸਜਿਦ ਵਿਚ ਸਥਾਪਿਤ ਕੀਤਾ ਗਿਆ। ਅਲੀ ਭਰਾਵਾਂ ਦੀ ਮਾਤਾ "ਬੀ ਆਮਨਾ" ਜਦੋਂ 1921 ਈ: ਵਿੱਚ ਲੁਧਿਆਣਾ ਆਈ ਤਾਂ ਉਸ ਦਾ ਸ਼ਹਿਰ ਵਿੱਚ ਸ਼ਾਨਦਾਰ ਜਲੂਸ ਕੱਢਿਆ ਗਿਆ। ਨਾ-ਮਿਲਵਰਤਨ ਲਹਿਰ (1920 ਈ: ਤੋਂ 1922 ਈ: ਤੱਕ) ਵਿੱਚ ਵੀ ਲੁਧਿਆਣਾ ਸ਼ਹਿਰ ਦੇ ਵਾਸੀਆਂ ਨੇ ਇਕ ਅਹਿਮ ਰੋਲ ਅਦਾ ਕੀਤਾ। ਸੰਨ 1921 ਈ: ਵਿੱਚ ਮਹਾਤਮਾ ਗਾਂਧੀ ਇਸ ਸ਼ਹਿਰ ਵਿੱਚ ਆਏ ਤੇ ਉਨ੍ਹਾਂ ਨੇ ਦਰੇਸੀ ਗਰਾਉਂਡ ਵਿੱਚ ਇੱਕ ਭਾਰੀ ਸਭਾ ਨੂੰ ਸੰਬੋਧਤ ਕੀਤਾ। 8 ਦਸੰਬਰ, 1921 ਈ: ਨੂੰ ਮਾਸਟਰ ਤਾਦ-ਉਦ-ਦੀਨ ਦੀ ਅਗਵਾਈ ਹੇਠ ਹਿੰਦੂਆਂ, ਮੁਸਲਮਾਨਾਂ ਤੇ ਸਿੱਖਾਂ ਨੇ ਸ਼ਹਿਰ ਦੇ ਬਾਜ਼ਾਰ ਵਿੱਚ ਜਲੂਸ ਕੱਢ ਕੇ ਗ੍ਰਿਫਤਾਰੀ ਦਿੱਤੀ। ਇਸ ਤੋਂ ਅਗਲੇ ਹੀ ਦਿਨ ਮੁਹੰਮਦ ਯਾਹੀ ਨੇ 200 ਸਤਿਆਗ੍ਰਹਿਆਂ ਨਾਲ ਜਲੂਸ ਕੱਢ ਕੇ ਗ੍ਰਿਫਤਾਰੀ ਦਿੱਤੀ। ਤੀਜੇ ਦਿਨ ਮੁਸਲਿਮ ਸਕੂਲ ਫਾਰ ਬਲਾਈਂਡ ਦੇ ਕੋਈ ਇੱਕ ਸੌ ਅੰਨ੍ਹੇ ਵਿਦਿਆਰਥੀਆਂ ਨੇ ਆਪਣੇ ਅਧਿਆਪਕ ਮੁਹੰਮਦ ਯਾਸੀਨ ਦੀ ਅਗਵਾਈ ਹੇਠ ਜਲੂਸ ਕੱਢਿਆ। ਇਸ ਗੱਲ ਨੇ ਸ਼ਹਿਰ ਵਿੱਚ ਕਾਫ਼ੀ ਹਲ-ਚਲ ਪੈਦਾ ਕਰ ਦਿੱਤੀ। ਅੰਗਰੇਜ਼ਾਂ ਨੇ ਕੇਵਲ ਇਨ੍ਹਾਂ ਅੰਨ੍ਹੇ ਵਿਦਿਆਰਥੀਆਂ ਦੇ ਅਧਿਆਪਕ ਨੂੰ ਹੀ ਗ੍ਰਿਫਤਾਰ ਕੀਤਾ। 20 ਦਸੰਬਰ, 1921 ਨੂੰ ਔਰਤਾਂ ਨੇ ਬੁਰਕੇ ਪਾ ਕੇ ਸ਼ਹਿਰ ਵਿੱਚ ਜਲੂਸ ਕੱਢਿਆ । ਜਿਸ ਕਾਰਨ ਲੋਕਾਂ ਵਿੱਚ ਕਾਫ਼ੀ ਰੋਸ ਪੈਦਾ ਹੋਇਆ। ਹਰ ਰੋਜ਼ ਗ੍ਰਿਫਤਾਰੀਆਂ ਹੋਣ ਲੱਗੀਆਂ, ਤਕਰੀਬਨ 150 ਸਤਿਆਗ੍ਰਿਹੀ ਹਰ ਰੋਜ਼ ਗ੍ਰਿਫਤਾਰੀਆਂ ਦੇਣ ਲੱਗੇ। 1925 ਈ: ਵਿੱਚ ਜਦੋਂ ਪੰਜਾਬ ਦੇ ਅੰਗਰੇਜ਼ ਗਵਰਨਰ ਸਰ ਮੈਲਕਾਲਮ ਹੇਲੀ ਨੇ ਲੁਧਿਆਣਾ ਵਿਖੇ ਆਪਣਾ ਦਰਬਾਰ ਕਰਨ ਦਾ ਫੈਸਲਾ ਕੀਤਾ ਤਾਂ ਮੌਲਾਨਾ ਹਬੀਬ ਉਲ ਰਹਿਮਾਨ ਨੇ ਇਸ ਦਾ ਬਾਈਕਾਟ ਕੀਤਾ ਤੇ ਇਸ ਕੰਮ ਵਿੱਚ ਸਾਥ ਦੇਣ ਲਈ ਲਾਲਾ ਲਾਜਪਤਰਾਏ ਨੂੰ ਤਾਰ ਭੇਜ ਕੇ ਬੁਲਵਾਇਆ ਗਿਆ। ਲਾਲਾ ਲਾਜਪਤਰਾਏ ਉਸੇ ਦਿਨ ਲੁਧਿਆਣਾ ਪਹੁੰਚ ਗਏ। ਕੋਈ ਪੰਜਾਹ ਹਜ਼ਾਰ ਲੋਕਾਂ ਨੇ ਲਾਲਾ ਜੀ ਦਾ ਬੁੱਢਾ ਨਾਲਾ ਪੁਲ 'ਤੇ ਸੁਆਗਤ ਕੀਤਾ ਤੇ ਜਲੂਸ ਦੀ ਸ਼ਕਲ ਵਿੱਚ ਸ਼ਹਿਰ ਨੂੰ ਤੁਰ ਪਏ। ਸਥਾਨਕ ਖਾਲਸਾ ਸਕੂਲ, ਇਸਲਾਮੀਆਂ ਸਕੂਲ ਆਰੀਆ ਸਕੂਲ ਅਤੇ ਹੋਰ ਸਾਰੀਆਂ ਸਰਕਾਰੀ ਤੇ ਗੈਰ ਸਰਕਾਰੀ ਸੰਸਥਾਵਾਂ ਦੇ ਵਿਦਿਆਰਥੀਆਂ ਨੇ ਜਿਨ੍ਹਾਂ ਨੂੰ ਕਿ ਗਵਰਨਰ ਦੇ ਸੁਆਗਤ ਲਈ ਤਿਆਰ ਕੀਤਾ ਗਿਆ ਸੀ, ਲਾਲਾ ਜੀ ਦੇ ਸੁਆਗਤੀ ਜਲੂਸ ਵਿੱਚ ਸ਼ਾਮਲ ਹੋਏ। ਨਗਰ ਪਾਲਿਕਾ ਲੁਧਿਆਣਾ ਦੇ ਅਸਗਰ ਅਲੀ ਹਾਲ ਨੂੰ ਜਿਥੇ ਕਿ ਗਵਰਨਰ ਨੇ ਆਪਣਾ ਦਰਬਾਰ ਲਗਾਉਣਾ ਸੀ, ਲੋਕਾਂ ਨੇ ਘੇਰ ਲਿਆ। ਨਤੀਜਾ ਇਹ ਹੋਇਆ ਕਿ ਗਵਰਨਰ ਲੁਧਿਆਣੇ ਨਾ ਪਹੁੰਚ ਸਕਿਆ। ਲਾਲਾ ਲਾਜਪਤਰਾਏ ਨੇ ਉਸੇ ਸਟੇਜ ਤੇ ਲੋਕਾਂ ਨੂੰ ਸੰਬੋਧਿਤ ਕੀਤਾ, ਜਿਹੜੀ ਸਟੇਜ ਗਵਰਨਰ ਦੇ ਦਰਬਾਰ ਲਈ ਬਣਾਈ ਗਈ ਸੀ। ਗਵਰਨਰ ਨੇ ਗੁੱਸੇ ਵਿੱਚ ਆ ਕੇ ਲੁਧਿਆਣਾ ਨਗਰ ਪਾਲਿਕਾ ਨੂੰ ਭੰਗ ਕਰ ਦਿੱਤਾ।



*Original with:*
Kulbir Singh Sidhu IAS Mohali
*Digitized by:*
Panjab Digital Library

1928 ਈ: ਵਿੱਚ ਲੁਧਿਆਣਾ ਵਿਖੇ ਆਲ ਇੰਡੀਆ ਮੁਸਲਿਮ ਕਸ਼ਮੀਰ ਕਾਨਫਰੰਸ ਹੋਈ। ਇਸ ਦੀ ਪ੍ਰਧਾਨਗੀ ਪੰਡਿਤ ਮੋਤੀ ਲਾਲ ਨਹਿਰੂ ਨੇ ਕੀਤੀ। ਇਸ ਕਾਨਫਰੰਸ ਵਿੱਚ ਕੋਈ ਇੱਕ ਲੱਖ ਹਿੰਦੂ ਤੇ ਮੁਸਲਮਾਨ ਸ਼ਾਮਲ ਹੋਏ। ਮਹਾਤਮਾ ਗਾਂਧੀ ਵਲੋਂ ਚਲਾਈ ਸਿਵਲ ਨਾ-ਫੁਰਮਾਨੀ ਲਹਿਰ ਵਿੱਚ ਵੀ ਲੁਧਿਆਣਾ ਪਿੱਛੇ ਨਾ ਰਿਹਾ। ਜ਼ਿਲ੍ਹਾ ਕਾਂਗਰਸ ਕਮੇਟੀ ਲੁਧਿਆਣਾ ਦੇ ਪ੍ਰਧਾਨ ਮੌਲਾਨਾ ਹਬੀਬ-ਉਰ-ਰਹਿਮਾਨ ਦੀ ਪ੍ਰਧਾਨਗੀ ਹੇਠ ਲੁਧਿਆਣਾ ਵਿੱਚ ਵੀ 1930 ਈ: ਵਿੱਚ ਇਹ ਮੁਹਿੰਮ ਚਲਾਈ ਗਈ। ਸਰਕਾਰ ਨੇ ਇਸ ਲਹਿਰ ਨੂੰ ਖਤਮ ਕਰਨ ਲਈ ਹਰ ਢੰਗ ਵਰਤਣ ਦਾ ਫੈਸਲਾ ਕੀਤਾ ਹੋਇਆ ਸੀ। ਇਸ ਲਈ 22 ਅਪ੍ਰੈਲ, 1930 ਈ: ਦੀ ਰਾਤ ਨੂੰ ਮਿਉਂਸਪਲ ਗਾਰਡਨ ਵਿਖੇ ਸ਼ਹੀਦ ਸਰਦਾਰ ਭਗਤ ਸਿੰਘ ਦੇ ਪਿਤਾ ਸਰਦਾਰ ਕਿਸ਼ਨ ਸਿੰਘ ਦੀ ਪ੍ਰਧਾਨਗੀ ਹੇਠ ਹੋਈ ਇਕ ਆਮ ਸਭਾ ਨੂੰ ਗੈਰ-ਕਾਨੂੰਨੀ ਘੋਸ਼ਿਤ ਕਰਕੇ ਹਜ਼ਾਰਾਂ ਲੋਕਾਂ ਉਤੇ ਲਾਠੀਚਾਰਜ ਕੀਤਾ ਗਿਆ, ਜਿਸ ਵਿੱਚ ਸੈਂਕੜੇ ਹੀ ਮਰਦ, ਔਰਤਾਂ ਤੇ ਬੱਚੇ ਜ਼ਖ਼ਮੀ ਹੋਏ ਸਰਦਾਰ ਕਿਸ਼ਨ ਸਿੰਘ ਨੂੰ ਸਟੇਜ ਉਤੇ ਹੀ ਬੜੀ ਬੇਰਹਿਮੀ ਨਾਲ ਕੁਟਿਆ ਗਿਆ ਤੇ ਗ੍ਰਿਫਤਾਰ ਕਰ ਲਿਆ ਗਿਆ। ਮੌਲਾਨਾ ਹਬੀਬ-ਉਰ-ਰਹਿਮਾਨ ਨੂੰ ਵੀ ਗ੍ਰਿਫਤਾਰ ਕਰਕੇ ਜੇਲ੍ਹ ਵਿੱਚ ਡੱਕ ਦਿੱਤਾ ਗਿਆ। ਗਾਂਧੀ ਇਰਵਨ ਪੈਕਟ (1930 ਈ:) ਅਧੀਨ ਤਕਰੀਬਨ ਸਾਰੇ ਹੀ ਸਿਆਸੀ ਵਰਕਰਾਂ ਨੂੰ ਰਿਹਾ ਕਰ ਦਿੱਤਾ ਗਿਆ। ਇਹ 16-17 ਮਾਰਚ, 1930 ਈ: ਨੂੰ ਲੁਧਿਆਣਾ ਵਿਖੇ ਪੰਜਾਬ ਪ੍ਰੋਵਿਸ਼ਲ ਪੁਲਿਟੀਕਲ ਕਾਨਫਰੰਸ ਹੋਈ। ਜਿਸ ਵਿੱਚ ਡਾ. ਸੱਤਿਆ ਪਾਲ, ਡਾ ਕਿਚਲੂ, ਡਾ. ਮੁਹੰਮਦ ਆਲਮ, ਲਾਲਾ ਕਿਦਾਰ ਨਾਥ ਸਹਿਗਲ, ਸਰਦਾਰ ਕਿਸ਼ਨ ਸਿੰਘ, ਲਾਲਾ ਦੁਨੀ ਚੰਦ ਲਾਹੌਰ, ਲਾਲਾ ਪਿੰਡੀ ਦਾਸ ਅਤੇ ਲਾਲਾ ਦੁਨੀ ਚੰਦ ਅੰਬਾਲਾ ਆਦਿ ਵਰਗੇ ਪ੍ਰਾਂਤ ਦੇ ਮੁੱਖ ਨੇਤਾ ਸ਼ਾਮਲ ਹੋਏ। ਗਾਂਧੀ ਜੀ ਜਦੋਂ ਲੰਡਨ ਵਿਖੇ ਹੋਈ ਗੋਲ ਮੇਜ਼ ਕਾਨਫਰੰਸ ਤੋਂ ਵਾਪਸ ਆਏ ਤਾਂ ਸਿਵਲ ਨਾ-ਫਰਮਾਨੀ ਦੀ ਲਹਿਰ ਫਿਰ ਚਾਲੂ ਹੋ ਗਈ। ਗਾਂਧੀ ਜੀ ਨੂੰ 5 ਜਨਵਰੀ, 1932 ਈ: ਨੂੰ ਗ੍ਰਿਫਤਾਰ ਕਰ ਲਿਆ ਗਿਆ। ਇਸ ਦੇ ਰੋਸ ਵਜੋਂ ਵੀ ਸਾਰੇ ਸ਼ਹਿਰ ਵਿੱਚ ਹੜਤਾਲ ਕੀਤੀ ਗਈ।

1937 ਈ: ਵਿੱਚ ਪੰਜਾਬ ਲੈਜਿਸਲੇਟਿਵ ਅਸੈਂਬਲੀ ਦੀ ਜਦੋਂ ਪਹਿਲੀ ਚੋਣ ਹੋਈ ਤਾਂ ਲੁਧਿਆਣਾ ਤੇ ਚੌਧਰੀ ਮੁਹੰਮਦ ਹਸਨ ਐਡਵੋਕੇਟ ਪਹਿਲਾ ਮੁਸਲਮਾਨ ਸੀ, ਜੋ ਕਾਂਗਰਸ ਟਿਕਟ ਤੇ ਚੁਣਿਆ ਗਿਆ। ਸੰਨ 1938 ਈ: ਵਿੱਚ ਸਟੇਟਸ ਪੀਪਲ ਕਾਨਫਰੰਸ ਵੀ ਲੁਧਿਆਣਾ ਸ਼ਹਿਰ ਵਿਖੇ ਹੋਈ, ਜਿਸ ਦੀ ਪ੍ਰਧਾਨਗੀ ਪੰਡਿਤ ਜਵਾਹਰ ਲਾਲ ਨਹਿਰੂ ਨੇ ਕੀਤੀ। ਸੰਨ 1940 ਈ: ਵਿੱਚ ਮਹਾਤਮਾ ਗਾਂਧੀ ਵਲੋਂ ਚਲਾਈ ਵਿਅਕਤੀਗਤ ਨਾ-ਫਰਮਾਨੀ ਲਹਿਰ ਵਿੱਚ ਵੀ ਲੁਧਿਆਣਾ ਸ਼ਹਿਰ ਅਤੇ ਇਸ ਦੇ



*Original with:*
Kulbir Singh Sidhu IAS Mohali
*Digitized by:*
Panjab Digital Library

ਨਾਲ ਲਗਦੇ ਇਲਾਕਿਆਂ ਨੇ ਸਰਗਰਮ ਭਾਗ ਲਿਆ। ਇਸ ਵਿੱਚ ਕੋਈ ਤਿੰਨ ਸੌ ਤੋਂ ਵੱਧ ਸਤਿਆਗ੍ਰਹੀਆਂ ਨੇ ਗ੍ਰਿਫਤਾਰੀ ਦਿੱਤੀ। ਭਾਰਤ ਛੱਡੋ ਅੰਦੋਲਨ (1942 ਈ:) ਵਿੱਚ ਵੀ ਲੁਧਿਆਣਾ ਸ਼ਹਿਰ ਦੇ ਲੋਕਾਂ ਨੇ ਵੱਧ ਚੜ੍ਹ ਕੇ ਹਿੱਸਾ ਲਿਆ। ਇਸ ਅੰਦੋਲਨ ਵਿੱਚ ਵੀ ਕੋਈ 500 ਆਦਮੀਆਂ ਨੇ ਗ੍ਰਿਫਤਾਰੀਆਂ ਦਿੱਤੀਆਂ।

1947 ਈ: ਦੇ ਫਸਾਦਾਂ ਵਿੱਚ ਵੀ ਲੁਧਿਆਣਾ ਸ਼ਹਿਰ ਨੇ ਪੰਜਾਬ ਦੇ ਦੂਸਰੇ ਸ਼ਹਿਰਾਂ ਵਾਂਗ ਕਈ ਰੰਗ ਵੇਖੇ ਹਨ। ਇਸ ਸ਼ਹਿਰ ਵਿੱਚ ਵੀ ਕਾਫ਼ੀ ਕਤਲੇਆਮ ਹੋਇਆ। ਮੁਸਲਮਾਨ ਲੋਕ ਪਾਕਿਸਤਾਨ ਚਲੇ ਗਏ ਅਤੇ ਪਾਕਿਸਤਾਨ ਵਿਚੋਂ ਹਜ਼ਾਰਾਂ ਹੀ ਹਿੰਦੂ ਤੇ ਸਿੱਖ ਇੱਥੇ ਆ ਵਸੇ। ਇਸ ਤਬਦੀਲੀ ਨਾਲ ਲੁਧਿਆਣਾ ਇਤਿਹਾਸ ਦੇ ਇੱਕ ਅਹਿਮ ਦੌਰ ਵਿੱਚ ਦਾਖਲ ਹੁੰਦਾ ਹੈ। ਇਥੇ ਦੇ ਸਭਿਆਚਾਰਕ, ਰਾਜਨੀਤਿਕ ਤੇ ਧਾਰਮਿਕ ਜੀਵਨ ਵਿੱਚ ਇੱਕ ਬੜਾ ਵੱਡਾ ਪਰਿਵਰਤਨ ਹੋਣ ਲੱਗਾ। ਸੰਨ 1947 ਤੋਂ ਬਾਅਦ ਜਿੰਨੀਆਂ ਵੀ ਲਹਿਰਾਂ, ਅੰਦੋਲਨ ਅਤੇ ਮੁਹਿੰਮਾਂ ਚਲੀਆਂ ਹਨ ਇਸ ਸ਼ਹਿਰ ਨੇ ਉੱਘਾ ਕਾਰਜ ਕੀਤਾ ਹੈ। ਸਮਾਂ ਆਪਣੀ ਤੋਰੇ ਤੁਰਦਾ ਜਾਏਗਾ ਤੇ ਲੁਧਿਆਣਾ ਸ਼ਹਿਰ ਦਾ ਨਾਂ ਇਤਿਹਾਸ ਦੇ ਪੰਨਿਆਂ 'ਤੇ ਹੋਰ ਗੂੜ੍ਹਾ ਹੁੰਦਾ ਜਾਏਗਾ।

ਪਿਛਲੇ ਸਾਲਾਂ ਤੋਂ, ਵਿਸ਼ੇਸ਼ ਕਰਕੇ 1947 ਤੋਂ ਮਗਰੋਂ ਇਸ ਸ਼ਹਿਰ ਦੇ ਹੱਦ-ਬੰਨੇ ਵਿੱਚ ਅਤੇ ਆਬਾਦੀ ਵਿੱਚ ਕਾਫ਼ੀ ਵਾਧਾ ਹੋਇਆ ਹੈ। ਹੱਦ-ਬੰਨੇ ਵਿੱਚ ਵਾਧਾ ਹਰੇਕ ਦਿਸ਼ਾ ਵੱਲ ਹੋਇਆ ਹੈ। ਸਿਵਲ ਲਾਈਨਜ਼ ਅਤੇ ਇਸ ਦੇ ਨਾਲ ਲਗਦੀਆਂ ਕਾਲੋਨੀਆਂ, ਖੇਤੀਬਾੜੀ ਯੂਨੀਵਰਸਿਟੀ, ਭਾਰਤ ਨਗਰ, ਜਵਾਹਰ ਕੈਂਪ, ਮਾਡਲ ਟਾਊਨ, ਮਾਡਲ ਗ੍ਰਾਮ, ਇਸਲਾਮ ਗੰਜ, ਇੰਡਸਟ੍ਰੀਅਲ ਏਰੀਆ ਏ ਅਤੇ ਬੀ ਆਦਿ ਪਿਛਲੇ ਦੋ ਦਹਾਕਿਆਂ ਦੇ ਦੌਰਾਨ ਹੀ ਹੋਂਦ ਵਿੱਚ ਆਏ ਹਨ। ਉੱਤਰ ਦਿਸ਼ਾ ਵੱਲ ਇਸ ਸ਼ਹਿਰ ਦੀਆਂ ਸੀਮਾਵਾਂ ਬੁੱਢਾ ਨਾਲਾ ਨੂੰ ਪਾਰ ਕਰਕੇ ਜੀ.ਟੀ.ਰੋਡ ਨਾਲ ਜਾ ਮਿਲਦੇ ਬਾਈਪਾਸ ਨੂੰ ਜਾ ਛੂੰਹਦੀਆਂ ਹਨ। ਦੱਖਣ ਦਿਸ਼ਾ ਵੱਲ ਇਹ ਨਵੇਂ ਇੰਡਸਟ੍ਰੀਅਲ ਏਰੀਆ ਢੰਡਾਰੀ ਕਲਾਂ ਤੱਕ ਚਲਾ ਜਾਂਦਾ ਹੈ। ਇਹ ਸ਼ਹਿਰ ਵਰਤਮਾਨ ਪੰਜਾਬ ਦੇ ਤਕਰੀਬਨ ਮੱਧ ਵਿੱਚ ਆਉਂਦਾ ਹੈ ਤੇ ਇਸ ਵੇਲੇ ਵਪਾਰ ਤੇ ਵਣਜ ਦਾ ਪ੍ਰਸਿੱਧ ਕੇਂਦਰ ਬਣ ਚੁੱਕਾ ਹੈ। ਛੋਟੇ ਪੈਮਾਨੇ ਦੇ ਉਦਯੋਗਾਂ ਦੀ ਦ੍ਰਿਸ਼ਟੀ ਤੋਂ ਇਹ ਵਿਸ਼ੇਸ਼ ਮਹੱਤਤਾ ਰੱਖਦਾ ਹੈ। ਹੌਜ਼ਰੀ ਦੇ ਸਮਾਨ, ਸਾਈਕਲਾਂ, ਕੱਪੜਾ ਸੀਣ ਵਾਲੀਆਂ ਮਸ਼ੀਨਾਂ, ਔਜਾਰਾਂ, ਪੁਰਜਿਆਂ, ਊਨੀ ਤੇ ਸੂਤੀ ਕੱਪੜੇ ਦੀਆਂ ਮਿੱਲਾਂ ਨੇ ਵੀ ਇਸ ਦੀ ਸ਼ੁਹਰਤ ਨੂੰ ਚਾਰ ਚੰਨ ਲਾਏ ਹਨ। ਵਿਦਿਅਕ ਤੇ ਸਭਿਆਚਾਰਕ ਖੇਤਰ ਵਿੱਚ ਵੀ ਇਸ ਦਾ ਵਿਸ਼ੇਸ਼ ਯੋਗਦਾਨ ਹੈ। ਦੇਸ਼ ਅੰਦਰ ਆਏ ਹਰੇ ਤੇ ਚਿੱਟੇ ਇਨਕਲਾਬ ਨੇ ਇਸ



*Original with:*
Kulbir Singh Sidhu IAS Mohali
*Digitized by:*
Panjab Digital Library

ਸ਼ਹਿਰ ਨੂੰ ਸੰਸਾਰ ਦੇ ਨਕਸ਼ੇ ਵਿੱਚ ਉਭਾਰ ਕੇ ਲੋਕਾਂ ਦੀਆਂ ਇੱਛਾਵਾਂ ਦਾ ਕੇਂਦਰ ਬਣਾ ਦਿੱਤਾ ਹੈ।

## ਲੁਧਿਆਣਾ ਹਰੀ ਕ੍ਰਾਂਤੀ ਤੋਂ ਬਾਦ ਤਰੱਕੀ ਦੇ ਸਮੁੱਚੇ ਇਨਕਲਾਬ ਵੱਲ

ਅੱਜ ਇਸ ਜ਼ਿਲ੍ਹੇ ਦੀ ਭੂਗੋਲਿਕ ਸ਼ਕਲ ਆਇਤਕਾਰ ਹੈ। ਇਸ ਦੇ ਉੱਤਰ ਵੱਲ ਸਤਲੁਜ ਦਰਿਆ ਵਗਦਾ ਹੈ। ਜਿਹੜਾ ਕਿ ਇਸ ਨੂੰ ਜਲੰਧਰ ਜ਼ਿਲ੍ਹੇ ਤੋਂ ਵੱਖ ਕਰਦਾ ਹੈ। ਇਹ ਦਰਿਆ ਲੁਧਿਆਣਾ ਨੂੰ ਹੁਸ਼ਿਆਰਪੁਰ ਤੋਂ ਵੀ ਨਿਖੇੜਦਾ ਹੈ। ਇਸ ਦੇ ਪੂਰਬ ਵੱਲ ਰੋਪੜ ਤੋਂ ਸੰਘ ਪ੍ਰਸ਼ਾਸਿਤ ਖੇਤਰ ਚੰਡੀਗੜ੍ਹ ਸਥਿਤ ਹੈ। ਪੱਛਮ ਵੱਲ ਫਿਰੋਜ਼ਪੁਰ ਜ਼ਿਲ੍ਹਾ ਲਗਦਾ ਹੈ। ਦੱਖਣ ਵੱਲ ਸੰਗਰੂਰ ਜ਼ਿਲ੍ਹਾ ਹੈ ਅਤੇ ਦੱਖਣ-ਪੂਰਬ ਬਾਹੀ ਵੱਲ ਪਟਿਆਲਾ ਜ਼ਿਲ੍ਹਾ ਅਰੰਭ ਹੁੰਦਾ ਹੈ। ਲੁਧਿਆਣਾ ਜ਼ਿਲ੍ਹੇ ਦੀ ਲੰਬਾਈ ਕੋਈ 96 ਕਿਲੋਮੀਟਰ ਅਤੇ ਚੌੜਾਈ ਕੋਈ 39 ਕਿਲੋਮੀਟਰ ਹੈ। ਇਸ ਦਾ ਖੇਤਰਫਲ 3614-44 ਵਰਗ ਕਿਲੋਮੀਟਰ ਹੈ। ਇਹ ਸ਼ਹਿਰ ਸੰਸਾਰ ਪ੍ਰਸਿੱਧ ਸ਼ਾਹ-ਰਾਹ ਜੀ.ਟੀ.ਰੋਡ ਉਤੇ ਸਥਿਤ ਹੈ। ਇੱਥੋਂ ਭਾਰਤ ਦੀ ਰਾਜਧਾਨੀ ਦਿੱਲੀ 307 ਕਿਲੋਮੀਟਰ ਹੈ। ਲੁਧਿਆਣਾ ਉਤਰੀ ਰੇਲਵੇ ਦਾ ਇੱਕ ਮਹੱਤਵਪੂਰਨ ਜੰਕਸ਼ਨ ਹੈ। ਜ਼ਿਲ੍ਹੇ ਦੇ ਸਾਰੇ ਹੀ ਮਹੱਤਵਪੂਰਨ ਸਥਾਨ ਰੇਲ ਅਤੇ ਸੜਕ ਰਾਹੀਂ ਆਪਸ ਵਿੱਚ ਜੁੜੇ ਹੋਏ ਹਨ। ਹਰੇਕ ਪਿੰਡ ਵਿੱਚ ਪੱਕੀਆਂ ਲਿੰਕ ਸੜਕਾਂ ਬਣੀਆਂ ਹੋਈਆਂ ਹਨ।

ਭਾਰਤ ਨੂੰ ਇੱਕ ਖੇਤੀ ਪ੍ਰਧਾਨ ਦੇਸ਼ ਹੋਣ ਦੇ ਬਾਵਜੂਦ ਵੀ ਹਮੇਸ਼ਾ ਅੰਨ ਸੰਕਟ ਦਾ ਮੁਕਾਬਲਾ ਕਰਨਾ ਪਿਆ ਹੈ, ਜਿਸ ਕਰਕੇ ਕਈਆਂ ਸਾਲਾਂ ਤੋਂ ਇਸ ਨੂੰ ਬਾਹਰਲੇ ਦੇਸ਼ਾਂ ਤੋਂ ਅਨਾਜ ਮੰਗਵਾਉਣਾ ਪੈਂਦਾ ਹੈ। ਭਾਵੇਂ ਪੰਜਾਬ ਦੇ ਕਿਸਾਨਾਂ ਨੇ ਸਰਕਾਰ ਵਲੋਂ ਦਿੱਤੇ ਉਤਸ਼ਾਹ ਕਾਰਨ ਅਤੇ ਆਪਣੀ ਮਿਹਨਤ ਦੇ ਬਲ-ਬੂਤੇ ਇਸ ਸੰਕਟ ਨੂੰ ਦੂਰ ਕਰਨ ਦਾ ਭਰਪੂਰ ਯਤਨ ਕੀਤਾ ਹੈ, ਪਰ ਫੇਰ ਵੀ ਕਦੇ ਕਦਾਈਂ ਥੋੜ੍ਹ ਨੂੰ ਪੂਰਾ ਕਰਨ ਲਈ ਅਜੇ ਵੀ ਲੱਖਾਂ ਟਨ ਅਨਾਜ ਬਾਹਰਲੇ ਦੇਸ਼ਾਂ ਤੋਂ ਮੰਗਵਾਉਣਾ ਪੈਂਦਾ ਹੈ। ਅਨਾਜ ਦੇ ਇਸ ਸੰਕਟ ਨੂੰ ਦੂਰ ਕਰਨ ਲਈ ਲੁਧਿਆਣਾ ਜ਼ਿਲ੍ਹੇ ਦਾ ਆਮ ਕਰਕੇ ਅਤੇ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦਾ ਵਿਸ਼ੇਸ਼ ਕਰਕੇ ਬੜਾ ਮਹੱਤਵਪੂਰਨ ਯੋਗਦਾਨ ਹੈ। ਇਸ ਜ਼ਿਲ੍ਹੇ ਵਿੱਚ ਵਸੋਂ ਵਾਲੇ ਪਿੰਡਾਂ ਦੀ ਗਿਣਤੀ 1981 ਈ: ਦਾ ਜਨ-ਗਣਨਾ ਅਨੁਸਾਰ 975 ਹੈ ਤੇ ਵਾਹੀ ਯੋਗ ਕੁਲ ਰਕਬਾ 570000 ਹੈਕਟੇਅਰ ਹੈ। ਇਸ ਵਿਚੋਂ 90.7% ਰਕਬੇ ਨੂੰ ਟਿਊਬਵੈਲਾਂ, ਪੰਪਿੰਗ ਸੈਟਾਂ ਆਦਿ ਨਾਲ ਸਿੰਜਿਆ ਜਾਂਦਾ ਹੈ ਤੇ ਬਾਕੀ ਦਾ ਰਕਬਾ ਨਹਿਰੀ ਪਾਣੀ ਨਾਲ ਸਿੰਜਿਆ ਜਾਂਦਾ ਹੈ। ਇਸ ਇਲਾਕੇ ਦੀ ਜ਼ਮੀਨ ਬੜੀ ਉਪਜਾਊ ਹੈ। ਇਸ ਕਰਕੇ ਲੁਧਿਆਣਾ ਜ਼ਿਲ੍ਹੇ ਨੇ 'ਅਨਾਜ ਦਾ ਘਰ' ਅਤੇ ਖੇਤੀਬਾੜੀ ਯੂਨੀਵਰਸਿਟੀ ਨੂੰ ਕਿਸਾਨਾਂ ਦਾ "ਮੱਕਾ" ਕਿਹਾ ਜਾਂਦਾ ਹੈ।



Original with:
Kulbir Singh Sidhu IAS Mohali
Digitized by:
Panjab Digital Library

ਅੰਨ ਸੰਕਟ ਦਾ ਮੁਕਾਬਲਾ ਕਰਨ ਲਈ 1960 ਈ: ਵਿੱਚ ਫੋਰਡ ਫਾਊਂਡੇਸ਼ਨ ਵਲੋਂ ਡਾਕਟਰ ਸ਼ਰਮਨ ਜੌਹਨਸਨ ਦੀ ਅਗਵਾਈ ਹੇਠ ਇੱਕ ਟੀਮ ਭਾਰਤ ਆਈ ਸੀ ਤੇ ਉਸ ਨੇ ਭਾਰਤ ਦਾ ਅੰਨ ਸੰਕਟ ਤੇ ਉਸ ਨੂੰ ਦੂਰ ਕਰਨ ਤੇ ਉਪਾ ਨਾਮਕ ਆਪਣੀ ਰਿਪੋਰਟ ਦਿੱਤੀ ਸੀ। ਭਾਰਤ ਸਰਕਾਰ ਨੇ ਇਸ ਰਿਪੋਰਟ ਵਿੱਚ ਕੀਤੀਆਂ ਸਿਫਾਰਸ਼ਾਂ ਅਤੇ ਦਿੱਤੇ ਸੁਝਾਵਾਂ ਨੂੰ ਸਵੀਕਾਰ ਕਰਨ ਉਪਰੰਤ ਦੇਸ਼ ਦੇ ਸੱਤ ਜ਼ਿਲ੍ਹਿਆਂ ਵਿੱਚ "ਘਣੀ ਖੇਤੀ ਪ੍ਰੋਗਰਾਮ" ਚਾਲੂ ਕੀਤਾ। ਇਨ੍ਹਾਂ ਸੱਤਾਂ ਜ਼ਿਲ੍ਹਿਆਂ ਵਿਚੋਂ ਲੁਧਿਆਣਾ ਵੀ ਇੱਕ ਸੀ। ਇਹ ਸਕੀਮ 1960 ਈ: ਵਿੱਚ ਚਾਲੂ ਕੀਤੀ ਗਈ। ਇਸ ਦਾ ਮੁੱਖ ਉਦੇਸ਼ ਉਪਲਬਧ ਵਿੱਤੀ, ਤਕਨੀਕੀ ਤੇ ਪ੍ਰਸ਼ਾਸ਼ਨੀ ਸਾਧਨਾਂ ਦੀ ਸਹਾਇਤਾ ਨਾਲ ਖੇਤੀਬਾੜੀ ਦੀ ਉਪਜ ਵਿੱਚ ਵਾਧਾ ਕਰਨਾ ਸੀ। ਇਸ ਪ੍ਰੋਗਰਾਮ ਅਧੀਨ ਭਾਵੇਂ ਭਰਪੂਰ ਯਤਨ ਕੀਤੇ ਗਏ ਸਨ, ਪਰੰਤੂ ਦੇਸ਼ ਵਿੱਚ ਹਰਾ ਇਨਕਲਾਬ ਲਿਆਉਣ ਵਿੱਚ ਮਹੱਤਵਪੂਰਨ ਤੇ ਉੱਘਾ ਰੋਲ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਨੇ ਹੀ ਅਦਾ ਕੀਤਾ ਹੈ। ਪਿਛਲੇ 22 ਸਾਲਾਂ ਤੋਂ ਇਸ ਯੂਨੀਵਰਸਿਟੀ ਨੇ ਜੋ ਕੰਮ ਕੀਤਾ ਹੈ, ਉਸ ਨੇ ਨਾ ਕੇਵਲ ਜ਼ਰਾਇਤੀ ਉਤਪਾਦਨ ਵਿੱਚ ਹੀ ਵਾਧਾ ਕੀਤਾ ਹੈ, ਸਗੋਂ ਕਿਸਾਨ ਭਾਈਚਾਰੇ ਦੀ ਆਰਥਕ ਹਾਲਤ ਸੁਧਾਰਨ ਵਿੱਚ ਅਤੇ ਪੰਜਾਬ ਰਾਜ ਦੀ ਆਰਥਿਕਤਾ ਵਿੱਚ ਵੀ ਨਿਗਰ ਵਾਧਾ ਕਰਨ ਵਿੱਚ ਮਹੱਤਵਪੂਰਨ ਭੂਮਿਕਾ ਨਿਭਾਈ ਹੈ।

ਸੰਨ 1965-66 ਈ: ਵਿੱਚ ਭਾਰਤ ਦੇ ਸਾਬਕਾ ਪ੍ਰਧਾਨ ਮੰਤਰੀ ਸ੍ਰੀ ਲਾਲ ਬਹਾਦੁਰ ਸ਼ਾਸਤਰੀ ਨੇ ਜਦੋਂ "ਜੈ ਜਵਾਨ, ਜੈ ਕਿਸਾਨ" ਦਾ ਨਾਹਰਾ ਦਿੱਤਾ ਤਾਂ ਸਾਡੇ ਦੇਸ਼ ਵਾਸੀਆਂ ਵਿੱਚ ਨਵੀਂ ਜਾਗ੍ਰਿਤੀ ਪੈਦਾ ਹੋਈ। ਜਿੱਥੇ ਪੰਜਾਬੀ ਜਵਾਨਾਂ ਨੇ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਲਈ ਆਪਣੀਆਂ ਜਾਨਾਂ ਵਾਰੀਆਂ, ਉਥੇ ਦੇਸ਼ ਵਿਚੋਂ ਅੰਨ ਦਾ ਤੋੜਾ ਦੂਰ ਕਰਨ ਲਈ ਵੀ ਖੇਤਾਂ ਦੀ ਮਿੱਟੀ ਨੂੰ ਸੋਨੇ ਵਿੱਚ ਬਦਲਣ ਲਈ ਵੀ ਕਮਰ-ਕਸੇ ਕਸ ਲਏ। ਅੰਨ ਦੇ ਤੋੜੇ ਨੂੰ ਦੂਰ ਕਰਨ ਲਈ ਪਹਿਲਾਂ ਵੀ ਇਸ ਦਿਸ਼ਾ ਵੱਲ ਕਈ ਉੱਦਮ ਕੀਤੇ ਜਾ ਰਹੇ ਸਨ। ਉਨ੍ਹਾਂ ਸਭ ਵਿਚੋਂ ਪ੍ਰਸਿੱਧ ਇਸ ਯੂਨੀਵਰਸਿਟੀ ਦੀ ਸਥਾਪਨਾ ਦੀ ਹੀ ਹੈ। ਜਿਸ ਨੇ ਅੰਨ ਸੰਕਟ ਨੂੰ ਦੂਰ ਕਰਨ ਲਈ ਹੈਰਾਨ ਕਰ ਦੇਣ ਵਾਲਾ ਕੰਮ ਕੀਤਾ ਹੈ।

ਪੰਜਾਬ ਵਿੱਚ ਹਰਾ ਇਨਕਲਾਬ ਵਿਸ਼ੇਸ਼ ਕਰਕੇ ਕਣਕ ਦੇ ਉਤਪਾਦਨ ਦੀ ਤਕਨਾਲੌਜੀ ਵਿੱਚ ਇਨਕਲਾਬ ਲਿਆਉਣਾ ਹੀ ਸੀ। ਭਾਰਤੀ ਵਿਗਿਆਨੀਆਂ ਨੇ ਜਿਸ ਗਤੀ ਨਾਲ ਇਸ ਦਿਸ਼ਾ ਵੱਲ ਪ੍ਰਾਪਤੀ ਕੀਤੀ ਹੈ, ਉਸ ਗਤੀ ਨਾਲ ਸੰਸਾਰ ਦੇ ਕਿਸੇ ਵੀ ਦੇਸ਼ ਦੇ ਸਾਇੰਸਦਾਨਾਂ ਨੇ ਨਹੀਂ ਕੀਤੀ। ਇੱਥੋਂ ਤੱਕ ਮੈਕਸੀਕੋ, ਜਿਸ ਨੇ ਪਹਿਲਾਂ ਬੌਣੀ ਕਿਸਮ ਦੀ ਕਣਕ ਦੀ ਕਾਢ ਕੱਢੀ ਸੀ ਨੇ ਵੀ ਜਿਹੜਾ ਕੰਮ 15



Original with:
Kulbir Singh Sidhu IAS Mohali
Digitized by:
Panjab Digital Library

ਸਾਲਾਂ ਵਿੱਚ ਕੀਤਾ ਸੀ। ਇਸ ਯੂਨੀਵਰਸਿਟੀ ਦੇ ਵਿਗਿਆਨੀਆਂ ਨੇ 5 ਸਾਲਾਂ ਵਿੱਚ ਕਰ ਵਿਖਾਇਆ ਹੈ। ਇਸ ਵੱਡਮੁੱਲੇ ਯੋਗਦਾਨ ਲਈ ਸੈਂਕੜੇ ਖੇਤੀਬਾੜੀ ਦੇ ਵਿਗਿਆਨੀਆਂ ਤੇ ਵਿਦਿਆਰਥੀਆਂ ਨੇ ਯੋਗਦਾਨ ਪਾਇਆ ਹੈ। ਕਿਸ ਦਾ ਨਾਮ ਲਿਆ ਜਾਵੇ ਤੇ ਕਿਸ ਦਾ ਛੱਡਿਆ ਜਾਵੇ। ਪਰ ਮੋਹਰੀ ਨਾਮਾਂ ਵਿਚੋਂ ਡਾ.ਖੇਮ ਸਿੰਘ ਗਿੱਲ, ਡਾ. ਮਹਿੰਦਰ ਸਿੰਘ ਰੰਧਾਵਾ, ਡਾ. ਕਾਲਕਟ, ਡਾ. ਸਰਦਾਰਾ ਸਿੰਘ ਜੌਹਲ ਤੇ ਡਾ. ਕ੍ਰਿਪਾਲ ਸਿੰਘ ਔਲਖ ਸਮੇਤ ਆਪਣੇ ਸਹਿਯੋਗੀ ਸਾਥੀ ਦੇ ਹਮੇਸ਼ਾਂ ਯਾਦ ਰਹਿਣਗੇ।

ਇਸ ਯੂਨੀਵਰਸਿਟੀ ਦਾ ਪਿਛੋਕੜ ਬੜਾ ਰੌਚਿਕ ਤੇ ਸ਼ਾਨਦਾਰ ਰਿਹਾ ਹੈ ਅਤੇ ਭਵਿੱਖ ਬੜਾ ਉੱਜਲ ਅਤੇ ਉਤਸ਼ਾਹਜਨਕ ਹੈ। ਇਸ ਯੂਨੀਵਰਸਿਟੀ ਦਾ ਮੁੱਢ ਪਾਕਿਸਤਾਨ ਦਾ ਖੇਤੀਬਾੜੀ ਕਾਲਜ ਲਾਇਲਪੁਰ ਹੈ। ਉਦੋਂ ਵੀ ਇਸ ਕਾਲਜ ਨੂੰ ਏਸ਼ੀਆ ਦਾ ਸਭ ਤੋਂ ਵੱਡਾ ਐਗਰੀਕਲਚਰ ਕਾਲਜ ਮੰਨਿਆਂ ਜਾਂਦਾ ਸੀ। ਦੇਸ਼ ਦੀ ਵੰਡ ਹੋਣ ਤੇ ਜਦੋਂ ਪੰਜਾਬ ਸਰਕਾਰ ਦਾ ਖੇਤੀਬਾੜੀ ਵਿਭਾਗ ਲੁਧਿਆਣਾ ਵਿਖੇ ਬਦਲਿਆ ਗਿਆ ਤਾਂ ਇਸ ਦੇ ਨਾਲ ਹੀ ਐਗਰੀਕਲਚਰ ਕਾਲਜ ਵੀ ਇੱਥੇ ਹੀ ਸਥਾਪਿਤ ਕਰ ਦਿੱਤਾ ਗਿਆ। ਇਹ ਕਾਲਜ ਸਭ ਤੋਂ ਪਹਿਲਾਂ ਉਸ ਇਮਾਰਤ ਵਿੱਚ ਸਥਾਪਿਤ ਕੀਤਾ ਗਿਆ ਸੀ, ਜਿਥੇ ਇਸ ਵੇਲੇ ਖਾਲਸਾ ਕਾਲਜ ਫਾਰ ਵਿਮੈਨ ਹੈ। ਜ਼ਿਲ੍ਹਾ ਕਚਹਿਰੀਆਂ ਵਾਲੀ ਜ਼ਮੀਨ ਉਤੇ ਇਸ ਕਾਲਜ ਨਾਲ ਸਬੰਧਤ ਖੇਤੀਬਾੜੀ ਸਿਖਲਾਈ ਫਾਰਮ ਤੇ ਨਰਸਰੀ ਹੁੰਦੀ ਸੀ। ਇਸ ਨੂੰ ਬਾਅਦ ਵਿੱਚ ਸੰਨ 1956-57 ਈ: ਵਿੱਚ ਜਗਰਾਉਂ ਰੋਡ ਵਿਖੇ ਇਸ ਦੀ ਨਵੀਂ ਆਪਣੀ ਇਮਾਰਤ ਬਣਾ ਕੇ ਸ਼ਿਫਟ ਕਰ ਦਿੱਤਾ ਗਿਆ। ਛੇਤੀ ਹੀ ਮਗਰੋਂ ਇਸ ਕਾਲਜ ਨੂੰ 1962 ਈ: ਵਿੱਚ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦਾ ਨਾਂ ਦੇ ਦਿੱਤਾ ਗਿਆ। ਇਸ ਤਰ੍ਹਾਂ ਕਰ ਦੇਣ ਨਾਲ ਇਹ ਸੰਸਥਾ ਕੇਵਲ ਡਿਗਰੀ ਪੱਧਰ ਦੀ ਪੜ੍ਹਾਈ ਕਰਾਉਣ ਵਾਲਾ ਕਾਲਜ ਹੀ ਨਾ ਰਹੀ ਸਗੋਂ ਖੇਤੀਬਾੜੀ ਦੇ ਖੇਤਰ ਵਿੱਚ ਪੋਸਟ ਗਰੈਜੂਏਟ ਪੱਧਰ ਤੱਕ ਪੜ੍ਹਾਈ ਅਤੇ ਖੇਤਬਾੜੀ ਲਈ ਇੱਕ ਮਹੱਤਵਪੂਰਨ ਤੇ ਸੁਪ੍ਰਸਿੱਧ ਖੋਜ ਕੇਂਦਰ ਵੀ ਬਣ ਗਈ ਹੈ। ਇਸ ਯੂਨੀਵਰਸਿਟੀ ਵਿੱਚ ਖੇਤੀਬਾੜੀ ਨਾਲ ਸਬੰਧਤ ਹੋਰਨਾਂ ਵਿਸ਼ਿਆਂ ਦੀ ਪੜ੍ਹਾਈ ਕਰਾਉਣ ਲਈ ਵਖਰੇ ਵਖਰੇ ਕਾਲਜ ਸਥਾਪਿਤ ਹਨ, ਜਿਵੇਂ ਕਿ ਹੋਮ ਸਾਇੰਸ ਕਾਲਜ, ਐਗਰੀਕਲਚਰ ਕਾਲਜ, ਇੰਜੀਨੀਅਰ ਕਾਲਜ, ਵੈਟਰੀਨਰੀ ਕਾਲਜ, ਡੇਅਰੀ ਰੀਸਰਚ ਤੇ ਮੁਰਗੀ ਪਾਲਣ ਖੋਜ ਕੇਂਦਰ ਅਤੇ ਕਾਲਜ ਆਫ ਬੇਸਿਕ ਸਾਇੰਸਜ਼ ਆਦਿ। ਇਸ ਯੂਨੀਵਰਸਿਟੀ ਦੀਆਂ ਵਿਸ਼ਾਲ ਇਮਾਰਤਾਂ, ਨਵੀਨ ਪ੍ਰਯੋਗਸ਼ਾਲਾਵਾਂ, ਰੰਗੀਨ ਫੁੱਲਵਾੜੀਆਂ, ਮਖਮਲੀ ਘਾਹਾਂ ਵਾਲੇ ਦੂਰ ਦੂਰ ਤੈਕ ਫੈਲੇ ਹਰੇ ਮੈਦਾਨ, ਲਹਿਰਾਂਦੀਆਂ ਸਰਸਬਜ਼ ਨਰਸਰੀਆਂ ਅਤੇ ਪ੍ਰਦਰਸ਼ਨ ਫਾਰਮ ਲੁਧਿਆਣਾ ਸ਼ਹਿਰ ਦਾ ਗੌਰਵ ਤੇ



*Original with:*
Kulbir Singh Sidhu IAS Mohali
*Digitized by:*
Panjab Digital Library

ਸ਼ਿੰਗਾਰ ਹਨ। ਇਸ ਯੂਨੀਵਰਸਿਟੀ ਵਿੱਚ ਕੀਤੀਆਂ ਜਾਂਦੀਆਂ ਖੋਜ ਪ੍ਰਦਰਸ਼ਨੀਆਂ, ਮੇਲਿਆਂ ਅਤੇ ਉੱਨਤ ਬੀਜਾਂ ਦੀ ਸਪਲਾਈ ਜ਼ਮੀਨ ਦਾ ਸੁਧਾਰ ਨਵੇਂ ਬੀਜਾਂ ਦੀ ਕਾਢ ਨੇ ਪੰਜਾਬ ਵਿੱਚ ਹਰਾ ਇਨਕਲਾਬ ਲਿਆਉਣ ਵਿੱਚ ਇੱਕ ਭਰਪੂਰ ਯੋਗਦਾਨ ਦਿੱਤਾ ਹੈ ਤੇ ਲੁਧਿਆਣਾ ਸ਼ਹਿਰ ਦਾ ਨਾਂ ਕੇਵਲ ਭਾਰਤ ਵਿੱਚ ਹੀ ਨਹੀਂ ਸਗੋਂ ਸੰਸਾਰ ਭਰ ਵਿੱਚ ਰੌਸ਼ਨ ਕਰ ਦਿੱਤਾ ਹੈ। ਇਸ ਯੂਨੀਵਰਸਿਟੀ ਵਿੱਚ ਖੇਤੀ ਦੇ ਨਵੇਂ-ਨਵੇਂ ਢੰਗਾਂ, ਖੇਤੀ ਵਿੱਚ ਵਰਤੇ ਜਾਣ ਵਾਲੇ ਸੰਦਾਂ ਤੇ ਯੰਤਰਾਂ ਦੀਆਂ ਕਾਢਾਂ ਤੋਂ ਇਲਾਵਾ ਵਿਦਿਆਰਥੀਆਂ ਨੂੰ ਤਕਨੀਕੀ ਸਿਖਲਾਈ ਵੀ ਦਿੱਤੀ ਜਾਂਦੀ ਹੈ। ਖੇਤੀਬਾੜੀ ਦੇ ਵਿਕਾਸ ਨਾਲ ਸਬੰਧਤ ਕਾਰਜਾਂ ਲਈ ਵੱਖ ਵੱਖ ਵਿਭਾਗ ਸਥਾਪਿਤ ਹਨ, ਜੋ ਕਾਰਜਕੁਸ਼ਲਤਾ ਵਿਖਾ ਰਹੇ ਹਨ। ਪਸ਼ੂ ਪਾਲਣ ਵਿਭਾਗ ਪਸ਼ੂ ਧਨ ਦੇ ਵਿਕਾਸ ਵਿੱਚ ਕਾਫ਼ੀ ਯੋਗਦਾਨ ਦੇ ਰਿਹਾ ਹੈ।

ਭਾਰਤ ਦੀ ਇੱਕ ਪ੍ਰਮੁੱਖ ਅਤੇ ਮਹੱਤਵਪੂਰਨ ਅੰਨ ਦੀ ਸਮੱਸਿਆ ਨੂੰ ਹੱਲ ਕਰਨ ਵਿੱਚ ਲੁਧਿਆਣਾ ਸ਼ਹਿਰ ਵਿਖੇ ਸਥਿਤ ਇਸ ਯੂਨੀਵਰਸਿਟੀ ਨੇ ਇੱਕ ਭੂਮਿਕਾ ਨਿਭਾਈ ਹੈ ਤੇ ਇੱਕ ਨਿੱਗਰ ਯੋਗਦਾਨ ਦਿੱਤਾ ਹੈ। ਭਾਰਤ ਦੇ ਆਮ ਕਰਕੇ ਅਤੇ ਪੰਜਾਬ ਦੇ ਵਿਸ਼ੇਸ਼ ਕਰਕੇ ਸਾਰੇ ਹੀ ਕਿਸਾਨਾਂ ਲਈ ਇਹ "ਮੱਕਾ" ਬਣ ਗਈ ਹੈ। ਇਸ ਦੀ ਸ਼ਾਹਦੀ ਕਿਸਾਨ ਮੇਲਾ ਭਰਦਾ ਹੈ। ਵੈਸੇ ਵੀ ਹਰ ਰੁਤ ਤੇ ਹਰ ਸਮੇਂ ਇਸ ਦੀ ਜ਼ਿਆਰਤ ਕਰਨ ਲਈ ਦੁਰਾਡਿਓਂ ਕਿਸਾਨ ਵੀਰ ਤੇ ਖੇਤੀਬਾੜੀ ਮਾਹਿਰ ਆਉਂਦੇ ਹਨ।

## ਉਦਯੋਗਿਕ ਕ੍ਰਾਂਤੀ ਵੱਲ

ਭਾਰਤ ਦੇ ਇਸ ਉਦਯੋਗਿਕ ਵਿਕਾਸ ਵਿੱਚ ਪੰਜਾਬ ਪ੍ਰਾਂਤ ਨੇ ਇੱਕ ਮਹੱਤਵਪੂਰਣ ਭੂਮਿਕਾ ਨਿਭਾਈ ਹੈ ਤੇ ਉਸ ਵਿੱਚ ਲੁਧਿਆਣੇ ਸ਼ਹਿਰ ਦੀ ਇਕ ਉੱਘੀ ਤੇ ਸ਼ਕਤੀਸ਼ਾਲੀ ਦੇਣ ਹੈ। ਲੁਧਿਆਣੇ ਨੂੰ ਇਸ ਵੇਲੇ ਜੇਕਰ ਪੰਜਾਬ ਦੀ "ਉਦਯੋਗਿਕ ਵਿਕਾਸ ਰਾਜਧਾਨੀ" ਕਹਿ ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਆਪਣੇ ਉਦਯੋਗਿਕ ਵਿਕਾਸ ਕਰਕੇ ਲੁਧਿਆਣੇ ਨੂੰ "ਭਾਰਤ ਦਾ ਮਾਨਚੈਸਟਰ" ਜਾਂ "ਭਾਰਤ ਦਾ ਬਰਮਿੰਘਮ" ਜਾਂ "ਭਾਰਤ ਦਾ ਉਸਾਕਾ" ਆਦਿ ਵਿਸ਼ੇਸ਼ ਪਦਾਂ ਨਾਲ ਸਨਮਾਨਿਤ ਕੀਤਾ ਜਾਂਦਾ ਹੈ। ਹੌਜ਼ਰੀ ਵਸਤਾਂ, ਸਿਲਾਈ ਮਸ਼ੀਨਾਂ ਤੇ ਉਨ੍ਹਾਂ ਦੇ ਪੁਰਜ਼ਿਆਂ, ਬਾਈਸਾਈਕਲ ਤੇ ਉਨ੍ਹਾਂ ਦੇ ਪੁਰਜ਼ਿਆਂ, ਮਸ਼ੀਨੀ ਔਜ਼ਾਰਾਂ, ਖੇਤੀਬਾੜੀ ਦੇ ਸੰਦਾਂ, ਸਕੂਟਰ ਤੇ ਉਨ੍ਹਾਂ ਦੇ ਪੁਰਜ਼ਿਆਂ, ਹਲਕੇ ਇੰਜਨੀਅਰਿੰਗ ਉਦਯੋਗਾਂ, ਬਿਜਲੀ ਦਾ ਸਮਾਨ, ਸਰਜੀਕਲ ਇੰਸਟਰੂਮੈਂਟਾਂ, ਹਸਪਤਾਲਾਂ ਵਿਚ ਵਰਤੇ ਜਾਂਦੇ ਸਾਜ਼-ਸਮਾਨ, ਪਾਈਪਾਂ, ਸਾਈਕਲ ਦੇ ਟਾਇਰ ਟਿਊਬਾਂ ਅਤੇ ਆਕਸੀਜਨ ਗੈਸ ਤਿਆਰ ਕਰਨ ਦੇ ਉਦਯੋਗਾਂ ਵਿਚ ਲੁਧਿਆਣੇ ਸ਼ਹਿਰ ਨੇ ਕਾਫੀ ਪ੍ਰਸਿੱਧੀ



Original with:
Kulbir Singh Sidhu IAS Mohali
Digitized by:
Panjab Digital Library

ਪ੍ਰਾਪਤ ਕੀਤੀ ਹੈ। ਇਸ ਸ਼ਹਿਰ ਦਾ "ਚੌੜਾ ਬਾਜ਼ਾਰ" ਸ਼ਾਇਦ ਪੰਜਾਬ ਦਾ ਸਭ ਤੋਂ ਵੱਡਾ ਰੌਣਕ ਵਾਲਾ ਵਪਾਰਿਕ ਕੇਂਦਰ ਹੈ, ਜਿਸ ਦਾ ਟਾਕਰਾ ਦਿੱਲੀ ਦੇ ਕਨਾਟਪਲੇਸ ਅਤੇ ਲਾਹੌਰ ਦੇ ਅਨਾਰਕਲੀ ਬਾਜ਼ਾਰ ਨਾਲ ਸਹਿਜੇ ਹੀ ਕੀਤਾ ਜਾ ਸਕਦਾ ਹੈ।

## ਹੌਜ਼ਰੀ ਦਾ ਘਰ

ਲੁਧਿਆਣਾ ਸ਼ਹਿਰ ਨੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਰਾਹੀਂ ਜਿਥੇ ਦੇਸ਼ ਵਿਚ ਹਰਾ ਤੇ ਚਿੱਟਾ ਇਨਕਲਾਬ ਲਿਆਉਣ ਵਿੱਚ ਇੱਕ ਮਹੱਤਵਪੂਰਨ ਭੂਮਿਕਾ ਨਿਭਾਈ ਹੈ, ਉੱਥੇ ਇੱਥੇ ਦੇ ਹੌਜ਼ਰੀ ਉਦਯੋਗ ਨੇ ਬਦੇਸ਼ੀ ਸਿੱਕਾ ਕਮਾ ਕੇ ਦੇਸ਼ ਦੇ ਖਜ਼ਾਨੇ ਨੂੰ ਭਰਪੂਰ ਕਰਨ ਵਿੱਚ ਇੱਕ ਨਿੱਗਰ ਹਿੱਸਾ ਪਾਇਆ ਹੈ। ਹੌਜ਼ਰੀ ਦੇ ਵਿਕਾਸ ਤੇ ਉਤਪਾਦਨ ਦੀ ਦ੍ਰਿਸ਼ਟੀ ਤੋਂ ਲੁਧਿਆਣਾ ਸ਼ਹਿਰ ਦਾ ਟਾਕਰਾ ਸੰਸਾਰ ਦੇ ਪ੍ਰਮੁੱਖ ਹੌਜ਼ਰੀ ਉਤਪਾਦਕ ਕੇਂਦਰਾਂ ਨਾਲ ਕੀਤਾ ਜਾਂਦਾ ਹੈ। ਇਸ ਵੇਲੇ ਇਸ ਸ਼ਹਿਰ ਤੋਂ ਬਦੇਸ਼ਾਂ ਨੂੰ ਕਰੋੜਾਂ ਰੁਪਿਆਂ ਦਾ ਮਾਲ ਨਿਰਯਾਤ ਕੀਤਾ ਜਾਂਦਾ ਹੈ। ਹੌਜ਼ਰੀ ਲੁਧਿਆਣਾ ਸ਼ਹਿਰ ਦਾ ਪੁਰਾਣਾ ਉਦਯੋਗ ਹੈ ਪਰੰਤੂ ਦੇਸ਼ ਦੀ ਵੰਡ ਤੋਂ ਮਗਰੋਂ ਇਸ ਉਦਯੋਗ ਨੂੰ ਪ੍ਰਫੁੱਲਤ ਕਰਨ ਵਿੱਚ ਪਾਕਿਸਤਾਨ ਤੋਂ ਆਏ ਰਫਿਊਜੀ ਭਰਾਵਾਂ ਨੇ ਜੀਅ ਤੋੜ ਮਿਹਨਤ ਕਰਕੇ, ਇਸ ਨੂੰ ਸੰਸਾਰ ਦੇ ਉਦਯੋਗਿਕ ਨਕਸ਼ੇ ਵਿੱਚ ਉਘੇ ਤੌਰ ਤੇ ਉਭਾਰਿਆ ਹੈ। ਇਹ ਉਦਯੋਗ ਪਹਿਲਾਂ ਹੱਥ ਨਾਲ ਚਲਣ ਵਾਲੀਆਂ ਮਸ਼ੀਨਾਂ ਨਾਲ ਸ਼ਹਿਰ ਦੀਆਂ ਤੰਗ ਗਲੀਆਂ ਵਿਚਲੇ ਘਰਾਂ ਵਿੱਚ ਇੱਕ ਘਰੇਲੂ ਉਦਯੋਗ ਵਜੋਂ ਚਾਲੂਕੀਤਾ ਗਿਆ ਸੀ। ਪਰੰਤੂ ਅੱਜ ਇਸ ਉਦਯੋਗ ਨੇ ਇਕ ਨਿਯਮਿਤ ਤੇ ਸੰਗਠਿਤ ਰੂਪ ਧਾਰਨ ਕਰਕੇ ਲੁਧਿਆਣਾ ਸ਼ਹਿਰ ਦੀ ਪ੍ਰਸਿੱਧੀ ਨੂੰ ਚਾਰ ਚੰਨ ਲਾਏ ਹਨ। ਅੱਜ ਲੁਧਿਆਣਾ ਦੇ ਹੌਜ਼ਰੀ ਦੇ ਮਾਲ ਦਾ ਟਾਕਰਾ ਸੰਸਾਰ ਦੇ ਉੱਨਤ ਤੋਂ ਉੱਨਤ ਦੇਸ਼ ਦੇ ਹੌਜ਼ਰੀ ਸਮਾਨ ਨਾਲ ਸਹਿਜੇ ਹੀ ਕੀਤਾ ਜਾਂਦਾ ਹੈ। ਪਿਛਲੇ ਕੁਝ ਸਾਲਾਂ ਤੋਂ ਹੌਜ਼ਰੀ ਦੇ ਗਰਮ ਮਾਲ ਦੀ ਬਦੇਸ਼ਾਂ ਵਿੱਚ ਮੰਗ ਕਾਫੀ ਵਧ ਗਈ ਹੈ। ਬਦੇਸ਼ੀ ਵਪਾਰ ਵਧਣ ਤੋਂ ਪਹਿਲਾਂ ਇਸ ਸ਼ਹਿਰ ਦੇ ਹੌਜ਼ਰੀ ਉਤਪਾਦਨ ਤੇ ਕਾਰੋਬਾਰ ਨੂੰ ਦੇਸ਼ ਅੰਦਰ ਮਾਲ ਦੀ ਖਪਤ ਘੱਟ ਹੋਣ ਕਾਰਨ ਕਾਫੀ ਧੱਕਾ ਲਗ ਰਿਹਾ ਸੀ। ਪਰੰਤੂ ਬਦੇਸ਼ੀ ਵਪਾਰੀਆਂ ਨੇ ਆ ਕੇ ਇਸ ਵਪਾਰ ਨੂੰ ਨਾਂ ਕੇਵਲ ਪੱਕੇ ਪੈਰਾਂ ਤੇ ਹੀ ਖੜਾ ਕੀਤਾ, ਸਗੋਂ ਇਸ ਨੂੰ ਸੰਸਾਰ ਵਿੱਚ ਹਰਮਨ ਪਿਆਰਾ ਵੀ ਬਣਾ ਦਿੱਤਾ ਹੈ।

ਰੂਸ ਤੋਂ ਇਲਾਵਾ ਹੌਜ਼ਰੀ ਦਾ ਮਾਲ ਵਿਸ਼ੇਸ਼ ਕਰਕੇ ਗਰਮ ਸਵੈਟਰ ਜਰਸੀਆਂ, ਸ਼ਾਲਾਂ ਆਦਿ ਇੰਗਲੈਂਡ, ਇਟਲੀ, ਸਪੇਨ, ਯੂਰਪ, ਕਨੇਡਾ, ਨਿਊਜ਼ੀਲੈਂਡ, ਯੂ.ਐੱਸ.ਏ., ਸਕੈਂਡੇਨੇਵੀਅਨ ਦੇਸ਼ਾਂ, ਮੱਧ ਏਸ਼ੀਆਈ ਦੇਸ਼ਾਂ ਅਤੇ ਪੂਰਬ ਦੇਸ਼ਾਂ ਵਿੱਚ ਵੀ ਨਿਰਯਾਤ ਕੀਤਾ ਜਾਂਦਾ ਹੈ।



Original with:
Kulbir Singh Sidhu IAS Mohali
Digitized by:
Panjab Digital Library

ਹੌਜ਼ਰੀ ਦੇ ਬਾਦ ਇਥੋਂ ਦਾ ਪ੍ਰਮੁੱਖ ਤੇ ਮਹੱਤਵਪੂਰਨ ਉਦਯੋਗ ਬਾਈਸਾਈਕਲ ਉਦਯੋਗ ਹੈ। 1940 ਈ. ਤਕ ਭਾਰਤ ਵਿਚ ਆਮ ਕਰਕੇ ਅਤੇ ਪੰਜਾਬ ਵਿਚ ਵਿਸ਼ੇਸ਼ ਕਰਕੇ ਬਾਈਸਾਈਕਲ ਬਾਹਰਲੇ ਦੇਸ਼ਾਂ ਤੋਂ ਹੀ ਮੰਗਵਾਏ ਜਾਂਦੇ ਸਨ। ਉਦੋਂ ਤੱਕ ਲੁਧਿਆਣੇ ਵਿਚ ਕੇਵਲ ਕੁਝ ਸਾਈਕਲ ਮੁਰੰਮਤ ਕਰਨ ਵਾਲੇ ਦੁਕਾਨਦਾਰਾਂ ਨੇ ਸਾਈਕਲ ਸਟੈਂਡ ਤੇ ਸਾਈਕਲ ਤੇ ਕੈਰੀਅਰ ਬਣਾਉਣ ਦਾ ਕੰਮ ਸ਼ੁਰੂ ਕੀਤਾ ਸੀ। ਭਾਰਤ ਵਿਚ ਸਭ ਤੋਂ ਪਹਿਲਾਂ ਸਾਈਕਲ ਦਾ ਨਿਰਮਾਣ ਕੇਵਲ ਜੂੰ ਦੀ ਤੋਰੇ ਹੀ ਤੁਰ ਰਿਹਾ ਸੀ। ਕੇਵਲ ਦੇਸ਼ ਦੀ ਅਜ਼ਾਦੀ ਤੋਂ ਮਗਰੋਂ ਹੀ ਇਸ ਦਿਸ਼ਾ ਵਲ ਭਰਪੂਰ ਕਦਮ ਚੁੱਕੇ ਜਾਣ ਲੱਗੇ ਹਨ। ਪਿਛਲੇ 35 ਸਾਲਾਂ ਵਿਚ ਇਸ ਉਦਯੋਗ ਨੇ ਹੈਰਾਨੀਜਨਕ ਵਾਧਾ ਕੀਤਾ ਹੈ।

ਲੁਧਿਆਣੇ ਦਾ ਇੱਕ ਹੋਰ ਮਹੱਤਵਪੂਰਣ ਉਦਯੋਗ ਸਿਲਾਈ ਮਸ਼ੀਨਾਂ ਅਤੇ ਸਿਲਾਈ ਮਸ਼ੀਨਾਂ ਦੇ ਹਿੱਸੇ-ਪੁਰਜ਼ਿਆਂ ਦਾ ਨਿਰਮਾਣ ਹੈ। ਲੁਧਿਆਣੇ ਵਿਚ ਸਿਲਾਈ ਮਸ਼ੀਨ ਉਦਯੋਗ ਵਾਸਤਵ ਵਿਚ ਦੂਜੇ ਸੰਸਾਰ ਯੁੱਧ ਮਗਰੋਂ ਹੀ ਆਰੰਭ ਹੁੰਦਾ ਹੈ। ਇਸ ਤੋਂ ਪਹਿਲਾਂ ਸਿਲਾਈ ਮਸ਼ੀਨਾਂ ਆਮ ਕਰਕੇ ਬਾਹਰਲੇ ਦੇਸ਼ਾਂ ਤੋਂ ਹੀ ਮੰਗਵਾਈਆਂ ਜਾਂਦੀਆਂ ਸਨ। ਇਥੋਂ ਤੱਕ ਕਿ ਇਸ ਦੇ ਹਿੱਸੇ ਪੁਰਜ਼ੇ ਵੀ ਬਾਹਰੋਂ ਹੀ ਮੰਗਵਾਏ ਜਾਂਦੇ ਸਨ। ਦੂਜੇ ਸੰਸਾਰ ਯੁੱਧ ਮਗਰੋਂ ਇਨ੍ਹਾਂ ਵਸਤਾਂ 'ਚ ਤੰਗੀ ਹੋ ਗਈ ਸੀ, ਜਿਸ ਦੇ ਫਲਸਰੂਪ ਕੁਝ ਲੋਕਾਂ ਨੇ ਇਨ੍ਹਾਂ ਪੁਰਜ਼ਿਆਂ ਦਾ ਨਿਰਮਾਣ ਕਰਨਾ ਆਰੰਭ ਦਿੱਤਾ। ਸਭ ਤੋਂ ਵੱਡੀ ਮੁਸ਼ਕਿਲ ਇਹ ਸੀ ਕਿ ਇਨ੍ਹਾਂ ਹਿੱਸਿਆਂ-ਪੁਰਜ਼ਿਆਂ ਨੂੰ ਤਿਆਰ ਕਰਨ ਵਾਲੀਆਂ ਮਸ਼ੀਨਾਂ ਵੀ ਉਪਲਬਧ ਨਹੀਂ ਸਨ, ਪਰੰਤੂ ਲੁਧਿਆਣਾ ਦੇ ਕਾਰੀਗਰਾਂ ਨੇ ਆਪਣੀ ਮਿਹਨਤ ਅਤੇ ਸਾਹਸ ਨਾਲ ਇਸ ਮੁਸ਼ਕਲ ਨੂੰ ਵੀ ਆਸਾਨ ਕਰ ਲਿਆ ਤੇ ਸਿਲਾਈ ਮਸ਼ੀਨ ਉਦਯੋਗ ਲੁਧਿਆਣੇ ਦੇ ਛੋਟੇ ਪੈਮਾਨੇ ਦੇ ਉਦਯੋਗ ਵਜੋਂ ਸਥਾਪਿਤ ਹੋ ਗਿਆ। "ਰੀਟਾ" ਅਤੇ "ਸ਼ਾਨ" ਮਸ਼ੀਨਾਂ ਨੇ ਇਸ ਉਦਯੋਗ ਨੂੰ ਚੰਗਾ ਚਮਕਾਇਆ ਹੈ ਤੇ ਬਦੇਸ਼ਾਂ ਵਿਚ ਵੀ ਨਾਮ ਖੱਟਿਆ ਹੈ।

ਉਪਰੋਕਤ ਉਦਯੋਗਾਂ ਤੋਂ ਇਲਾਵਾ ਲੁਧਿਆਣੇ ਸ਼ਹਿਰ ਵਿਚ ਵੂਲ ਸਪਿੰਨਿੰਗ ਮਿੱਲਾਂ, ਮਸ਼ੀਨ ਟੂਲ ਜਿਵੇਂ ਕਿ ਖਰਾਦ, ਡਰਿਲਿੰਗ ਮਸ਼ੀਨਾਂ, ਮਿਲਿੰਗ ਮਸ਼ੀਨਾਂ, ਪਲੇਨਰਜ਼, ਸ਼ੇਪਰਜ਼, ਪ੍ਰੈਸਾਂ, ਡਰਿੱਲ, ਗ੍ਰਾਂਈਡਰ, ਪਾਵਰਪ੍ਰੈੱਸ, ਵੂਡ ਵਰਕਿੰਗ ਲੇਥ, ਬੈਡ,ਸੂਇੰਗ ਮਸ਼ੀਨਾਂ ਆਦਿ ਡੀਜ਼ਲ ਆਇਲ ਇੰਜਣ ਅਤੇ ਇਨ੍ਹਾਂ ਦੇ ਹਿੱਸੇ-ਪੁਰਜ਼ੇ, ਸਕੂਟਰ ਤੇ ਇਨ੍ਹਾਂ ਦੇ ਹਿੱਸੇ-ਪੁਰਜ਼ੇ, ਹੌਜ਼ਰੀ ਦੀਆਂ ਸੂਈਆਂ, ਪੈਮਾਇਸ਼ੀ ਫੀਤੇ, ਨਾਈਲਨ ਤੇ ਤੇ ਸਟੈਪਲ ਸਪਿੰਨਿੰਗ ਮਿੱਲਾਂ, ਫਲੋਰ ਮਿੱਲਾਂ, ਕੈਲੀਕੋ ਪ੍ਰਿੰਟਿੰਗ ਮਸ਼ੀਨਾਂ, ਨਟ ਤੇ ਬੋਲਟ ਤਿਆਰ ਕਰਨ ਵਾਲੇ ਕਾਰਖਾਨੇ, ਪਲਾਸਟਿਕ ਦਾ ਸਮਾਨ ਬਣਾਉਣ



*Original with:*
Kulbir Singh Sidhu IAS Mohali
*Digitized by:*
Panjab Digital Library

ਵਾਲੇ ਕਾਰਖਾਨੇ, ਰੰਗ-ਰੋਗਨ ਤਿਆਰ ਕਰਨ ਵਾਲੇ ਕਾਰਖਾਨੇ, ਰੇਡੀਓ ਦੇ ਪੁਰਜ਼ੇ, ਰਬੜ ਦਾ ਸਮਾਨ, ਸਟੇਸ਼ਨਰੀ ਦਾ ਸਮਾਨ ਜਿਵੇਂ ਪੈਨਸਿਲਾਂ, ਪਿੰਨਾਂ, ਸਟੈਪਿੰਗ ਮਸ਼ੀਨਾਂ, ਬਲਾਟਰ, ਟੇਬਲ ਫਾਈਲਾਂ, ਪੇਪਰ ਟਰੇਆਂ, ਰੱਦੀ ਦੀਆਂ ਟੋਕਰੀਆਂ, ਲੈਟਰ ਰੈਕ, ਘੰਟੀਆਂ, ਫਾਈਲ-ਕਲਿੱਪ ਆਦਿ ਤਿਆਰ ਕਰਨ ਦੇ ਕਾਰਖਾਨੇ, ਸਟੀਲ ਫਰਨੀਚਰ ਤਿਆਰ ਕਰਨ ਵਾਲੇ ਕਾਰਖਾਨੇ, ਨਹਾਉਣ ਤੇ ਕੱਪੜੇ ਧੋਣ ਦਾ ਸਾਬਣ ਤਿਆਰ ਕਰਨ ਵਾਲੇ ਕਾਰਖਾਨੇ, ਜਿੱਪਾਂ ਬਣਾਉਣ ਵਾਲੇ ਕਾਰਖਾਨੇ, ਢਲਾਈ ਦੇ ਕਾਰਖਾਨੇ, ਟੈਕਸਟਾਈਲ ਮਸ਼ੀਨਾਂ ਅਤੇ ਹੋਰ ਅਨੇਕਾਂ ਜ਼ਰੂਰੀ ਵਸਤਾਂ ਤਿਆਰ ਕਰਨ ਵਾਲੇ ਛੋਟੇ ਵੱਡੇ ਉਦਯੋਗ ਸਥਾਪਿਤ ਹਨ।

## ਵਿਦਿਅਕ ਤੇ ਸਭਿਆਚਾਰਕ ਚਿੱਤਰਪੱਟ

ਕਿਸੇ ਵੀ ਇਲਾਕੇ ਦੇ ਆਰਥਿਕ ਵਿਕਾਸ ਦਾ ਪ੍ਰਭਾਵ ਉਥੋਂ ਦੇ ਵਿਦਿਅਕ ਅਤੇ ਸਭਿਆਚਾਰਕ ਜੀਵਨ ਉਤੇ ਅਵੱਸ਼ ਪੈਂਦਾ ਹੈ। ਲੁਧਿਆਣਾ ਸ਼ਹਿਰ ਕਿਉਂ ਜੋ ਆਰਥਿਕ ਤੌਰ ਤੇ ਕਾਫੀ ਖੁਸ਼ਹਾਲ ਹੈ ਇਸ ਲਈ ਇਸ ਦੀ ਆਰਥਿਕ ਖੁਸ਼ਹਾਲੀ ਦਾ ਪ੍ਰਭਾਵ ਇਥੋਂ ਦੇ ਵਿਦਿਅਕ ਜੀਵਨ ਤੇ ਸਭਿਆਚਾਰਕ ਸਰਗਰਮੀਆਂ ਦੇ ਮੁਹਾਂਦਰੇ 'ਤੇ ਚੰਗੀ ਤਰ੍ਹਾਂ ਵੇਖਿਆ ਜਾ ਸਕਦਾ ਹੈ। ਸੰਨ 1947 ਤੋਂ ਪਹਿਲਾਂ ਪੰਜਾਬ ਦੀਆਂ ਰਾਜਨੀਤਿਕ, ਆਰਥਿਕ ਤੇ ਵਿਦਿਅਕ ਸਰਗਰਮੀਆਂ ਦਾ ਕੇਂਦਰ ਜਿਥੇ ਲਾਹੌਰ ਤੇ ਅੰਮ੍ਰਿਤਸਰ ਦੇ ਸ਼ਹਿਰ ਸਨ, ਉਥੇ ਵਰਤਮਾਨ ਸਮੇਂ ਵਿਚ ਇਹ ਹੈਸੀਅਤ ਲੁਧਿਆਣਾ ਸ਼ਹਿਰ ਨੇ ਪ੍ਰਾਪਤ ਕਰ ਲਈ ਹੈ। ਅੱਜ ਲੁਧਿਆਣਾ ਜੀਵਨ ਦੇ ਹਰੇਕ ਖੇਤਰ ਵਿਚ ਅਤੇ ਵਿਕਾਸ ਦੇ ਹਰੇਕ ਪਹਿਲੂ ਤੋਂ ਪੰਜਾਬ ਦਾ ਕੇਂਦਰੀ ਸ਼ਹਿਰ ਹੋਣ ਦਾ ਮਾਣ ਪ੍ਰਾਪਤ ਕਰ ਚੁੱਕਾ ਹੈ।

ਅੰਗਰੇਜ਼ਾਂ ਦੇ ਪੰਜਾਬ ਉੱਤੇ ਕਬਜ਼ੇ ਤੋਂ ਪਹਿਲਾਂ ਪੰਜਾਬ ਦੇ ਦੂਸਰੇ ਪ੍ਰਮੁੱਖ ਸਥਾਨਾਂ ਵਾਂਗ ਲੁਧਿਆਣਾ ਵਿਖੇ ਵੀ ਵਿਦਿਆ-ਪ੍ਰਾਪਤੀ ਦਾ ਕੋਈ ਨਿਯਮਿਤ ਤੇ ਬਕਾਇਦਾ ਪ੍ਰਬੰਧ ਨਹੀਂ ਸੀ। ਲੋਧੀਆਂ ਦੇ ਵੇਲੇ ਬੱਚਿਆਂ ਨੂੰ ਮਸੀਤਾਂ ਤੇ ਮੰਦਰਾਂ ਵਿਚ ਕੇਵਲ ਧਾਰਮਿਕ ਕਿਸਮ ਦੀ ਹੀ ਸਿੱਖਿਆ ਦਿੱਤੀ ਜਾਂਦੀ ਸੀ। ਬਾਅਦ ਵਿਚ ਮੁਗਲਾਂ ਵੇਲੇ ਕੁਝ ਕੁ ਨਿਯਮਿਤ ਸਿੱਖਿਆ ਦੇਣ ਦੀਆਂ ਯੋਜਨਾਵਾਂ ਬਣਾਈਆਂ ਗਈਆਂ ਸਨ, ਪ੍ਰੰਤੂ ਸਿੱਖਿਆ ਦਾ ਮੁੱਖ ਉਦੇਸ਼ ਉਦੋਂ ਵੀ ਨਿਜੀ ਅਤੇ ਧਾਰਮਿਕ ਕਿਸਮ ਦੀ ਸਿਖਿਆ ਦੇਣਾ ਹੀ ਸੀ। ਕਿਉਂ ਜੋ ਸਿੱਖਿਆ ਨੂੰ ਉਦੋਂ ਉਪਜੀਵਕਾ-ਪ੍ਰਾਪਤੀ ਦਾ ਸਾਧਨ ਨਹੀਂ ਸੀ ਸਮਝਿਆ ਜਾਂਦਾ, ਇਸ ਲਈ ਇਹ ਵਿਅਕਤੀ ਦੀ ਨਿੱਜੀ ਪ੍ਰਾਪਤੀ ਹੀ ਮੰਨੀ ਜਾਂਦੀ ਸੀ। ਸੰਨ 1853 ਦੀ ਲੁਧਿਆਣਾ ਬੰਦੋਬਸਤ ਰਿਪੋਰਟ ਵਿਚ ਲਿਖਿਆ ਹੋਇਆ ਹੈ ਕਿ ਲੁਧਿਆਣਾ ਸ਼ਹਿਰ ਅਤੇ ਜ਼ਿਲ੍ਹੇ ਵਿਚ ਸਿੱਖਿਆ ਪ੍ਰਦਾਨ ਕਰਨ ਦਾ



*Original with:*
Kulbir Singh Sidhu IAS Mohali
*Digitized by:*
Panjab Digital Library

ਢੰਗ ਬੜਾ ਹੀ ਪੁਰਾਣਾ ਸੀ। ਸਕੂਲਾਂ ਵਿਚ ਵਪਾਰੀਆਂ ਦੇ ਬੱਚਿਆਂ ਨੂੰ ਕੇਵਲ ਉਤਨੀ ਅਤੇ ਉਸੇ ਤਰ੍ਹਾਂ ਦੀ ਹੀ ਸਿੱਖਿਆ ਦਿੱਤੀ ਜਾਂਦੀ ਸੀ ਜਿਸ ਨਾਲ ਉਹ ਆਪਣਾ ਕਾਰ-ਵਿਹਾਰ ਚਲਾ ਸਕਣ। ਪੇਂਡੂ ਜਿੰਮੀਦਾਰਾਂ ਸ਼੍ਰੇਣੀ ਵਿਚ ਵਿਦਿਆ-ਪ੍ਰਾਪਤੀ ਲਈ ਕੋਈ ਰੁਚੀ ਨਹੀਂ ਸੀ। ਵੱਡੇ ਜਿੰਮੀਦਾਰਾਂ ਅਤੇ ਹੋਰ ਅਮੀਰ ਲੋਕਾਂ ਨੇ ਆਪਣੇ ਬੱਚਿਆਂ ਦੀ ਪੜ੍ਹਾਈ ਦਾ ਪ੍ਰਬੰਧ ਨਿਜੀ ਪੱਧਰ ਤੇ ਕੀਤਾ ਹੁੰਦਾ ਸੀ। ਜਿਸ ਵਿਚ ਕੇਵਲ ਗੁਰਮੁੱਖੀ ਅੱਖਰਾਂ ਵਿਚ ਲਿਖਣ ਤੱਕ ਦੀ ਸਿਖਿਆ ਹੀ ਸ਼ਾਮਲ ਸੀ।

ਸੰਨ 1856 ਵਿਚ ਅੰਗਰੇਜ਼ ਸਰਕਾਰ ਵਲੋਂ ਪੰਜਾਬ ਵਿਚ ਬਕਾਇਦਾ ਇੱਕ ਸਿਖਿਆ ਵਿਭਾਗ ਸਥਾਪਿਤ ਕੀਤਾ ਗਿਆ ਤੇ ਇੱਕ ਅੰਗਰੇਜ਼ ਮਿਸਟਰ ਡੀ.ਡਬਲਯੂ.ਆਰਨਲਡ ਨੂੰ ਪਹਿਲਾ ਡਾਇਰੈਕਟਰ ਨਿਯੁਕਤ ਕੀਤਾ ਗਿਆ। ਇਸ ਅਧਿਕਾਰੀ ਨੇ ਸਾਰੇ ਪੰਜਾਬ ਵਿਚ ਹੀ ਸਿੱਖਿਆ ਦਾ ਬੜੇ ਨਿਯਮਿਤ ਢੰਗ ਨਾਲ ਪ੍ਰਸਾਰ ਕੀਤਾ। ਜਿਸ ਦੇ ਫਲਸਰੂਪ ਲੋਕਾਂ ਦਾ ਧਿਆਨ ਵਿਦਿਆ ਪ੍ਰਣਾਲੀ ਵਲ ਹੋਇਆ। ਇਸੇ ਹੀ ਸਮੇਂ ਦੇ ਦੌਰਾਨ ਭਾਵ 19ਵੀਂ ਸਦੀ ਦੇ ਅਖੀਰਲੇ ਅੱਧ ਵਿਚ ਸਰਦਾਰ ਅਤਰ ਸਿੰਘ ਭਦੌੜ ਨੇ ਵੀ ਇਸ ਦਿਸ਼ਾ ਵਲ ਵਿਸ਼ੇਸ਼ ਉੱਦਮ ਕੀਤਾ। ਉਹ ਖੁਦ ਪੜ੍ਹਿਆ ਵਿਦਵਾਨ ਸੀ। ਉਸ ਨੇ ਬਨਾਰਸ ਤੋਂ ਸੰਸਕ੍ਰਿਤ ਤੇ ਬ੍ਰਜ ਭਾਸ਼ਾ ਦਾ ਚੋਖਾ ਗਿਆਨ ਪ੍ਰਾਪਤ ਕੀਤਾ ਹੋਇਆ ਸੀ। ਉਹ ਵਿਦਿਅਕ ਕਾਰਜਾਂ ਵਿਚ ਚੰਗੀ ਦਿਲਚਸਪੀ ਰੱਖਦਾ ਸੀ। ਉਸ ਨੇ ਲੁਧਿਆਣੇ ਵਿਚ "ਭਦੌੜ ਹਾਊਸ" ਵਿਚ ਇੱਕ ਪਬਲਿਕ ਲਾਇਬ੍ਰੇਰੀ ਵੀ ਸਥਾਪਿਤ ਕੀਤੀ ਹੋਈ ਸੀ। ਇਸ ਵਿਚ ਸੰਸਕ੍ਰਿਤ, ਫਾਰਸੀ ਤੇ ਪੰਜਾਬੀ ਦੀਆਂ ਕਾਫੀ ਹੱਥ-ਲਿਖਤਾਂ ਇਕੱਠੀਆਂ ਕੀਤੀਆਂ ਹੋਈਆਂ ਸਨ। ਸੰਨ 1896 ਵਿਚ ਉਸ ਦੀ ਮੌਤ ਪਿਛੋਂ ਇਹ ਲਾਇਬ੍ਰੇਰੀ, ਉਸ ਦੀ ਵਸੀਅਤ ਅਨੁਸਾਰ ਪੰਜਾਬ ਪਬਲਿਕ ਲਾਇਬ੍ਰੇਰੀ ਲਾਹੌਰ ਦੇ ਸਪੁਰਦ ਕਰ ਦਿੱਤੀ ਗਈ ਸੀ। 19ਵੀਂ ਸਦੀ ਦੇ ਅਖੀਰਲੇ ਦੋ ਦਹਾਕਿਆਂ ਦੇ ਸਮੇਂ ਵਿਚ ਲੁਧਿਆਣੇ ਵਿਖੇ ਕੇਵਲ ਇੱਕ ਹੀ ਗੌਰਮਿੰਟ ਹਾਈ ਸਕੂਲ ਸੀ। ਇਹ ਸਕੂਲ 1864 ਵਿਚ ਇੱਕ ਪ੍ਰਾਈਵੇਟ ਵਰਨੈਕੁਲਰ ਸਕੂਲ ਵਜੋਂ ਚਾਲੂ ਕੀਤਾ ਗਿਆ ਸੀ। ਇਸ ਨੂੰ ਚਾਲੂ ਕਰਨ ਦਾ ਉਦੇਸ਼ ਕੇਵਲ ਇਹ ਸੀ ਕਿ ਵਿਦਿਆਰਥੀਆਂ ਨੂੰ ਧਰਮ ਨਿਰਪੇਖ ਸਿੱਖਿਆ ਦਿੱਤੀ ਜਾਵੇ ਜਿਹੜੀ ਕਿ ਉਸ ਵੇਲੇ ਕਿਸੇ ਵੀ ਮਿਸ਼ਨ ਸਕੂਲ ਵਿੱਚ ਨਹੀਂ ਸੀ ਦਿੱਤੀ ਜਾਂਦੀ। ਮਿਸ਼ਨ ਵਿੱਚ ਈਸਾਈ ਧਰਮ ਸਬੰਧੀ ਸਿੱਖਿਆ ਪ੍ਰਾਪਤ ਕਰਨਾ ਜ਼ਰੂਰੀ ਹੁੰਦਾ ਸੀ ਤੇ ਬਾਅਦ ਵਿਚ ਇਸ ਨੂੰ ਸਰਕਾਰ ਨੇ ਆਪਣੇ ਅਧਿਕਾਰ ਵਿਚ ਲੈ ਕੇ ਇਸ ਦਾ ਨਾਂ ਗੌਰਮਿੰਟ ਹਾਈ ਵਰਨੈਕੁਲਰ ਸਕੂਲ ਰੱਖ ਦਿੱਤਾ ਸੀ। ਸੰਨ 1875 ਈਸਵੀ ਵਿਚ ਅੰਗਰੇਜ਼ੀ ਭਾਸ਼ਾ ਨੂੰ ਇੱਕ ਵਿਸ਼ੇ ਦੇ ਤੌਰ ਤੇ ਸ਼ਾਮਲ ਕਰਕੇ ਇਸ ਸਕੂਲ ਦਾ ਨਾਂ ਹਾਈ ਡਿਸਟ੍ਰਿਕਟ ਸਕੂਲ ਰੱਖ ਦਿੱਤਾ ਗਿਆ ਸੀ।



*Original with:*
Kulbir Singh Sidhu IAS Mohali
*Digitized by:*
Panjab Digital Library

ਇਸ ਤੋਂ ਇਲਾਵਾ ਇੱਥੇ ਇੱਕ ਅਮਰੀਕਨ ਪ੍ਰੈਸਬੀਟੇਰੀਅਨ ਮਿਸ਼ਨ ਹਾਈ ਅਤੇ ਬੋਰਡਿੰਗ ਸਕੂਲ ਅਤੇ ਚਰਚ ਆਫ ਇੰਗਲੈਂਡ ਜ਼ਨਾਨਾ ਮਿਸ਼ਨ ਟ੍ਰੇਨਿੰਗ ਸਕੂਲ ਵੀ ਸੀ। ਇਸ ਦੇ ਨਾਲ ਇੱਕ ਹਿੰਦੂ ਸਕੂਲ ਵੀ ਸੀ ਜਿਸ ਨੂੰ ਸਰਕਾਰ ਵਲੋਂ ਮਾਲੀ ਸਹਾਇਤਾ ਪ੍ਰਾਪਤ ਸੀ। ਲੁਧਿਆਣਾ ਅੰਜੁਮਨ ਮੁਫੀਦ-ਏ-ਆਮ ਨਾਂ ਦੀ ਸੰਸਥਾ ਦੁਆਰਾ ਚਲਾਇਆ ਜਾਂਦਾ ਇੱਕ ਉਦਯੋਗਿਕ ਸਕੂਲ ਵੀ ਸੀ। ਇਸ ਸਕੂਲ ਦਾ ਮੁੱਖ ਕਾਰਜ ਸ਼ਹਿਰ ਵਿੱਚ ਦਰੀਆਂ ਗਲੀਚੇ ਅਤੇ ਸ਼ਾਲ ਨਿਰਮਾਣ ਉਦਯੋਗ ਨੂੰ ਉਤਸ਼ਾਹਿਤ ਕਰਨਾ ਸੀ। ਈਸਾਈ ਮਿਸ਼ਨਰੀਆਂ ਨੇ ਵਿਦਿਆ ਦੇ ਪ੍ਰਸਾਰ ਦੇ ਸਬੰਧ ਵਿਚ ਲੁਧਿਆਣਾ ਸ਼ਹਿਰ ਅਤੇ ਜ਼ਿਲ੍ਹੇ ਵਿੱਚ ਬੜਾ ਮਹੱਤਵਪੂਰਣ ਕੰਮ ਕੀਤਾ ਹੈ। ਅਮਰੀਕਨ ਪ੍ਰੈਸਬੀਟੇਰੀਅਨ ਚਰਚ ਨੇ 1834 ਈ. ਵਿਚ ਆਪਣਾ ਹਾਈ ਸਕੂਲ ਚਾਲੂ ਕੀਤਾ ਸੀ ਤੇ ਕ੍ਰਿਸਚੀਅਨ ਬੁਆਇਜ਼ ਬੋਰਡਿੰਗ ਹਾਈ ਸਕੂਲ ਜੋ ਕਿ ਪਹਿਲਾਂ ਲਾਹੌਰ ਵਿਖੇ ਸਥਿਤ ਸੀ, 1877 ਈ. ਵਿਚ ਲੁਧਿਆਣਾ ਵਿਖੇ ਸ਼ਿਫਟ ਕਰ ਦਿੱਤਾ ਗਿਆ। ਲੁਧਿਆਣਾ ਜਨਾਨਾ ਅਤੇ ਮੈਡੀਕਲ ਮਿਸ਼ਨ ਜੋ 1867 ਈ. ਵਿਚ ਸਥਾਪਿਤ ਕੀਤਾ ਗਿਆ ਸੀ ਨੇ ਕ੍ਰਿਸਚੀਅਨ ਮੈਡੀਕਲ ਸਕੂਲ ਫੌਰ ਵਿਮੈਨ ਵਿੱਚ ਬਦਲ ਦਿੱਤਾ। ਇਸ ਸੰਸਥਾਂ ਨੇ ਥੋੜ੍ਹੇ ਹੀ ਸਮੇਂ ਵਿਚ ਕਾਫੀ ਪ੍ਰਸਿੱਧੀ ਪ੍ਰਾਪਤ ਕਰ ਲਈ ਸੀ ਜਿਸ ਦਾ ਸਿਹਰਾ ਡਾ.ਮਿਸ ਬਰਾਊਨ ਦੇ ਸਿਰ ਜਾਂਦਾ ਹੈ। ਬਾਅਦ ਵਿਚ ਇਸ ਸਕੂਲ ਨੂੰ ਸੰਨ 1953 ਤੋਂ ਡਿਗਰੀ ਪੱਧਰ ਤੱਕ ਪਹੁੰਚਾ ਦਿੱਤਾ ਗਿਆ। ਅੱਜ ਕੱਲ ਇਸ ਕਾਲਜ ਵਿਚ ਐਮ.ਬੀ.ਬੀ.ਐੱਸ., ਤੋਂ ਐੱਮ.ਡੀ. ਅਤੇ ਐਮ.ਐੱਸ. ਤੱਕ ਦੀ ਪੋਸਟ-ਗ੍ਰੈਜੂਏਟ ਪੱਧਰ ਤੱਕ ਦੀ ਮੈਡੀਕਲ ਸਿੱਖਿਆ ਦਿੱਤੀ ਜਾਂਦੀ ਹੈ। ਇਸ ਮੈਡੀਕਲ ਕਾਲਜ ਨੇ ਸਾਰੇ ਹੀ ਪ੍ਰਾਂਤ ਵਿੱਚ ਨਾਮਣਾ ਖੱਟਿਆ ਹੈ।

ਇਸ ਸ਼ਹਿਰ ਵਿੱਚ/ਹਾਇਰ ਸੈਕੰਡਰੀ ਤੇ ਪ੍ਰਾਇਮਰੀ ਸਕੂਲਾਂ ਤੋਂ ਛੁੱਟ ਹੋਰ ਵੀ ਵੱਖ-ਵੱਖ ਸੰਸਥਾਵਾਂ ਹਨ, ਜਿਨ੍ਹਾਂ ਨੇ ਸ਼ਹਿਰ ਅਤੇ ਇਲਾਕੇ ਵਿੱਚ ਵਿਦਿਆ ਦੇ ਪ੍ਰਸਾਰ ਲਈ ਇੱਕ ਨਿੱਗਰ ਕੰਮ ਕੀਤਾ ਹੈ। ਲੁਧਿਆਣਾ ਵਿਖੇ ਖਾਲਸਾ ਦੀਵਾਨ 1907 ਈ. ਵਿੱਚ ਸਥਾਪਿਤ ਕੀਤਾ ਗਿਆ ਸੀ। ਇਸ ਦੀ ਸਥਾਪਤੀ ਦਾ ਮੁੱਖ ਉਦੇਸ਼ ਵਿਦਿਅਕ ਸੰਸਥਾਵਾਂ ਅਤੇ ਹੋਰ ਬੋਰਡਿੰਗ ਹਾਊਸ ਸਥਾਪਿਤ ਕਰਨਾ ਸੀ। ਇਸ ਦੇ ਪ੍ਰਬੰਧ ਅਧੀਨ ਮਾਲਵਾ ਸੈਂਟਰਲ ਕਾਲਜ ਆਫ ਐਜੂਕੇਸ਼ਨ, ਖਾਲਸਾ ਕਾਲਜ ਫਾਰ ਵਿਮੈਨ, ਮਾਲਵਾ ਖਾਲਸਾ ਹਾਇਰ ਸੈਕੰਡਰੀ ਸਕੂਲ ਅਤੇ ਖਾਲਸਾ ਗਰਲਜ਼ ਹਾਇਰ ਸੈਕੰਡਰੀ ਸਕੂਲ ਚਲਾਏ ਜਾ ਰਹੇ ਸਨ। ਨਨਕਾਣਾ ਸਾਹਿਬ ਐਜੂਕੇਸ਼ਨ ਟ੍ਰਸਟ ਲੁਧਿਆਣਾ ਵਲੋਂ ਵੀ ਗਰੀਬ ਪਛੜੇ ਅਤੇ ਯੋਗ ਵਿਦਿਆਰਥੀਆਂ ਨੂੰ ਇੰਜੀਨੀਅਰਿੰਗ ਅਤੇ ਵਿਗਿਆਨਕ ਵਿਸ਼ਿਆਂ ਦੀ ਸਿਖਿਆ ਦੇਣ ਲਈ ਅਤੇ ਵੱਖ-ਵੱਖ ਸੇਵਾਵਾਂ ਦੀ ਭਰਤੀ ਲਈ ਅਤੇ ਭਾਰਤ ਦੇ ਵੱਖ-ਵੱਖ ਪੇਸ਼ਵਾਰਾਨਾਂ ਕਾਲਜਾਂ, ਸਕੂਲਾਂ ਅਤੇ



Original with:
Kulbir Singh Sidhu IAS Mohali
Digitized by:
Panjab Digital Library

ਦੂਸਰੀਆਂ ਸੰਸਥਾਵਾਂ ਵਿੱਚ ਦਾਖਲੇ ਲਈ ਮੁਕਾਬਲੇ ਦੇ ਇਮਤਿਹਾਨਾਂ ਦੀ ਤਿਆਰੀ ਕਰਵਾਉਣ ਲਈ ਵਿਸ਼ੇਸ਼ ਪ੍ਰਬੰਧ ਕੀਤੇ ਗਏ ਹਨ। ਇਸ ਵੇਲੇ ਗੁਰੂ ਨਾਨਕ ਇੰਜਨੀਅਰਿੰਗ ਕਾਲਜ ਇਸੇ ਸੰਸਥਾ ਵਲੋਂ ਚਲਾਇਆ ਜਾ ਰਿਹਾ ਹੈ। ਉਪਰੋਕਤ ਤੋਂ ਛੁੱਟ ਹੋਰ ਵੀ ਬਹੁਤ ਸਾਰੀਆਂ ਵਿਦਿਅਕ ਸੰਸਥਾਵਾਂ ਹਨ, ਜਿਨ੍ਹਾਂ ਨੇ ਉਚੇਰੀ ਵਿਦਿਆ ਦੇਣ ਲਈ ਅਤੇ ਇਥੋਂ ਦੇ ਵਿਦਿਅਕ ਮਾਹੌਲ ਨੂੰ ਸਮੇਂ ਅਨੁਕੂਲ ਬਣਾਉਣ ਲਈ ਭਰਪੂਰ ਯੋਗਦਾਨ ਦਿੱਤਾ ਹੈ। ਇੱਥੋਂ ਦਾ ਗੌਰਮਿੰਟ ਕਾਲਜ, ਜਿਸ ਦਾ ਨਾਂ ਅੱਜ ਕੱਲ੍ਹ ਸਤੀਸ਼ ਧਵਨ ਗੌਰਮਿੰਟ ਕਾਲਜ ਲੁਧਿਆਣਾ ਹੈ, 1920 ਈ. ਵਿੱਚ ਲੁਧਿਆਣਾ-ਫਿਰੋਜ਼ਪੁਰ ਸੜਕ ਉਤੇ ਪੁਲਿਸ ਦੀਆਂ ਬੈਰਕਾਂ ਵਿੱਚ ਚਾਲੂ ਕੀਤਾ ਗਿਆ ਸੀ। 1922 ਈ. ਵਿੱਚ ਇਸ ਨੂੰ ਇਸ ਸੜਕ ਉਤੇ ਬਣੇ ਰੇਲਵੇ ਪੁਲ ਦੇ ਨੇੜੇ ਇਕ ਹੋਰ ਇਮਾਰਤ ਵਿਚ ਸ਼ਿਫਟ ਕਰ ਦਿੱਤਾ ਗਿਆ ਸੀ। ਆਪਣੀ ਮੌਜੂਦਾ ਇਮਾਰਤ ਵਿੱਚ ਇਹ ਕਾਲਜ 1927 ਈ. ਵਿੱਚ ਸਥਾਪਿਤ ਕੀਤਾ ਗਿਆ ਸੀ। ਸੜਕ ਦਾਨਾਂ ਕਾਲਜ ਰੋਡ ਹੈ, ਜੋ ਕਿ ਚੌਂਕ ਫਵਾਰਾ ਤੋਂ ਸ਼ੁਰੂ ਹੋ ਕੇ ਅੱਗੋਂ ਖੇਤੀਬਾੜੀ ਯੂਨੀਵਰਸਿਟੀ ਨੂੰ ਮਿਲਦੀ ਹੈ। ਇਸ ਕਾਲਜ ਵਿੱਚ ਡਿਗਰੀ ਪੱਧਰ ਤਕ ਦੇ ਸਾਰੇ ਹੀ ਵਿਸ਼ੇ ਪੜ੍ਹਾਏ ਜਾਂਦੇ ਹਨ। ਬਹੁਤ ਸਾਰੇ ਵਿਸ਼ਿਆਂ ਵਿੱਚ ਐੱਮ.ਏ. ਤੱਕ ਦੀ ਪੜ੍ਹਾਈ ਵੀ ਕਰਵਾਈ ਜਾਂਦੀ ਹੈ। ਇਹ ਕਾਲਜ ਪੰਜਾਬ ਰਾਜ ਦੇ ਚਾਰ ਮਾਡਲ ਕਾਲਜਾਂ ਵਿਚੋਂ ਇੱਕ ਹੈ। ਪਿਛਲੇ ਵੀਹ ਕੁ ਸਾਲਾਂ ਤੋਂ ਇਸੇ ਕਾਲਜ ਵਿੱਚ ਬੀ.ਕਾਮ. ਦੀਆਂ ਕਲਾਸਾਂ ਵੀ ਚਾਲੂ ਹੋ ਗਈਆਂ ਸਨ। 1984-85 ਦੇ ਸੈਸ਼ਨ ਤੋਂ ਇਥੇ ਐਮ.ਕਾਮ. ਦੀ ਡਿਗਰੀ ਲਈ ਪੜ੍ਹਾਈ ਵੀ ਸ਼ੁਰੂ ਹੋ ਗਈ ਹੈ।

ਲੜਕੀਆਂ ਦੀ ਪੜ੍ਹਾਈ ਲਈ ਵੱਖਰੇ ਪ੍ਰਬੰਧ ਵਜੋਂ ਇੱਥੇ 1943 ਵਿੱਚ ਇੱਕ ਗੌਰਮਿੰਟ ਕਾਲਜ ਫਾਰ ਵਿਮੈਨ ਸਥਾਪਿਤ ਕੀਤਾ ਗਿਆ ਸੀ। ਪਹਿਲਾਂ ਪਹਿਲ ਇਹ ਇੰਟਰਮੀਡੀਏਟ ਪੱਧਰ ਤਕ ਹੀ ਸੀ ਪਰ 1944 ਈ. ਵਿੱਚ ਇਸ ਨੂੰ ਡਿਗਰੀ ਪੱਧਰ ਤਕ ਕਰ ਦਿੱਤਾ ਗਿਆ ਸੀ। ਇਸ ਵਿੱਚ ਸਾਇੰਸ ਅਤੇ ਆਰਟਸ ਦੇ ਸਾਰੇ ਹੀ ਵਿਸ਼ਿਆਂ ਦੀ ਪੜ੍ਹਾਈ ਕਰਵਾਈ ਜਾਂਦੀ ਹੈ। ਇਥੋਂ ਦਾ ਆਰੀਆ ਕਾਲਜ, ਸਥਾਨਿਕ ਆਰੀਆ ਸਮਾਜ ਵਲੋਂ 1946 ਈ. ਵਿੱਚ ਚਾਲੂ ਕੀਤਾ ਗਿਆ ਸੀ। ਇਸ ਵੇਲੇ ਇਹ ਕਾਲਜ ਆਰੀਆ ਪ੍ਰਤੀਨਿਧੀ ਸਭਾ, ਪੰਜਾਬ, ਜਲੰਧਰ ਦੇ ਪ੍ਰਬੰਧ ਹੇਠ ਚੱਲ ਰਿਹਾ ਹੈ। ਪਹਿਲਾਂ ਪਹਿਲ ਇਹ ਕਿਰਾਏ ਦੀ ਇਮਾਰਤ ਵਿਖੇ, ਜਿਸ ਦਾ ਨਾਂ "ਮਲੇਰਕੋਟਲਾ ਹਾਊਸ" ਹੈ, ਸਥਾਪਿਤ ਕੀਤਾ ਗਿਆ ਸੀ। ਆਪਣੀ ਵਰਤਮਾਨ ਇਮਾਰਤ ਵਿੱਚ ਇਹ ਕਾਲਜ, ਜੋ ਪੁਲਿਸ ਲਾਈਨਜ਼ ਦੇ ਸਾਹਮਣੇ ਹੈ, 1958 ਈ. ਵਿੱਚ ਸ਼ਿਫਟ ਕੀਤਾ ਗਿਆ ਸੀ। ਇਸ ਵਿੱਚ ਵੀ ਡਿਗਰੀ ਪੱਧਰ ਤਕ ਸਾਇੰਸ ਅਤੇ ਆਰਟਸ ਦੇ ਹਰੇਕ ਵਿਸ਼ੇ ਦੀ ਪੜ੍ਹਾਈ ਕਰਵਾਉਣ ਦਾ ਪ੍ਰਬੰਧ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

ਗੁੱਜਰਾਂ ਵਾਲਾ ਗੁਰੂ ਨਾਨਕ ਖਾਲਸਾ ਕਾਲਜ, ਲੁਧਿਆਣਾ ਵਿੱਚ ਗੁਜਰਾਂਵਾਲਾ (ਪਾਕਿਸਤਾਨ) ਵਿੱਚ 1917 ਈ. ਵਿੱਚ ਚਾਲੂ ਕੀਤਾ ਗਿਆ ਸੀ। ਅੰਗਰੇਜ਼ੀ ਵਸਤਾਂ, ਅੰਗਰੇਜ਼ੀ ਸਭਿਆਚਾਰ ਅਤੇ ਅੰਗਰੇਜ਼ੀ ਸਿੱਖਿਆ ਦਾ ਬਾਈਕਾਟ ਕਰਨ ਲਈ ਮਹਾਤਮਾ ਗਾਂਧੀ ਦੁਆਰਾ ਚਲਾਈ ਗਈ ਰਾਸ਼ਟਰੀ ਮੁਹਿੰਮ ਦੇ ਪ੍ਰਭਾਵ ਅਧੀਨ ਇਹ ਕਾਲਜ "ਨੈਸ਼ਨਲ ਕਾਲਜ" ਵਿੱਚ ਵਟ ਗਿਆ। ਇਸ ਦੇ ਸਿੱਟੇ ਵੱਜੋਂ ਪੰਜਾਬ ਯੂਨੀਵਰਸਿਟੀ ਲਾਹੌਰ ਨੇ ਇਸ ਨੂੰ ਮਾਨਤਾ ਦੇਣੀ ਬੰਦ ਕਰ ਦਿੱਤੀ। ਬਾਅਦ ਵਿੱਚ 1923 ਈ. ਵਿੱਚ ਇਸ ਨੂੰ ਫੇਰ ਮਾਨਤਾ ਪ੍ਰਾਪਤ ਹੋ ਗਈ। ਦੇਸ਼ ਦੀ ਵੰਡ ਮਗਰੋਂ 1953 ਵਿੱਚ ਇਹ ਕਾਲਜ ਲੁਧਿਆਣਾ ਵਿਖੇ ਫਿਰ ਖਾਲਸਾ ਐਜੂਕੇਸ਼ਨ ਕੌਂਸਲ (ਗੁੱਜਰਾਂਵਾਲਾ) ਲੁਧਿਆਣਾ ਵਜੋਂ ਸੁਰਜੀਤ ਕੀਤਾ ਗਿਆ। ਇਸ ਵਿੱਚ ਵੀ ਡਿਗਰੀ ਪੱਧਰ ਤੱਕ ਵਿਗਿਆਨ ਅਤੇ ਆਰਟਸ ਦੇ ਹਰੇਕ ਵਿਸ਼ੇ ਦੀ ਪੜ੍ਹਾਈ ਕਰਵਾਉਣ ਦਾ ਪ੍ਰਬੰਧ ਹੈ।

ਖਾਲਸਾ ਕਾਲਜ ਫਾਰ ਵਿਮੈਨ, ਲੁਧਿਆਣਾ ਜੋ ਖਾਲਸਾ ਦੀਵਾਨ ਲੁਧਿਆਣਾ ਵੱਲੋਂ 1958 ਵਿੱਚ ਸਥਾਪਿਤ ਕੀਤਾ ਗਿਆ ਸੀ, ਵਿੱਚ ਵੀ ਡਿਗਰੀ ਪੱਧਰ ਤੱਕ ਦੀ ਹਰੇਕ ਵਿਸ਼ੇ ਦੀ ਪੜ੍ਹਾਈ ਕਰਵਾਈ ਜਾਂਦੀ ਸੀ। ਮਾਸਟਰ ਤਾਰਾ ਸਿੰਘ ਮੈਮੋਰੀਅਲ ਕਾਲਜ ਫਾਰ ਵਿਮੈਨ, ਜੋ ਕਿ ਅਕਾਲੀ ਨੇਤਾ ਮਾਸਟਰ ਤਾਰਾ ਸਿੰਘ ਦੀ ਯਾਦ ਵਿੱਚ 1968 ਵਿੱਚ ਸਥਾਪਿਤ ਕੀਤਾ ਗਿਆ ਸੀ, ਵੀ ਡਿਗਰੀ ਪੱਧਰ ਦੇ ਆਰਟਸ ਵਿਸ਼ਿਆਂ ਦੀ ਪੜ੍ਹਾਈ ਕਰਵਾ ਕੇ ਲੜਕੀਆਂ ਦੀ ਸਿਖਿਆ ਵਿੱਚ ਆਪਣਾ ਯੋਗਦਾਨ ਪਾ ਰਿਹਾ ਹੈ। ਇਸ ਤੋਂ ਛੁੱਟ ਪਿਛਲੇ ਦੋ ਦਹਾਕਿਆਂ ਵਿੱਚ ਲੜਕੀਆਂ ਦੀ ਪੜ੍ਹਾਈ ਲਈ ਕੁਝ ਹੋਰ ਕਾਲਜ ਵੀ ਖੋਲ੍ਹੇ ਗਏ, ਜਿਵੇਂ ਕਿ ਰਾਮਗੜ੍ਹੀਆ ਕਾਲਜ ਫਾਰ ਵਿਮੈਨ, ਗੁਰੂ ਨਾਨਕ ਖਾਲਸਾ ਫਾਰ ਵਿਮੈਨ, ਗੁਰੂ ਨਾਨਕ ਖਾਲਸਾ ਕਾਲਜ ਫਾਰ ਗਰਲਜ਼, ਜੈਨ ਕਾਲਜ ਫਾਰ ਵਿਮੈਨ, ਆਰੀਆ ਕਾਲਜ ਫਾਰ ਵਿਮੈਨ (ਮੈਨ ਆਰੀਆ ਕਾਲਜ ਦੀ ਬ੍ਰਾਂਚ) ਅਤੇ ਐੱਸ.ਡੀ. ਪੀ. ਕਾਲਜ ਫਾਰ ਵਿਮੈਨ ਆਦਿ।

ਰਵਾਇਤੀ ਆਰਟਸ ਤੇ ਵਿਗਿਆਨ ਦੇ ਵਿਸ਼ਿਆਂ ਦੀ ਪੜ੍ਹਾਈ ਦੇ ਕਾਲਜਾਂ ਤੋਂ ਛੁੱਟ ਇਥੇ ਕੁਝ ਅਜਿਹੀਆਂ ਸੰਸਥਾਵਾਂ ਵੀ ਹਨ, ਜਿਹੜੀਆਂ ਪੇਸ਼ੇਵਾਰਾਨਾ ਅਤੇ ਤਕਨੀਕੀ ਸਿੱਖਿਆ ਦੇਣ ਵਿੱਚ ਇੱਕ ਮਹੱਤਵਪੂਰਨ ਰੋਲ ਨਿਭਾ ਰਹੀਆਂ ਹਨ। ਇਨ੍ਹਾਂ ਵਿਚੋਂ ਮਾਲਵਾ ਸੈਂਟਰਲ ਕਾਲਜ ਫਾਰ ਐਜੂਕੇਸ਼ਨ ਸਭ ਤੋਂ ਪ੍ਰਮੁੱਖ ਹੈ। ਇਹ ਕਾਲਜ ਖਾਲਸਾ ਦੀਵਾਨ ਵਲੋਂ 1955 ਈ. ਵਿੱਚ ਸਥਾਪਿਤ ਕੀਤਾ ਗਿਆ ਸੀ। ਇਹ ਭਾਵੇਂ ਸਹਿ-ਵਿਦਿਅਕ ਸੰਸਥਾ ਹੈ, ਪਰ ਫੇਰ ਵੀ ਇਸ ਵਿੱਚ ਲੜਕੀਆਂ ਨੂੰ ਹੀ ਦਾਖਲਾ ਦਿੱਤਾ ਜਾਂਦਾ ਹੈ। ਇਸ ਕਾਲਜ ਵਿੱਚ ਬੀ.ਐੱਡ., ਅਤੇ ਜੇ.ਬੀ.ਟੀ. ਦੀਆਂ ਕਲਾਸਾਂ ਦੀ ਪੜ੍ਹਾਈ ਕਰਵਾਈ ਜਾਂਦੀ ਹੈ।



Original with:
Kulbir Singh Sidhu IAS Mohali
Digitized by:
Panjab Digital Library

ਇੱਥੇ ਕ੍ਰਿਸਚੀਅਲ ਮੈਡੀਕਲ ਕਾਲਜ ਤੋਂ ਇਲਾਵਾ ਇੱਥੇ ਇੱਕ ਹੋਰ ਮੈਡੀਕਲ ਕਾਲਜ ਵੀ ਹੈ, ਜਿਸ ਦਾ ਨਾਂ ਦਯਾਨੰਦ ਮੈਡੀਕਲ ਕਾਲਜ ਹੈ। ਇਹ ਕਾਲਜ ਸਭ ਤੋਂ ਪਹਿਲਾਂ ਡਾਕਟਰ ਬਨਾਰਸੀ ਦਾਸ ਸੋਨੀ ਦੇ ਉਦਮ ਨਾਲ ਆਰੀਆ ਮੈਡੀਕਲ ਕਾਲਜ ਦੇ ਨਾਂ ਹੇਠ 1934 ਈ. ਵਿਚ ਸਥਾਪਿਤ ਕੀਤਾ ਗਿਆ ਸੀ। ਪਹਿਲਾਂ ਇੱਥੇ ਐਲ.ਐੱਸ.ਐੱਸ. ਐਫ. ਦੇ ਮੈਡੀਕਲ ਕੋਰਸ ਤਕ ਦੀ ਪੜ੍ਹਾਈ ਕਰਵਾਈ ਜਾਂਦੀ ਸੀ। ਬਾਅਦ ਵਿੱਚ ਇਸ ਕੋਰਸ ਨੂੰ ਬੰਦ ਕਰਕੇ 1964 ਈ. ਵਿੱਚ ਐਮ.ਬੀ.ਬੀ.ਐੱਸ., ਡਿਗਰੀ ਦੀ ਪੜ੍ਹਾਈ ਚਾਲੂ ਕੀਤੀ ਗਈ ਤੇ ਇਸ ਦਾ ਨਾਂ ਦਯਾਨੰਦ ਮੈਡੀਕਲ ਕਾਲਜ, ਰੱਖ ਦਿੱਤਾ ਗਿਆ। ਇਹ ਕਾਲਜ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਨਾਲ ਸਬੰਧਤ ਹੈ। ਹਰ ਸਾਲ ਇਸ ਕਾਲਜ ਵਿੱਚ 50 ਵਿਦਿਆਰਥੀ ਦਾਖਲ ਕੀਤੇ ਜਾਂਦੇ ਹਨ। ਲੜਕਿਆਂ ਦੇ ਨਾਲ ਲੜਕੀਆਂ ਨੂੰ ਵੀ ਦਾਖਲਾ ਦਿੱਤਾ ਜਾਂਦਾ ਹੈ।

ਗੁਰੂ ਨਾਨਕ ਇੰਜੀਨੀਅਰਿੰਗ ਕਾਲਜ ਲੁਧਿਆਣਾ ਜੋ ਕਿ ਨਨਕਾਣਾ ਸਾਹਿਬ ਐਜੂਕੇਸ਼ਨ ਟ੍ਰਸਟ ਵੱਲੋਂ 1953 ਵਿੱਚ ਚਾਲੂ ਕੀਤਾ ਗਿਆ ਸੀ, ਅਰੰਭ ਵਿੱਚ ਕੇਵਲ ਡਿਪਲੋਮਾ ਕੋਰਸਾਂ ਤੱਕ ਹੀ ਸੀਮਿਤ ਸੀ। ਇਸ ਵੇਲੇ ਇੱਥੇ ਇੰਜੀਨੀਅਰਿੰਗ ਦੇ ਸਾਰੇ ਵਿਸ਼ਿਆਂ ਨਾਲ ਸਬੰਧਤ ਡਿਗਰੀ ਤੇ ਡਿਪਲੋਮਾ ਪੱਧਰ ਦੇ ਸਾਰੇ ਹੀ ਕੋਰਸ ਕਰਵਾਏ ਜਾਂਦੇ ਹਨ।

ਉਪਰੋਕਤ ਵਿਦਿਅਕ ਅਤੇ ਤਕਨੀਕੀ ਸਰਗਰਮੀਆਂ ਤੋਂ ਇਲਾਵਾ ਲੁਧਿਆਣਾ ਸ਼ਹਿਰ ਦੀਆਂ ਸਭਿਆਚਾਰਕ ਸਰਗਮੀਆਂ ਵੀ ਪੰਜਾਬ ਦੇ ਕਿਸੇ ਦੂਸਰੇ ਵਿਕਾਸਸ਼ੀਲ ਸ਼ਹਿਰ ਨਾਲੋਂ ਘੱਟ ਨਹੀਂ ਹਨ। ਇਸ ਵਿੱਚ ਕੋਈ ਸੰਦੇਹ ਨਹੀਂ ਕਿ ਉਦਯੋਗੀਕਰਣ ਦੇ ਨਾਲ ਕਈ ਵਾਰ ਸਭਿਆਚਾਰਕ ਸਰਗਰਮੀਆਂ ਨੂੰ ਢਾਹ ਲਗਦੀ ਹੈ ਪਰੰਤੂ ਲੁਧਿਆਣਾ ਸ਼ਹਿਰ ਦੀ ਸਥਿਤੀ ਇਸ ਦੇ ਬਿਲਕੁਲ ਉਲਟ ਹੈ। ਉਦਯੋਗਿਕ ਵਿਕਾਸ ਦੇ ਨਾਲ ਨਾਲ ਇਹ ਸ਼ਹਿਰ ਸਭਿਆਚਾਰਕ ਪੱਖ ਤੋਂ ਵੀ ਸੰਜੀਦਾ ਜੀਵਨ ਬਤੀਤ ਕਰ ਰਿਹਾ ਹੈ। ਇੱਥੇ ਕੁਝ ਕੁ ਅਜਿਹੀਆਂ ਸੰਸਥਾਵਾਂ ਜਾਂ ਸੰਗਠਨ ਹਨ ਜਿਹੜੇ ਸਾਹਿਤਕ ਤੇ ਸਭਿਆਚਾਰਕ ਸਰਗਰਮੀਆਂ ਵਿੱਚ ਲੱਗੇ ਹੋਏ ਹਨ। ਪੰਜਾਬੀ ਸਭਿਆਚਾਰ ਤੇ ਸਾਹਿਤ ਨੂੰ ਵਿਕਸਿਤ ਕਰਨ ਵਿੱਚ ਇੱਕ ਮਹੱਤਵਪੂਰਨ ਭੂਮਿਕਾ ਨਿਭਾ ਰਹੇ ਹਨ।

ਪੰਜਾਬੀ ਸਾਹਿਤ ਅਕਾਦਮੀ ਇਨ੍ਹਾਂ ਵਿੱਚ ਸਭ ਤੋਂ ਪ੍ਰਮੁੱਖ ਹੈ। ਇਹ ਅਕਾਦਮੀ ਪੰਜਾਬੀ ਵਿਦਵਾਨਾਂ, ਸਾਹਿਤਕਾਰਾਂ ਅਤੇ ਕਲਾਕਾਰਾਂ ਦੀ ਇੱਕ ਸਰਬ ਭਾਰਤੀ ਪੱਧਰ ਦਾ ਸੰਗਠਨ ਹੈ। ਇਸ ਨੂੰ ਸਥਾਪਿਤ ਕਰਨ ਦਾ ਉਦੇਸ਼ ਪੰਜਾਬੀ ਭਾਸ਼ਾ ਸਾਹਿਤ ਅਤੇ ਸੰਸਕ੍ਰਿਤੀ ਦਾ ਵਿਕਾਸ ਕਰਨਾ ਹੈ। ਇਹ ਇੱਕ ਰਜਿਸਟਰਡ ਸੰਸਥਾ ਹੈ ਜਿਸ ਦਾ ਮੁੱਖ ਦਫਤਰ ਲੁਧਿਆਣਾ ਵਿਖੇ ਹੈ। ਇਹ ਭਾਰਤ ਸਰਕਾਰ ਦੁਆਰਾ ਸਥਾਪਿਤ ਕੇਂਦਰੀ ਸਾਹਿਤ ਅਕਾਦਮੀ ਨਾਲ ਸਬੰਧਤ ਹੈ। ਇਸ ਦੇ ਮੁੱਖ ਉਦੇਸ਼ਾਂ ਵਿਚੋਂ ਕੁਝ ਉਦੇਸ਼ ਇਸ



Original with:
Kulbir Singh Sidhu IAS Mohali
Digitized by:
Panjab Digital Library

ਤਰ੍ਹਾਂ ਦੇ ਹਨ: ਖੋਜ ਕਰਨ ਅਤੇ ਸਿਰਜਨਾਤਮਕ ਸਾਹਿਤ ਰਚਨ ਲਈ ਵਿਦਵਾਨਾਂ ਨੂੰ ਅਗਵਾਈ ਦੇਣੀ, ਕੇਂਦਰੀ ਲਾਇਬ੍ਰੇਰੀ ਖੋਜ ਸੰਸਥਾਨ ਅਤੇ ਸਾਹਿਤ ਸਦਨ ਸਥਾਪਿਤ ਕਰਨਾ ਅਤੇ ਮਿਆਰੀ ਪੁਸਤਕਾਂ ਤੇ ਰਸਾਲੇ ਪ੍ਰਕਾਸ਼ਤ ਕਰਨਾ। ਆਪਣੀ ਸਥਾਪਤੀ ਦੇ ਸਮੇਂ ਤੋਂ ਲੈ ਕੇ ਹੁਣ ਤੱਕ ਇਸ ਅਕਾਦਮੀ ਨੇ ਸੌ ਤੋਂ ਵੱਧ ਪੁਸਤਕਾਂ ਪ੍ਰਕਾਸ਼ਤ ਕੀਤੀਆਂ ਹਨ ਤੇ ਇਤਨੀਆਂ ਹੀ ਸਾਹਿਤ ਗੋਸ਼ਟੀਆਂ ਤੇ ਸਭਿਆਚਾਰਕ ਪ੍ਰੋਗਰਾਮ ਕਰਵਾਏ ਹਨ। ਇਸ ਅਕਾਦਮੀ ਵਲੋਂ ਆਲੋਚਨਾ ਨਾਂ ਦੀ ਇੱਕ ਖੋਜ ਪੱਤ੍ਰਿਕਾ ਵੀ ਹਰ ਮਹੀਨੇ ਪ੍ਰਕਾਸ਼ਤ ਕੀਤੀ ਜਾਂਦੀ ਹੈ। ਇਸ ਅਕਾਦਮੀ ਨੇ 1966 ਵਿੱਚ ਆਪਣਾ ਇੱਕ ਕੇਂਦਰ ਜਿਸ ਨੂੰ ਪੰਜਾਬੀ ਭਵਨ ਕਿਹਾ ਜਾਂਦਾ ਹੈ; ਲੁਧਿਆਣਾ ਵਿਖੇ ਹੀ ਸਥਾਪਿਤ ਕੀਤਾ ਹੈ। ਇਹ ਇੱਕ ਬਹੁ ਮੰਜ਼ਲੀ ਇਮਾਰਤ ਹੈ। ਇਸ ਵਿੱਚ ਇੱਕ ਆਡੀਟੋਰੀਅਮ ਹੈ ਜਿਸ ਵਿਚ 2000 ਦੇ ਕਰੀਬ ਵਿਅਕਤੀ ਬੈਠ ਸਕਦੇ ਹਨ। ਇੱਕ ਓਪਨ-ਏਅਰ ਥੀਏਟਰ ਹੈ, ਇੱਕ ਰੈਫਰੈਂਸ ਲਾਇਬ੍ਰੇਰੀ, ਇੱਕ ਖੋਜ ਸੰਸਥਾਨ, ਰਾਈਟਰਜ਼ ਹੋਮ, ਰਾਈਟਰਜ਼ ਗੈਲਰੀ, ਆਰਟ ਗੈਲਰੀ ਅਤੇ ਇੱਕ ਪ੍ਰਿੰਟਿੰਗ ਪ੍ਰੈੱਸ ਵੀ ਹੈ।

ਲੁਧਿਆਣਾ ਸਥਿਤ ਕਾਲਜਾਂ ਦੀਆਂ ਨਿਜੀ ਲਾਇਬ੍ਰੇਰੀਆਂ ਤੋਂ ਛੁੱਟ ਇੱਕ ਪ੍ਰਾਈਵੇਟ ਲਾਇਬ੍ਰੇਰੀ ਆਤਮਾ ਰਾਮ ਜੈਨ ਲਾਇਬ੍ਰੇਰੀ ਵੀ ਲੋਕਾਂ ਦੀ ਸੇਵਾ ਕਰ ਰਹੀ ਹੈ। ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲਾਇਬ੍ਰੇਰੀ ਹੈ। ਇਸ ਲਾਇਬ੍ਰੇਰੀ ਵਿਚ ਇੱਕ ਲੱਖ ਦੇ ਕਰੀਬ ਪੁਸਤਕਾਂ ਹਨ। ਇਸ ਵਿਚ ਇੱਕ ਆਡੀਟੋਰੀਅਮ ਵੀ ਹੈ, ਜਿਸ ਵਿਚ 250 ਵਿਅਕਤੀ ਬੈਠ ਸਕਦੇ ਹਨ। ਇਹ ਲਾਇਬ੍ਰੇਰੀ ਭਾਰਤ ਦੀਆਂ ਮਹੱਤਵਪੂਰਨ ਲਾਇਬ੍ਰੇਰੀਆਂ ਵਿਚੋਂ ਹੈ। ਇਥੇ ਵੱਖ-ਵੱਖ ਵਿਸ਼ਿਆਂ ਵਿਚ ਖੋਜ ਕਰਨ ਵਾਲੇ ਵਿਦਵਾਨਾਂ ਨੂੰ ਵੀ ਹਰ ਤਰ੍ਹਾਂ ਸਹੂਲਤ ਉਪਲਬਧ ਹੈ। ਇਸ ਵਿਚ 300 ਦੇ ਕਰੀਬ ਅਖਬਾਰਾਂ ਤੇ ਰਸਾਲੇ ਮੰਗਵਾਏ ਜਾਂਦੇ ਹਨ।

## ਲੁਧਿਆਣਾ ਜ਼ਿਲ੍ਹੇ ਦੇ ਮੇਲੇ

ਮੇਲੇ ਪੰਜਾਬੀ ਸਭਿਆਚਾਰ ਦਾ ਅਨਿੱਖੜਵਾਂ ਅੰਗ ਹਨ। ਪੰਜਾਬ, ਗੁਰੂਆਂ, ਪੀਰਾਂ, ਅਵਤਾਰਾਂ ਤੇ ਰਿਸ਼ੀਆਂ ਮੁਨੀਆਂ ਦੀ ਧਰਤੀ ਹੈ। ਇਸ ਧਰਤੀ ਦਾ ਕੋਈ ਹੀ ਅਜਿਹਾ ਦਿਨ ਹੋਵੇਗਾ ਜਦ ਕਿਸੇ ਸਮਾਧ ਜਾਂ ਖਾਨਗਾਹ ਤੇ ਲੋਕਾਂ ਦਾ ਭਾਰੀ ਇਕੱਠ ਨਾ ਹੁੰਦਾ ਹੋਵੇ। ਮੱਸਿਆ ਅਤੇ ਸੰਗ੍ਰਾਂਦ ਵਾਲੇ ਦਿਹਾੜੇ ਤਾਂ ਧਾਰਮਿਕ ਸਥਾਨਾਂ ਤੇ ਲੋਕਾਂ ਦੀ ਇੱਕਤਰਤਾ ਆਮ ਦੇਖਣ ਵਿਚ ਆਉਂਦੀ ਹੈ। ਮੇਲਿਆਂ ਤੇ ਮਿਲ ਕੇ ਪੰਜਾਬੀਆਂ ਦਾ ਆਪਸੀ ਦੁੱਖ ਸੁੱਖ ਸਾਂਝਾ ਕਰਨ ਦਾ ਸੁਭਾਅ ਬਣ ਚੁੱਕਾ ਸੀ। ਪੰਜਾਬੀ ਮੇਲਿਆਂ 'ਚ ਜਾ ਕੇ ਖੁਸ਼ੀ ਮਹਿਸੂਸ ਕਰਦਾ ਸੀ। ਮੇਲਿਆਂ ਤੋਂ ਕਿੰਨਾ ਚਿਰ ਪਹਿਲਾਂ ਇਹ ਮੇਲੇ ਜਾਣ ਦੀ ਤਿਆਰੀ 'ਚ ਰੁੱਝ ਜਾਂਦਾ ਸੀ। ਮੇਲੇ ਜਾਣ ਵੇਲੇ ਉਹ ਆਪਣੇ



*Original with:*
Kulbir Singh Sidhu IAS Mohali
*Digitized by:*
Panjab Digital Library

ਪਸ਼ੂਆਂ ਨੂੰ ਵੀ ਮੇਲੇ ਲਿਜਾਣ ਲਈ ਵਿਸ਼ੇਸ਼ ਦਿਲਚਸਪੀ ਲੈਂਦਾ ਸੀ। ਉਨ੍ਹਾਂ ਨੂੰ ਸਜਾ ਸੰਵਾਰ ਕੇ ਮੇਲੇ ਲੈ ਕੇ ਜਾਣਾ ਉਹ ਮਾਣ ਵਾਲੀ ਗੱਲ ਸਮਝਦਾ ਸੀ। ਲੋਕ ਬੋਲੀਆਂ ਵਿੱਚ ਵੀ ਇਸ ਬਾਰੇ ਸੰਕੇਤ ਮਿਲਦੇ ਹਨ।

ਦਾਰੇ ਜੱਟ ਨੇ ਊਠਣੀ ਕੱਸ ਲਈ/ ਚੱਲਿਆ ਵਿਸਾਖੀ ਨੂੰ।

ਪੰਜਾਬੀ ਗੱਭਰੂ ਮੇਲੇ ਜਾਣ ਲੱਗਿਆ ਆਪਣੀਆਂ ਸਵਾਰੀਆਂ ਨੂੰ ਸੰਵਾਰਨ ਵੱਲ ਉਚੇਚਾ ਧਿਆਨ ਦੇਂਦੇ ਸਨ। ਗੱਡਿਆਂ ਅੱਗੇ ਜੋੜਨ ਵਾਲੇ ਬਲਦਾਂ ਨੂੰ ਸ਼ਿੰਗਾਰਿਆ ਜਾਂਦਾ ਸੀ। ਊਠਾਂ, ਘੋੜੇ-ਘੋੜੀਆਂ ਤੇ ਬਲਦਾਂ ਨੂੰ ਮੇਲਿਆਂ ਤੋਂ ਕਿੰਨਾ-ਕਿੰਨਾ ਚਿਰ ਪਹਿਲਾਂ ਚੰਗੀ ਖੁਰਾਕ ਦਿੱਤੀ ਜਾਂਦੀ ਸੀ। ਊਠਾਂ ਤੇ ਘੋੜੀਆਂ ਉਤੇ ਕੀਮਤੀ ਕਾਠੀਆਂ ਪਾ ਕੇ ਲੋਕ ਉਨ੍ਹਾਂ ਤੇ ਸਵਾਰੀ ਕਰਕੇ ਫੁੱਲੇ ਨਹੀਂ ਸਨ ਸਮਾਉਂਦੇ। ਮੇਲੇ ਜਾਂਦੇ ਗੱਭਰੂਆਂ ਨੂੰ ਮੁਟਿਆਰਾਂ ਫਰਮਾਇਸ਼ ਵੀ ਕਰਦੀਆਂ ਸਨ:

ਜਿਹੜਾ ਡੰਡੀਆਂ ਹਿਲਣ ਨਾ ਦੇਵੇ, ਬੋਤਾ ਉਹ ਲਿਆਈਂ ਮਿੱਤਰਾ।

## ਛਪਾਰ ਦਾ ਮੇਲਾ

ਛਪਾਰ ਦਾ ਮੇਲਾ ਜ਼ਿਲ੍ਹਾ ਲੁਧਿਆਣੇ ਦੇ ਪਿੰਡ ਛਪਾਰ ਵਿਖੇ ਭਾਦਰੋ ਦੀ ਚਿੱਟ ਚਾਨਣੀ ਨੂੰ ਲੱਗਦਾ ਹੈ। ਇਸ ਨੂੰ ਗੁੱਗੇ ਦਾ ਮੇਲਾ ਅਤੇ ਨਾਗਾਂ ਦੀ ਪੂਜਾ ਕਰਨ ਵਾਲਾ ਮੇਲਾ ਵੀ ਕਿਹਾ ਜਾਂਦਾ ਹੈ। ਗੁੱਗਾ ਇੱਕ ਚੌਹਾਨ ਰਾਜਪੂਤ ਯੋਧਾ ਹੋਇਆ ਹੈ ਜਿਸ ਨੂੰ ਉਸ ਦੀ ਮਾਂ ਨੇ ਗੋਰਖ ਨਾਥ ਕੋਲੋਂ ਮੰਗ ਕੇ ਲਿਆ ਸੀ। ਗੁੱਗੇ ਦੇ ਪਿਓ ਨੇ, ਉਸ ਨੂੰ, ਉਸ ਦੀ ਮਾਂ ਦੇ ਚਰਿੱਤਰ ਤੇ ਸ਼ੱਕ ਹੋਣ ਕਰਕੇ ਮਹਿਲ ਵਿੱਚ ਨਾ ਵੜਨ ਦਿੱਤਾ। ਜਵਾਨ ਹੋ ਕੇ ਗੁੱਗੇ ਨੂੰ ਜਦ ਆਪਣੇ ਅਸਲੇ ਬਾਰੇ ਪਤਾ ਲੱਗਾ ਤਾਂ ਉਹ ਧੱਕੇ ਨਾਲ ਰਾਜ ਮਹਿਲ ਵਿੱਚ ਆ ਗਿਆ। ਉਸ ਦੀ ਮੰਗਣੀ ਸਿਲੀਅਰ ਨਾਂ ਦੀ ਕੁੜੀ ਨਾਲ ਹੋ ਗਈ। ਗੁੱਗੇ ਦੀ ਮਾਸੀ ਦੇ ਲੜਕੇ ਇਸ ਗੱਲ ਤੇ ਖੁਸ਼ ਨਹੀਂ ਹੋਏ। ਉਸ ਦੀ ਮਾਸੀ ਦੇ ਪੁੱਤਰ, ਭਰਾ ਅਰਜਨ ਤੇ ਸੁਰਜਨ ਸਿਲੀਅਰ ਨੂੰ ਵਿਆਹੁਣਾ ਚਾਹੁੰਦੇ ਸਨ।

ਗੁੱਗੇ ਦੀ ਮਾਂ ਬਾਛਲ ਨੇ ਬਹੁਤ ਕੋਸ਼ਿਸ਼ ਕੀਤੀ ਕਿ ਗੁੱਗੇ ਦੀ ਅਰਜਨ ਨਾਲ ਅਣਬਣ ਨਾ ਹੋਵੇ। ਇਸ ਦਾ ਸਮਾਧਾਨ ਇੱਕ ਹੀ ਸੀ ਕਿ ਗੁੱਗਾ ਸਿਲੀਅਰ ਨਾਲ ਵਿਆਹ ਕਰਨ ਤੋਂ ਇਨਕਾਰੀ ਹੋ ਜਾਵੇ। ਗੁੱਗਾ ਆਪਣੇ ਹੱਠ ਦਾ ਪੱਕਾ ਸੀ। ਉਧਰ ਅਰਜਨ ਤੇ ਸਰਵਨ ਵੀ ਬਜਿੱਦ ਸਨ। ਆਖਰ ਉਨ੍ਹਾਂ ਨੇ ਆਪਣੇ ਜ਼ੋਰ ਨਾਲ ਗੁੱਗੇ ਦੀ ਕੁੜਮਾਈ ਤੁੜਵਾ ਦਿੱਤੀ ਜਿਸ ਨਾਲ ਗੁੱਗੇ ਦੇ ਮਨ ਨੂੰ ਡਾਢੀ ਠੇਸ ਪਹੁੰਚੀ। ਦੁਖੀ ਅਵਸਥਾ ਵਿਚ ਇਸ ਨੇ ਗੁਰੂ ਪੀਰਾਂ ਦੀ ਇਬਾਦਤ ਸ਼ੁਰੂ ਕੀਤੀ ਤੇ ਉਸ ਦੀ ਸਹਾਇਤਾ ਲਈ ਨਾਗ ਆਏ। ਸਹੇਲੀਆਂ ਵਿੱਚ ਖੇਡਦੀ ਸਿਲੀਅਰ ਨੂੰ ਇੱਕ ਨਾਗ ਨੇ ਡੰਗ ਮਾਰਿਆ ਤੇ ਆਪ ਬੰਦਾ ਬਣ ਕੇ ਉਸ ਨੂੰ ਠੀਕ ਕਰਨ ਲਈ ਬੈਠ ਗਿਆ।



Original with:
Kulbir Singh Sidhu IAS Mohali
Digitized by:
Panjab Digital Library

ਸਿਲੀਅਰ ਦੇ ਨੌਂ ਬਰ ਨੌਂ ਹੋ ਜਾਣ ਤੇ ਉਸ ਦੀ ਮਾਂ ਨੇ ਗੁੱਗੇ ਨਾਲ ਆਪਣੀ ਧੀਅ ਵਿਆਹੁਣ ਦਾ ਫੈਸਲਾ ਕਰ ਲਿਆ। ਗੁੱਗੇ ਤੇ ਸਿਲੀਅਰ ਦੀ ਸ਼ਾਦੀ ਹੋ ਗਈ। ਅਰਜਨ ਤੇ ਸੁਰਜਨ ਨੇ ਸਿਲੀਅਰ ਨੂੰ ਗੁੱਗੇ ਕੋਲੋਂ ਧੱਕੇ ਨਾਲ ਖੋਹਣਾ ਚਾਹਿਆ ਪਰ ਉਨ੍ਹਾਂ ਨੂੰ ਮੂੰਹ ਦੀ ਖਾਣੀ ਪਈ, ਇੱਥੋਂ ਤਕ ਕਿ ਜਾਨਾਂ ਤੋਂ ਹੱਥ ਧੋਣੇ ਪਏ। ਬਾਛਲ ਨੂੰ ਜਦ ਇਸ ਗੱਲ ਦਾ ਪਤਾ ਲੱਗਾ ਕਿ ਉਸਦੀ ਭੈਣ ਨਪੁੱਤੀ ਹੋ ਗਈ ਹੈ ਤਾਂ ਉਸ ਨੂੰ ਬਹੁਤ ਝੋਰਾ ਲੱਗਾ। ਗੁੱਗੇ ਕੋਲੋਂ ਆਪਣੀ ਮਾਂ ਦੀ ਤਰਸਯੋਗ ਹਾਲਤ ਸਹਾਰੀ ਨਾ ਗਈ ਤੇ ਉਸ ਨੇ ਧਰਤੀ ਵਿੱਚ ਗਰਕ ਹੋਣ ਦਾ ਮਨ ਬਣਾ ਲਿਆ। ਧਰਤੀ ਨੇ ਉਸ ਨੂੰ ਆਪਣੇ ਵਿੱਚ ਸਮੋਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਗੁੱਗਾ ਹਿੰਦੂ ਸੀ ਅਤੇ ਧਰਤੀ ਮੁਸਲਮਾਨਾਂ ਨੂੰ ਥਾਂ ਦਿੰਦੀ ਸੀ। ਗੁੱਗੇ ਨੇ ਗੁੱਸੇ ਵਿੱਚ ਆ ਕੇ ਪੀਰ ਹਾਜੀ ਰਤਨ ਕੋਲੋਂ ਇਸਲਾਮ ਧਰਮ ਗ੍ਰਹਿਣ ਕੀਤਾ। ਕਿਹਾ ਜਾਂਦਾ ਹੈ ਕਿ ਧਰਤੀ ਨੇ ਫਿਰ ਗੁੱਗੇ ਨੂੰ ਉਸੇ ਸਮੇਂ ਵੇਹਲ ਦੇ ਦਿੱਤੀ। ਲੋਕ ਗੁੱਗੇ ਨੂੰ ਸੱਪਾਂ ਦਾ ਮਾਲਕ ਸਮਝ ਕੇ ਪੂਜਦੇ ਹਨ।

ਗੁੱਗੇ ਦੇ ਭਗਤ ਮੇਲੇ ਤੋਂ ਕਈ ਦਿਨ ਪਹਿਲਾਂ ਪਿੰਡਾਂ ਵਿਚੋਂ ਉਗਰਾਹੀ ਕਰਨੀ ਸ਼ੁਰੂ ਕਰ ਦਿੰਦੇ ਹਨ। ਲੱਕ ਘੁਟਵੀਂ ਤੇ ਪਾਸਿਆਂ ਤੋਂ ਚੌੜੀ ਢੱਡ ਵਜਾਉਂਦੇ ਹਨ, ਮੋਰਾਂ ਦੇ ਖੰਭਾਂ ਵਾਲੇ ਉੱਚੇ-ਉੱਚੇ ਝੰਡੇ ਲੈ ਕੇ ਸ਼ਰਧਾਲੂ ਲੋਕ ਮੇਲੇ ਵਾਲੇ ਸਥਾਨ ਤੇ ਪਹੁੰਚਦੇ ਹਨ। ਉਨ੍ਹਾਂ ਦੇ ਗੀਤਾਂ ਵਿੱਚ ਵੀ ਰਸ ਹੁੰਦਾ ਹੈ।

ਗੁੱਗੇ ਰਾਜੇ ਦੇ ਦਰਬਾਰ, ਜਿਥੇ ਧਰੇ ਨਗਾਰੇ ਚਾਰ/ਚੌਹੀਂ ਕੁੰਟੀ ਤੇਰਾ ਰਾਜ, ਪਰਜਾ ਵਸੇ ਸੁਖਾਲੀ ਹੈ।

ਇਸ ਮੇਲੇ ਵਿਚ ਦੂਰੋਂ ਨੇੜਿਓਂ ਲੋਕ ਹੁੰਮ-ਹੁੰਮਾ ਕੇ ਆਉਂਦੇ ਹਨ। ਇਸ ਇਲਾਕੇ ਦੇ ਅਮਲੀ ਵੀ ਮੇਲੇ ਵਿਚ ਬਣ ਫਬ ਕੇ ਪਹੁੰਚਦੇ ਹਨ। ਪਰ ਆਪਣਾ ਮਾਲ-ਮੱਤਾ ਨਾਲ ਰੱਖਦੇ ਹਨ। ਇਸ ਮੇਲੇ ਦੀ ਪ੍ਰਸਿੱਧਤਾ ਅਤੇ ਵੈਲੀਆਂ ਦੀਆਂ ਹਰਕਤਾਂ ਬਾਰੇ ਲੋਕ ਬੋਲੀਆਂ ਵਿਚ ਵੀ ਵਰਣਨ ਮਿਲਦਾ ਹੈ।

ਆਰੀ! ਆਰੀ !! ਆਰੀ !!! /ਮੇਲਾ ਤਾਂ ਛਪਾਰ ਲੱਗਦਾ, ਜਿਹੜਾ ਲਗਦਾ ਜਗਤ ਤੋਂ ਭਾਰੀ/ ਕੱਠ ਮੁਸ਼ਟੰਡਿਆਂ ਦਾ, ਉਥੇ ਬੋਤਲਾਂ ਮੰਗਾਂ ਲਈਆਂ ਚਾਲੀ/ ਤਿੰਨ ਸੇਰ ਸੋਨਾ ਚੁੱਕਿਆ, ਭਾਨ ਚੱਕ ਲਈ ਹੱਟੀ ਦੀ ਸਾਰੀ/ ਰਤਨ ਸਿੰਘ ਕੱਕੜਾਂ ਦਾ ਜੀਹਤੇ ਚਲਦੇ ਮੁਕੱਦਮੇ ਚਾਲੀ/ ਠਾਣੇਦਾਰ ਤਿੰਨ ਚੜ੍ਹਪੇ ਨਾਲ ਪੁਲਸ ਚੜ੍ਹੀ ਸਰਕਾਰੀ/ 'ਈਸੂ' ਧੂਰੀ ਦਾ ਜਿਹੜਾ ਡਾਂਗ ਦਾ ਬਹਾਦਰ ਭਾਰੀ/ 'ਮੰਗੂ' ਖੇੜੀ ਦਾ, ਪੁੱਠੇ ਹੱਥ ਦੀ ਗੰਡਾਸੀ ਓਨੇ ਮਾਰੀ/ ਠਾਣੇਦਾਰ ਇਉਂ ਡਿਗਿਆ, ਜਿਵੇਂ ਹਲ 'ਚੋਂ ਡਿੱਗੇ ਪੰਜਾਲੀ/ ਕਾਹਨੂੰ ਛੇੜੀ ਸੀ, ਨਾਗਾਂ ਦੀ ਪਟਿਆਰੀ।



Original with:
Kulbir Singh Sidhu IAS Mohali
Digitized by:
Panjab Digital Library

## ਜਰਗ ਦਾ ਮੇਲਾ

ਜਰਗ ਦਾ ਮੇਲਾ ਜ਼ਿਲ੍ਹਾਂ ਲੁਧਿਆਣਾ ਦੀ ਪੈਲ ਤਹਿਸੀਲ ਦੇ ਪਿੰਡ ਜਰਗ ਵਿਖੇ ਚੇਤ ਦੇ ਮਹੀਨੇ ਦੇ ਪਹਿਲੇ ਮੰਗਲਵਾਰ ਨੂੰ ਲਗਦਾ ਹੈ ਇਸ ਨੂੰ ਬਾਸੜੀਏ ਮੇਲਾ ਵੀ ਕਿਹਾ ਜਾਂਦਾ ਹੈ। ਪੁਆਧ ਦੇ ਇਲਾਕੇ ਇਸ ਮੇਲੇ ਦੀ ਵਿਸ਼ੇਸ਼ ਮਹੱਤਤਾ ਹੈ। ਚੇਤ ਦੇ ਪਹਿਲੇ ਮੰਗਲਵਾਰ ਤੋਂ ਇੱਕ ਦਿਨ ਪਹਿਲਾਂ ਗੁਲਗੁਲੇ ਬਣਾਏ ਜਾਂਦੇ ਹਨ ਤੇ ਰਾਤ ਨੂੰ ਸੁੱਚੇ ਰੱਖ ਕੇ ਅਗਲੇ ਦਿਨ ਬਾਸੀ ਹੋ ਜਾਣ ਤੇ ਮਾਤਾ ਰਾਣੀ ਦੀ ਪੂਜਾ ਕਰਕੇ ਪਹਿਲਾਂ ਗਧੇ ਨੂੰ ਤੇ ਫਿਰ ਘਰ ਦੇ ਜੀਆਂ ਨੂੰ ਖੁਆਏ ਜਾਂਦੇ ਹਨ। ਜਿਸ ਘਰ ਕਿਸੇ ਜੀਅ ਨੂੰ ਮਾਤਾ ਨਿਕਲੀ ਹੋਵੇ ਉਸ ਨੇ ਤਾਂ ਇਹ ਕਾਰਵਾਈ ਕਰਨੀ ਹੀ ਹੈ ਤੇ ਜਿਸ ਘਰ ਨਾ ਹੋਵੇ ਉਹ ਪਹਿਲਾਂ ਹੀ ਮਾਤਾ ਰਾਣੀ ਅੱਗੇ ਅਰਜੋਈ ਕਰਦਾ ਹੈ ਕਿ ਉਨ੍ਹਾਂ ਦਾ ਪਰਿਵਾਰ ਇਸ ਦੁੱਖ ਤੋਂ ਬਚਿਆ ਰਹੇ। ਮਾਤਾ ਰਾਣੀ ਤਰੁਠ ਕੇ ਇਸ ਦਿਹਾੜੇ ਆਪਣੇ ਭਗਤਾਂ ਤੇ ਕਿਰਪਾ ਕਰਦੀ ਹੈ। ਲੋਕ ਇਸ ਮੇਲੇ ਵਿੱਚ ਚਾਈਂ ਚਾਈਂ ਆਉਂਦੇ ਹਨ। ਇਸ ਮੇਲੇ ਲਈ ਲੋਕਾਂ ਦੇ ਮਨਾਂ 'ਚ ਉਤਸ਼ਾਹ ਦਿਖਾਈ ਦੇਂਦਾ ਹੈ:

1. ਚਲ ਚਲੀਏ ਜਰਗ ਦੇ ਮੇਲੇ/ ਨੀ ਮੁੰਡਾ ਤੇਰਾ ਮੈਂ ਚੱਕ ਲਊਂ।
2. ਜਿਹਾ ਵੇਖਿਆ ਜਰਗ ਦਾ ਮੇਲਾ/ ਤੇਹੀ ਤੇਰੀ ਗੁੱਤ ਵੇਖ ਲਈ।

## ਜਗਰਾਵਾਂ ਦੀ ਰੌਸ਼ਨੀ

ਜ਼ਿਲ੍ਹਾ ਲੁਧਿਆਣਾ ਦੇ ਜਗਰਾਉਂ ਸ਼ਹਿਰ ਵਿੱਚ ਉੱਥੇ ਦੇ ਇੱਕ ਮੁਸਲਮਾਨ ਪੀਰ ਮੋਹਕਮਦੀਨ ਦੀ ਯਾਦ ਵਿੱਚ 13 ਫੱਗਣ ਤੋਂ 16 ਫੱਗਣ ਤੱਕ ਭਾਰੀ ਮੇਲਾ ਲਗਦਾ ਹੈ। ਇਸ ਪੀਰ ਦੀ ਮਜ਼ਾਰ ਤੇ ਦੀਵੇ ਜਗਾ ਕੇ ਲੋਕ ਆਪਣੀਆਂ ਸੁੱਖਣਾ ਪੂਰੀਆਂ ਕਰਦੇ ਹਨ। ਏਸੇ ਕਰਕੇ ਇਸ ਮੇਲੇ ਨੂੰ ਜਗਰਾਵਾਂ ਦੀ ਰੌਸ਼ਨੀ ਕਿਹਾ ਜਾਂਦਾ ਹੈ। ਪੰਜਾਬ ਦੀ ਧਰਤੀ ਪੀਰਾਂ, ਪੈਗੰਬਰਾਂ, ਗੁਰੂਆਂ, ਰਿਸ਼ੀਆਂ, ਮੁਨੀਆਂ ਫਕੀਰਾਂ, ਸੂਰਮਿਆਂ ਤੇ ਯੋਧਿਆਂ ਦੀ ਧਰਤੀ ਹੈ ਅਤੇ ਇਨ੍ਹਾਂ ਪੀਰਾਂ, ਪੈਗੰਬਰਾਂ, ਸੂਰਮਿਆਂ ਦੇ ਨਾਂ ਨਾਲ ਜੁੜੇ ਮੇਲੇ ਪੰਜਾਬ ਦੇ ਸਭਿਆਚਾਰ ਤੇ ਵਿਰਸੇ ਵਿੱਚ ਵਿਸ਼ੇਸ਼ ਸਥਾਨ ਰੱਖਦੇ ਹਨ, ਗੱਲ ਕੀ, ਇਹ ਮੇਲੇ ਪੰਜਾਬ ਦੀ ਰੂਹ ਹਨ। ਜਗਰਾਵਾਂ ਦਾ ਰੌਸ਼ਨੀ ਮੇਲਾ ਪੰਜਾਬ ਦੇ ਮੇਲਿਆਂ ਦੀ ਮੂਹਰਲੀ ਕਤਾਰ ਵਿੱਚ ਆਉਂਦਾ ਹੈ। ਪੰਜਾਬ ਦੇ ਲੋਕ ਗੀਤ ਅਤੇ ਲੋਕ ਬੋਲੀਆਂ ਵੀ ਇਸ ਦੀ ਮਹੱਤਤਾ ਨੂੰ ਦਰਸਾਉਂਦੀਆਂ ਨਹੀਂ ਥੱਕਦੀਆਂ।

ਆਰੀ ਆਰੀ ਆਰੀ
ਵਿਚ ਜਗਰਾਵਾਂ ਦੇ ਲਗਦੀ ਰੋਸ਼ਨੀ ਭਾਰੀ।
ਵੈਲੀਆਂ ਦਾ ਕੱਠ ਹੋ ਗਿਆ, ਬੋਤਲਾਂ ਮੰਗਾਂ ਲੀਆਂ ਚਾਲੀ।



Original with:
Kulbir Singh Sidhu IAS Mohali
Digitized by:
Panjab Digital Library

ਚਾਲੀਆਂ ਚੋਂ ਇਕ ਬਚ ਗਈ, ਉਹ ਚੱਕ ਕੇ ਮਹਿਲ ਨਾਲ ਮਾਰੀ।
ਧਨ ਕੁਰ ਧੂੜ ਕੋਟ ਦੀ, ਜਿਹੜੀ ਸੁਣੀਂਦੀ ਸ਼ੁਕੀਨਣ ਭਾਰੀ।
ਬਖਤੌਰਾ ਰੋਹਣੇ ਦਾ, ਜੀਨ੍ਹੇ ਡਾਕੇ ਵਾਲੇ ਘੇਰਲੇ ਚਾਲੀ।
ਪੂਰਨ ਬਸਰੇ ਦਾ, ਜੀਨ੍ਹੇ ਅਲਕ ਵਛੇਰੀ ਪਾਲੀ।
ਬਚਨਾ ਬਿਲਗੇ ਦਾ, ਗੱਲ ਕਰ ਗਿਆ ਜਗ ਤੋਂ ਨਿਆਰੀ।
ਮੰਮੂ ਖੇੜੀ ਦਾ, ਜੇੜ੍ਹਾ ਰਖਦਾ ਗੰਡਾਸੀ ਚਾੜ੍ਹੀ।
ਈਸੂ ਘੜੂਏਂ ਦਾ, ਜੀਹਤੇ ਚੱਲੇ ਮੁਕੱਦਮੇ ਭਾਰੀ।
ਮੋਦਨ ਕਾਉਂਕਿਆਂ ਦਾ, ਪੈਰ ਜੋੜ ਕੇ ਗੰਡਾਸੀ ਮਾਰੀ।
ਥਾਣੇਦਾਰ ਇਉਂ ਡਿੱਗਿਆ, ਜਿਉਂ ਹਲ ਤੋਂ ਡਿੱਗੀ ਪੰਜਾਲੀ।
ਭੱਜ ਲੋ ਵੇ ਲੋਕੋ, ਹੋ ਗਿਆ ਮੁਕੱਦਮਾ ਭਾਰੀ।
ਕਾਹਤੋਂ ਛੇੜੀ ਤੀ ਨਾਗਾਂ ਦੀ ਪਟਿਆਰੀ। ਕਾਹਤੋਂ ਛੇੜੀ ਤੀ।
ਵੇ ਕਾਹਤੋਂ ਛੇੜੀ ਤੀ ਨਾਗਾਂ ਦੀ ਪਟਿਆਰੀ।

ਜਗਰਾਵਾਂ ਦਾ ਰੌਸ਼ਨੀ ਮੇਲਾ ਸਾਂਝੇ ਪੰਜਾਬ ਵੇਲੇ ਸੂਫੀਆਂ ਦੇ ਨਕਸ਼ਬੰਦੀ ਫਿਰਕੇ ਦੀ ਜਿਆਰਤਗਾਹ ਸੀ। ਇਸ ਮੇਲੇ ਵਿੱਚ ਹਰ ਸਾਲ 13 ਫੱਗਣ ਤੋਂ 16 ਫੱਗਣ ਦੀਆਂ ਵਿਚਕਾਰਲੀਆਂ ਰਾਤਾਂ ਨੂੰ ਹਿੰਦੁਸਤਾਨ ਭਰ ਦੇ ਕੱਵਾਲਾਂ ਨੂੰ ਆਪਣੀ ਕਲਾ ਦੁਆਰਾ ਇਬਾਦਤ ਕਰਨ ਦਾ ਇੱਕ ਅਲੌਕਿਕ ਜ਼ਰੀਆ ਪ੍ਰਦਾਨ ਕਰਦਾ ਸੀ। ਰੱਬ ਦੇ ਪਿਆਰੇ ਕੱਵਾਲੀਆਂ ਰਾਹੀਂ ਗਾਈ ਰੱਬ ਦੀ ਪ੍ਰਸੰਸਾ ਦਾ ਆਨੰਦ ਮਾਣਦੇ ਸਨ। ਇਹ ਧਾਰਮਿਕ ਉਤਸਵ ਸਮੇਂ ਦੇ ਚੱਕਰ ਨਾਲ ਸਮਾਜਕ ਮੇਲੇ ਦਾ ਰੂਪ ਧਾਰਨ ਕਰ ਗਿਆ। ਇਸ ਮੇਲੇ ਦੇ ਪਿਛੋਕੜ ਨੂੰ ਜਾਣਨਾ ਬੜਾ ਜ਼ਰੂਰੀ ਹੈ। ਜਗਰਾਉਂ ਦਾ ਇਹ ਰੌਸ਼ਨੀ ਮੇਲਾ ਮੁਸਲਮਾਨ ਸੂਫੀ ਫਕੀਰ ਪੀਰ ਬਾਬਾ ਮੋਹਕਮਦੀਨ ਬਲੀ ਅੱਲਾ (ਨਕਸਬੰਦੀ) ਨਾਲ ਜੁੜਿਆ ਹੋਇਆ ਹੈ। ਪੀਰ ਬਾਬਾ ਮੋਹਕਮ ਦੀਨ ਨੌਣੀ ਸ਼ਹਿਰ ਮਨਕਾਣਾ ਮੁਹੱਲਾ, ਤਹਿਸੀਲ ਲੋਹੀਆਂ, ਜ਼ਿਲ੍ਹਾ ਵਲਟੋਹਾ ਦੇ ਵਸਨੀਕ ਹਨ। ਰੱਬੀ ਇਸ਼ਕ ਉਨ੍ਹਾਂ ਨੂੰ ਸਰਹਿੰਦ ਲੈ ਆਇਆ ਅਤੇ ਉਹ ਹਜ਼ਰਤ ਖਵਾਜ਼ਾ ਅਵਾਮ ਸਾਹਿਬ (ਅਮੀਨ ਸਰਹੰਦੀ) ਦੇ ਮੁਰੀਦ ਬਣ ਬੈਠੇ। ਹਜ਼ਰਤ ਖਵਾਜ਼ਾ ਜੀ ਦੇ ਉਪਦੇਸ਼ ਸਦਕਾ ਬਾਬਾ ਮੋਹਕਮਦੀਨ ਨੇ ਰੱਤੀ ਖੇੜੀ (ਫਰੀਦਕੋਟ ਨੇੜੇ) 12 ਸਾਲ ਮੋਨ ਧਾਰਿਆ ਉਪਰੰਤ ਖਵਾਜ਼ਾ ਜੀ ਦੇ ਹੁਕਮਾਂ ਅਧੀਨ ਬਾਬਾ ਮੋਹਕਮਦੀਨ ਜੀ ਨੇ ਜਗਰਾਉਂ ਦੇ ਅਗਵਾੜ ਗੁੱਜਰਾਂ ਵਿੱਚ ਆ ਕੇ ਡੇਰੇ ਲਾ ਲਏ। ਹਜ਼ਰਤ ਬਾਬਾ ਅਲੀ ਅੱਲ੍ਹਾ ਦੇ ਪੰਜ ਯਾਰ ਅਤੇ 48 ਸ਼ਰਧਾਲੂ ਸਨ। ਇਥੋਂ ਪੀਰ ਲੱਪੇ ਸ਼ਾਹ, ਪੀਰ ਮੋਹਕਮਦੀਨ, ਪੀਰ ਮਹਿੰਦੀ ਸ਼ਾਹ, ਪੀਰ ਜਾਮਨ ਸ਼ਾਹ ਅਤੇ ਪੀਰ ਟੁੰਡੇ ਸ਼ਾਹ ਪੰਜ ਪੀਰ ਹੋਏ। ਪ੍ਰਚਲਿਤ ਕਥਾਵਾਂ ਅਨੁਸਾਰ ਮੁਗਲ ਬਾਦਸ਼ਾਹ ਜਹਾਂਗੀਰ ਦੇ ਕੋਈ ਔਲਾਦ ਨਹੀਂ ਸੀ। ਔਲਾਦ ਦੀਂ ਇੱਛਾ ਨੂੰ ਲੈ ਕੇ ਬਾਦਸ਼ਾਹ ਜਹਾਂਗੀਰ ਬਾਬਾ ਮੋਹਕਮਦੀਨ ਦੇ ਦਰਬਾਰ ਪਹੁੰਚਿਆ। ਬਾਬਾ ਮੋਹਕਮਦੀਨ ਦੇ ਆਸ਼ੀਰਵਾਦ ਸਦਕਾ ਬਾਦਸ਼ਾਹ ਜਹਾਂਗੀਰ ਦੇ ਘਰ ਪੁੱਤਰ ਸ਼ਾਹਜਹਾਂ



Original with:
Kulbir Singh Sidhu IAS Mohali
Digitized by:
Panjab Digital Library

ਪੈਦਾ ਹੋਇਆ, ਜਿਸ ਦਾ ਨਾਂ ਵੀ ਬਾਦਸ਼ਾਹ ਨੇ ਬਾਬਾ ਮੋਹਕਮਦੀਨ ਦੇ ਕਹਿਣ ’ਤੇ ਰੱਖਿਆ। ਬਾਦਸ਼ਾਹ ਜਹਾਂਗੀਰ ਦੇ ਘਰ ਪੁੱਤਰ ਪੈਦਾ ਹੋਣ ਤੋਂ ਬਾਅਦ ਉਹ ਪੂਰੇ ਲਉ-ਲਸ਼ਕਰ ਨਾਲ ਜਗਰਾਉਂ ਵਿਖੇ ਪੀਰ ਦੀ ਦਰਗਾਹ ’ਤੇ ਆਇਆ ਅਤੇ ਦਰਗਾਹ ਦਾ ਦਰਵਾਜ਼ਾ ਚੜ੍ਹਾ ਕੇ ਗਿਆ, ਜੋ ਕਿ ਹੁਣ ਵੀ ਦਰਗਾਹ ਦੀ ਕਬਰ ਅੱਗੇ ਲੱਗਾ ਹੋਇਆ ਹੈ। ਇਸ ਮੌਕੇ ਜਗਰਾਉਂ ਵਾਸੀਆਂ ਨੇ ਘਿਉ ਦੇ ਦੀਵੇ ਬਾਲ ਕੇ ਰੌਸ਼ਨੀ ਕੀਤੀ, ਇਸੇ ਕਰਕੇ ਹਰੇਕ ਸਾਲਾ ਬਾਬਾ ਮੋਹਕਮਦੀਨ ਦੇ ਰੋਜ਼ੇ (ਕਬਰ) ’ਤੇ ਰੌਸ਼ਨੀ ਮੇਲਾ ਲਗਦਾ ਹੈ। ਲੋਕ ਦੂਰ-ਦੁਰਾਡੇ ਤੋਂ ਆ ਕੇ ਇਥੇ ਚੌਂਕੀਆਂ ਭਰਦੇ ਹਨ। ਸਰੀਰਕ ਰੋਗਾਂ ਤੋਂ ਮੁਕਤੀ ਲਈ ਅਤੇ ਪੁੱਤਰਾਂ ਦੀ ਪ੍ਰਾਪਤੀ ਲਈ ਅਰਦਾਸਾਂ ਕਰਦੇ ਹਨ। ਬਾਬਾ ਮੋਹਕਮਦੀਨ ਦੀ ਦਰਗਾਹ ’ਤੇ ਲੂਣ, ਤੇਲ, ਝਾੜੂ, ਪਤਾਸਿਆਂ ਆਦਿ ਦਾ ਚੜ੍ਹਾਵਾ ਚੜ੍ਹਦਾ ਹੈ। ਇਸ ਮੇਲੇ ਲਈ ਦੂਰੋਂ ਆਉਣ ਵਾਲੇ ਲੋਕ ਹਫਤਾ ਹਫਤਾ ਪਹਿਲਾਂ ਆਪਣੇ ਘਰੋਂ ਚਲ ਪੈਂਦੇ ਹਨ ਤੇ ਰਸਤੇ ਵਿੱਚ ਚੌਂਕੀਆਂ ਭਰਦੇ ਨਿਸ਼ਚਿਤ ਦਿਨ ਉਹ ਗੀਤ ਗਾਉਂਦੇ ਜਗਰਾਉਂ ਪਹੁੰਚਦੇ ਹਨ। ਇਲਾਕੇ ਦੇ ਲੋਕਾਂ ਵਿੱਚ ਵੀ ਇਸ ਮੇਲੇ ਲਈ ਵਧੇਰੇ ਚਾਅ ਦੇਖਿਆ ਜਾਂਦਾ ਹੈ। ਮੇਲੇ ਦੌਰਾਨ ਸ਼ਹਿਰ ਵਿੱਚ ਗਹਿਮਾ-ਗਹਿਮੀ ਰਹਿੰਦੀ ਹੈ। ਜਗਰਾਉਂ ਸ਼ਹਿਰ ਅੰਦਰ ਮਾਈ ਜੀਨਾਂ, ਜੋ ਬਾਬਾ ਜੀ ਦੀ ਸੇਵਾਦਾਰਨੀ ਸੀ, ਦੀ ਸਮਾਧ ਵਿਖੇ ਵੀ ਚੌਂਕੀ ਭਰੀ ਜਾਂਦੀ ਹੈ। ਬਾਬਾ ਮੋਹਕਮ ਜੀ ਦੇ ਘਰ ਵਿੱਚ ਉਨ੍ਹਾਂ ਦਾ ਪਲੰਘ, ਲੋਟਾ, ਜੋੜਾ ਅਜੇ ਵੀ ਮੌਜੂਦ ਹੈ।

ਪੰਜਾਬ ਦੇ ਹੋਰਨਾਂ ਮੇਲਿਆਂ ਵਾਂਗ ਹੁਣ ਇਸ ਰੌਸ਼ਨੀ ਦੇ ਮੇਲੇ ਵਿੱਚ ਵੀ ਪਹਿਲਾਂ ਵਾਲੀ ਕਸ਼ਿਸ਼ ਨਹੀਂ ਰਹੀ। ਕਦੇ ਵੇਲਾ ਸੀ ਕਿ ਇਹ ਮੇਲਾ ਤਿੰਨੋਂ ਦਿਨ ਇੰਨਾ ਖਚਾਖਚ ਭਰਦਾ ਸੀ ਕਿ ਤਿਲ ਸੁੱਟਣ ਨੂੰ ਥਾਂ ਨਹੀਂ ਸੀ ਹੁੰਦੀ। ਪਾਕਿਸਤਾਨ ਤੋਂ ਮੁਸਲਮਾਨ ਭਾਈਚਾਰੇ ਦਾ ਜੱਥਾ ਉਚੇਚੇ ਤੌਰ ’ਤੇ ਰੌਸ਼ਨੀ ਮੇਲੇ ਲਈ ਆਉਂਦਾ ਸੀ। ਸਿਆਸੀ ਕਾਨਫਰੰਸਾਂ ਹੁੰਦੀਆਂ ਸਨ, ਜਿਨ੍ਹਾਂ ਨੂੰ ਪਹਿਲੀ ਕਤਾਰ ਦੇ ਸਿਆਸੀ ਆਗੂ ਸੰਬੋਧਨ ਕਰਦੇ ਸਨ। ਪੰਜਾਬੀ ਲੋਕ ਗਾਇਕੀ ਦੇ ਖੁੱਲ੍ਹੇ ਅਖਾੜੇ ਲਗਦੇ ਸਨ। ਬਜ਼ੁਰਗ ਅੱਜ ਵੀ ਤੂੰਬੇ ’ਤੇ ਗਾਉਣ ਵਾਲੇ ਬੂਟਾਂ ਮੁਹੰਮਦ ਤੇ ਨਗੀਨੇ ਵਰਗੇ ਲੋਕ ਗਾਇਕਾਂ ਨੂੰ ਯਾਦ ਕਰਦੇ ਹਨ। ਆਖਰੀ ਦਿਨ ‘ਸੌਂਚੀ ਪੱਕੀ’ (ਕਬੱਡੀ ਤੇ ਕੁਸ਼ਤੀਆਂ ਨਾਲ ਮਿਲਦੀ-ਜੁਲਦੀ ਪੁਰਾਤਨ ਖੇਡ) ਖੇਡੀ ਜਾਂਦੀ ਸੀ, ਛਿੰਜ ਪੈਂਦੀ ਸੀ, ਪਰ ਹੁਣ ਸਿਰਫ ਕੁਸ਼ਤੀਆਂ ਹੀ ਹੁੰਦੀਆਂ ਹਨ, ਪਰ ਉਨ੍ਹਾਂ ’ਚ ਵੀ ਪਹਿਲਾਂ ਵਰਗੀ ਕਸ਼ਿਸ਼ ਨਹੀਂ ਪ੍ਰੰਤੂ ਪਹਿਲਾਂ ਵਾਂਗ ਅੱਜ ਵੀ ਮਲਵਈ ਗਿੱਧਾ ਮੇਲੇ ਦਾ ਪ੍ਰਮੁੱਖ ਆਕਰਸ਼ਨ ਹੁੰਦਾ ਹੈ। ਰੌਸ਼ਨੀ ਦੇ ਫਿੱਕਾ ਪੈਣ ਲਈ ਜਿੱਥੇ ਲੋਕਾਂ ਦਾ ਮੇਲਿਆਂ ਪ੍ਰਤੀ ਘੱਟ ਰਿਹਾ ਰੁਝਾਨ ਜ਼ਿੰਮੇਵਾਰ ਹੈ, ਉਥੇ ਸਥਾਨਕ ਪ੍ਰਬੰਧਕੀ ਢਾਂਚਾ ਅਤੇ ਸਰਕਾਰ ਵੀ ਬਰਾਬਰ ਦੇ ਦੋਸ਼ੀ ਹਨ, ਜਿਨ੍ਹਾਂ ਨੇ ਮੇਲੇ ਦੀ ਸ਼ਾਨ ਨੂੰ ਬਰਕਰਾਰ ਰੱਖਣ ਲਈ ਕੋਈ ਵਿਸ਼ੇਸ਼ ਯਤਨ ਨਹੀਂ ਕੀਤਾ। ਪੁਰਾਣੇ ਰੌਸ਼ਨੀ ਮੇਲੇ ਦੀਆਂ ਗੱਲਾਂ ਤਾਂ ਅੱਜ ਇੱਕ ਸੁਪਨੇ ਵਾਂਗ ਲੱਗਦੀਆਂ ਹਨ। ਅੱਜ ਦੇ ਸਮੇਂ ਵਿੱਚ ਜਦ ਸਾਡੀ ਨਵੀਂ ਪੀੜ੍ਹੀ ਪੱਛਮੀ ਸਭਿਆਚਾਰ ਦੇ



Original with:
Kulbir Singh Sidhu IAS Mohali
Digitized by:
Panjab Digital Library

ਸੈਟੇਲਾਈਟ ਰਾਹੀਂ ਫੈਲ ਰਹੇ ਪ੍ਰਚਾਰ ਅਧੀਨ ਆਪਣੇ ਵਿਰਸੇ ਤੇ ਸਭਿਆਚਾਰ ਤੋਂ ਦੂਰ ਹੁੰਦੀ ਜਾ ਰਹੀ ਹੈ, ਸਾਨੂੰ ਇਹੋ-ਜਿਹੇ ਮੇਲਿਆਂ ਨੂੰ ਜ਼ਿੰਦਾ ਰੱਖ ਦੇ ਆਪਣੇ ਸਭਿਆਚਾਰ ਤੇ ਵਿਰਸੇ ਨੂੰ ਸਾਂਭ ਕੇ ਰੱਖਣਾ ਚਾਹੀਦਾ ਹੈ।

## ਪ੍ਰੋ: ਮੋਹਨ ਸਿੰਘ ਮੇਲਾ

ਅੱਜ ਕੱਲ੍ਹ ਪੰਜਾਬੀ ਦੇ ਸ਼ਰੋਮਣੀ ਕਵੀ ਪ੍ਰੋਫੈਸਰ ਮੋਹਨ ਸਿੰਘ ਦੇ ਮੇਲੇ ਦੀਆਂ ਤਿੰਨੇ ਦਿਨ ਧੁੰਮਾਂ ਪੈਂਦੀਆਂ ਹਨ। ਪੰਜਾਬ ਦਾ ਕੋਈ ਗੀਤਕਾਰ ਜਾਂ ਸੰਗੀਤਕਾਰ ਨਹੀਂ ਹੋਣਾ ਜੋ ਇਸ ਮੇਲੇ ਦੀ ਬਦੌਲਤ ਲੋਕਾਂ ਵਿੱਚ ਮਕਬੂਲ ਨਾ ਹੋਇਆ ਹੋਵੇ। ਇਸ ਮੇਲੇ ਦੇ ਰੂਹੇ-ਰਵਾਂ ਸ੍ਰ: ਜਗਦੇਵ ਸਿੰਘ ਜੱਸੋਵਾਲ ਦਾ ਨਾਮ ਜਿਥੇ ਲੋਕਾਂ ਨੂੰ ਪ੍ਰਵਾਨ ਚੜ੍ਹਾਉਣ ਲਈ ਜਾਣਿਆ ਜਾਵੇਗਾ, ਉਥੇ ਉਨ੍ਹਾਂ ਦੀ ਪੰਜਾਬ ਦੇ ਸਭਿਆਚਾਰ ਦੇ ਅਲੰਬਰਦਾਰ ਦੇ ਤੌਰ ਤੇ ਵੀ ਨਿਸ਼ਾਨਦੇਹੀ ਹੁੰਦੀ ਰਹੇਗੀ।

ਵਿਗਿਆਨ ਦੀ ਉੱਨਤੀ ਨਾਲ ਅਤੇ ਨਵੀਂ ਤਕਨਾਲੋਜੀ ਦੇ ਆ ਜਾਣ ਨਾਲ ਲੋਕਾਂ ਨੂੰ ਭਾਵੇਂ ਨਵੇਂ ਮਨੋਰੰਜਨ ਦੇ ਸਾਧਨ ਮਿਲ ਰਹੇ ਹਨ ਪਰ ਪੰਜਾਬ ਵਿੱਚ ਲਗਦੇ ਮੇਲਿਆਂ ਪ੍ਰਤੀ ਲੋਕਾਂ ਦਾ ਚਾਅ ਪਹਿਲਾਂ ਜਿਨ੍ਹਾਂ ਹੀ ਹੈ। ਲੋਕ ਭਾਵੇਂ ਪਹਿਲਾਂ ਜਿੰਨ੍ਹਾ ਸਮਾਂ ਮੇਲਿਆਂ ਵੱਲ ਨਹੀਂ ਦੇ ਸਕਦੇ ਪਰ ਥੋੜ੍ਹੇ ਚਿਰ ਵਾਸਤੇ ਵੀ ਮੇਲਿਆਂ ਵਿੱਚ ਜਾ ਕੇ ਪੰਜਾਬੀਆਂ ਦਾ ਮਨ ਨਸ਼ਿਆਇਆ ਜਾਂਦਾ ਹੈ। ਉਹ ਸੁੱਤੇ ਸਿਧ ਹੀ ਲੋਰ ਵਿੱਚ ਆ ਜਾਂਦੇ ਹਨ ਤੇ ਖੁਸ਼ੀ ਵਿੱਚ ਝੂਮਦੇ ਹਨ, ਬੋਲੀਆਂ ਪਾਉਂਦੇ ਹਨ ਦੇਸ਼ ਪਿਆਰ ਦੀਆਂ, ਹੁਸਨ ਦੇ ਬਹਾਰ ਦੀਆਂ ਜੋ ਹੋਰਨਾਂ ਨੂੰ ਵੀ ਕੀਲਦੀਆਂ ਹਨ। ਸ਼ਾਲਾ ! ਪੰਜਾਬ ਵਿੱਚ ਇਹ ਮੇਲੇ ਇਸ ਤਰ੍ਹਾਂ ਹੀ ਲਗਦੇ ਰਹਿਣ ਤੇ ਲੋਕ ਮਨਾਂ ਨੂੰ ਤਰੰਗਤ ਕਰਦੇ ਰਹਿਣ।

ਵਿਚਾਰਨ ਯੋਗ ਇੱਕ ਗੱਲ ! ਇਹ ਹੈ ਕਿ ਸੁਖਦੇਵ ਦਾ ਜੱਦੀ ਘਰ ਲੁਧਿਆਣੇ ਵਿਖੇ ਖੰਡਰ ਰੂਪ ਧਾਰਨ ਕਰ ਰਿਹਾ ਹੈ। ਇਸ ਬਾਰੇ ਜਾਗਣ ਤੇ ਜਾਗਰੂਕ ਹੋਣ ਦੀ ਲੋੜ ਹੈ। ਕਰਤਾਰ ਸਿੰਘ ਦਾ ਪਿੰਡ ਸਰਾਭਾ ਵੀ ਲੁਧਿਆਣੇ ਜ਼ਿਲ੍ਹੇ ਦੀ ਅਮੀਰ ਵਿਰਾਸਤ ਦਾ ਪ੍ਰਤੀਕ ਹੈ। ਗੱਦਰੀ ਬਾਬੇ ਤੇ ਕੂਕਿਆਂ ਦੀ ਇਹ ਛਾਉਣੀ ਸਮਾਨ ਰਿਹਾ ਹੈ। ਪਰ ਇਨ੍ਹਾਂ ਅਮੀਰ ਵਿਰਾਸਤੀ ਤੱਥਾਂ ਬਾਰੇ ਲੁਧਿਆਣੇ ਦਾ ਅਜੋਕਾ ਮਾਦਾਪ੍ਰਸਤ ਸਮਾਜ ਮਾਇਆ ਦੀ ਦੌੜ ਵਿੱਚ ਰੁੱਝਾ ਹੋਣ ਕਰਕੇ ਅਣਜਾਣ ਜਿਹਾ ਬਣ ਰਿਹਾ ਹੈ। ਹੋਰ ਤਾਂ ਹੋਰ ਪਰਮਵੀਰ ਚੱਕਰ ਵਿਜੇਤਾ ਨਿਰਮਲ ਸਿੰਘ ਸੇਖੋਂ ਤੇ ਮਹਾਂਵੀਰ ਚੱਕਰ ਵਿਜੇਤਾ ਮੇਜਰ ਭੁਪਿੰਦਰ ਸਿੰਘ ਵਰਗੇ ਵੀ ਭੁੱਲ ਰਹੇ ਹਨ। ਸ਼ਾਇਦ ਪੈਸੇ ਦੀ ਅਮੀਰੀ ਵਿਰਾਸਤੀ ਅਮੀਰੀ ਨੂੰ ਭੁਲਾ ਦਿੰਦੀ ਹੈ ਪਰ ਬੰਦਾ ਯਕੀਨਨ ਹੀ ਸ਼ਹੀਦਾਂ-ਮੁਰੀਦਾਂ ਦੇ ਦਰਿ 'ਤੇ ਕੰਗਾਲ ਜਿਹਾ ਬਣਿਆ ਦਿਸਦਾ ਹੈ !



Original with:
Kulbir Singh Sidhu IAS Mohali
Digitized by:
Panjab Digital Library

# ਅਧਿਆਤਮਕ ਤੇ ਆਰਥਿਕ ਵਿਕਾਸ ਦਾ ਸਰੋਤ ਜ਼ਿਲ੍ਹਾ ਰੂਪਨਗਰ

ਰੂਪਨਗਰ ਪ੍ਰਾਚੀਨ ਸਮਿਆਂ ਤੋਂ ਹੁਣ ਤੱਕ ਦੇ ਇਤਿਹਾਸ ਵਿੱਚ ਹਮੇਸ਼ਾਂ ਹੀ ਨੁਮਾਇਆ ਰਿਹਾ ਹੈ। ਖਾਸ ਤੌਰ ਤੇ ਅਧਿਆਤਮਕ ਵਿਕਾਸ ਦੀ ਖਾਲਸਾ ਸਿਰਜਣਾ ਦੇ ਰੂਪ ਵਿੱਚ ਬੁਲੰਦੀ ਦੀ ਸਿਖਰ, ਜੋ ਕਿ ਸੰਨ 1699 ਵਿੱਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਵਿਖੇ ਛੋਹੀ, ਉਸ ਸਦਕਾ ਰੂਪਨਗਰ ਦਾ ਨਾਮ ਦੋ ਜਹਾਨਾਂ ਵਿੱਚ ਅਮਰ ਰਹੇਗਾ। ਇਸ ਤਰ੍ਹਾਂ ਹੀ ਭਾਖੜਾ ਨੰਗਲ ਡੈਮ ਨੇ ਜੋ ਪੰਜਾਬ ਨੂੰ ਆਰਥਿਕ ਖੁਸ਼ਹਾਲੀ ਦਿੱਤੀ ਹੈ, ਉਸ ਸਦਕਾ ਵੀ ਜ਼ਿਲ੍ਹਾ ਰੂਪਨਗਰ ਦੀ ਸੰਸਾਰ ਪੱਧਰ 'ਤੇ ਇੱਕ ਨਿਵੇਕਲੀ ਪਛਾਣ ਬਣੀ ਹੈ। ਕਿਹਾ ਜਾ ਸਕਦਾ ਹੈ ਕਿ ਜ਼ਿਲ੍ਹਾ ਰੂਪਨਗਰ ਅਧਿਆਤਮਕ ਅਤੇ ਆਰਥਿਕ ਵਿਕਾਸ ਦਾ ਮੁਜੱਸਮ ਹੈ।



*ਤਖ਼ਤ ਸ੍ਰੀ ਕੇਸਗੜ੍ਹ ਅਨੰਦਪੁਰ ਸਾਹਿਬ*

ਰੂਪਨਗਰ ਜਾਂ ਰੋਪੜ ਬ੍ਰਹਿਮੰਡ ਦੀ ਇਸ ਧਰਤੀ ਦੇ ਉੱਤਰ ਵੱਲ 30 ਤੋਂ 31 ਡਿਗਰੀ ਲੈਟੀਚਿਊਡ ਦੇ ਵਿਚਕਾਰ ਸਥਿਤ ਹੈ। ਇਹ ਦਰਿਆ ਸਤਲੁਜ ਦੇ ਖੱਬੇ ਕੰਢੇ 'ਤੇ ਵਸਿਆ ਹੋਇਆ ਹੈ। ਇਹ ਸ਼ਹਿਰ ਸਿੰਧ ਘਾਟੀ ਦੀ ਸੱਭਿਅਤਾ ਤੇ ਵੈਦਿਕ ਕਾਲ ਦੇ ਸਮੇਂ ਤੋਂ ਕਾਇਮ ਹੈ। ਇਹ ਸ਼ਹਿਰ ਰਾਜਾ ਰੋਕੇਸ਼ਰ ਨੇ ਗਿਆਰਵੀਂ ਸਦੀ ਵਿੱਚ ਆਪਣੇ ਪੁੱਤਰ ਰੂਸੈਨ ਦੇ ਨਾਮ 'ਤੇ ਬਣਾਇਆ ਸੀ। ਡਾ. ਹਰਜਿੰਦਰ ਸਿੰਘ ਦਿਲਗੀਰ ਨੇ ਪ੍ਰਾਚੀਨ ਸੋਮਿਆਂ ਦੇ ਆਧਾਰ 'ਤੇ ਖੋਜ ਕਰ ਕੇ ਦੱਸਿਆ ਹੈ ਕਿ ਰੋਪੜ ਦਰਅਸਲ ਰੂਪੜ (ਰੂ+ਪਹਾੜ) ਤੋਂ ਵਿਗੜ ਕੇ ਬਣਿਆ ਹੈ। ਰੂਪਨਗਰ ਦੇ ਉੱਤਰ ਵੱਲ ਸ਼ਿਵਾਲਿਕ



*Original with:*
Kulbir Singh Sidhu IAS Mohali
*Digitized by:*
Panjab Digital Library

ਦੀਆਂ ਪਹਾੜੀਆਂ ਤੇ ਹਿਮਾਲਾ/ਹਿਮਾਲੀਆ ਪਰਬਤ ਹੈ। ਭੂਮੀ ਵਿਗਿਆਨੀਆਂ ਅਨੁਸਾਰ ਆਯੂ ਦੇ ਅਧਾਰ ਤੇ ਦੂਨ ਦੇ ਪੱਛਮੀ ਪਾਸੇ ਜੋ ਕੱਚੀਆਂ ਪਹਾੜੀਆਂ/ਟਿੱਬੀਆਂ ਹਨ, ਉਹ ਨਵ ਸ਼ਿਵਾਲਿਕ ਪਹਾੜੀਆਂ ਹਨ। ਕਰੋੜਾਂ ਸਾਲ ਪਹਿਲਾਂ ਇਸ ਇਲਾਕੇ ਦੀ ਧਰਤੀ ਦੀ ਸਥਿਤੀ ਅੱਜ ਵਰਗੀ ਨਹੀਂ ਸੀ ਕਿਉਂਕਿ ਧਰਤੀ ਦੇ ਇਸ ਅਸਥਾਨ 'ਤੇ ਨਾਂ ਤਾਂ ਪਹਾੜੀਆਂ ਹੀ ਸਨ ਅਤੇ ਨਾ ਹੀ ਹਿਮਾਲਿਆ ਪਰਬਤ। ਇਸ ਧਰਤੀ ਦੀ ਬਣਤਰ ਵਿੱਚ ਸਮੇਂ ਦੇ ਨਾਲ-ਨਾਲ ਬਹੁਤ ਤਬਦੀਲੀਆਂ ਆਉਂਦੀਆਂ ਰਹੀਆਂ।

ਧਰਤੀ ਤੇ ਬਦਲਾਓ ਦੇ ਨਾਲ-ਨਾਲ ਇੱਥੇ ਦੀ ਸਭਿਅਤਾ ਤੇ ਇਤਿਹਾਸ, ਦਰਿਆ, ਨਦੀਆਂ ਤੇ ਵੱਸੋਂ ਵਿੱਚ ਵੀ ਬਹੁਤ ਤਬਦੀਲੀਆਂ ਆਉਂਦੀਆਂ ਰਹੀਆਂ ਹਨ। ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ ਇਸ ਧਰਤੀ 'ਤੇ ਹੋਈ ਉਥਲ-ਪੁਥਲ ਸਮੇਂ ਰੋਪੜ ਦੇ ਦੱਖਣ-ਪੂਰਬ ਵੱਲ ਧਰਾਤਲ ਉਪਰ ਉਠ ਗਈ ਸੀ। ਸ਼ਿਵਾਲਿਕ ਪਹਾੜੀਆਂ ਪਹਿਲਾਂ ਨਾਲੋਂ ਉਚੀਆਂ ਹੋ ਗਈਆਂ, ਜਿਵੇਂ ਕਿ ਰਾਜਸਥਾਨ ਵਿੱਚ ਅਰਾਵਲੀ ਚਟਾਨਾਂ ਵੀ ਉਦੋਂ ਹੀ ਧਰਤੀ 'ਚੋਂ ਬਾਹਰ ਨਿਕਲੀਆਂ ਸਨ। ਜਿਸ ਕਰਕੇ ਸਤਲੁਜ ਦਰਿਆ ਨੇ ਰੋਪੜ ਪਾਸੋਂ ਤਕੜਾ ਰੁੱਖ ਬਦਲਿਆ ਅਤੇ ਦਰਿਆ ਸਿੰਧ ਵੱਲ ਹੋ ਤੁਰਿਆ, ਜੋ ਪਹਿਲਾਂ ਦਰਿਆ ਸਤਲੁਜ ਰੋਪੜ ਕੋਲੋਂ ਲੰਘਦਾ ਹੋਇਆ ਪਟਿਆਲਾ ਦੇ ਨੇੜੇ ਸਤਰਾਨੇ ਕੋਲ ਵਗਦੇ ਦਰਿਆ ਸਰਸਵਤੀ ਵਿੱਚ ਜਾ ਕੇ ਡਿਗਦਾ ਸੀ। ਦਰਿਆ ਸਰਸਵਤੀ ਬਹੁਤ ਹੀ ਚੌੜਾ ਦਰਿਆ ਸੀ, ਜਿਸ ਵਿੱਚ ਦਰਿਆ ਜਮਨਾ ਵੀ ਮਿਲਦਾ ਸੀ। ਉਧਰ ਜਮਨਾ ਵੀ ਸਰਸਵਤੀ ਨੂੰ ਛੱਡ ਕੇ ਗੰਗਾ ਵਿੱਚ ਜਾ ਪਈ ਅਤੇ ਸਰਸਵਤੀ ਦਰਿਆ ਖਤਮ ਹੋਣ ਦੇ ਪਰਮਾਣ-ਪੁਰਾਣਾਂ ਅਤੇ ਮਹਾਂਭਾਰਤ ਵਿੱਚ ਵੀ ਮਿਲਦਾ ਹੈ। ਅੱਜ ਤੋਂ ਕਰੀਬ 4-5 ਕਰੋੜ ਸਾਲ ਪਹਿਲਾਂ ਰੋਪੜ ਦੇ ਸਥਾਨ ਸਮੇਤ ਪੂਰੇ ਸ਼ਿਵਾਲਿਕ ਤੇ ਹਿਮਾਲਿਆ ਪਰਬਤ ਕੇਵਲ ਇੱਕ ਵਿਸ਼ਾਲ ਸਾਗਰ (ਟੈਥਿਸ ਸਾਗਰ) ਮੌਜੂਦ ਸੀ। ਇਸ ਸਾਗਰ ਵਿੱਚ ਕਰੋੜਾਂ ਸਾਲਾਂ ਤੋਂ ਜੰਮ ਰਹੇ ਤਲਛਟ ਨਪੀੜੇ ਗਏ ਤੇ ਉਹ ਹਿਮਾਚਲ ਦੀਆਂ ਅੰਦਰੂਨੀ ਚਟਾਨਾਂ ਦੇ ਰੂਪ ਵਿੱਚ ਸਮੁੰਦਰ 'ਚੋਂ ਬਾਹਰ ਨਿਕਲ ਕੇ ਬੜੇ ਪਹਾੜ ਦਾ ਰੂਪ ਧਾਰ ਗਿਆ। ਇਸ ਤਰ੍ਹਾਂ ਟੈਥਿਸ ਸਾਗਰ ਦਾ ਖਾਤਮਾ ਹੋ ਗਿਆ ਤੇ ਪੰਜਾਬ ਦਾ ਨਾਮ ਦਰਿਆ ਸਤਲੁਜ, ਬਿਆਸ, ਰਾਵੀ, ਝਨਾ ਤੇ ਜਿਹਲਮ ਦੇ ਵੱਗਣ ਵਾਲੇ ਇਲਾਕੇ ਨੂੰ ਦਿੱਤਾ ਗਿਆ। ਰੋਪੜ ਜ਼ਿਲ੍ਹੇ ਵਿੱਚ ਅਨੇਕਾਂ ਨਦੀਆਂ ਜਿਨ੍ਹਾਂ ਵਿਚੋਂ ਮੁੱਖ ਸਿਸਵਾਂ, ਬੁਧਕੀ, ਸਗਰਾਓ, ਪਟਿਆਲਾ ਕੀ ਰਾਓ, ਜੈਂਤੀ ਕੀ ਰਾਓ, ਸੁਆਂ ਅਤੇ ਜੋ ਖੱਡਾਂ ਵਗਦੀਆਂ ਹਨ। ਫਿਰ ਦੋ ਕਰੋੜ ਸਾਲ ਪਿਛੋਂ ਧਰਤੀ ਦੇ ਇਸ ਹਿੱਸੇ ਵਿੱਚ ਜਬਰਦਸਤ ਉਠਾਲਾ ਆਇਆ ਤੇ ਪਹਾੜੀਆਂ ਤੇ ਹਿਮਾਲਿਆ ਹੋਰ ਉਪਰ ਉੱਠ ਗਏ। ਇਨ੍ਹਾਂ ਪਹਾੜਾਂ, ਪਹਾੜੀਆਂ ਤੇ ਜੰਗਲਾਂ ਵਿੱਚ ਹਾਥੀ ਘੋੜੇ, ਜਿਰਾਫ਼, ਗੈਂਡੇ, ਦਰਿਆਈ ਘੋੜੇ ਤੇ ਹੋਰ ਬਹੁਤ ਸਾਰੇ ਜੰਗਲੀ ਜਾਨਵਰ ਪਾਏ ਜਾਂਦੇ ਸਨ। ਕੇਂਦਰੀ ਹਿਮਾਲਿਆ ਪਰਬਤ ਹੌਲੀ-ਹੌਲੀ ਉਪਰ ਉਠਦਾ ਗਿਆ ਪ੍ਰੰਤੂ ਫਿਰ ਪੰਜਾਬ



*Original with:*
Kulbir Singh Sidhu IAS Mohali
*Digitized by:*
Panjab Digital Library

ਤੇ ਨਾਗਾ ਪਰਬਤ ਪਿਛਲੇ ਕੇਵਲ ਚਾਰ-ਪੰਜ ਲੱਖ ਸਾਲਾਂ ਵਿੱਚ ਹੀ ਕੋਈ 3 ਹਜ਼ਾਰ ਫੁੱਟ ਤੇ 9 ਹਜ਼ਾਰ ਫੁੱਟ ਤਕ ਦੀ ਉਚਾਈ ਪ੍ਰਾਪਤ ਕਰ ਗਏ। ਜਿਸ ਨੇ ਰੋਪੜ ਅਤੇ ਹੁਸ਼ਿਆਰਪੁਰ ਨਾਲ ਲਗਦੀਆਂ ਸ਼ਿਵਾਲਿਕ ਪਹਾੜੀਆਂ ਨਾਲ ਲਗਦੇ ਇਲਾਕਿਆਂ ਤੇ ਪਾਕਿਸਤਾਨ ਤੱਕ ਦੇ ਇਲਾਕਿਆਂ ਵਿੱਚ ਤੇਜ਼ੀ ਨਾਲ ਭੂਮੀ ਬਣਤਰ ਨੂੰ ਬਦਲਿਆ। ਡਾਕਟਰ ਵਿਦਵਾਨ ਸਿੰਘ ਸੋਨੀ, ਸਾਬਕਾ ਪ੍ਰਿੰਸੀਪਲ, ਸਰਕਾਰੀ ਕਾਲਜ ਰੋਪੜ ਦੀ ਖੋਜ ਅਨੁਸਾਰ ਮਨੁੱਖ, ਸ਼ਿਵਾਲਿਕ ਪਹਾੜੀਆਂ ਵਿੱਚ ਜੰਗਲੀ ਜਾਨਵਰਾਂ ਦੀਆਂ ਖੱਲਾਂ ਪਹਿਨਿਆਂ ਕਰਦੇ ਸਨ ਅਤੇ ਉਸ ਦੁਆਰਾ ਵਰਤੇ ਗਏ ਸੰਦ ਵੀ ਸ਼ਿਵਾਲਿਕ ਦੀਆਂ ਪਹਾੜੀਆਂ ਵਿਚ ਮਿਲਦੇ ਹਨ। ਉਸ ਨੇ ਪੱਥਰ ਯੁੱਗ ਦੇ ਕਈ ਵਸੇਬਾ ਸਥਾਨਾਂ ਤੇ ਪੱਥਰ ਸੰਦ ਵੀ ਢੂੰਡੇ ਹਨ। ਰੋਪੜ ਸ਼ਹਿਰ ਦੇ ਸਰਕਾਰੀ ਕਾਲਜ ਨੇੜੇ ਪੁਰਾਤਨ ਥੇਹ ਹੈ ਜੋ ਰੋਪੜ/ਰੂਪਨਗਰ ਸ਼ਹਿਰ ਦੀ ਪੁਰਾਣੀ ਦਾਸਤਾਂ ਨੂੰ ਉਜਾਗਰ ਕਰਦਾ ਹੈ। ਜਿਸ ਦੀ ਖੁਦਾਈ ਸਮੇਂ ਮਿਲੀਆਂ ਪੁਰਾਣੀਆਂ ਵਸਤਾਂ ਤੋਂ ਪਤਾ ਲਗਦਾ ਹੈ ਕਿ ਇਹ ਨਗਰ ਹੜੱਪਾ, ਮਹਿੰਜੋਦੜੋ ਤੇ ਸਿੰਧ ਵਾਦੀ ਦੀ ਸੱਭਿਅਤਾ ਦੇ ਬੜੇ ਪੁਰਾਣੇ ਸ਼ਹਿਰਾਂ ਵਿੱਚੋਂ ਇਕ ਹੈ। ਰੋਪੜ ਸ਼ਹਿਰ ਦੇ ਉੱਤਰ ਵੱਲ ਪਿੰਡ ਕੋਟਲਾ-ਨਿਹੰਗ ਦੇ ਥੇਹਾਂ ਦੀ ਖੁਦਾਈ ਤੋਂ ਮਿਲੀਆਂ ਨਿਸ਼ਾਨੀਆਂ ਵੀ ਸਿੱਧ ਕਰਦੀਆਂ ਹਨ ਕਿ ਰੋਪੜ, ਇਸ ਵਿਸ਼ਾਲ ਖਿੱਤੇ ਦਾ ਪ੍ਰਸਿੱਧ ਵਪਾਰਕ ਕੇਂਦਰ ਰਿਹਾ ਹੈ। ਰੋਪੜ ਸ਼ਹਿਰ ਦੇ ਉਤਰ-ਪੂਰਬ ਵੱਲ ਸ਼ਹਿਜਾਦੇ ਦੀਆਂ ਟਿੱਬੀਆਂ ਆਸ-ਪਾਸ ਦੇ ਇਲਾਕੇ ਤਕ ਰੋਪੜ ਦੀ ਅਬਾਦੀ ਹੋਣ ਦੀ ਦਾਸਤਾਨ ਤੇ ਪੁਰਾਣੇ ਨਗਰ ਦੀ ਦਾਸਤਾਨ ਦਰਸਾਉਂਦੀਆਂ ਹਨ। ਰੋਪੜ ਸ਼ਹਿਰ ਵਾਂਗ ਮਹਿੰਜੋਦੜੋ ਤੇ ਹੜੱਪਾ ਦੇ ਸਥਾਨਾਂ ਤੇ ਸਿੰਧ ਵਾਦੀ ਸਭਿਅਤਾ ਦੇ ਹੋਰ ਪ੍ਰਸਿੱਧ ਸ਼ਹਿਰ ਵੀ ਕੁਦਰਤ ਦੀ ਕਰੋਪੀ ਦਾ ਸ਼ਿਕਾਰ ਹੋ ਗਏ। ਰੋਪੜ ਸ਼ਹਿਰ ਹੁਣ ਵਾਲੀ ਥਾਂ ਤੇ ਚੌਥੀ ਵਾਰ ਅਬਾਦ ਹੋਇਆ ਹੈ। ਜੋ ਹਮੇਸ਼ਾਂ ਦਰਿਆ ਸਤਲੁਜ ਦੇ ਕੰਢੇ 'ਤੇ ਵਸਦਾ ਰਿਹਾ ਹੈ।

## ਰੂਪਨਗਰ ਜ਼ਿਲ੍ਹੇ ਦੀ ਸੱਭਿਅਤਾ :

ਰੂਪਨਗਰ ਦੀ ਪ੍ਰਾਚੀਨ ਸੱਭਿਅਤਾ, ਸਿੰਧਵਾਦੀ ਸੀ ਜੋ ਬਹੁਤ ਮਿਹਨਤੀ ਹੋਣ ਕਰਕੇ ਮਾਨਸਿਕ ਤੌਰ 'ਤੇ ਵਿਕਸਤ ਤੇ ਖੁਸ਼ਹਾਲ ਸਨ। ਉੱਤਰੀ ਭਾਰਤ ਵਿਚ ਫੈਲੀਆਂ ਘਾਟੀਆਂ ਮੁੱਖ ਰੂਪ ਵਿਚ ਪੇਂਡੂ ਸੱਭਿਅਤਾ ਤੇ ਜੋ ਬੜੇ ਚਟਾਕਸ, ਕਰੜੇ ਮਿਹਨਤੀ ਤੇ ਬਹਾਦਰ ਲੜਾਕੇ ਲੋਕ ਸਨ। ਇਹ ਲੋਕ ਘੋੜੇ ਤੇ ਪਸ਼ੂ ਪਾਲਦੇ ਸਨ ਅਤੇ ਸ਼ਿਕਾਰ ਵੀ ਖੇਡਦੇ ਸਨ। ਉਧਰ ਸਿੰਧਵਾਦੀ ਲੋਕ ਸਾਊ ਸੁਭਾਉ ਤੇ ਅਰਾਮ ਤਲਬ ਸਨ। ਜਿਸ ਕਰ ਕੇ ਆਰੀਆ ਲੋਕ ਉਹਨਾਂ 'ਤੇ ਹਾਵੀ ਹੁੰਦੇ ਗਏ। ਇਸ ਇਲਾਕੇ ਵਿਚ ਗਹਿਰ ਗੰਭੀਰੀਏ ਲੋਕ ਵੀ ਮਿਹਨਤੀ ਤੇ ਬਹਾਦਰ ਸ਼ਿਕਾਰੀ ਤੇ ਲੜਾਕੇ ਸਨ, ਜੋ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਸਿੰਘ ਸੱਜ ਗਏ ਤੇ ਸਿੱਖ ਧਰਮ ਆਪਣਾ ਲਿਆ ਤੇ ਗਹਿ-ਗੰਭੀਰ ਮੱਤ ਦਿਨੋਂ ਦਿਨ ਘਟਦਾ ਗਿਆ। ਮੁਸਲਮਾਨ, ਹਿੰਦੂ ਤੇ ਸਿੱਖ ਧਰਮ



Original with:
Kulbir Singh Sidhu IAS Mohali
Digitized by:
Panjab Digital Library

ਨੂੰ ਇਸ ਇਲਾਕੇ ਦੇ ਪੇਂਡੂ ਲੋਕਾਂ ਨੇ ਅਪਣਾ ਲਿਆ।

ਰੋਪੜ ਦੇ ਪੁਰਾਣੇ ਵਾਸੀ ਜਿਨ੍ਹਾਂ ਵਿੱਚ ਜੈਨੀ, ਖੱਤਰੀ, ਬ੍ਰਾਹਮਣ, ਰਾਜਪੂਤ ਤੇ ਸ਼ੂਦਰ ਜਾਤੀਆਂ ਦੇ ਨਾਂ ਖਾਸ ਕਰਕੇ ਵਰਣਨਯੋਗ ਹਨ ਜਿਨ੍ਹਾਂ 'ਤੇ ਸਿੰਧਵਾਦੀ ਸੱਭਿਆਤਾ ਦੇ ਲੋਕਾਂ ਨਾਲ ਸੁਭਾਅ ਵਜੋਂ ਜ਼ਿਆਦਾ ਮੇਲ ਖਾਂਦਾ ਹੈ। ਇਹ ਹਿੰਦੁਸਤਾਨ ਦੇ ਪ੍ਰਾਚੀਨ ਸੱਭਿਆਚਾਰ ਦੇ ਗੁਣ ਆਪਣੇ ਅੰਦਰ ਸਮੋਈ ਬੈਠੇ ਹਨ। ਇਹ ਸ਼ਹਿਰ ਦੇ ਨੇੜੇ ਸ਼ਿਵਾਲਿਕ ਦੀਆਂ ਪਹਾੜੀਆਂ ਦੇ ਲੋਕਾਂ ਨਾਲ ਬਹੁਤ ਸਾਰੀਆਂ ਲੜਾਈਆਂ ਹੋਣ ਦੇ ਬਾਵਜੂਦ ਆਪਸੀ ਕੱਟੜ ਦੁਸ਼ਮਣੀਆਂ ਨਹੀਂ ਪਾਈਆਂ, ਸਗੋਂ ਕਾਨੂੰਨੀ ਤੇ ਪੰਚਾਇਤੀ ਫੈਸਲਿਆਂ 'ਤੇ ਵਿਸ਼ਵਾਸ਼ ਰੱਖਦੇ ਸਨ। ਮਹਾਜਨੀ ਸੁਭਾਓ ਆਮ ਕਰਕੇ ਲੋਕਾਂ ਦਾ ਵਿਸ਼ੇਸ਼ ਗੁਣ ਹੈ, ਜਿਹੜਾ ਸਰਮਾਏਦਾਰੀ ਸੱਭਿਅਤਾ ਦਾ ਪ੍ਰਮੁੱਖ ਲੱਛਣ ਹੈ। ਪ੍ਰਾਚੀਨ ਭਾਰਤੀ ਸੱਭਿਅਤਾ ਦੇ ਖੰਡਰਾਤ ਤੇ ਵਸਿਆ ਇਹ ਸ਼ਹਿਰ ਰੂਪਨਗਰ ਪਿਛਲੇ ਸਮਿਆਂ ਵਿਚ ਟਾਹਲੀ, ਕਿੱਕਰਾਂ ਤੇ ਅੰਬਾਂ ਦੇ ਬਾਗਾਂ ਨਾਲ ਘਿਰਿਆ ਹੋਇਆ ਸੀ ਜੋ ਸਮੇਂ ਤੇ ਮੌਸਮੀ ਤਬਦੀਲੀਆਂ ਤੇ ਮਨੁੱਖੀ ਲੋੜਾਂ ਅਨੁਸਾਰ ਫੱਲਦਾਰ ਰੁੱਖਾਂ ਤੇ ਸਫੈਦੇ ਦੇ ਰੁੱਖਾਂ ਦੇ ਨਾਲ ਹੁਣ ਪਾਪੂਲਰ ਦੇ ਰੁੱਖਾਂ ਨਾਲ ਘਿਰਿਆ ਹੋਇਆ ਹੈ। ਜਿਸ ਕਰਕੇ ਵਾਤਾਵਰਨ ਤੇ ਹਰਿਆਵਲ ਬਹੁਤ ਮਨਮੋਹਕ ਹੈ। ਇਸ ਵਾਤਾਵਰਨ ਅਤੇ ਦਰਿਆ ਸਤਲੁਜ ਦੇ ਪਾਣੀਆਂ ਦਾ ਅਨੰਦ ਮਾਨਣ ਲਈ ਪ੍ਰਦੇਸੀ ਪੰਛੀ ਵੀ ਹਰ ਸਾਲ ਆਉਂਦੇ ਰਹਿੰਦੇ ਹਨ। ਮਿਸਲਾਂ ਦੇ ਸਮੇਂ ਹਰੀ ਸਿੰਘ ਵਿਰਕ ਦਾ ਖਿਜ਼ਰਾਬਾਦ ਤਕ ਝੰਡਾ ਝੂਲਦਾ ਸੀ।

1688 ਈਸਵੀ ਵਿੱਚ ਰੋਪੜ ਦਾ ਰਾਜਾ ਰੂਪ ਸਿੰਘ ਸੀ, ਜਿਸ ਕਰਕੇ ਰੋਪੜ ਦਾ ਨਾਮ ਰੂਪਨਗਰ ਪਿਆ। ਜਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਪਾਉਂਟਾ ਸਾਹਿਬ ਤੋਂ ਵਾਪਸ ਅਨੰਦਪੁਰ ਸਾਹਿਬ ਵੱਲ ਆ ਰਹੇ ਸਨ ਤਾਂ ਉਹ ਰਾਜਾ ਰੂਪ ਸਿੰਘ ਜੋ ਉਨ੍ਹਾਂ ਦਾ ਸ਼ਰਧਾਲੂ ਸੀ ਨੂੰ ਮਿਲ ਕੇ ਗਏ। ਇਹ ਰਾਜਾ ਰੂਪ ਸਿੰਘ ਜਿਸ ਹਵੇਲੀ ਵਿੱਚ ਰਹਿੰਦਾ ਸੀ, ਉਸ ਵਿਚ ਅੱਜ ਕੱਲ੍ਹ ਦੀਵਾਨ ਮੁਨੀ ਲਾਲ ਦਾ ਖਾਨਦਾਨ ਵਸਦਾ ਹੈ। ਮੁਗਲ ਰਾਜ ਸਮੇਂ ਤੋਂ ਹੀ ਰੋਪੜ ਦੇ ਦੱਖਣ ਵੱਲ ਪੁਰਾਣਾ ਮਕਬਰਾ ਹੈ ਜੋ ਰੋਪੜ ਦੇ ਪੁਰਾਣੇ ਇਤਿਹਾਸ ਨੂੰ ਦਰਸਾਉਂਦਾ ਹੈ।

## ਰੂਪਨਗਰ ਜ਼ਿਲ੍ਹੇ ਦਾ ਵਾਤਾਵਰਣ:

ਸ਼ਾਂਤਮਈ, ਸ਼ੁੱਧ ਤੇ ਸਾਫ਼ ਸੁਥਰਾ ਵਾਤਾਵਰਨ ਮਨੁੱਖਤਾ ਲਈ ਇੱਕ ਵਡਮੁੱਲਾ ਦਾਨ ਹੁੰਦਾ ਹੈ। ਜੋ ਮਨੁੱਖਤਾ ਨੂੰ ਦੇਹ ਅਰੋਗਤਾ ਤੇ ਪ੍ਰਮਾਤਮਾ ਨੂੰ ਯਾਦ ਰੱਖਣ ਤੇ ਉਸ ਦੀ ਬਣਾਈ ਸਾਰੀ ਕਾਇਨਾਤ ਨੂੰ ਮੰਨਣ ਦਾ ਸੁਭਾਗ ਪ੍ਰਾਪਤ ਹੁੰਦਾ ਹੈ, ਖ਼ੂਬਸੂਰਤ ਅਤੇ ਕੁਦਰਤੀ ਨਜ਼ਾਰਿਆਂ ਕਰਕੇ ਹੀ ਸਾਰੇ ਪੰਜਾਬ ਦੇ ਵਿਚ ਸ਼ਾਇਦ ਰੂਪਨਗਰ ਜ਼ਿਲ੍ਹਾ ਵਡਭਾਗਾ ਤੇ ਸਿਰਮੌਰ ਜ਼ਿਲ੍ਹਾ ਹੈ। ਇਕ ਤਾਂ ਹਿਮਾਲਿਆ ਪਰਬਤ ਦਾ ਦਾਮਨ



*Original with:*
Kulbir Singh Sidhu IAS Mohali
*Digitized by:*
Panjab Digital Library

ਹੋਣ ਕਰਕੇ ਦੂਜੇ ਦਰਿਆ ਸਤਲੁਜ ਦੇ ਪਾਣੀਆਂ ਤੋਂ ਨਹਿਰਾਂ ਕਰਕੇ ਅਤੇ ਬਰਸਾਤ ਦੇ ਮੌਸਮ ਵਿੱਚ ਅਨੇਕਾਂ ਨਦੀਆਂ ਕਰਕੇ ਸ਼ਿਵਾਲਿਕ ਦੀਆਂ ਰਮਣੀਕ ਪਹਾੜੀਆਂ ਕਰਕੇ ਅਤੇ ਮੌਸਮਾਂ ਦੇ ਬਦਲਾ ਕਰਕੇ ਇਸ ਧਰਤੀ 'ਤੇ ਹਰ ਤਰ੍ਹਾਂ ਦੀਆਂ ਸਬਜ਼ੀਆਂ ਤੇ ਅਨਾਜ ਦੀਆਂ ਭਰਪੂਰ ਫਸਲਾਂ ਹੁੰਦੀਆਂ ਹਨ। ਉਪਰੋਕਤ ਸਾਰੇ ਵਰਦਾਨ ਮਨੁੱਖਤਾ ਨੂੰ ਕੁਦਰਤ ਵੱਲੋਂ ਦਿੱਤੇ ਵੱਡਮੁੱਲੇ ਵਾਤਾਵਰਨ ਕਰਕੇ ਹੀ ਸੰਭਵ ਹੋਏ ਹਨ।

ਇਸ ਸੁੰਦਰ ਤੇ ਮਨਮੋਹਕ ਹਰਿਆਲੀ ਕਰਕੇ ਦਰਿਆ ਸਤਲੁਜ ਦੇ ਪਾਣੀਆਂ ਦਾ ਅਨੰਦ ਵਿਦੇਸ਼ੀ ਪੰਛੀ ਵੀ ਹਰ ਸਾਲ ਮਾਨਣ ਲਈ ਦੂਰੋਂ-ਦੂਰੋਂ ਲੰਬੀਆਂ ਉਡਾਰੀਆਂ ਮਾਰ ਕੇ ਆਉਂਦੇ ਹਨ। ਇਸ ਕਰਕੇ ਸੈਂਕੜੇ ਸਾਲ ਪਹਿਲਾਂ ਇਸ ਧਰਤੀ ਦੇ ਆਸ-ਪਾਸ ਦੇਵੀ, ਦੇਵਤੇ, ਰਿਸ਼ੀ-ਮੁਨੀ ਤੇ ਤਪੱਸਵੀ ਨੇ ਰੂਪਨਗਰ ਜ਼ਿਲ੍ਹੇ ਵਿੱਚ ਮਨਸਾ ਦੇਵੀ, ਨੈਨਾ ਦੇਵੀ, ਕੀਰਤਪੁਰ ਸਾਹਿਬ ਤੇ ਅਨੰਦਪੁਰ ਸਾਹਿਬ ਜਿਹੀਆਂ ਥਾਂਵਾਂ ਨੂੰ ਅਪਣਾਇਆ।

1947 ਵਿੱਚ ਹਿੰਦੁਸਤਾਨ ਦੀ ਅਜ਼ਾਦੀ ਪਿੱਛੋਂ ਭਾਖੜਾ ਡੈਮ ਦੀ ਉਸਾਰੀ ਕਰਕੇ ਪੰਜਾਬ ਹਰਿਆਣਾ, ਰਾਜਸਥਾਨ ਤੇ ਦਿੱਲੀ ਨੂੰ ਬਿਜਲੀ ਤੇ ਨਹਿਰੀ ਪਾਣੀ ਦੀ ਸਪਲਾਈ ਕਰਕੇ ਸਾਰੇ ਵਾਤਾਵਰਨ ਨੂੰ ਚਾਰ ਚੰਨ ਲਾ ਦਿੱਤੇ। ਮਨੁੱਖਤਾ ਦੀਆਂ ਲੋੜਾਂ ਖ਼ੁਰਾਕ ਤੇ ਦਸਤਕਾਰੀ ਵੀ ਪੂਰੀਆਂ ਕਰ ਰਿਹਾ ਹੈ। ਇਹ ਸਾਰਾ ਮਾਣ ਰੂਪਨਗਰ ਜ਼ਿਲ੍ਹੇ ਦੀ ਧਰਤੀ ਨੂੰ ਕੁਦਰਤ ਵਲੋਂ ਬਹੁਤ ਵੱਡਾ ਵਰਦਾਨ ਹੈ। ਦਰਿਆ ਸਤਲੁਜ ਦੇ ਪਾਣੀ ਤੋਂ ਭਾਖੜਾ ਨਹਿਰ, ਬਿਆਸ ਦੁਆਬਾ ਨਹਿਰ ਤੇ ਪਹਿਲਾਂ ਸਰਹੰਦ ਨਹਿਰ ਦੇ ਪਾਣੀਆਂ ਨੇ ਲੱਖਾਂ ਏਕੜ ਜ਼ਮੀਨ ਸਰਬਾਜ ਬਣਾਇਆ ਹੈ। ਬਿਨ੍ਹਾਂ ਪ੍ਰਦੂਸ਼ਣ ਦਰਿਆ ਦੇ ਪਾਣੀ ਤੋਂ ਗੰਗੂਵਾਲ ਤੇ ਕੋਟਲਾ ਦੇ ਸਥਾਨ ਤੋਂ ਵੀ ਬਿਜਲੀ ਪੈਦਾ ਕੀਤੀ ਜਾ ਰਹੀ ਹੈ। ਭਾਖੜਾ ਡੈਮ ਤੋਂ ਲੈ ਕੇ ਰੋਪੜ ਦੇ ਸਾਰੇ ਜ਼ਿਲ੍ਹੇ ਵਿੱਚ ਦਰਿਆ ਕਿਨਾਰੇ, ਨਦੀਆਂ, ਸੜਕਾਂ ਤੇ ਹੋਰ ਸਾਰੀ ਜ਼ਮੀਨ ਜੋ ਖੇਤੀ ਤੋਂ ਬਚਦੀ ਹੈ, ਸਫੈਦੇ, ਖੈਰ, ਟਾਹਲੀਆਂ, ਕਿੱਕਰਾਂ ਤੇ ਪਾਪੂਲਰਾਂ ਦੇ ਦਰਖਤ ਹੋਣ ਕਰਕੇ ਰਮਣੀਕ ਤੇ ਸਾਫ਼ ਸੁਥਰਾ ਵਾਤਾਵਰਣ ਬਣਾਉਣ ਵਿਚ ਸਹਾਇਕ ਸਿੱਧ ਹੋਏ ਹਨ। ਰੋਪੜ ਜ਼ਿਲ੍ਹੇ ਦੇ ਨੰਗਲ ਸ਼ਹਿਰ ਵਿਖੇ ਵਾਯੂ-ਵਣਪਾਰਕ, ਉਪ-ਵਣ ਵਾਰਕ, ਗੁਲਾਬ ਪਾਰਕ, ਨੰਗਲ ਡੈਮ ਪਾਰਕ, ਭਾਖੜਾ ਡੈਮ, ਰੋਜ਼ ਗਾਰਡਨ ਜਿੱਥੇ ਸ਼ਹਿਰ ਦੀ ਖ਼ੂਬਸੂਰਤੀ ਨੂੰ ਚਾਰ ਚੰਨ ਲਾਉਂਦੇ ਹਨ; ਉਥੇ ਵਾਤਾਰਵਣ ਨੂੰ ਸਾਫ਼ ਸੁਥਰਾ ਰੱਖਦੇ ਹਨ। ਰੋਪੜ ਜ਼ਿਲ੍ਹੇ ਦੇ ਸ਼ਹਿਰ ਸ੍ਰੀ ਅਨੰਦਪੁਰ ਸਾਹਿਬ ਨੂੰ ਜਿੱਥੇ ਦਰਿਆ ਸਤਲੁਜ ਦੇ ਪਾਣੀਆਂ ਨੇ ਦਰਿਆ ਦੇ ਬਹਾ ਤੇ ਨਹਿਰਾਂ ਨਾਲ ਘੇਰਿਆ ਹੋਇਆ ਹੈ। ਉਥੇ ਸ਼ਿਵਾਲਿਕ ਦੀਆਂ ਪਹਾੜੀਆਂ, ਜੰਗਲਾਤੀ ਰੁੱਖਾਂ ਤੇ ਜੜ੍ਹੀਆਂ ਬੂਟੀਆਂ ਕਾਰਨ ਸਾਰਾ ਵਾਤਾਵਰਨ ਸਾਫ਼ ਸੁਥਰਾ ਤੇ ਰਮਣੀਕ ਬਣਿਆ ਹੋਇਆ ਹੈ। ਇਸੇ ਸ਼ਹਿਰ ਦੇ ਵਿਚ ਦੁਨੀਆਂ ਦਾ ਅੱਠਵਾਂ ਅਜੂਬਾ ਖਾਲਸਾ ਹੈਰੀਟੇਜ਼



*Original with:*
Kulbir Singh Sidhu IAS Mohali
*Digitized by:*
Panjab Digital Library

ਬਣ ਕੇ ਤਿਆਰ ਹੋ ਰਿਹਾ ਹੈ। ਇਸੇ ਤਰ੍ਹਾਂ ਕੀਰਤਪੁਰ ਸਾਹਿਬ ਜੋ ਸ਼ਿਵਾਲਿਕ ਪਹਾੜੀਆਂ ਦੇ ਪੱਛਮੀ ਕਿਨਾਰੇ 'ਤੇ ਦਰਿਆ ਸਤਲੁਜ ਦੇ ਖੱਬੇ ਕਿਨਾਰੇ 'ਤੇ ਵਸਿਆ ਹੋਇਆ ਹੈ। ਦਰਿਆ ਤੇ ਭਾਖੜਾ ਨਹਿਰ ਤੇ ਐਸ.ਵਾਈ.ਐਲ. ਨਹਿਰ ਦੇ ਪਾਣੀਆਂ ਕਰਕੇ ਰਮਣੀਕ ਤੇ ਸਾਫ਼ ਸੁਥਰੇ ਵਾਤਾਵਰਣ ਨੂੰ ਚਾਰ ਚੰਨ ਲਾਉਂਦਾ ਹੈ। ਰੋਪੜ ਸ਼ਹਿਰ ਜਿਹੜਾ ਦਰਿਆ ਸਤਲੁਜ ਦੇ ਖੱਬੇ ਕਿਨਾਰੇ 'ਤੇ ਵਸਿਆ ਹੋਇਆ ਹੈ ਅਤੇ ਨਹਿਰ ਸਰਹੰਦ ਤੇ ਭਾਖੜਾ ਨਹਿਰ ਦੇ ਪਾਣੀਆਂ ਕਰਕੇ ਸਾਫ਼ ਸੁਥਰਾ ਵਾਤਾਵਰਨ ਤੇ ਬਹਤੁ ਰਮਣੀਕ ਬਣਾਉਂਦਾ ਹੈ। ਕੁਦਰਤ ਦਾ ਇਸ ਧਰਤੀ ਦੇ ਹਿੱਸੇ ਨੂੰ ਬਹੁਤ ਵੱਡਾ ਵਰਦਾਨ ਹੈ। ਇਥੇ ਸ਼ਹਿਰ ਨੂੰ ਮਹਾਰਾਜਾ ਰਣਜੀਤ ਸਿੰਘ ਗਾਰਡਨ ਜਿਹੀ ਰਮਣੀਕ ਥਾਂ ਵੀ ਪ੍ਰਾਪਤ ਹੈ। ਰੋਪੜ ਜ਼ਿਲ੍ਹੇ ਦੇ ਸ਼ਹਿਰ ਚਮਕੌਰ ਸਾਹਿਬ, ਜਿਹੜਾ ਰੋਪੜ ਤੋਂ ਕੋਈ 16 ਕਿਲੋਮੀਟਰ ਦੀ ਦੂਰੀ 'ਤੇ ਨਹਿਰ ਸਰਹੰਦ ਦੇ ਖੱਬੇ ਕੰਢੇ ਵਸਿਆ ਹੋਇਆ ਹੈ, ਤੇ ਦਰਿਆ ਸਤਲੁਜ ਦੇ ਪਾਣੀਆਂ ਦੇ ਕਿਨਾਰੇ ਇਲਾਕਾ ਬੇਟ ਵਿੱਚ ਟਾਲੀਆਂ, ਕਿੱਕਰਾਂ ਤੇ ਪਾਪੂਲਰ ਦੇ ਰੁੱਖਾਂ ਕਰਕੇ ਵਾਤਾਵਰਨ ਨੂੰ ਬਹੁਤ ਸ਼ੁਧ ਤੇ ਸਾਫ਼ ਸੁਥਰਾ ਰੱਖ ਰਿਹਾ ਹੈ। ਜਿੱਥੇ ਦੂਰੋਂ ਪਾਰੋਂ ਪੰਛੀ ਆ ਕੇ ਅਨੰਦ ਮਾਣ ਰਹੇ ਹਨ। ਰੋਪੜ ਜ਼ਿਲ੍ਹੇ ਦੇ ਸ਼ਹਿਰ ਮੋਰਿੰਡਾ, ਕੁਰਾਲੀ, ਖਰੜ ਤੇ ਮੋਹਾਲੀ ਦਾ ਸਾਰਾ ਚੌਗਿਰਦਾ ਵੀ ਕੁਝ ਸਰਹੰਦ ਨਹਿਰ ਦੇ ਪਾਣੀਆਂ ਨੇ ਸੜਕਾਂ ਦੁਆਲੇ ਅੰਬਾਂ, ਟਾਹਲੀਆਂ ਤੇ ਕਿੱਕਰਾਂ ਦੇ ਰੁੱਖਾਂ ਤੇ ਬਾਗਾਂ ਕਾਰਣ ਸਾਰੇ ਇਲਾਕੇ ਨੂੰ ਸਾਫ਼ ਸੁਥਰਾ ਵਾਯੂ ਜਲ ਤੇ ਸਾਫ਼ ਸੁਥਰਾ ਵਾਤਾਵਰਨ ਪ੍ਰਦਾਨ ਕਰਦਾ ਹੈ। ਨਾਲ ਲਗਦੇ ਸੁੰਦਰ ਸ਼ਹਿਰ ਚੰਡੀਗੜ੍ਹ ਦੀਆਂ ਚੌੜੀਆਂ ਸੜਕਾਂ ਤੇ ਪਾਰਕਾਂ ਕਰਕੇ ਵੀ ਸਾਫ਼ ਸੁਥਰਾ ਤੇ ਰਮਣੀਕ ਥਾਂ ਤੇ ਸ਼ੁੱਧ ਵਾਤਾਵਰਨ ਪ੍ਰਦਾਨ ਕਰਦਾ ਹੈ। ਚੰਡੀਗੜ੍ਹ ਦੇ ਪੂਰਬ ਵੱਲ ਸ਼ਿਵਾਲਿਕ ਦੀਆਂ ਪਹਾੜੀਆਂ ਤੇ ਹਿਮਾਲਿਆ ਪਰਬਤ ਤੇ ਘੱਗਰ ਦਰਿਆ ਕਰਕੇ ਰਮਣੀਕ ਤੇ ਸਾਫ਼ ਸੁਥਰਾ ਵਾਤਾਵਰਨ ਪ੍ਰਦਾਨ ਕਰਦਾ ਹੈ।

ਸੰਨ 1994 ਵਿੱਚ ਜ਼ਿਲ੍ਹਾ ਵਾਤਾਵਰਨ ਕਮੇਟੀ ਵੀ ਗਠਨ ਕੀਤੀ ਗਈ ਹੈ। ਜਿਸ ਵਿੱਚ ਵਾਤਾਵਰਨ ਮਾਹਿਰ, ਅਧਿਆਪਕ, ਸਰਕਾਰੀ ਤੇ ਗੈਰ ਸਰਕਾਰੀ ਮੈਂਬਰ ਵੀ ਸ਼ਾਮਲ ਹਨ। ਹਰ ਸਾਲ ਵਾਤਾਵਰਨ ਸਾਫ਼ ਸੁਥਰਾ ਤੇ ਸ਼ੁੱਧ ਰੱਖਣ ਲਈ ਵਣ ਮਹਾਂ ਉਤਸਵ ਮਨਾਇਆ ਜਾਂਦਾ ਹੈ। ਜੋ ਰੁੱਖ ਲਗਾਉਣ ਲਈ ਇਲਾਕਾ ਨਿਵਾਸੀਆਂ ਨੂੰ ਪ੍ਰੇਰਿਤ ਕਰਦਾ ਹੈ ਤੇ ਜੰਗਲਾਤ ਮਹਿਕਮਾ ਆਪ ਵੀ ਲੱਖਾਂ ਦੀ ਗਿਣਤੀ ਵਿਚ ਸੜਕਾਂ, ਨਹਿਰਾਂ, ਦਰਿਆ, ਨਦੀ ਕਿਨਾਰਿਆਂ ਤੇ ਖੇਤੀ ਤੋਂ ਬਚਦੀ ਜ਼ਮੀਨ ਭਾਵੇਂ ਸ਼ਾਮਲਾਟ ਹੋਵੇ, ਪ੍ਰਦੇਸ਼ ਸਰਕਾਰ ਦੀ ਹੋਵੇ ਜਾਂ ਬਚਤ ਦੀ ਹੋਵੇ ਰੁੱਖ ਲਗਾ ਕੇ ਵਾਤਾਵਰਨ ਨੂੰ ਸਾਫ਼ ਸੁਥਰਾ ਰੱਖਣ ਤੇ ਉਪਰਾਲੇ ਕੀਤੇ ਜਾਂਦੇ ਰਹਿੰਦੇ ਹਨ। ਇਸ ਇਲਾਕੇ ਵਿੱਚ ਪੰਜਾਬ ਦਾ ਬਾਗਬਾਨੀ ਮਹਿਕਮਾ ਵੀ ਹਰ ਸਾਲ ਅਣਗਿਣਤ ਫੱਲਦਾਰ ਰੁੱਖ ਲਗਵਾ ਕੇ ਇਲਾਕੇ ਨੂੰ ਜਿਥੇ ਰਮਣੀਕ ਬਣਾਉਂਦਾ ਹੈ, ਉੱਥੇ ਆਰਥਿਕ ਤੌਰ 'ਤੇ ਵੀ ਮਜ਼ਬੂਤ



*Original with:*
Kulbir Singh Sidhu IAS Mohali
*Digitized by:*
Panjab Digital Library

ਕਰ ਰਹੇ ਹਨ ਅਤੇ ਵਾਤਾਵਰਨ ਨੂੰ ਵੀ ਸਾਫ਼ ਸੁਥਰਾ ਕਰਨ ਵਿਚ ਸਹਾਇਤਾ ਕਰਦੇ ਹਨ।

ਥਰਮਲ ਪਲਾਂਟ ਰੋਪੜ ਤੋਂ ਜ਼ਰੂਰ ਆਸ ਪਾਸ ਦੇ ਕੁਝ ਪਿੰਡਾਂ ਦੇ ਵਾਤਾਵਰਨ ਵਿਚ ਥੋੜ੍ਹੀ ਖਰਾਬੀ ਆਉਂਦੀ ਹੈ, ਜਿਸ ਕਾਰਣ ਮਨੁੱਖਾਂ ਤੇ ਖੇਤੀਬਾੜੀ ਨੂੰ ਜ਼ਰੂਰ ਕੁਝ ਨੁਕਸਾਨ ਹੋ ਰਿਹਾ ਹੈ। ਭਾਵੇਂ ਉਸ ਦੀ ਰਾਖ ਤੋਂ ਸੀਮਿੰਟ ਤਿਆਰ ਕੀਤਾ ਜਾ ਰਿਹਾ ਹੈ ਪ੍ਰੰਤੂ ਥਰਮਲ ਵਿੱਚ ਕੋਲਾ ਇਸਤੇਮਾਲ ਹੋਣ ਕਰਕੇ ਹੀ ਕੁਝ ਪ੍ਰਦੂਸ਼ਣ ਦਾ ਮਸਲਾ ਅਜੇ ਹੱਲ ਕਰਨਾ ਬਾਕੀ ਹੈ।

ਵਪਾਰਕ ਤੌਰ ਤੇ ਰੋਪੜ ਸ਼ਹਿਰ ਉੱਤਰੀ ਹਿੰਦੋਸਤਾਨ ਵਿਚ ਹੁਣ ਹਿਮਾਚਲ, ਹਰਿਆਣਾ, ਪੰਜਾਬ ਅਤੇ ਰਾਜਸਥਾਨ ਦੇ ਇਲਾਕੇ ਵਿਚ ਬਹੁਤ ਵੱਡਾ ਵਪਾਰਕ ਕੇਂਦਰ ਸੀ। ਮੁਗਲ ਰਾਜ ਪਿੱਛੋਂ ਜਦੋਂ ਅੰਗਰੇਜ਼ਾਂ ਦਾ ਰਾਜ ਹਿੰਦੋਸਤਾਨ ਵਿੱਚ ਕਾਇਮ ਹੋਇਆ, ਤਾਂ ਇਸ ਸ਼ਹਿਰ ਦਾ ਨਾਮ ਰੂਪਨਗਰ ਤੋਂ ਰੋਪੜ ਪੈ ਗਿਆ ਅਤੇ ਅੰਗਰੇਜ਼ ਵਾਇਸ ਰਾਏ ਲਾਰਡ ਵਿਲੀਅਮ ਬੈਨਟਿੰਕ ਨੇ 31 ਅਕਤੂਬਰ, 1831 ਈਸਵੀ ਨੂੰ ਮਹਾਰਾਜਾ ਰਣਜੀਤ ਸਿੰਘ ਨਾਲ ਰੋਪੜ ਦੇ ਨਾਲ ਵਹਿ ਰਹੇ ਦਰਿਆ ਸਤਲੁਜ ਦੇ ਖੱਬੇ ਕੰਢੇ ਜਿਥੇ ਅੱਜ ਕੱਲ੍ਹ ਮਹਾਰਾਜਾ ਰਣਜੀਤ ਸਿੰਘ ਬਾਗ ਹੈ ਸੰਧੀ ਕੀਤੀ। ਮਹਾਰਾਜਾ ਰਣਜੀਤ ਸਿੰਘ ਤੋਂ ਪਿਛੋਂ ਅੰਗਰੇਜ਼ਾਂ ਦੀ ਕੁਟਲ ਨੀਤੀ ਨਾਲ ਧਿਆਨ ਸਿੰਘ ਡੋਗਰਾ ਅਤੇ ਗੁਲਾਬ ਸਿੰਘ ਆਦਿ ਦੀ ਮਿਲੀ ਭੁਗਤ ਨਾਲ ਪੰਜਾਬ ਨੂੰ ਆਪਣਾ ਕਬਜ਼ਾ ਕਰ ਲਿਆ ਅਤੇ ਮਹਾਰਾਜੇ ਦੇ ਛੋਟੇ ਪੁੱਤਰ ਦਲੀਪ ਸਿੰਘ ਨੂੰ ਵੀ ਅੰਗਰੇਜ਼ ਆਪਣੇ ਦੇਸ਼ ਇੰਗਲੈਂਡ ਲੈ ਗਏ ਜਿੱਥੇ ਉਸ ਨੇ ਪਾਬੰਦੀਆਂ ਵਿੱਚ ਹੀ ਸਾਰੀ ਉਮਰ ਗੁਜ਼ਾਰੀ ਅਤੇ ਸਿੱਖ ਰਾਜ ਖਤਮ ਕਰ ਦਿੱਤਾ ਗਿਆ।

ਸੰਨ 1882 ਵਿੱਚ ਅੰਗਰੇਜ਼ਾਂ ਨੇ ਦਰਿਆ ਸਤਲੁਜ ਵਿਚ ਰੋਪੜ ਦੇ ਸਥਾਨ ਤੋਂ ਸਰਹਿੰਦ ਨਹਿਰ ਕੱਢੀ। ਜਿਸ ਨੇ ਪੰਜਾਬ ਦੀ ਖੇਤੀਬਾੜੀ ਨੂੰ ਬਹੁਤ ਪ੍ਰਫੁਲਤ ਕੀਤਾ ਹੈ। ਦਰਿਆ ਸਤਲੁਜ ਤੇ ਸਰਹੰਦ ਨਹਿਰ ਦੇ ਪਾਣੀਆਂ ਰਾਹੀਂ ਹਿਮਾਚਲ ਤੇ ਰਾਜਸਥਾਨ ਤੱਕ ਦੇ ਇਲਾਕਿਆਂ ਵਿਚ ਵਪਾਰ ਹੁੰਦਾ ਰਿਹਾ। ਬੈਲ ਗੱਡੀਆਂ, ਘੋੜੇ ਖੱਚਰਾਂ ਰਾਹੀਂ ਹੀ ਬਾਕੀ ਆਵਾਜਾਈ ਕੀਤੀ ਜਾਂਦੀ ਸੀ, ਕਿਉਂਕਿ ਉਸ ਵੇਲੇ ਰੇਲਾਂ ਅਤੇ ਮੋਟਰ ਗੱਡੀਆਂ ਹੋਂਦ ਵਿਚ ਨਹੀਂ ਸਨ। ਇਸ ਕਰਕੇ ਅੰਗਰੇਜ਼ਾਂ ਦੇ ਰਾਜ ਸਮੇਂ ਵੀ ਰੋਪੜ ਸ਼ਹਿਰ ਵਪਾਰਕ ਕੇਂਦਰ ਬਣਿਆ ਰਿਹਾ।

15 ਅਗਸਤ 1947 ਨੂੰ ਦੇਸ਼ ਅਜ਼ਾਦ ਹੋ ਗਿਆ ਤੇ ਪਾਕਿਸਤਾਨ ਇਕ ਵੱਖਰਾ ਦੇਸ਼ ਬਣ ਗਿਆ । 26 ਜਨਵਰੀ 1952 ਵਿਚ ਜਦੋਂ ਹਿੰਦੁਸਤਾਨ ਦਾ ਆਪਣਾ ਵਖਰਾ ਵਿਧਾਨ ਲਾਗੂ ਹੋਇਆ ਤਾਂ ਹਿੰਦੁਸਤਾਨ ਵਿਚ ਚੱਲ ਰਹੀਆਂ 500



Original with:
Kulbir Singh Sidhu IAS Mohali
Digitized by:
Panjab Digital Library

ਦੇ ਕਰੀਬ ਛੋਟੀਆਂ ਵੱਡੀਆਂ ਰਿਆਸਤਾਂ ਵੀ ਹਿੰਦੁਸਤਾਨ ਦੇ ਰਾਜ ਵਿਚ ਸ਼ਾਮਲ ਹੋ ਗਈਆਂ। ਫਿਰ ਹਿੰਦੁਸਤਾਨ ਨੂੰ ਨਵੇਂ ਸਿਰਿਓਂ ਜ਼ਬਾਨ ਦੇ ਅਧਾਰ ਤੇ ਵੱਖ ਵੱਖ ਸਟੇਟਾਂ/ਪ੍ਰਦੇਸ਼ਾਂ ਵਿਚ ਵੰਡਿਆ ਗਿਆ। ਪ੍ਰੰਤੂ ਪੰਜਾਬ ਨੂੰ ਅੱਧਵੱਟੇ ਹੀ ਰੱਖਿਆ ਗਿਆ। ਜਦੋਂ ਪੰਜਾਬ ਨੇ ਬੋਲੀ ਦੇ ਅਧਾਰ ਤੇ ਸੂਬਾ ਲੈਣ ਦੀ ਜੱਦੋਜਹਿਦ ਕੀਤੀ ਤਾਂ ਹਰਿਆਣਾ ਪ੍ਰਦੇਸ਼ ਕਾਇਮ ਕੀਤਾ ਗਿਆ ਅਤੇ ਨਾਲ ਹੀ ਹਿਮਾਚਲ ਨੂੰ ਕੇਂਦਰ ਅਧੀਨ ਰੱਖ ਕੇ ਹਿਮਾਚਲ ਪ੍ਰਦੇਸ਼ ਕਾਇਮ ਕਰ ਦਿੱਤਾ।

ਹਿੰਦੋਸਤਾਨ ਅਜ਼ਾਦ ਹੋਣ ਵਿਚ ਦਰਿਆ ਸਤਲੁਜ ਦੇ ਪਾਣੀਆਂ 'ਚੋਂ ਭਾਖੜਾ ਨਹਿਰ ਰੋਪੜ ਜ਼ਿਲ੍ਹੇ ਦੇ ਸ਼ਹਿਰ ਨੰਗਲ ਦੇ ਸਥਾਨ ਤੋਂ ਕੱਢੀ ਗਈ ਜਿਸ ਤੋਂ ਰੋਪੜ ਜ਼ਿਲ੍ਹੇ ਦੇ ਕਈ ਸਥਾਨਾਂ ਗੰਗੂਵਾਲ, ਕੋਟਲਾ ਆਦਿ ਤੋਂ ਬਿਜਲੀ ਤਿਆਰ ਕਰਕੇ ਪੰਜਾਬ, ਹਰਿਆਣਾ, ਦਿੱਲੀ ਅਤੇ ਰਾਜਸਥਾਨ ਨੂੰ ਬਿਜਲੀ ਅਤੇ ਪਾਣੀ ਦਿੱਤੇ ਗਏ। ਰੋਪੜ ਦੇ ਸਥਾਨ ਤੋਂ ਦਰਿਆ ਸਤਲੁਜ ਵਿਚ ਨਹਿਰ ਅੱਪਰ ਬਾਰੀ ਬਿਸਤ ਦੁਆਬ ਕੱਢੀ ਗਈ ਜਿਸ ਨਾਲ ਪੰਜਾਬ ਵਿਚ ਖੇਤੀਬਾੜੀ ਉਤਪਾਦਨ ਵਿਚ ਵਾਧਾ ਹੋਇਆ ਅਤੇ ਆਰਥਿਕ ਤੌਰ ਤੇ ਸਮੁੱਚਾ ਪੰਜਾਬ ਪ੍ਰਫੁੱਲਤ ਹੋਇਆ।

ਇਕ ਨਵੰਬਰ 1966 ਨੂੰ ਜਦੋਂ ਨਵਾਂ ਪੰਜਾਬ ਹੋਂਦ ਵਿਚ ਆਇਆ ਤਾਂ ਰੋਪੜ ਸ਼ਹਿਰ ਨੂੰ ਜ਼ਿਲ੍ਹਾ ਬਣਾਇਆ ਗਿਆ, ਜਿਸ ਵਿਚ 237 ਪਿੰਡ ਜ਼ਿਲ੍ਹਾ ਹੁਸ਼ਿਆਰਪੁਰ ਅਤੇ 282 ਪਿੰਡ ਜ਼ਿਲ੍ਹਾ ਅੰਬਾਲਾ ਵਿੱਚੋਂ ਲਏ ਗਏ। ਜਦੋਂ ਪੰਜਾਬ ਦੇ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਜੀ ਬਣੇ ਤਾਂ ਉਨ੍ਹਾਂ ਨੇ ਰੋਪੜ ਦਾ ਨਾਮ ਬਦਲ ਕੇ ਫਿਰ ਰੂਪਨਗਰ ਰੱਖ ਦਿੱਤਾ। ਇਸ ਸਮੇਂ ਇਸ ਜ਼ਿਲ੍ਹੇ ਵਿਚ 7 ਬਲਾਕ ਰੂਪਨਗਰ, ਚਮਕੌਰ ਸਾਹਿਬ, ਅਨੰਦਪੁਰ ਸਾਹਿਬ, ਨੂਰਪੁਰ ਬੇਦੀ, ਖਰੜ, ਮਾਜਰੀ ਅਤੇ ਮੋਰਿੰਡਾ, 4 ਤਹਿਸੀਲਾਂ ਅਨੰਦਪੁਰ ਸਾਹਿਬ, ਰੂਪ ਨਗਰ, ਖਰੜ ਅਤੇ ਮੋਹਾਲੀ ਬਣਾਏ ਗਏ। ਤਹਿਸੀਲ ਮੋਹਾਲੀ 1998 ਵਿਚ ਹੋਂਦ ਵਿਚ ਆਈ। ਸ਼ਹਿਰੀ ਵਿਕਾਸ ਲਈ 7 ਨਗਰ ਕੌਂਸਲਾਂ ਰੂਪਨਗਰ, ਨੰਗਲ, ਅਨੰਦਪੁਰ ਸਾਹਿਬ, ਕੁਰਾਲੀ, ਖਰੜ, ਮੋਹਾਲੀ ਤੇ ਮੋਰਿੰਡਾ ਬਣਾਈਆਂ ਗਈਆਂ। ਵੱਡੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜਿਆਂ ਸਮੇਂ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਮੁੱਖ ਮੰਤਰੀ ਪੰਜਾਬ ਨੇ ਚਮਕੌਰ ਸਾਹਿਬ ਨੂੰ ਵੀ ਸਬ-ਡਵੀਜ਼ਨ ਬਣਾਉਣ ਦਾ ਐਲਾਨ ਕੀਤਾ। ਇਸ ਤੋਂ ਇਲਾਵਾ ਖੇਤੀਬਾੜੀ ਦੇ ਵਪਾਰ ਲਈ ਅਨੰਦਪੁਰ ਸਾਹਿਬ, ਰੂਪਨਗਰ, ਚਮਕੌਰ ਸਾਹਿਬ, ਮੋਰਿੰਡਾ, ਖਰੜ ਅਤੇ ਕੁਰਾਲੀ ਵਿਖੇ ਮਾਰਕੀਟ ਕਮੇਟੀਆਂ ਵੀ ਬਣਾਈਆਂ ਗਈਆਂ।

ਰੂਪਨਗਰ ਜ਼ਿਲ੍ਹੇ ਵਿਚ ਜਿਥੇ ਜੰਗਲਾਤ ਤਰੱਕੀ ਦੇ ਰਾਹ ਤੇ ਚੱਲ ਰਿਹਾ ਹੈ,



*Original with:*
Kulbir Singh Sidhu IAS Mohali
*Digitized by:*
Panjab Digital Library

ਫੱਲਦਾਰ ਬੂਟਿਆਂ ਦੀ ਵੀ ਭਰਮਾਰ ਹੈ। ਸਬਜ਼ੀਆਂ ਅਤੇ ਹੋਰ ਖੇਤੀਬਾੜੀ ਵਿਚ ਅਨਾਜ ਤੇ ਦਾਲਾਂ ਵੀ ਲੋੜ ਤੋਂ ਵੱਧ ਪੈਦਾ ਕੀਤੀਆਂ ਜਾਂਦੀਆਂ ਹਨ, ਜਿਸ ਨਾਲ ਚੰਡੀਗੜ੍ਹ ਪ੍ਰਦੇਸ਼ ਦੀਆਂ ਲੋੜਾਂ ਪੂਰੀਆਂ ਕੀਤੀਆਂ ਜਾਂਦੀਆਂ ਹਨ।

## ਪੁਆਧ ਦੀ ਭਾਸ਼ਾ :

ਰੋਪੜ ਤੋਂ ਹਰੀਕੇ ਪੱਤਣ ਤਕ ਸਤਲੁਜ ਦਰਿਆ ਪੂਰਬ ਤੋਂ ਪੱਛਮ ਨੂੰ ਵਗਦਾ ਹੈ। ਦਰਿਆ ਸਤਲੁਜ ਦੇ ਦੋਨੋਂ ਕਿਨਾਰਿਆਂ ਨਾਲ ਲਗਦੇ ਪੁਆਧ ਵਿਚ ਸ਼ਾਮਲ ਹਨ। ਘੱਗਰ ਦਰਿਆ ਤੱਕ ਅੰਬਾਲੇ ਜ਼ਿਲ੍ਹੇ ਦਾ ਇਲਾਕਾ ਅਤੇ ਪਟਿਆਲਾ, ਨਾਭਾ, ਜੀਂਦ ਤੇ ਹਿਸਾਰ ਦਾ ਕੁਝ ਇਲਾਕਾ ਵੀ ਪੁਆਧ ਵਿਚ ਸ਼ਾਮਲ ਹੈ।

ਅਸਲ ਵਿੱਚ ਪੁਆਧ ਸ਼ਬਦ ਦੀ ਉਤਪਤੀ ਸੰਸਕ੍ਰਿਤ ਦੇ ਦੋ ਸ਼ਬਦਾਂ ਪੂਰਬ ਤੇ ਅਰਧ ਤੋਂ ਹੋਈ ਹੈ। ਭਾਈ ਕਾਨ੍ਹ ਸਿੰਘ ਨਾਭਾ, ਪੁਆਧ ਦੇ ਇਲਾਕੇ ਬਾਰੇ ਦਸਦੇ ਹਨ, ਪਹਾੜ ਦੇ ਪੈਰ੍ਹਾਂ ਪਾਸ ਦਾ ਦੇਸ਼ ਅਰਥਾਤ ਦਾਮਨੇ ਕੋਹ ਦੂਜੇ ਸ਼ਬਦਾਂ ਵਿਚ ਉਹ ਦੇਸ਼ ਹੈ, ਜੋ ਖੂਹ ਦੇ ਪਾਣੀਆਂ ਨਾਲ ਸਿੰਜਿਆ ਜਾਂਦਾ ਹੈ। ਭਾਸ਼ਾ ਵਿਗਿਆਨੀ ਗ੍ਰੀਅਰਸਨ ਦੀ ਖੋਜ ਅਨੁਸਾਰ ਵੀ ਉਪਰੋਕਤ ਹੱਦਾਂ ਪੁਆਧ ਦੀਆਂ ਸੀਮਾਵਾਂ ਹੀ ਮੰਨਦੀ ਹੈ। ਪੁਆਧੀ ਭਾਸ਼ਾ ਜ਼ਿਆਦਾ ਕਰਕੇ ਪੰਜਾਬ ਦੇ ਪੂਰਬੀ ਦਿਸ਼ਾ ਵਿਚ ਹੀ ਬੋਲੀ ਜਾਂਦੀ ਹੈ। ਅਰਧ ਪਹਾੜੀ ਖੇਤਰ ਹੋਣ ਕਰਕੇ ਇਹ ਖੇਤਰ ਆਰਥਿਕ, ਸੱਭਿਆਚਾਰਕ ਤੇ ਵਿਦਿਆ ਪੱਖੋਂ ਮੁਗਲ ਰਾਜ ਤੋਂ ਪਹਿਲਾਂ ਤੇ ਮੁਗਲ ਰਾਜ ਸਮੇਂ ਪਛੜਿਆ ਹੋਇਆ ਹੀ ਮੰਨਿਆ ਜਾਂਦਾ ਰਿਹਾ। ਪ੍ਰੰਤੂ ਗੁਰੂ ਹਰਗੋਬਿੰਦ ਸਾਹਿਬ ਤੇ ਗੁਰੂ ਹਰ ਰਾਇ ਸਾਹਿਬ ਸਮੇਂ ਜਦੋਂ ਕੀਰਤਪੁਰ ਸਾਹਿਬ ਵਸਾਇਆ ਗਿਆ ਤਾਂ ਵਿਦਿਆ ਦਾ ਦਾਨ ਇਸ ਇਲਾਕੇ ਨੂੰ ਗੁਰੂ ਸਾਹਿਬਾਨ ਦੀ ਕ੍ਰਿਪਾ ਸਦਕਾ ਮਿਲਿਆ। ਫਿਰ ਗੁਰੂ ਤੇਗ ਬਹਾਦਰ ਸਾਹਿਬ ਨੇ ਬਾਬਾ ਬਕਾਲੇ ਤੋਂ ਆ ਕੇ ਜਦੋਂ ਅਨੰਦਪੁਰ ਸਾਹਿਬ ਵਸਾਇਆ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਸਮੇਂ ਧਾਰਮਿਕ ਤੇ ਸਾਹਿਤਕ ਵਿਦਿਆ ਦਾ ਅਥਾਹ ਪਸਾਰ ਹੋਇਆ। ਇਸ ਤਰ੍ਹਾਂ ਅਨੰਦਪੁਰ ਸਾਹਿਬ ਜ਼ਿਲ੍ਹਾ ਰੂਪਨਗਰ ਦਾ ਹਿੱਸਾ ਵਿਦਿਆ ਪਸਾਰ ਦਾ ਬਹੁਤ ਵੱਡਾ ਕੇਂਦਰ ਬਣ ਗਿਆ। ਹਾਲਾਂ ਕਿ ਔਰੰਗਜ਼ੇਬ ਨੇ 1680 ਵਿਚ ਸੰਸਕ੍ਰਿਤ ਪੜ੍ਹਣ ਤੇ ਪੜ੍ਹਾਉਣ ਤੇ ਇਕ ਹੁਕਮ ਜਾਰੀ ਕਰਕੇ ਬੰਦ ਕਰ ਦਿੱਤਾ ਸੀ। ਗੁਰੂ ਸਾਹਿਬ ਨੇ ਸੰਸਕ੍ਰਿਤ ਤੇ ਪੰਜਾਬੀ ਭਾਸ਼ਾ ਨੂੰ ਪੜ੍ਹਣ ਲਿਖਣ ਲਈ ਲੋਕਾਂ ਨੂੰ ਉਤਸਾਹਿਤ ਕੀਤਾ। ਗੁਰੂ ਸਾਹਿਬ ਨੇ ਆਪਣੇ ਦਰਬਾਰ ਵਿਚ 52 ਕਵੀ, ਸਾਹਿਤਕ ਖੋਜੀ ਲਿਖਾਰੀ ਜੋ ਧਾਰਮਿਕ ਤੇ ਸਾਹਿਤਕ ਇਤਿਹਾਸ ਦੀ ਰਚਨਾ ਕਰਦੇ ਸਨ, ਰੱਖੇ ਹੋਏ ਸਨ। ਗੁਰੂ ਸਾਹਿਬ ਨੇ ਭਾਰਤ ਦੇ ਪ੍ਰਾਚੀਨ ਧਰਮ ਤੇ ਸਾਹਿਤਕ ਗ੍ਰੰਥਾਂ ਦਾ ਲੋਕ ਭਾਸ਼ਾ ਵਿਚ ਉਲਥਾ ਵੀ ਕਰਵਾਇਆ। ਇਸ ਵਿਦਿਅਕ ਪਸਾਰੇ ਨੂੰ ਉਤਸ਼ਾਹਤ ਕਰਨ ਲਈ ਗੁਰੂ ਸਾਹਿਬ ਰਾਤ ਨੂੰ ਕਵੀਆਂ ਤੇ ਲਿਖਾਰੀਆਂ ਦੇ ਸਰਹਾਣੇ ਆਪ ਮੋਹਰਾਂ ਰੱਖ ਦਿੰਦੇ ਸਨ



*Original with:*
Kulbir Singh Sidhu IAS Mohali
*Digitized by:*
Panjab Digital Library

ਅਤੇ ਉਨ੍ਹਾਂ ਉਪਰ ਕੀਮਤੀ ਦੁਸ਼ਾਲੇ ਵੀ ਪਾ ਦਿੰਦੇ ਸਨ। ਇਸ ਤਰ੍ਹਾਂ ਸ੍ਰੀ ਅਨੰਦਪੁਰ ਸਾਹਿਬ ਧਰਮ, ਭਾਸ਼ਾ, ਸਾਹਿਤ ਤੇ ਵਿਦਿਆ ਦੇ ਪਸਾਰ ਦਾ ਕੇਂਦਰ ਬਣ ਗਿਆ। ਹੁਣ ਸ਼ੀਆ ਤੇ ਸੂਫੀ ਖਿਆਲਾਂ ਵਾਲੇ ਮੁਸਲਮਾਨਾਂ ਉਤੇ ਵੀ ਔਰੰਗਜੇਬ ਸ਼ਾਹੀ ਦਾ ਪੜਤਾਵਾ ਉਤਰਿਆ ਤਾਂ ਉਹ ਲੋਕ ਵੀ ਅਨੰਦਪੁਰ ਸਾਹਿਬ ਦੀ ਮਹਿਮਾ ਸੁਣ ਕੇ ਇੱਥੇ ਪੁੱਜੇ। ਇੱਥੇ ਆਉਣ ਵਾਲੇ ਲੋਕਾਂ ਨੂੰ ਮੁਫ਼ਤ ਸਾਹਿਤ ਵੰਡਿਆ ਜਾਂਦਾ ਸੀ, ਜਿਸ ਕਰਕੇ ਇਸ ਇਲਾਕੇ ਦੇ ਆਮ ਲੋਕ ਬਹੁਤ ਹੱਦ ਤਕ ਅਣਪੜਤਾ ਤੋਂ ਛੁਟਕਾਰਾ ਪਾ ਸਕੇ। ਮੌਜੂਦਾ ਸਮੇਂ ਵਿਚ ਰੋਪੜ ਖਿੱਤੇ ਦੇ ਸੰਤ ਬਾਬਾ ਕਰਤਾਰ ਸਿੰਘ ਜੀ ਭੈਰੋਂ ਮਾਜਰੇ ਵਾਲੇ, ਪੂਰਨ ਬ੍ਰਹਮ ਗਿਆਨੀ ਸੰਤ ਬਾਬਾ ਅਜੀਤ ਸਿੰਘ ਜੀ ਹੰਸਾਲੀ ਵਾਲੇ ਤੇ ਸੰਤ ਬਾਬਾ ਲਾਭ ਸਿੰਘ ਜੀ ਅਨੰਦਗੜ੍ਹ ਵਾਲੇ ਸਮਾਜ ਸੇਵਾ ਦੇ ਵੱਡੇ ਕਾਰਜਸ਼ੀਲ ਸੰਤ ਮੰਨੇ ਜਾਂਦੇ ਹਨ।

ਇਸ ਜ਼ਿਲ੍ਹੇ ਵਿੱਚ ਅਨੇਕਾਂ ਵਿਦਿਅਕ ਸ਼ਾਸਤਰੀ ਹੋਏ ਹਨ ਜੋ ਸਿੱਖਿਆ ਜਗਤ ਵਿੱਚ ਚਾਨਣ-ਮੁਨਾਰੇ ਹਨ। ਜਿਨ੍ਹਾਂ ਨੇ ਅਤਿਅੰਤ ਮਿਹਨਤ ਕਰਕੇ ਜਿੱਥੇ ਆਪਣੀ ਪ੍ਰਤਿਭਾ ਨੂੰ ਨਿਖਾਰਿਆ ਹੈ, ਉੱਥੇ ਸਮਾਜ ਨੂੰ ਚਾਨਣ ਨਾਲ ਭਰਪੂਰ ਕੀਤਾ ਹੈ। ਇਜੇਹੇ ਸ਼ਾਸਤਰੀਆਂ ਦਾ ਨਾਮ ਅੱਜ ਵੀ ਸਤਿਕਾਰ ਨਾਲ ਯਾਦ ਕੀਤਾ ਜਾਂਦਾ ਹੈ ਜਿਨ੍ਹਾਂ ਵਿੱਚ, ਬ੍ਰਿਜ ਲਾਲ ਸ਼ਾਸਤਰੀ, ਸ੍ਰ: ਸਰੂਪ ਸਿੰਘ ਡਿਪਟੀ ਡਾਇਰੈਕਟਰ ਖੇਤੀਬਾੜੀ, ਡਾ. ਐੱਸ.ਐੱਸ.ਕਿਸ਼ਨਪੁਰੀ, ਪ੍ਰਿੰ: ਬਾਵਾ ਸਿੰਘ ਵਤਨੀ, ਡਾ. ਗੁਰਦੇਵ ਸਿੰਘ ਜੋਸ਼ੀ, ਡਾਇਰੈਕਟਰ ਸ੍ਰ: ਹਰਬੰਸ ਸਿੰਘ ਗਿੱਲ, ਦੇ ਨਾਮ ਸ਼ਾਮਲ ਹਨ। ਜ਼ਿਲ੍ਹਾ ਰੂਪਨਗਰ ਦੇ ਖਾਨਦਾਨੀ ਪਰਿਵਾਰ ਜਿਵੇਂ ਕਿ ਸ੍ਰ: ਸਰਮੁੱਖ ਸਿੰਘ, ਸ੍ਰ: ਅਗੰਮ ਸਿੰਘ ਤੇ ਸ੍ਰ: ਪ੍ਰਦੁੱਮਣ ਸਿੰਘ ਸਪੁਤਰਾਂਨ ਸ੍ਰ: ਸੰਤ ਸਿੰਘ ਰੁੜਕੀ ਹੀਰਾਂ ਦੇ ਖਾਨਦਾਨ ਵਿਚੋਂ ਹਨ। ਇਸ ਪਰਿਵਾਰ ਨੇ ਅਜ਼ਾਦੀ ਦੀ ਲਹਿਰ ਅਕਾਲੀ ਦਲ ਅਤੇ ਵਿਦਿਆ ਦੇ ਖੇਤਰ ਵਿਚ ਵਡਮੁੱਲੀ ਦੇਣ ਦਿੱਤੀ ਹੈ। ਇਸ ਤਰ੍ਹਾਂ ਹੀ ਅਜ਼ਾਦ ਭਾਰਤ ਦੇ ਪਹਿਲੇ ਡਿਫੈਂਸ ਮਨਿਸਟਰ ਸ੍ਰ: ਬਲਦੇਵ ਸਿੰਘ ਦੁਮਣਾ ਤੋਂ ਇਲਾਵਾ ਸ੍ਰ: ਰਵੀਇੰਦਰ ਸਿੰਘ ਦੁਮਣਾ ਪੰਜਾਬ ਵਿਧਾਨ ਸਭਾ ਦੇ ਸਾਬਕਾ ਸਭਾ ਸਪੀਕਰ ਰਹੇ। ਮੜੌਲੀ, ਘਨੌਲੀ, ਭਰਤਗੜ੍ਹ, ਨੰਗਲ, ਭਬੌਰ, ਮਨੌਲੀ ਦੇ ਸਰਦਾਰ ਅਤੇ ਪੁਰਾਣੀ ਰਿਆਸਤ ਬਿਸਾਲੀ ਨਜ਼ਦੀਕ ਨੂਰਪੁਰ ਬੇਦੀ ਦੇ ਕਟੋਚ ਰਾਜਪੂਤ ਰਾਜਾ ਸਲਾਹੀ ਚੰਦ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਮਿੱਤਰਤਾ ਭਰਪੂਰ ਸੰਬੰਧ ਸਨ। ਉਸ ਵਕਤ ਦੇ ਰਾਜਾ ਸਲਾਹੀ ਚੰਦ ਦੀਆਂ ਅਗਲੀਆਂ ਪੀੜ੍ਹੀਆਂ ਵਿਚੋਂ ਕੰਵਰ ਸੁਮੇਰ ਬਹਾਦਰ ਜੀ ਹੋਏ ਹਨ। ਉਨ੍ਹਾਂ ਦੇ ਪਰਿਵਾਰ ਵਿਚੋਂ ਅੱਜ ਕੱਲ੍ਹ ਰਾਣਾ ਕੇ.ਪੀ. ਸਿੰਘ ਮੌਜੂਦਾ ਸਰਕਾਰ ਦੇ ਪਾਰਲੀਮੈਂਟਰੀ ਸੈਕਟਰੀ ਹਨ। ਇਸ ਤੋਂ ਇਲਾਵਾ ਇਸ ਪਰਿਵਾਰ ਵਿਚੋਂ ਟਿੱਕਾ ਸ਼ਿਵ ਚੰਦ ਨਾਮੀ ਸੱਜਣ ਹਨ। ਇਸ ਕਟੋਚ ਪਰਿਵਾਰ ਨੇ ਨੰਗਲ ਦੇ ਨਜ਼ਦੀਕ ਗੁਰਦੁਆਰਾ ਵਿਭੌਰ ਸਾਹਿਬ ਦੀ ਜਗ੍ਹਾ ਗੁਰੂ ਸਾਹਿਬ ਨਾਲ ਮਿੱਤਰਤਾ ਦੀ ਨਿਸ਼ਾਨੀ ਵਜੋਂ ਦਿੱਤੀ ਸੀ ਜਿੱਥੇ ਕਿ ਅੱਜ ਗੁਰਦੁਆਰਾ ਵਿਭੌਰ ਸਾਹਿਬ ਸੁਭਾਇਮਾਨ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

# ਰੂਪਨਗਰ ਜ਼ਿਲ੍ਹੇ ਦੇ ਧਾਰਮਿਕ ਅਤੇ ਇਤਿਹਾਸਿਕ ਸਥਾਨ

ਇਸ ਜ਼ਿਲ੍ਹੇ ਦੇ ਵਾਸੀਆਂ ਨੂੰ ਇਹ ਗੌਰਵ ਹਾਸਲ ਹੈ ਕਿ ਇਸ ਜ਼ਿਲ੍ਹੇ ਦੇ ਸ਼ਹਿਰ ਸ੍ਰੀ ਅਨੰਦਪੁਰ ਸਾਹਿਬ ਤੋਂ ਹੀ ਗੁਰੂ ਤੇਗ ਬਹਾਦਰ ਸਾਹਿਬ ਨੇ ਹਿੰਦੂ ਧਰਮ ਅਤੇ ਭਾਰਤੀ ਸਭਿਆਚਾਰ ਦੀ ਰਾਖੀ ਵਾਸਤੇ ਆਪਣੀ ਅਵਾਜ਼ ਹੀ ਬੁਲੰਦ ਨਹੀਂ ਕੀਤੀ ਸਗੋਂ ਆਪਣੀ ਜਾਨ ਵੀ ਨਿਛਾਵਰ ਕੀਤੀ ਅਤੇ ਨਾਲ ਹੀ ਉਨ੍ਹਾਂ ਦੇ ਸੇਵਕ ਭਾਈ ਦਿਆਲ ਜੀ, ਭਾਈ ਮਤੀ ਦਾਸ ਤੇ ਭਾਈ ਸਤੀ ਦਾਸ ਜੀ ਨੂੰ ਸ਼ਹੀਦੀਆਂ ਦੇਣੀਆਂ ਪਈਆਂ।

ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਜਨਾ ਕਰਕੇ ਪੰਜ ਪਿਆਰਿਆਂ ਦੀ ਸਾਜਨਾ ਕਰਕੇ ਜ਼ੁਲਮ ਦੇ ਖਿਲਾਫ ਲੜਨ ਲਈ ਆਮ ਗਰੀਬ ਤੇ ਲਾਚਾਰ ਲੋਕਾਂ ਨੂੰ ਸ਼ਕਤੀ ਪ੍ਰਦਾਨ ਕੀਤੀ ਅਤੇ ਆਪ ਵੀ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕ ਕੇ "ਆਪੇ ਗੁਰ ਚੇਲਾ" ਦਾ ਕੌਤਕ ਰਚਾ ਕੇ ਮਨੁੱਖਤਾ ਨੂੰ ਨਵੀ ਸ਼ਕਤੀ ਪ੍ਰਦਾਨ ਕੀਤੀ ਅਤੇ ਬਰਾਬਰੀ ਦਾ ਹੱਕ ਦਿੱਤਾ। ਹਿੰਦੁਸਤਾਨ ਦੀ ਅਜ਼ਾਦੀ ਦਾ ਮੁੱਢ ਬੰਨ੍ਹਿਆ। ਰੂਪਨਗਰ ਜ਼ਿਲ੍ਹੇ ਨੂੰ ਇਹ ਮਾਣ ਪ੍ਰਾਪਤ ਹੈ ਜੋ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਸਮੇਂ ਗੁਰੂ ਗੋਬਿੰਦ ਸਿੰਘ ਮਾਰਗ ਸ੍ਰੀ ਅਨੰਦਪੁਰ ਸਾਹਿਬ ਤੋਂ ਅਰੰਭਕੇ ਸ੍ਰੀ ਦਮਦਮਾ ਸਾਹਿਬ ਤੱਕ ਦੇ ਸਾਰਿਆਂ ਧਾਰਮਿਕ ਤੇ ਇਤਿਹਾਸਿਕ ਥਾਂਵਾਂ ਨੂੰ ਇਕ ਲੜੀ ਵਿਚ ਪਰੋਇਆ ਤੇ ਸੜਕਾਂ ਰਾਹੀਂ ਜੋੜਿਆ। ਗੁਰੂ ਗੋਬਿੰਦ ਸਿੰਘ ਮਾਰਗ ਤੇ ਰੂਪਨਗਰ ਜ਼ਿਲ੍ਹੇ ਵਿਚ ਚੌਦਾਂ ਇਤਿਹਾਸਿਕ ਧਾਰਮਿਕ ਅਸਥਾਨ ਹਨ, ਸ੍ਰੀ ਅਨੰਦਪੁਰ ਸਾਹਿਬ, ਕੀਰਤਪੁਰ ਸਾਹਿਬ, ਨਿਰਮੋਹ ਗੜ੍ਹ ਸਾਹਿਬ, ਸ਼ਾਹੀ ਟਿੱਬੀ, ਪਰਿਵਾਰ ਵਿਛੋੜਾ ਸਾਹਿਬ, ਘਨੌਲਾ, ਦੁਗਰੀ, ਟਿੱਬੀ ਸਾਹਿਬ, ਸ੍ਰੀ ਭੱਠਾ ਸਾਹਿਬ ਅਤੇ ਚਮਕੌਰ ਸਾਹਿਬ ਆਦਿ।

ਇਸ ਤੋਂ ਇਲਾਵਾ ਨੰਗਲ ਸ਼ਹਿਰ ਵਿਚ ਗੁਰਦੁਆਰਾ ਸ੍ਰੀ ਭਬੌਰ ਸਾਹਿਬ ਅਤੇ ਨਜ਼ਦੀਕ ਹੀ ਗੁਰੂ ਕਾ ਲਾਹੌਰ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ ਦਾ ਵਿਆਹ ਹੋਇਆ ਸੀ। ਅਨੰਦਪੁਰ ਸਾਹਿਬ ਦੇ ਚੌਗਿਰਦੇ ਪੰਜ ਕਿਲ੍ਹੇ - ਕਿਲ੍ਹਾ ਅਨੰਦਗੜ੍ਹ, ਤਾਰਾਗੜ੍ਹ, ਲੋਹਗੜ੍ਹ, ਫਤਿਹਗੜ੍ਹ ਅਤੇ ਹੋਲਗੜ੍ਹ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਭਗਾਣੀ ਦੀ ਜੰਗ ਜਿੱਤਣ ਤੋਂ ਬਾਅਦ ਜਦੋਂ 'ਚੱਕ ਮਾਤਾ ਨਾਨਕੀ ਜੀ' ਵਾਪਸ ਆਏ ਤਾਂ ਬਾਈਧਾਰ ਦੇ ਪਹਾੜੀ ਰਾਜਿਆਂ ਨਾਲ ਟਕਰਾਓ ਦੀ ਸੰਭਾਵਨਾ ਨੂੰ ਮੁੱਖ ਰੱਖ ਕੇ ਹੀ ਉਪਰੋਕਤ ਕਿਲ੍ਹੇ ਬਣਵਾਏ। ਜਦੋਂ ਪਹਿਲਾ ਕਿਲ੍ਹਾ ਅਨੰਦਗੜ੍ਹ ਬਣਾਇਆ ਅਤੇ ਇਸ ਦੁਆਲੇ ਕਾਫ਼ੀ ਵਸੋਂ ਹੋ ਗਈ ਤਾਂ ਇਸ ਦਾ ਨਾਂ ਅਨੰਦਪੁਰ ਸਾਹਿਬ ਪ੍ਰਸਿੱਧ ਹੋ ਗਿਆ।

## ਅਨੰਦਪੁਰ ਸਾਹਿਬ

ਗੁਰੂ ਤੇਗ ਬਹਾਦਰ ਜੀ ਜਦੋਂ ਨੌਵੀਂ ਨਾਨਕ ਜੋਤਿ ਦੇ ਰੂਪ ਵਿਚ ਬਾਬਾ ਬਕਾਲੇ



Original with:
Kulbir Singh Sidhu IAS Mohali
Digitized by:
Panjab Digital Library

ਪ੍ਰਗਟ ਹੋਏ ਤਾਂ ਉਨ੍ਹਾਂ ਕੀਰਤਪੁਰ ਸਾਹਿਬ ਜੋ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਵਸਾਇਆ ਸੀ ਉਥੇ ਆਉਣਾ ਸੁਭਾਵਿਕ ਹੀ ਸੀ। ਜਦੋਂ ਗੁਰੂ ਜੀ ਕੀਰਤਪੁਰ ਸਾਹਿਬ ਪੁੱਜੇ ਤਾਂ ਉਨ੍ਹਾਂ ਨੇ ਬਿਲਾਸਪੁਰ ਦੀ ਰਾਣੀ ਗੁਲਾਬ ਦੇਵੀ ਜੋ ਗੁਰੂ ਘਰ ਦੀ ਸ਼ਰਧਾਲੂ ਸੀ ਤੋਂ ਮਾਖੋਵਾਲ ਦਾ ਥੇਹ ਖਰੀਦ ਕੇ 1665 ਵਿਚ ਇਸ ਥਾਂ ਦਾ ਨਾਮ ਆਪਣੀ ਮਾਤਾ ਜੀ ਦੇ ਨਾਮ 'ਤੇ "ਚੱਕ ਨਾਨਕੀ" ਰੱਖਿਆ। ਗੁਰੂ ਤੇਗ ਬਹਾਦਰ ਜੀ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਜਦੋਂ ਜਵਾਨ ਹੋਏ ਤਾਂ 1689 ਤੋਂ 1699 ਤੱਕ ਗੁਰੂ ਸਾਹਿਬ ਨੇ ਇਸ ਅਸਥਾਨ 'ਤੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਤੇ ਪੰਜ ਕਿਲ੍ਹੇ ਉਸਾਰੇ। ਅਨੰਦਪੁਰ ਸਾਹਿਬ ਵਿਖੇ ਗੁਰਦੁਆਰਾ ਦਮਦਮਾ ਸਾਹਿਬ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਗੱਦੀ ਦਾ ਤਿਲਕ ਲੱਗਿਆ, ਗੁਰਦੁਆਰਾ ਥੜ੍ਹਾ ਸਾਹਿਬ ਜਿਥੇ ਗੁਰੂ ਤੇਗ ਬਹਾਦਰ ਸਾਹਿਬ ਨੇ ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣੀ, ਗੁਰਦੁਆਰਾ ਭੋਰਾ ਸਾਹਿਬ ਗੁਰੂ ਤੇਗ ਬਹਾਦਰ ਸਾਹਿਬ ਦਾ ਭਗਤੀ ਸਥਾਨ, ਗੁਰੂ ਕੇ ਮਹਲ ਗੁਰੂ ਸਾਹਿਬਾਂ ਦੀ ਰਿਹਾਇਸ਼, ਗੁਰਦੁਆਰਾ ਸ਼ੀਸ਼ ਗੰਜ ਸਾਹਿਬ ਭਾਈ ਜੇਤਾ ਜੀ ਗੁਰੂ ਤੇਗ ਬਹਾਦਰ ਸਾਹਿਬ ਦਾ ਦਿੱਲੀ ਤੋਂ ਸੀਸ ਲੈ ਕੇ ਆਏ ਤਾਂ ਇਥੇ ਸਸਕਾਰ ਕੀਤਾ ਗਿਆ, ਗੁਰਦੁਆਰਾ ਅਕਾਲ ਬੁੰਗਾ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਸੰਗਤਾਂ ਨੂੰ ਭਾਣਾ ਮੰਨਣ ਦਾ ਉਪਦੇਸ਼ ਦਿੱਤਾ, ਗੁਰਦੁਆਰਾ ਮਾਤਾ ਜੀਤੋ ਜੀ ਜਿੱਥੇ ਗੁਰੂ ਕੇ ਮਹੱਲ ਮਾਤਾ ਜੀਤੋ ਜੀ ਦਾ ਸਸਕਾਰ ਕੀਤਾ ਗਿਆ, ਗੁਰਦੁਆਰਾ ਮੰਜੀ ਸਾਹਿਬ ਜਿਥੇ ਗੁਰੂ ਸਾਹਿਬ ਦੇ ਸਾਹਿਬਜ਼ਾਦੇ ਸ਼ਸ਼ਤਰ ਵਿਦਿਆ ਸਿੱਖਦੇ ਸਨ, ਤਖਤ ਸ੍ਰੀ ਕੇਸਗੜ੍ਹ ਸਾਹਿਬ ਜਿਥੇ ਵਿਸਾਖੀ ਦੇ ਦਿਨ ਖਾਲਸਾ ਪੰਥ ਦੀ ਸਾਜਨਾ ਕੀਤੀ ਗਈ। ਇਸ ਤਰ੍ਹਾਂ ਇਹ ਸਾਰੇ ਪਾਵਨ ਸਥਾਨ ਹੋਂਦ ਵਿਚ ਆਏ।



ਸੰਨ 1999 ਖਾਲਸਾ ਸਿਰਜਣਾ ਦਿਵਸ ਦਾ 300 ਸਾਲਾ ਆਗਮਨ ਪੁਰਬ ਪੰਜਾਬ ਤੇ ਦੇਸ਼-ਵਿਦੇਸ਼ ਤੋਂ ਕਰੋੜਾਂ ਸੰਗਤਾਂ ਨੇ ਜਿਸ ਦਿਲੀ ਸ਼ਰਧਾ ਤੇ ਸ਼ਾਨੋ-ਸ਼ੌਕਤ ਨਾਲ ਮਨਾਇਆ, ਉਹ ਇਲਾਹੀ ਜਲੌਅ ਸਿਰਫ਼ ਦੇਖਣ ਨਾਲ ਹੀ ਤੁਅੱਲਕ ਰਖਦਾ ਸੀ। ਇਸ ਸਮੇਂ ਖਾਲਸਾ ਵਿਰਾਸਤ



ਭਵਨ ਦਾ ਨੀਂਹ ਪੱਥਰ ਪੰਜ ਪਿਆਰਿਆਂ ਵਲੋਂ ਰੱਖਿਆ ਗਿਆ। ਉਸ ਵਕਤ ਸ੍ਰ. ਪ੍ਰਕਾਸ਼ ਸਿੰਘ ਬਾਦਲ ਪੰਜਾਬ ਦੇ ਮੁੱਖ ਮੰਤਰੀ ਸਨ ਅਤੇ ਪੰਥ ਦੇ ਸਿਰਮੌਰ ਜਥੇਦਾਰ ਗੁਰਚਰਨ ਸਿੰਘ ਟੌਹੜਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਨ। ਹੁਣ



Original with:
Kulbir Singh Sidhu IAS Mohali
Digitized by:
Panjab Digital Library

ਇਸ ਵਿਰਾਸਤ ਭਵਨ ਦੇ ਨਿਰਮਾਣ ਦਾ ਪਹਿਲਾ ਪੜਾਅ ਪੰਜਾਬ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਦੇ ਸਮੇਂ ਪ੍ਰਵਾਨ ਚੜ੍ਹਿਆ ਹੈ। ਇਸ ਵਿਚ ਸ਼ਕ ਨਹੀਂ ਕਿ ਇਸ ਹੈਰੀਟੇਜ ਕੰਪਲੈਕਸ ਦੀ ਗਿਣਤੀ ਦੁਨੀਆਂ ਦੇ ਅਜੂਬਿਆਂ ਵਿਚ ਹੋਇਆ ਕਰੇਗੀ।

## ਕੀਰਤਪੁਰ ਸਾਹਿਬ

ਗੁਰੂ ਹਰਗੋਬਿੰਦ ਸਾਹਿਬ ਨੇ ਲਾਹੌਰ ਦੇ ਸੂਬੇ ਨਾਲ ਪਿਪਲੀ ਤੇ ਲੋਹਗੜ੍ਹ (ਜ਼ਿਲ੍ਹਾ ਅੰਮ੍ਰਿਤਸਰ) ਦੀ ਲੜਾਈ ਪਿੱਛੋਂ ਆਪਣੇ ਸਿੱਖਾਂ ਨੂੰ ਸ਼ਾਸ਼ਤਰ ਵਿੱਦਿਆ ਸਿਖਾਉਣ ਲਈ ਤੇ ਆਉਣ ਵਾਲੇ ਸਮੇਂ ਵਿਚ ਗੁਰੂ ਨਾਨਕ ਨਾਮ ਲੇਵਾ ਤੇ ਮਜ਼ਲੂਮਾਂ ਦੀ ਰੱਖਿਆ ਖਾਤਰ ਤਿਆਰ ਕਰਨ ਲਈ ਸ਼ਿਵਾਲਿਕ ਦੇ ਦਾਮਨ ਵਿਚ ਭਾਲ ਕਰਕੇ ਕੀਰਤਪੁਰ ਸਾਹਿਬ ਦੀ ਚੋਣ ਕੀਤੀ। ਰਾਜਾ ਕਹਿਲੂਰ ਨੂੰ ਗੁਰੂ ਹਰਿਗੋਬਿੰਦ ਸਾਹਿਬ ਨੇ ਗਵਾਲੀਅਰ ਦੇ ਕਿਲ੍ਹੇ 'ਚੋਂ ਰਿਹਾ ਹੋਣ ਸਮੇਂ ਆਪਣੇ ਨਾਲ 52 ਰਾਜਿਆਂ ਦੀ ਰਿਹਾਈ ਸਮੇਂ ਰਿਹਾ ਕਰਵਾਇਆ ਸੀ। ਕੀਰਤਪੁਰ ਸਾਹਿਬ ਦੀ ਚੋਣ ਬਾਅਦ ਭਾਈ ਗੁਰਦਿੱਤਾ ਜੀ ਇਥੇ ਰਹੇ ਅਤੇ ਗੁਰੂ ਹਰਗੋਬਿੰਦ ਸਾਹਿਬ ਕਰਤਾਰਪੁਰ ਦੇ ਯੁੱਧ ਤੋਂ ਬਾਅਦ ਟਿੱਲੇ ਆਏ। ਇਥੇ ਗੁਰੂ ਸਾਹਿਬ ਨੂੰ ਰਾਜਾ ਤਾਰਾ ਚੰਦ ਨੇ ਇਕ ਸੁੰਦਰ ਘੋੜਾ ਤੇ ਕਾਫ਼ੀ ਨਕਦੀ ਭੇਂਟ ਕੀਤੀ। ਗੁਰੂ ਸਾਹਿਬਾਂ ਦੀ ਯਾਦ ਵਿਚ ਕੀਰਤਪੁਰ ਸਾਹਿਬ ਵਿਖੇ ਜੋ ਗੁਰਦੁਆਰਾ ਸਾਹਿਬਾਨ ਪ੍ਰਸਿੱਧ ਹਨ – ਗੁਰਦੁਆਰਾ ਚਰਨ ਕੰਵਲ ਸਾਹਿਬ (ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਤੀਜੀ ਉਦਾਸੀ ਸਮੇਂ ਭਾਈ ਮਰਦਾਨਾ ਜੀ ਨਾਲ ਆਏ, ਜਿੱਥੇ ਉਨ੍ਹਾਂ ਨੂੰ ਮੁਸਲਮਾਨ ਫ਼ਕੀਰ ਬਾਬਾ ਬੁੱਢਣ ਸ਼ਾਹ ਨੇ ਆਪਣੀਆਂ ਬੱਕਰੀਆਂ ਦਾ ਦੁੱਧ ਭੇਂਟ ਕੀਤਾ ਤੇ ਉਦੋਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਾ ਬੁੱਢਣ ਸ਼ਾਹ ਨੂੰ ਛੇਵੇਂ ਜਾਮੇ ਵਿੱਚ ਦੁੱਧ ਪੀਣ ਦਾ ਵਚਨ ਦਿੱਤਾ ਸੀ। ਗੁਰੂ ਸਾਹਿਬ ਨੇ ਇਸ ਅਸਥਾਨ ਤੇ 13 ਦਿਨ ਤੇ ਰਾਤਾਂ ਨੂੰ ਕੀਰਤਨ ਕੀਤਾ ਸੀ।

ਗੁਰਦੁਆਰਾ ਦਮਦਮਾ ਸਾਹਿਬ ਦੇ ਅਸਥਾਨ ਤੇ ਗੁਰੂ ਸਾਹਿਬ ਨਾਲ ਅਨੇਕਾਂ ਬ੍ਰਹਮਗਿਆਨੀ ਰਾਜੇ, ਮੁਸਲਮਾਨ, ਪੀਰ ਫ਼ਕੀਰ ਤੇ ਦਾਰਾ ਸ਼ਕੋਹ ਵਰਗੇ ਰਾਜਕੁਮਾਰ, ਬੁੱਧ ਧਰਮ ਦੇ ਮਤੇ, ਦੀਵਾਨ ਸ਼ਿਵ ਦਿਆਲ ਤੇ ਪਾਰਬ੍ਰਹਮ ਦੀਵਾਨ ਵਰਗੇ ਇੱਥੇ ਆ ਕੇ ਮਿਲਦੇ ਸਨ।

**ਗੁਰਦੁਆਰਾ ਕੋਟ ਤਖਤ ਸਾਹਿਬ :** ਕਰਤਾਰਪੁਰ ਸਾਹਿਬ ਛੱਡਣ ਉਪਰੰਤ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਅਸਥਾਨ ਤੇ ਕਿਲ੍ਹਾ ਬਣਾ ਕੇ ਰਿਹਾਇਸ਼ ਕੀਤੀ। ਸੰਨ 1644 ਵਿਚ ਇਸ ਅਸਥਾਨ ਤੇ ਗੁਰੂ ਹਰਰਾਇ ਸਾਹਿਬ ਨੂੰ ਗੁਰਗੱਦੀ ਪ੍ਰਾਪਤ ਹੋਈ ਸੀ। ਸੰਨ 1661 ਵਿਚ ਗੁਰੂ ਹਰਕ੍ਰਿਸ਼ਨ ਸਾਹਿਬ ਨੂੰ ਇਸ ਅਸਥਾਨ ਤੇ ਗੁਰਗੱਦੀ ਪ੍ਰਾਪਤ ਹੋਈ ਸੀ। ਇਹ ਥਾਂ ਛੇਵੇਂ ਤੋਂ ਅੱਠਵੇਂ ਪਾਤਿਸ਼ਾਹ ਤਕ ਦਾ ਤਖ਼ਤ ਅਸਥਾਨ ਸੀ।



*Original with:*
Kulbir Singh Sidhu IAS Mohali
*Digitized by:*
Panjab Digital Library

**ਗੁਰਦੁਆਰਾ ਹਰਮੰਦਰ ਸਾਹਿਬ :** ਗੁਰੂ ਹਰਗੋਬਿੰਦ ਸਾਹਿਬ ਨੇ ਇਸ ਅਸਥਾਨ ਤੇ ਸੁੰਦਰ ਬਾਗ ਲਾਇਆ ਸੀ। ਸਿੱਖ ਸ਼ਰਧਾਲੂਆਂ ਤੋਂ ਇਲਾਵਾ ਸ਼ਹਿਜ਼ਾਦਾ ਦਾਰਾ ਸ਼ਿਕੋਹ ਵੀ ਗੁਰੂ ਹਰਰਾਇ ਸਾਹਿਬ ਨੂੰ ਮਿਲਣ ਆਉਂਦੇ ਸਨ।

**ਗੁਰਦੁਆਰਾ ਮੰਜੀ ਸਾਹਿਬ :** ਇਥੇ ਸ੍ਰੀ ਗੁਰੂ ਹਰਿ ਰਾਏ ਜੀ ਦੀ ਸਪੁੱਤਰੀ ਰੂਪ ਕੌਰ ਜੀ ਰਹਿੰਦੇ ਸੀ। ਇਥੇ ਗੁਰੂ ਸਾਹਿਬ ਵਲੋਂ ਦਿੱਤੀ ਪੱਖੀ, ਪਲੰਘ, ਰੁਮਾਲ, ਇਕ ਪੋਥੀ ਅਤੇ ਬਾਬਾ ਸ੍ਰੀ ਚੰਦ ਜੀ ਦੀ ਸੇਲੀ ਟੋਪੀ ਵੀ ਸੰਭਾਲ ਕੇ ਰੱਖੀ ਹੋਈ ਹੈ।

**ਗੁਰਦੁਆਰਾ ਬਬਾਨਗੜ੍ਹ ਸਾਹਿਬ :** ਇਥੇ ਭਾਈ ਜੀਵਨ ਸਿੰਘ (ਭਾਈ ਜੇਤਾ ਜੀ) ਜਦੋਂ ਦਿੱਲੀ ਤੋਂ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੀਸ ਲੈ ਕੇ ਆਏ ਸੀ ਤਾਂ ਕੁਝ ਸਮਾਂ ਮਹਾਰਾਜਾ ਦਾ ਸੀਸ ਰੱਖ ਕੇ ਅਰਾਮ ਕੀਤਾ ਸੀ ਤੇ ਫਿਰ ਅਨੰਦਪੁਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਸੀਸ ਲੈ ਕੇ ਪੁੱਜੇ ਸਨ।

**ਗੁਰਦੁਆਰਾ ਤੀਰ ਸਾਹਿਬ :** ਗੁਰੂ ਹਰਗੋਬਿੰਦ ਸਾਹਿਬ ਨੇ ਇਸ ਅਸਥਾਨ ਤੋਂ ਤੀਰ ਮਾਰ ਕੇ ਗੁਰਦੁਆਰਾ ਪਤਾਲਪੁਰੀ ਸਾਹਿਬ ਦੇ ਅਸਥਾਨ ਨੂੰ ਪ੍ਰਗਟ ਕੀਤਾ ਸੀ। ਇਹ ਵੀ ਮੰਨਿਆ ਜਾਂਦਾ ਹੈ ਕਿ ਇਸ ਥਾਂ ਤੇ ਵਸ਼ਿਸ਼ਟ ਮੁਨੀ ਜੀ ਨੇ ਤਪੱਸਿਆ ਕੀਤੀ ਸੀ।

**ਗੁਰਦੁਆਰਾ ਬਾਬਾ ਗੁਰਦਿੱਤਾ ਜੀ :** ਬਾਬਾ ਗੁਰਦਿੱਤਾ ਜੀ ਨੇ ਪਿੰਡ ਜਿੰਦਵੜੀ ਦੇ ਬ੍ਰਾਹਮਣ ਦੀ ਮਰੀ ਹੋਈ ਗਊ ਨੂੰ ਜਿਊਂਦਾ ਕੀਤਾ ਸੀ। ਗੁਰੂ ਹਰਗੋਬਿੰਦ ਸਾਹਿਬ ਨੂੰ ਜਦੋਂ ਪਤਾ ਲੱਗਾ ਤਾਂ ਉਨ੍ਹਾਂ ਨੇ ਬਾਬਾ ਗੁਰਦਿੱਤਾ ਜੀ ਨੂੰ ਕਿਹਾ "ਕਰਾਮਾਤ ਨਾਮ ਕਹਿਰ ਦਾ ਹੈ"। ਆਪ ਨੇ ਚੰਗਾ ਨਹੀਂ ਕੀਤਾ ਤਾਂ ਬਾਬਾ ਗੁਰਦਿੱਤਾ ਜੀ ਨੇ ਪਿਤਾ ਨੂੰ ਪ੍ਰਣਾਮ ਕਰਕੇ ਇਸ ਅਸਥਾਨ ਤੇ ਨਿੰਮ ਦੀ ਛਟੀ ਗੱਡ ਕੇ ਚਾਦਰ ਤਾਣ ਕੇ ਆਪ ਲੇਟ ਗਏ ਤੇ ਪ੍ਰਾਣ ਤਿਆਗ ਦਿੱਤੇ। ਇਸ ਅਸਥਾਨ/ਗੁਰਦੁਆਰਾ ਸਾਹਿਬ ਦੀ ਸੇਵਾ ਰੋਪੜ ਦੇ ਰਾਜਾ ਰੂਪ ਸਿੰਘ ਨੇ ਕਰਵਾਈ। ਇਥੋਂ ਥੋੜ੍ਹੀ ਦੂਰ ਤੇ ਬਾਬਾ ਬੁੱਢਣਸ਼ਾਹ ਦਾ ਮਜਾਰ ਹੈ।

**ਗੁਰਦੁਆਰਾ ਪਤਾਲਪੁਰੀ ਸਾਹਿਬ :** ਇਹ ਦਰਿਆ ਸਤਲੁਜ ਦੇ ਖੱਬੇ ਕੰਢੇ 'ਤੇ ਹੈ। ਇਸ ਅਸਥਾਨ ਤੇ ਗੁਰੂ ਹਰਗੋਬਿੰਦ ਸਾਹਿਬ ਤੇ ਗੁਰੂ ਹਰਰਾਇ ਸਾਹਿਬ ਦੀਆਂ ਅਸਥੀਆਂ ਜਲ ਪ੍ਰਵਾਹ ਕੀਤੀਆਂ ਗਈਆਂ। ਇਸ ਅਸਥਾਨ ਦੇ ਨੇੜ੍ਹੇ ਬਾਬਾ ਅਲੀ ਰਾਇ ਜੀ ਦੀ ਸਮਾਧ ਵੀ ਹੈ। ਜੋ ਗੁਰੂ ਘਰ ਦੇ ਬਹੁਤ ਸ਼ਰਧਾਲੂ ਸਨ। ਹੁਣ ਸਾਰੇ ਸਿੱਖ ਆਪਣੇ ਸਬੰਧੀਆਂ ਦੀਆਂ ਅਸਥੀਆਂ ਇੱਥੇ ਹੀ ਜਲ ਪ੍ਰਵਾਹ ਕਰਦੇ ਹਨ।

**ਗੁਰਦੁਆਰਾ ਨਿਰਮੋਹਗੜ੍ਹ ਸਾਹਿਬ :** ਬਾਈਧਾਰ ਦੇ ਰਾਜਿਆਂ ਵਿਚੋਂ ਰਾਜਾ ਭੀਮ ਚੰਦ ਨੂੰ ਜਦੋਂ ਇਹ ਯਕੀਨ ਹੋ ਗਿਆ ਕਿ ਉਹ ਗੁਰੂ ਗੋਬਿੰਦ ਸਿੰਘ ਅਤੇ ਸਿੱਖਾਂ



*Original with:*
Kulbir Singh Sidhu IAS Mohali
*Digitized by:*
Panjab Digital Library

ਤੇ ਜਿੱਤਾਂ ਪ੍ਰਾਪਤ ਨਹੀਂ ਕਰ ਸਕਦਾ। ਤਾਂ ਉਸ ਨੇ ਮੁਗਲਾਂ ਦੀ ਸੈਨਾ ਪ੍ਰਾਪਤ ਕਰਨ ਲਈ ਲਾਹੌਰ ਤੇ ਸਰਹੰਦ ਦੇ ਸੂਬੇਦਾਰ ਨੂੰ ਬੇਨਤੀ ਕੀਤੀ ਕਿ ਉਹ ਦਿੱਲੀ ਦਰਬਾਰ ਨੂੰ ਆਖੇ ਕਿ ਉਹ ਗੁਰੂ ਗੋਬਿੰਦ ਸਿੰਘ ਵਿਰੁੱਧ ਲੜਾਈ ਵਿਚ ਉਸ ਦਾ ਸਾਥ ਦੇਣ। ਦਿੱਲੀ ਦਰਬਾਰ ਦੇ ਹੁਕਮ ਪਿੱਛੋਂ ਨਿਰਮੋਹਗੜ੍ਹ ਦੇ ਅਸਥਾਰ ਤੇ ਸੂਬਾ ਲਾਹੌਰ ਤੇ ਸਰਹੰਦ ਦੀਆਂ ਫੌਜਾਂ ਨੇ ਇੱਕ ਪਾਸਿਓਂ ਗੁਰੂ ਸਹਿਬ ਦੀਆਂ ਫੌਜਾਂ ਤੇ ਅਨੰਦਪੁਰ ਸਾਹਿਬ ਛੱਡਣ ਪਿੱਛੋਂ ਹਮਲਾ ਕੀਤਾ ਤੇ ਕਹਿਲੂਰ ਦੇ ਰਾਜੇ ਨੇ ਦੂਜੇ ਪਾਸਿਓਂ ਹਮਲਾ ਕੀਤਾ। ਦਿਨ ਤੇ ਰਾਤ ਦੀ ਲੜਾਈ ਪਿੱਛੋਂ ਹਮਲਵਰਾਂ ਨੂੰ ਮੂੰਹ ਦੀ ਖਾ ਕੇ ਪਿੱਛੇ ਮੁੜਨਾ ਪਿਆ ਤੇ ਸਿੰਘਾਂ ਦੀ ਜਿੱਤ ਹੋਈ।

**ਗੁਰਦੁਆਰਾ ਸ਼ਾਹੀ ਟਿੱਬੀ** : ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਅਨੰਦਪੁਰ ਸਾਹਿਬ ਨੂੰ ਛੱਡਿਆ ਤੇ ਜਦੋਂ ਉਹ ਨਿਰਮੋਹ ਗੜ੍ਹ ਪੁੱਜੇ ਤਾਂ ਪਹਾੜੀ ਰਾਜਿਆਂ ਤੇ ਮੁਗਲ ਫੌਜ ਜੋ ਵਾਅਦਾ ਕਰਕੇ ਮੁੱਕਰ ਗਏ ਪਿੱਛੋਂ ਹਮਲਾ ਕੀਤਾ। ਇੱਥੇ ਘਮਸਾਨ ਦਾ ਯੁੱਧ ਹੋਇਆ। ਗੁਰੂ ਸਾਹਿਬ ਇਸ ਟਿੱਬੀ ਤੇ ਦੁਸ਼ਮਣ ਦਾ ਘੇਰਾ ਤੋੜ ਕੇ ਪੁੱਜੇ ਤਾਂ ਤੀਰਾਂ ਦੀ ਬਾਰਸ਼ ਕਰ ਦਿੱਤੀ।

**ਗੁਰਦੁਆਰਾ ਪਰਿਵਾਰ ਵਿਛੋੜਾ ਸਾਹਿਬ** : ਜਦੋਂ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਸਾਹਿਬ ਛੱਡ ਕੇ ਸਰਸਾ ਨਦੀ ਦੇ ਕੰਢੇ ਪੁੱਜੇ ਤਾਂ ਸਰਸਾ ਨਦੀ ਵਿੱਚ ਹੜ੍ਹ ਆਇਆ ਹੋਇਆ ਸੀ। ਅਜੇ ਗੁਰੂ ਸਾਹਿਬ ਨੇ ਆਸਾ ਜੀ ਦੀ ਵਾਰ ਦਾ ਭੋਗ ਹੀ ਪਾਇਆ ਸੀ ਕਿ ਮੁਗਲ ਫੌਜਾਂ ਨੇ ਪਿੱਛੋਂ ਆ ਕੇ ਹਮਲ਼ਾ ਕਰ ਦਿੱਤਾ। ਗੁਰੂ ਸਾਹਿਬ ਨੇ ਇੱਥੇ ਆਪਣਾ ਪਰਿਵਾਰ 3 ਹਿੱਸਿਆਂ ਵਿੱਚ ਵੰਡ ਦਿੱਤਾ। ਦੋਵੇਂ ਵੱਡੇ ਸਾਹਿਬਜ਼ਾਦੇ ਗੁਰੂ ਸਾਹਿਬ ਨਾਲ ਸਰਸਾ ਪਾਰ ਕਰਕੇ ਰੋਪੜ ਪੁੱਜੇ। ਮਾਤਾ ਸਾਹਿਬਾਂ, ਭਾਈ ਮਨੀ ਸਿੰਘ ਨਾਲ ਹਰਦੁਆਰ ਚਲੇ ਗਏ ਅਤੇ ਉਥੋਂ ਦਿੱਲੀ ਚਲੇ ਗਏ। ਮਾਤਾ ਗੁਜਰੀ ਜੀ ਦੋਵੇਂ ਛੋਟੇ ਸਾਹਿਬਜ਼ਾਦਿਆਂ ਜੋਰਾਵਰ ਸਿੰਘ ਤੇ ਫਤਿਹ ਸਿੰਘ ਅਤੇ ਗੰਗੂ ਬ੍ਰਾਹਮਣ ਦੇ ਨਾਲ ਉਸ ਦੇ ਪਿੰਡ ਸਹੇੜੀ ਚਲੇ ਗਏ। ਜਿਸ ਥਾਂ ਸੰਤ ਬਾਬਾ ਕਰਤਾਰ ਸਿੰਘ ਜੀ ਫਿਰ ਸੰਤ ਬਾਬਾ ਅਜੀਤ ਸਿੰਘ ਜੀ ਨੇ ਬਹੁਤ ਮਿਹਨਤ ਕਰਕੇ ਆਲੀਸ਼ਾਨ ਗੁਰਦੁਆਰਾ ਸਾਹਿਬ ਸਥਾਪਤ ਕੀਤਾ।

**ਘਨੌਲਾ** : ਘਨੌਲਾ ਪਿੰਡ ਰੋਪੜ ਸ਼ਹਿਰ ਤੋਂ ਨਾਲਾਗੜ੍ਹ ਨੂੰ ਜਾਂਦੀ ਸੜਕ 'ਤੇ ਸਥਿੱਤ ਹੈ, ਜਿਥੇ ਕੁਝ ਦੇਰ ਲਈ ਗੁਰੂ ਸਾਹਿਬ ਸਰਸਾ ਪਾਰ ਕਰਨ ਉਪਰੰਤ ਰੁਕੇ ਸਨ।

**ਫਿੱਡੇ** : ਘਨੌਲੇ ਤੋਂ ਚੱਲ ਕੇ ਗੁਰੂ ਸਾਹਿਬ ਇਸ ਪਿੰਡ ਵਿਚ ਜਿਸ ਦਾ ਨਾਂ ਲੋਹਗੜ੍ਹ ਫਿੱਡੇ ਪ੍ਰਸਿੱਧ ਹੋਇਆ ਹੈ, ਪਹੁੰਚੇ। ਇੱਥੇ ਹਰ ਵਕਤ ਸਿੱਖ ਸੰਗਤਾਂ ਲਈ ਲੰਗਰ ਤਿਆਰ ਹੁੰਦਾ ਸੀ।



*Original with:*
Kulbir Singh Sidhu IAS Mohali
*Digitized by:*
Panjab Digital Library

**ਲੌਂਦੀਮਾਜਰਾ :** ਗੁਰੂ ਸਾਹਿਬ ਫਿੱਡੇ ਤੋਂ ਚੱਲ ਕੇ ਇਸ ਪਿੰਡ ਵਿਚ ਲੌਂਦੀਮਾਜਰਾ ਕੁਝ ਸਮੇਂ ਲਈ ਰੁਕੇ ਸਨ। ਇੱਥੇ ਹੁਣ ਗੁਰਦੁਆਰਾ ਬਣਿਆ ਹੋਇਆ ਹੈ।

**ਭੱਠਾ ਸਾਹਿਬ :** ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਸਾਹਿਬ ਛੱਡਣ ਪਿੱਛੋਂ ਪਿੰਡ ਲੌਂਦੀਮਾਜਰਾ ਤੋਂ ਚੱਲ ਕੇ ਜਦੋਂ ਪਿੰਡ ਕੋਟਲਾ ਨਿਹੰਗ ਲਾਗੇ ਭੱਠੇ ਦੇ ਮਜ਼ਦੂਰਾਂ ਤੋਂ ਕੁਝ ਦੇਰ ਅਰਾਮ ਕਰਨ ਲਈ ਥਾਂ ਪੁੱਛੀ ਤਾਂ ਉਨ੍ਹਾਂ ਜਲਦੇ ਭੱਠੇ ਵੱਲ ਇਸ਼ਾਰਾ ਕਰ ਦਿੱਤਾ। ਗੁਰੂ ਸਾਹਿਬ ਨੇ ਘੋੜੇ ਨੂੰ ਉਸ ਭੱਠੇ ਦੇ ਮਾਲਕ ਵੱਲ ਮੋੜਿਆ ਤਾਂ ਘੋੜੇ ਦੇ ਭੱਠੇ ਤੇ ਪੈਰ ਰੱਖਣਸਾਰ ਭੱਠਾ ਠੰਢਾ ਹੋ ਗਿਆ। ਮਜ਼ਦੂਰਾਂ ਨੇ ਭੱਠੇ ਦੇ ਮਾਲਕ ਨਿਹੰਗ ਖਾਨ ਨੂੰ ਜਾ ਕੇ ਦੱਸਿਆ ਤਾਂ ਉਸਨੇ ਆ ਕੇ ਗੁਰੂ ਸਾਹਿਬ ਤੋਂ ਮਜ਼ਦੂਰਾਂ ਦੀ ਗ਼ਲਤ ਦੱਸ ਬਾਰੇ ਮੁਆਫ਼ੀ ਮੰਗੀ ਤੇ ਆਪਣੇ ਨਾਲ ਕੋਟਲਾਨਿਹੰਗ ਦੇ ਕਿਲ੍ਹੇ ਵਿੱਚ ਲੈ ਗਿਆ। ਇਸ ਥਾਂ ਬਾਬਾ ਜੀਵਨ ਸਿੰਘ ਜੋ ਪਿੰਡ ਬੁੱਢੇਭੌਰੇ ਦੇ ਵਾਸੀ ਸਨ ਨੇ ਇਸ ਗੁਰਦੁਆਰਾ ਭੱਠਾ ਸਾਹਿਬ ਦੀ ਸਥਾਪਨਾ ਕੀਤੀ। ਹੁਣ ਬਾਬਾ ਹਰਬੰਸ ਸਿੰਘ ਜੀ ਦਿੱਲੀ ਵਾਲਿਆਂ ਨੇ ਕਾਰ ਸੇਵਾ ਰਾਹੀਂ ਬਹੁਤ ਸੁੰਦਰ ਇਮਾਰਤ ਤਿਆਰ ਕਰ ਦਿੱਤੀ ਹੈ।

**ਬ੍ਰਾਹਮਣ ਮਾਜਰਾ :** ਗੁਰੂ ਸਾਹਿਬ ਕੋਟਲਾ ਨਿਹੰਗ ਤੋਂ ਲਖਮੀਪੁਰ ਰਾਹੀਂ ਪਿੰਡ ਬ੍ਰਾਹਮਣ ਮਾਜਰਾ ਜਾ ਪੁੱਜੇ। ਉਸ ਸਮੇਂ ਉਨ੍ਹਾਂ ਨਾਲ ਸਾਹਿਬਜ਼ਾਦਾ ਅਜੀਤ ਸਿੰਘ ਤੇ ਜੁਝਾਰ ਸਿੰਘ ਨਾਲ ਸਨ। ਇਸ ਪਿੰਡ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਬਣਾਇਆ ਹੋਇਆ ਹੈ।

**ਬੂਰ ਮਾਜਰਾ :** ਗੁਰੂ ਸਾਹਿਬ ਜਦੋਂ ਪਿੰਡ ਬੂਰ ਮਾਜਰੇ ਪੁੱਜੇ ਤਾਂ ਪਤਾ ਲੱਗਾ ਕਿ ਪਹਾੜੀ ਰਾਜਿਆਂ ਤੇ ਮੁਗਲ ਹਕੂਮਤ ਦੀਆਂ ਫੌਜਾਂ ਬੜੀ ਤੇਜ਼ੀ ਨਾਲ ਉਨ੍ਹਾਂ ਦਾ ਪਿੱਛਾ ਕਰਦੀਆਂ ਆ ਰਹੀਆਂ ਸਨ। ਜਦੋਂ ਗੁਰੂ ਸਾਹਿਬ ਨੇ ਪਿੰਡ ਦੇ ਲੋਕਾਂ ਤੋਂ ਪੀਣ ਵਾਲੇ ਪਾਣੀ ਦੀ ਮੰਗ ਕੀਤੀ ਤਾਂ ਉਨ੍ਹਾਂ ਨੇ ਮੁਗਲਾਂ ਦੀ ਦਹਿਸ਼ਤ ਕਾਰਨ ਗੁਰੂ ਜੀ ਨੂੰ ਪਾਣੀ ਦੇਣ ਤੋਂ ਇਨਕਾਰ ਕਰ ਦਿੱਤਾ ।

**ਦੁੱਗਰੀ :** ਗੁਰੂ ਗੋਬਿੰਦ ਸਿੰਘ ਜੀ ਆਪਣੇ ਦੋਵੇਂ ਵੱਡੇ ਸਾਹਿਬਜ਼ਾਦਿਆਂ ਤੇ ਕੁਝ ਸਿੰਘਾਂ ਨਾਲ ਇਸ ਪਿੰਡ ਪੁੱਜੇ। ਇਸ ਪਿੰਡ ਵਿਚ ਗੁਰੂ ਤੇਗ ਬਹਾਦਰ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਬਣਾਇਆ ਹੋਇਆ ਹੈ। ਹੋ ਸਕਦਾ ਹੈ ਗੁਰੂ ਸਾਹਿਬ ਦਿੱਲੀ ਜਾਂਦੇ ਉਸ ਰਸਤੇ ਹੀ ਗਏ ਹੋਣ। ਇਸ ਗੁਰਦੁਆਰੇ ਪਾਸ ਪੁਰਾਣੇ ਸਮੇਂ ਦਾ ਬੋਹੜ ਹੈ । ਜਿਸ ਦੇ ਨਾਂ ਤੇ ਗੁਰਦੁਆਰਾ ਸਾਹਿਬ ਦਾ ਨਾਮ ਬੋਹੜ ਸਾਹਿਬ ਰੱਖਿਆ ਗਿਆ ਹੈ। ਇੱਥੇ ਪਿੰਡ ਵਾਸੀਆਂ ਨੇ ਗੁਰੂ ਸਾਹਿਬ ਤੇ ਸਿੱਖਾਂ ਨੂੰ ਪਾਣੀ ਦੀ ਥਾਂ ਦੁੱਧ ਭੇਂਟ ਕੀਤਾ। ਇਸ ਪਿੰਡ ਨੂੰ ਦੁੱਧ ਨਗਰੀ ਦਾ ਨਾਮ ਦਿੱਤਾ ਜੋ ਹੁਣ ਦੁਗਰੀ ਬਣ ਗਿਆ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

**ਟਿੱਬੀ ਸਾਹਿਬ :** ਇਸ ਥਾਂ ਤੇ ਗੁਰੂ ਗੋਬਿੰਦ ਸਿੰਘ ਜੀ ਨਾਲ 5 ਪਿਆਰੇ, ਦੋ ਸਾਹਿਬਜ਼ਾਦੇ ਤੇ ਹੋਰ ਸਿੰਘ ਆ ਮਿਲੇ। ਹੁਣ ਇੱਥੇ ਗੁਰਦੁਆਰਾ ਟਿੱਬੀ ਸਾਹਿਬ ਬਣਾਇਆ ਹੋਇਆ ਹੈ। ਟਿੱਬੀ ਬਹੁਤ ਉੱਚੀ ਹੈ।



**ਚਮਕੌਰ ਸਾਹਿਬ :** ਜਦੋਂ ਗੁਰੂ ਗੋਬਿੰਦ ਸਿੰਘ ਜੀ ਸਿੰਘਾਂ ਸਮੇਤ ਚਮਕੌਰ ਸਾਹਿਬ ਪੁੱਜੇ ਤਾਂ ਇਥੇ ਦੇ ਗੁਰੂ ਘਰ ਦੇ ਸ਼ਰਧਾਲੂ ਰਾਜਪੂਤਾਂ ਨੇ ਆਪਣੀ ਗੜ੍ਹੀ ਗੁਰੂ ਸਾਹਿਬ ਦੇ ਹਵਾਲੇ ਕਰ ਦਿੱਤੀ। ਸੰਮਤ 1762 ਦੀ 8 ਪੋਹ ਨੂੰ ਪਹਾੜੀ ਰਾਜਿਆਂ ਤੇ ਮੁਗਲ ਫੌਜਾਂ ਨੇ ਲੱਖਾਂ ਦੀ ਗਿਣਤੀ ਵਿਚ ਗੁਰੂ ਸਾਹਿਬ ਨੂੰ ਘੇਰਾ ਪਾ ਲਿਆ। ਗੁਰੂ ਸਾਹਿਬ ਨਾਲ 40 ਕੁ ਸਿੰਘ ਸਨ। ਸਾਹਿਬਜ਼ਾਦਾ ਅਜੀਤ ਸਿੰਘ ਤੇ ਜੁਝਾਰ ਸਿੰਘ ਵਾਰੀ ਵਾਰੀ ਸਿੰਘਾਂ ਸਮੇਤ ਜੰਗ ਦੇ ਮੈਦਾਨ ਵਿਚ ਸ਼ਹੀਦੀਆਂ ਪਾ ਗਏ। ਇੱਥੇ ਉਨ੍ਹਾਂ ਦੀ ਯਾਦ ਵਿਚ ਗੁਰਦੁਆਰਾ ਕਤਲਗੜ੍ਹ ਸਾਹਿਬ, ਗੁਰਦੁਆਰਾ ਸ਼ਹੀਦੀ ਬੁਰਜ਼ ਬਾਬਾ ਜੀਵਨ ਸਿੰਘ, ਗੁਰਦੁਆਰਾ ਦਮਦਮਾ ਸਾਹਿਬ, ਗੁਰਦੁਆਰਾ ਤਾੜੀ ਸਾਹਿਬ, ਗੁਰਦੁਆਰਾ ਰਣਜੀਤ ਗੜ੍ਹ ਸਾਹਿਬ, ਗੁਰਦੁਆਰਾ ਗੜ੍ਹੀ ਸਾਹਿਬ ਬਣੇ ਹੋਏ ਹਨ। ਇੱਥੇ ਹਰ ਸਾਲ ਸ਼ਹੀਦਾਂ ਦੀ ਯਾਦ ਵਿਚ ਸ਼ਹੀਦੀ ਜੋੜ ਮੇਲਾ ਮਨਾਇਆ ਜਾਂਦਾ ਹੈ। ਇੱਥੇ ਹੀ ਗੁਰੂ ਸਾਹਿਬ ਨੇ ਪੰਜ ਸਿੰਘਾਂ ਦਾ ਗੁਰਮਤਾ ਮੰਨ ਕੇ ਗੜ੍ਹੀ ਸਾਹਿਬ ਤੋਂ ਮਾਛੀਵਾੜਾ ਸਾਹਿਬ ਵੱਲ ਜਾਂਦੇ ਸਮੇਂ ਗੁਰਦੁਆਰਾ ਤਾੜੀ ਸਾਹਿਬ ਦੇ ਅਸਥਾਨ 'ਤੇ ਤਾੜੀ ਮਾਰ ਕੇ ਮੁਗਲ ਫੌਜਾਂ ਨੂੰ ਅਗਾਹ ਕੀਤਾ ਕਿ ਹਿੰਦੂਆਂ ਦਾ ਪੀਰ ਤੇ ਸਿੱਖਾਂ ਦਾ ਗੁਰੂ ਚਲਿਆ ਹੈ। ਇਸ ਧਰਤੀ ਤੇ ਸ਼ਾਇਦ ਹੀ ਕੋਈ ਥਾਂ ਹੋਰ ਹੋਵੇਗੀ ਜਿੱਥੇ ਧਰਮ ਤੇ ਮਨੁੱਖਤਾ ਦੀ ਰਾਖੀ ਲਈ ਇੰਨੀ ਅਣਸਾਂਵੀ ਜੰਗ ਹੋਈ। ਇੱਥੇ ਹੀ ਗੁਰੂ ਸਾਹਿਬ ਨੇ ਆਪਣੀ ਕਲਗੀ ਭਾਈ ਸੰਗਤ ਸਿੰਘ ਜੀ ਦੇ ਸੀਸ 'ਤੇ ਸਜਾਈ ਅਤੇ ਆਪ ਖਾਲਸੇ ਦਾ ਹੁਕਮ ਮੰਨ ਕੇ ਚਾਲੇ ਪਾਏ। ਇਸ ਥਾਂ 'ਤੇ ਵੀ ਭਾਈ ਘਨੱਈਆ ਜੀ ਨੇ ਜੰਗ ਦੇ ਮੈਦਾਨ ਵਿਚ ਹਰ ਜ਼ਖ਼ਮੀ ਨੂੰ ਪਾਣੀ ਪਿਆਇਆ ਤੇ ਮਰਹਮ ਪੱਟੀ ਕੀਤੀ। ਇਸ ਤੋਂ ਪਹਿਲਾਂ ਅਨੰਦਪੁਰ ਦੀ ਲੜਾਈ ਸਮੇਂ ਵੀ ਦੁਸ਼ਮਣਾਂ ਦੀ ਮਦਦ ਕੀਤੀ ਤਾਂ ਸਿੰਘਾਂ ਨੇ ਸ਼ਕਾਇਤ ਕੀਤੀ ਕਿ ਭਾਈ ਘਨੱਈਆ ਜੀ ਦੁਸ਼ਮਣਾਂ ਨੂੰ ਪਾਣੀ ਪਿਲਾ ਕੇ ਮੁੜ ਸਾਡੇ ਨਾਲ ਲੜਨ ਵਿੱਚ ਉਹਨਾਂ ਦੀ ਸਹਾਇਤਾ ਕਰਦੇ ਹਨ। ਜਦੋਂ ਗੁਰੂ ਜੀ ਨੇ ਪੁੱਛਿਆ ਤਾਂ ਘਨੱਈਆ ਜੀ ਨੇ ਉੱਤਰ ਦਿੱਤਾ ਕਿ ਮਹਾਰਾਜ ਮੈਨੂੰ ਹਰ ਜ਼ਖ਼ਮੀ ਵਿੱਚ ਪ੍ਰਮਾਤਮਾ



*Original with:*
Kulbir Singh Sidhu IAS Mohali
*Digitized by:*
Panjab Digital Library

ਦੀ ਆਤਮਾ ਨਜ਼ਰ ਆਉਂਦੀ ਹੈ ਜਿਸ ਨੂੰ ਪਾਣੀ ਪਿਲਾਉਂਦਾ ਹਾਂ, ਤਾਂ ਗੁਰੂ ਜੀ ਨੇ ਭਾਈ ਘਨੱਈਆ ਜੀ ਨੂੰ ਮਰਹਮ ਪੱਟੀ ਵੀ ਦਿੱਤੀ ਤੇ ਕਿਹਾ ਇਹ ਸੇਵਾ ਵੀ ਨਾਲ ਹੀ ਕਰਿਆ ਕਰੋ। ਜੋ ਸੇਵਾ ਅੱਜ "ਰੈੱਡ ਕਰਾਸ" ਦੇ ਨਾਂ ਥੱਲੇ ਚਲਦੀ ਹੈ।

## ਰੂਪਨਗਰ ਜ਼ਿਲ੍ਹੇ ਦੇ ਪ੍ਰਾਚੀਨ ਮੰਦਰ

ਜ਼ਿਲ੍ਹਾ ਰੂਪਨਗਰ ਵਿਚ ਕਈ ਪ੍ਰਾਚੀਨ ਤੇ ਪ੍ਰਸਿੱਧ ਇਤਿਹਾਸਿਕ ਮੰਦਰ ਵੀ ਹਨ।

**ਜਤੇਸ਼ਵਰ ਮਹਾਂਦੇਵ ਮੰਦਰ :** ਇਹ ਮੰਦਰ ਪਿੰਡ ਜਟਵਾੜ, ਨੂਰਪੁਰਬੇਦੀ-ਰੋਪੜ ਸੜਕ ਤੋਂ ਪਿੰਡ ਬੈਂਸ ਤੋਂ 6 ਕਿਲੋਮੀਟਰ ਦੀ ਦੂਰੀ 'ਤੇ ਹੈ। ਇਹ ਮੰਦਰ ਤਖਤਗੜ੍ਹ ਦੇ ਵਾਸੀ ਜੋ ਦਿਆਲ ਸ਼ਰਮਾ ਨੇ ਬਣਾਇਆ ਦੱਸਿਆ ਜਾਂਦਾ ਹੈ। ਮੰਦਰ ਦੇ ਸ਼ਰਧਾਲੂਆਂ ਦੇ ਅਨੁਸਾਰ ਇਹ ਦਸਵੀਂ ਜਾਂ ਗਿਆਰਵੀ ਸਦੀ ਵਿੱਚ ਬਣਾਇਆ ਦੱਸਿਆ ਜਾਂਦਾ ਹੈ।

**ਮਾਤਾ ਜੈਂਤੀ ਦੇਵੀ ਮੰਦਰ :** ਇਹ ਮੰਦਰ ਮੁਲਾਂਪੁਰ ਤੋਂ ਚੰਡੀਗੜ੍ਹ ਜਾਣ ਵਾਲੀ ਸੜਕ 'ਤੇ ਪਿੰਡ ਮਾਜਰੀ 'ਤੇ ਇੱਕ ਪਹਾੜੀ ਦੀ ਟੀਸੀ 'ਤੇ ਬਣਿਆਂ ਹੋਇਆ ਹੈ। ਇਸ ਦਾ ਚੌਗਿਰਦਾ ਪਹਾੜੀਆਂ ਤੇ ਮਨਮੋਹਕ ਦਿਸ਼ਾਵਾਂ ਨਾਲ ਘਿਰਿਆ ਹੋਇਆ ਹੈ। ਇਸ ਪਿੰਡ ਵਿੱਚ ਅਠਾਰਵੀਂ ਸਦੀ ਵਿਚ ਹਠਨੌਰ ਰਾਜ ਵਿਚ ਰਾਜਪੂਤ ਰਾਜੇ ਦੀ ਲੜਕੀ, ਜੋ ਮਾਤਾ ਦੁਰਗਾ ਦੀ ਪੁਜਾਰੀ ਸੀ, ਵਿਆਹੀ ਗਈ ਸੀ। ਲੜਕੀ ਦਾ ਸਹੁਰਾ ਪਰਿਵਾਰ ਮਾਤਾ ਦੁਰਗਾ ਦੇ ਉਪਾਸ਼ਕ ਨਹੀਂ ਸਨ। ਜਿਸ ਕਰਕੇ ਮਾਤਾ ਦੁਰਗਾ ਨੇ ਗਰੀਬ ਦਾਸ ਦਾ ਨਾਂ ਡਾਕੂ ਦੇ ਸੁਪਨੇ ਵਿਚ ਇਸ ਪਿੰਡ ਦੇ ਰਾਜਪੂਤਾਂ ਨੂੰ ਖਤਮ ਕਰਨ ਦੀ ਪ੍ਰੇਰਨਾ ਕੀਤੀ। ਇਸ ਮੰਦਰ ਦੇ ਨੇੜੇ ਹੀ ਗਰੀਬ ਦਾਸ ਨੇ ਜੈਂਤੀ ਦੇਵੀ ਦਾ ਮੰਦਰ ਸ਼ੁਰੂ ਕੀਤਾ ਤੇ ਉਸ ਦੇ ਪੋਤਰੇ ਭਗਵਾਨ ਦਾਸ ਨੇ ਮੰਦਰ ਮੁਕੰਮਲ ਕੀਤਾ। ਇਥੇ ਹਰ ਸਾਲ ਮੇਲਾ ਲਗਦਾ ਹੈ।

**ਸ਼ਿਵ ਮੰਦਰ ਲਹਿਰੀ ਸ਼ਾਹ :** ਇਹ ਮੰਦਰ ਇਕ ਸਦੀ ਪਹਿਲਾਂ ਸਨਿਆਸੀ ਹੀਰਾਪੁਰੀ ਨੇ ਰੋਪੜ ਸ਼ਹਿਰ ਵਿਚ ਹਸਪਤਾਲ ਦੀ ਸੜਕ 'ਤੇ ਬਣਾਇਆ। ਦੱਸਦੇ ਹਨ ਕਿ ਇਹ ਸਨਿਆਸੀ ਸੰਦਲ ਦੀਆਂ ਖੜਾਵਾਂ ਪਾ ਕੇ ਦਰਿਆ ਸਤਲੁਜ ਨੂੰ ਪਾਰ ਕਰਦਾ ਅਤੇ ਆਪਣੇ ਮਿੱਤਰ ਬੰਦੀ ਸ਼ੇਰ ਪਾਸ ਜੋ ਦਰਿਆ ਪਾਰ ਪਿੰਡ ਆਸਰੋ ਵਿਖੇ ਰਹਿੰਦਾ ਸੀ ਨੂੰ ਮਿਲਣ ਜਾਂਦਾ ਸੀ। ਇਹ ਸਨਿਆਸੀ ਸ਼ਿਵ ਦਾ ਪੁਜਾਰੀ ਸੀ। ਉਸ ਨੂੰ ਲਹਿਰੀ ਸ਼ਾਹ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਸੀ। ਜਿਸ ਕਰਕੇ ਲਹਿਰੀ ਸ਼ਾਹ ਨਾਮ ਦੇ ਨਾਲ ਹੀ ਇਹ ਮੰਦਰ ਜਾਣਿਆ ਜਾਂਦਾ ਹੈ। ਹੁਣ ਇਸ ਮੰਦਰ ਦੀ ਬਣੀ ਇਮਾਰਤ



*Original with:*
Kulbir Singh Sidhu IAS Mohali
*Digitized by:*
Panjab Digital Library

ਵਿਚ ਹਨੂੰਮਾਨ, ਮਾਤਾ ਦੁਰਗਾ, ਰਾਧਾ ਕ੍ਰਿਸ਼ਨ ਤੇ ਸੰਤੋਸ਼ੀ ਮਾਂ ਦੀਆਂ ਮੂਰਤੀਆਂ ਹਨ। ਹਰ ਸਾਲ ਫਰਵਰੀ ਵਿਚ ਇੱਥੇ ਸ਼ਿਵਰਾਤਰੀ ਦਾ ਮੇਲਾ ਲਗਦਾ ਹੈ।

## ਪ੍ਰਸਿੱਧ ਦਰਗਾਹਾਂ ਰੋਪੜ ਜ਼ਿਲ੍ਹੇ ਦੀਆਂ :

ਰੂਪਨਗਰ ਜ਼ਿਲ੍ਹੇ ਵਿਚ ਕਈ ਦਰਗਾਹਾਂ ਹਨ ਤੇ ਉਨ੍ਹਾਂ ਦਾ ਜ਼ਿਕਰ ਇਸ ਤਰ੍ਹਾਂ ਹੈ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ ਖਾਸ ਕਰਕੇ ਗੁਰੂ ਨਾਨਕ ਨਾਮ ਲੇਵਾ ਹਿੰਦੂਆਂ ਤੇ ਮੁਸਲਮਾਨ ਭਗਤ ਫ਼ਕੀਰ ਤੇ ਪ੍ਰਭੂ ਪਿਆਰੇ ਆਪਸ ਵਿਚ ਇਕ ਦੂਜੇ ਦਾ ਸਤਿਕਾਰ ਤੇ ਇੱਜ਼ਤ ਮਾਣ ਕਰਦੇ ਸੀ।

**ਸਾਂਈ ਬੁੱਢਣ ਸ਼ਾਹ :** ਸਾਂਈ ਜੀ ਕੀਰਤਪੁਰ ਸਾਹਿਬ ਦੇ ਨੇੜੇ ਪਹਾੜੀ 'ਤੇ ਜੰਗਲੀ ਇਲਾਕੇ ਵਿਚ ਰਹਿੰਦੇ ਸੀ। ਇਨ੍ਹਾਂ ਦੀਆਂ ਬੱਕਰੀਆਂ ਦੀ ਸ਼ੇਰ ਤੇ ਕੁੱਤਾ ਰਾਖੀ ਕਰਿਆ ਕਰਦੇ ਸਨ। ਸਾਂਈ ਜੀ ਆਪ ਬਹੁਤਾ ਸਮਾਂ ਸਮਾਧੀ ਵਿੱਚ ਲੀਨ ਰਹਿੰਦੇ ਸਨ। ਗੁਰੂ ਨਾਨਕ ਦੇਵ ਜੀ ਤੀਜੀ ਉਦਾਸੀ ਸਮੇਂ ਸਿੱਧਾਂ ਨਾਲ ਗੋਸ਼ਟੀ ਕਰਕੇ ਮੁੜਦੇ ਸਮੇਂ ਜਦੋਂ 1517 ਈਸਵੀ ਵਿੱਚ ਕੀਰਤਪੁਰ ਦੇ ਅਸਥਾਨ 'ਤੇ ਪੁੱਜੇ ਤਾਂ ਬਾਬਾ ਬੁੱਢਣਸ਼ਾਹ ਨੂੰ ਵੀ ਮਿਲੇ। ਜਿਨ੍ਹਾਂ ਨੇ ਗੁਰੂ ਜੀ ਨੂੰ ਲਾਵੇਰੀ ਬੱਕਰੀਆਂ ਦਾ ਦੁੱਧ ਭੇਂਟ ਕੀਤਾ ਤਾਂ ਗੁਰੂ ਸਾਹਿਬ ਨੇ ਕਿਹਾ ਅਸੀਂ ਇਹ ਦੁੱਧ ਛੇਵੇਂ ਜਾਮੇ ਵਿੱਚ ਆ ਕੇ ਪੀਵਾਂਗੇ। ਗੁਰੂ ਹਰਗੋਬਿੰਦ ਸਾਹਿਬ ਨੇ ਬਾਬਾ ਗੁਰਦਿਤਾ ਜੀ ਸਮੇਤ ਆਪਣਾ ਦੁੱਧ ਬੁੱਢਣਸ਼ਾਹ ਜੀ ਤੋਂ ਮੰਗਿਆ। ਦੁੱਧ ਭੇਂਟ ਕਰਨ ਉਪਰੰਤ ਬਾਬਾ ਜੀ ਨੇ ਗੁਰੂ ਹਰਿ ਗੋਬਿੰਦ ਸਾਹਿਬ ਦੇ ਚਰਨਾਂ ਨਾਲ ਲਿਪਟ ਕੇ ਪ੍ਰਾਣ ਤਿਆਗ ਦਿੱਤੇ। ਗੁਰੂ ਸਾਹਿਬ ਨੇ ਉਨ੍ਹਾਂ ਦੀ ਦੇਹ ਸਮੇਟੀ ਅਤੇ ਕਹਿੰਦੇ ਹਨ ਕਿ ਗੁਰੂ ਸਾਹਿਬ ਨੇ ਉਨ੍ਹਾਂ ਦੀ ਸਮਾਧ ਤੇ ਰੁਮਾਲਾ ਚੜ੍ਹਾਇਆ। ਇਹ ਪ੍ਰਥਾ ਅੱਜ ਵੀ ਗੁਰੂ ਦੇ ਸਿੱਖ ਜਾਰੀ ਰੱਖੀ ਰਹੇ ਹਨ। ਹੁਣ ਤਾਂ ਹਰ ਵੇਲੇ ਉਸ ਥਾਂ 'ਤੇ ਗੁਰੂ ਦਾ ਲੰਗਰ ਮਿਲਦਾ ਹੈ।

**ਫਕੀਰ ਹਾਫਜ਼ ਮੂਸਾ ਦੀ ਦਰਗਾਹ :** ਇਹ ਦਰਗਾਹ ਪਿੰਡ ਮੁਕੰਦਪੁਰ/ ਮਾਣਕਪੁਰ ਸ਼ਰੀਫ ਜੋ ਕੁਰਾਲੀ ਤੋਂ 10 ਕਿਲੋਮੀਟਰ ਦੀ ਦੂਰੀ 'ਤੇ ਬਣੀ ਹੋਈ ਹੈ। ਫ਼ਕੀਰ ਜੀ ਦੇ ਇੱਕ ਸ਼ਗਿਰਦ ਮੁਹੰਮਦ ਸ਼ਾਹ ਨੇ ਫ਼ਕੀਰ ਜੀ ਦੀ ਮੌਤ ਤੋਂ ਬਾਦ ਚਲਾਈ। ਇਸ ਦਾ ਗੁੰਬਦ 51 ਫੁੱਟ ਉੱਚਾ ਹੈ। ਇਹ ਕਰੀਬ 25 ਬੀਘੇ ਰਕਬੇ ਵਿੱਚ ਬਣਿਆ ਹੋਇਆ ਹੈ। ਇਥੇ ਈਦ ਤੋਂ 14 ਦਿਨ ਬਾਅਦ ਫ਼ਕੀਰ ਹਾਫਿਜ਼ ਦੀ ਯਾਦ ਵਿਚ ਹਰ ਸਾਲ ਤਿੰਨ ਦਿਨ ਮੇਲਾ ਲਗਦਾ ਹੈ।

**ਮਕਬਰਾ ਜਮਾਲ ਖਾਨ :** ਇਹ ਮਕਬਰਾ ਰੋਪੜ ਸ਼ਹਿਰ ਦੇ ਦੱਖਣ ਵੱਲ ਰੋਪੜ-ਬੇਲਾ ਰੋਡ 'ਤੇ ਪਿੰਡ ਛੋਟੀ ਹਵੇਲੀ ਦੇ ਨੇੜ੍ਹੇ ਬਣਿਆ ਹੋਇਆ ਹੈ। ਮੁਗਲ ਰਾਜ ਦੇ ਸਮੇਂ ਵੀ ਭਵਨ ਨਿਰਮਾਣ ਕਲਾ ਦਾ ਅਦਭੁੱਤ ਨਮੂਨਾ ਹੈ, ਜੋ ਹੁਣ ਪੰਜਾਬ ਵਕਫ



Original with:
Kulbir Singh Sidhu IAS Mohali
Digitized by:
Panjab Digital Library

ਬੋਰਡ ਦੀ ਜਾਇਦਾਦ ਹੈ।

**ਦਰਗਾਹ ਸ਼ਾਹ ਖਾਲਿਦ ਬਿਨ ਵਾਲਿਦ :** ਰੋਪੜ ਸ਼ਹਿਰ ਤੋਂ 3 ਕਿਲੋਮੀਟਰ ਦੀ ਦੂਰੀ ’ਤੇ ਪੂਰਬ ਵੱਲ ਪਿੰਡ ਅਲੀਸ਼ੇਰ ਦੇ ਉਚੇ ਥੇਹ ’ਤੇ ਇਹ ਦਰਗਾਹ ਹੈ। ਮੁਲਤਾਨ ਦੇ ਬਾਦਸ਼ਾਹ, ਸ਼ਾਹ ਖਾਲਿਦ ਦਾ ਰੋਪੜ ਦੇ ਰਾਜਾ ਰਾਕੇਸ਼ਰ ਨਾਲ ਭਿਆਨਕ ਯੁੱਧ ਛਿੜ ਪਿਆ। ਇਸ ਭਿਆਨਕ ਯੁੱਧ ਵਿਚ ਸ਼ਾਹ ਖਾਲਿਦ ਦਾ ਸਿਰ ਕੱਟਿਆ ਗਿਆ ਤੇ ਸ਼ਾਹ ਖਾਲਿਦ ਦੀ ਲਾਸ਼ ਨੂੰ ਇਸ ਥਾਂ ਦਫਨਾਇਆ ਗਿਆ। ਇਸ ਦਰਗਾਹ ਦੇ ਨੇੜੇ ਬੀਬੀ ਮਸਤੋ ਜੋ ਗੁੱਜਰ ਬਰਾਦਰੀ ਦੀ ਸੀ, ਰਾਜਾ ਰਕੇਸ਼ਵਰ ਨੂੰ ਦੁੱਧ ਦੇਣ ਦੇ ਬਹਾਨੇ ਮਿਲਣ ਆਇਆ ਕਰਦੀ ਸੀ। ਜਦੋਂ ਬੀਬੀ ਮਸਤੋ ਨੇ ਸ਼ਾਹ ਖਾਲਿਦ ਦੀ ਬਿਨਾਂ ਸਿਰ ਲਾਸ਼ ਦੇਖ ਕੇ ਰਾਜੇ ਰਕੇਸ਼ਵਰ ਦੀ ਬਹਾਦਰੀ ਦੀ ਸਿਫ਼ਤ ਕੀਤੀ ਤੇ ਸ਼ਾਹ.ਦਾ ਮਜਾਕ ਉਡਾਇਆ ਤਾਂ ਕਹਿੰਦੇ ਹਨ ਬੀਬੀ ਮਸਤੋ ਪੱਥਰ ਦਾ ਬੁੱਤ ਬਣ ਗਈ। ਇਹ ਥੇਹ ਦੇ ਹੇਠਾਂ ਖੂਹ ਤੇ ਸੰਨ 1627-1658 ਉਕਰਿਆ ਹੋਇਆ ਹੈ। ਇਸ ਤੋਂ ਲਗਦਾ ਹੈ ਕਿ ਇਹ ਦਰਗਾਹ ਸ਼ਾਹ ਜਹਾਨ ਨੇ ਬਣਾਈ ਹੋਵੇਗੀ।

## ਰੂਪਨਗਰ ਜ਼ਿਲ੍ਹੇ ਦੀ ਮਹਾਨ ਇਸਤਰੀਆਂ :

ਰੂਪਨਗਰ ਜ਼ਿਲ੍ਹੇ ਦੀ ਧਰਤੀ ਨੂੰ ਇਹ ਬਹੁਤ ਵੱਡਾ ਮਾਣ ਪ੍ਰਾਪਤ ਹੈ ਜੋ ਅਨੰਦਪੁਰ ਸਾਹਿਬ ਦੀ ਧਰਤੀ ਤੋਂ ਗੁਰੂ ਤੇਗ ਬਹਾਦਰ ਸਾਹਿਬ ਦੀ ਮਾਤਾ ਨਾਨਕੀ ਜੀ ਨੇ ਮੁਗਲਾਂ ਦੇ ਸਮੇਂ ਹਿੰਦੂਆਂ ਤੇ ਹੁੰਦੇ ਅਣ-ਮਨੁੱਖੀ ਕਤਲਾਂ ਤੇ ਜ਼ੁਲਮਾਂ ਨੂੰ ਰੋਕਣ ਲਈ ਜਦੋਂ ਕਸ਼ਮੀਰੀ ਪੰਡਤ ਆਪਣੀ ਫਰਿਆਦ ਲੈ ਕੇ ਆਏ ਤਾਂ ਆਪਣੇ ਤਪੱਸਵੀ ਪੁੱਤਰ ਗੁਰੂ ਤੇਗ ਬਹਾਦਰ ਨੂੰ ਆਪ ਔਰੰਗਜੇਬ ਪਾਸ ਦਿੱਲੀ ਤੋਰਿਆ ਤਾਂ ਕਿ ਹਿੰਦੂ ਧਰਮ ਦੀ ਰੱਖਿਆ ਕੀਤੀ ਜਾ ਸਕੇ। ਅਜੇਹੀ ਮਿਸਾਲ ਹਿੰਦੁਸਤਾਨ ਦੀ ਹੋਰ ਕਿਸੇ ਥਾਂ ਨੂੰ ਪ੍ਰਾਪਤ ਨਹੀਂ ਹੁੰਦੀ, ਕੇਵਲ ਤੇ ਕੇਵਲ ਅਨੰਦਪੁਰ ਸਾਹਿਬ ਦੀ ਧਰਤੀ ਤੋਂ ਹੀ ਪ੍ਰਾਪਤ ਹੈ। ਗੁਰੂ ਤੇਗ ਬਹਾਦਰ ਜੀ ਦੇ ਨਾਲ ਭਾਈ ਮਤੀ ਦਾਸ ਤੇ ਭਾਈ ਦਿਆਲਾ ਜੀ ਵੀ ਸ਼ਹੀਦ ਹੋਏ। ਰੂਪਨਗਰ ਜ਼ਿਲ੍ਹੇ ਦੇ ਸ਼ਹਿਰ ਕੀਰਤਪੁਰ ਸਾਹਿਬ ਨੂੰ ਇਹ ਮਾਣ ਪ੍ਰਾਪਤ ਹੈ ਕਿ ਮਾਤਾ ਕਿਸ਼ਨ ਕੌਰ ਜੋ ਸਤਵੇਂ ਗੁਰੂ ਹਰ ਰਾਇ ਜੀ ਦੇ ਧਰਮ ਪਤਨੀ ਸਨ। ਬਾਲਕ ਗੁਰੂ ਹਰਕ੍ਰਿਸ਼ਨ ਨੂੰ ਕੁੱਖੋਂ ਜਨਮ ਦਿੱਤਾ। ਇਥੇ ਹੀ ਮਾਤਾ ਗੁਜਰੀ ਜੀ ਨੇ ਆਪਣੇ ਪੁੱਤਰ ਸੰਤ ਸਿਪਾਹੀ ਸੱਚੇ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੀ ਪਾਲਣਾ ਕੀਤੀ ਅਤੇ ਮਨੁੱਖਤਾ ਨੂੰ ਵਡਮੁੱਲੀ ਵਸਤੂ ਅੰਮ੍ਰਿਤ ਦਾਤ ਤਿਆਰ ਕਰਕੇ ਪੰਜ ਪਿਆਰੇ ਸਾਜੇ ਤੇ ਆਪ ਵੀ ਉਨ੍ਹਾਂ ਤੋਂ ਅੰਮ੍ਰਿਤ ਪਾਨ ਕਰਕੇ ਸਿੰਘ ਸਜੇ। ਮਾਤਾ ਗੁਜਰੀ ਜੀ ਨੇ ਆਪਣੇ ਪੁਤਰ ਤੇ ਪੋਤਰੇ ਮਨੁੱਖਾਂ ’ਤੇ ਹੁੰਦੇ ਜ਼ੁਲਮ ਨੂੰ ਰੋਕਣ ਲਈ ਸ਼ਹੀਦ ਕਰਵਾਏ। ਜਦੋਂ ਦਸਵੇਂ ਪਾਤਿਸ਼ਾਹ ਅੰਮ੍ਰਿਤ ਤਿਆਰ ਕਰ ਰਹੇ ਸੀ ਤਾਂ ਆਪ ਨੇ ਉਸ ਅੰਮ੍ਰਿਤ ਵਿੱਚ ਪਤਾਸੇ ਪਾ ਕੇ ਸਿੱਖ ਕੌਮ ਦੇ ਸੱਜ ਰਹੇ ਸਿੰਘਾਂ ਨੂੰ ਮਿਠਾਸ ਵੰਡ ਕੇ



Original with:
Kulbir Singh Sidhu IAS Mohali
Digitized by:
Panjab Digital Library

ਸ਼ਹਿਨਸ਼ੀਲਤਾ 'ਤੇ ਤਿਆਗ ਦਾ ਦਾਨ ਵੀ ਦਿੱਤਾ। ਆਪ ਵੀ ਛੋਟੇ ਸਾਹਿਬਜ਼ਾਦਿਆਂ ਦੇ ਨਾਲ ਠੰਢੇ ਬੁਰਜ ਦੇ ਸਥਾਨ ਤੇ ਸ਼ਹਾਦਤ ਪਾਈ।

ਅਨੰਦਪੁਰ ਸਾਹਿਬ ਦੀ ਇਸ ਧਰਤੀ 'ਤੇ ਹੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਮਹੱਲ ਮਾਤਾ ਜੀਤੋ ਜੀ, ਮਾਤਾ ਸੁੰਦਰ ਜੀ, ਮਾਤਾ ਸਾਹਿਬ ਦੇਵਾ ਜੀ ਆਪਣੇ ਸਾਰੇ ਜੀਵਨ ਦੇ ਵਿੱਚ ਸਾਹਿਬਜ਼ਾਦਿਆਂ ਨੂੰ ਬਹਾਦਰ ਸੂਰਬੀਰ ਬਣਾਉਣ ਦੇ ਵਿੱਚ ਗੁਰੂ ਸਾਹਿਬ ਦੇ ਨਾਲ ਪੂਰਾ ਸਹਿਯੋਗ ਤੇ ਸਾਥ ਦਿੱਤਾ। ਮਾਤਾ ਸੁੰਦਰੀ ਜੀ ਨੇ ਤਾਂ ਦਸ਼ਮੇਸ਼ ਪਿਤਾ ਦੇ ਜੋਤੀ ਜੋਤ ਸਮਾਉਣ ਪਿਛੋਂ 39 ਸਾਲ ਦਾ ਸਮਾਂ ਬਹੁਤ ਹੀ ਨਾਜ਼ੁਕ ਸਥਿਤੀ ਵਿੱਚ ਲੰਘਾਇਆ ਅਤੇ ਖਾਲਸਾ ਪੰਥ ਲਈ ਚਾਨਣ ਮੁਨਾਰਾ ਤੇ ਪ੍ਰੇਰਨਾ ਦਾ ਸਰੋਤ ਬਣੇ। ਮਾਤਾ ਸਾਹਿਬ ਕੌਰ ਜੀ ਨੂੰ ਸਰਬਤ ਖਾਲਸੇ ਦੀ ਮਾਤਾ ਹੋਣ ਦਾ ਸੁਭਾਗ ਪ੍ਰਾਪਤ ਹੈ।

ਰੋਪੜ ਦੇ ਰਾਜਾ ਰਕੇਸ਼ਵਰ ਦੇ ਸਮੇਂ ਇਕ ਭਿਆਨਕ ਦੇਓ ਰਾਣੀ ਦੇ ਸਰੀਰ ਦੇ ਵਿੱਚ ਪ੍ਰਵੇਸ਼ ਕਰ ਗਿਆ ਤੇ ਉਹ ਉਸ ਨੂੰ ਅੰਤਾਂ ਦੇ ਕਸ਼ਟ ਦਿੰਦਾ ਸੀ। ਆਮ ਲੋਕਾਂ ਨੂੰ ਵੀ ਬਹੁਤ ਤੰਗ ਕਰਦਾ ਸੀ। ਉਸ ਤੋਂ ਭੀ ਖਤਰਨਾਕ ਦੇਓ ਜੋ ਰਾਣੀ ਦੀ ਸਹੇਲੀ ਨੂੰ ਤੰਗ ਕਰਦਾ ਸੀ, ਮੰਤਰ ਲੈ ਕੇ ਬਹਾਦਰੀ ਨਾਲ ਉਸ ਦਾ ਮੰਤਰ ਉਸੇ ਤੇ ਹੀ ਵਰਤ ਕੇ ਰਾਖ ਕਰ ਦਿੱਤਾ। ਜਿਸ ਤੇ ਰੋਪੜ ਨਿਵਾਸੀ ਸੁਖਚੈਨ ਦੀ ਜ਼ਿੰਦਗੀ ਗੁਜਾਰਨ ਲੱਗੇ। ਰੋਪੜ ਜ਼ਿਲ੍ਹੇ ਦੇ ਸ਼ਹਿਰ ਚਮਕੌਰ ਸਾਹਿਬ ਦੀ ਧਰਤੀ ਜੋ ਹਿੰਦੋਸਤਾਨ ਹੀ ਨਹੀਂ ਸਗੋਂ ਸਾਰੀ ਧਰਤੀ ਅਣਗਿਣਤ ਸ਼ਹੀਦਾਂ ਦੀ ਧਰਤੀ ਹੈ ਤੇ ਜੰਗ ਦੇ ਮੈਦਾਨ ਵਿੱਚ ਬੀਬੀ ਸ਼ਰਨ ਕੌਰ ਜੀ ਦੀ ਤੁਲਨਾ ਕਿਸੇ ਹੋਰ ਇਸਤਰੀ ਨਾਲ ਨਹੀਂ ਕੀਤੀ ਜਾ ਸਕਦੀ ਕਿਉਂਕਿ ਉਹ ਮੈਦਾਨੇ ਜੰਗ 'ਤੇ ਸਾਹਿਬਜ਼ਾਦਾ ਅਜੀਤ ਸਿੰਘ ਤੇ ਜੁਝਾਰ ਸਿੰਘ ਅਤੇ ਸਾਰੇ ਸਿੰਘਾਂ ਦਾ ਮ੍ਰਿਤਕ ਸਰੀਰਾਂ ਦਾ ਸਸਕਾਰ ਕਰਨ ਵਿਚ ਕਾਮਯਾਬ ਹੋਈ ਤਾਂ ਮੁਗਲ ਫੌਜਾਂ ਨੂੰ ਆਉਂਦਿਆਂ ਦੇਖ ਕੇ ਆਪ ਨੇ ਵੀ ਅੰਗੀਠੇ ਵਿੱਚ ਛਾਲ ਮਾਰਕੇ ਸ਼ਹੀਦੀ ਪ੍ਰਾਪਤ ਕੀਤੀ। ਇਸੇ ਕਰਕੇ ਸਿੱਖ ਦੀ ਅਰਦਾਸ ਵਿਚ ਜਿਥੇ ਸਿੰਘਾਂ ਨੂੰ ਯਾਦ ਕੀਤਾ ਜਾਂਦਾ ਹੈ ਉਥੇ ਸ਼ਹੀਦ ਸਿੰਘਣੀਆਂ ਨੂੰ ਵੀ ਅਰਦਾਸ ਵਿੱਚ ਸ਼ਾਮਲ ਕੀਤਾ ਜਾਂਦਾ ਹੈ। ਕੁਝ ਦਿਨ ਬਾਅਦ ਸਿੰਘਾਂ ਤੇ ਵੱਡੇ ਸਾਹਿਬਜ਼ਾਦਿਆਂ ਦੇ ਅਧੂਰੇ ਅੰਗੀਠੇ ਦੀ ਸੇਵਾ ਸਿੱਧੂ ਘਰਾਣੇ ਦੇ ਬਾਬਾ ਰਾਮਾ ਜੀ ਤੇ ਬਾਬਾ ਤਿਲੋਕਾ ਜੀ ਨੇ ਨਿਭਾਈ ।

## ਰੋਪੜ ਜ਼ਿਲ੍ਹੇ ਦੇ ਫੌਜੀ :

ਰੂਪਨਗਰ ਜ਼ਿਲ੍ਹੇ ਤੋਂ 25,000 ਤੋਂ ਵੱਧ ਫੌਜੀ ਰਿਟਾਇਰ ਹੋ ਚੁੱਕੇ ਹਨ ਤੇ 16000 ਤੋਂ ਵੱਧ ਫੌਜ ਦੇ ਤਿੰਨਾਂ ਵਿੰਗਾਂ – ਮਿਲਟਰੀ, ਏਅਰਫੋਰਸ ਤੇ ਨੇਵੀ ਵਿੱਚ ਦੇਸ਼ ਦੀ ਸੇਵਾ ਵਿੱਚ ਹਨ। ਦੁਨੀਆਂ ਦੀ ਵੱਡੀ ਦੂਜੀ ਜੰਗ ਵਿੱਚ ਪ੍ਰਸਿੱਧ ਫੌਜੀ ਸਿੱਖ



Original with:
Kulbir Singh Sidhu IAS Mohali
Digitized by:
Panjab Digital Library

ਰੈੱਜਮੈਂਟ ਦੇ ਆਨਰੇਰੀ ਕਪਤਾਨ ਗੁਰਚਰਨ ਸਿੰਘ, ਪਿੰਡ ਬਡਾਲੀ ਆਲਾ ਸਿੰਘ ਨੂੰ ਦੋ ਵਾਰ ਮਿਲਟਰੀ ਕਰਾਸ (ਮਹਾਂਵੀਰ ਚੱਕਰ ਦੇ ਬਰਾਬਰ) ਨਾਲ ਸਨਮਾਨਿਤ ਕੀਤਾ ਗਿਆ। ਇਹ ਇਕੱਲੇ ਹਿੰਦੁਸਤਾਨੀ ਹਨ ਜਿਨ੍ਹਾਂ ਨੇ ਦੋ ਵਾਰ ਮਿਲਟਰੀ ਕਰਾਸ ਹਾਸਲ ਕੀਤਾ। 1978 ਤੋਂ ਪਿੱਛੋਂ ਦੇਸ਼ ਦੀ ਅਜ਼ਾਦੀ ਪਿੱਛੋਂ ਵੀਰ ਚੱਕਰ ਨਾਲ ਸਨਮਾਨਤ ਹੋਏ। ਇਹ ਕਿੰਗ ਜਾਰਜ਼ ਦੇ ਏ.ਡੀ.ਸੀ. ਵੀ ਰਹੇ।

ਮੇਜਰ ਜਨਰਲ ਆਤਮਾ ਸਿੰਘ, ਪੰਜਾਬ ਰੈਜੀਮੈਂਟ ਵਿੱਚ 1934 ਵਿੱਚ ਇੰਗਲੈਂਡ ਦੀ ਮਿਲਟਰੀ ਅਕੈਡਮੀ ਸੇਂਧਹਰਟ ਤੋਂ ਗਰੈਜੂਏਟ ਹੋ ਕੇ ਭਰਤੀ ਹੋਏ। ਆਤਮਾ ਸਿੰਘ ਜੀ ਜਨਰਲ ਥਮਾਇਆ ਦੇ ਮੁਕਾਬਲੇ ਦੇ ਅਫ਼ਸਰਾਂ ਵਿੱਚੋਂ ਸਨ। 1948 ਵਿੱਚ ਜੰਮੂ ਕਸ਼ਮੀਰ ਦੇ ਓਪਰੇਸ਼ਨ ਵਿੱਚ ਇੱਕ ਐਕਸੀਡੈਂਟ/ਹਾਦਸੇ ਵਿੱਚ ਮਾਰੇ ਗਏ ਸੀ। ਜੰਮੂ ਕਸ਼ਮੀਰ ਦੇ 1948 ਦੇ ਓਪਰੇਸ਼ਨ ਸਮੇਂ ਵੀਰ ਚੱਕਰ ਪ੍ਰਾਪਤ ਕਰਨ ਵਾਲੇ ਸੂਬੇਦਾਰ ਮੇਜਰ ਤੇ ਆਨਰੇਰੀ ਕੈਪਟਨ ਅਮੀ ਸਿੰਘ, ਪਿੰਡ ਬਹਿਲੋਲਪੁਰ, ਹੌਲਦਾਰ ਜੁਗਿੰਦਰ ਸਿੰਘ, ਪਿੰਡ ਸ਼ਾਹੀਮਾਜਰਾ, ਹੌਲਦਾਰ ਉਜਾਗਰ ਸਿੰਘ, ਪਿੰਡ ਬਰੌਲੀ ਤੇ ਲਾਂਸ ਨਾਇਕ ਫੁੰਮਣ ਸਿੰਘ ਪਿੰਡ ਮਗਰੋੜ, ਜ਼ਿਲ੍ਹਾ ਰੋਪੜ ਤੋਂ ਹਨ।

ਰੋਪੜ ਜ਼ਿਲ੍ਹੇ ਦੇ ਪਿੰਡ ਕੁੰਬੜਾ ਤੋਂ ਐਸ.ਐਸ. ਬੈਦਵਾਨ ਨੇ ਦੇਹਰਾਦੂਨ ਮਿਲਟਰੀ ਅਕੈਡਮੀ ਤੋਂ ਟ੍ਰੇਨਿੰਗ ਲੈ ਕੇ ਮੇਜਰ ਦੇ ਪੱਦ ਤੇ ਸਥਾਪਤ ਹੋਏ ਇਸੇ ਤਰ੍ਹਾਂ ਦੇਹਰਾਦੂਨ ਅਕੈਡਮੀ ਤੋਂ ਬੁਲੰਦ ਇਕਬਾਲ ਸਿੰਘ, ਬ੍ਰਿਗੇਡੀਅਰ ਕੁਲਦੀਪ ਸਿੰਘ ਪਿੰਡ ਬੂਰਮਾਜਰਾ, ਕਰਨਲ ਅਜੀਤ ਸਿੰਘ ਬੈਦਵਾਨ ਪਿੰਡ ਕੁੰਬੜਾ ਤੋਂ ਟ੍ਰੇਨਿੰਗ ਲੈ ਕੇ ਫੌਜ ਵਿੱਚ ਉੱਚੇ ਅਹੁਦਿਆਂ ਤੇ ਦੇਸ਼ ਦੀ ਸੇਵਾ ਕੀਤੀ।

1962 ਦੀ ਚੀਨ ਨਾਲ ਹੋਈ ਲੜਾਈ ਦੇ ਵਿੱਚ ਰੋਪੜ ਜ਼ਿਲ੍ਹੇ ਦੇ ਸ਼ਹੀਦ ਹੋਏ ਹਨ। 1965 ਦੀ ਹਿੰਦ-ਪਾਕਿਸਤਾਨ ਦੀ ਜੰਗ ਦੇ ਵਿੱਚ ਰੋਪੜ ਕਾਲਜ ਦੇ ਐਮਰਜੈਂਸੀ ਕਮਿਸ਼ਨ ਤੇ ਟ੍ਰੇਨਿੰਗ ਲੈ ਕੇ ਕੈਪਟਨ ਸੁਰਜੀਤ ਸਿੰਘ ਕੰਗ ਪਿੰਡ ਬੂਰ ਮਾਜਰਾ ਤੇ ਫਲਾਇੰਗ ਅਫ਼ਸਰ ਜਗਤ ਸਿੰਘ ਪਿੰਡ ਰਸੂਲਪੁਰ ਨੇ ਸ਼ਹਾਦਤ ਦਿੱਤੀ। ਕੈਪਟਨ ਸੁਰਜੀਤ ਸਿੰਘ ਰੋਪੜ ਕਾਲਜ ਦੇ ਪਹਿਲੇ ਵਿਦਿਆਰਥੀ ਸਨ ਜਿਨ੍ਹਾਂ ਨੇ ਐਨ.ਡੀ.ਏ. ਕੀਤੀ।

ਬੰਗਲਾਦੇਸ਼ ਜੰਗ ਸਮੇਂ ਰੋਪੜ ਜ਼ਿਲ੍ਹੇ ਦੇ ਚਾਰ ਫੌਜੀਆਂ ਨੂੰ ਵੀਰ ਚੱਕਰ ਪ੍ਰਾਪਤ ਹੋਏ। ਸ੍ਰੀਲੰਕਾ ਦੀ ਲੜਾਈ ਸਮੇਂ 3 ਐਨ.ਸੀ.ਓ. ਨੂੰ ਵੀਰ ਚੱਕਰ ਪ੍ਰਾਪਤ ਹੋਏ। ਰੋਪੜ ਜ਼ਿਲ੍ਹੇ ਦੇ ਫੌਜੀ ਅਫ਼ਸਰ ਮੇਜਰ ਜਨਰਲ ਰਣਜੀਤ ਸਿੰਘ ਮਾਵੀ ਪਿੰਡ ਸਲੇਮਪੁਰ, ਮੇਜਰ ਜਨਰਲ ਸ਼ੇਰ ਸਿੰਘ ਟੀਰਾ ਪਿੰਡ ਸਿਆਲਬਾ ਮਾਜਰੀ ਨੂੰ ਸ਼ੂਰੀਆ ਚੱਕਰ ਪ੍ਰਦਾਨ ਹੋਏ।



*Original with:*
Kulbir Singh Sidhu IAS Mohali
*Digitized by:*
Panjab Digital Library

ਪਿੰਡ ਬੂਰਮਾਜਰੇ ਤੋਂ ਸੂਬੇਦਾਰ ਜੋਗਿੰਦਰ ਸਿੰਘ ਦੇ ਤਿੰਨ ਪੁੱਤਰਾਂ ਫੌਜ ਵਿੱਚ ਉੱਚ ਅਹੁਦਿਆਂ 'ਤੇ ਕੰਮ ਕੀਤਾ। ਵੱਡਾ ਪੁੱਤਰ ਕੁਲਦੀਪ ਸਿੰਘ ਬ੍ਰਿਗੇਡੀਅਰ ਤੇ ਮੋਹਨ ਸਿੰਘ ਲੈਫਟੀਨੈਂਟ ਕਰਨਲ ਅਤੇ ਛੋਟੇ ਪੁੱਤਰ ਕੈਪਟਨ ਸੁਰਜੀਤ ਸਿੰਘ ਜੋ 1965 ਦੀ ਪਾਕਿਸਤਾਨ ਜੰਗ ਵਿੱਚ ਸ਼ਹੀਦ ਹੋ ਗਏ। ਕਾਰਗਿਲ ਦੀ ਲੜਾਈ ਵਿੱਚ ਵੀ ਰੋਪੜ ਦੇ ਬਹੁਤ ਸਾਰੇ ਫੌਜੀ ਸ਼ਹੀਦ ਹੋਏ।

ਰੋਪੜ ਜ਼ਿਲ੍ਹਾ ਆਪਣੇ ਖੇਤਰਫਲ ਦੇ ਅਧਾਰ ਤੇ ਆਪਣੇ ਵਿੱਤ ਤੋਂ ਵੱਧ ਸ਼ਹਾਦਤਾਂ ਤੇ ਮਿਲਟਰੀ ਅਵਾਰਡ ਪ੍ਰਾਪਤ ਕਰ ਚੁੱਕਾ ਹੈ। ਜਿਵੇਂ ਕਿ ਹੁਣ ਤੱਕ 1 ਕਿਰਤੀ ਚੱਕਰ, 12 ਵੀਰ ਚੱਕਰ, 10 ਸੂਰੀਆ ਚੱਕਰ, 7 ਯੁੱਧ ਸੇਵਾ ਮੈਡਲ, 31 ਸੈਨਾ/ਨੌ ਸੈਨਾ/ਵਾਯੂ ਸੈਨਾ ਮੈਡਲ ਪ੍ਰਾਪਤ ਹੋਏ ਹਨ।

## ਰੋਪੜ ਜ਼ਿਲ੍ਹੇ ਦੇ ਸੁਤੰਤਰਤਾ ਸੰਗਰਾਮੀ :

ਮੁਗਲਾਂ ਦੇ ਰਾਜ ਸਮੇਂ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਛੇਵੇਂ ਜਾਮੇ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਨੇ ਮੀਰੀ ਤੇ ਪੀਰੀ ਦੀਆਂ ਤਲਵਾਰਾਂ ਪਹਿਨ ਕੇ ਅਜ਼ਾਦੀ ਦਾ ਨੀਂਹ ਪੱਥਰ ਰੱਖ ਦਿੱਤਾ ਸੀ ਫਿਰ ਉਨ੍ਹਾਂ ਸ੍ਰੀ ਦਰਬਾਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਕਰ ਦਿੱਤੀ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਕਸ਼ਮੀਰੀ ਪੰਡਤਾਂ ਨੂੰ ਔਰੰਗਜੇਬ ਦੇ ਸਮੇਂ ਸਵਾ ਮਣ ਜਨੇਊ ਉਤਾਰ ਕੇ ਜਬਰੀ ਮੁਸਲਮਾਨ ਬਣਾਉਣਾ ਸ਼ੁਰੂ ਕਰ ਕੀਤਾ ਤਾਂ ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣ ਕੇ ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹਾਦਤ ਦੇ ਕੇ ਇਸ ਜ਼ੁਲਮ ਰੋਕਣ ਲਈ ਹਿੰਦੁਸਤਾਨ ਦੀ ਅਜ਼ਾਦੀ ਨੂੰ ਬਲੀਦਾਨ ਦੇ ਕੇ ਹੋਰ ਉਜਾਗਰ ਕੀਤਾ। ਫਿਰ ਅਨੰਦਪੁਰ ਸਾਹਿਬ ਦੀ ਧਰਤੀ 'ਤੇ 1699 ਦੇ ਵਿਸਾਖੀ ਨੂੰ ਹਜ਼ਾਰਾਂ ਸਿੱਖਾਂ ਦੇ ਇਕੱਠੇ ਕਰਕੇ ਪੰਜ ਸੀਸ ਮੰਗ ਕੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਖਾਲਸਾ ਤਿਆਰ ਕੀਤਾ ਅਤੇ ਹਿੰਦੁਸਤਾਨ ਦੀ ਅਜ਼ਾਦੀ ਦਾ ਮੁੱਢ ਹੀ ਨਹੀਂ ਬੱਝਾ ਸਗੋਂ ਮੁਗਲ ਤੇ ਪਹਾੜੀ ਰਾਜਿਆਂ ਦੀ ਸਾਂਝੀ ਫੌਜ ਦਾ ਟਾਕਰਾ ਵੀ ਕੀਤਾ ਅਤੇ ਅੰਤ ਬੰਦੇ ਬਹਾਦਰ ਨੂੰ ਪੰਜਾਬ ਭੇਜ ਕੇ ਮੁਗਲਾਂ ਵਲੋਂ ਜ਼ੁਲਮਾਂ ਦਾ ਬਦਲਾ ਲੈਣ ਲਈ ਅਜ਼ਾਦੀ ਦੀ ਲਹਿਰ ਨੂੰ ਹੋਰ ਉਜਾਗਰ ਕੀਤਾ। ਪਿਛੋਂ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਨੂੰ ਮੁਗਲਾਂ ਤੋਂ ਅਜ਼ਾਦ ਕਰਾ ਕੇ ਅੰਗਰੇਜ਼ਾਂ ਨੂੰ ਆਪਣੇ ਜਿਉਂਦੇ ਰਹਿਣ ਤੱਕ ਪੰਜਾਬ ਦੀ ਧਰਤੀ 'ਤੇ ਪੈਰ ਨਹੀਂ ਰੱਖਣ ਦਿੱਤਾ।

ਅੰਗਰੇਜ਼ਾਂ ਦੇ ਰਾਜ ਤੋਂ ਛੁਟਕਾਰਾ ਪਾਉਣ ਲਈ ਵੀ ਸਿੱਖਾਂ ਦੀਆਂ ਪੂਰੇ ਹਿੰਦੁਸਤਾਨ ਦੇ ਮੁਕਾਬਲੇ 2% ਅਬਾਦੀ ਹੋਣ ਤੇ ਵੀ 85% ਬਲੀਦਾਨ ਦੇ ਕੇ ਹਿੰਦੋਸਤਾਨ ਨੂੰ ਅਜ਼ਾਦ ਕਰਵਾਇਆ। ਅਣਗਿਣਤ ਸਿੱਖਾਂ ਨੇ ਜ਼ੁਲਮ ਤੇ ਦੇਸ਼ ਦੀ ਅਜ਼ਾਦੀ ਲਈ ਜਿੰਨੀਆਂ ਹੱਸ-ਹੱਸ ਕੇ ਕੁਰਬਾਨੀਆਂ ਦਿੱਤੀਆਂ ਉਨ੍ਹਾਂ ਜਿਹੀ ਮਿਸਾਲ ਦੁਨੀਆਂ ਦੇ ਕਿਸੇ ਦੇਸ਼ ਵਿੱਚ ਨਹੀਂ ਮਿਲਦੀ।



Original with:
Kulbir Singh Sidhu IAS Mohali
Digitized by:
Panjab Digital Library

## ਹਿੰਦੁਸਤਾਨ ਦੀ ਅਜ਼ਾਦੀ ਦੀ ਲੜਾਈ ਦਾ ਕੇਂਦਰ ਰੂਪਨਗਰ :

1857 ਦੀ ਅਜ਼ਾਦੀ ਦੀ ਲੜਾਈ ਦੇ ਵਿੱਚ ਉਤਰੀ ਹਿੰਦੋਸਤਾਨ ਦਾ ਪਹਿਲਾ ਸ਼ਹੀਦ ਸ੍ਰ. ਮੋਹਰ ਸਿਘ, ਮਾਲੀਆ ਅਫ਼ਸਰ ਸੀ ਤੇ ਰੋਪੜ ਦੇ ਹਾਕਮ ਭੂਪ ਸਿੰਘ ਵਾਂਗ ਅੰਗਰੇਜ਼ਾਂ ਦਾ ਕੱਟੜ ਵਿਰੋਧੀ ਸੀ। ਜਿਸਨੇ ਪਹਾੜੀ ਰਾਜਿਆਂ ਨੂੰ ਅੰਗਰੇਜ਼ਾਂ ਦੇ ਵਿਰੁੱਧ ਲਾਮਬੰਧ ਕੀਤਾ ਤੇ ਆਪ ਜੰਗਲ ਵਿੱਚ ਰਹਿ ਕੇ ਅਜ਼ਾਦੀ ਲਈ ਜੱਦੋਜ਼ਹਿਦ ਕਰਦਾ ਰਿਹਾ। ਅੰਗਰੇਜ਼ ਹਾਕਮਾਂ ਨੇ ਰੋਪੜ ਦੇ ਜੰਗਲਾਂ ਵਿੱਚੋਂ ਫੜ ਕੇ ਅੰਬਾਲਾ ਕੇਸ ਚਲਾ ਕੇ ਫਾਂਸੀ ਲਗਾ ਦਿੱਤਾ।

ਪੰਡਤ ਕਿਸ਼ਨ ਕਾਂਤ ਦਾ ਜਨਮ 13 ਅਕਤੂਬਰ, 1883 ਨੂੰ ਪਿੰਡ ਮੜੌਲੀ ਕਲਾਂ ਵਿਖੇ ਹੋਇਆ। ਉਹ ਦਸਵੀਂ ਕਰਨ ਤੋਂ ਬਾਅਦ ਹਾਂਗਕਾਂਗ ਚਲਾ ਗਿਆ ਤੇ ਫਿਰ ਕਨੇਡਾ ਪਹੁੰਚ ਗਿਆ। 1913 ਵਿੱਚ ਗਦਰ ਪਾਰਟੀ ਦੀ ਨੀਂਹ ਰੱਖੀ। ਜਿਸ ਦੇ ਪ੍ਰਧਾਨ ਬਾਬਾ ਸੋਹਨ ਸਿੰਘ ਭਕਨਾ, ਲਾਲਾ ਹਰਦਿਆਲ ਜਨਰਲ ਸਕੱਤਰ ਤੇ ਕਾਂਸ਼ੀ ਰਾਮ ਨੇ 10000 ਡਾਲਰ ਦੇ ਦਫ਼ਤਰ ਲਈ ਪਲਾਟ ਦਿੱਤਾ। 1914 ਦੀ ਪਹਿਲੀ ਸੰਸਾਰ ਜੰਗ ਦੇ ਵਿੱਚ ਪੰਡਤ ਕਾਂਸ਼ੀ ਰਾਮ ਗ੍ਰਿਫਤਾਰ ਕਰ ਲਿਆ ਤੇ ਲਾਹੌਰ ਮੁਕੱਦਮਾ ਚਲਾ ਕੇ 27 ਮਾਰਚ, 1915 ਨੂੰ ਫਾਂਸੀ ਦੇ ਦਿੱਤੀ। 1920-21 ਵਿੱਚ ਨਾ ਮਿਲਵਰਤਨ ਲਹਿਰ ਸਮੇਂ ਰੂਪਨਗਰ ਦੇ ਗੁਰਦਾਸ ਰਾਮ ਸੋਨੀ ਵਕੀਲ, ਲਾਲਾ ਮਥਰਾ ਦਾਸ, ਡਾ. ਵੇਦ ਪ੍ਰਕਾਸ਼, ਚਰੰਜੀ ਲਾਲ, ਪੰਡਿਤ ਆਤਮਾ ਰਾਮ, ਲਭੂ ਰਾਮ, ਗੌਰੀ ਸ਼ੰਕਰ, ਦੀਵਾਨ ਬਿਸ਼ਨ ਸਿੰਘ, ਪੰਡਤ ਗੀਤਾ ਰਾਮ ਮੜੌਲੀ, ਲਾਲਾ ਲਭੂ ਰਾਮ ਤੇ ਸ੍ਰੀ ਅਬਦੁਲ ਗਨੀ ਸਹਾਇ ਗ੍ਰਿਫਤਾਰ ਹੋਏ।

1922-24 ਈਸਵੀ ਗੁਰੂ ਕੇ ਬਾਗ ਅਤੇ ਜੈਤੋਂ ਦੇ ਅਕਾਲੀ ਮੋਰਚਿਆਂ ਵਿੱਚ ਭਰਤਗੜ੍ਹ ਦੇ ਜਥੇਦਾਰ ਇੰਦਰ ਸਿੰਘ ਚਤਾਮਲੀ ਤੇ ਜਥੇਦਾਰ ਮੀਹਾਂ ਸਿੰਘ ਨੇ ਬਹੁਤ ਸਾਰੇ ਸਾਥੀਆਂ ਨਾਲ ਜੇਲ੍ਹਾਂ ਕੱਟੀਆਂ। 1930 ਦੇ ਨਮਕ ਸਤਿਆਗ੍ਰਹਿ ਵਿੱਚ ਨਰੰਜਨ ਦਾਸ ਸੈਣੀ, ਸਮੀਰ ਅਸਮਲ ਤੇ ਨੌਰਾਤਾ ਸਿੰਘ ਨੂੰ 1940-42 ਵਿੱਚ ਗਿਆਨੀ ਰਲਾ ਸਿੰਘ, ਅਜੀਤ ਸਿੰਘ ਕਾਲਾ, ਪ੍ਰਾਣ ਨਾਥ ਵਕੀਲ, ਨਰਿੰਦਰ ਨਾਥ ਕੌਸ਼ਕ, ਬਲਦੇਵ ਸਹਾਇ, ਹੀਰਾ ਲਾਲ, ਗੰਡਾ ਸਿੰਘ, ਬਸਾਵਾ ਸਿੰਘ, ਗੌਰੀ ਸ਼ੰਕਰ ਲੁਟਾਵਾ, ਲਹੌਰੀ ਰਾਮ, ਖਰਾਇਤੀ ਲਾਲ, ਮਾਸਟਰ ਲਛਮਣ ਦਾਸ, ਸੂਰਤ ਸਿੰਘ ਅਤੇ ਮਾਸਟਰ ਸਾਲਗ ਰਾਮ ਨੇ ਸਜ਼ਾਵਾਂ ਕੱਟੀਆਂ। 1942 ਦੇ ਭਾਰਤ ਛੱਡੋ ਅੰਦੋਲਨ ਸਮੇਂ ਸ੍ਰ. ਈਸ਼ਰ ਸਿੰਘ ਖਾਬੜਾ, ਮੁਹੰਮਦ ਧਨੀ ਰਾਮ, ਸਤਿਆ ਦੇਵ (ਸ਼ਰਮਾ), ਰਤਨ ਸਿੰਘ ਬਾਗੀ, ਬਖਤਾਵਰ ਸਿੰਘ ਆਦਿ ਗ੍ਰਿਫਤਾਰ ਹੋਏ ਤੇ ਲੰਮੀ ਜੇਲ੍ਹ ਕੱਟੀ। ਜਰਨਲ ਮੋਹਨ ਸਿੰਘ ਅਤੇ ਨੇਤਾ ਜੀ ਸੁਭਸ਼ ਚੰਦਰ ਬੋਸ ਦੀ ਆਈ.ਐਨ.ਏ. ਫੌਜ ਦੇ ਵਿੱਚ ਉਦੇ ਸਿੰਘ, ਦਲਜੀਤ ਸਿੰਘ, ਬਚਨ ਸਿੰਘ ਆਲੋਵਾਲ, ਰਤਨ ਸਿੰਘ ਨੰਗਲ, ਉਤਮ



Original with:
Kulbir Singh Sidhu IAS Mohali
Digitized by:
Panjab Digital Library

ਸਿੰਘ ਲੁਠੇੜੀ, ਰਤਨ ਸਿੰਘ ਹਫਜ਼ਾਬਾਦ ਤੇ ਲਾਭ ਸਿੰਘ ਪੜੌਲ ਸ਼ਾਮਲ ਹਨ।

## ਰੂਪਨਗਰ ਜ਼ਿਲ੍ਹੇ ਦੇ ਕੁਝ ਅਜ਼ਾਦੀ ਘੁਲਾਟੀਆਂ ਦੇ ਨਾਮ ਇਸ ਪ੍ਰਕਾਰ ਹਨ:

ਸ੍ਰ. ਉਤਮ ਸਿੰਘ, ਪਿੰਡ ਲੁਠੇੜੀ, ਆਈ.ਐਨ.ਏ. 1941-46 ਜਰਮਨ ਜੇਲ੍ਹ ਵਿੱਚ ਰਹੇ। ਸ੍ਰ. ਬਚਨ ਸਿੰਘ, ਪਿੰਡ ਆਲੋਵਾਲ, ਆਈ.ਐਨ.ਏ. 1942-45 ਤਕ ਜੇਲ੍ਹ ਵਿੱਚ ਰਹੇ। ਸ੍ਰ. ਲਾਭ ਸਿੰਘ, ਆਈ.ਐਨ.ਏ., ਪਿੰਡ ਪੜੌਲ, 1942-45 ਤਕ ਜੇਲ੍ਹ ਵਿੱਚ ਰਹੇ। ਸ੍ਰ. ਰਤਨ ਸਿੰਘ, ਆਈ.ਐਨ.ਏ., ਪਿੰਡ ਹਫਜ਼ਾਬਾਦ ਨੇ 1942-45 ਤਕ ਜੇਲ੍ਹ ਕੱਟੀ। ਸ੍ਰ. ਫੌਜਾ ਸਿੰਘ, ਆਈ.ਐਨ.ਏ., ਪਿੰਡ ਢਹੇ। ਸ੍ਰ. ਪਿਆਰਾ ਸਿੰਘ, 1939 ਤੋਂ 1946 ਤੱਕ ਜੇਲ੍ਹ ਰਹੇ। ਸ੍ਰ. ਰਤਨ ਸਿੰਘ ਧਰਮੀ, 1942-43 ਤੱਕ ਜੇਲ੍ਹ ਰਹੇ। ਸ੍ਰ. ਗੁਰਦਿਤ ਸਿੰਘ ਗਿਰਨ, ਰੋਪੜ ਵਾਸੀ 1943-44 ਲਾਇਲਪੁਰ ਜੇਲ੍ਹ ਰਹੇ। ਸ੍ਰੀ ਕ੍ਰਿਸ਼ਨ ਰੋਪੜ ਆਈ.ਐਨ.ਏ. 1942-45 ਤੱਕ ਜੇਲ੍ਹ ਰਹੇ। ਸ੍ਰੀ ਸਤਿਆਦੇਵ ਸ਼ਰਮਾ, 1943 ਵਿੱਚ ਜੇਲ੍ਹ ਕੱਟੀ। ਸ੍ਰੀ ਨੌਬਤ ਰਾਇ ਦਰਦੀ, ਰੋਪੜ ਲੰਮੇ ਸਮੇਂ ਲੁਧਿਆਣਾ ਜੇਲ੍ਹ ਰਹੇ। ਕੈਪਟਨ ਉਦੇ ਸਿੰਘ। ਸ੍ਰ. ਈਸ਼ਰ ਸਿੰਘ 1942 ਵਿੱਚ 7 ਮਹੀਨੇ ਜੇਲ੍ਹ ਰਹੇ।

## ਰੂਪਨਗਰ ਜ਼ਿਲ੍ਹੇ ਦੇ ਸ਼ਿਕਾਰੀ :

ਰੋਪੜ ਦੇ ਰਾਜਾ ਭੂਪ ਸਿੰਘ ਦੇ ਸਮੇਂ ਸ੍ਰ. ਭਗਵਾਨ ਸਿੰਘ ਗਿਰਨ ਤੇ ਉਸ ਦੇ ਭਰਾ ਕਪੂਰ ਸਿੰਘ ਰੋਪੜ ਸ਼ਹਿਰ ਦੇ ਵੱਡੇ ਜਿਮੀਂਦਾਰ ਸਨ। ਇਹ ਦੋਵੇਂ ਭਰਾ ਬਹੁਤ ਵੱਡੇ ਸ਼ੇਰ ਦੇ ਸ਼ਿਕਾਰੀ ਸਨ। ਉਨ੍ਹਾਂ ਨੇ 11 ਸ਼ੇਰਾਂ ਦੀ ਖੱਲ ਦੀ ਛੌਲਦਾਰੀ ਅੰਗਰੇਜ਼ਾਂ ਦੇ ਰਾਜ ਸਮੇਂ ਹਿੰਦੁਸਤਾਨ ਵਿੱਚ ਮਲਕਾ ਵਿਕਟੋਰੀਆ ਨੂੰ ਭੇਂਟ ਕੀਤੀ ਸੀ। ਉਸ ਨੇ ਇਨਾਮ ਵਜੋਂ ਇਨ੍ਹਾਂ ਨੂੰ ਲਾਇਲਪੁਰ ਜ਼ਿਲ੍ਹੇ ਵਿੱਚ ਚੱਕ ਨੰਬਰ 389 ਵਿੱਚ ਪੰਜ ਮੁਰੱਬੇ ਤੇ ਨੰਬਰਦਾਰੀ ਦਿੱਤੀ। 1947 ਵਿੱਚ ਉਨ੍ਹਾਂ ਦਾ ਪੁਤਰ ਗੁਰਬਖਸ਼ ਸਿੰਘ, ਸੰਤ ਸਿੰਘ ਰੋਪੜ ਆ ਵਸੇ ਤੇ ਦੋਵੇਂ ਰੋਪੜ ਦੇ ਨੰਬਰਦਾਰ ਰਹੇ। ਤੀਜੇ ਸ੍ਰ. ਭਗਤ ਸਿੰਘ ਨੇ ਪਿੰਡ ਮੱਕੋਵਾਲ ਆਪਣੇ ਮੁਰੱਬੇ ਦੀ ਜ਼ਮੀਨ ਅਲਾਟ ਕਰਵਾ ਲਈ।

ਸ੍ਰ. ਸਰੂਪ ਸਿੰਘ ਜੋ ਰੂਪਨਗਰ ਦੇ ਮੁਹੱਲੇ ਫੂਲਚਕਰ ਦੇ ਵਾਸੀ ਹਨ, 1950 ਤੋਂ ਅੱਜ ਤੱਕ ਸ਼ਿਕਾਰ ਖੇਡਦੇ ਆ ਰਹੇ ਹਨ। ਪਹਿਲਾਂ ਉਹ ਸੂਰ ਦਾ ਸ਼ਿਕਾਰ ਕਰਿਆ ਕਰਦੇ ਸਨ ਤੇ ਫਿਰ ਹੋਰ ਜੰਗਲੀ ਤੇ ਪਾਣੀ ਤੇ ਵਸੇਰਾ ਕਰਨ ਵਾਲੇ ਮੁਰਗਾਬੀ, ਸੁਰਖ਼ਾਬ ਆਦਿ ਦਾ ਸ਼ਿਕਾਰ ਕਰਦੇ ਰਹੇ।

## ਰੂਪਨਗਰ ਜ਼ਿਲ੍ਹੇ ਦੇ ਪੁਰਾਤਨ ਕਾਲ ਦੇ ਲਿਖਾਰੀ :

ਦਰਿਆ ਸਤਲੁਜ ਦੇ ਖੱਬੇ ਕਿਨਾਰੇ ਵਸੇ ਰੂਪਨਗਰ ਸ਼ਹਿਰ ਤੇ ਇਸ ਜ਼ਿਲ੍ਹੇ ਦੇ ਨਾਲ ਜੁੜੇ ਸਾਰੇ ਇਲਾਕੇ ਸ਼ਿਵਾਲਿਕ ਦੀਆਂ ਪਹਾੜੀਆਂ ਤੇ ਇਸ ਦੇ ਦਾਮਨ ਵਿੱਚ



Original with:
Kulbir Singh Sidhu IAS Mohali
Digitized by:
Panjab Digital Library

ਵਸਦੀ ਅਬਾਦੀ ਜ਼ਿਆਦਾ ਕਰਕੇ ਪੇਂਡੂ ਹੈ। ਮੁਗਲਾਂ ਤੋਂ ਪਹਿਲਾਂ ਤੇ ਮੁਗਲਾਂ ਦੇ ਸਮੇਂ ਪੜ੍ਹਾਈ ਤੇ ਲਿਖਾਈ ਪੱਖੋਂ ਬਹੁਤ ਪਿਛੜੇ ਹੋਏ ਸੀ। ਜਦੋਂ ਹਰਗੋਬਿੰਦ ਸਾਹਿਬ ਨੇ ਅੰਮ੍ਰਿਤਸਰ ਤੋਂ ਆ ਕੇ ਕੀਰਤਪੁਰ ਸਾਹਿਬ ਵਸਾਇਆ। ਫਿਰ ਗੁਰੂ ਤੇਗ ਬਹਾਦਰ ਸਾਹਿਬ ਨੇ ਅਨੰਦਪੁਰ ਸਾਹਿਬ 1665 ਵਿੱਚ ਵਸਾਇਆ। ਫਿਰ ਅਨੰਦਪੁਰ ਸਾਹਿਬ ਦੀ ਧਰਤੀ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸ਼ਾਸਤਰਾਂ ਦੀ ਸਿੱਖਿਆ ਦੇਣੀ ਸ਼ੁਰੂ ਕੀਤੀ ਕਿਉਂਕਿ ਧਰਮ ਅਤੇ ਮਨੁੱਖੀ ਹੱਕਾਂ ਦੀ ਰਾਖੀ ਤੇ ਮਜ਼ਲੂਮਾਂ ਤੇ ਬੇਬਸਾਂ ਦੀ ਇੱਜ਼ਤ ਤੇ ਸੇਵਾ ਸੰਭਾਲ ਲਈ ਵਿੱਦਿਆ ਦਾ ਪਸਾਰ ਜ਼ਰੂਰੀ ਜਾਣ ਕੇ ਅਨੰਦਪੁਰ ਦੀ ਧਰਤੀ 'ਤੇ 52 ਕਵੀ ਤੇ ਬਹੁਤ ਸਾਰੇ ਵਿਦਵਾਨ ਆਪਣੇ ਦਰਬਾਰ ਵਿੱਚ ਰੱਖੇ। ਇਸ ਕਰਕੇ ਰੋਪੜ ਜ਼ਿਲ੍ਹੇ ਨੂੰ ਅਨੰਦਪੁਰ ਸਾਹਿਬ ਦੀ ਧਰਤੀ ਸੱਚਖੰਡ ਤੇ ਕਿਸੇ ਬੈਕੁੰਠ ਤੋਂ ਘੱਟ ਨਹੀਂ। ਕਿਉਂਕਿ ਗੁਰੂ ਸਾਹਿਬ ਨੇ ਹਿੰਦੂ ਧਰਮ ਦੀ ਰੱਖਿਆ ਲਈ ਪਹਿਲਾਂ ਪਿਤਾ ਫਿਰ ਪੁੱਤਰ, ਮਾਤਾ ਤੇ ਪਿਆਰੇ ਅਣਗਿਣਤ ਸਿੰਘ ਸ਼ਹੀਦ ਕਰਵਾਏ। ਗੁਰੂ ਸਾਹਿਬ ਆਪ ਵੀ ਹਿੰਦੀ, ਉਰਦੂ, ਸੰਸਕ੍ਰਿਤ, ਫਾਰਸੀ ਤੇ ਅਰਬੀ ਭਾਸ਼ਾ ਵਿੱਚ ਮੁਹਾਰਤ ਰੱਖਦੇ ਸਨ, ਜਿਸ ਕਰਕੇ ਉਨ੍ਹਾਂ ਪਾਸ ਭਾਈ ਨੰਦ ਲਾਲ ਜਿਹੇ ਕਈ ਧਾਰਮਿਕ-ਬ੍ਰਹਮ ਗਿਆਨੀ ਵਿਦਵਾਨ ਸਨ। ਜਿਨ੍ਹਾਂ ਮਨੁੱਖੀ ਜੀਵਨ ਦੇ ਸੁੱਖਾਂ ਤੇ ਸੁਧਾਰ ਪ੍ਰਤੀ ਹਰ ਪੱਖੋਂ ਬਹੁਤ ਸਾਰੀਆਂ ਰਚਨਾਵਾਂ ਰਚੀਆਂ। ਗੁਰੂ ਸਾਹਿਬ ਨੇ ਆਪ ਵੀ ਜਾਪ ਸਾਹਿਬ, ਅਕਾਲ ਉਸਤਤ, ਚੰਡੀ ਦੀ ਵਾਰ, ਜ਼ਫ਼ਰਨਾਮਾ ਆਦਿ ਰਚਨਾਵਾਂ ਰਚੀਆਂ। ਜਦੋਂ ਗੁਰੂ ਸਾਹਿਬ ਨੇ ਅਨੰਦਪੁਰ ਸਾਹਿਬ ਛੱਡਿਆ ਤਾਂ ਚਾਲੀ ਮਣ ਭਾਰ ਦੀਆਂ ਪੁਸਤਕਾਂ ਸਰਸਾ ਨਦੀ ਦੀ ਭੇਂਟ ਚੜ੍ਹ ਗਈਆਂ।

ਉਨ੍ਹਾਂ ਹਰ ਕਵੀ ਤੇ ਸਾਹਿਤ ਲਿਖਣ ਵਾਲੇ ਦਾ ਖਰਚਾ ਨਾਲ ਦਿੱਤਾ ਸੀ ਅਤੇ ਕਈ ਵਾਰ ਆਪ ਉਨ੍ਹਾਂ ਦੇ ਸੁੱਤੇ ਪਇਆਂ ਤੇ ਸਰਹਾਣੇ ਮੋਹਰਾਂ ਰੱਖ ਦਿੰਦੇ ਤੇ ਕੀਮਤੀ ਦੁਸ਼ਾਲੇ ਵੀ ਦਿੰਦੇ ਸੀ। ਉਹ ਲਿਖਾਰੀਆਂ ਦਾ ਹਰ ਪੱਖੋਂ ਮਾਣ ਸਤਿਕਾਰ ਕਰਦੇ ਸੀ। ਇੱਥੋਂ ਤੱਕ ਕਿ ਬੇਅੰਤ ਧੰਨ ਦੌਲਤ ਪ੍ਰਦਾਨ ਕਰਦੇ ਸਨ। ਮਹਾਂਭਾਰਤ ਦੇ ਅਨੁਵਾਦ ਕਰਦੇ ਕਵੀਆਂ ਨੂੰ ਇੱਕ-ਇੱਕ ਪਰਬ ਅਨੁਵਾਦ ਕਰਨ ਦੇ ਸੋਲਾਂ-ਸੋਲਾਂ ਹਜ਼ਾਰ ਰੁਪਏ ਮਿਹਨਤਾਨੇ ਵਜੋਂ ਦਿੱਤੇ ਸਨ। ਅਨੰਦਪੁਰ ਸਾਹਿਬ ਵਿਖੇ ਗੁਰੂ ਸਾਹਿਬ ਦੀ ਸੇਵਾ ਵਿਚ ਰਹੇ ਕੁਝ ਕੁ ਕਵੀਆਂ ਦੇ ਨਾਮਾਂ ਤੇ ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ :-

ਅਣੀ ਰਾਏ - ਜੰਗਨਾਮਾ ਗੁਰੂ ਗੋਬਿੰਦ ਸਿੰਘ, ਅਨੰਤ ਰਾਮ ਗੁਣਕਾਰੀ - ਭਗਵਤ ਗੀਤਾ ਪ੍ਰਮਾਨੰਦ, ਅੰਮ੍ਰਿਤ ਰਾਏ ਲਹੌਰੀ - ਸਭਾ ਪ੍ਰਥ, ਚਿੱਤਰ ਬਿਆਸ, ਸਾਗਰ - ਸ੍ਰੀ ਸਹਸਨਾਮਾ, ਸੁਖਦੇਵ - ਅਧਿਆਤਮ ਪ੍ਰਕਾਸ਼, ਛੰਦ ਵਿਚਾਰ, ਸੇਨਾਪਤੀ - ਚਾਣਕਦਾ ਨੀਤੀ ਸ਼ਾਸ਼ਤਰ, ਹੰਸ ਰਾਜ ਬਾਜਪਾਈ - ਕਰਣ, ਪਰਬ,



Original with:
Kulbir Singh Sidhu IAS Mohali
Digitized by:
Panjab Digital Library

ਛੰਦ, ਕਪੂਰ ਚੰਦ ਤ੍ਰਿਖਾ - ਰਮਾਇਣ, ਤ੍ਰਿਯ ਚਰਿੱਤਰ, ਕਾਂਸ਼ੀ ਰਾਮ - ਪਾਂਡਵ ਗੀਤਾ, ਪਰਸ ਰਾਮ ਸਵੱਯ, ਕ੍ਰਿਪਾ ਰਾਮ - ਭਗਵਤ ਦੇਵਦਾਸ ਸਰੰਗ, ਕੇਸ਼ਵਾਸ਼ - ਬੁੱਧੀ ਪ੍ਰਕਾਸ਼ ਦਰਪਣ, ਬਾਰਾਮਾਹ, ਕਵਰੇਸ਼ - ਦਰੋਣ ਪਰਖ, ਕੰਕਣ - ਸੰਖੇਪ ਦਰਗੁਰ ਕਥਾ, ਗਿਰਧਰ ਚੰਦਰ - ਇਸ਼ਟ ਪਚੀਸੀ, ਗਿਰਧਰ ਲਾਲ - ਪਿੰਗਲ ਸਾਰ, ਗੁਰਦਾਸ ਸਿੰਘ - ਵਾਰ ਪਾ: ਦਸਵੀਂ, ਬਾਰਾਮਾਹ ਰਾਮ ਚੰਦਰ ਜੀ, ਗੁਰਦਾਸ ਗੁਣੀ - ਕਥਾ ਹੀਰ-ਰਾਂਝਾ, ਸਾਖੀ ਹੀਰਾ ਦਾਸ, ਗੁਪਾਲ - ਅਨਭਓ ਉਲਾਬਾ, ਚਉਪਾ ਸਿੰਘ - ਰਹਿਤ ਨਾਮਾ ਹਜ਼ੂਰੀ, ਚੰਦ ਸਿੰਘ - ਪ੍ਰੀਛਾ ਗੁਰੂ ਗੋਬਿੰਦ ਸਿੰਘ ਤੇ ਉਦਯੋਗ ਪਰਵ ਦਾ ਭਾਸ਼, ਜਗਨ ਨਾਥ - ਗੁਰੂ ਚਰਿੱਤਰ, ਮੋਹਮਦ੍ਰ ਰਾਜੇ ਦੀ ਕਥਾ, ਤਨਸੁਖ ਲਹੌਰੀ - ਰਾਜਨੀਤ ਗ੍ਰੰਥ, ਟਹਿਕਣ - ਅਸਮੇਧ ਪਰਬ, ਰਤਨ ਦਾਸ, ਜੀਵਨ ਸਿੰਘ - ਸ੍ਰੀ ਗੁਰੂ ਕਥਾ, ਦਾਨਾ - ਕਥਾ ਕਾਨ ਗੁਜਰੀ ਕੀ, ਮੂਰਖਨਾਮਾ, ਨੰਦ ਲਾਲ - ਦੀਵਾਨ ਗੋਯਾ, ਜ਼ਿੰਦਗੀ ਨਾਮਾ, ਜੰਗਨਾਮਾ, ਬਿੰਦ - ਬਿੰਦਸ ਤਸਈ, ਭਾਵ ਪੰਚਾਸ਼ਿਕਾ, ਨੰਦ ਰਾਮ - ਨੰਦ ਰਾਮ ਪਚੀਸੀ, ਕਥਾ ਗੁਰੂ ਗੋਬਿੰਦ ਸਿੰਘ, ਪ੍ਰਹਿਲਾਦ ਰਾਏ - 50 ਉਪਨਿਸ਼ਦਾਂ ਦਾ ਅਨੁਭਵ, ਭਗਵਾਨ ਦਾਸ - ਨਿੰਜਨੀ, ਧਰਮ ਸ਼ਾਸਤਰ, ਅੰਮ੍ਰਿਤ ਧਾਰਾ, ਸਰਘ ਪਰਘ ਦੀ ਕਥਾ, ਰਾਮ ਚੰਦਰ - ਕਥਾ ਦਲ ਦਮਯੰਤੀ ਦੀ, ਮੰਗਲ - ਸੁਲਧ ਪਰਬ, ਫੁਟਕਲ ਛੰਦ, ਲਖਣ ਰਾਏ - ਹਿਤੋਂ ਉਪਦੇਸ਼, ਗੁਰ ਚਰਿਤਾ ਆਦਿ।

## ਚੰਡੀਗੜ੍ਹ:

ਇਹ ਖਿੱਤਾ ਘੱਗਰ ਦਰਿਆ ਦੇ ਬਿਲਕੁਲ ਕਿਨਾਰੇ 'ਤੇ ਵਸਿਆ ਹੋਇਆ ਹੈ। ਇਹ ਉਹ ਹੀ ਘੱਗਰ ਦਰਿਆ ਹੈ ਜੋ ਪ੍ਰਾਚੀਨ ਸਰਸਵਤੀ ਦਾ ਬਦਲਿਆ ਰੂਪ ਹੈ। ਇਹ ਖਿੱਤਾ ਪ੍ਰਾਚੀਨ ਸਮੇਂ ਵਿਚ ਸਰਸਵਤੀ ਕਾਲ ਤੋਂ ਲੈ ਕੇ ਘੱਗਰ ਕਾਲ ਤੱਕ ਹਮੇਸ਼ਾਂ ਸ਼ਾਨਾਂ-ਮੱਤਾ ਰਿਹਾ ਹੈ।

ਚੰਡੀਗੜ੍ਹ ਦੀ ਹੋਂਦ ਸ਼੍ਰੀ ਜਵਾਹਰ ਲਾਲ ਨਹਿਰੂ ਤੇ ਸ੍ਰ.ਪ੍ਰਤਾਪ ਸਿੰਘ ਕੈਰੋਂ ਵਰਗੇ ਵੱਡੇ ਸਿਆਸਤਦਾਨਾਂ ਦੀ ਦੂਰਅੰਦੇਸ਼ੀ ਦਾ ਨਤੀਜਾ ਹੈ। ਅੱਜ ਇਹ ਦੋ ਪ੍ਰਾਂਤਾਂ ਦੀ ਸਾਂਝੀ ਰਾਜਧਾਨੀ ਹੈ। ਇਸ ਸ਼ਹਿਰ ਨੂੰ ਇਮਾਰਤਸਾਜ਼ੀ ਦੇ ਪੱਖ ਤੋਂ ਸੋਹਣਾ ਬਣਾਉਣ ਵਿਚ ਸਭ ਤੋਂ ਵੱਡਾ ਯੋਗਦਾਨ ਫਰਾਂਸੀਸੀ ਆਰਕੀਟੈਕਟ ਲੇ-ਕਾਰਬੂਜ਼ੀਅਰ ਦਾ ਹੈ ਜਿਨ੍ਹਾਂ ਨੂੰ ਇਸ ਨਾਯਾਬ ਦੇਣ ਸਦਕਾ ਅਸੀਂ ਕਦੇ ਵੀ ਭੁਲਾ ਨਹੀਂ ਸਕਦੇ। ਸ੍ਰ. ਮਹਿੰਦਰ ਸਿੰਘ ਰੰਧਾਵਾ ਇਥੋਂ ਦੇ ਚੀਫ-ਕਮਿਸ਼ਨਰ ਰਹੇ ਜੋ ਕਿ ਮੰਨੇ-ਪ੍ਰਮੰਨੇ ਸਾਇੰਸਦਾਨ ਵੀ ਸਨ। ਉਨ੍ਹਾਂ ਨੇ ਇਸ ਸ਼ਹਿਰ ਨੂੰ ਹਰਿਆਲੀ ਦੇਣ ਦੇ ਪੱਖੋਂ ਤੇ ਵਾਤਾਵਰਣ ਨੂੰ ਇਸ ਸ਼ਹਿਰ ਦੀ ਵਸੋਂ ਲਈ ਸੁਖਾਵਾਂ ਬਣਾਉਣ ਵਾਸਤੇ ਬਾਗਾਂ ਤੇ



*Original with:*
Kulbir Singh Sidhu IAS Mohali
*Digitized by:*
Panjab Digital Library

ਪਾਰਕਾਂ, ਇਥੋਂ ਤਕ ਕਿ ਸੜਕਾਂ ਦੇ ਕਿਨਾਰੇ ਲੱਗੇ ਰੁੱਖਾਂ ਤਕ ਨੂੰ ਲਵਾਉਣ ਵਿਚ ਉਨ੍ਹਾਂ ਦਾ ਯੋਗਦਾਨ ਪ੍ਰਤੱਖ ਨਜ਼ਰ ਆਉਂਦਾ ਹੈ। ਹੋਰ ਗੱਲਾਂ ਛੱਡੋ ਸੜਕਾਂ ਦੇ ਉਤੇ ਲੱਗੇ ਰੁੱਖਾਂ ਦੀ ਤਰਤੀਬ ਇਸ ਤਰ੍ਹਾਂ ਹੈ ਕਿ ਸਰਦੀਆਂ ਵਿਚ ਫੁੱਲਾਂ ਨਾਲ ਲੱਦੇ ਰੁੱਖ ਜਿੱਥੇ ਸ਼ਹਿਰ ਦੀ ਸੁੰਦਰਤਾ ਵਿਚ ਚਾਰ-ਚੰਨ ਲਾਉਂਦੇ ਹਨ; ਉੱਥੇ ਜੇਠ-ਹਾੜ ਦੀ ਗਰਮੀ ਵਿਚ ਜਦੋਂ ਬੰਦਾ ਵੀ ਸੁੱਕ ਜਾਂਦਾ ਹੈ ਤਾਂ ਉਦੋਂ ਰੁੱਖਾਂ ਦੀ ਹਰਿਆਲੀ ਬੰਦੇ ਦੇ ਮਨ ਨੂੰ ਬਹੁਤ ਭਾਉਂਦੀ ਹੈ।

ਚੰਡੀਗੜ੍ਹ ਸ਼ਹਿਰ ਜੁਆਨੀ ਦਾ ਮਰਕਜ਼ ਹੈ। ਇਥੋਂ ਦੇ ਪੰਜਾਬ ਅਤੇ ਦੇਸ਼-ਵਿਦੇਸ਼ ਤੋਂ ਆਏ ਨੌਜਵਾਨ ਮੁੰਡੇ-ਕੁੜੀਆਂ ਖੂਬਸੂਰਤੀ ਪੱਖੋਂ ਇਸ ਸ਼ਹਿਰ ਨੂੰ ਹੋਰ ਵੀ ਆਕਰਸ਼ਣ ਦਾ ਕੇਂਦਰ ਬਣਾਉਂਦੇ ਹਨ। ਇਥੋਂ ਦੀਆਂ ਪ੍ਰਮੁੱਖ ਸੰਸਥਾਵਾਂ ਵਿਚੋਂ ਪੰਜਾਬ ਯੂਨੀਵਰਸਿਟੀ, ਪੀ.ਜੀ.ਆਈ, ਇੰਜਨੀਅਰਿੰਗ ਕਾਲਜ ਤੇ ਹੋਰ ਸਕੂਲ ਅਤੇ ਕਾਲਜ ਹੁਣ ਜਗਤ ਪ੍ਰਸਿੱਧ ਹਨ। ਅੱਜ ਇਹ ਸ਼ਹਿਰ ਲੰਦਨ, ਪੈਰਿਸ ਤੇ ਨਿਊਯਾਰਕ ਵਰਗੇ ਸ਼ਹਿਰਾਂ ਦੇ ਮੁਕਾਬਲੇ ਵਿਚ ਖੜ੍ਹਾ ਪ੍ਰਤੀਤ ਹੁੰਦਾ ਹੈ।

## ਭਾਖੜਾ ਡੈਮ ਦੀ ਪੰਜਾਬ ਦੀ ਆਰਥਿਕ ਖੁਸ਼ਹਾਲੀ ਨੂੰ ਦੇਣ :

ਰੂਪਨਗਰ ਦੀ ਪਾਵਨ ਧਰਤੀ ਜਿਥੇ ਗੁਰੂ ਸਾਹਿਬਾਨ ਦੀ ਪਵਿੱਤਰ ਛੋਹ ਕਰਕੇ ਪੂਜਨੀਕ ਬਣ ਗਈ ਹੈ। ਉੱਥੇ ਇਸ ਦਾ ਜ਼ਰਰਾ-ਜ਼ਰਰਾ ਦੇਸ਼ ਭਗਤੀ ਅਤੇ ਸੰਘਰਸ਼ੀਲਤਾ ਦਾ ਲਾਮਿਸਾਲ ਆਭਾ ਪ੍ਰਦਾਨ ਕਰਦਾ ਹੈ। ਸਤਿਗੁਰਾਂ ਦੀ ਕਿਰਪਾ ਕਰਕੇ ਮਹਾਨ ਵਿਦਵਾਨਾਂ, ਸਾਹਿਤਕਾਰਾਂ ਤੇ ਕਵੀਆਂ ਦੀਆਂ ਭਰਪੂਰ ਰਚਨਾਵਾਂ ਕਰਕੇ ਵੀ ਰੂਪਨਗਰ ਦੀ ਸਾਹਿਤਕ ਸੰਸਾਰ ਵਿੱਚ ਅਨੁਪਮ ਦੇਣ ਹੈ। ਜ਼ਿਲ੍ਹੇ ਦੇ ਪ੍ਰਾਚੀਨ ਮੰਦਰ, ਮਸਜਿਦਾਂ, ਦਰਗਾਹਾਂ ਤੇ ਗੁਰਦੁਆਰਿਆਂ ਦੀ ਬਹੁਤਾਤ ਨਾਲ ਸਾਰੀ ਫਿਜ਼ਾ ਇੱਕ ਅਲੌਕਿਕ ਤੇ ਇਲਾਹੀ ਆਨੰਦ ਪ੍ਰਦਾਨ ਕਰਦੀ ਹੈ। ਇਹੀ ਫਿਜ਼ਾ ਸਾਰੇ ਆਲਮ ਨੂੰ ਆਨੰਦ ਤੇ ਖੁਸ਼ੀਆਂ ਪ੍ਰਦਾਨ ਕਰਦੀ ਇੱਕ ਸਦੀਵੀ ਰਸ ਦਾ ਅਨੁਭਵ ਕਰਵਾਉਂਦੀ ਹੈ। ਇਹ ਹੀ ਜ਼ਿਲ੍ਹਾ ਰੂਪਨਗਰ ਦੀ ਸਭ ਤੋਂ ਵੱਡੀ ਮਹਾਨਤਾ ਹੈ।



*ਭਾਖੜਾ ਡੈਮ ਨੰਗਲ*



Original with:
Kulbir Singh Sidhu IAS Mohali
Digitized by:
Panjab Digital Library

# ਸਰਸਵਤੀ ਤੋਂ ਗੰਗੋ-ਜਮਨ ਤੇ ਸਤਲੁਜ ਤਕ ਦਾ ਖੇਤਰ

**ਅੰਬਾਲਾ:**

1886 ਤੱਕ ਅੰਬਾਲਾ ਤਿੰਨ ਜ਼ਿਲ੍ਹਿਆਂ ਲੁਧਿਆਣਾ, ਅੰਬਾਲਾ ਅਤੇ ਸ਼ਿਮਲਾ ਦੀ ਵੱਖਰੀ ਡਵੀਜ਼ਨ ਸੀ। ਇਸ ਵਿਚ ਅੰਬਾਲਾ, ਨਰਾਇਣਗੜ, ਜਗਾਧਰੀ, ਰੋਪੜ ਅਤੇ ਖਰੜ ਤਹਿਸੀਲਾਂ ਸ਼ਾਮਲ ਸਨ। ਇਸ ਦੇ ਪੱਛਮ ਵਿਚ ਪਟਿਆਲਾ ਰਿਆਸਤ ਸੀ। ਇਸ ਦੀ ਉਤਰ-ਪੱਛਮ ਤੋਂ ਦੱਖਣ-ਪੂਰਬ ਤੱਕ ਲੰਬਾਈ 80 ਮੀਲ ਸੀ। ਇਸ ਦਾ ਖੇਤਰ ਸ਼ਿਵਾਲਿਕ ਦੀਆਂ ਪਹਾੜੀਆਂ ਨਾਲ ਲਗਦਾ ਸੀ। ਇਸ ਦਾ ਜ਼ਿਕਰਯੋਗ ਹਿੱਸਾ ਪਹਾੜੀ ਵੀ ਸੀ। ਰੋਪੜ ਖੇਤਰ ਵਿਚ ਦਰਿਆ ਸਤਲੁਜ ਅਤੇ ਅੰਬਾਲਾ ਖੇਤਰ ਵਿਚ ਘੱਗਰ ਦਰਿਆ ਵਹਿੰਦੇ ਸਨ। ਨਰਾਇਣਗੜ ਅਤੇ ਜਗਾਧਰੀ ਦਾ ਖੇਤਰ ਬਹੁਤਾ ਉਪਜਾਊ ਨਹੀਂ ਸੀ। ਮੋਰਨੀ ਅਤੇ ਕਾਲੇਸਰ ਦਾ ਖੇਤਰ ਵਿਚ ਕੀਮਤੀ ਜੰਗਲ ਸਨ। ਸ਼ਿਵਾਲਿਕ ਵਿਚ ਨਾਹਨ ਨੇੜੇ ਮਾਰਕੰਡਾ ਨਦੀ ਅਤੇ ਮੋਰਨੀ ਦੇ ਪਹਾੜਾਂ ਵਿਚ ਟਾਂਗਰੀ ਨਦੀ ਵਹਿੰਦੀ ਸੀ। ਬ੍ਰਹਮਣੀ ਇਤਿਹਾਸ ਵਿਚ ਗੰਗਾ ਤੋਂ ਬਾਅਦ ਸਰੁਸਤੀ ਜਿਸ ਦਾ ਪੁਰਾਣਾ ਨਾਂ ਸਰਸਵਤੀ ਵੀ ਹੈ, ਪਵਿਤਰ ਦਰਿਆ ਸੀ ਜੋ ਜਗਾਧਰੀ ਦੇ ਪਰਗਣਾ ਮੁਸਤਫਾਬਾਦ ਦੇ ਉਤਰ ਵਿਚ ਕਲਾਵਰ ਦੇ ਸਥਾਨ ਤੇ ਵਹਿੰਦੀ ਸੀ। ਜ਼ਿਲ੍ਹੇ ਦਾ ਮੌਸਮ ਠੀਕ ਹੈ ਪ੍ਰੰਤੂ ਤਾਪਮਾਨ ਵਿਚ ਤਬਦੀਲੀ ਆਉਂਦੀ ਰਹਿੰਦੀ ਹੈ। ਮੱਧਕਾਲੀਨ ਸਮੇਂ ਵਿਚ ਇਸੇ ਖੇਤਰ ਦਾ ਸੁੱਘ ਨਾਂ ਦਾ ਪਿੰਡ ਦੇਸ਼ ਦੀ ਰਾਜਧਾਨੀ ਰਿਹਾ ਹੈ ਜੋ ਜਮਨਾ ਦੇ ਕਿਨਾਰੇ ਜਗਾਧਰੀ ਅਤੇ ਬੂੜੀਆ ਦੇ ਨੇੜੇ ਸੀ। ਇਸ ਦਾ ਹਵਾਲਾ ਹਿਊਨਸਾਂਗ ਨੇ ਵੀ ਦਿੱਤਾ ਹੈ, ਜੋ ਸੱਤਵੀਂ ਸਦੀ ਵਿਚ ਭਾਰਤ ਆਇਆ ਸੀ। ਆਈਨੇ-ਅਕਬਰੀ ਵਿਚ ਰੋਪੜ, ਅੰਬਾਲਾ, ਖਿਜਰਾਬਾਦ, ਸਢੌਰਾ ਅਤੇ ਮੁਸਤਫਾਬਾਦ ਵਿਖੇ ਮਹੱਲ ਹੋਣ ਦਾ ਜ਼ਿਕਰ ਕੀਤਾ ਹੈ। 25 ਅਪ੍ਰੈਲ 1809 ਨੂੰ ਰੋਪੜ ਵਿਖੇ ਮਹਾਰਾਜਾ ਰਣਜੀਤ ਸਿੰਘ ਨੇ ਅੰਗਰੇਜ਼ਾਂ ਨਾਲ ਸੰਧੀ ਕੀਤੀ ਅਤੇ ਸਤਲੁਜ ਦੇ ਦੱਖਣ ਵੱਲ ਦਾ ਸਾਰਾ ਇਲਾਕਾ ਅੰਗਰੇਜ਼ਾਂ ਲਈ ਛੱਡ ਦਿੱਤਾ। 1845 ਵਿਚ ਰੋਪੜ ਅਤੇ ਖਰੜ ਦੇ ਸਰਦਾਰਾਂ ਦੇ 106 ਪਿੰਡ ਅਤੇ ਅਨੰਦਪੁਰ ਦੇ ਸੋਢੀਆਂ ਦੇ ਇਨ੍ਹਾਂ ਹੀ ਤਹਿਸੀਲਾਂ ਦੇ 72 ਅਤੇ ਨਰਾਇਣਗੜ੍ਹ ਵਿਚ ਕਪੂਰਥਲਾ ਦੇ ਰਾਜੇ ਦੇ 89 ਪਿੰਡ ਅੰਬਾਲਾ ਜ਼ਿਲ੍ਹੇ ਵਿਚ ਸ਼ਾਮਲ ਕੀਤੇ ਗਏ। 1849 ਵਿਚ ਸਾਰੇ ਮੁਖੀਆਂ ਦੀਆਂ ਸਭ ਸ਼ਕਤੀਆਂ ਖਤਮ ਹੋ ਗਈਆਂ ਤੇ ਉਹ ਸਿੱਧੇ ਅੰਗਰੇਜ਼ਾਂ ਦੇ ਅਧੀਨ ਹੋ ਗਏ। ਮੁਖੀਆਂ ਭਾਵ ਜਗੀਰਦਾਰਾਂ ਨੂੰ ਤਿੰਨ ਜਮਾਤਾਂ, ਵੱਡੇ ਜਗੀਰਦਾਰ, ਛੋਟੇ ਜਾਂ ਪੱਟੀਦਾਰ



*Original with:*
Kulbir Singh Sidhu IAS Mohali
*Digitized by:*
Panjab Digital Library

ਜਗੀਰਦਾਰ ਅਤੇ ਜੈਲਦਾਰਾਂ ਵਿਚ ਵੰਡ ਦਿੱਤਾ ਗਿਆ। ਸ਼ਾਹਜਾਦਪੁਰ ਦਾ ਸ: ਜੀਵਨ ਸਿੰਘ ਜਿਸ ਦਾ ਜਨਮ 1860 ਵਿਚ ਹੋਇਆ, ਇਕੋ ਇਕ ਸਿੱਖ ਪਰਿਵਾਰ ਦਾ ਮਸ਼ਹੂਰ ਨੁਮਾਇੰਦਾ ਹੋਇਆ ਹੈ। ਇਹ ਪਰਿਵਾਰ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਮਸ਼ਹੂਰ ਹੋਇਆ ਅਤੇ ਸ਼ਹੀਦ ਪਰਿਵਾਰ ਵਜੋਂ ਜਾਣਿਆ ਜਾਂਦਾ ਸੀ। ਇਸ ਸਰਦਾਰ ਦਾ ਵਿਆਹ 1884 ਮਹਾਰਾਜਾ ਪਟਿਆਲਾ ਦੀ ਭੈਣ ਨਾਲ ਹੋਇਆ ਸੀ। ਰੋਪੜ ਸ਼ਹਿਰ ਰੋਕੇਸ਼ਰ ਨਾਂ ਦੇ ਰਾਜੇ ਨੇ ਆਪਣੇ ਪੁੱਤਰ ਰੁਪਸੇਨ ਦੇ ਨਾਂ ਤੇ ਵਸਾਇਆ। ਇਹ ਅੰਬਾਲੇ ਤੋਂ 45 ਮੀਲ ਦੀ ਵਿੱਥ ਤੇ ਸਤਲੁਜ ਦੇ ਕਿਨਾਰੇ ਸਥਿਤ ਹੈ। 1882 ਵਿਚ ਇਥੇ ਨਹਿਰ ਬਣੀ ਅਤੇ 1884-85 ਵਿਚ ਰੇਲਵੇ ਲਾਈਨ ਬਣੀ। ਚਮਕੌਰ ਸਾਹਿਬ ਵੀ ਹੁਣ ਦੇ ਰੋਪੜ ਜ਼ਿਲ੍ਹੇ ਦਾ ਮਸ਼ਹੂਰ ਸਿੱਖ ਤੀਰਥ ਅਸਥਾਨ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਦੋ ਸਾਹਿਬਜ਼ਾਦੇ ਅਜੀਤ ਸਿੰਘ ਅਤੇ ਜੁਝਾਰ ਸਿੰਘ ਅਤੇ ਹੋਰ ਸਿੰਘ ਮੁਗਲ ਫੌਜਾਂ ਨਾਲ ਹੋਈ ਜੰਗ ਵਿਚ ਸ਼ਹੀਦ ਹੋਏ। ਪਿੰਜੌਰ ਦਾ ਮੌਜੂਦਾ ਯਾਦਵਿੰਦਰਾ ਗਾਰਡਨ ਅਤੇ ਹੋਰ ਇਲਾਕਾ ਪਟਿਆਲਾ ਰਿਆਸਤ ਵਲੋਂ 60000 ਰੁ: ਵਿਚ ਸਿਰਮੌਰ ਰਿਆਸਤ ਤੋਂ ਖਰੀਦਿਆ ਗਿਆ ਸੀ। ਅੰਬਾਲਾ ਇਥੋਂ ਦੀਆਂ ਵਿਦਿਅਕ ਸੰਸਥਾਵਾਂ ਕਰਕੇ ਵੀ ਬਹੁਤ ਮਸ਼ਹੂਰ ਹੈ। ਮਨਸਾ ਦੇਵੀ, ਮਨੀ ਮਾਜਰਾ, ਕਾਲਕਾ, ਕਸੌਲੀ, ਸਢੌਰਾ, ਸਨਾਵਰ, ਜਗਾਧਰੀ ਆਦਿ ਮਸ਼ਹੂਰ ਅਸਥਾਨ ਹਨ। ਗੋਪਾਲ ਮੋਚਨ ਹਿੰਦੂਆਂ ਦਾ ਮਸ਼ਹੂਰ ਤੀਰਥ ਅਸਥਾਨ ਹੈ।

## ਕਰਨਾਲ:

ਇਸ ਦੀ ਪੂਰਬੀ ਸੀਮਾ ਜਮਨਾ ਦਰਿਆ ਨਾਲ ਲਗਦੀ ਸੀ। ਉਤਰ ਵਲੋਂ ਇਹ ਜਗਾਧਰੀ ਅਤੇ ਅੰਬਾਲਾ ਨਾਲ ਲਗਦਾ ਹੈ। ਉਤਰ ਪੱਛਮ ਵਲੋਂ ਪਟਿਆਲਾ ਅਤੇ ਜੀਂਦ ਰਿਆਸਤਾਂ ਨਾਲ ਲਗਦਾ ਹੈ। ਜ਼ਿਲ੍ਹੇ ਵਿਚ ਹਰ ਥਾਂ ਲੱਕੜ ਬਹੁਤ ਹੈ। ਬਾਂਗਰ ਦੇ ਉਪਜਾਊ ਇਲਾਕੇ ਵਿਚ ਅੰਬ ਅਤੇ ਜਮੋਆ ਬਹੁਤ ਹੁੰਦਾ ਹੈ। ਕਰਨਾਲ ਦੇ ਕੈਥਲ, ਥਾਨੇਸਰ, ਸ਼ਾਹਬਾਦ, ਪਿਹੋਵਾ, ਸਮਾਲਖਾ, ਸੀਵਨ, ਫਤਹਿਪੁਰ, ਲਾਡਵਾ, ਇੰਦਰੀ, ਪਿਪਲੀ ਆਦਿ ਮਸ਼ਹੂਰ ਕਸਬੇ ਸਨ। ਜੁਲਾਈ ਤੋਂ ਸਤੰਬਰ ਜਦੋਂ ਮੀਂਹ ਪੈਂਦੇ ਹਨ ਅਤੇ ਜਮਨਾ ਵਿਚ ਹੜ੍ਹ ਵਰਗੀ ਸਥਿਤੀ ਪੈਦਾ ਹੁੰਦੀ ਹੈ ਤਾਂ ਨਾਲ ਲਗਦੇ ਪਿੰਡਾਂ ਵਿਚ ਪਾਣੀ ਦੀ ਮਾਰ ਨਾਲ ਨੁਕਸਾਨ ਹੁੰਦਾ ਹੈ। ਮਿਸਟਰ ਇਬਟਸਨ ਦੇ ਕਰਨਾਲ ਸੈਟਲਮੈਂਟ ਸਮੇਂ ਦੀ ਪੁਰਾਣੀ ਨਹਿਰ ਵੀ ਇੰਦਰੀ ਤੋਂ ਲੈ ਕੇ ਅੱਗੇ ਤੱਕ ਵਗਦੀ ਹੈ ਜੋ ਮੁਗਲਾਂ ਵੇਲੇ ਦੀ ਬਣਾਈ ਬਾਦਸ਼ਾਹੀ ਨਹਿਰ ਨਾਲ ਜਾ ਮਿਲਦੀ ਹੈ। ਇਸ ਜ਼ਿਲ੍ਹੇ ਵਿਚ ਸਰੁਸਤੀ ਨਹਿਰ ਵੀ ਵਗਦੀ ਰਹੀ ਹੈ। ਮਾਰਕੰਡਾ ਤੇ ਘੱਗਰ ਵੀ ਇਸ ਦੇ ਖੇਤਰ ਵਿਚੋਂ ਦੀ ਲੰਘਦੇ ਹਨ। ਕੁਰੂਕਸ਼ੇਤਰ ਜਿਥੇ ਕੌਰਵਾਂ ਅਤੇ ਪਾਂਡਵਾਂ ਦਾ ਯੁੱਧ ਹੋਇਆ ਸੀ ਵੀ ਕਿਸੇ ਸਮੇਂ ਹਿੰਦੁਸਤਾਨ ਦੀ ਸਿਆਸੀ ਅਤੇ ਧਾਰਮਿਕ ਰਾਜਧਾਨੀ ਰਿਹਾ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

ਇਸ ਦਾ ਵੇਰਵਾ ਮਹਾਂਭਾਰਤ ਵਿਚ ਥਾਂ ਥਾਂ ਮਿਲਦਾ ਹੈ। ਦਿੱਲੀ 'ਤੇ ਹਮਲਾ ਕਰਨ ਸਮੇਂ ਤੈਮੂਰ ਵੀ ਇਸ ਜ਼ਿਲ੍ਹੇ ਵਿਚੋਂ ਲੰਘਿਆ। 1526 ਈ: ਵਿਚ ਇਬਰਾਹੀਮ ਲੋਧੀ, ਬਾਬਰ ਦੀ ਫੌਜ ਨਾਲ ਲੜਦਾ ਮਾਰਿਆ ਗਿਆ ਅਤੇ ਉਸ ਨੂੰ ਪਾਣੀਪਤ ਵਿਖੇ ਦਫਨਾਇਆ ਗਿਆ। ਸਤਾਰਵੀਂ ਸਦੀ ਵਿਚ ਮੁਗਲਾਂ ਦੀ ਤਾਕਤ ਖੁਰਨ ਲੱਗੀ ਤੇ ਸਿੱਖ ਸ਼ਕਤੀਸ਼ਾਲੀ ਹੋਣ ਲੱਗੇ। 1709 ਈ: ਵਿਚ ਬੰਦਾ ਬਹਾਦਰ ਨੇ ਸਿੱਖ ਸੈਨਿਕ ਇਕੱਠੇ ਕੀਤੇ ਅਤੇ ਜਮਨਾ ਦੇ ਪੱਛਮ ਵਲ ਦੇ ਦੇਸ਼ ਦੇ ਬਹੁਤ ਸਾਰੇ ਹਿੱਸੇ ਤੇ ਕਬਜ਼ਾ ਜਮਾ ਲਿਆ। 1761 ਵਿਚ ਪਾਣੀਪਤ ਵਿਖੇ ਮੁਗਲਾਂ ਤੇ ਮਰਹੱਟਿਆਂ ਦੀ ਮਸ਼ਹੂਰ ਲੜਾਈ ਲੜੀ ਗਈ ਜਿਸ ਵਿਚ ਮਰਹੱਟਿਆਂ ਨੂੰ ਹਾਰ ਹੋਈ। ਅਜਿਹੇ ਹੀ ਸਮੇਂ ਰਾਜਾ ਗਜਪਤ ਸਿੰਘ ਨੇ ਜੀਂਦ, ਸਫੀਦੋ, ਪਾਣੀਪਤ ਅਤੇ ਕਰਨਾਲ ਤੇ ਕਬਜ਼ਾ ਕਰ ਲਿਆ। ਅੰਗਰੇਜ਼ਾਂ ਦੇ ਆਉਣ ਨਾਲ 1805 ਤੱਕ ਸਾਰੇ ਸਿੱਖ ਚੀਫ ਹੌਲੀ-ਹੌਲੀ ਅੰਗਰੇਜ਼ਾਂ ਦੀ ਸ਼ਰਨ ਆ ਗਏ। 1806 ਵਿਚ ਮਹਾਰਾਜਾ ਰਣਜੀਤ ਸਿੰਘ ਆਪਣੀ ਫੌਜ ਨਾਲ ਥਾਨੇਸਰ ਪਹੁੰਚ ਗਿਆ ਅਤੇ ਅੰਗਰੇਜ਼ਾਂ ਨੂੰ ਹੈਰਾਨੀ ਹੋਈ ਕਿ ਉਹ ਕਿਵੇਂ ਉਨ੍ਹਾਂ ਦੇ ਇਲਾਕੇ ਵਿਚ ਆਪਣੀ ਫੌਜ ਨਾਲ 20 ਮੀਲ ਤਕ ਅੱਗੇ ਆ ਗਿਆ। ਬਾਅਦ ਵਿਚ 25 ਅਪ੍ਰੈਲ 1809 ਨੂੰ ਲਾਹੌਰ ਸੰਧੀ ਹੋਣ ਨਾਲ ਮਹਾਰਾਜਾ ਰਣਜੀਤ ਸਿੰਘ ਦੇ ਸਤਲੁਜ ਤੋਂ ਪਾਰ ਆਉਣ ਤੇ ਰੋਕ ਲੱਗ ਗਈ। ਲਾਡਵਾ ਦੇ ਸਰਦਾਰ ਗੁਰਦਿੱਤ ਸਿੰਘ ਦਾ ਪੁਤਰ ਅਜੀਤ ਸਿੰਘ ਲਾਡਵਾ ਮਸ਼ਹੂਰ ਸਿੱਖ ਹੋਇਆ ਹੈ ਜਿਸ ਨੇ ਥਾਨੇਸਰ ਵਿਖੇ ਸਰਸਵਤੀ ਦਰਿਆ ਤੇ ਪੁਲ ਬਣਾ ਕੇ ਅੰਗਰੇਜ਼ਾਂ ਤੋਂ ਵਾਹ-ਵਾਹ ਖੱਟੀ ਅਤੇ ਲਾਰਡ ਆਕਲੈਂਡ ਤੋਂ ਰਾਜਾ ਦਾ ਖਿਤਾਬ ਹਾਸਲ ਕੀਤਾ। 1857 ਦੇ ਗਦਰ ਵੇਲੇ ਪਾਣੀਪਤ ਦਾ ਜੱਜ ਮੈਕਵਾਈਟਰ ਦਿੱਲੀ ਵਿਖੇ ਮਾਰਿਆ ਗਿਆ ਸੀ। ਪਾਣੀਪਤ ਬਾਂਗਰ ਦੇ 16 ਵੱਡੇ ਜੱਟ ਪਿੰਡਾਂ ਨੇ ਸਰਕਾਰ ਨੂੰ ਮਾਮਲਾ ਦੇਣ ਤੋਂ ਨਾਂਹ ਕਰ ਦਿੱਤੀ ਸੀ ਅਤੇ ਪਿੰਡਾਂ ਵਿਚੋਂ ਚੌਕੀਦਾਰਾਂ ਨੂੰ ਭਜਾ ਦਿੱਤਾ ਸੀ। 1901 ਦੀ ਮਰਦਮਸ਼ੁਮਾਰੀ ਅਨੁਸਾਰ ਜ਼ਿਲ੍ਹੇ ਦੀ ਕੁੱਲ ਵਸੋਂ 8,83,225 ਸੀ।

## ਹਿਸਾਰ:

ਹਿਸਾਰ ਕਸਬਾ ਫਿਰੋਜ਼ਸ਼ਾਹ ਤੁਗਲਕ ਨੇ 14ਵੀਂ ਸਦੀ ਵਿਚ ਵਸਾਇਆ ਅਤੇ ਆਪਣੇ ਨਾਂ ਤੇ ਇਸ ਦਾ ਨਾਮ ਹਿਸਾਰ ਫਿਰੋਜ਼ਾ ਰਖਿਆ ਭਾਵ "ਫਿਰੋਜ਼ ਦਾ ਕਿਲ੍ਹਾ" ਜੋ ਬਾਅਦ ਵਿਚ ਹਿਸਾਰ ਮਸ਼ਹੂਰ ਹੋ ਗਿਆ। 1890 ਤੱਕ ਇਹ ਛੇ ਤਹਿਸੀਲਾਂ ਭਿਵਾਨੀ, ਹਾਂਸੀ, ਹਿਸਾਰ, ਬਰਵਾਲਾ, ਫਤਿਹਾਬਾਦ ਅਤੇ ਸਿਰਸਾ ਵਿਚ ਵੰਡਿਆ ਹੋਇਆ ਸੀ। ਉਤਰ ਪੱਛਮ ਦੇ ਕੋਨੇ ਤੋਂ ਬਿਨ੍ਹਾਂ ਸਾਰਾ ਜ਼ਿਲ੍ਹਾ ਪੱਧਰਾ ਸੀ, ਜਿਥੇ ਅਰਾਵਲੀ ਖੇਤਰ ਸ਼ੁਰੂ ਹੁੰਦਾ ਹੈ। ਸਭ ਤੋਂ ਉੱਚੀ ਤੋਸ਼ਾਮ ਪਹਾੜੀ 800 ਫੁੱਟ ਉਚੀ ਸੀ। ਫਤਿਹਾਬਾਦ ਖੇਤਰ ਵਿਚ ਡੰਗਰਾਂ ਦੀਆਂ ਵੱਡੀਆਂ ਚਾਰਗਾਹਾਂ ਹਨ। 1863 ਤੋਂ



Original with:
Kulbir Singh Sidhu IAS Mohali
Digitized by:
Panjab Digital Library

1890 ਦੌਰਾਨ ਇਨ੍ਹਾਂ ਦਾ ਬਹੁਤਾ ਹਿੱਸਾ ਖੇਤੀ ਅਧੀਨ ਲਿਆਂਦਾ ਗਿਆ। ਸਿਰਸੇ ਦੇ ਪੱਛਮ ਵਲ ਦਾ ਖੇਤਰ ਬਾਗੜ ਸੀ ਜਿਥੋਂ ਦੀ ਜ਼ਮੀਲ ਰੇਤਲੀ ਸੀ ਅਤੇ ਵੱਡੇ-ਵੱਡੇ ਟਿੱਬੇ ਸਨ। ਪਾਣੀ ਸੌ ਫੁੱਟ ਡੂੰਘਾ ਸੀ ਜੋ ਕੌੜਾ ਸੀ। ਖੇਤੀ ਆਮ ਤੌਰ ਤੇ ਮੀਂਹ ਤੇ ਨਿਰਭਰ ਸੀ। ਹਰਿਆਣਾ ਖੇਤਰ ਜ਼ਿਲ੍ਹੇ ਵਿਚ ਸਭ ਤੋਂ ਮਸ਼ਹੂਰ ਸੀ। ਇੱਥੇ ਜੱਟਾਂ ਦੀ ਬਹੁਗਿਣਤੀ ਸੀ। ਜ਼ਿਲ੍ਹੇ ਦੇ ਦੱਖਣ ਪੂਰਬੀ ਖਿਤੇ ਨੂੰ ਘੱਗਰ ਦਰਿਆ ਦਾ ਪਾਣੀ ਲਗਦਾ ਸੀ। ਫਤਿਹਾਬਾਦ ਮੁਹੰਮਦ ਤੁਗਲਕ ਦੇ ਪੁਤਰ ਫਿਰੋਜ਼ ਨੇ ਆਪਣੇ ਪੁਤਰ ਦੇ ਨਾਂ ਤੇ ਵਸਾਇਆ। ਫਿਰੋਜ਼ਸ਼ਾਹ ਦੇ ਰਾਜ ਨੂੰ ਵਧੀਆ ਮੰਨਿਆ ਜਾਂਦਾ ਹੈ। ਇਸ ਦੇ ਵਾਸੀਆਂ ਨੇ ਤੈਮੂਰ ਵਲੋਂ ਸੰਨ 1398 ਵਿਚ ਕੀਤਾ ਹਮਲਾ ਦੇਖਿਆ। ਬਾਬਰ ਦੇ ਹਮਲੇ ਸਮੇਂ, 1526 ਈ: ਦੀ ਪਾਣੀਪਤ ਦੀ ਲੜਾਈ ਤੋਂ ਪਹਿਲਾਂ, ਹਿਸਾਰ ਫਿਰੋਜ਼ਾ ਰਾਜਾਸ਼ਾਹੀ ਦਾ ਮੁੱਖ ਕੁਆਟਰ ਸੀ। ਸ਼ੇਰ ਸ਼ਾਹ ਦੇ ਰਾਜ ਸਮੇਂ ਸਿਰਸਾ ਰਾਜ ਦਾ ਮੁੱਖ ਹਿੱਸਾ ਬਣਿਆ ਰਿਹਾ। ਹਿਸਾਰ ਦੀ ਜ਼ਿਕਰਯੋਗ ਮਹੱਤਤਾ ਅਕਬਰ ਦੇ ਸਮੇਂ ਵੀ ਬਣੀ ਰਹੀ। ਪਟਿਆਲਾ ਰਿਆਸਤ ਦੇ ਮੋਢੀ ਬਾਬਾ ਆਲਾ ਸਿੰਘ ਦੀ 1731 ਤੋਂ ਲੈ ਕੇ ਆਪਣੀ ਜ਼ਿੰਦਗੀ ਦੇ ਆਖਰੀ ਸਮੇਂ ਤੱਕ ਭਟਨੇਰ ਅਤੇ ਫਤਿਹਾਬਾਦ ਦੇ ਭੱਟੀ ਮੁਖੀਆਂ ਨਾਲ ਕਸ਼ਮਕਸ਼ ਚਲਦੀ ਰਹੀ। ਸਿੱਖ ਮੁਖੀ ਵਲੋਂ 1754 ਵਿਚ ਆਪਣੇ ਪੁਤਰ ਲਾਲ ਸਿੰਘ ਦੀ ਮੱਦਦ ਨਾਲ ਟੋਹਾਣਾ, ਜਮਾਲਪੁਰ, ਸ਼ਿਕਾਰਪੁਰ ਦੇ ਮਹਿਲਾਂ ਤੇ ਕਬਜ਼ਾ ਕਰ ਲਿਆ ਅਤੇ ਭੱਟੀ ਮੁਖੀਆਂ ਨੂੰ ਅਕਾਲਗੜ੍ਹ ਵਿਖੇ ਹਰਾ ਦਿੱਤਾ। ਘੱਗਰ ਦੇ ਖੇਤਰ ਵਿਚ ਲੰਬਾ-ਲੰਬਾ ਘਾਹ ਹੁੰਦਾ ਸੀ। ਕਿਤੇ-ਕਿਤੇ ਜੰਡ ਦੇ ਦਰੱਖਤ ਹੁੰਦੇ ਸਨ। ਮੁਸਲਮਾਨ ਕਬੀਲੇ ਜਿਵੇਂ ਰਾਜਪੂਤ, ਭੱਟੀ, ਤੂਨਾਰ, ਜੋਇਆ, ਚੌਹਾਨ ਤੇ ਪੰਵਾਰ ਵੱਡੇ-ਵੱਡੇ ਡੰਗਰਾਂ ਦੇ ਵਗ ਚਾਰਦੇ ਰਹਿੰਦੇ ਸਨ ਜਾਂ ਘਾਹ ਅਤੇ ਪਾਣੀ ਦੀ ਭਾਲ ਵਿਚ ਫਿਰਦੇ ਰਹਿੰਦੇ ਸਨ। 1861 ਵਿਚ ਮਹਿਮ ਭਿਵਾਨੀ ਤਹਿਸੀਲ, ਜੋ ਰੋਹਤਕ ਜ਼ਿਲ੍ਹੇ ਦਾ ਹਿਸਾ ਸੀ, ਦੇ 24 ਪਿੰਡ ਹਿਸਾਰ ਨਾਲ ਲਾ ਦਿੱਤੇ ਗਏ। ਜ਼ਿਲ੍ਹੇ ਵਿਚ ਡੰਗਰਾਂ ਦੀ ਚੋਰੀ ਆਮ ਸੀ। ਪਚਾਧਿਆਂ ਨੂੰ ਰਾਠ ਕਹਿੰਦੇ ਹਨ ਅਤੇ ਇਹ ਸਖਤ ਦਿਲ ਲੋਕ ਮੰਨੇ ਜਾਂਦੇ ਹਨ। ਬਿਸ਼ਨੋਈ ਹਿੰਦੂ ਹਲ ਵਾਹਕਾਂ ਦੀ ਜਮਾਤ ਹੈ ਤੇ ਜ਼ਿਲ੍ਹੇ ਵਿਚ ਇਨ੍ਹਾਂ ਦਾ ਜ਼ਿਕਰਯੋਗ ਸਥਾਨ ਹੈ।

**ਰੋਹਤਕ:**

ਇਹ ਕਸਬਾ ਰਾਜਾ ਰੋਹਤਾਸ ਵਲੋਂ ਵਸਾਇਆ ਮੰਨਿਆ ਜਾਂਦਾ ਹੈ ਜਿਸ ਨੂੰ ਦੁਬਾਰਾ ਪ੍ਰਿਥਵੀ ਰਾਜ ਨੇ 1160 ਈ: ਵਿਚ ਵਸਾਇਆ। 1643 ਈ. ਵਿਚ ਰੋਹਤਕ ਨਹਿਰ ਨਵਾਬ ਅਲੀ ਖਾਨ ਵਲੋਂ ਬਣਾਉਣੀ ਸ਼ੁਰੂ ਕੀਤੀ ਗਈ ਕਿਉਂਕਿ ਉਹ ਪੁਰਾਣੀ ਨਹਿਰ ਫਿਰੋਜ਼ਸ਼ਾਹ ਦਾ ਪਾਣੀ ਲਿਆਉਣਾ ਚਾਹੁੰਦਾ ਸੀ ਪ੍ਰੰਤੂ ਉਹ ਸਫਲ ਨਹੀਂ ਹੋ ਸਕਿਆ ਤੇ ਨਹਿਰ ਦੇ ਖੰਡਰਾਤ ਅੱਜ ਵੀ ਰਾਬਰਾ, ਕਤਵਾਲ ਅਤੇ ਪੂਰਬ ਦੇ



Original with:
Kulbir Singh Sidhu IAS Mohali
Digitized by:
Panjab Digital Library

ਪਿੰਡਾਂ ਵਲ ਵੇਖੇ ਜਾ ਸਕਦੇ ਹਨ। ਰੋਹਤਕ ਵਿਖੇ ਇਕੋ-ਇਕ ਇਤਿਹਾਸਕ ਇਮਾਰਤ 'ਦੀਨੀ ਮਸਜਿਦ' ਸੀ ਜੋ ਅਲਾਉਦੀਨ ਖਿਲਜੀ ਦੇ ਸਮੇਂ ਵਿਚ ਬਣਾਈ ਗਈ। ਇਕ ਹੋਰ ਮਸਜਿਦ 1531 ਈ. ਵਿਚ ਬੇਗਮ ਸੁਲਤਾਨ ਵਲੋਂ ਹਮਾਯੂੰ ਦੇ ਸਮੇਂ ਵਿਚ ਵੀ ਬਣਾਈ ਗਈ ਅਤੇ ਇਹ ਵੀ ਕਿਹਾ ਜਾਂਦਾ ਹੈ ਕਿ ਇਹ ਮਸਜਿਦ 1667 ਈ. ਵਿਚ ਔਰੰਗਜ਼ੇਬ ਦੇ ਸਮੇਂ ਵਿਚ ਬਣਾਈ ਗਈ। 1910 ਈ. ਤੱਕ ਰੋਹਤਕ ਦੀਆਂ ਚਾਰ ਤਹਿਸੀਲਾਂ ਗੋਹਾਨਾ, ਝੱਜਰ, ਰੋਹਤਕ ਅਤੇ ਸਾਂਪਲਾ ਸਨ। 1910 ਈ. ਵਿਚ ਸਾਂਪਲਾ ਤਹਿਸੀਲ ਖਤਮ ਕਰ ਦਿੱਤੀ ਅਤੇ ਇਸ ਦਾ ਖੇਤਰ ਬਾਕੀ ਤਿੰਨ ਤਹਿਸੀਲਾਂ ਵਿਚ ਵੰਡ ਦਿੱਤਾ। ਪੇਂਡੂ ਜ਼ਿਲ੍ਹਾ ਹੋਣ ਕਰਕੇ ਜ਼ਿਕਰਯੋਗ ਉਦਯੋਗ ਤਾਂ ਨਹੀਂ ਸਨ ਪ੍ਰੰਤੂ ਘਰੇਲੂ ਉਦਯੋਗ ਜਿਵੇਂ ਕਿ ਕੱਪੜਾ ਬੁਣਨਾ, ਤਰਖਾਣਾ ਕੰਮ, ਜੁੱਤੀਆਂ ਬਣਾਉਣਾ, ਖੇਤੀਬਾੜੀ ਦੇ ਸੰਦ ਬਣਾਉਣ ਦਾ ਕੰਮ ਆਦਿ ਸਾਰੇ ਜ਼ਿਲ੍ਹੇ ਵਿਚ ਹੀ ਹੁੰਦਾ ਸੀ। ਪੱਕੀਆਂ ਇੱਟਾਂ ਵਧੀਆ ਬਣਦੀਆਂ ਸਨ ਜੋ ਬਹਾਦਰਗੜ ਤੋਂ ਊਠ ਗੱਡੀਆਂ ਉੱਪਰ ਦਿੱਲੀ ਨੂੰ ਭੇਜੀਆਂ ਜਾਂਦੀਆਂ ਸਨ। ਝੱਜਰ ਦੇ ਰੰਗੇ ਹੋਏ ਕੱਪੜੇ ਬੜੇ ਮਸ਼ਹੂਰ ਸਨ। ਸੋਨੇ ਦੇ ਗਹਿਣੇ ਬਣਾਉਣ ਵਿਚ ਵੀ ਮਸ਼ਹੂਰ ਸੀ। ਮੁੱਖ ਤੌਰ ਤੇ ਦੇਸੀ ਖੰਡ, ਦਾਣੇ, ਘਿਉ ਅਤੇ ਕਪਾਹ ਆਦਿ ਦਾ ਵਪਾਰ ਹੁੰਦਾ ਸੀ।

## ਗੁੜਗਾਉਂ:

ਗੁੜਗਾਉਂ ਗੁਰੂ ਗਾਉਂ ਤੋਂ ਵਿਗੜ ਕੇ ਬਣਿਆ ਨਾਮ ਹੈ। ਕਿਹਾ ਜਾਂਦਾ ਹੈ ਕਿ ਇਹ ਪਿੰਡ ਪਾਂਡਵਾਂ ਦੇ ਰਾਜਾ ਯੁਧਿਸ਼ਟਰ ਨੇ ਆਪਣੇ ਆਤਮਿਕ ਗੁਰੂ ਦਰੋਣਾਚਾਰੀਆ ਨੂੰ ਦਿਤਾ ਸੀ ਜਿਸ ਦਾ ਤਲਾਬ ਹਾਲੇ ਵੀ ਰੇਲਵੇ ਸਟੇਸ਼ਨ ਨੂੰ ਜਾਂਦੀ ਸੜਕ ਦੇ ਪੱਛਮੀ ਕੰਢੇ ਮੌਜੂਦ ਹੈ। 1873-76 ਦੇ ਸਰਵੇ ਅਨੁਸਾਰ ਜ਼ਿਲ੍ਹੇ ਦਾ ਕੁੱਲ ਰਕਬਾ 1946-87 ਵਰਗ ਮੀਲ ਸੀ। ਇਸ ਵਿਚ ਤਿੰਨ ਤਹਿਸੀਲ ਗੁੜਗਾਉਂ, ਰਿਵਾੜੀ ਅਤੇ ਪਲਵਲ ਸਨ। ਜ਼ਮੀਨ ਆਮ ਤੌਰ ਤੇ ਰੇਤਲੀ ਸੀ। ਸਿਰਫ ਜਮਨਾ ਦਰਿਆ ਇਸ ਦੀ ਪੂਰਬੀ ਸੀਮਾ ਨਾਲ ਲਗਦਾ ਸੀ। ਅਕਬਰ ਦੇ ਸਮੇਂ ਇਹ ਜ਼ਿਲ੍ਹਾ ਦਿੱਲੀ ਅਤੇ ਆਗਰੇ ਦਾ ਹਿੱਸਾ ਸੀ। ਇਥੇ ਕੋਈ ਬਹੁਤੀ ਜ਼ਿਕਰਯੋਗ ਇਤਿਹਾਸਕ ਇਮਾਰਤ ਤਾਂ ਨਹੀਂ ਹੈ। ਕੁਝ ਕਸਬਿਆਂ ਵਿਚ ਮੁਸਲਮਾਨਾਂ ਦੇ ਰਾਜ ਸਮੇਂ ਦੀਆਂ ਮਸਜਿਦਾਂ ਜ਼ਰੂਰ ਸਨ। ਹਾਂ, ਸੂਰਜ ਮੱਲ ਨੇ ਜੋ ਜੱਟ ਸੀ, ਬਹਾਦਰ ਸਿੰਘ ਘਸੇਰਾ ਨੂੰ ਜੰਗ ਵਿਚ ਮਾਰਨ ਤੋਂ ਬਾਅਦ ਇਕ ਕਿਲ੍ਹਾ ਬਣਾਉਣਾ ਸ਼ੁਰੂ ਕੀਤਾ ਸੀ ਜੋ ਅੰਗਰੇਜ਼ਾਂ ਦੇ ਕਬਜ਼ੇ ਹੇਠ ਆਉਣ ਤੱਕ ਅਧੂਰਾ ਹੀ ਸੀ।

## ਦਿੱਲੀ:

ਇਹ ਸ਼ਹਿਰ ਈਸਾ ਤੋਂ 15 ਸਦੀਆਂ ਪਹਿਲਾਂ ਹੋਂਦ ਵਿਚ ਆਇਆ ਮੰਨਿਆ ਜਾਂਦਾ ਹੈ ਅਤੇ ਇਸ ਨੇ ਵੱਖ-ਵੱਖ ਨਾਵਾਂ ਥੱਲੇ ਵਿਕਾਸ ਕੀਤਾ। ਇਹ ਮੰਨਿਆ



Original with:
Kulbir Singh Sidhu IAS Mohali
Digitized by:
Panjab Digital Library

ਜਾਂਦਾ ਹੈ ਕਿ ਇਸ ਦਾ ਨਾਮ ਰਾਜਾ ਦਲੀਪ ਦੇ ਨਾਂ ਤੇ ਪਿਆ। ਇਹ ਜਮਨਾ ਦੇ ਸੱਜੇ ਕੰਢੇ ਤੇ ਸਥਿਤ ਹੈ। ਇਸ ਦਾ ਕੁੱਲ ਖੇਤਰ 1250 ਵਰਗ ਮੀਲ ਦੇ ਲਗਭਗ ਸੀ। ਇਸ ਵਿਚ ਦੋ ਸ਼ਹਿਰ ਦਿੱਲੀ ਸ਼ਹਿਰ ਅਤੇ ਸੋਨੀਪਤ ਸ਼ਹਿਰ ਸ਼ਾਮਲ ਸਨ। ਇਸ ਦਾ ਪ੍ਰਬੰਧਕੀ ਮੁਖ ਦਫਤਰ ਸ਼ਾਹਜਹਾਨਆਬਾਦ ਸੀ। ਪੱਛਮੀ ਜਮਨਾ ਨਹਿਰ ਦਿੱਲੀ ਦੇ ਆਲੇ-ਦੁਆਲੇ ਦੇ ਬਾਗਾਂ ਅਤੇ ਸਬਜੀਆਂ ਦੇ ਖੇਤਾਂ ਨੂੰ ਸਿੰਜਦੀ ਸੀ। ਇਥੇ ਸਮੇਂ-ਸਮੇਂ ਰਾਜਪੂਤਾਂ, ਪਠਾਣਾਂ, ਮੁਗਲਾਂ ਅਤੇ ਮਰਾਠਿਆਂ ਨੇ ਰਾਜ ਕੀਤਾ। ਪੁਰਾਤਨ ਇੰਦਰਪ੍ਰਸਤ ਸ਼ਹਿਰ ਜਮਨਾ ਦੇ ਕਿਨਾਰੇ ਹੀ ਸੀ। ਭਗਵਤ ਪੁਰਾਣ ਅਨੁਸਾਰ ਇਥੇ ਪਾਂਡਵਾਂ ਨੇ ਰਾਜ ਕੀਤਾ। ਕੁਤਬ ਮੀਨਾਰ 1200 ਈ: ਵਿਚ ਕੁਤਬ-ਉ-ਦੀਨ ਵਲੋਂ ਬਣਾਉਣਾ ਸ਼ੁਰੂ ਕੀਤਾ ਗਿਆ ਜੋ ਉਸ ਦੇ ਪੁਤਰ ਅਲਤਮਸ ਦੇ ਸਮੇਂ 1220 ਵਿਚ ਮੁਕੰਮਲ ਹੋਇਆ। ਤੈਮੂਰਲੰਗ ਦੀ ਛੇਵੀਂ ਪੀੜ੍ਹੀ ਵਿਚੋਂ ਬਾਬਰ ਨੇ 1526 ਈ: ਵਿਚ ਇਬਰਾਹੀਮ ਲੋਧੀ ਨੂੰ ਹਰਾ ਕੇ ਦਿੱਲੀ ਤੇ ਕਬਜ਼ਾ ਕਰ ਲਿਆ ਅਤੇ ਅੰਗਰੇਜ਼ਾਂ ਦੇ ਆਉਣ ਤਕ ਲਗਭਗ ਮੁਗਲ ਖਾਨਦਾਨ ਹੀ ਇਸ ਤੇ ਕਾਬਜ ਰਿਹਾ। ਜਹਾਂਗੀਰ ਦੇ ਸਮੇਂ ਗੁਰੂ ਅਰਜਨ ਦੇਵ ਜੀ ਅਤੇ ਔਰੰਗਜ਼ੇਬ ਦੇ ਸ਼ਾਸ਼ਨ ਵਿਚ ਗੁਰੂ ਤੇਗ ਬਹਾਦਰ ਜੀ ਸ਼ਹੀਦ ਹੋਏ। ਛੇਵੇਂ ਪਾਤਿਸ਼ਾਹ ਸ੍ਰੀ ਹਰਗੋਬਿੰਦ ਜੀ ਵੀ ਜਹਾਂਗੀਰ ਦੀ ਕੈਦ ਵਿਚ ਰਹੇ। ਇਸ ਸਮੇਂ ਦੌਰਾਨ ਹੀ ਦਿੱਲੀ ਨੇ ਸ਼ਾਨਦਾਰ ਸਿਖਰਾਂ ਨੂੰ ਵੀ ਛੋਹਿਆ। ਮੁਗਲਾਂ ਨੇ ਕਮਾਲ ਦੀ ਇਮਾਰਤਸਾਜ਼ੀ ਕਰਵਾਈ। ਗਹਿਣੇ ਆਦਿ ਬਣਾਉਣ ਲਈ ਦਿੱਲੀ ਮਸ਼ਹੂਰ ਸੀ। ਤਾਂਬੇ ਅਤੇ ਪਿੱਤਲ ਦੇ ਕੰਮ ਲਈ ਜਾਣਿਆ ਜਾਂਦਾ ਸੀ ਅਤੇ ਇਥੋਂ ਦੀਆਂ ਦੇਗਚੀਆਂ ਮਸ਼ਹੂਰ ਸਨ। ਗਲੀਚੇ ਅਤੇ ਦਰੀਆਂ ਆਦਿ ਦਾ ਕੰਮ ਵੀ ਹੁੰਦਾ ਸੀ। ਸੋਨੇ ਅਤੇ ਚਾਂਦੀ ਨਾਲ ਕਢਾਈ ਦਾ ਕੰਮ ਵੀ ਹੁੰਦਾ ਸੀ। ਸੂਤੀ ਅਤੇ ਆਟਾ ਮਿੱਲਾਂ ਵੀ ਕਾਫੀ ਸਨ। ਜਾਮਾ ਮਸਜਿਦ, ਲਾਲ ਕਿਲ੍ਹਾ, ਮੁਗਲ ਗਾਰਡਨ, ਹਮਾਯੂੰ ਦਾ ਮਕਬਰਾ ਆਦਿ ਮਸ਼ਹੂਰ ਥਾਵਾਂ ਹਨ। ਨਜਫਗੜ੍ਹ, ਮਹਿਰੌਲੀ, ਬਲਬਗੜ੍ਹ ਆਦਿ ਮਸ਼ਹੂਰ ਕਸਬੇ ਹਨ। ਨਵੀਂ ਦਿੱਲੀ ਵਿਖੇ ਕਨਾਟ ਪੈਲੇਸ, ਪਾਰਲੀਮੈਂਟ ਹਾਊਸ, ਸੁਪਰੀਮ ਕੋਰਟ, ਰਾਸ਼ਟਰਪਤੀ ਭਵਨ ਆਦਿ ਮਸ਼ਹੂਰ ਥਾਵਾਂ ਹਨ। ਸਿੱਖਾਂ ਦੇ ਨੌਵੇਂ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਜ਼ੁਲਮ ਦੇ ਖਿਲਾਫ ਹੋਈ। ਉਨ੍ਹਾਂ ਦੀ ਯਾਦ ਵਿਚ ਚਾਂਦਨੀ ਚੌਂਕ ਵਿਖੇ ਗੁਰਦੁਆਰਾ ਸੀਸ ਗੰਜ ਸਾਹਿਬ ਸੁਭਾਇਮਾਨ ਹੈ।

## ਜੀਂਦ ਰਿਆਸਤ:

ਜੀਂਦ ਰਿਆਸਤ ਫੂਲਕੀਆਂ ਰਿਆਸਤਾਂ ਵਿਚੋਂ ਇਕ ਸੀ। ਇਸ ਵਿਚ 7 ਕਸਬੇ ਅਤੇ 439 ਪਿੰਡ ਸਨ ਅਤੇ ਇਸ ਦਾ ਕੁਝ ਰਕਬਾ 1263 ਵਰਗ ਮੀਲ ਸੀ। ਮਾਰਚ 1901 ਦੀ ਜਨਗਣਨਾ ਅਨੁਸਾਰ ਇਸ ਦੀ ਆਬਾਦੀ 2,82,003 ਸੀ। ਇਸ ਵਿਚ ਤਿੰਨ ਤਹਿਸੀਲਾਂ ਸੰਗਰੂਰ, ਜੀਂਦ ਅਤੇ ਦਾਦਰੀ ਸਨ। ਇਸ ਵਿਚ ਕੋਈ



Original with:
Kulbir Singh Sidhu IAS Mohali
Digitized by:
Panjab Digital Library

ਵੱਡਾ ਦਰਿਆ ਨਹੀਂ ਵਹਿੰਦਾ ਸੀ। ਜੀਂਦ ਅਤੇ ਸੰਗਰੂਰ ਦਾ ਇਲਾਕਾ ਪੱਧਰਾ ਸੀ ਜਦੋਂ ਕਿ ਦਾਦਰੀ ਦਾ ਇਲਾਕਾ ਰੇਤਲਾ ਸੀ। ਫੂਲਕੀਆਂ ਰਿਆਸਤਾਂ ਦਾ ਵਡੇਰਾ ਫੂਲ ਦਾ ਪੋਤਰਾ ਸੁਖਚੈਨ ਸੀ। ਸਿੱਖਾਂ ਨੇ ਸਰਹੰਦ ਅਹਿਮਦ ਸ਼ਾਹ ਦੁਰਾਨੀ ਦੇ ਗਵਰਨਰ ਕੋਲੋਂ 1763 ਈ: ਵਿਚ ਖੋਹ ਲਿਆ ਸੀ। ਅੱਗੇ ਜਾ ਕੇ ਕਰਮ ਸਿੰਘ (ਮੌਤ 1818 ਈ:) ਅਤੇ ਬਸਾਵਾ ਸਿੰਘ (ਮੌਤ 1830 ਈ:) ਕ੍ਰਮਵਾਰ ਜੀਂਦ ਅਤੇ ਨਾਭਾ ਰਿਆਸਤ ਦੇ ਮੋਹਰੀ ਅਖਵਾਏ। ਸੁਖਚੈਨ ਦੇ ਪੁਤਰ ਗਜਪਤ ਸਿੰਘ ਦੀ ਧੀ ਬੀਬੀ ਰਾਜ ਕੌਰ ਮਹਾਂ ਸਿੰਘ ਸ਼ੁਕਰਚਕੀਏ ਨਾਲ ਵਿਆਹੀ ਹੋਈ ਸੀ ਜਿਸ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਮਾਂ ਹੋਣ ਦਾ ਮਾਣ ਪ੍ਰਾਪਤ ਹੋਇਆ। ਰਿਆਸਤ ਵਿਚ ਸੋਨੇ ਅਤੇ ਚਾਂਦੀ ਦੇ ਗਹਿਣੇ ਬਣਦੇ ਸਨ। ਉੱਨ ਪਾਣੀਪਤ ਅਤੇ ਦਿੱਲੀ ਨੂੰ ਭੇਜੀ ਜਾਂਦੀ ਸੀ। ਦਰੀਆਂ ਖੇਸ ਆਦਿ ਬਣਦੇ ਸਨ। ਕਪੜੇ ਰੰਗਣ ਦਾ ਕੰਮ ਵੀ ਹੁੰਦਾ ਸੀ ਅਤੇ ਛਾਪੇਖਾਨੇ ਦਾ ਕੰਮ ਵੀ ਸੀ। ਚਮੜੇ ਦਾ ਕੰਮ ਵੀ ਹੁੰਦਾ ਸੀ। ਲੁਧਿਆਣਾ-ਧੂਰੀ-ਜਾਖਲ ਰੇਲਗੱਡੀ ਸੰਗਰੂਰ ਵਿਚੋਂ ਦੀ ਹੋ ਕੇ ਜਾਂਦੀ ਸੀ। ਇਹ 79 ਮੀਲ ਦਾ ਰੇਲਵੇ ਟਰੈਕ ਜੀਂਦ ਅਤੇ ਮਲੇਰਕੋਟਲਾ ਰਿਆਸਤਾਂ ਦੇ ਖਰਚ ਨਾਲ ਬਣਿਆ ਸੀ। ਦਾਦਰੀ, ਜੀਂਦ, ਕਲਿਆਨਾ, ਸਫੀਦੋਂ, ਸੰਗਰੂਰ ਇਸ ਰਿਆਸਤ ਦੇ ਮਸ਼ਹੂਰ ਕਸਬੇ ਸਨ।

## ਸਿਰਮੌਰ:

ਸਿਰਮੌਰ ਦਾ ਨਾਂ ਗੁਆਂਢੀ ਰਿਆਸਤਾਂ ਦੇ ਰਾਜਕੁਮਾਰਾਂ ਤੇ ਮੁਖੀਆਂ ਨਾਲੋਂ ਵਧੀਆ ਸਥਿਤੀ ਹੋਣ ਕਰਕੇ ਪਿਆ। ਇਸ ਦੀ ਲੰਬਾਈ 43 ਮੀਲ ਅਤੇ ਚੌੜਾਈ 50 ਮੀਲ ਸੀ (Crow flight)। 1931 ਈ: ਦੀ ਜਨਗਣਨਾ ਅਨੁਸਾਰ ਇਸ ਦੀ ਅਬਾਦੀ 1,48,568 ਸੀ ਅਤੇ ਖੇਤਰ 1141 ਮੀਲ। ਇਸ ਵਿਚ ਕਿਆਰਦਾ ਦੀਆਂ ਵੱਡੀਆਂ ਘਾਟੀਆਂ, ਪਹਾੜ ਅਤੇ ਡੂੰਘੀਆਂ ਖਾਣੀਆਂ ਹਨ। ਚੂਰਧਾਰ ਦੀਆਂ ਪਹਾੜੀਆਂ ਮਸ਼ਹੂਰ ਹਨ। ਕਿਤੇ-ਕਿਤੇ ਥੋੜ੍ਹੀ ਬਹੁਤ ਖੇਤੀ ਵੀ ਹੁੰਦੀ ਹੈ ਜਿਵੇਂ ਕਣਕ, ਜੌਂ, ਛੋਲੇ, ਕਪਾਹ, ਮੱਕੀ ਜਵਾਰ ਅਤੇ ਚਾਵਲ ਆਦਿ ਹੁੰਦੇ ਹਨ। ਹੇਠਾਂ ਦੇ ਪਹਾੜੀ ਏਰੀਏ ਦਾ ਵਿਕਾਸ ਹੋ ਚੁੱਕਾ ਹੈ ਜਿਵੇਂ ਸੁਬਾਥੂ, ਡਗਸ਼ਈ ਅਤੇ ਕਸੌਲੀ। ਰਿਆਸਤ ਦਾ ਬਹੁਤਾ ਹਿੱਸਾ ਜੰਗਲਾਂ ਨਾਲ ਘਿਰਿਆ ਹੋਇਆ ਹੈ। 1139 ਸੰਮਤ ਵਿਚ ਸੂਰਜਬੰਸੀ ਰਾਜਪੂਤ ਮਦਨ ਸਿੰਹ ਸਿਰਮੌਰ ਦਾ ਰਾਜਾ ਸੀ ਇਸ ਦੀ ਰਾਜਧਾਨੀ ਸਿਰਮੂਰ ਜਾਂ ਸਿਲਮੂਰ ਸੀ। 1152 ਸੰਮਤ ਵਿਚ ਜੈਸਲਮੇਰ ਦੇ ਰਾਜਾ ਉਗਰਸੈਨ ਰਾਵਲ ਤੇ ਪੁਤਰ ਸੋਭਾ ਰਾਵਲ ਨੇ ਇਸ ਤੇ ਕਬਜ਼ਾ ਕਰ ਲਿਆ ਅਤੇ ਉਸ ਨੇ ਸੁਭਾਂਸ ਪ੍ਰਕਾਸ਼ ਦਾ ਲਕਬ ਧਾਰਨ ਕਰ ਲਿਆ। ਫਿਰ ਇਹ ਇਸੇ ਖਾਨਦਾਨ ਦੀ ਮਲਕੀਅਤ ਰਿਹਾ। ਰਾਜਾ ਕਰਮ ਪ੍ਰਕਾਸ਼ ਨੇ ਇਸ ਦੀ ਰਾਜਧਾਨੀ ਨਾਹਨ ਨੂੰ ਬਣਾਇਆ ਜੋ ਜਗਨ ਨਾਥ ਮੰਦਰ ਦੇ ਪੁਜਾਰੀ ਦੀ ਸਲਾਹ ਨਾਲ ਬਣਾਈ ਗਈ। 1867 ਈ: ਵਿਚ



*Original with:*
Kulbir Singh Sidhu IAS Mohali
*Digitized by:*
Panjab Digital Library

ਨਾਹਨ ਵਿਖੇ ਫਾਊਂਡਰੀ ਸਥਾਪਤ ਕੀਤੀ ਗਈ। ਨਾਹਨ ਵਿਖੇ ਜੇਲ ਅਤੇ ਫੌਜ ਦੀਆਂ ਵਰਕਸ਼ਾਪਾਂ ਵੀ ਸਨ। ਅੰਬੋਹਾ ਵਿਖੇ ਬੈਂਤ ਦਾ ਫਰਨੀਚਰ ਬਣਦਾ ਸੀ। ਨਾਹਨ ਵਿਚ ਸੂਤੀ ਕਪੜੇ, ਦਰੀਆਂ ਹੁੱਕੇ, ਤੰਬਾਕੂ ਪੀਣ ਵਾਲੀਆਂ ਪਾਈਪਾਂ ਬਣਦੀਆਂ ਸਨ। ਬਨੇਥੀ, ਭੁਜਲ, ਬੀਰ-ਬਿਕਰਮਾਬਾਦ, ਚੂਰਧਾਰ, ਦੀਨਗੜ੍ਹ ਕਿਨੇਰ, ਹਰੀਪੁਰ ਫੋਰਟ, ਹਰੀਪੁਰ ਖੋਲ, ਜੈਤਕ, ਕਾਲਾ ਅੰਬ, ਕਟਸਨ ਦੇਵੀ, ਮਾਜਰਾ, ਮੋਗੀਨੰਦ, ਨਾਹਨ, ਮਹੀਪੁਰ, ਮੌਂਟਾ, ਰਾਜਗੜ੍ਹ ਆਦਿ ਮਸ਼ਹੂਰ ਥਾਵਾਂ ਹਨ। ਭੰਗਾਣੀ ਵੀ ਪਾਉਂਟਾ ਵਿਚ ਹੀ ਹੈ। ਇਥੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਗੜ੍ਹਵਾਲ ਅਤੇ ਬਿਲਾਸਪੁਰ ਦੇ ਰਾਜਿਆਂ ਦੀ ਸਾਂਝੀ ਫੌਜ ਨੂੰ ਹਰਾਇਆ ਸੀ। ਇਹ ਪਾਉਂਟਾ ਤੋਂ 8 ਮੀਲ ਦੀ ਦੂਰੀ ਤੇ ਹੈ। ਰਾਜਾ ਮੇਦਨੀ ਪ੍ਰਕਾਸ਼ ਦੇ ਸਮੇਂ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਆਏ ਅਤੇ ਇਥੇ ਆਪਣੀ ਰਿਹਾਇਸ਼ ਬਣਾਈ।

## ਕਾਂਗੜਾ:

ਕਾਂਗੜਾ ਜਲੰਧਰ ਡਵੀਜ਼ਨ ਦੇ ਪੰਜ ਜ਼ਿਲ੍ਹਿਆਂ ਵਿਚੋਂ ਇਕ ਸੀ। ਇਸ ਦਾ ਖੇਤਰ 9978 ਵਰਗ ਮੀਲ ਸੀ। ਇਸ ਵਿਚ ਸੱਤ ਤਹਿਸੀਲਾਂ ਹਮੀਰਪੁਰ, ਦੇਹਰਾ, ਨੂਰਪੁਰ, ਕਾਂਗੜਾ, ਪਾਲਮਪੁਰ, ਕੁੱਲੂ ਅਤੇ ਪਲਾਚ ਜਾਂ ਸਰਾਜ ਸ਼ਾਮਲ ਸਨ। ਇਸ ਜ਼ਿਲ੍ਹੇ ਵਿਚ ਧਰਮਸ਼ਾਲਾ ਦਾ ਵੱਡਾ ਕਸਬਾ ਵੀ ਸ਼ਾਮਲ ਸੀ। ਜ਼ਿਲ੍ਹੇ ਦੇ ਮੁੱਖ ਪ੍ਰਬੰਧਕੀ ਦਫਤਰ ਧਰਮਸ਼ਾਲਾ ਵਿਖੇ ਹੀ ਸਨ। ਇਸ ਦੇ ਖੇਤਰ ਵਿਚੋਂ ਚਾਰ ਦਰਿਆ ਬਿਆਸ, ਸਪਿਤੀ, ਚਨਾਬ ਅਤੇ ਰਾਵੀ ਲੰਘਦੇ ਸਨ। ਜਾਤੀਵਾਦ ਪੂਰੀ ਤਰ੍ਹਾਂ ਫੈਲਿਆ ਹੋਇਆ ਸੀ। ਇਥੋਂ ਤਕ ਕਿ ਪਹਾੜੀ ਬ੍ਰਾਹਮਣ, ਮੈਦਾਨ ਵਿਚ ਰਹਿਣ ਵਾਲੇ ਬ੍ਰਾਹਮਣਾਂ ਨਾਲ ਵੀ ਮੇਲ-ਮਿਲਾਪ ਨਹੀਂ ਰਖਦੇ ਸਨ। ਰਾਜਪੂਤ ਆਪਣੇ ਆਪ ਨੂੰ ਸਭ ਤੋਂ ਉਚੇ ਸਮਝਦੇ ਸਨ। ਧੌਲਾਧਾਰ ਦੀਆਂ ਮਸ਼ਹੂਰ ਪਹਾੜੀਆਂ ਵੀ ਇਸੇ ਖੇਤਰ ਵਿਚ ਪੈਂਦੀਆਂ ਹਨ। ਇਸ ਖੇਤਰ ਵਿਚ ਪਹਿਲਾਂ ਤੋਂ ਹੀ ਰਾਜਪੂਤ ਜਾਤੀ ਦਾ ਰਾਜ ਰਿਹਾ। ਜੇ ਕਿਧਰੇ ਇਕ ਦੋ ਵਾਰ ਬ੍ਰਾਹਮਣ ਜਾਤੀ ਨੇ ਰਾਜ ਕੀਤਾ ਤਾਂ ਉਹ ਵੀ ਬਾਅਦ ਵਿਚ ਰਾਜਪੂਤ ਹੀ ਅਖਵਾਏ। ਜਹਾਂਗੀਰ ਅਤੇ ਸ਼ਾਹਜਹਾਨ ਦੇ ਸਮੇਂ ਪਹਾੜੀ ਰਾਜਿਆਂ ਨੇ ਚੁੱਪ-ਚਾਪ ਈਨ ਮੰਨ ਲਈ ਅਤੇ ਉਨ੍ਹਾਂ ਦੇ ਹੁਕਮਾਂ ਅਨੁਸਾਰ ਰਾਜਭਾਗ ਚਲਾਉਂਦੇ ਰਹੇ। ਮਹਾਰਾਜਾ ਰਣਜੀਤ ਸਿੰਘ ਵਲੋਂ 1809 ਵਿਚ 22 ਪਹਾੜੀ ਰਿਆਸਤਾਂ ਵਿਚੋਂ 19 ਉਪਰ ਕਬਜ਼ਾ ਕਰ ਲਿਆ ਗਿਆ ਤੇ ਸਿਰਫ ਚੰਬਾ, ਮੰਡੀ ਤੇ ਸੁਕੇਤ ਦੀਆਂ ਰਿਆਸਤਾਂ ਹੀ ਬਚੀਆਂ। ਉਸ ਵਲੋਂ ਕਾਂਗੜੇ ਦੇ ਕਿਲ੍ਹੇ ਉਪਰ ਵੀ ਕਬਜ਼ਾ ਕਰ ਲਿਆ ਅਤੇ ਸ: ਦੇਸਾ ਸਿੰਘ ਮਜੀਠੀਆ ਨੂੰ ਕਿਲ੍ਹੇ ਅਤੇ ਨਾਲ ਲਗਦੇ ਇਲਾਕੇ ਦਾ ਨਾਜ਼ਿਮ ਭਾਵ ਗਵਰਨਰ ਥਾਪ ਦਿੱਤਾ। ਚੀਨੀ ਯਾਤਰੀ ਹਿਊਨਸਾਂਗ ਵੀ 635 ਈ: ਵਿਚ ਜਲੰਧਰ ਅਤੇ ਕੁੱਲੂ ਦੀ ਯਾਤ੍ਰਾ ਕਰਨ ਦਾ ਹਵਾਲਾ ਦਿੰਦਾ ਹੈ। ਜਹਾਂਗੀਰ ਬਾਦਸ਼ਾਹ 1622 ਈ: ਵਿਚ



*Original with:*
Kulbir Singh Sidhu IAS Mohali
*Digitized by:*
Panjab Digital Library

ਨੂਰਜਹਾਂ ਬੇਗਮ ਸਮੇਤ ਕਾਂਗੜੇ ਆਇਆ ਸੀ। ਉਸ ਨੂੰ ਇਹ ਥਾਂ ਬਹੁਤ ਪਸੰਦ ਆਈ ਅਤੇ ਉਸ ਨੇ ਆਪਣੀ ਰਹਾਇਸ਼ ਬਣਾਉਣ ਦੇ ਹੁਕਮ ਕੀਤੇ। ਮੌਜਾ ਘੁੜਕਾਰੀ ਵਿਚ ਇਸ ਦੀ ਨੀਂਹ ਵੀ ਰੱਖ ਦਿੱਤੀ ਗਈ ਪ੍ਰੰਤੂ ਇਹ ਇਮਾਰਤ ਕਦੇ ਮੁਕੰਮਲ ਨਾ ਹੋਈ। ਲੋਕ ਵੇਖਣ ਵਿਚ ਅੱਛੇ ਲਗਦੇ ਹਨ, ਗੋਰੇ ਰੰਗ ਦੇ ਹਨ ਅਤੇ ਨੈਣ ਨਕਸ਼ ਅੱਛੇ ਹਨ। ਇਲਾਕੇ ਵਿਚ ਖੱਦਰ ਬੁਣਿਆ ਜਾਂਦਾ ਸੀ ਜੋ ਲੋਕਾਂ ਦੀ ਮੰਗ ਪੂਰੀ ਨਹੀਂ ਸੀ ਕਰਦਾ ਅਤੇ ਬਾਹਰ ਦੇ ਇਲਾਕਿਆਂ ਤੋਂ ਮੰਗਾਉਣਾ ਪੈਂਦਾ ਸੀ। ਗੱਦੀ ਲੋਕ ਊਨੀ ਕੱਪੜੇ ਅਤੇ ਕੰਬਲ ਹੀ ਪਹਿਨਦੇ ਸਨ। ਨੂਰਪੁਰ ਵਿਖੇ ਪਸ਼ਮੀਨੇ ਦਾ ਕੰਮ ਹੁੰਦਾ ਸੀ। ਕਾਂਗੜੇ ਵਿਚ ਚਾਂਦੀ ਦੇ ਗਹਿਣ ਬਣਾਏ ਜਾਂਦੇ ਹਨ। ਧਰਮਸ਼ਾਲਾ, ਜਵਾਲਾਮੁਖੀ, ਹਰੀਪੁਰ, ਹਮੀਰਪੁਰ, ਨਦੌਣ, ਨੂਰਪੁਰ, ਕੁੱਲੂ ਆਦਿ ਮਸ਼ਹੂਰ ਥਾਵਾਂ ਹਨ। ਕਾਂਗੜੇ ਦੇ ਖੇਤਰ ਵਿਚ ਲਗਭਗ 15 ਕਿਲ੍ਹੇ ਸਨ। ਕੁੱਲੂ ਦਾ ਦੁਸਹਿਰਾ ਬਹੁਤ ਮਸ਼ਹੂਰ ਹੈ। ਕਾਂਗੜੇ ਵਿਖੇ ਇੰਦਰੇਸ਼ਵਾਰਾ ਦਾ ਮੰਦਰ ਵੀ ਹੈ। ਜਵਾਲਾਮੁਖੀ ਮੰਦਰ ਜਵਾਲਾਮੁਖੀ ਦੇਵੀ ਦਾ ਮੰਦਰ ਹੈ। ਇਸ ਦੀ ਗਿਲਟ ਦੀ ਛੱਤ 1815 ਈ: ਵਿਚ ਮਹਾਰਾਜਾ ਰਣਜੀਤ ਸਿੰਘ ਵਲੋਂ ਬਣਵਾਈ ਗਈ ਸੀ। ਇਸ ਦਾ ਸੁੰਦਰ ਚਾਂਦੀ ਦਾ ਫੋਲਡਿੰਗ ਦਰਵਾਜ਼ਾ ਸਿੱਖ ਰਾਜਾ ਖੜਕ ਸਿੰਘ ਦਵਾਰਾ ਭੇਂਟ ਕੀਤਾ ਗਿਆ ਸੀ।

## ਸ਼ਿਮਲਾ:

ਇਹ ਦਿੱਲੀ ਡਵੀਜ਼ਨ ਦੇ ਸੱਤ ਜ਼ਿਲ੍ਹਿਆਂ ਵਿਚੋਂ ਇੱਕ ਹੈ। ਇਸ ਦਾ ਕੁੱਲ ਰਕਬਾ 102 ਵਰਗ ਮੀਲ ਹੈ। ਇਹ ਸਮੁੰਦਰ ਦੀ ਸਤਹ ਤੋਂ 7984 ਫੁੱਟ ਉੱਚਾ ਹੈ। ਇਹ ਭਾਰਤ ਦੀ ਗਰਮੀਆਂ ਦੀ ਰਾਜਧਾਨੀ ਹੁੰਦਾ ਸੀ। ਸ਼ਿਮਲੇ ਤੋਂ 2 ਕਿਲੋਮੀਟਰ ਪੱਛਮ ਵਲ ਜੁਤੋਘ ਵਿਖੇ ਛੋਟਾ ਮਿਲਟਰੀ ਸਟੇਸ਼ਨ ਹੈ। ਕਸੌਲੀ ਦੇ ਉਤਰ-ਪੂਰਬ ਵਿਚ ਡਗਸ਼ਈ ਵਿਚ ਵੀ ਮਿਲਟਰੀ ਸਟੇਸ਼ਨ ਹੈ। ਕਾਲਕਾ ਸ਼ਿਮਲਾ ਸੜਕ ਉਪਰ ਸੋਲਨ ਨਾਂ ਦਾ ਕਸਬਾ ਹੈ। ਸਾਰਾ ਖੇਤਰ ਬਹੁਤ ਵਧੀਆ ਪਹਾੜੀ ਸਥਾਨ ਹੈ। ਇਸ ਵਿਚ ਕੋਟਗੜ੍ਹ, ਕੋਟਖਾਈ, ਸ਼ਿਮਲਾ, ਜੁਤੋਘ, ਸਬਾਤੂ, ਸਨਾਵਰ, ਸੋਲਨ ਆਦਿ ਇਲਾਕੇ ਸ਼ਾਮਲ ਸਨ। ਸ਼ਿਮਲੇ ਦਾ ਆਪਣਾ ਖੇਤਰ 6.042 ਵਰਗ ਮੀਲ ਸੀ। ਇਸ ਖੇਤਰ ਦੀਆਂ ਪਹਾੜੀਆਂ ਦਾ ਪਾਣੀ ਸਤਲੁਜ, ਪਬਾਰ, ਗਿਰੀ ਗੰਭਰ ਅਤੇ ਸਾਰਾਹ ਦਰਿਆਵਾਂ/ਨਦੀਆਂ ਵਿਚ ਜਾ ਪੈਂਦਾ ਹੈ। ਇਨ੍ਹਾਂ ਪਹਾੜੀਆਂ ਵਿਚ ਚੀਤੇ ਅਤੇ ਰਿੱਛ ਮਿਲਦੇ ਹਨ। ਭੂਰੇ ਰੰਗ ਦੇ ਬਾਂਦਰ ਅਤੇ ਲੰਗੂਰ ਵੀ ਬਹੁਤ ਹਨ। 1814 ਈ. ਵਿਚ ਅੰਗਰੇਜ਼ ਸਰਕਾਰ ਅਤੇ ਨਿਪਾਲ ਦਰਮਿਆਨ ਹੋਈ ਜੰਗ ਵੇਲੇ ਗੋਰਖਿਆਂ ਨੂੰ ਇਨ੍ਹਾਂ ਪਹਾੜੀਆਂ ਵਿਚੋਂ ਕੱਢ ਦਿਤਾ ਗਿਆ। ਇਹ ਤਾਂ ਸੰਭਵ ਹੋਇਆ ਕਿ ਅੰਗਰੇਜ਼ਾਂ ਨੇ ਉਨ੍ਹਾਂ ਪਹਾੜੀ ਮੁਖੀਆਂ ਨੂੰ ਆਪਣੇ ਨਾਲ ਸ਼ਾਮਲ ਕਰ ਲਿਆ ਜਿਨ੍ਹਾਂ ਨੂੰ ਗੋਰਖਿਆਂ ਨੇ ਕੱਢ ਦਿੱਤਾ ਸੀ। ਲੈਫਟੀਨੈਂਟ ਰੌਸ ਸਹਾਇਕ ਪੋਲੀਟੀਕਲ ਏਜੰਟ ਨੇ



Original with:
Kulbir Singh Sidhu IAS Mohali
Digitized by:
Panjab Digital Library

1819 ਵਿਚ ਇਥੇ ਪਹਿਲੀ ਝੁੱਗੀ ਬਣਾਈ। ਇਸ ਤੋਂ 3 ਸਾਲ ਬਾਅਦ 1822 ਵਿਚ ਸਥਾਈ ਮਕਾਨ ਬਣਾਇਆ ਗਿਆ ਜੋ ਰੌਸ ਦੇ ਉਤਰ-ਅਧਿਕਾਰੀ ਲੈਫ. ਕੈਨੇਡੀ ਵਲੋਂ ਬਣਾਇਆ ਗਿਆ। 1850 ਈ. ਵਿਚ ਹਿੰਦੋਸਤਾਨ-ਤਿੱਬਤ ਸੜਕ ਕਾਲਕਾ ਤੋਂ ਬਣਾਉਣੀ ਸ਼ੁਰੂ ਕੀਤੀ ਜਿਸ ਨਾਲ ਸ਼ਿਮਲੇ ਪਹੁੰਚਣਾ ਅਸਾਨ ਹੋ ਗਿਆ। ਡਗਸ਼ਈ ਦਾ ਇਲਾਕਾ ਮਹਾਰਾਜਾ ਪਟਿਆਲਾ ਵਲੋਂ ਅੰਗਰੇਜ਼ੀ ਛਾਉਣੀ ਬਣਾਉਣ ਲਈ 1847 ਵਿਚ ਬਿਨ੍ਹਾਂ ਕੋਈ ਇਵਜ਼ ਲਿਆਂ ਦੇ ਦਿੱਤਾ ਸੀ। ਕਸੌਲੀ, ਕਾਲਕਾ ਅਤੇ ਕੁਰਾਰੀ ਦੇ ਖੇਤਰ ਵੀ ਸ਼ਿਮਲਾ ਜ਼ਿਲ੍ਹੇ ਵਿਚ ਸ਼ਾਮਲ ਸਨ ਜੋ 1899 ਵਿਚ ਅੰਬਾਲਾ ਨਾਲ ਲਗਾ ਦਿਤੇ ਸਨ। ਇਲਾਕੇ ਵਿਚ ਟੋਕਰੀਆਂ ਬਣਾਉਣ ਅਤੇ ਉਨ ਦੀ ਕਤਾਈ ਦਾ ਕੰਮ ਹੁੰਦਾ ਸੀ। ਸਿਗਾਰ ਕੇਸ ਅਤੇ ਚਮੜੇ ਦੇ ਬਕਸੇ ਵੀ ਬਣਦੇ ਸਨ। ਧਾਤ ਦਾ ਕੰਮ ਵੀ ਹੁੰਦਾ ਸੀ। ਪੰਜਾਬ ਸਰਕਾਰ ਨੇ ਸੰਨ 1871 ਵਿਚ ਪਹਿਲੀ ਵਾਰ ਸ਼ਿਮਲੇ ਤੋਂ ਕੰਮ ਕਰਨਾ ਸ਼ੁਰੂ ਕੀਤਾ ਅਤੇ ਫਿਰ ਗਰਮੀਆਂ ਦੀ ਰਾਜਧਾਨੀ ਸ਼ਿਮਲਾ ਹੀ ਰਿਹਾ। 1904 ਤੱਕ ਸ਼ਿਮਲੇ ਦੀ ਰਿੱਜ ਉਪਰ ਪੂਰਬ ਅਤੇ ਪੱਛਮ ਵਲ ਕਾਫੀ ਗਿਣਤੀ ਵਿਚ ਮਕਾਨ ਬਣ ਚੁਕੇ ਸਨ। ਸ਼ਿਮਲੇ ਦੇ ਆਸ ਪਾਸ ਦੀ ਸੀਨਰੀ ਬਹੁਤ ਹੀ ਵਧੀਆ ਹੈ। ਸ਼ਿਮਲਾ ਵਿਖੇ ਭਾਰਤ ਸਰਕਾਰ ਦੀ ਸਕੱਤਰੇਤ ਇਮਾਰਤ 5-11-1901 ਨੂੰ ਬਣਨੀ ਸ਼ੁਰੂ ਹੋਈ ਜੋ 1904 ਵਿਚ 9,98,000 ਰੁ: ਦੀ ਲਾਗਤ ਨਾਲ ਮੁਕੰਮਲ ਹੋਈ। ਇਹ ਇਮਾਰਤ 400 ਫੁੱਟ ਲੰਬੀ ਤੇ 150 ਫੁੱਟ ਚੌੜੀ ਸੀ ਅਤੇ 110 ਫੁੱਟ ਉਚੀ ਸੀ। ਇਸੇ ਤਰ੍ਹਾਂ ਹੋਰ ਵੀ ਮਹੱਤਵਪੂਰਨ ਇਮਾਰਤਾਂ ਬਣੀਆਂ। ਸ਼ਿਮਲੇ ਦੀ ਰਿੱਜ ਵੇਖਣਯੋਗ ਸਥਾਨ ਹੈ। ਸ਼ਿਮਲੇ ਦੇ ਨੇੜੇ ਹੀ ਮਸ਼ਹੂਰ ਜਾਖੂ ਮੰਦਰ ਵੀ ਹੈ।

## ਲੋਹਾਰੂ ਰਿਆਸਤ:

ਇਹ ਰਿਆਸਤ ਪੰਜਾਬ ਦੇ ਦੱਖਣੀ ਪੂਰਬੀ ਕੋਨੇ ਵਿਚ ਅਤੇ ਰਾਜਪੂਤਾਨਾ ਦੇ ਬਾਰਡਰ ਉਪਰ ਸਥਿਤ ਹੈ। ਇਸ ਦਾ ਕੁੱਲ ਖੇਤਰ 224 ਵਰਗ ਮੀਲ ਹੈ। ਇਲਾਕਾ ਰੇਤਲਾ ਹੈ। ਨਾ ਹੀ ਕੋਈ ਦਰਿਆ ਜਾਂ ਨਾਲਾ ਆਦਿ ਹੀ ਇਸ ਦੇ ਖੇਤਰ ਵਿਚੋਂ ਲੰਘਦਾ ਹੈ। ਕਿੱਕਰ ਅਤੇ ਜੰਡ ਦੇ ਰੁੱਖ ਆਮ ਮਿਲਦੇ ਹਨ ਅਤੇ ਪਿੱਪਲ, ਨਿੰਮ ਅਤੇ ਟਾਹਲੀ ਦੇ ਰੁਖ ਵੀ ਹੁੰਦੇ ਹਨ। ਪੀਲੂ ਅਤੇ ਡੇਲਿਆਂ ਦੇ ਰੂਪ ਵਿਚ ਫਲ ਵੀ ਪ੍ਰਾਪਤ ਹਨ। ਝਾੜ ਬੇਰੀ ਵੀ ਆਮ ਪਾਈ ਜਾਂਦੀ ਹੈ। ਇਸ ਦਾ ਫਲ ਖਾਣ ਦੇ ਕੰਮ ਆਉਂਦਾ ਹੈ ਅਤੇ ਸੁੱਕੇ ਪੱਤੇ ਪਸ਼ੂਆਂ ਦੇ ਚਾਰੇ ਵਾਸਤੇ ਵਰਤੇ ਜਾਂਦੇ ਹਨ। ਬਘਿਆੜ, ਗਿੱਦੜ, ਲੂੰਬੜੀਆਂ, ਨੀਲ ਗਾਂ ਅਤੇ ਖਰਗੋਸ਼ ਜੰਗਲੀ ਜਾਨਵਰ ਮਿਲਦੇ ਹਨ। ਇਸ ਰਿਆਸਤ ਦਾ ਬਹੁਤਾ ਪੁਰਾਤਨ ਇਤਿਹਾਸ ਪ੍ਰਾਪਤ ਨਹੀਂ ਹੈ। ਇਹ ਕਿਸੇ ਸਮੇਂ ਜੈਪੁਰ ਰਿਆਸਤ ਦਾ ਹਿੱਸਾ ਸੀ ਅਤੇ ਅਠਾਰਵੀਂ ਸਦੀ ਦੇ ਅੱਧ ਵਿਚ ਠਾਕਰਾਂ ਨੇ ਇਹ ਨਵੀਂ ਰਿਆਸਤ ਹੋਂਦ ਵਿਚ ਲਿਆਂਦੀ। ਅੰਗਰੇਜ਼ ਸਾਮਰਾਜ ਨੇ ਇਸ ਦਾ ਕਬਜ਼ਾ ਮਹਾਰਾਜਾ ਅਲਵਰ



*Original with:*
Kulbir Singh Sidhu IAS Mohali
*Digitized by:*
Panjab Digital Library

ਨੂੰ ਦੇ ਦਿੱਤਾ ਜੋ ਮਰਾਠਾ ਲਹਿਰ ਦੌਰਾਨ ਅੰਗਰੇਜ਼ਾਂ ਦਾ ਵਫਾਦਾਰ ਰਿਹਾ ਸੀ। ਅੱਗੋਂ ਮਹਾਰਾਜਾ ਅਲਵਰ ਨੇ ਇਹ ਰਿਆਸਤ ਨਵਾਬ ਅਹਿਮਦ ਬਖਸ਼ ਖਾਨ ਨੂੰ ਦੇ ਦਿੱਤੀ ਜੋ ਇਸੇ ਲਹਿਰ ਦੌਰਾਨ ਅੰਗਰੇਜ਼ਾਂ ਦੀ ਤਰਫੋਂ ਲੜਿਆ ਸੀ ਅਤੇ ਉਸ ਨੇ ਬੌਂਦ ਅਤੇ ਹਜ਼ਾਰੀ ਵਿਖੇ ਦੁਸ਼ਮਣ ਨੂੰ ਰੋਕ ਦਿੱਤਾ ਸੀ। ਮੌਜੂਦਾ ਰਿਆਸਤੀ ਪਰਿਵਾਰ ਦਾ ਮੋਢੀ ਅਸਲ ਵਿਚ ਨਵਾਬ ਅਹਿਮਦ ਬਖਸ਼ ਖਾਨ ਹੀ ਸੀ। ਉਹ ਮਿਰਜ਼ਾ ਆਰਿਫ ਜਾਨ ਬੇਗ, ਜੋ ਇਕ ਬੁਖਾਰੀ ਮੁਗਲ ਸੀ, ਦਾ ਪੁਤਰ ਸੀ ਜੋ ਅਠਾਰਵੀਂ ਸਦੀ ਦੇ ਅੱਧ ਵਿਚ ਭਾਰਤ ਆਇਆ ਤੇ ਦਿੱਲੀ ਦੇ ਬਾਦਸ਼ਾਹ ਅਹਿਮਦ ਸ਼ਾਹ ਦੀ ਨੌਕਰੀ ਕਰਨ ਲੱਗਾ।

## ਪਟਿਆਲਾ ਰਿਆਸਤ:

ਸਿੱਧੂ ਖਾਨਦਾਨ ਵਿਚੋਂ ਰੂਪ ਚੰਦ ਦੇ ਦੋ ਪੁੱਤਰ ਫੂਲ ਅਤੇ ਸੰਦਲੀ ਸਨ ਜਿਨ੍ਹਾਂ ਨੂੰ ਸਿੱਖਾਂ ਦੇ ਛੇਵੇਂ ਗੁਰੂ ਹਰਗੋਬਿੰਦ ਜੀ ਨੇ ਵਰ ਦਿੱਤਾ ਸੀ। ਫੂਲ ਦੇ ਅੱਗੇ ਛੇ ਪੁਤਰ ਹੋਏ ਜਿਨ੍ਹਾਂ ਵਿਚੋਂ ਤਲੋਕੇ ਦੀ ਔਲਾਦ ਜੀਂਦ ਅਤੇ ਨਾਭਾ ਰਿਆਸਤ ਦੀ ਮੋਢੀ ਬਣੀ ਅਤੇ ਰਾਮੇ ਦੀ ਔਲਾਦ ਪਟਿਆਲਾ ਰਿਆਸਤ ਦੀ। ਰਾਮੇ ਦੇ ਪੁੱਤਰ ਆਲਾ ਸਿੰਘ ਨੇ ਪਟਿਆਲਾ ਰਿਆਸਤ ਦਾ ਮੁੱਢ ਬੰਨਿਆ। ਪਟਿਆਲਾ ਰਿਆਸਤ ਦੇ ਮੋਢੀ ਬਾਬਾ ਆਲਾ ਸਿੰਘ ਨੂੰ ਅਹਿਮਦ ਸ਼ਾਹ ਦੁਰਾਨੀ ਨੇ 1762 ਵਿਚ ਰਾਜਾ ਦਾ ਖਿਤਾਬ ਦਿਤਾ ਜਦੋਂ ਸਿੱਖਾਂ ਨੇ ਅਹਿਮਦ ਸ਼ਾਹ ਦੇ ਗਵਰਨਰ ਤੋਂ ਸਰਹੰਦ ਖੋਹ ਲਿਆ ਸੀ। ਬਾਬਾ ਆਲਾ ਸਿੰਘ ਤੋਂ ਬਾਅਦ ਉਸ ਦੇ ਪੋਤਰੇ ਅਮਰ ਸਿੰਘ ਨੇ 1765 ਵਿਚ ਰਾਜ ਸੰਭਾਲਿਆ ਜਿਸ ਨੇ ਅਹਿਮਦ ਸ਼ਾਹ ਤੋਂ 1767 ਵਿਚ ਰਾਜਾ-ਇ-ਰਾਜਗਨ ਦਾ ਖਿਤਾਬ ਪ੍ਰਾਪਤ ਕੀਤਾ। ਇਸ ਉਪਰੰਤ ਇਸੇ ਖਾਨਦਾਨ ਦਾ ਰਿਆਸਤ ਵਿਚ ਰਾਜ ਰਿਹਾ। ਇਸੇ ਖਾਨਦਾਨ ਵਿਚੋਂ ਮਹਾਰਾਜਾ ਭੁਪਿੰਦਰ ਸਿੰਘ ਕਾਫੀ ਪ੍ਰਸਿੱਧ ਹੋਏ। ਮੁਲਕ ਦੀ ਆਜ਼ਾਦੀ ਉਪਰੰਤ ਉਨ੍ਹਾਂ ਦੇ ਪੁੱਤਰ ਮਹਾਰਾਜਾ ਯਾਦਵਿੰਦਰ ਸਿੰਘ ਜੋ ਉਸ ਸਮੇਂ ਪਟਿਆਲਾ ਨਰੇਸ਼ ਸਨ ਨੂੰ ਪੈਪਸੂ ਦਾ ਪ੍ਰਮੁੱਖ ਬਣਾਇਆ ਗਿਆ। ਅਜ਼ਾਦੀ ਤੋਂ ਬਾਅਦ ਉਨ੍ਹਾਂ ਨੇ ਬਹੁਤ ਸਾਰੀਆਂ ਭਾਰਤੀ ਰਿਆਸਤਾਂ ਨੂੰ ਭਾਰਤੀ ਸੰਘ ਵਿਚ ਸ਼ਾਮਲ ਹੋਣ ਲਈ ਪ੍ਰੇਰਿਆ। ਮਹਾਰਾਜਾ ਯਾਦਵਿੰਦਰ ਸਿੰਘ ਦੇ ਪੁਤਰ ਮਹਾਰਾਜਾ ਕੈਪਟਨ ਅਮਰਿੰਦਰ ਸਿੰਘ ਅੱਜ ਕੱਲ ਪੰਜਾਬ ਦੇ ਮੁੱਖ ਮੰਤਰੀ ਹਨ ਅਤੇ ਉਨ੍ਹਾਂ ਦੀ ਪਤਨੀ ਮਹਾਰਾਣੀ ਪਰਨੀਤ ਕੌਰ ਮੈਂਬਰ ਪਾਰਲੀਮੈਂਟ ਹਨ।

ਇਸ ਦਾ ਖੇਤਰ 5412 ਵਰਗ ਮੀਲ ਸੀ ਅਤੇ ਇਹ ਪੂਰਬੀ ਪੰਜਾਬ ਦੀਆਂ ਸਾਰੀਆਂ ਰਿਆਸਤਾਂ ਵਿਚੋਂ ਅਮੀਰ ਰਿਆਸਤ ਸੀ। ਇਸ ਦੀਆਂ ਹੱਦਾਂ ਨਾਭਾ, ਜੀਂਦ ਅਤੇ ਮਲੇਰਕੋਟਲਾ ਰਿਆਸਤਾਂ ਨਾਲ ਅਤੇ ਅੰਗਰੇਜ਼ੀ ਜ਼ਿਲ੍ਹੇ ਲੁਧਿਆਣਾ, ਫਿਰੋਜ਼ਪੁਰ ਅਤੇ ਕਰਨਾਲ ਨਾਲ ਲਗਦੀਆਂ ਸਨ। ਕੋਈ ਵੱਡਾ ਦਰਿਆ ਭਾਵੇਂ ਇਸ ਦੇ ਖੇਤਰ ਵਿਚੋਂ ਨਹੀਂ ਲੰਘਦਾ ਪ੍ਰੰਤੂ ਘੱਗਰ ਦਰਿਆ ਇਸ ਦੇ ਕਾਫੀ ਸਾਰੇ ਖੇਤਰ ਵਿਚੋਂ



Original with:
Kulbir Singh Sidhu IAS Mohali
Digitized by:
Panjab Digital Library

ਦੀ ਹੋ ਕੇ ਜਾਂਦਾ ਹੈ। ਪਟਿਆਲੇ ਵਾਲੀ ਨਦੀ ਮਨੀ ਮਾਜਰਾ ਤੋਂ ਹੁੰਦੀ ਹੋਈ ਪਤਾਰਸੀ ਵਿਖੇ ਘੱਗਰ ਵਿਚ ਸ਼ਾਮਲ ਹੋ ਜਾਂਦੀ ਹੈ। ਕਾਲਕਾ ਅਤੇ ਪਿੰਜੌਰ ਦੇ ਨੇੜੇ ਚੂਨਾ ਮਿਲਦਾ ਹੈ। ਧਮਤਾਨ ਵਿਖੇ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਗੁਰਦੁਆਰਾ ਹੈ। ਤਲਵੰਡੀ/ ਦਮਦਮਾ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ 9 ਮਹੀਨੇ ਤੋਂ ਵੱਧ ਸਮਾਂ ਠਹਿਰੇ ਸਨ। ਸਰਹਿੰਦ ਵਿਖੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਯਾਦ ਵਿਚ ਸ਼ਾਨਦਾਰ ਗੁਰਦੁਆਰਾ ਹੈ। ਇਨ੍ਹਾਂ ਸਾਹਿਬਜ਼ਾਦਿਆਂ ਨੂੰ 1704 ਈ: ਵਿਚ ਜਿੰਦਾ ਨੀਹਾਂ ਵਿਚ ਚਿਣ ਦਿਤਾ ਗਿਆ ਸੀ। ਲਖਨੌਰ ਵਿਖੇ ਗੁਰਦੁਆਰਾ ਹੈ ਜਿਥੇ ਦਸਵੇਂ ਪਾਤਿਸ਼ਾਹ ਬਚਪਨ ਵਿਚ ਪੰਜ ਸਾਲ ਰਹੇ ਸਨ। ਪਟਿਆਲਾ ਵਿਖੇ ਗੁਰਦੁਆਰਾ ਦੁਖ ਨਿਵਾਰਨ ਸਾਹਿਬ ਹੈ। ਪਟਿਆਲਾ ਵਿਖੇ ਚਾਂਦੀ ਦੇ ਕੈਪ ਤੇ ਨਾਰਨੌਲ ਵਿਖੇ ਸੋਨੇ ਤੇ ਚਾਂਦੀ ਦੇ ਬਟਨ ਬਣਦੇ ਸਨ। ਪਾਇਲ ਦੇਸੀ ਜੁੱਤੀ ਵਾਸਤੇ ਮਸ਼ਹੂਰ ਸੀ। ਰਿਆਸਤ ਵਿਚ ਕਣਕ, ਛੋਲੇ, ਜੌਂ, ਸਰੋਂ ਅਤੇ ਦਾਲਾਂ ਹੁੰਦੇ ਸਨ ਅਤੇ ਵਾਧੂ ਅਨਾਜ ਨਾਲ ਲਗਦੀਆਂ ਰਿਆਸਤਾਂ/ਰਾਜਾਂ ਨੂੰ ਵੇਚ ਦਿਤਾ ਜਾਂਦਾ ਸੀ ਅਤੇ ਖੰਡ, ਸ਼ੱਕਰ ਤੇ ਗੁੜ ਮੰਗਵਾ ਲਿਆ ਜਾਂਦਾ ਸੀ। ਬਹਾਦਰਗੜ੍ਹ, ਬਨੂੜ, ਬਰਨਾਲਾ, ਬੱਸੀ, ਬਠਿੰਡਾ, ਭਦੌੜ, ਭਵਾਨੀਗੜ, ਭਿਖੀ, ਚੈਲ, ਛੱਤ, ਫਤਹਿਗੜ, ਘਨੌਰ, ਗੁਰਮ, ਗੋਬਿੰਦਗੜ, ਹੰਡਿਆਇਆ, ਮਹਿੰਦਰਗੜ, ਨਾਰਨੌਲ, ਨਰਵਾਣਾ, ਪਾਇਲ, ਪਟਿਆਲਾ, ਪਿੰਜੌਰ, ਰਾਜਪੁਰਾ, ਸਮਾਣਾ, ਸਨੌਰ, ਸਰਹੰਦ ਆਦਿ ਮਸ਼ਹੂਰ ਥਾਵਾਂ ਸਨ।



ਗੁਰਦੁਆਰਾ ਫਤਿਹਗੜ੍ਹ ਸਾਹਿਬ (ਸਰਹਿੰਦ)

## ਨਾਭਾ ਰਿਆਸਤ:

ਇਹ ਤਿੰਨ ਫੂਲਕੀਆਂ ਰਿਆਸਤਾਂ ਪਟਿਆਲਾ, ਨਾਭਾ ਅਤੇ ਜੀਂਦ ਵਿਚੋਂ ਇਕ ਸੀ। ਚੌਧਰੀ ਫੂਲ ਦਾ ਪੁੱਤਰ ਤ੍ਰਿਲੋਕ ਸਿੰਘ ਇਸ ਰਿਆਸਤ ਦਾ ਮੋਢੀ ਸੀ। ਇਸ ਦਾ ਖੇਤਰ 966 ਵਰਗ ਮੀਲ ਸੀ ਅਤੇ 1901 ਵਿਚ ਇਸ ਦੀ ਅਬਾਦੀ 2,97,949 ਸੀ। ਇਸ ਵਿਚ 4 ਕਸਬੇ ਅਤੇ 492 ਪਿੰਡ ਸਨ। ਇਸ ਦੀਆਂ ਤਿੰਨ ਨਿਜ਼ਾਮਤ ਫੂਲ, ਅਮਲੋਹ ਅਤੇ ਬਾਵਲ ਸਨ। ਕੋਈ ਵੱਡਾ ਦਰਿਆ ਨਾ ਹੀ ਰਿਆਸਤ ਵਿਚੋਂ ਲੰਘਦਾ ਸੀ ਨਾ ਹੀ ਇਸ ਦੀਆਂ ਹੱਦਾਂ ਨੂੰ ਛੋਂਹਦਾ ਸੀ। ਹਾਂ, ਸਰਹੰਦ ਨਾਲਾ ਜਾਂ ਚੋਆ ਅਮਲੋਹ ਕੋਲ ਇਸ ਦੇ ਖੇਤਰ ਵਿਚ ਸ਼ਾਮਲ ਹੁੰਦਾ ਸੀ। ਇਹ ਨਾਭੇ ਦੇ ਕੋਲ



Original with:
Kulbir Singh Sidhu IAS Mohali
Digitized by:
Panjab Digital Library

ਦੀ ਹੋ ਕੇ ਲੰਘਦਾ ਸੀ। ਅਮਲੋਹ ਅਤੇ ਫੂਲ ਦਾ ਇਲਾਕਾ ਪੱਧਰਾ ਸੀ। ਖੇਤੀਬਾੜੀ ਦਾ ਕੰਮ ਹੀ ਮੁਖ ਹੈ, ਨਾਭਾ ਵਿਖੇ ਰੂੰ ਪਿੰਜਣ ਦੀ ਫੈਕਟਰੀ ਸੀ ਜਿਥੋਂ ਰੂੰ ਅੰਬਾਲਾ ਨੂੰ ਬਰਾਮਦ ਹੁੰਦੀ ਸੀ। ਗੋਬਿੰਦਗੜ੍ਹ ਵਿਖੇ ਵੀ ਰੂੰ ਪ੍ਰੈਸ ਕਰਨ ਦੀ ਫੈਕਟਰੀ ਹੈ, ਜੈਤੋਂ, ਫੂਲ, ਨਾਭਾ ਅਤੇ ਬਹਾਦਰ ਸਿੰਘ ਵਾਲਾ ਵਿਖੇ ਦਾਣਾ ਮੰਡੀਆਂ ਸਨ। ਇਨ੍ਹਾਂ ਵਿਚੋਂ ਜੈਤੋਂ ਮੰਡੀ ਸਭ ਤੋਂ ਵੱਡੀ ਸੀ। ਚੌਧਰੀ ਫੂਲ ਦੇ ਪੁਤਰ ਤ੍ਰਿਲੋਕੇ ਦੇ ਵੱਡੇ ਪੁਤਰ ਗੁਰਦਿਤੇ ਦੇ ਪੋਤਰੇ ਹਮੀਰ ਸਿੰਘ ਨੇ 1755 ਵਿਚ ਨਾਭਾ ਸ਼ਹਿਰ ਵਸਾਇਆ। 1763 ਵਿਚ ਸਰਹੰਦ ਦੀ ਜਿਤ ਤੋਂ ਬਾਅਦ ਅਮਲੋਹ ਉਸ ਦੇ ਹਿੱਸੇ ਆਇਆ। ਹਮੀਰ ਸਿੰਘ ਨਾਭੇ ਦਾ ਪਹਿਲਾ ਰਾਜਾ ਸੀ ਜਿਸ ਨੇ ਸਿੱਕਿਆਂ ਉਪਰ ਆਪਣਾ ਨਾਂ ਲਿਖਵਾਇਆ। ਮਹਾਰਾਜਾ ਜਸਵੰਤ ਸਿੰਘ ਤਾਂ ਅੰਗਰੇਜ਼ਾਂ ਦਾ ਵਫਾਦਾਰ ਰਿਹਾ ਪ੍ਰੰਤੂ 1840 ਵਿਚ ਉਸ ਦੀ ਮੌਤ ਤੋਂ ਬਾਅਦ ਉਸ ਦੇ ਪੁਤਰ ਦਵਿੰਦਰ ਸਿੰਘ ਦੀ ਅੰਗਰੇਜ਼ਾਂ ਨਾਲ ਨਾ ਬਣੀ। ਪਹਿਲੇ ਸੰਸਾਰ ਯੁੱਧ ਵੇਲੇ ਉਸ ਦੇ ਵਰਤਾਅ ਨੂੰ ਵੇਖਕੇ ਉਸ ਦਾ ਚੌਥਾਈ ਇਲਾਕਾ ਅੰਗਰੇਜ਼ਾਂ ਨੇ ਖੋਹ ਲਿਆ। ਉਸ ਨੂੰ ਰਿਆਸਤ ਤੋਂ ਬਾਹਰ ਭੇਜ ਦਿੱਤਾ ਤੇ ਉਸ ਦੇ 7 ਸਾਲ ਦੇ ਪੁੱਤਰ ਭਰਪੂਰ ਸਿੰਘ ਨੂੰ ਗੱਦੀ ਤੇ ਬਿਠਾ ਦਿੱਤਾ। ਰਾਜਾ ਹੀਰਾ ਸਿੰਘ ਨਾਭਾ ਰਿਆਸਤ ਦਾ ਮਸ਼ਹੂਰ ਰਾਜਾ ਹੋਇਆ। ਉਸ ਦਾ ਵਾਰਸ ਟਿੱਕਾ ਰਿਪੁਦਮਨ ਸਿੰਘ ਹੋਇਆ ਜੋ ਆਪਣੇ ਸਮੇਂ ਦਾ ਮਸ਼ਹੂਰ ਰਾਜਾ ਸੀ। ਅਮਲੋਹ, ਬਾਵਲ, ਧਨੌਲਾ, ਜੈਤੋ, ਨਾਭਾ, ਫੂਲ ਆਦਿ ਮਸ਼ਹੂਰ ਕਸਬੇ ਹਨ। ਅੰਗਰੇਜ਼ਾਂ ਦੇ ਸਮੇਂ ਵੀਹਵੀਂ ਸਦੀ ਦੇ ਸ਼ੁਰੂ ਵਿਚ ਜੈਤੋਂ ਵਿਖੇ ਅਕਾਲੀਆਂ ਦਾ ਮਸ਼ਹੂਰ ਮੋਰਚਾ ਲੱਗਿਆ।

## ਫਰੀਦਕੋਟ ਰਿਆਸਤ:

ਇਸ ਦਾ ਕੁਲ ਰਕਬਾ 643 ਵਰਗ ਮੀਲ ਸੀ। ਰਿਆਸਤ 40 ਮੀਲ ਲੰਬੇ ਅਤੇ 34 ਮੀਲ ਚੌੜੇ ਖੇਤਰ ਵਿਚ ਫੈਲੀ ਹੋਈ ਸੀ। ਇਹ ਦੋ ਪ੍ਰਗਣਿਆਂ ਫਰੀਦਕੋਟ ਅਤੇ ਕੋਟਕਪੂਰਾ ਵਿਚ ਵੰਡੀ ਹੋਈ ਸੀ। 1901 ਵਿਚ ਇਸ ਦੀ ਅਬਾਦੀ 1,24,912 ਸੀ। ਜੈਤੋ ਦਾ ਪ੍ਰਗਣਾ ਜੋ ਨਾਭਾ ਰਿਆਸਤ ਦੀ ਮਲਕੀਅਤ ਸੀ, ਕੋਟਕਪੂਰਾ ਪ੍ਰਗਣੇ ਵਿਚ ਇਕ ਟਾਪੂ ਦੀ ਤਰ੍ਹਾਂ ਲਗਦੀ ਸੀ। ਕਿੱਕਰ, ਜੰਡ, ਕਰੀਰ ਦੇ ਰੁਖ ਖੇਤਰ ਵਿਚ ਆਮ ਸਨ ਜੋ ਖਾਸ ਤੌਰ ਤੇ ਘੁਗਿਆਣਾ, ਚਹਿਲ, ਸਿੱਖਾਂ ਵਾਲਾ ਅਤੇ ਭੋਲੂਵਾਲਾ ਦੇ ਬੀਹੜਾਂ ਵਿਚ ਪਾਏ ਜਾਂਦੇ ਹਨ। 1855 ਈ: ਤੋਂ ਇਸ ਦਾ ਬਹੁਤਾ ਖੇਤਰ ਸਰਹੰਦ ਨਹਿਰ ਦੁਆਰਾ ਸਿੰਜਿਆ ਜਾਂਦਾ ਰਿਹਾ ਹੈ। ਜੋ ਰਿਆਸਤ ਦੇ 15 ਮੀਲ ਦੇ ਖੇਤਰ ਵਿਚੋਂ ਜਾਂਦੀ ਹੈ। ਬੀਹੜਾਂ ਵਿਚ ਨੀਲ, ਲੂੰਬੜ, ਗਿੱਦੜ, ਸੂਰ, ਖਰਗੋਸ਼ ਅਤੇ ਹਿਰਨਾਂ ਦੇ ਵੱਡੇ-ਵੱਡੇ ਝੁੰਡ ਵੀ ਫਿਰਦੇ ਦਿਖਾਈ ਦਿੰਦੇ ਹਨ। ਹਿਠਾੜ ਦਾ ਇਲਾਕਾ ਥੋੜ੍ਹਾ ਰੇਤਲਾ ਸੀ। ਇਹ ਇਲਾਕਾ ਪਹਿਲਾਂ ਪੰਵਾਰ ਰਾਜਪੂਤਾਂ ਕੋਲ ਸੀ। ਬਾਅਦ ਵਿਚ ਭੱਟੀਆਂ ਨੇ ਰਾਏ ਹੇਮ ਹੇਲ ਦੀ ਅਗਵਾਈ ਵਿਚ ਇਸ ਇਲਾਕੇ ਤੇ ਕਬਜ਼ਾ ਕਰ ਲਿਆ। ਉਸ ਦੇ ਪੁਤਰ ਜੂੰਧਰ ਅਤੇ ਅੱਗੋਂ ਉਸ ਦੇ ਵਾਰਸ ਅਚਲ ਅਤੇ ਰਾਜਾ ਮੰਜ



Original with:
Kulbir Singh Sidhu IAS Mohali
Digitized by:
Panjab Digital Library

ਵਰਤਮਾਨ ਫਰੀਦਕੋਟ ਖੇਤਰ ਤੇ ਰਾਜ ਕਰਦੇ ਰਹੇ। ਰਾਜੇ ਮੰਜ ਦੇ ਪੋਤਰੇ ਮੋਕਲਸੀ ਨੇ ਮੋਕਲਹਰ ਮੌਜੂਦਾ ਫਰੀਦਕੋਟ ਵਸਾਇਆ ਅਤੇ ਇਥੇ ਕਿਲ੍ਹੇ ਦੀ ਉਸਾਰੀ ਕੀਤੀ। ਲਗਭਗ 800 ਸਾਲ ਪਹਿਲਾਂ ਜਦੋਂ ਕਿਲ੍ਹੇ ਦੀ ਉਸਾਰੀ ਹੋ ਰਹੀ ਸੀ ਤਾਂ ਬਾਬਾ ਸ਼ੇਖ ਫਰੀਦ ਤੋਂ ਕਿਲ੍ਹੇ ਦੀ ਉਸਾਰੀ ਵਿਚ ਵਗਾਰ ਲਈ ਗਈ। ਬਾਬਾ ਫਰੀਦ ਦਾ ਤਪਤੇਜ ਦੇਖ ਕੇ ਉਸ ਨੂੰ ਛੱਡ ਦਿੱਤਾ ਤੇ ਕਿਲ੍ਹੇ ਦਾ ਨਾਂ ਉਸ ਦੇ ਨਾਂ 'ਤੇ ਫਰੀਦਕੋਟ ਰੱਖ ਦਿੱਤਾ। ਜ਼ੂੰਧਰ ਦੇ ਖਾਨਦਾਨ ਵਿਚੋਂ ਸਿੱਧੂ ਤੋਂ ਅੱਠਵੀਂ ਪੀੜ੍ਹੀ ਬਰਾੜ ਹੋਇਆ ਜੋ ਖੀਵੇ ਦਾ ਪੁਤਰ ਸੀ ਅਤੇ ਬਹੁਤ ਬਹਾਦਰ ਸੀ। ਉਹ ਸਿਰਸਾ ਦੇ ਮੁਸਲਮਾਨ ਭੱਟੀਆਂ ਨਾਲ ਲੜਦਾ ਰਿਹਾ। ਉਸਦੇ ਦੋ ਪੁਤਰ ਦੁੱਲ ਅਤੇ ਪੌੜ ਸਨ। ਦੁਲ ਦੀ ਨੌਵੀਂ ਪੀੜ੍ਹੀ ਸੰਘਰ ਹੋਇਆ। ਉਸ ਦੇ ਪੁਤਰ ਭੱਲਣ ਨੇ ਸਰਸਾ ਦੇ ਭੱਟੀਆਂ ਨੂੰ ਅਕਬਰ ਦੇ ਦਰਬਾਰ ਵਿਚ ਦਿੱਤੀ ਚੌਧਰੀਅਤ ਦੀ ਪੱਗ ਮੱਲੋ ਮੱਲੀ ਅੱਧੀ ਆਪਣੇ ਸਿਰ ਤੇ ਬੰਨ ਲਈ। ਉਸ ਦੀ ਬਹਾਦਰੀ ਦੇਖ ਅਕਬਰ ਖੁਸ਼ ਹੋਇਆ ਤੇ ਇਲਾਕਾ ਭੱਟੀਆਂ ਤੇ ਬਰਾੜਾਂ ਵਿਚ ਅੱਧੋ-ਅੱਧ ਕਰ ਦਿੱਤਾ। ਉਹ ਬੇ-ਔਲਾਦ ਮਰ ਗਿਆ ਤਾਂ ਉਸ ਦਾ ਭਤੀਜਾ ਕਪੂਰਾ ਜੋ ਲਾਲੇ ਦਾ ਪੁਤਰ ਸੀ ਹਾਕਮ ਬਣਿਆ। ਇਸ ਨੇ ਆਪਣੇ ਨਾਂ ਤੇ ਕੋਟਕਪੂਰਾ ਵਸਾਇਆ। ਕਪੂਰੇ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਦਾ ਕੱਚਾ ਕਿਲ੍ਹਾ ਅਤੇ ਮੱਦਦ ਦੇਣ ਤੋਂ ਨਾਂਹ ਕਰ ਦਿੱਤੀ। ਰਾਜਾ ਬਿਕਰਮ ਸਿੰਘ ਦੇ ਸਮੇਂ ਕਾਫੀ ਸਮਾਜ ਸੁਧਾਰ ਦੇ ਕੰਮ ਹੋਏ। ਪਹਿਲਾਂ ਬੈਂਕ 1875 ਵਿਚ ਫਰੀਦਕੋਟ ਵਿਖੇ ਖੋਲਿਆ ਗਿਆ। ਉਸ ਦੇ ਸਮੇਂ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਪ੍ਰਕਾਸ਼ਤ ਹੋਇਆ। ਭਾਰਤ ਦੇ ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਵਲੋਂ ਅਜ਼ਾਦੀ ਦੀ ਜੰਗ ਵਿਚ ਹਿੱਸਾ ਲੈਣ ਵੇਲੇ ਕਾਫੀ ਸਮਾਂ ਮਹਾਰਾਜਾ ਫਰੀਦਕੋਟ ਦੀ ਜੇਲ ਵਿਚ ਗੁਜਾਰਿਆ। ਗਿਆਨੀ ਜੀ ਪਿੰਡ ਸੰਧਵਾਂ ਰਿਆਸਤ ਫਰੀਦਕੋਟ ਦੇ ਰਹਿਣ ਵਾਲੇ ਸਨ।

## ਕਪੂਰਥਲਾ ਰਿਆਸਤ:

ਇਸ ਰਿਆਸਤ ਦਾ ਕੁੱਲ ਰਕਬਾ 510 ਵਰਗ ਮੀਲ ਹੈ ਅਤੇ ਇਹ 45 ਮੀਲ ਲੰਬੇ ਅਤੇ 7 ਤੋਂ 20 ਮੀਲ ਚੌੜੇ ਖੇਤਰ ਵਿਚ ਫੈਲਿਆ ਹੋਇਆ ਹੈ। ਇਸ ਦੀਆਂ ਹੱਦਾਂ ਜਲੰਧਰ ਤੇ ਹੁਸ਼ਿਆਰਪੁਰ ਜ਼ਿਲ੍ਹਿਆਂ ਅਤੇ ਦੂਜੇ ਪਾਸੇ ਸਤਲੁਜ ਤੇ ਬਿਆਸ ਦਰਿਆ ਨਾਲ ਲਗਦੀਆਂ ਹਨ। ਇਸ ਦਾ ਦੂਜਾ ਵੱਡਾ ਖੇਤਰ ਫਗਵਾੜੇ ਦਾ ਇਲਾਕਾ ਹੈ। ਇਸ ਦਾ ਖੇਤਰ 118 ਵਰਗ ਮੀਲ ਹੈ। ਇਹ ਇਲਾਕਾ 1806 ਈ: ਵਿਚ ਸ੍ਰ: ਫਤਹਿ ਸਿੰਘ ਵਲੋਂ ਰਿਆਸਤ ਵਿਚ ਸ਼ਾਮਲ ਕੀਤਾ ਗਿਆ ਸੀ। ਤੀਜਾ ਤੇ ਸਭ ਤੋਂ ਛੋਟਾ ਖੇਤਰ ਭੁੰਗਾ ਦਾ ਇਲਾਕਾ ਹੈ ਜੋ 24 ਵਰਗ ਮੀਲ ਖੇਤਰ ਵਿਚ ਹੈ। ਇਹ ਵੀ ਇਸੇ ਰਾਜੇ ਵਲੋਂ 1822 ਈ. ਵਿਚ ਸ਼ਾਮਲ ਕੀਤਾ ਗਿਆ ਸੀ। ਇਸ ਤੋਂ ਇਲਾਵਾ ਰਾਜਾ ਕਪੂਰਥਲਾ ਦੇ ਅੰਮ੍ਰਿਤਸਰ ਵਿਚ 22 ਪਿੰਡ ਤੇ ਲਹੌਰ ਵਿਚ 12 ਪਿੰਡ ਸਨ। ਸੁਲਤਾਨਪੁਰ, ਢਿਲਵਾਂ ਅਤੇ ਭੋਲਟਾ ਦਾ ਖੇਤਰ ਬੇਟ ਜਾਂ ਦਰਿਆਈ ਇਲਾਕਾ



Original with:
Kulbir Singh Sidhu IAS Mohali
Digitized by:
Panjab Digital Library

ਮੰਨਿਆ ਜਾਂਦਾ ਸੀ। ਇਸ ਇਲਾਕੇ ਦੀ ਖੇਤੀ ਦਰਿਆਵਾਂ ਵਿਚ ਆਉਂਦੇ ਹੜਾਂ ਤੇ ਨਿਰਭਰ ਸੀ। ਸੋਕੇ ਵੇਲੇ ਖੂਹਾਂ ਨਾਲ ਸਿੰਚਾਈ ਕਰ ਲਈ ਜਾਂਦੀ ਸੀ। ਕਪੂਰਥਲਾ, ਫਗਵਾੜਾ ਤੇ ਭੁੰਗਾ ਦੀ ਜ਼ਮੀਨ ਵੀ ਖੇਤੀਯੋਗ ਸੀ। ਕਿੱਕਰ, ਤੂਤ, ਢੱਕ ਤੇ ਪਾਮ ਦੇ ਦਰਖਤ ਹੁੰਦੇ ਹਨ। ਰਿਆਸਤ ਦਾ ਜਲਵਾਯੂ ਵਧੀਆ ਹੈ ਪ੍ਰੰਤੂ ਬਰਸਾਤਾਂ ਦੇ ਮੌਸਮ ਵਿਚ ਮਲੇਰੀਆ ਫੈਲ ਜਾਂਦਾ ਹੈ। ਬਾਕੀ ਰਿਆਸਤ ਨਾਲੋਂ ਫਗਵਾੜਾ ਦੇ ਲੋਕ ਸਿਹਤਮੰਦ ਹਨ। ਆਹਲੂਵਾਲੀਆ ਪਰਿਵਾਰ ਦਾ ਸਬੰਧ ਜੈਸਲਮੇਰ ਦੇ ਰਾਜਪੂਤ ਘਰਾਣੇ ਨਾਲ ਜੋੜਿਆ ਜਾਂਦਾ ਹੈ। ਇਸ ਦਾ ਮੋਢੀ ਜੱਸਾ ਸਿੰਘ ਆਹਲੂਵਾਲੀਆ ਸੀ ਜੋ ਆਪਣੀ ਬਹਾਦਰੀ ਅਤੇ ਸਿਆਣਪ ਨਾਲ ਸਿੱਖਾਂ ਵਿਚ ਮਸ਼ਹੂਰ ਹੋਇਆ। 1748 ਵਿਚ ਉਸ ਨੇ ਹਮਲਾ ਕਰਕੇ ਅੰਮ੍ਰਿਤਸਰ ਦੇ ਗਵਰਨਰ ਸਲਾਬਤ ਖਾਨ ਨੂੰ ਮਾਰ ਦਿੱਤਾ ਤੇ ਵੱਡੇ ਹਿੱਸੇ ਤੇ ਕਬਜ਼ਾ ਕਰ ਲਿਆ। ਉਸ ਤੋਂ ਪੰਜ ਸਾਲ ਬਾਅਦ ਉਸ ਨੇ ਜਲੰਧਰ ਦੋਆਬ ਦੇ ਗਵਰਨਰ ਅਦੀਨਾ ਬੇਗ ਨੂੰ ਹਰਾ ਕੇ ਪਰਗਣਾ ਫਤਿਹਾਬਾਦ ਖੋਹ ਲਿਆ ਜੋ ਹੁਣ ਤੱਕ ਆਹਲੂਵਾਲੀਆ ਪਰਿਵਾਰ ਕੋਲ ਹੈ। ਅਠਾਰਵੀਂ ਸਦੀ ਦੇ ਅੱਧ ਵਿਚ ਸਰਦਾਰ ਜੱਸਾ ਸਿੰਘ, ਸਤਲੁਜ ਦੇ ਉਤਰ ਵਿਚ ਇਕ ਪ੍ਰਸਿੱਧ ਸਿੱਖ ਨੇਤਾ ਸੀ। ਸਾਰੀ ਉਮਰ ਉਸ ਦਾ ਇਹ ਰੁਤਬਾ ਕਾਇਮ ਰਿਹਾ। ਸਰਦਾਰ ਜੱਸਾ ਸਿੰਘ ਨੇ ਕਪੂਰਥਲਾ ਨੂੰ ਆਪਣੀ ਰਾਜਧਾਨੀ ਬਣਾ ਲਿਆ ਸੀ। ਸ੍ਰ: ਜੱਸਾ ਸਿੰਘ ਦਾ ਵੀ ਹਰਿਮੰਦਰ ਸਾਹਿਬ ਦੀ ਮੁੜ ਉਸਾਰੀ ਵਿਚ ਬਹੁਤ ਯੋਗਦਾਨ ਰਿਹਾ ਜਿਸ ਨੂੰ ਅਹਿਮਦ ਸ਼ਾਹ ਨੇ ਢਾਹ ਦਿੱਤਾ ਸੀ। ਉਸਾਰੀ ਮੁਕੰਮਲ ਹੋਣ ਤੇ ਉਹ ਫਿਰ ਅੰਮ੍ਰਿਤਸਰ ਪਹੁੰਚਿਆ ਤੇ ਉਥੇ ਆਹਲੂਵਾਲੀਆ ਬਾਜ਼ਾਰ ਦੀ ਤਾਮੀਰ ਕਰਵਾਈ ਜੋ ਇਮਾਰਤਕਲਾ ਤੋਂ ਵੇਖਣਯੋਗ ਸੀ। ਜੱਸਾ ਸਿੰਘ ਤੋਂ ਬਾਅਦ ਉਸ ਦਾ ਚਚੇਰਾ ਭਰਾ ਭਾਗ ਸਿੰਘ ਰਾਜਾ ਬਣਿਆ। ਫਿਰ ਉਸ ਦੇ ਪਰਿਵਾਰ ਦੇ ਲੋਕਾਂ ਕੋਲ ਹੀ ਇਸ ਰਿਆਸਤ ਦਾ ਰਾਜ ਭਾਗ ਰਿਹਾ। ਕਪੂਰਥਲੇ ਵਿਚ ਸ੍ਰ: ਫਤਹਿ ਸਿੰਘ ਵਲੋਂ ਬਣਵਾਇਆ ਹਿੰਦੂ ਮੰਦਰ ਵੇਖਣਯੋਗ ਹੈ। ਰਣਧੀਰ ਕਾਲਜ ਦੀ ਇਮਾਰਤ ਵੀ ਵੇਖਣਯੋਗ ਹੈ। ਸੁਲਤਾਨਪੁਰ ਮਸ਼ਹੂਰ ਦਾਣਾ ਮੰਡੀ ਸੀ। ਕਪੂਰਥਲਾ, ਫਗਵਾੜਾ, ਸੁਲਤਾਨਪੁਰ ਤੋਂ ਇਲਾਵਾ ਡੱਲਾ, ਸ਼ੇਖੂਪੁਰਾ, ਹਰੀਆਬਾਦ ਜ਼ਿਕਰਯੋਗ ਕਸਬੇ ਸਨ। ਇਨ੍ਹਾਂ ਦਾ ਜ਼ਿਕਰ ਆਈਨੇ-ਅਕਬਰੀ ਵਿਚ ਵੀ ਆਇਆ ਹੈ। ਬਹੁਤ ਸਾਰੀਆਂ ਇਮਾਰਤਾਂ ਸਿੱਖ ਧਰਮ ਦੇ ਮੋਢੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਹਨ।

## ਮਲੇਰਕੋਟਲਾ ਰਿਆਸਤ:

ਇਸ 18 ਮੀਲ ਲੰਬੀ ਅਤੇ 22 ਮੀਲ ਚੌੜੀ ਰਿਆਸਤ ਦਾ ਕੁੱਲ ਖੇਤਰ 167 ਵਰਗ ਮੀਲ ਹੈ। 1901 ਵਿਚ ਇਸ ਦੀ ਅਬਾਦੀ 77506 ਸੀ। ਰਿਆਸਤ ਦਾ ਸਾਰਾ ਖੇਤਰ ਪੱਧਰਾ ਹੈ। ਸਰਹੰਦ ਨਹਿਰ ਦੀ ਬਠਿੰਡਾ ਬਰਾਂਚ ਇਸ ਦੇ ਵਿੱਚ ਦੀ ਲੰਘਦੀ ਹੈ ਪ੍ਰੰਤੂ ਇਸ ਵਿਚੋਂ ਸਿੰਚਾਈ ਦੀ ਸਹੂਲਤ ਪ੍ਰਾਪਤ ਨਹੀਂ ਕਿਉਂਕਿ ਨਵਾਬ



*Original with:*
Kulbir Singh Sidhu IAS Mohali
*Digitized by:*
Panjab Digital Library

ਮੁਹੰਮਦ ਇਬਰਾਹੀਮ ਅਲੀ ਖਾਨ ਨੇ ਇਸ ਦੀ ਇਜਾਜ਼ਤ ਨਹੀਂ ਦਿੱਤੀ। ਰਿਆਸਤ ਵਿਚ ਖੇਤੀਯੋਗ ਜ਼ਮੀਨ ਉਪਰ ਵੀ ਕਿੱਕਰ ਆਦਿ ਦੇ ਦਰੱਖਤ ਬਹੁਤ ਮਾਤਰਾ ਵਿਚ ਉਗੇ ਹੋਏ ਹਨ। ਪਿੱਪਲ ਦੇ ਦਰੱਖਤ ਵੀ ਹਨ। ਸੜਕਾਂ ਦੇ ਕਿਨਾਰੇ ਟਾਹਲੀ ਦੇ ਰੁੱਖ ਲਗਾਏ ਹੋਏ ਹਨ। ਇਲਾਕਾ ਨਾਲ ਲਗਦੀਆਂ ਫੂਲਕੀਆਂ ਰਿਆਸਤਾਂ ਪਟਿਆਲਾ ਤੇ ਨਾਭਾ ਵਰਗਾ ਹੀ ਹੈ। ਮਲੇਰਕੋਟਲੇ ਦਾ ਪੌਣਪਾਣੀ ਖੁਸ਼ਕ ਅਤੇ ਸਿਹਤਮੰਦ ਹੈ।

ਕੋਟਲਾ ਪਰਿਵਾਰ ਦਾ ਮਲੇਰ ਵਿਖੇ ਮੋਢੀ ਸਦਰਉਦੀਨ ਸੀ ਜਿਸ ਨੂੰ ਆਮ ਤੌਰ 'ਤੇ ਸ਼ੇਖ ਸਦਰ ਜਹਾਂ ਕਿਹਾ ਜਾਂਦਾ ਸੀ ਜੋ ਖੁਰਾਸਾਨ ਵਿਚ ਦਾਰਾਬੰਦ ਦਾ ਸਰਵਾਨੀ ਅਫਗਾਨ ਸੀ। ਇਹ ਪੀਰ ਰੁਕਨ ਆਲਮ ਮੁਲਤਾਨੀ ਦਾ ਚੇਲਾ ਸੀ ਜੋ ਸ਼ਾਂਤਮਈ ਜ਼ਿੰਦਗੀ ਬਤੀਤ ਕਰਨ ਲਈ ਦਰਿਆ ਸਤਲੁਜ ਦੀ ਬਰਾਂਚ ਦੇ ਨੇੜੇ ਭੂਮਸੀ ਵਿਖੇ ਆ ਗਿਆ। ਸੁਲਤਾਨ ਬਹਿਲੋਲ ਲੋਧੀ ਦੇ ਦਿਲੀ ਤੇ ਹਮਲੇ ਵੇਲੇ, ਜਦੋਂ ਉਹ ਭੂਮਸੀ ਵਿਖੇ ਠਹਿਰਿਆ, ਤਾਂ ਇਹ ਉਸਦੀ ਸੇਵਾ ਵਿਚ ਆ ਗਿਆ। ਬਹਿਲੋਲ ਦਿਲੀ ਦਾ ਬਾਦਸ਼ਾਹ ਬਣ ਗਿਆ ਤੇ ਉਸਨੇ 1454 ਵਿਚ ਆਪਣੀ ਧੀ ਦਾ ਵਿਆਹ ਸਦਰਉਦੀਨ ਨਾਲ ਕਰ ਦਿਤਾ ਅਤੇ ਉਸ ਨੂੰ ਦਾਜ ਵਿਚ 12 ਵੱਡੇ ਪਿੰਡ ਤੇ 56 ਛੋਟੇ ਪਿੰਡ ਮਿਲੇ। ਫਿਰ ਉਸ ਨੇ ਕਪੂਰਥਲੇ ਦੇ ਭੱਟੀ ਮੁਖੀ ਬਹਿਰਾਮ ਦੇ ਪਰਿਵਾਰ ਵਿਚ ਸ਼ਾਦੀ ਕੀਤੀ। ਉਸਦੀ ਪਹਿਲੀ ਪਤਨੀ ਤੋਂ ਈਸਾ, ਹਸਨ ਅਤੇ ਮੂਸਾ ਤਿੰਨ ਪੁਤਰ ਹੋਏ। ਮੌਜੂਦਾ ਮਲੇਰਕੋਟਲਾ ਪਰਿਵਾਰ ਈਸਾ ਦੀ ਸੰਤਾਨ ਹੈ। 1705 ਈ. ਵਿਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਨਵਾਬ ਵਜ਼ੀਰ ਖਾਨ ਸਰਹੰਦ ਵਲੋਂ ਮੌਤ ਦੀ ਸਜ਼ਾ ਦੇਣ ਬਾਰੇ ਚਰਚਾ ਹੋ ਰਹੀ ਸੀ ਤਾਂ ਨਵਾਬ ਮਲੇਰਕੋਟਲਾ ਸ਼ੇਰ ਮੁਹੰਮਦ ਖਾਨ ਨੇ ਕੁਰਾਨ ਦੇ ਹਵਾਲੇ ਨਾਲ ਸ਼ੀਰਖੋਰ ਬੱਚਿਆਂ ਨੂੰ ਸਜ਼ਾ ਨਾ ਦੇਣ ਦੀ ਵਕਾਲਤ ਕੀਤੀ ਭਾਵੇਂ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਵਿਰੋਧੀ ਉਹ ਹੈ ਸੀ। ਜਦੋਂ ਉਸਦੀ ਗਲ ਅਣਸੁਣੀ ਕਰ ਦਿੱਤੀ ਤਾਂ ਉਹ ਰੋਸ ਵਜੋਂ ਅਦਾਲਤ ਤੋਂ ਬਾਹਰ ਆ ਗਿਆ ਜਿਸ ਨੂੰ ਸਿੱਖ ਉਸ ਵਲੋਂ ਮਾਰੇ 'ਹਾਅ ਦੇ ਨਾਹਰੇ' ਕਰਕੇ ਮੰਨਦੇ ਹਨ। ਇਸ ਖਾਨਦਾਨ ਦੀ ਹਰ ਸਿੱਖ ਇਸੇ ਕਰਕੇ ਇੱਜ਼ਤ ਕਰਦਾ ਹੈ। ਪੰਜਾਬ ਦੀ 1947 ਵੇਲੇ ਹੋਈ ਵੰਡ ਵੇਲੇ ਵੀ ਲੋਕਾਂ ਨੇ ਇਸ ਖਾਨਦਾਨ ਦੀ ਹਿਫਾਜ਼ਤ ਕੀਤੀ।

## ਦੁਜਾਨਾ ਰਿਆਸਤ:

ਦੁਜਾਨਾ ਅਤੇ ਮਹਰਾਨਾ ਦੀਆਂ ਰਿਆਸਤਾਂ ਰੋਹਤਕ ਦੀ ਤਸੀਲ ਸਾਂਪਲਾ ਵਿਚ ਇਸ ਤਰ੍ਹਾਂ ਹੈ ਜਿਵੇਂ ਟਾਪੂ ਹੋਵੇ ਤੇ ਖੇਤਰ 11.5 ਵਰਗ ਮੀਲ ਹੈ। ਨਾਹਰ ਤਸੀਲ ਦੁਜਾਨ ਦੇ ਦੱਖਣ-ਪੱਛਮ ਵਲ 24 ਮੀਲ ਤੱਕ ਹੈ। ਨਾਹਰ ਤਸੀਲ ਵਿਚ ਦੋ ਪਿੰਡ ਚਾਕੀ ਤੇ ਬਰਲੀ ਕਲਾਂ ਜੋ ਗੁੜਗਾਉਂ ਜ਼ਿਲ੍ਹੇ ਦੀ ਤਸੀਲ ਵਿਚ ਟਾਪੂ ਦੀ ਤਰ੍ਹਾਂ ਹਨ। ਨਾਹਰ ਤਸੀਲ ਦਾ ਖੇਤਰ 88.5 ਵਰਗ ਮੀਲ ਹੈ ਤੇ ਕੁਲ ਰਿਆਸਤ ਦਾ ਖੇਤਰ 100 ਵਰਗ ਮੀਲ ਹੈ। ਕੋਈ ਦਰਿਆ ਜਾਂ ਨਹਿਰ ਇਸ ਦੇ ਖੇਤਰ ਵਿਚੋਂ ਨਹੀਂ



Original with:
Kulbir Singh Sidhu IAS Mohali
Digitized by:
Panjab Digital Library

ਲੰਘਦੀ। ਇਲਾਕਾ ਆਮ ਤੌਰ ਤੇ ਰੇਤਲਾ ਹੋ ਜਿਸ ਵਿਚ ਸਰ ਅਤੇ ਅੱਕ ਹੁੰਦੇ ਹਨ। ਕੁਝ-ਕੁਝ ਘਾਹ ਅਤੇ ਝਾੜੀਆਂ ਵੀ ਹਨ ਅਤੇ ਕਿੱਕਰ ਦੇ ਦਰੱਖਤ ਵੀ।

ਦੁਜਾਨਾ ਦੇ ਨਵਾਬਾਂ ਦਾ ਸਬੰਧ ਦੱਖਣੀ ਪੰਜਾਬ ਨਾਲ ਚੌਧਵੀਂ ਸਦੀ ਦੇ ਅੰਤਲੇ ਸਮੇਂ ਜੁੜਦਾ ਹੈ ਜਦੋਂ ਇਨ੍ਹਾਂ ਦਾ ਵਡੇਰਾ ਮਲਿਕ ਰਹਿਮਤ, ਜੋ ਬੁਨੇਰ ਦਾ ਪਠਾਣ ਸੀ, ਤੈਮੂਰ ਨਾਲ ਭਾਰਤ ਆਇਆ ਅਤੇ ਝੱਜਰ ਦੇ ਨੇੜਲੇ ਪਿੰਡ ਜਿਸ ਨੂੰ ਉਸ ਸਮੇਂ ਮੁਬਾਰਕਾਬਾਦ ਝੱਜ ਕਹਿੰਦੇ ਸਨ। ਹੁਣ ਵਾਲਾ ਦੁਜਾਨਾ ਕਸਬਾ, ਜੋ ਝੱਜਰ ਤੋਂ ਦੂਰ ਨਹੀਂ ਇਕ ਸਦੀ ਪਹਿਲਾਂ ਬਾਬਾ ਦੁਜਾਨ ਸ਼ਾਹ ਨਾਮੀ ਫਕੀਰ ਨੇ ਮਲਿਕ ਰਹਿਮਤ ਦੇ ਸੰਤਾਨ ਦੇ ਸੱਦੇ ਤੇ ਵਸਾਇਆ ਸੀ। ਉਹ ਦਿੱਲੀ ਦਰਬਾਰ ਵਿਚ ਫੌਜੀ ਸੇਵਾ ਵਿਚ ਸਨ ਜੋ ਦੁਜਾਨਾ ਦੇ ਪਹਿਲੇ ਨਵਾਬ ਅਬਦੁਲ ਸਮਦ ਖਾਨ ਤੋਂ ਪਹਿਲਾਂ ਤੱਕ ਸਧਾਰਨ ਹੀ ਸਨ। ਉਸ ਦਾ ਪਿਤਾ ਦਿਲੀ ਵਿਚ ਇਕ ਛੋਟੀ ਫੌਜੀ ਟੁਕੜੀ ਦਾ ਮੁਖੀ ਅਤੇ ਆਪਣੇ ਘਰ ਦੇ ਨੇੜੇ ਚਾਰ ਪਿੰਡਾਂ ਦੀ ਜਗੀਰ ਸੀ।

ਅਬਦੁਲ ਸਮਦ ਖਾਂ ਦਾ ਜਨਮ 1764 ਵਿਚ ਹੋਇਆ ਸੀ ਅਤੇ ਉਸ ਨੇ ਪਹਿਲੇ ਪੇਸ਼ਵਾ ਬਾਜੀ ਰਾਉ ਕੋਲ ਬਤੌਰ ਰਿਸਾਲਦਾਰ ਨੌਕਰੀ ਕੀਤੀ। ਉਹ ਉਥੇ ਬਹੁਤ ਵੱਡੇ ਔਹਦੇ ਤੇ ਪਹੁੰਚ ਗਿਆ। ਉਸ ਨੇ ਲਾਰਡ ਲੇਕ ਦੀ ਕਮਾਨ ਹੇਠ ਸਿੰਦੀਆਂ ਦੇ ਖਿਲਾਫ ਫੌਜੀ ਮੁਹਿੰਮ ਵਿਚ ਹਿੱਸਾ ਲਿਆ। ਅੰਤ ਉਹ ਲਾਰਡ ਲੇਕ ਦੀ ਫੌਜ ਵਿਚ ਭਰਤੀ ਹੋ ਗਿਆ। 1806 ਵਿਚ ਉਸ ਨੇ ਜਸਵੰਤ ਰਾਉ ਹੋਲਕਰ ਨਾਲ ਮਿਲਕੇ ਵੱਡਾ ਮਾਅਰਕਾ ਮਾਰਿਆ ਤੇ ਸਤਲੁਜ ਤੱਕ ਆ ਪਹੁੰਚਿਆ। ਇਨਾਮ ਦੇ ਤੌਰ ਤੇ ਉਸ ਨੂੰ ਰੋਹਤਕ ਜ਼ਿਲ੍ਹੇ ਦੇ ਪੱਛਮੀ ਖੇਤਰ ਵਿਚ ਦੋ ਵੱਡੇ ਖਿਤੇ ਦਿਤੇ ਗਏ ਅਤੇ ਨਾਲ ਹੀ ਹਿਸਾਰ ਵਿਖੇ ਜਸ਼ਨ ਮਨਾਇਆ ਤੇ 4 ਮਈ 1806 ਨੂੰ ਸਨਦ ਵੀ ਦਿਤੀ। ਉਸ ਨੂੰ ਜਲਾਲਉਦੌਲਾ, ਮੁਸਤਾਗਿਲ ਜੰਗ ਦਾ ਖਿਤਾਬ ਸਮੇਤ ਨਵਾਬੀ ਦਿਤਾ ਗਿਆ। ਉਸ ਦੀ ਮੌਤ 1825 ਵਿਚ ਹੋਈ ਅਤੇ ਉਸ ਤੋਂ ਬਾਅਦ ਉਸ ਦੀ ਸੰਤਾਨ ਰਾਜ ਕਰਦੀ ਰਹੀ। ਦੁਜਾਨਾ ਕਸਬਾ ਦਿੱਲੀ ਤੋਂ 37 ਮੀਲ ਦੂਰ ਹੈ। 1901 ਵਿਚ ਇਸ ਕਸਬੇ ਦੀ ਅਬਾਦੀ 5545 ਸੀ।





Original with:
Kulbir Singh Sidhu IAS Mohali
Digitized by:
Panjab Digital Library

# ਸਤਲੁਜ ਤੋਂ ਬਿਆਸ ਅਤੇ ਰਾਵੀ ਤਕ ਦੇ ਖੁਸ਼ਹਾਲ ਛਨਾਂ-ਬੇਲੇ

**ਜ਼ਿਲ੍ਹਾ ਜਲੰਧਰ:** ਜਲੰਧਰ ਜ਼ਿਲ੍ਹਾ ਬਿਸਤ ਦੁਆਬ ਦਾ ਵਧੀਆ ਜ਼ਿਲ੍ਹਾ ਹੈ। ਜਲੰਧਰ ਨਗਰ ਜਿਸ ਦਾ ਹੈੱਡ ਕੁਆਰਟਰ ਹੈ। ਜਲੰਧਰ ਨਾਂ ਬਾਰੇ ਪਦਮ ਪੁਰਾਣ ਵਿਚ ਇਕ ਕਥਾ ਆਉਂਦੀ ਹੈ ਕਿ ਜਲੰਧਰ ਇੱਕ ਰਾਖਸ਼ਸ਼ ਸੀ ਜਿਸ ਦੇ ਨਾਂ ਤੇ ਜਲੰਧਰ ਸ਼ਹਿਰ ਵਸਿਆ। ਇਹ ਵੀ ਕਿਹਾ ਜਾਂਦਾ ਹੈ ਕਿ ਪੁਰਾਣੇ ਸਮਿਆਂ ਵਿੱਚ ਜਲੰਧਰ ਦਾ ਇਲਾਕਾ ਜਲ ਵਿੱਚ ਡੁਬਿਆ ਰਹਿੰਦਾ ਸੀ ਪਰ ਇੱਕ ਉੱਚੀ ਥਾਂ ਸੀ ਜਿਸ ਉੱਤੇ ਇਹ ਨਗਰ ਵਸਾਇਆ ਗਿਆ। ਜਲ ਅੰਦਰ ਰਹਿਣ ਕਰਕੇ ਇਸ ਨਗਰ ਦਾ ਨਾਂ ਜਲੰਧਰ ਪੈ ਗਿਆ। ਅੱਜ ਜਲੰਧਰ ਸ਼ਹਿਰ ਦਾ ਅੰਦਰਲਾ ਹਿੱਸਾ ਕਾਫੀ ਉਚਾ ਹੈ। ਇਸ ਨੂੰ ਕਿਲਾ ਮੁਹੱਲਾ ਕਿਹਾ ਜਾਂਦਾ ਹੈ ਜਦ ਕਿ ਇਸ ਦਾ ਆਲਾ-ਦੁਆਲਾ ਕਾਫੀ ਨੀਵਾਂ ਹੈ। ਇਸ ਲਈ ਬਹੁਤੇ ਲੋਕ ਜਲੰਧਰ ਨੂੰ 'ਜਲ-ਅੰਦਰ' ਵੀ ਮੰਨਦੇ ਹਨ।

ਜਲੰਧਰ ਜ਼ਿਲ੍ਹੇ ਦਾ ਖੇਤਰਫਲ 1433 ਵਰਗ ਮੀਲ ਹੈ। ਦੱਖਣ ਵਲ ਇਹ ਸਤਲੁਜ ਤਕ ਜਾਂਦਾ ਹੈ ਜਿਹੜਾ ਲੁਧਿਆਣਾ ਅਤੇ ਫਿਰੋਜ਼ਪੁਰ ਨੂੰ ਇਸ ਨਾਲੋਂ ਵੱਖ ਕਰਦਾ ਹੈ। ਉੱਤਰ-ਪੱਛਮ ਵਿਚ ਕਪੂਰਥਲਾ ਜਲੰਧਰ ਖੇਤਰ ਦੇ ਵਿਚਕਾਰ ਹੈ ਜਦੋਂ ਕਿ ਉੱਤਰ-ਪੂਰਵ ਵਿਚ ਜ਼ਿਲ੍ਹਾ ਹੁਸ਼ਿਆਰਪੁਰ ਨਾਲ ਇਸ ਦੀਆਂ ਹੱਦਾਂ ਲਗਾਈਆਂ ਹਨ। ਇਸ ਦੇ ਖੇਤਰ ਵਿਚ ਕਪੂਰਥਲੇ ਜ਼ਿਲ੍ਹੇ ਦੀ ਫਗਵਾੜਾ ਤਹਿਸੀਲ ਹੈ ਜਿਹੜੀ ਜ਼ਿਲ੍ਹੇ ਦੇ ਵਿਚਕਾਰ 15 ਮੀਲ ਹੈ। ਇਸ ਤਰ੍ਹਾਂ ਨਾਲ ਇਸ ਜ਼ਿਲ੍ਹੇ ਦੀ ਤਸਵੀਰ ਇਕ ਤਿਕੋਣ ਵਾਂਗ ਬਣਦੀ ਹੈ।

ਜਿਥੋਂ ਤਕ ਇਸ ਦੇ ਇਤਿਹਾਸ ਦਾ ਸਬੰਧ ਹੈ ਜਲੰਧਰ ਦਾ ਜ਼ਿਕਰ ਕੁਸ਼ਾਣ ਘਰਾਣੇ ਦੇ ਬੋਧੀ ਸਮਰਾਟ ਕਨਿਸ਼ਕ ਸਮੇਂ ਵੀ ਮਿਲਦਾ ਹੈ। ਇਹ ਕੋਈ ਪਹਿਲੀ ਸਦੀ ਈਸਵੀ ਦੀ ਗੱਲ ਹੈ। ਇਸੇ ਇਲਾਕੇ ਵਿਚ ਬੋਧੀਆਂ ਦੀ ਇਕ ਬਹੁਤ ਵੱਡੀ ਸਭਾ ਪਿੰਡ ਕੁਵਾਣਾ ਵਿਚ ਹੋਈ ਜਿਸ ਦੇ ਫਲਸਵਰੂਪ ਬੁੱਧ ਧਰਮ ਦੋ ਸੰਮਪਰਦਾਵਾਂ ਵਿਚ ਵੰਡਿਆ ਗਿਆ। (1) ਹੀਨ ਯਾਨ (2) ਮਹਾਂ ਯਾਨ। ਇਸ ਤੋਂ ਅੱਗੇ ਦਾ ਇਤਿਹਾਸ ਦੱਸਦਾ ਹੈ ਕਿ ਜਲੰਧਰ ਵਿਚ ਇਕ ਵਕਤ ਸੀ ਜਦੋਂ ਸੁਸ਼ਮ ਚੰਦਰ ਨਾਮੀ ਚੰਦਰਬੰਸੀ ਰਾਜਪੂਤ ਨੇ ਆਪਣਾ ਰਾਜ ਸਥਾਪਿਤ ਕੀਤਾ। ਇਹ ਰਾਜਪੂਤ ਕਾਂਗੜਾ ਅਤੇ ਇਸ ਦੇ ਆਲੇ-ਦੁਆਲੇ ਦੀਆਂ ਰਿਆਸਤਾਂ ਦੇ ਮਾਲਕ ਹੁੰਦੇ ਸਨ। ਭਾਰਤ ਵਿਚ ਮੁਸਲਮਾਨਾਂ ਦੇ ਆਉਣ ਤੋਂ ਪਹਿਲਾਂ ਜਲੰਧਰ ਦੀ ਇਕ ਵੱਖਰੀ ਹੈਸੀਅਤ ਸੀ। ਹਰਸ਼ਵਰਧਨ ਸਮੇਂ ਦਾ ਮਹਾਨ ਯਾਤਰੀ ਹਿਊਨਸਾਂਗ ਆਪਣੇ ਸਫਰਨਾਮੇ ਵਿਚ ਲਿਖਦਾ ਹੈ ਕਿ ਜਲੰਧਰ ਸ਼ਹਿਰ ਦੋ ਵਰਗ ਮੀਲ ਇਲਾਕੇ ਵਿਚ ਵਸਿਆ ਹੋਇਆ ਹੈ। ਇਹ ਵੀ ਇਕ



Original with:
Kulbir Singh Sidhu IAS Mohali
Digitized by:
Panjab Digital Library

ਵਰਨਣਯੋਗ ਗੱਲ ਹੈ ਕਿ ਹਿਊਨਸਾਂਗ ਨੂੰ ਇਸੇ ਇਲਾਕੇ ਵਿਚ ਹੀ ਕੁਝ ਲੁਟੇਰਿਆਂ ਨੇ ਲੁੱਟ ਲਿਆ ਸੀ।

ਬਾਬਰ ਵੇਲੇ ਇਹ ਜਲੰਧਰ ਜ਼ਿਲ੍ਹੇ ਦਾ ਇਲਾਕਾ ਲੋਧੀ ਖਾਨਦਾਨ ਦੇ ਅਧੀਨ ਵੀ ਰਿਹਾ ਹੈ ਕਿਉਂਕਿ ਬਾਬਰ ਨੇ ਇਹ ਇਲਾਕਾ ਦੌਲਤ ਖਾਂ ਲੋਧੀ ਨੂੰ ਜਗੀਰ ਵਿਚ ਦਿੱਤਾ ਸੀ। ਕਹਿੰਦੇ ਹਨ ਕਿ ਅਕਬਰ ਦੇ ਜ਼ਮਾਨੇ ਵਿਚ ਜਲੰਧਰ ਵਿਚ ਹੀ ਸ਼ਾਹੀ ਸਿਕਿਆਂ ਨੂੰ ਘੜਨ ਲਈ ਇਕ ਵੱਡੀ ਟਕਸਾਲ ਵੀ ਹੁੰਦੀ ਸੀ ਜਿਸ ਵਿਚ ਅਧਿਕਤਰ ਤਾਂਬੇ ਦੇ ਸਿੱਕੇ ਘੜੇ ਜਾਂਦੇ ਸਨ। ਅਕਬਰ ਤੋਂ ਪਿੱਛੋਂ ਜਹਾਂਗੀਰ ਵੇਲੇ ਉਸ ਦੀ ਮਹਾਰਾਣੀ ਨੂਰਜਹਾਂ ਨੇ ਨੂਰ ਮਹਿਲ ਨਾਂ ਦੀ ਇੱਕ ਬਹੁਤ ਵੱਡੀ ਸਰਾਂ ਵੀ ਬਣਵਾਈ ਸੀ ਅਤੇ ਨੂਰਜਹਾਂ ਉਥੇ ਕਿੰਨਾ-ਕਿੰਨਾ ਚਿਰ ਬੜੇ ਸ਼ੌਕ ਨਾਲ ਰਿਹਾ ਕਰਦੀ ਸੀ। ਨੂਰ ਮਹਿਲ ਸਰਾਂ ਦੇ ਨੇੜੇ ਲੋਕ ਘਰ ਬਣਾ ਕੇ ਵਸਣ ਲੱਗੇ ਅਤੇ ਹੌਲੀ-ਹੌਲੀ ਨੂਰ ਮਹਿਲ ਨਾਂ ਦਾ ਇਕ ਵੱਡਾ ਨਗਰ ਵਸ ਗਿਆ। ਮਹਾਰਾਜਾ ਰਣਜੀਤ ਸਿੰਘ ਤੋਂ ਪਿੱਛੋਂ ਅੰਗ੍ਰੇਜ਼ਾਂ ਤੇ ਸਿੱਖਾਂ ਦੀਆਂ ਲੜਾਈਆਂ ਸਮੇਂ 1846 ਈ: ਵਿਚ ਅੰਗ੍ਰੇਜ਼ਾਂ ਨੇ ਜਲੰਧਰ ਦੇ ਸਾਰੇ ਇਲਾਕੇ ਤੇ ਕਬਜ਼ਾ ਕਰ ਲਿਆ। 1849 ਈ: ਵਿਚ ਜਦੋਂ ਅੰਗ੍ਰੇਜ਼ਾਂ ਨੇ ਸਾਰਾ ਪੰਜਾਬ ਆਪਣੇ ਕਬਜ਼ੇ ਵਿਚ ਲੈ ਲਿਆ ਤਾਂ ਜਲੰਧਰ ਸ਼ਹਿਰ ਨੂੰ ਬਹੁਤ ਰੌਣਕ ਦਿੱਤੀ ਤੇ ਇਸ ਨੂੰ ਜ਼ਿਲ੍ਹੇ ਤੋਂ ਉਪਰ ਕਮਿਸ਼ਨਰੀ ਵੀ ਬਣਾ ਦਿੱਤਾ ਗਿਆ।

ਜਲੰਧਰ ਦੇ ਪੁਰਾਣੇ ਮਿਲਦੇ ਨਿਸ਼ਾਨਾਂ ਨੂੰ ਘੋਖੀਏ ਤਾਂ ਜਲੰਧਰ ਦੀ ਪ੍ਰਾਚੀਨਤਾ ਦਾ ਪਤਾ ਲਗਦਾ ਹੈ ਉਨ੍ਹਾਂ ਵਿਚ ਇੱਕ ਗੁਫਾ ਹੈ ਤੇ ਦੂਜਾ ਬ੍ਰਹਮ ਕੁੰਡ। ਇਹ ਗੁਫ਼ਾ ਜਲੰਧਰ ਦੈਂਤ ਦੀ ਪਤਨੀ ਵ੍ਰਿੰਦਾ ਦੀ ਬਣਾਈ ਹੋਈ ਸੀ। ਹੁਣ ਇਸ ਥਾਂ ਤੇ ਗੁਫ਼ਾ ਨਹੀਂ ਸਿਰਫ਼ ਇੱਕ ਮੰਦਰ ਹੀ ਬਾਕੀ ਹੈ। ਇਹ ਵੀ ਪਤਾ ਲਗਦਾ ਹੈ ਕਿ ਨਾਥ ਜੋਗੀਆਂ ਦੀ ਸੰਪ੍ਰਦਾਇ ਦੇ ਪ੍ਰਸਿੱਧ ਜੋਗੀ ਜੋਗੀ ਜਲੰਧਰ ਨਾਥ ਨੇ ਵੀ ਇਸ ਨਗਰ ਵਿਚ ਧਾਰਮਿਕ ਅਤੇ ਸਮਾਜਕ ਸਿਖਿਆ ਦਾ ਬਹੁਤ ਪ੍ਰਚਾਰ ਕੀਤਾ ਹੈ ਤੇ ਉਸ ਦੀ ਸਮਾਧੀ ਵੀ ਇਥੇ ਹੀ ਹੋਇਆ ਕਰਦੀ ਸੀ।

ਇੱਕ ਸੂਫੀ ਫਕੀਰ ਇਮਾਮ ਨਾਸਰਉਦਦੀਨ ਵੀ ਬੜਾ ਪ੍ਰਸਿੱਧ ਹੋਇਆ ਹੈ। ਉਸ ਦੀ ਮਸਜਿਦ ਬਣਾਉਣ ਲਈ ਜਲੰਧਰ ਨਾਥ ਦੀ ਸਮਾਧੀ ਨੂੰ ਢਾਹ ਦਿੱਤਾ ਸੀ। ਇਹ ਮਸਜਿਦ ਦਸਵੀਂ ਈਸਵੀ ਵਿਚ ਬਣੀ ਹੈ ਅਤੇ ਇਸੇ ਦੇ ਅੰਦਰ ਹੀ ਹਜ਼ਰਤ ਇਮਾਮ ਨਾਸਰ ਨੂੰ ਦਫਨਾਇਆ ਗਿਆ ਹੈ। ਅੱਜ ਵੀ ਸ਼ਹਿਰ ਦੇ ਬਿਲਕੁਲ ਵਿਚਕਾਰ ਹਜ਼ਰਤ ਇਮਾਮ ਨਾਸਰ ਦੀ ਮਸਜਿਦ "ਮਸਜਿਦ ਰੋਜ਼ਾ ਹਜ਼ਰਤ ਇਮਾਮ ਨਾਸਰ" ਦੇ ਨਾਂ ਨਾਲ ਮਸ਼ਹੂਰ ਹੈ ਜਿਥੇ ਬਿਨ੍ਹਾਂ ਕਿਸੇ ਜਾਤੀ ਵਿਤਕਰੇ ਤੋਂ ਹਿੰਦੂ ਸਿੱਖ ਮੁਸਲਮਾਨ ਸ਼ਰਧਾ ਦੇ ਫੁੱਲ ਭੇਟ ਕਰਦੇ ਹਨ ਅਤੇ ਬਖਸ਼ਿਸ਼ਾਂ ਪ੍ਰਾਪਤ ਕਰਦੇ ਹਨ। ਪਾਕਿਸਤਾਨ ਤੋਂ ਵੀ ਹਰ ਸਾਲ ਸੈਂਕੜੇ ਮੁਸਲਮਾਨ ਇਸ ਦੀ ਜ਼ਿਆਰਤ ਕਰਨ ਆਉਂਦੇ ਹਨ।



*Original with:*
Kulbir Singh Sidhu IAS Mohali
*Digitized by:*
Panjab Digital Library



ਦੇਵੀ ਤਲਾਬ ਮੰਦਰ

ਜਲੰਧਰ ਸ਼ਹਿਰ ਦਾ ਇੱਕ ਹੋਰ ਇਤਿਹਾਸਕ ਸਥਾਨ ਦੇਵੀ ਤਲਾ ਮੰਦਰ ਹੈ ਜਿਹੜਾ ਜਲੰਧਰ ਵਿਚ ਪੈਦਾ ਹੋਏ ਮਹਾਨ ਸੰਗੀਤਕਾਰ ਬਾਬਾ ਹਰਵੱਲਭ ਦੀ ਯਾਦ ਵਿਚ ਬਣਾਇਆ ਗਿਆ ਹੈ ਅਤੇ ਉਨ੍ਹਾਂ ਦੀ ਯਾਦ ਵਿਚ ਇਥੇ ਦਸੰਬਰ ਦੇ ਅਖੀਰ ਵਿਚ ਹਰ ਸਾਲ ਭਾਰੀ ਸੰਗੀਤ ਦਰਬਾਰ ਲਗਦਾ ਹੈ ਜਿਥੇ ਦੁਨੀਆਂ ਭਰ ਦੇ ਉੱਚ ਕੋਟੀ ਦੇ ਸ਼ਾਸ਼ਤਰੀ ਸੰਗੀਤਕਾਰ ਹਿੱਸਾ ਲੈਂਦੇ ਹਨ। ਆਧੁਨਿਕ ਕਾਲ ਵਿਚ ਮਹਾਨ ਸੰਗੀਤਕਾਰ ਕੇ.ਐੱਲ.ਸਹਿਗਲ ਵੀ ਜਲੰਧਰ ਦਾ ਜੰਮਪਲ ਸੀ। ਉਸ ਦੀ ਯਾਦ ਵਿਚ ਵੀ ਹਰ ਸਾਲ ਬੜੀ ਭਾਰੀ ਸੰਗੀਤ ਸਭਾ ਲਗਦੀ ਹੈ। ਇਸੇ ਸ਼ਹਿਰ ਵਿਚ ਬਾਬਾ ਸੋਢਲ ਦਾ ਵੀ ਇਕ ਸੁੰਦਰ ਮੰਦਰ ਹੈ। ਬਾਬਾ ਸੋਢਲ ਬਚਪਨ ਵਿਚ ਹੀ ਸਰੀਰ ਤਿਆਗ ਗਏ ਸਨ ਜਿਨ੍ਹਾਂ ਦੀ ਯਾਦ ਵਿਚ ਵੀ ਇਥੇ ਬੜਾ ਭਾਰੀ ਮੇਲਾ ਲਗਦਾ ਹੈ। ਜਲੰਧਰ ਸ਼ਹਿਰ ਤੋਂ ਕੋਈ ਦਸ ਕੁ ਮੀਲ ਇਤਿਹਾਸਕ ਸ਼ਹਿਰ ਕਰਤਾਰਪੁਰ ਹੈ ਜਿਸ ਨੂੰ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ 1560 ਈ: ਦੇ ਨੇੜੇ ਵਸਾਇਆ ਸੀ। ਇਥੇ ਹੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਮੁਗਲ ਫੌਜਾਂ ਨਾਲ 1635 ਈ: ਵਿਚ ਬੜੀ ਭਾਰੀ ਟੱਕਰ ਹੋਈ। ਜਿਸ ਵਿਚ ਮੁਗਲ ਦੀ ਫੌਜ ਨੂੰ ਬਹੁਤ ਕਰਾਰੀ ਹਾਰ ਹੋਈ। ਇਸ ਜ਼ਿਲ੍ਹੇ ਦੇ ਇੱਕ ਹੋਰ ਸ਼ਹਿਰ ਬੰਗਾ ਵਿਚ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨਾਲ ਜੁੜੀਆਂ ਯਾਦਗਾਰਾਂ ਵਾਲਾ ਗੁਰਦੁਆਰਾ ਚਰਨਕੰਵਲ ਹੈ। ਇਸ ਗੁਰਦੁਆਰੇ ਵਿਚ ਸਕੂਲ ਤੇ ਕਾਲਜ ਵੀ ਹਨ। ਜਲੰਧਰ ਸ਼ਹਿਰ ਨੂੰ ਵੀ ਗੁਰੂ ਹਰਗੋਬਿੰਦ ਸਾਹਿਬ ਦੇ ਚਰਨਾਂ ਦੀ ਛੋਹ ਪ੍ਰਾਪਤ ਹੋਈ ਹੈ। ਜਿਸ ਸਥਾਨ ਤੇ ਗੁਰਦੁਆਰਾ ਪਾਤਿਸ਼ਾਹੀ ਛੇਵੀਂ ਬਸਤੀ ਸ਼ੇਖ ਜਲੰਧਰ ਵਿਚ ਬਣਿਆ ਹੋਇਆ ਹੈ ਕਹਿੰਦੇ ਹਨ ਕਿ ਬੰਦਾ ਬਹਾਦਰ ਨੇ ਵੀ ਇੱਥੇ ਕੁਝ ਸਮਾਂ ਵਿਸ਼ਰਾਮ ਕੀਤਾ ਸੀ। ਇਸ ਕਰਕੇ ਉਸ ਦੀ ਯਾਦ ਵਿਚ ਗੁਰਦੁਆਰਾ ਬਾਬਾ ਬੰਦਾ ਬਹਾਦਰ ਬਣਿਆ ਹੋਇਆ ਹੈ।

**ਫਿਲੌਰ:** ਫਿਲੌਰ ਜ਼ਿਲ੍ਹਾ ਜਲੰਧਰ ਦਾ ਇੱਕ ਪ੍ਰਧਾਨ ਨਗਰ ਹੈ ਜੋ ਸਤਲੁਜ ਦੇ ਉਤਰੀ ਕਿਨਾਰੇ ਤੇ ਹੈ। ਇਹ ਨਗਰ ਸ਼ਾਹਜਹਾਂ ਨੇ ਵਸਾਇਆ ਸੀ ਤੇ ਇਕ ਵੱਡੀ ਸਰਾਂ ਵੀ ਬਣਵਾਈ ਸੀ। ਪਿਛੋਂ ਜਾ ਕੇ ਮਹਾਰਾਜਾ ਰਣਜੀਤ ਸਿੰਘ ਨੇ ਇਕ ਮਜਬੂਤ ਕਿਲ੍ਹੇ ਦੀ ਉਸਾਰੀ ਕੀਤੀ ਤੇ ਆਪਣੇ ਰਾਜ ਦੀ ਧੁਰ ਬਣਾਈ। ਕਿਉਂਕਿ ਫਿਲੌਰ ਸਿੱਖ ਰਾਜ ਦੀ ਹੱਦ ਸੀ ਇਸੇ ਕਰਕੇ ਇੱਥੇ ਸਿੱਖ ਫੌਜਾਂ ਦੀ ਵੱਡੀ ਛਾਉਣੀ ਹੋਇਆ ਕਰਦੀ ਸੀ। ਇਸ ਕਿਲ੍ਹੇ ਵਿਚ ਮਿਲਟਰੀ ਦੇ ਨਿਵਾਸ ਤੋਂ ਉਪਰੰਤ ਇਕ ਵੱਡੀ ਮਸੀਤ ਅਤੇ ਕੁਝ ਦਫਤਰ ਵੀ ਬਣੇ ਹੋਏ ਹਨ। ਅੱਜਕਲ੍ਹ ਇਥੇ ਪੁਲਿਸ ਨੂੰ ਸਿਖਿਆ ਦੇਣ ਲਈ



*Original with:*
Kulbir Singh Sidhu IAS Mohali
*Digitized by:*
Panjab Digital Library

ਪੁਲਸ ਸਕੂਲ ਬਣਿਆ ਹੋਇਆ ਹੈ। ਫਿਲੌਰ ਦਾ ਪ੍ਰਸਿੱਧ ਲੇਖਕ ਪੰ: ਸ਼ਰਧਾ ਰਾਮ ਫਿਲੌਰੀ ਹੈ ਜਿਸ ਦੀ ਰਚੀ ਆਰਤੀ ਹਿੰਦੂ ਧਰਮ ਵਿਚ ਸ਼ੁਭਾ ਸ਼ਾਮ ਬੜੇ ਪਿਆਰ ਨਾਲ ਗਾਈ ਜਾਂਦੀ ਹੈ।



ਨੂਰ ਮਹਿਲ ਦੀ ਸਰਾਂ

ਜਲੰਧਰ ਦਾ ਇਕ ਹੋਰ ਇਤਿਹਾਸਕ ਕਸਬਾ ਨੂਰਮਹਿਲ ਹੈ। ਨੂਰਮਹਿਲ ਦੀ ਸਰਾਂ ਜਗਤ ਪ੍ਰਸਿੱਧ ਹੈ। ਇਸ ਨੂੰ ਮੁਗਲ ਬਾਦਸ਼ਾਹ ਜਹਾਂਗੀਰ ਨੇ ਬਣਵਾਇਆ ਸੀ। ਜਿਸ ਤਰ੍ਹਾਂ ਸਰਹੰਦ ਦਾ ਆਮ-ਖਾਸ ਬਾਗ ਜਹਾਂਗੀਰ ਤੇ ਉਸ ਤੋਂ ਬਾਅਦ ਉਸ ਦੇ ਪੁੱਤਰ ਸ਼ਾਹਜਹਾਂ ਨੇ ਮੁਕੰਮਲ ਕਰਾ ਕੇ ਸਿਰਫ ਆਪਣੀ ਦਿੱਲੀ ਤੋਂ ਅੱਗੇ ਕਸ਼ਮੀਰ ਤੱਕ ਦੀ ਵਾਦੀ ਵਿਚ ਸੁੰਦਰ ਅਰਾਮਗਾਹ ਹੀ ਨਹੀਂ ਬਣਾਇਆ ਸਗੋਂ ਇਸ ਨੂੰ ਇਮਾਰਤਸਾਜ਼ੀ ਦਾ ਇਕ ਸ਼ਾਨਦਾਰ ਨਮੂਨਾ ਬਣਾਇਆ। ਉਸ ਤਰ੍ਹਾਂ ਹੀ ਨੂਰਮਹਿਲ ਦੀ ਸਰਾਂ ਵੀ ਆਪਣੀ ਜਗਤ ਪ੍ਰਸਿੱਧ ਹੁਸੀਨ ਮਲਕਾ ਨੂਰਜਹਾਂ ਦੇ ਨਾਮ ਤੇ ਆਪਣੀ ਅਰਾਮਗਾਹ ਦੇ ਵਜੋਂ ਬਣਾਈ ਸੀ ਜੋ ਕਿ ਇਮਾਰਤਸਾਜ਼ੀ ਦੇ ਪੱਖੋਂ ਅੱਜ ਵੀ ਦੁਨੀਆਂ ਭਰ ਦੇ ਲੋਕਾਂ ਦਾ ਤੇ ਖਾਸ ਤੌਰ 'ਤੇ ਕਲਾ ਪ੍ਰੇਮੀਆਂ ਦਾ ਧਿਆਨ ਆਕਰਸ਼ਿਤ ਕਰਦੀ ਹੈ।

ਦੇਸ਼ ਦੀ ਅਜ਼ਾਦੀ ਪਿੱਛੋਂ ਜਲੰਧਰ ਸ਼ਹਿਰ ਹੀ ਨਹੀਂ ਸਗੋਂ ਸਾਰਾ ਜ਼ਿਲ੍ਹਾ ਤੇਜ਼ੀ ਨਾਲ ਤਰੱਕੀ ਕਰਦਾ ਅੱਗੇ ਵਧਿਆ ਹੈ। ਪਾਕਿਸਤਾਨ ਦੀ ਘਿਨੌਣੀ ਵੰਡ ਪਿੱਛੋਂ ਬਹੁਤੇ ਸ਼ਰਨਾਰਥੀ ਜਲੰਧਰ ਆ ਕੇ ਵਸੇ ਹਨ। ਜਲੰਧਰ ਕੁਝ ਸਮਾਂ ਪੰਜਾਬ ਦੀ ਰਾਜਧਾਨੀ ਵੀ ਰਿਹਾ ਹੈ। ਉਜੜੇ ਕਿਰਸਾਨਾਂ ਨੂੰ ਜਮੀਨਾਂ ਅਲਾਟ ਕਰਕੇ ਮੁੜ ਵਸਾਉਣ ਵਾਲਾ ਦਫਤਰ ਵੀ ਇਥੇ ਰਿਹਾ ਹੈ।

**ਅੰਗ੍ਰੇਜ਼ ਵਿਰੋਧੀ ਸੰਘਰਸ਼:** ਭਾਵੇਂ ਜ਼ਿਲ੍ਹਾ ਜਲੰਧਰ ਦੇ ਲੋਕਾਂ ਨੇ ਅਜ਼ਾਦੀ ਦੀ ਹਰ ਲਹਿਰ ਵਿਚ ਬਹੁਤ ਮਹੱਤਵਪੂਰਨ ਯੋਗਦਾਨ ਪਾਇਆ ਹੈ ਪਰ ਫਿਰ 'ਬੱਬਰ ਅਕਾਲੀ ਲਹਿਰ' ਦੀ ਸਥਾਪਨਾ ਅਤੇ ਉਸ ਨੂੰ ਅੱਗੇ ਹੋ ਕੇ ਚਲਾਉਣਾ ਜਲੰਧਰ ਦੇ ਹਿੱਸੇ ਵੀ ਆਇਆ ਹੈ। ਇਥੋਂ ਦੇ ਬੱਬਰ ਅਕਾਲੀ ਅੱਗੇ ਲੱਗ ਕੇ ਸਾਰੀ ਲਹਿਰ ਨੂੰ ਅਗਵਾਈ ਦਿੰਦੇ ਰਹੇ ਹਨ। ਇੱਕ ਅਨੁਮਾਨ ਅਨੁਸਾਰ ਅੰਮ੍ਰਿਤਸਰ, ਹੁਸ਼ਿਆਰਪੁਰ, ਕਪੂਰਥਲਾ ਆਦਿ ਜ਼ਿਲ੍ਹਿਆਂ ਦੇ 27 ਬੱਬਰ ਅਕਾਲੀ ਸ਼ਹੀਦ ਹੋਏ ਹਨ। ਇਕੱਲੇ ਜਲੰਧਰ ਜ਼ਿਲ੍ਹੇ ਦੇ 12 ਬੱਬਰ ਅਕਾਲੀਆਂ ਨੇ ਸ਼ਹਾਦਤ ਦਾ ਜਾਮ ਪੀਤਾ ਹੈ। 6 ਬੱਬਰਾਂ ਨੂੰ 21 ਸਾਲ ਅਤੇ 2 ਨੂੰ 14-14 ਸਾਲ ਦੀ ਕੈਦ ਹੋਈ। ਇਸ ਤੋਂ ਬਿਨ੍ਹਾਂ ਵੀ



*Original with:*
Kulbir Singh Sidhu IAS Mohali
*Digitized by:*
Panjab Digital Library

ਪੁਲਿਸ ਦੀਆਂ ਬੇ-ਅੰਤ ਸਖਤੀਆਂ ਤੇ ਅਤਿਆਚਾਰਾਂ ਨੂੰ ਸਹਿਣ ਕਰਨਾ ਪਿਆ। ਗਦਰ ਲਹਿਰ ਵਿਚ ਵੀ ਜ਼ਿਲ੍ਹਾ ਜਲੰਧਰ ਦੇ ਬਹਾਦਰ ਸਪੁੱਤਰਾਂ ਦਾ ਵਿਸ਼ੇਸ਼ ਸਥਾਨ ਹੈ ਜਿਨ੍ਹਾਂ ਵਿਚ ਡਾ: ਬਲਵੰਤ ਸਿੰਘ ਖੁਰਦਪੁਰੀਆ ਤੇ ਮੁਣਸ਼ਾ ਸਿੰਘ ਦੁਖੀ ਦਾ ਮਹੱਤਵਪੂਰਣ ਯੋਗਦਾਨ ਹੈ। ਬਜਬਜ ਘਾਟ ਦੇ ਸਾਕੇ ਵਿਚ ਤਿੰਨ ਜਲੰਧਰੀਏ ਸ਼ਹੀਦ ਹੋਏ ਤੇ 200 ਤੋਂ ਵੱਧ ਗਦਰੀਆਂ ਨੂੰ ਗ੍ਰਿਫਤਾਰ ਕਰਕੇ ਵੱਖ-ਵੱਖ ਸਜਾਵਾਂ ਦਿੱਤੀਆਂ। ਅਜ਼ਾਦੀ ਦੀ ਲੜਾਈ ਵਿਚ ਲਗਭਗ ਹਰ ਅੰਦੋਲਨ ਵਿਚ ਜਲੰਧਰ ਜ਼ਿਲ੍ਹੇ ਨੇ ਵਿਸ਼ੇਸ਼ ਯੋਗਦਾਨ ਦਿੱਤਾ ਹੈ। ਕੇਵਲ ਯੋਗਦਾਨ ਹੀ ਨਹੀਂ ਸਗੋਂ ਲੋੜੀਂਦੀ ਅਗਵਾਈ ਵੀ ਕੀਤੀ ਹੈ।

ਜ਼ਿਲ੍ਹਾ ਜਲੰਧਰ ਨੂੰ ਦੇਸ਼ ਭਗਤੀ, ਵਿਦਿਆ, ਵਿਕਾਸ ਅਤੇ ਖੇਡਾਂ ਬਾਰੇ ਚੇਤੰਨ ਕਰਨ ਅਤੇ ਅੱਗੇ ਵਧਾਉਣ ਲਈ ਜਿਨ੍ਹਾਂ ਪੁਰਾਣੇ ਤੇ ਨਵੇਂ ਨੇਤਾਵਾਂ ਨੇ ਹਿੱਸਾ ਪਾਇਆ, ਉਨ੍ਹਾਂ ਵਿਚ ਵਰਨਣਯੋਗ ਕੁਝ ਇਹ ਨਾਂ ਸਾਹਮਣੇ ਆਉਂਦੇ ਹਨ: ਕਿਸ਼ਨ ਸਿੰਘ ਗੜਗੱਜ, ਮਾਸਟਰ ਮੋਤਾ ਸਿੰਘ, ਭਾਗ ਸਿੰਘ ਕਨੇਡੀਅਨ, ਮੁਨਸ਼ਾ ਸਿੰਘ ਦੁਖੀ, ਰਾਇਜ਼ਾਦਾ ਹੰਸ ਰਾਜ, ਸੱਯਦ ਅਤਾਉਲਾ ਸ਼ਾਹ, ਕਿਦਾਰ ਨਾਥ ਸਹਿਗਲ ਸਿਆਹਪੋਸ਼, ਬਾਬੂ ਲਾਭ ਸਿੰਘ ਜਿਹੜੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਵੀ ਰਹੇ ਅਤੇ ਵੰਡ ਵੇਲੇ ਫਸਾਦ ਰੋਕਦੇ ਜਲੰਧਰ ਵਿਚ ਸ਼ਹੀਦ ਹੋ ਗਏ। ਅਬਦੁਲ ਗਨੀ, ਪੰ: ਮੂਲ ਰਾਜ, ਮਾ: ਕਾਬਲ ਸਿੰਘ, ਹਰੀ ਸਿੰਘ ਜਲੰਧਰੀ, ਸ੍ਰ: ਸਵਰਨ ਸਿੰਘ, ਲਾਲਾ ਜਗਤ ਨਰਾਇਣ, ਸ੍ਰ: ਕਰਤਾਰ ਸਿੰਘ ਕੌਮੀ, ਕਾਮਰੇਡ ਰਾਮ ਕਿਸ਼ਨ, ਸ੍ਰ: ਬਖਤਾਵਰ ਸਿੰਘ, ਪਿਆਰਾ ਸਿੰਘ ਲੰਗੇਰੀ ਜਿਹੜੇ ਐਮ.ਐਲ.ਏ. ਵੀ ਰਹੇ, ਰਾਣਾ ਮੋਤੀ ਸਿੰਘ, ਸ੍ਰ: ਦਿਲਬਾਗ ਸਿੰਘ, ਜਥੇਦਾਰ ਹਰਦੇਵ ਸਿੰਘ ਤੇ ਹੁਣ ਜਥੇਦਾਰ ਜਤਿੰਦਰ ਸਿੰਘ ਕਰੀਹਾ, ਜਥੇਦਾਰ ਵੀਰ ਸਿੰਘ ਤੇ ਹੁਸ਼ਨਾਕ ਸਿੰਘ, ਜਿਹੜੇ ਤਖਤ ਕੇਸਗੜ੍ਹ ਸਾਹਿਬ ਦੇ ਜਥੇਦਾਰ ਰਹੇ, ਜਥੇਦਾਰ ਊਧਮ ਸਿੰਘ, ਭਾਗ ਸਿੰਘ ਪੁਰੀ, ਜਥੇਦਾਰ ਹਰਗੁਰਅਨਾਦ ਸਿੰਘ, ਜ: ਬੁਧ ਸਿੰਘ ਢਾਹਾਂ, ਮਾਸਟਰ ਗੁਰਬੰਤਾ ਸਿੰਘ, ਸ਼੍ਰੀ ਯਸ਼, ਸ੍ਰ: ਇਕਬਾਲ ਸਿੰਘ ਢਿਲੋਂ, ਸ਼੍ਰੀ ਰਮੇਸ਼ ਚੰਦਰ, ਸ਼੍ਰੀ ਮਨਮੋਹਨ ਕਾਲੀਆ, ਸ਼੍ਰੀ ਲਾਲ ਚੰਦ ਸਭਰਵਾਲ, ਸ਼੍ਰੀ ਪਿਆਰਾ ਲਾਲ ਧੰਨੋ ਵਾਲੀ, ਚੌਧਰੀ ਸੰਤ ਰਾਮ, ਸ੍ਰ: ਕਰਮ ਸਿੰਘ ਕਿਰਤੀ, ਚੌਧਰੀ ਜਗਜੀਤ ਸਿੰਘ, ਸ੍ਰ: ਅਮਰ ਸਿੰਘ ਦੁਸਾਂਝ, ਸ਼੍ਰੀ ਰਾਮ ਲਾਲ ਚਿੱਟੀ, ਚੌਧਰੀ ਦਰਸ਼ਨ ਸਿੰਘ, ਸ਼੍ਰੀ ਦਰਸ਼ਨ ਸਿੰਘ ਕੇ.ਪੀ., ਚੌਧਰੀ ਜਗਤ ਰਾਮ, ਸ੍ਰ: ਸਵਰਨ ਸਿੰਘ, ਸ੍ਰ: ਬਲਵੰਤ ਸਿੰਘ, ਸ੍ਰ: ਸਰੂਪ ਸਿੰਘ, ਜਥੇਦਾਰ ਕੁਲਦੀਪ ਸਿੰਘ ਵਡਾਲਾ, ਸ੍ਰ: ਬਲਬੀਰ ਸਿੰਘ, ਸ਼੍ਰੀ ਗੁਰਦਿਆਲ ਸੈਣੀ, ਸ਼੍ਰੀ ਹਰਿਭਜਨ ਸਿੰਘ, ਕਾਮਰੇਡ ਹਰਕ੍ਰਿਸ਼ਨ ਸਿੰਘ ਸੁਰਜੀਤ, ਕਾਮਰੇਡ ਜਗਜੀਤ ਸਿੰਘ ਆਨੰਦ, ਕਾਮਰੇਡ ਕੁਲਵੰਤ ਸਿੰਘ ਅਤੇ ਕਾਮਰੇਡ ਸਰਵਨ ਸਿੰਘ ਚੀਮਾ। ਸਿੱਖ ਇਤਿਹਾਸਕਾਰ ਡਾ. ਹਰਜਿੰਦਰ ਸਿੰਘ ਦਿਲਗੀਰ ਦਾ ਜਨਮ ਵੀ ਜਲੰਧਰ ਵਿਚ 22 ਅਕਤੂਬਰ 1947 ਦੇ ਦਿਨ ਹੋਇਆ ਸੀ।



*Original with:*
Kulbir Singh Sidhu IAS Mohali
*Digitized by:*
Panjab Digital Library

ਜ਼ਿਲ੍ਹਾ ਜਲੰਧਰ ਨੇ ਸਿਆਸੀ ਖੇਤਰ ਵਿੱਚ ਜਿਸ ਸਰਗਰਮੀ ਨਾਲ ਹਿੱਸਾ ਲਿਆ ਉਸ ਦਾ ਹੀ ਨਤੀਜਾ ਸੀ ਕਿ ਇਸਦੇ ਇਕ ਨੇਤਾ ਸ੍ਰ: ਸਵਰਨ ਸਿੰਘ ਕਈ ਸਾਲ ਪਹਿਲਾਂ ਪੰਜਾਬ ਵਿਚ ਦੁਆਬੇ ਦੀ ਅਤੇ ਫਿਰ ਕੇਂਦਰੀ ਮੰਤਰੀ ਮੰਡਲ ਵਿੱਚ ਪੰਜਾਬ ਦੀ ਪ੍ਰਤੀਨਿਧਤਾ ਕਰਦੇ ਰਹੇ। ਭਾਰਤ ਤੋਂ ਬਾਹਰ ਕਈ ਦੇਸ਼ਾਂ ਵਿਚ ਅਤੇ ਸੰਯੁਕਤ ਰਾਸ਼ਟਰ ਵਿੱਚ ਉਹ ਭਾਰਤ ਦੀ ਪ੍ਰਤੀਨਿਧਤਾ ਕਰਦੇ ਰਹੇ ਤੇ ਦੁਆਬੇ ਵਾਲੇ ਆਪਣਾ ਸਿਰ ਉਚਾ ਮਹਿਸੂਸ ਕਰਦੇ ਰਹੇ। ਇਥੋਂ ਦੀਆਂ ਪ੍ਰਮੁੱਖ ਹਸਤੀਆਂ ਵਿਚ ਮਾਸਟਰ ਗੁਰਬੰਤਾ ਸਿੰਘ, ਸ੍ਰ: ਉਮਰਾਓ ਸਿੰਘ, ਮੇਜਰ ਜਨਰਲ ਰਜਿੰਦਰ ਸਿੰਘ ਸਪੈਰੋ, ਸ੍ਰ: ਹਰਭਜਨ ਸਿੰਘ, ਕਾਮਰੇਡ ਰਾਮ ਕਿਸ਼ਨ ਸਾਬਕਾ ਮੁੱਖ ਮੰਤਰੀ, ਸ੍ਰ: ਦਰਬਾਰਾ ਸਿੰਘ ਸਾਬਕਾ ਮੁੱਖ ਮੰਤਰੀ, ਚੌਧਰੀ ਜਗਤ ਰਾਮ, ਚੌਧਰੀ ਦਰਸ਼ਨ ਸਿੰਘ ਅਤੇ ਦਰਸ਼ਨ ਸਿੰਘ ਕੇ.ਪੀ. ਸਿਰਕੱਢ ਸਿਆਸੀ ਲੀਡਰ ਰਹੇ ਹਨ। ਸ਼੍ਰੀ ਜੋਗਿੰਦਰ ਪਾਲ ਪਾਂਡੇ ਬੇਸ਼ਕ ਲੁਧਿਆਣੇ ਵਸ ਗਏ ਸਨ ਪਰ ਉਨ੍ਹਾਂ ਦਾ ਜੱਦੀ ਪਿੰਡ ਸ਼ੰਕਰ ਸੀ।

ਸਭ ਤੋਂ ਵੱਧ ਜਲੰਧਰ ਨੂੰ ਆਪਣੇ ਉਨ੍ਹਾਂ ਸ਼ਹੀਦਾਂ ਉਤੇ ਮਾਣ ਹੈ, ਜਿਹੜੇ ਭਿੰਨ ਭਿੰਨ ਅੰਦੋਲਨਾਂ ਵਿਚ ਕੁਰਬਾਨ ਹੋਏ। ਭਾਰਤ ਭਰ ਵਿਚ ਸ਼ਹੀਦ ਹੋਣ ਵਾਲੇ ਜਿਨ੍ਹਾਂ ਕੌਮੀ ਪ੍ਰਵਾਨਿਆਂ ਬਾਰੇ ਲਿਖਤੀ ਜਾਣਕਾਰੀ ਪ੍ਰਾਪਤ ਹੋਈ, ਉਨ੍ਹਾਂ ਦੀ ਗਿਣਤੀ ਕੋਈ ਸੱਤ ਹਜ਼ਾਰ ਬਣਦੀ ਜ਼ਿਲ੍ਹਾ ਜਲੰਧਰ ਨੂੰ ਮਾਣ ਹੈ ਕਿ ਉਨ੍ਹਾਂ ਵਿਚ 105 ਸ਼ਹੀਦ ਉਸਦੇ ਵਸਨੀਕ ਸਨ।

**ਵਿਦਿਅਕ ਵਿਕਾਸ:** ਜਲੰਧਰ ਜ਼ਿਲ੍ਹੇ ਨੂੰ ਰਾਜਸੀ ਤੌਰ ਤੇ ਜਾਗ੍ਰਿਤ ਕਰਨ ਵਿਚ ਇਥੋਂ ਦੀਆਂ ਵਿਦਿਅਕ ਸੰਸਥਾਵਾਂ ਦਾ ਵੀ ਬਹੁਤ ਵੱਡਾ ਹਿੱਸਾ ਹੈ। ਇਨ੍ਹਾਂ ਸੰਸਥਾਵਾਂ ਨੇ ਆਮ ਲੋਕਾਂ ਵਿਚ ਸਧਾਰਨ ਕਰਕੇ ਅਤੇ ਇਸਤਰੀਆਂ ਵਿਚੋਂ ਵਿਸ਼ੇਸ਼ ਕਰਕੇ ਅਨਪੜ੍ਹਤਾ ਦੂਰ ਕਰਨ ਅਤੇ ਵਿਦਿਆ ਦਾ ਚਾਨਣ ਫੈਲਾਉਣ ਵਿਚ ਹੀ ਵਰਨਣਯੋਗ ਹਿੱਸਾ ਨਹੀਂ ਪਾਇਆ, ਸਗੋਂ ਇਨ੍ਹਾਂ ਦੇ ਮੁਖੀ ਤੇ ਪ੍ਰਿੰਸੀਪਲ ਅਤੇ ਅਧਿਆਪਕ ਅੰਗਰੇਜ਼ ਵਿਰੋਧੀ ਸਰਗਰਮੀਆਂ ਵਿਚ ਵੀ ਹਿੱਸਾ ਲੈਂਦੇ ਰਹੇ। ਇਨ੍ਹਾਂ ਵਿਚ ਕੰਨਿਆ ਮਹਾਂ ਵਿਦਿਆਲਾ (ਸਥਾਪਨਾ 1866) ਦੇ ਸੰਸਥਾਪਕ ਮਹਾਤਮਾ ਦੇਵ ਰਾਜ ਸੌਂਧੀ ਤੇ ਉਸਦੀ ਪਹਿਲੀ ਪ੍ਰਿੰਸੀਪਲ ਕੁਮਾਰੀ ਲਜਿਆਵਤੀ, ਡੀ.ਏ.ਵੀ.ਕਾਲਜ (ਸਥਾਪਨਾ 1918) ਦੇ ਸੰਸਥਾਪਿਤ ਪ੍ਰਿੰਸੀਪਲ ਪੰ: ਮਿਹਰ ਚੰਦ ਅਤੇ ਪੰਡਿਤ ਆਭਾ ਮੱਲ ਸਿਆਲ (ਲਸਾੜਾ) ਅਤੇ ਦੁਆਬਾ ਕਾਲਜ (ਸਥਾਪਨਾ 1941) ਦੇ ਮੋਢੀ ਰਾਇ ਬਹਾਦਰ ਬਦਰੀ ਦਾਸ, ਜਿਹੜੇ ਪਿੱਛੋਂ ਕੰਨਿਆ ਮਹਾਂ ਵਿਦਿਆਲਾ ਦੇ ਵੀ ਪ੍ਰਧਾਨ ਰਹੇ, ਵਰਨਣਯੋਗ ਹਨ। ਪੰਡਿਤ ਬਦਰੀ ਦਾਸ ਬਹੁਤ ਉਘੇ ਵਕੀਲ ਸਨ ਅਤੇ ਇਨ੍ਹਾਂ ਨੇ ਹੀ ਗੁਰਦੁਆਰਾ ਸ਼ਹੀਦ ਗੰਜ ਲਾਹੌਰ ਦਾ ਮੁਕੱਦਮਾ ਜਿੱਤਿਆ।

ਲਾਰਡ ਡਲਹੌਜ਼ੀ ਵਲੋਂ ਪੰਜਾਬ ਨੂੰ ਬ੍ਰਿਟਿਸ਼ ਰਾਜ ਦੇ ਅਧੀਨ ਕਰਨ ਦੇ ਮੁਢਲੇ



Original with:
Kulbir Singh Sidhu IAS Mohali
Digitized by:
Panjab Digital Library

ਸਾਲਾਂ ਵਿਚ ਲਾਰੈਂਸ ਬ੍ਰਦਰਜ਼ ਦਾ ਨਾਮ ਮੁੱਖ ਤੌਰ 'ਤੇ ਆਉਂਦਾ ਹੈ। ਹੈਨਰੀ ਲਾਰੈਂਸ ਇਨ੍ਹਾਂ ਵਿਚੋਂ ਛੋਟਾ ਭਰਾ ਸੀ। ਹੈਨਰੀ ਲਾਰੈਂਸ ਨੇ ਐਂਗਲੋ ਸਿੱਖ ਵਾਰ ਵਿਚ ਵਧ ਚੜ੍ਹ ਕੇ ਹਿੱਸਾ ਲਿਆ ਅਤੇ ਉਹ ਜ਼ਿਲ੍ਹਾ ਫਿਰੋਜ਼ਪੁਰ ਦਾ ਪਹਿਲਾ ਡਿਪਟੀ ਕਮਿਸ਼ਨਰ ਬਣਿਆ। ਜ਼ਿਲ੍ਹਾ ਫਿਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਦਾ ਘਰ ਹੈਨਰੀ ਲਾਰੈਂਸ ਨੇ ਹੀ ਬਣਵਾਇਆ ਸੀ। ਉਸ ਤਰ੍ਹਾਂ ਹੀ ਹੈਨਰੀ ਲਾਰੈਂਸ ਦਾ ਛੋਟਾ ਭਰਾ ਜੌਹਨ ਲਾਰੈਂਸ ਸੰਨ 1846 ਵਿਚ ਜਲੰਧਰ ਦਾ ਕਮਿਸ਼ਨਰ ਬਣਿਆ। ਉਸ ਨੇ ਕਮਿਸ਼ਨਰ ਜਲੰਧਰ ਦਾ ਘਰ ਬਣਵਾਇਆ ਸੀ।



*ਹੈਨਰੀ ਲਾਰੈਂਸ*



*ਜੌਹਨ ਲਾਰੈਂਸ*

ਜ਼ਿਲ੍ਹਾ ਜਲੰਧਰ ਦੇ ਕੁਝ ਵਸਨੀਕਾਂ ਨੇ ਆਪਣੇ ਜ਼ਿਲ੍ਹੇ ਵਿਚ ਹੀ ਨਹੀਂ ਸਗੋਂ ਹੋਰਨਾਂ ਜ਼ਿਲ੍ਹਿਆਂ ਵਿਚ ਜਾ ਕੇ ਵੀ ਵਿਦਿਅਕ ਸੰਸਥਾਵਾਂ ਦੇ ਸਥਾਪਨ ਤੇ ਵਿਦਿਆ ਦੇ ਪਸਾਰ ਵਿੱਚ ਕਾਫੀ ਹਿੱਸਾ ਪਾਇਆ ਜਿਵੇਂ ਕਿ ਪੰਡਿਤ ਭਗਤ ਰਾਮ ਸ਼ੁਕਲਾ ਸੁਤੰਤਰਤਾ ਸੰਗਰਾਮੀਆਂ, ਲਸਾੜਾ ਜਿਸ ਨੇ ਅੰਬਾਲਾ ਵਿਚ ਗਾਂਧੀ ਮੈਮੋਰੀਅਲ ਕਾਲਜ ਸਥਾਪਨ ਕੀਤਾ।

ਫਿਰ ਹੌਲੀ ਹੌਲੀ ਹੋਰ ਕਈ ਇਕ ਕਾਲਜ ਸਰਕਾਰੀ ਤੇ ਗੈਰ-ਸਰਕਾਰੀ ਖੇਤਰਾਂ ਵਿਚ ਖੁਲ੍ਹਦੇ ਰਹੇ। ਇਨ੍ਹਾਂ ਵਿਚ ਮਿੰਟ ਗੁਮਰੀ ਗੁਰੂ ਨਾਨਕ ਕਾਲਜ ਆਫ ਐਜੂਕੇਸ਼ਨ, ਗਵਰਨਮੈਂਟ ਕਾਲਜ ਆਫ ਐਜੂਕੇਸ਼ਨ, ਲਾਇਲਪੁਰ ਖਾਲਸਾ ਕਾਲਜ ਫਾਰ ਵਿਮਨ, ਗੁਰੂ ਨਾਨਕ ਦੇਵ ਯੂਨੀਵਰਸਿਟੀ ਕਾਲਜ, ਸਨਾਤਨ ਧਰਮ ਕਾਲਜ ਫਾਰ ਵਿਮਨ ਅਤੇ ਜਲੰਧਰ ਤੋਂ ਬਾਹਰ ਨਵਾਂ ਸ਼ਹਿਰ ਵਿੱਚ ਆਰ.ਕੇ.ਆਰੀਆ ਕਾਲਜ, ਬੰਗਾ ਵਿਚ ਸਿੱਖ ਨੈਸ਼ਨਲ ਕਾਲਜ, ਚਰਨ ਕੰਵਲ ਅਤੇ ਗੁਰੂ ਨਾਨਕ ਕਾਲਜ ਫਾਰ ਵਿਮਨ, ਨਕੋਦਰ ਵਿਚ ਡੀ.ਏ.ਵੀ.ਕਾਲਜ, ਖਾਲਸਾ ਕਾਲਜ ਅਤੇ ਗੁਰੂ ਨਾਨਕ ਨੈਸ਼ਨਲ ਕਾਲਜ ਫਾਰ ਵਿਮਨ, ਜੰਡਿਆਲਾ ਵਿਚ ਗੁਰੂ ਗੋਬਿੰਦ ਸਿੰਘ ਕਾਲਜ ਜਿਹੜਾ ਹੁਣ



*Original with:*
Kulbir Singh Sidhu IAS Mohali
*Digitized by:*
Panjab Digital Library

ਸਰਕਾਰੀ ਕਾਲਜ ਬਣ ਗਿਆ ਹੈ, ਕਰਤਾਰਪੁਰ ਵਿੱਚ ਪਬਲਿਕ ਕਾਲਜ ਫਾਰ ਵਿਮਨ, ਇੱਥੋਂ ਤਕ ਕਿ ਸੰਗਢੇਸੀਆਂ ਤੇ ਡਰੋਲੀ ਵਰਗੇ ਪਿੰਡਾਂ ਵਿਚ ਵੀ ਕਾਲਜ ਖੁੱਲ੍ਹ ਚੁੱਕੇ ਹਨ। ਗੁਰੂ ਨਾਨਕ ਦੇਵ ਯੂਨੀਵਰਸਿਟੀ ਰੀਜਨਲ ਸੈਂਟਰ ਵੀ ਇਥੇ ਸਥਾਪਿਤ ਹੋ ਚੁੱਕਾ ਹੈ। ਹੁਣ ਇੰਜੀਨੀਅਰਿੰਗ ਕਾਲਜ ਵੀ ਜਲੰਧਰ ਵਿਚ ਖੋਲ੍ਹ ਦਿੱਤਾ ਗਿਆ ਹੈ ਅਤੇ ਬੰਗਾ ਦੇ ਲਾਗੇ ਢਾਹਾਂ ਕਲੇਰਾਂ ਵਿਚ ਇੱਕ ਬਹੁਤ ਵੱਡਾ ਹਸਪਤਾਲ ਅਤੇ ਮੈਡੀਕਲ ਕਾਲਜ ਬਣਨਾ ਸ਼ੁਰੂ ਹੋ ਗਿਆ ਹੈ। ਜਲੰਧਰ ਸ਼ਹਿਰ ਦੇ ਵਿਦਿਅਕ ਵਿਕਾਸ ਨੂੰ ਤੇਜ਼ ਕਰਨ ਵਿੱਚ 1919 ਵਿੱਚ ਅਤੇ ਫਿਰ 1957 ਵਿੱਚ ਹੋਈਆਂ ਸਿੱਖ ਵਿਦਿਅਕ ਕਾਨਫਰੰਸਾਂ ਨੇ ਵੀ ਕਾਫੀ ਹਿੱਸਾ ਪਾਇਆ।

ਪੱਤਰ ਸੂਚਨਾ ਕੇਂਦਰ ਭਾਰਤ ਸਰਕਾਰ ਅਤੇ ਉਸ ਦੀ ਓਪਨ ਸ਼ੈਲਫ ਲਾਇਬਰੇਰੀ, ਗੁਰੂ ਨਾਨਕ ਡਿਸਟ੍ਰਿਕਟ ਲਾਇਬਰੇਰੀ, ਨਿਗਮ ਲਾਇਬਰੇਰੀ ਅਤੇ ਭਿੰਨ ਭਿੰਨ ਕਾਲਜਾਂ ਨਾਲ ਸਬੰਧਤ ਲਾਇਬਰੇਰੀਆਂ ਪੁਸਤਕ ਪ੍ਰੇਮ ਵਧਾਉਣ ਅਤੇ ਸਹਿਕਾਰਤਾ ਤੇ ਖੋਜੀਆਂ ਦੇ ਅਧਿਐਨ ਲ਼ਈ ਇਕ ਵਰਦਾਨ ਸਾਬਤ ਹੋ ਰਹੀਆਂ ਹਨ।

ਜਲੰਧਰ ਦੇ ਵਿਦਿਅਕ ਵਿਕਾਸ ਅਤੇ ਵਿਦਿਅਕ ਚੇਤਨਤਾ ਸਦਕਾ ਹੀ ਸੀ ਕਿ ਇਥੋਂ ਦੇ ਡੀ.ਏ.ਵੀ.ਕਾਲਜ ਦੇ ਇਕ ਪ੍ਰਿੰਸੀਪਲ ਲਾਲਾ ਸੂਰਜ ਭਾਨ ਅਤੇ ਗੌਰਮਿੰਟ ਟਰੇਨਿੰਗ ਕਾਲਜ ਦੇ ਪ੍ਰਿੰਸੀਪਲ ਸ਼੍ਰੀ ਏ.ਸੀ.ਜੋਸ਼ੀ ਪੰਜਾਬ ਯੂਨੀਵਰਸਿਟੀ ਦੇ ਚਾਂਸਲਰ ਅਤੇ ਲਾਇਲਪੁਰ ਖਾਲਸਾ ਕਾਲਜ ਦੇ ਪ੍ਰਿੰਸੀਪਲ ਸ੍ਰ: ਮਹਿੰਦਰ ਸਿੰਘ ਰੰਧਾਵਾ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਰਜਿਸਟਰਾਰ ਦੇ ਗੌਰਵਸ਼ੀਲ ਅਹੁਦਿਆਂ ਉਤੇ ਪਹੁੰਚੇ। ਨਵਾਂ ਸ਼ਹਿਰ ਕਾਲਜ ਦੇ ਮੋਢੀ ਪ੍ਰਿੰਸੀਪਲ ਨੰਦ ਲਾਲ ਜੀ ਨੇ ਜਿੱਥੇ ਵਿਦਿਆ ਦੇ ਪਸਾਰ ਵਿਚ ਹਿੱਸਾ ਪਾਇਆ, ਉਥੇ ਪੰਜਾਬੀ ਭਾਸ਼ਾ ਦੀ ਸਵੀਕ੍ਰਿਤੀ ਲਈ ਵੀ ਕਾਫੀ ਪ੍ਰਚਾਰ ਕੀਤਾ।

ਜਲੰਧਰ ਸ਼ਹਿਰ ਦੇ ਸਭਿਆਚਾਰਕ ਵਿਕਾਸ ਵਿੱਚ ਦੇਸ਼ ਭਗਤ ਯਾਦਗਾਰ ਹਾਲ ਦੀ ਉਸਾਰੀ ਜਿਹੜੀ ਹੁਣ ਲਗਭਗ ਮੁਕੰਮਲ ਹੋ ਗਈ ਹੈ, ਇੱਕ ਵਿਸ਼ੇਸ਼ ਘਟਨਾ ਕਹੀ ਜਾ ਸਕਦੀ ਹੈ। ਇਹ ਹਾਲ ਜਿੱਥੇ ਦੇਸ਼ ਭਗਤਾਂ ਦੀਆਂ ਤਸਵੀਰਾਂ ਤੇ ਜੀਵਨੀਆਂ ਦਾ ਅਤੇ ਦੇਸ਼ ਭਗਤੀ ਭਰਪੂਰ ਸਾਹਿਤਕ ਰਚਨਾਵਾਂ, ਖਾਸ ਤੌਰ ਤੇ ਗਦਰ ਗੂੰਜ ਕਾਵਿ ਦਾ ਇਕ ਕੇਂਦਰ ਹੈ, ਉੱਥੇ ਇਹ ਇਕ ਸਭਿਆਚਾਰਕ ਮੰਚ ਵੀ ਬਣ ਚੁਕਿਆ ਹੈ। ਦੂਜੇ ਪਾਸੇ ਗੁਰੂ ਗੋਬਿੰਦ ਸਿੰਘ ਸਟੇਡੀਅਮ, ਗਾਂਧੀ ਸਟੇਡੀਅਮ ਅਤੇ ਹੰਸ ਰਾਜ ਸਟੇਡੀਅਮ ਕੰਪਲੈਕਸ ਦੀ ਉਸਾਰੀ ਖੇਡਾਂ ਦੇ ਵਿਕਾਸ ਵਿਚ ਰਾਜ ਭਰ ਵਿਚ ਵਿਸ਼ੇਸ਼ ਥਾਂ ਰੱਖਦੀ ਹੈ ਅਤੇ ਜੰਗੀ ਸ਼ਹੀਦਾਂ ਦੀ ਯਾਦਗਾਰ, ਰਾਕਗਾਰਡਨ, ਕਈ ਇੱਕ ਸੁੰਦਰ ਫੁਹਾਰਿਆਂ ਵਾਲੇ ਚੌਕ ਅਤੇ ਲੁਧਿਆਣਾ ਵਾਲੇ ਪਾਸਿਓਂ ਸ਼ਹਿਰ



*Original with:*
Kulbir Singh Sidhu IAS Mohali
*Digitized by:*
Panjab Digital Library

ਦਾ ਸੁੰਦਰ ਪਰਵੇਸ਼ ਮਾਰਗ ਅਤੇ ਬਹੁਤ ਸਾਰੇ ਸਾਫ ਸੁਥਰੇ ਅਤੇ ਵਿਸ਼ਾਲ ਨਵੇਂ ਰਿਹਾਇਸ਼ੀ ਨਗਰ (ਕਲੋਨੀਆਂ) ਜਲੰਧਰ ਨੂੰ ਕਿਸੇ ਵੀ ਹੋਰ ਵਿਕਸਤ ਵਿਦੇਸ਼ੀ ਸ਼ਹਿਰ ਦੇ ਬਰਾਬਰ ਦਾ ਸ਼ਹਿਰ ਬਣਾਈ ਜਾ ਰਹੀਆਂ ਹਨ।

ਜਲੰਧਰ ਵਿਚ ਪਹਿਲਾਂ ਅਕਾਸ਼ਵਾਣੀ ਕੇਂਦਰ ਸਥਾਪਿਤ ਹੋਇਆ ਅਤੇ ਹੁਣ ਦੂਰ ਦਰਸ਼ਨ ਕੇਂਦਰ ਵੀ ਸਥਾਪਤ ਹੋ ਚੁੱਕਿਆ ਹੈ। ਸਿਆਲਕੋਟ ਦੀ ਖੇਡ ਸਮਾਨ ਬਣਾਉਣ ਦੀ ਸਨਅਤ ਵੀ ਇੱਥੇ ਵਿਕਸਤ ਹੋ ਚੁੱਕੀ ਹੈ, ਚਮੜੇ ਦਾ ਸਮਾਨ ਬਣਾਉਣ ਦੀ ਸਨਅਤ ਅਤੇ ਹੈਂਡ ਤੇ ਮਸ਼ੀਨ ਟੂਲਜ਼ ਦੀ ਸਨਅਤ ਵੀ ਮੁੱਖ ਰੂਪ ਵਿਚ ਜਲੰਧਰ ਦੀ ਦੇਣ ਹੈ। ਗੁਰਾਇਆ ਤੇ ਫਿਲੌਰ ਖੇਤੀ ਸੰਦਾਂ ਦੇ ਨਿਰਮਾਣ ਤੇ ਕਰਤਾਰਪੁਰ ਫਰਨੀਚਰ ਦੇ ਨਿਰਮਾਣ ਵਿਚ ਸੁਪ੍ਰਸਿੱਧ ਹੈ।

ਪਰ ਸਭ ਤੋਂ ਵੱਡੀ ਗੱਲ ਇਹ ਕਿ ਲਾਹੌਰ ਦੇ ਸਾਰੇ ਗੈਰ-ਮੁਸਲਿਮ ਭਾਸ਼ਾ ਅਖਬਾਰ (ਪੰਜਾਬੀ ਤੇ ਉਰਦੂ) ਜਲੰਧਰ ਵਿਚੋਂ ਹੀ ਮੁੜ ਛਪਣੇ ਸ਼ੁਰੂ ਹੋਏ ਅਤੇ ਉਨ੍ਹਾਂ ਨੇ ਹਿੰਦੀ ਦੇ ਅਖਬਾਰ ਵੀ ਇਥੇ ਸਥਾਪਤ ਕਰ ਦਿੱਤੇ। ਜਲੰਧਰ ਨੂੰ ਇਹ ਮਾਣ ਹੈ ਕਿ ਸਾਰੇ ਭਾਰਤ ਵਿਚ ਇਹ ਇਕੋ ਇਕ ਸ਼ਹਿਰ ਹੈ ਜਿਥੋਂ 22 ਦੇ ਕਰੀਬ ਰੋਜ਼ਾਨਾ ਅਖਬਾਰ ਨਿਕਲਦੇ ਹਨ ਜਿਨ੍ਹਾਂ ਵਿਚੋਂ ਕੁਝ ਦੀ ਛਪਣ ਗਿਣਤੀ ਦਿੱਲੀ, ਬੰਬੇ ਤੇ ਕਲਕੱਤਾ ਤੋਂ ਛਪਣ ਵਾਲੇ ਅਖਬਾਰਾਂ ਦੀ ਛਪਣ ਗਿਣਤੀ ਨਾਲ ਮੇਲ ਖਾਂਦੀ ਹੈ।

ਜਲੰਧਰ ਜ਼ਿਲ੍ਹੇ ਦੇ ਲੋਕ ਬੜੇ ਮਿਹਨਤੀ, ਨਵੀਆਂ ਤਕਨੀਕਾਂ ਗ੍ਰਹਿਣ ਕਰਨ ਵਾਲੇ ਹਿੰਮਤੀ, ਸਾਹਸੀ ਅਤੇ ਨਵੇਂ ਰਾਹ ਗਾਹੁਣ ਵਾਲੇ ਸਿੱਧ ਹੋਏ ਹਨ। ਵਿਦੇਸ਼ ਜਾਣ ਵਾਲੇ ਪੰਜਾਬੀਆਂ ਵਿਚ ਸਭ ਤੋਂ ਵੱਧ ਗਿਣਤੀ ਜਲੰਧਰੀਆਂ ਦੀ ਹੈ ਜਿਨ੍ਹਾਂ ਨੇ ਜਿੱਥੇ ਆਪਣੇ ਕੰਮ ਨਾਲ ਵਿਦੇਸ਼ਾਂ ਵਿਚ ਧੂੰਮਾਂ ਪਾਈਆਂ ਹਨ ਉੱਥੇ ਆਪਣੇ ਪੈਰ ਪੱਕੇ ਕੀਤੇ ਹਨ ਅਤੇ ਉਥੋਂ ਪੈਸੇ ਭੇਜ ਕੇ ਆਪਣੇ ਜ਼ਿਲ੍ਹੇ ਦੇ ਪਿੰਡਾਂ ਦਾ ਮੂੰਹ ਮੱਥਾ ਸਵਾਰਨ ਵਿੱਚ ਭਾਰੀ ਹਿੱਸਾ ਪਾਇਆ ਹੈ। ਇਹੋ ਕਾਰਨ ਹੈ ਕਿ ਜਲੰਧਰ ਜ਼ਿਲ੍ਹੇ ਦੇ ਪਿੰਡਾਂ ਵਿਚ 80 ਪ੍ਰਤੀਸ਼ਤ ਮਕਾਨ ਪੱਕੀਆਂ ਇੱਟਾਂ ਦੇ ਬਣੇ ਹੋਏ ਹਨ।

**ਮੁਢਲੀ ਸਾਹਿਤਕ ਦੇਣ:** ਬੁੱਲ੍ਹੇ ਦਾ ਸਮਕਾਲੀ (1680-1758) ਇੱਕ ਸੂਫੀ ਕਵੀ ਵਜ਼ੀਦ ਖਾਂ ਹੋਇਆ ਹੈ, ਜਿਹੜਾ ਜਲੰਧਰ ਦੇ ਰਹਿਣ ਵਾਲਾ ਸੀ। ਉਸਨੇ ਕਾਫੀਆਂ ਲਿਖੀਆਂ ਹਨ, ਜਿਨ੍ਹਾਂ ਵਿਚ ਬਹੁਤਾ ਜ਼ੋਰ ਰੱਬ ਦੀ ਰਜ਼ਾ ਵਿੱਚ ਰਹਿਣ ਉਤੇ ਦਿੱਤਾ ਗਿਆ ਹੈ, ਜਿਵੇਂ:-ਇਕਨਾ ਨੂੰ ਘਿਉ ਖੀਰ ਨ ਮੈਦਾ ਭਾਵਈ/ ਬਹੁਤੀ ਮਾਇਆ ਚਲੀ ਆਵਈ/ ਇਕਨਾ ਨਾਹੀਂ ਸਾਗ ਅਲੂਣਾ ਪੇਟ ਭਰ/ ਵਜ਼ੀਦਾ ਕੌਣ ਸਾਹਿਬ ਨੂੰ ਆਖੇ ਇੰਜ ਨਹੀਂ ਇੰਜ ਕਰ।

ਭਾਈ ਕਾਨ੍ਹ ਸਿੰਘ, ਬੰਗਾ ਵਾਲੇ ਦੀਆਂ ਰਚਨਾਵਾਂ ਵਿੱਚ ਉਸਦੀ ਰਚਿਤ 'ਹਰੀ ਸਿੰਘ ਨਲੂਆ ਦੀ ਵਾਰ' ਦਾ ਜ਼ਿਕਰ ਆਉਂਦਾ ਹੈ ਅਤੇ ਇੱਕ ਕਿੱਸਾ ਮਿਲਦਾ



*Original with:*
Kulbir Singh Sidhu IAS Mohali
*Digitized by:*
Panjab Digital Library

ਹੈ ਜਿਸ ਦਾ ਨਾਮ ਹੈ 'ਜੰਗ ਨਾਮਾ ਲਾਹੌਰ'। ਪੰਜਾਬ ਉਤੇ ਅੰਗਰੇਜ਼ਾਂ ਦਾ ਰਾਜ ਹੋ ਜਾਣ ਪਿੱਛੋਂ ਮਿ: ਵੈਨਸਟਾਰਟ ਜਲੰਧਰ ਦਾ ਡਿਪਟੀ ਕਮਿਸ਼ਨਰ ਨੀਯਤ ਹੋਇਆ। ਉਸਨੇ ਕਾਨ੍ਹ ਸਿੰਘ ਨੂੰ ਕਾਫੀ ਬਖਸ਼ੀਸ਼ ਦੇ ਕੇ ਇਹ ਕਿੱਸਾ ਲਿਖਵਾਇਆ ਜਾਪਦਾ ਹੈ ਕਿਉਂਕਿ ਉਹ ਖੁਦ ਹੀ ਇਸ ਕਿੱਸੇ ਦੇ ਸ਼ੁਰੂ ਵਿਚ ਲਿਖਦਾ ਹੈ:

ਕਹਾ ਵੈਨਸਟਾਰਟ ਨੇ ਦੀਜੋ ਬਤਾ/ ਸਿੰਘੋਂ ਕੀ ਸ਼ਿਕਸ਼ਤ ਔਰ ਹਮਾਰੀ ਫਤਾਹ।

ਜੰਗ ਨਾਮੇ ਵਿਚ ਸਿੱਖ ਇਤਿਹਾਸ ਦੀ ਕਾਫੀ ਚੰਗੀ ਝਲਕ ਮਿਲ ਜਾਂਦੀ ਹੈ ਅਤੇ ਸ਼ਾਹ ਮੁਹੰਮਦ ਦੇ ਕਿੱਸੇ ਨਾਲੋਂ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਅੰਗਰੇਜ਼ਾਂ ਨਾਲ ਲੜਨ ਵਾਲੀਆਂ ਸਿੱਖ ਫੌਜਾਂ ਦੇ ਜਰਨੈਲਾਂ ਅਤੇ ਵਿਸ਼ੇਸ਼ ਯੋਧਿਆਂ ਦੇ ਨਾਂ ਬਹੁਤੇ ਦਿੱਤੇ ਗਏ ਹਨ। ਵੰਨਗੀ ਦੇ ਤੌਰ ਤੇ ਕੁਝ ਬੰਦ :

ਅਟਾਰੀ ਕਾ ਸਰਦਾਰ ਜੰਗੀ ਜਵਾਂ/ ਮਹਾਰਾਜ ਕਾ ਥਾ ਮੁਸਾਹਿਬ ਨਿਸਾਂ/ ਦਿਖਾ ਸ਼ਾਮ ਸਿੰਘ ਬੀਚ ਚਾਰੋਂ ਤਰਫ/ ਫਟੀ ਫੌਜ ਜਾਤੀ ਹੈ ਹਰ ਯਕ ਤਰਫ/ ਚਤੁਰਫੇ ਨਸ਼ਾਂ ਲੈ ਖੜ੍ਹਾ ਹੋ ਗਿਆ/ ਨਮਕ ਦੀ ਸ਼ਰਤ ਕਾ ਕੜਾ ਹੋ ਗਿਆ।

ਜਲੰਧਰ ਦੇ ਹੀ ਇਕ ਕਵੀ ਕਾਂਸ਼ੀ ਰਾਮ ਦਾ ਜ਼ਿਕਰ ਆਉਂਦਾ ਹੈ ਜਿਸ ਨੇ ਇੱਕੋ ਇਕ ਸੀਂਹਰਫੀ ਲਿਖੀ। ਇਹ ਪ੍ਰੇਮ ਪਿਆਰ ਦੀ ਇਕ ਵਾਰਤਾ ਹੈ, ਜਿਸ ਵਿਚ ਸੁੰਦਰ ਯਾਰ ਦਾ ਜ਼ਿਕਰ ਵਾਰ ਵਾਰ ਆਉਂਦਾ ਹੈ। ਇਸ ਦਾ ਹੱਥ ਲਿਖਤ ਖਰੜਾ ਭਾਸ਼ਾ ਵਿਭਾਗ ਦੀ ਲਾਇਬਰੇਰੀ ਵਿੱਚ ਮੌਜੂਦ ਹੈ।

ਜ਼ਿਲ੍ਹਾ ਜਲੰਧਰ ਦੇ ਇਕ ਹੋਰ ਕਿੱਸਾਕਾਰ ਸੱਯਦ ਮੀਹਾਂ ਸ਼ਾਹ ਦਾ ਵੀ ਪਤਾ ਲਗਦਾ ਹੈ ਜਿਸ ਨੇ ਹੀਰ ਲਿਖੀ, ਜਿਸ ਦਾ ਨਾਂ ਹੀ ਆਮ ਰਿਵਾਜ਼ ਵਾਂਗ 'ਹੀਰ ਮੀਂਹਾਂ ਸ਼ਾਹ' ਪੈ ਗਿਆ। ਇਹ 18ਵੀਂ ਸਦੀ ਦੇ ਅਖੀਰ ਵਿਚ ਹੋਇਆ।

ਸ੍ਰੀ ਸ਼ਰਧਾ ਰਾਮ ਫਲੌਰੀ ਸਨਾਤਨ ਧਰਮ ਦੇ ਉਘੇ ਪਰਚਾਰਕ ਸਨ ਅਤੇ ਸੰਸਕ੍ਰਿਤ ਦੇ ਵਿਦਵਾਨ ਸਨ। ਆਪ ਜੀ ਦੀ ਰਚਿਤ ਆਰਤੀ "ਓਮ ਜੈ ਜਗਦੀਸ਼ ਹਰੈ" ਸਮੁੱਚੇ ਸਮਾਜ ਨੂੰ ਨਾਯਾਬ ਧਾਰਮਿਕ ਦੇਣ ਹੈ, ਜਿਹੜੀ ਆਪ ਦੀ ਰਚਨਾ ਹੈ ਤੇ ਜਿਹੜੀ ਸਨਾਤਨ ਧਰਮ ਮੰਦਰਾਂ ਵਿਚ ਹਰ ਸ਼ਾਮ ਗਾਈ ਜਾਂਦੀ ਹੈ। ਪੰਜਾਬੀ ਵਿਚ ਆਪ ਨੇ ਚਾਰ ਪੁਸਤਕਾਂ ਲਿਖੀਆਂ- 'ਸਿੱਖਾਂ ਦੇ ਰਾਜ ਦੀ ਵਿਥਿਆ', 'ਇੰਜੀਲ ਦਾ ਉਲਥਾ', 'ਪੰਜਾਬੀ ਬਾਤ ਚੀਤ' ਅਤੇ ਬਾਰਾਮਾਂਹ।

**ਜ਼ਿਲ੍ਹਾ ਹੁਸ਼ਿਆਰਪੁਰ:** ਹੁਸ਼ਿਆਰਪੁਰ ਵਿਖੇ ਪਾਂਡਵਾਂ ਦਾ ਪ੍ਰਾਚੀਨ ਮੰਦਰ ਇਸ ਗੱਲ ਦੀ ਇਤਿਹਾਸਕ ਗਵਾਹੀ ਦਿੰਦਾ ਹੈ ਕਿ ਇਹ ਸਥਾਨ ਪੁਰਾਤਨ ਸਮੇਂ ਵਿਚ ਬਹੁਤ ਪ੍ਰਸਿੱਧ ਸੀ। ਇਸ ਤੋਂ ਇਲਾਵਾ ਹੁਸ਼ਿਆਰਪੁਰ ਦੇ ਨਾਮ ਸਬੰਧੀ ਦੋ ਕਥਨ ਹਨ



Original with:
Kulbir Singh Sidhu IAS Mohali
Digitized by:
Panjab Digital Library

ਜਿਨ੍ਹਾਂ ਵਿਚੋਂ ਪਹਿਲੇ ਅਨੁਸਾਰ ਕਿ ਹਰਗੋਬਿੰਦ ਅਤੇ ਰਾਮ ਚੰਦ ਜੋ ਕਿ ਮੁਹੰਮਦ ਬਿਨ ਤੁਗਲਕ ਦੇ ਦੀਵਾਨ ਸਨ ਉਨ੍ਹਾਂ ਨੇ ਇਸ ਦੀ ਨੀਂਹ ਰੱਖੀ। ਦੂਸਰਾ ਕਥਨ ਇਹ ਹੈ ਕਿ ਇੱਕ ਹੁਸ਼ਿਆਰ ਖਾਨ ਬਿਜਵਾੜਾ ਵਾਸੀ ਦੇ ਨੀਂਹ ਰੱਖਣ ਕਰਕੇ ਇਸ ਸ਼ਹਿਰ ਦਾ ਨਾਂ ਹੁਸ਼ਿਆਰਪੁਰ ਨਿਸ਼ਚਿਤ ਹੋਇਆ।

ਹੁਸ਼ਿਆਰਪੁਰ ਜ਼ਿਲ੍ਹਾ ਸਤਲੁਜ ਅਤੇ ਬਿਆਸ ਦੀਆਂ ਸ਼ਿਵਾਲਿਕ ਪਹਾੜੀਆਂ ਵਿਚ ਸੋਆਨ ਨਦੀ ਦੀ ਵਾਦੀ ਵਿਚ ਵਸਦਾ ਹੈ। ਸੋਆਨ ਦੀ ਵਾਦੀ ਊਨਾ ਤਹਿਸੀਲ ਬਣਾਉਂਦੀ ਹੈ। ਦਸੂਹਾ, ਹੁਸ਼ਿਆਰਪੁਰ, ਗੜਸ਼ੰਕਰ ਦੀਆਂ ਤਹਿਸੀਲਾਂ ਮੈਦਾਨੀ ਹਨ ਜੋ ਸ਼ਿਵਾਲਿਕ ਦੇ ਪੱਛਮ ਦੀਆਂ ਢਲਾਣਾਂ ਤੋਂ ਸੋਆਨ ਨਦੀ ਤਕ ਫੈਲੀਆਂ ਹਨ।

**ਢੋਲਬਾਹਾ** : ਹੁਸ਼ਿਆਰਪੁਰ ਦੇ ਥੇਹ ਦੀ ਪੁਟਾਈ ਸਮੇਂ ਢੋਲਬਾਹਾ ਦੇ ਸਥਾਨ ਤੋਂ ਪੁਰਾਤਨ ਹਿੰਦੂ ਜਾਂ ਜੈਨੀਆਂ ਦੇ ਬੁੱਤ ਲੱਭੇ ਹਨ ਜਿਹੜੇ ਹੁਸ਼ਿਆਰਪੁਰ ਤੋਂ 15 ਮੀਲ ਦੂਰ ਢੋਲਬਾਹਾ ਦੇ ਖੰਡਰ ਰੂਪੀ ਮੰਦਰਾਂ ਵਿਚ ਵੇਖੇ ਜਾ ਸਕਦੇ ਹਨ।


*ਢੋਲਬਾਹਾ ਦੇ ਖੰਡਰ ਰੂਪੀ ਮੰਦਰ*

ਜਲੰਧਰ ਦੁਆਬ ਤੇ ਪੁਰਾਣੇ ਸਮੇਂ ਚੰਦਰਬੰਸੀ ਕਟੋਚ ਰਾਜਪੂਤਾਂ ਦਾ ਕਬਜ਼ਾ ਸੀ। ਇਹ ਸ਼ਹਿਜ਼ਾਦੇ ਸੁਸ਼ਰਮਾ ਚੰਦਰ ਦੀ ਬੰਸ ਵਿਚੋਂ ਮੁਲਤਾਨ ਦੇ ਰਹਿਣ ਵਾਲੇ ਸਨ ਜਿਨ੍ਹਾਂ ਨੇ ਮਹਾਂਭਾਰਤ ਦੀ ਜੰਗ ਵਿਚ ਹਿੱਸਾ ਲਿਆ ਸੀ। ਜੰਗ ਦੇ ਪਿੱਛੋਂ ਸੁਸ਼ਰਮਾ ਚੰਦਰ ਜਲੰਧਰ ਦੁਆਬ ਦੀ ਅਧੀਨਗੀ ਤੋਂ ਬਾਹਰ ਹੋ ਗਏ। ਫਿਰ ਉਨ੍ਹਾਂ ਨੇ ਇੱਕ ਨਵਾਂ ਰਾਜ ਸਥਾਪਤ ਕੀਤਾ। ਚੀਨੀ ਯਾਤਰੀ ਹਿਊਨ ਸਾਂਗ ਦੇ ਵਰਨਣ ਅਨੁਸਾਰ ਜਲੰਧਰ ਦੁਆਬ ਤੇ ਉਨ੍ਹਾਂ ਦਾ ਕਾਫੀ ਸਦੀਆਂ ਕਬਜ਼ਾ ਰਿਹਾ। ਜਲੰਧਰ ਉਸ ਦੀ ਰਾਜਧਾਨੀ ਸੀ। ਕਾਂਗੜਾ ਮਹੱਤਵਪੂਰਨ ਪਹਾੜੀ ਇਲਾਕਾ ਸੀ। ਸੱਤਵੀਂ ਸਦੀ ਦੇ ਵਿਚ ਹਿਊਨ ਸਾਂਗ ਦੇ ਵਰਨਣ ਅਨੁਸਾਰ ਇਹ ਰਾਜ 167 ਮੀਲ ਪੂਰਬ ਤੋਂ ਪੱਛਮ ਵਲ, 133 ਮੀਲ ਉਤਰ ਤੋਂ ਦੱਖਣ ਵਲ ਸੀ। ਜੇ ਇਹ ਲੰਬਾਈ ਚੌੜਾਈ ਠੀਕ ਹੋਵੇ ਤਾਂ ਦੁਆਬੇ ਦੇ ਇਲਾਕੇ ਦੇ ਨਾਲ ਇਸ ਸਮੇਂ ਦੀਆਂ ਕਾਂਗੜਾ ਦੀਆਂ ਪਹਾੜੀਆਂ ਚੰਬਾ ਮੰਡੀ ਸੁਕੇਤ ਦੀਆਂ ਰਿਆਸਤਾਂ ਅਤੇ ਸ਼ਤਾਦਰੂ ਦਾ ਮੈਦਾਨ ਇਸ ਖੇਤਰ ਵਿਚ ਆਉਂਦਾ ਹੈ। ਇਸ ਇਲਾਕੇ ਨੂੰ ਕਟੋਚ ਦੇਸ਼ ਕਿਹਾ ਜਾਂਦਾ ਸੀ। ਇਸਦਾ ਪੁਰਾਤਨ ਨਾਮ ਤ੍ਰਿਗਿਟਾ ਸੀ। ਪੁਰਾਣਾਂ ਵਿਚ ਇਸਦਾ ਨਾਮ ਰਾਜਤ੍ਰੰਗਣੀ ਦੱਸਿਆ ਗਿਆ ਹੈ। ਦਿੱਲੀ ਜਿੱਤਣ ਤੋਂ ਬਾਅਦ 1399 ਵਿਚ ਤੈਮੂਰ ਨੇ ਇਸ ਇਲਾਕੇ ਨੂੰ ਜਿਤਿਆ। ਇਸ ਤੋਂ ਬਾਅਦ ਸੰਨ 1420 ਅਤੇ 1421 ਵਿਚ ਇਥੋਂ ਦੇ ਲੋਕਾਂ ਨੇ ਅਜ਼ਾਦ ਰਾਜ



*Original with:*
Kulbir Singh Sidhu IAS Mohali
*Digitized by:*
Panjab Digital Library

ਸਥਾਪਿਤ ਕਰਨ ਹਿੱਤ ਬਗਾਵਤਾਂ ਕੀਤੀਆਂ। ਅੰਤ 1428 ਈ: ਵਿਚ ਉਨ੍ਹਾਂ ਨੂੰ ਪੂਰਨ ਰੂਪ ਵਿਚ ਦਬਾਅ ਦਿੱਤਾ ਗਿਆ। ਬਾਬਰ ਦੇ ਸਮੇਂ ਵਿਚ ਬਾਬਰ ਨੇ ਇਸ ਇਲਾਕੇ ਉਤੇ ਕਬਜ਼ਾ ਕਰ ਲਿਆ ਅਤੇ ਸ਼ਿਵਾਲਿਕ ਦੇ ਅਫਗਾਨਾਂ ਨੂੰ ਤਬਾਹ ਕਰਨ ਦੀ ਵੱਧ ਤੋਂ ਵੱਧ ਕੋਸ਼ਿਸ਼ ਕੀਤੀ। ਪ੍ਰੰਤੂ 1556 ਈ: ਵਿਚ ਮੁਲਤਾਨ ਸਿਕੰਦਰ ਅਫਗਾਨ ਨੇ ਆਪਣੀ ਖਿੰਡੀ ਹੋਈ ਤਾਕਤ ਨੂੰ ਫਿਰ ਇਕੱਠਾ ਕਰਕੇ ਅਕਬਰ ਵਿਰੁੱਧ ਬਗਾਵਤ ਦਾ ਝੰਡਾ ਝੁਲਾ ਦਿੱਤਾ ਪ੍ਰੰਤੂ ਇਸ ਨੂੰ ਅਕਬਰ ਦੇ ਜਰਨੈਲ ਬੈਰਮ ਖਾਂ ਨੇ ਕਬਜ਼ੇ ਵਿਚ ਕਰ ਲਿਆ। ਇਨ੍ਹਾਂ ਹੀ ਦਿਨਾਂ ਵਿਚ ਅਰਥਾਤ ਸੰਨ 1560 ਵਿਚ ਬੈਰਮ ਖਾਂ ਨੇ ਖੁਦ ਅਕਬਰ ਵਿਰੁੱਧ ਇਸ ਇਲਾਕੇ ਵਿਚ ਰਾਹੋਂ ਦੇ ਨੇੜੇ ਬਗਾਵਤ ਕਰ ਦਿੱਤੀ। ਰਾਹੋਂ ਉਸ ਵਕਤ ਸਤਲੁਜ ਦਾ ਮਸ਼ਹੂਰ ਪੱਤਣ ਸੀ। ਪ੍ਰੰਤੂ ਅਕਬਰ ਨੇ ਇਸ ਬਗਾਵਤ ਨੂੰ ਕਾਬੂ ਕਰ ਲਿਆ। ਦੁਆਬੇ ਦਾ ਅੰਤਮ ਮੁਸਲਮ ਗਵਰਨਰ ਅਦੀਨਾ ਬੇਗ ਦੀ ਸਮਾਧ ਖਾਨਪੁਰ ਦੇ ਸਥਾਨ 'ਤੇ ਹੈ। ਇਹ ਉਹ ਵਿਅਕਤੀ ਸੀ ਜਿਸ ਨੇ ਅਹਿਮਦ ਸ਼ਾਹ ਦੁਰਾਨੀ ਦੇ ਵਿਰੁੱਧ ਸਿੱਖਾਂ ਦੇ ਹੱਕ ਵਿਚ ਜੰਗ ਲੜੀ ਸੀ। ਹਿੰਦੂਆਂ ਦੇ ਸਮੇਂ ਇਹ ਇਲਾਕਾ ਜਸਵਾਲ ਅਤੇ ਦਾਤਾਰਪੁਰ ਵਿਚ ਵੰਡਿਆ ਹੋਇਆ ਸੀ। ਜਸਵਾਲ ਘਰਾਣਾ ਕਟੋਚ ਪਰਿਵਾਰ ਦੇ ਅਧੀਨ ਸੀ ਅਤੇ ਦਾਤਾਰਪੁਰ ਜਾਂ ਡਡੋਵਾਲ ਘਰਾਣਾ ਗੁਲੇਰ ਪਰਿਵਾਰ ਦੇ ਅਧੀਨ ਸੀ। ਜਸਵਾਲ ਰਾਜਿਆਂ ਨੇ ਲਸਾੜਾ ਵਿਖੇ ਕਿਲ੍ਹਾ ਬਣਾਇਆ ਜਿਹੜਾ ਜੈਜੋਂ ਦੇ ਨੇੜੇ ਹੈ। ਜੋ ਅੰਬ ਤੋਂ ਵੀ ਬਹੁਤਾ ਦੂਰ ਨਹੀਂ।

ਸਿੱਖ ਰਾਜ ਦੇ ਸਮੇਂ ਸੰਨ 1752 ਵਿਚ ਇਹ ਇਲਾਕਾ ਜੱਸਾ ਸਿੰਘ ਰਾਮਗੜੀਆ ਦੀ ਮਿਸਲ ਦੇ ਅਧੀਨ ਆ ਗਿਆ। ਉਸ ਤੋਂ ਪਿਛੋਂ ਇਹ ਇਲਾਕਾ ਫ਼ੈਜ਼ਲਪੁਰੀਆ ਮਿਸਲ ਅਧੀਨ ਆ ਗਿਆ। ਪ੍ਰੰਤੂ ਸੰਨ 1811 ਵਿਚ ਰਣਜੀਤ ਸਿੰਘ ਦੇ ਜਰਨੈਲ ਮੋਹਕਮ ਚੰਦ ਨੇ ਆਪਣੇ ਕਬਜ਼ੇ ਵਿਚ ਕਰ ਲਿਆ ਜਿਸ ਵਿਚ ਹੁਸ਼ਿਆਰਪੁਰ ਤਹਿਸੀਲ ਤੇ ਦਸੂਹੇ ਦਾ ਕੁਝ ਹਿੱਸਾ ਸੀ। ਕਾਂਗੜੇ ਦੇ ਸੰਸਾਰ ਚੰਦ ਨੇ ਹੁਸ਼ਿਆਰਪੁਰ ਉਤੇ ਕਬਜ਼ਾ ਕਰ ਲਿਆ ਪ੍ਰੰਤੂ ਮਹਾਰਾਜਾ ਰਣਜੀਤ ਸਿੰਘ ਨੇ ਛੇਤੀ ਹੀ ਉਸ ਨੂੰ ਆਪਣੇ ਅਧੀਨ ਕਰ ਲਿਆ। ਹੌਲੀ-ਹੌਲੀ ਇਹ ਇਲਾਕਾ ਜਗੀਰਦਾਰੀ ਵਿਚ ਵੰਡਿਆ ਗਿਆ। ਜਸਵਾਲ ਦੂਨ ਦਾ ਲਗਭਗ ਸਾਰਾ ਇਲਾਕਾ ਜਗੀਰ ਬਣ ਗਿਆ ਜੋ ਜਸਵਾਲ ਅਤੇ ਦਾਤਾਰਪੁਰ ਦੇ ਪੁਰਾਤਨ ਰਾਜਿਆਂ ਦੀ ਬੰਸ ਨੂੰ ਦਿੱਤਾ ਗਿਆ ਜਿਨ੍ਹਾਂ ਵਿਚ ਅਨੰਦਪੁਰ ਦੇ ਸੋਢੀ ਅਤੇ ਬੇਦੀ ਬਿਕਰਮ ਸਿੰਘ ਸਨ ਜਿਨ੍ਹਾਂ ਦਾ ਮੁੱਖ ਸਥਾਨ ਊਨਾ ਸੀ। ਸ਼ਿਵਾਲਿਕ ਤੋਂ ਹੇਠਲੀਆਂ ਹਾਜੀਪੁਰ ਤੇ ਮੁਕੇਰੀਆਂ ਦੇ ਇਲਾਕੇ ਮਹਾਰਾਜਾ ਰਣਜੀਤ ਸਿੰਘ ਦੇ ਸਪੁੱਤਰ ਸ਼ੇਰ ਸਿੰਘ ਦੇ ਕਬਜ਼ੇ ਵਿਚ ਆ ਗਏ ਜਿਸ ਦਾ ਪ੍ਰਬੰਧ ਲਹਿਣਾ ਸਿੰਘ ਮਜੀਠੀਆ ਕਰਦਾ ਸੀ। ਦਸੂਹਾ ਸ਼ਹਿਜ਼ਾਦਾ ਤਾਰਾ ਸਿੰਘ ਨੂੰ ਦਿੱਤਾ ਗਿਆ। ਇਹ ਸਾਰੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨਾਲ ਸਬੰਧਤ ਸਨ।

ਅੰਗਰੇਜ਼ਾਂ ਦੇ ਸਮੇਂ ਸੰਨ 1846 ਈ. ਵਿਚ ਮਿ: ਜੌਹਨ ਲਾਰੈਂਸ ਇਸ ਇਲਾਕੇ



Original with:
Kulbir Singh Sidhu IAS Mohali
Digitized by:
Panjab Digital Library

ਦਾ ਪਹਿਲਾ ਕਮਿਸ਼ਨਰ ਬਣਿਆ।

ਸੰਨ 1849 ਈ: ਵਿਚ ਜਦੋਂ ਅੰਗਰੇਜ਼ਾਂ ਦਾ ਪੰਜਾਬ ਤੇ ਪੂਰਾ ਕਬਜ਼ਾ ਹੋ ਗਿਆ ਤਾਂ ਇਹ ਪਹਾੜੀ ਇਲਾਕਾ ਵੀ ਉਨ੍ਹਾਂ ਦੇ ਪ੍ਰਬੰਧ ਹੇਠ ਆ ਗਿਆ। ਸੰਨ 1857 ਦੇ ਗਦਰ ਸਮੇਂ ਹੁਸ਼ਿਆਰਪੁਰ ਦੇ ਇਲਾਕੇ ਵਿਚ ਬਹੁਤੀ ਹਿਲਜੁਲ ਨਹੀਂ ਹੋਈ।

ਜ਼ਿਲ੍ਹਾ ਹੁਸ਼ਿਆਰਪੁਰ ਦਾ ਪ੍ਰਮੁੱਖ ਦਰਿਆ ਬਿਆਸ ਹੈ। ਇਹ ਦਰਿਆ ਬਿਆਸ ਕੁੰਢ ਵਿਚੋਂ ਰੋਹਤਾਂਗ ਦੇ ਨੇੜਿਓਂ ਨਿਕਲਦਾ ਹੈ। ਹਿਮਾਲਿਆ ਦੇ ਸੋਲਾਸਿੰਗੀ ਵਿਚੋਂ ਲੰਘਦਾ ਸ਼ਿਵਾਲਿਕ ਪਹਾੜੀਆਂ ਨੂੰ ਤੋੜਦਾ ਹੋਇਆ ਜ਼ਿਲ੍ਹਾ ਗੁਰਦਾਸਪੁਰ ਵਿਚ ਤਲਵਾੜਾ ਦੇ ਨੇੜੇ ਦਾਖਲ ਹੁੰਦਾ ਹੈ। 40 ਕਿਲੋਮੀਟਰ ਉਤਰ ਪੱਛਮ ਨੂੰ ਵਗਦਾ ਹੋਇਆ ਬੜੀ ਤੇਜ਼ੀ ਨਾਲ ਦੱਖਣ ਵਿਚ ਗੁਰਦਾਸਪੁਰ ਅਤੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਵਿਚਕਾਰ ਮੋਟਲਾ ਪਿੰਡ ਤੋਂ ਮੋੜ ਕੱਟਦਾ ਹੈ। ਬਿਆਸ ਵੀ ਪੰਜਾਬ ਦੇ ਦੂਜੇ ਦਰਿਆਵਾਂ ਵਾਂਗ ਆਪਣਾ ਰਸਤਾ ਬਦਲਦਾ ਰਿਹਾ ਹੈ।

ਇਸ ਜ਼ਿਲ੍ਹੇ ਵਿਚ ਵੇਈਂ ਦੀਆਂ ਦੋ ਧਾਰਾਵਾਂ ਹਨ। ਇੱਕ ਨੂੰ ਕਾਲੀ ਵੇਈਂ ਤੇ ਦੂਜੀ ਨੂੰ ਚਿੱਟੀ ਵੇਈਂ ਆਖਿਆ ਜਾਂਦਾ ਹੈ। ਕਾਲੀ ਵੇਈਂ ਤਰਕਿਆਨਾ ਝੀਲ ਵਿਚੋਂ ਨਿਕਲ ਕੇ ਬਿਆਸ ਦੇ ਸਮਾਨਅੰਤਰ ਵਗਦੀ ਹੋਈ ਦਸੂਹਾ ਤਹਿਸੀਲ ਲੰਘ ਕੇ ਕਪੂਰਥਲਾ ਵੱਲ ਚਲੀ ਜਾਂਦੀ ਹੈ। ਇਸ ਵੇਈਂ ਵਿਚ ਸਾਰਾ ਸਾਲ ਪਾਣੀ ਵਗਦਾ ਹੈ। ਇਸ ਵੇਈਂ ਦੇ ਪੰਜ ਫੁੱਟ ਤੋਂ ਲੈ ਕੇ 10 ਫੁੱਟ ਤਕ ਉਚੇ ਕਿਨਾਰੇ ਹਨ। ਪੁਲਪੁਖਤਾ ਪਿੰਡ ਦੇ ਨੇੜੇ ਦੋ ਧਾਰਾਵਾਂ ਇਸ ਵਿਚ ਹੋਰ ਆ ਰਲਦੀਆਂ ਹਨ ਜੋ ਸਾਰਾ ਨਾਰਾ ਝੀਲ ਅਤੇ ਜਹੂਰਾ ਝੀਲ ਵਿਚੋਂ ਨਿਕਲਦੀਆਂ ਹਨ।

ਚਿੱਟੀ ਵੇਈਂ ਗੜ੍ਹਸ਼ੰਕਰ ਦੇ ਨੇੜਿਓਂ ਨਿਕਲਦੀ ਹੈ। ਜਿਸ ਦਾ ਪਾਣੀ ਬਸੂ ਖੱਡ ਵਿਚੋਂ ਆਉਂਦਾ ਹੈ। ਇਹ ਵੇਈਂ ਉਤਰ ਪੱਛਮ ਨੂੰ ਵਹਿੰਦੀ ਹੋਈ ਗੜ੍ਹਸ਼ੰਕਰ ਅਤੇ ਨਵਾਂ ਸ਼ਹਿਰ ਤਹਿਸੀਲਾਂ ਦੇ ਵਿਚਕਾਰੋਂ ਲੰਘਦੀ ਹੈ। ਇਹ ਵੇਈਂ ਭਾਵੇਂ ਚੌੜਾਈ ਵਿਚ ਘੱਟ ਹੈ ਪਰ ਡੂੰਘੀ ਹੋਣ ਕਰਕੇ ਇਸ ਨੂੰ ਪਾਰ ਕਰ ਸਕਣਾ ਸੌਖਾ ਨਹੀਂ ਹੈ।

**ਚੋਅ:** ਚੋਅ ਇਸ ਜ਼ਿਲ੍ਹੇ ਵਿਚ ਵਿਸ਼ੇਸ਼ ਸਥਾਨ ਰੱਖਦੇ ਹਨ। ਚੋਅ ਇਕ ਤਰ੍ਹਾਂ ਦੀ ਬਰਸਾਤੀ ਨਦੀ ਹੁੰਦੀ ਹੈ ਜਿਹੜੀ ਬੜੀ ਤੇਜ਼ੀ ਨਾਲ ਧਰਤੀ ਨੂੰ ਖੋਰਦੀ ਹੋਈ ਲੰਘਦੀ ਹੈ। ਹਰ ਇੱਕ ਚੋਅ ਦਾ ਨਾਂ ਉਸ ਦੇ ਲੰਘਣ ਵਾਲੇ ਰਸਤੇ ਦੇ ਆਧਾਰ ਤੇ ਬਣਦਾ ਹੈ। ਇਹ ਸਾਰੇ ਚੋਅ ਸ਼ਿਵਾਲਿਕ ਦੀਆਂ ਪੱਛਮੀ ਢਲਾਣਾਂ ਵਿਚੋਂ ਨਿਕਲਦੇ ਹਨ। ਕੁਝ ਕਿਲੋਮੀਟਰ ਇਨ੍ਹਾਂ ਚੋਆਂ ਦਾ ਕੋਈ ਵੀ ਨਿਸ਼ਚਤ ਰਸਤਾ ਨਹੀਂ ਹੁੰਦਾ। ਪ੍ਰੰਤੂ ਮੈਦਾਨਾਂ ਵਿਚ ਆ ਕੇ ਇਹ ਆਪਣਾ ਨਿਸ਼ਚਤ ਰਸਤਾ ਅਖਤਿਆਰ ਕਰ ਲੈਂਦੇ ਹਨ। ਪੰਜ ਕਿਲੋਮੀਟਰ ਤੋਂ 24 ਕਿਲੋਮੀਟਰ ਤੱਕ ਚਲਦੀਆਂ ਇਹ ਚੋਆਂ ਤੰਗ ਹੁੰਦੀਆਂ-ਹੁੰਦੀਆਂ ਅੰਤ ਵਿਚ ਖਤਮ ਹੋ ਜਾਂਦੀਆਂ ਹਨ।



*Original with:*
Kulbir Singh Sidhu IAS Mohali
*Digitized by:*
Panjab Digital Library

## ਇਸ ਜ਼ਿਲ੍ਹੇ ਦੇ ਪ੍ਰਮੁੱਖ ਸਥਾਨ:

ਪਾਂਡਵਾਂ ਦੇ ਸਮੇਂ ਤੋਂ ਇਸ ਸ਼ਹਿਰ ਹੁਸ਼ਿਆਰਪੁਰ ਦੇ ਬਣੇ ਕੱਪੜਿਆਂ ਵਿਚ ਵੱਖੋ-ਵੱਖ ਕਿਸਮ ਦੇ ਗੁਲਕਾਰੀ ਤੇ ਕਿਰਮਚੀ ਰੰਗ ਵਿਚ ਤੇ ਧੁੱਪ-ਛਾਂ ਦੇ ਨਾਮ ਦਾ ਕੱਪੜਾ ਇਥੋਂ ਦੀ ਵਿਸ਼ੇਸ਼ਤਾ ਹੈ। ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪਹਾੜ ਦੇ ਦੋਹੀਂ ਪਾਸੇ ਸੁਆਨ ਨਦੀ ਵਗਦੀ ਹੈ। ਇਥੇ ਹੀ ਚਿੰਤਪੁਰਣੀ ਦਾ ਮੰਦਿਰ ਹੈ।

ਕਾਂਗੜੇ ਦਾ ਸਾਰਾ ਜ਼ਿਲ੍ਹਾ ਪਹਾੜੀ ਹੈ। ਨਾਲੇ ਤੇ ਕੂਲਾਂ ਕਾਂਗੜਾ ਤੇ ਨੂਰਪੁਰ ਤਹਿਸੀਲਾਂ ਵਿਚ ਕਾਫੀ ਹਨ। ਪਹਿਲੇ ਸਮੇਂ ਵਿਚ ਕਾਂਗੜਾ, ਨਦੌਣ, ਹਰੀਪੁਰ, ਨੂਰਪੁਰ ਤੇ ਕੁੱਲੂ ਤਹਿਸੀਲਾਂ ਸਨ। ਚੰਬਾ, ਮੰਡੀ ਤੇ ਸਕੇਤ ਛੋਟੀਆਂ ਰਿਆਸਤਾਂ ਸਨ। ਛੋਟੀਆਂ ਰਿਆਸਤਾਂ ਵਿੱਚ ਕਹਿਲੂਰ, ਮੀਆਂ ਲਿੱਕਰ ਇਤਿਆਦ। ਬਾਣ ਗੰਗਾ, ਨੀਰ, ਚੱਕੀ, ਮਾਂਝੀ ਤੇ ਬਰਾਲ ਛੋਟੀਆਂ ਨਦੀਆਂ ਹਨ। ਗਰਮੀ ਦੇ ਸਮੇਂ ਗਰਮੀ ਪਰ ਹਲਕੀ ਜਿਹੀ ਸਰਦੀ ਆਮ ਨਾਲੋਂ ਵੱਧ, ਪ੍ਰਾਣੀ ਬੜਾ ਸੁਖਦਾਇਕ ਤੇ ਹਾਜ਼ਮੇਦਾਰ ਹੈ। ਆਮ ਤੌਰ ਤੇ ਵੱਡੇ-ਵੱਡੇ ਪਿੰਡਾਂ ਦੀ ਥਾਂ ਆਪੋ-ਆਪਣੀ ਜ਼ਮੀਨ ਵਿੱਚ ਨਿਵੇਕਲੇ ਘਰ ਬਣੇ ਹਨ। ਨਦੌਣ ਬਾਰੇ ਇਹ ਕਹਾਵਤ ਪ੍ਰਸਿੱਧ ਹੈ 'ਜਾਏਗਾ ਨਦੌਣ ਤੇ ਆਏਗਾ ਕੌਣ।' ਇਸੇ ਇਲਾਕੇ ਦਾ ਪ੍ਰਸਿੱਧ ਰਾਜਾ ਸੰਸਾਰ ਚੰਦ ਬਾਈ ਧਾਰਾਂ ਉਤੇ ਰਾਜ ਕਰਦਾ ਸੀ। ਚਾਂਦੀ ਦੇ ਕਟੋਰੇ ਤੇ ਟੀਰਾ ਸੁਜਾਨਪੁਰ ਦੀ ਹਲਕੀ ਫੁਲਕੀ ਮੁੰਦਰੀ ਖਾਸੋ-ਉ-ਖਾਸ ਸਨਅਤੀ ਪੇਸ਼ਕਾਰੀਆਂ ਹਨ। ਵਪਾਰ ਆਮ ਤੌਰ ਤੇ ਮੱਧਮ ਤੇ ਗੁਜਾਰੇ ਜੋਗਾ ਹੀ ਹੈ। ਸ੍ਰੀ ਜੁਆਲਾਮੁਖੀ, ਬੈਜਨਾਥ ਤੇ ਕਾਂਗੜੇ ਦੇ ਮੰਦਿਰ ਵੀ ਪ੍ਰਸਿੱਧ ਧਾਰਮਿਕ ਅਸਥਾਨ ਹਨ। ਊਨੇ ਦੇ ਅਸਥਾਨ ਤੇ ਬਾਬਾ ਸਾਹਿਬ ਸਿੰਘ ਬੇਦੀ ਵੇਲੇ ਦਾ ਕਿਲ੍ਹਾ ਹੈ ਜਿਨ੍ਹਾਂ ਦਾ ਸਿੱਖ ਇਤਿਹਾਸ ਵਿੱਚ ਵਿਸ਼ੇਸ਼ ਮਹੱਤਵਪੂਰਣ ਸਥਾਨ ਹੈ।

**ਅੰਬ:** ਤਹਿਸੀਲ ਊਨਾ ਦਾ ਮਹੱਤਵਪੂਰਣ ਨਗਰ ਅੰਬ ਹੈ ਜੋ ਜਸਵਾਲ ਰਾਜਿਆਂ ਦੀ ਭੂਮੀ ਹੈ ਜਿਸ ਵਿਚ ਸੁੰਦਰਬਾਗ ਹੈ। ਨਾਇਬ ਤਹਿਸੀਲਦਾਰ ਊਨਾ ਦਾ ਹੈੱਡਕੁਆਟਰ ਵੀ ਇਥੇ ਹੀ ਹੈ।

**ਬਜਵਾੜਾ:** ਬਜਵਾੜਾ ਇੱਕ ਛੋਟਾ ਜਿਹਾ ਸ਼ਹਿਰ ਹੁਸ਼ਿਆਰਪੁਰ ਤੋਂ ਦੱਖਣ-ਪੂਰਬ ਵਲ 3 ਕਿਲੋਮੀਟਰ ਹੈ। ਪੁਰਾਣੇ ਸਮਿਆਂ ਵਿਚ ਜੁਲਾਹੇ ਅਤੇ ਬ੍ਰਾਹਮਣਾਂ ਦਾ ਮੇਲਾ ਮਨਾਇਆ ਜਾਂਦਾ ਸੀ। ਮਹਾਨ ਸੰਗੀਤਕਾਰ ਬੈਜੂ ਬਾਵਰਾ ਵੀ ਇਸੇ ਨਗਰ ਦਾ ਜੰਮਪਲ ਸੀ। ਇਕ ਹੋਰ ਕਥਾ ਇਹ ਹੈ ਕਿ ਟੋਡਰ ਮੱਲ



ਕਿਲ੍ਹਾ ਬਜਵਾੜਾ



Original with:
Kulbir Singh Sidhu IAS Mohali
Digitized by:
Panjab Digital Library

(ਅਕਬਰ ਦਾ ਨਵਰਤਨ) ਦੇ ਸਤਿਕਾਰ ਨਾ ਕਰਨ ਤੇ ਇਸ ਨਗਰ ਨੂੰ ਸਜ਼ਾ ਦੇ ਤੌਰ ਤੇ ਕਈ ਹਿੱਸਿਆਂ ਵਿਚ ਵੰਡਿਆ ਗਿਆ। ਸ਼ੇਰ ਸ਼ਾਹ ਸੂਰੀ ਨੇ ਇਸ ਨਗਰ ਵਿਚ ਇਕ ਕਿਲ੍ਹਾ ਵੀ ਬਣਵਾਇਆ। ਅੰਗ੍ਰੇਜ਼ ਸਰਕਾਰ ਵੇਲੇ ਇਸ ਕਿਲ੍ਹੇ ਨੂੰ ਜੇਲ੍ਹ ਦੇ ਤੌਰ ਤੇ ਵਰਤਿਆ ਜਾਂਦਾ ਸੀ।

**ਦਸੂਹਾ**: ਹੁਸ਼ਿਆਰਪੁਰ ਦੇ ਉਤਰ-ਪੱਛਮ ਵਿਚ 25 ਮੀਲ ਤੇ ਸਥਿਤ ਹੈ। ਇਹ ਮੁਸਲਮਾਨ ਰਾਜਪੂਤਾਂ, ਰਾਈਆਂ ਅਤੇ ਪਠਾਣਾਂ ਦੀ ਜਾਇਦਾਦ ਸੀ ਅਤੇ ਰੱਜੇ-ਪੁੱਜੇ ਹਿੰਦੂ ਵੀ ਇਥੇ ਰਹਿੰਦੇ ਸਨ।



ਪਾਂਡਵ ਮੰਦਰ

ਮਹਾਂਭਾਰਤ ਦੇ ਕਥਨ ਅਨੁਸਾਰ ਦਸੂਹਾ ਪੰਜ ਹਜ਼ਾਰ ਸਾਲ ਪਹਿਲਾਂ ਰਾਜਾ ਵੀਰਾਟ ਦੀ ਰਾਜਧਾਨੀ ਸੀ। ਹਿੰਦੂ ਅਜੇ ਵੀ ਉਸ ਨੂੰ ਦਸੂਹਾ ਕਹਿਣ ਦੀ ਥਾਂ ਵੀਰਾਟ ਦੀ ਨਗਰੀ ਕਹਿੰਦੇ ਹਨ। ਉਤਰ ਵੱਲ ਅਜੇ ਵੀ ਇੱਕ ਪੁਰਾਣਾ ਕਿਲ੍ਹਾ ਹੈ ਜਿਸ ਦਾ ਕੁਝ ਹਿੱਸਾ ਸੰਨ 1848 ਵਿਚ ਢਹਿ ਗਿਆ ਸੀ। ਸ਼ਹਿਜ਼ਾਦਾ ਤਾਰਾ ਸਿੰਘ ਨੇ 14 ਸਾਲ ਇਸ 'ਤੇ ਆਪਣਾ ਕਬਜ਼ਾ ਰੱਖਿਆ।

**ਗੜ੍ਹਸ਼ੰਕਰ**: ਹੁਸ਼ਿਆਰਪੁਰ-ਰੋਪੜ ਸੜਕ ਤੇ ਹੁਸ਼ਿਆਰਪੁਰ ਤੋਂ 25 ਮੀਲ ਸਥਿਤ ਹੈ। ਰਵਾਇਤ ਅਨੁਸਾਰ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ ਬੜਾ ਪੁਰਾਣਾ ਸ਼ਹਿਰ ਹੈ। ਰਾਜਾ ਸ਼ੰਦਰਦਾਸ ਨੇ ਇਕ ਕਿਲ੍ਹਾ ਬਣਵਾਇਆ ਜਿਸ ਨੂੰ ਮਹਿਮੂਦ ਗਜ਼ਨਵੀ ਨੇ ਸ਼ਹਾਬੁਦੀਨ ਗੌਰੀ ਨੂੰ ਪ੍ਰਦਾਨ ਕੀਤਾ। ਇਥੋਂ ਦੇ ਰਾਜਪੂਤ ਨਿਵਾਸੀ ਰਾਜਾ ਰੂਪਚੰਦ ਦੀ ਬੰਸ ਦੇ ਹਨ ਜਿਸ ਦੇ ਚਾਰ ਪੁਤਰਾਂ ਦੇ ਨਾਂ ਤੇ ਸ਼ਹਿਰ ਦੇ ਚਾਰ ਹਿੱਸੇ ਹਨ। ਇਥੇ ਕਾਲੀ ਮਸੀਤ ਬਣੀ ਹੋਈ ਹੈ ਜਿਥੇ ਦਸ ਵੀਹ ਹਜ਼ਾਰ ਲੋਕਾਂ ਦੇ ਇਕੱਠ ਦਾ ਮੇਲਾ ਲਗਦਾ ਹੈ ਜੋ ਮੁਸਲਮਾਨ ਸੰਤ ਦੀ ਮਾਨਤਾ ਕਰਦੇ ਹਨ। ਇਥੇ 1891 ਵਿਚ ਮਿਉਂਸਪਲ ਕਮੇਟੀ ਬਣੀ। ਇਥੇ ਖੰਡ ਅਤੇ ਤੰਬਾਕੂ ਦਾ ਵਪਾਰ ਹੁੰਦਾ ਹੈ। ਇਥੇ ਸੰਨ 1898 ਵਿਚ ਪਲੇਗ ਦੀ ਬੀਮਾਰੀ ਦਾ ਹਮਲਾ ਹੋਇਆ।

**ਹਰਿਆਣਾ**: ਹਰਿਆਣਾ ਹੁਸ਼ਿਆਰਪੁਰ ਤੋਂ 9 ਮੀਲ ਉਤਰ ਵੱਲ ਹੈ। ਨਗਰ ਦਾ ਬਹੁਤ ਸਾਰਾ ਹਿੱਸਾ ਪੁਰਾਣੀਆਂ ਇੱਟਾਂ ਦਾ ਬਣਿਆ ਹੋਇਆ ਹੈ। ਸੰਨ 1861 ਵਿਚ ਹਰਿਆਣਾ ਇੱਕ ਤਹਿਸੀਲ ਬਣਿਆ ਅਤੇ ਥਾਣਾ ਸਥਿਤ ਹੋਇਆ। ਇਥੇ ਇਕ ਡਿਸਪੈਂਸਰੀ, ਸਰਾਂ ਅਤੇ ਸਰਕਾਰੀ ਹਾਈ ਸਕੂਲ ਹੈ। ਇਥੇ ਦੋ ਮਸੀਤਾਂ ਹਨ। ਇਕ ਮਸੀਤ ਅਕਬਰ ਦੇ ਸਮੇਂ 1597-98 ਈ: ਦੀ ਬਣੀ ਹੈ। ਬਾਬਾ ਬਘੇਲ ਸਿੰਘ ਨੇ



Original with:
Kulbir Singh Sidhu IAS Mohali
Digitized by:
Panjab Digital Library

ਇਸੇ ਨਗਰ ਨੂੰ ਆਪਣਾ ਹੈੱਡ ਕੁਆਰਟਰ ਬਣਾਇਆ ਹੋਇਆ ਸੀ। ਉਸ ਦੀ ਸਮਾਧ ਇੱਥੇ ਹੀ ਹੈ।

**ਜੈਜੋਂ**: ਸ਼ਿਵਾਲਿਕ ਦੀਆਂ ਪਹਾੜੀਆਂ ਦੇ ਕਿਨਾਰੇ ਉਤੇ ਵਧਿਆ ਗੜ੍ਹਸ਼ੰਕਰ ਤੋਂ ਦਸ ਮੀਲ ਉਤਰ ਵਲ ਹੈ। ਸੰਨ 1914 ਵਿਚ ਇਸ ਦੀ ਅਬਾਦੀ 2644 ਸੀ। ਪਹਿਲਾਂ ਰਾਜਾ ਜਸਵਾਲ ਨੇ ਇਥੇ ਆਪਣੀ ਰਿਹਾਇਸ਼ ਰੱਖੀ ਅਤੇ ਸੰਨ 1701 ਵਿਚ ਇਥੇ ਕਿਲ੍ਹੇ ਦਾ ਨਿਰਮਾਣ ਕੀਤਾ। ਜੋ ਸੰਨ 1815 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਅਧੀਨ ਕਰ ਲਿਆ। ਜਿਹੜਾ ਪਿੱਛੋਂ ਅੰਗ੍ਰੇਜ਼ਾਂ ਵਲੋਂ ਢਾਹਿਆ ਗਿਆ ਜਿਸ ਦੇ ਖੰਡਰ ਅਜੇ ਵੀ ਦਿਸਦੇ ਹਨ। ਜੈਜੋਂ ਗੜ੍ਹਸ਼ੰਕਰ ਤਹਿਸੀਲ ਦਾ ਵਪਾਰਕ ਕੇਂਦਰ ਹੈ। ਇਸ ਤੋਂ ਅੱਗੇ ਜਿੰਨਾ ਪਹਾੜੀ ਇਲਾਕਾ ਹੈ ਉਸ ਨਾਲ ਇਥੋਂ ਵਪਾਰ ਹੁੰਦਾ ਸੀ।

**ਮੁਕੇਰੀਆਂ**: ਮੁਕੇਰੀਆਂ ਦਸੂਹੇ ਤੋਂ 10 ਮੀਲ ਉੱਤਰ ਵੱਲ ਅਤੇ ਹੁਸ਼ਿਆਰਪੁਰ ਤੋਂ 34 ਮੀਲ ਹੈ। ਇਸ ਸ਼ਹਿਰ ਦਾ ਵੱਡਾ ਹਿੱਸਾ ਪੁਰਾਣੀਆਂ ਇੱਟਾਂ ਦਾ ਬਣਿਆ ਹੋਇਆ ਹੈ। ਇੱਕ ਰਵਾਇਤ ਹੈ ਕਿ ਇਹ ਚੌਧਰੀ ਦਾਰਾ ਖਾਂ 1754 ਵਿਚ ਬਣਾਇਆ ਅਤੇ ਇਸ ਨੂੰ ਸ੍ਰ: ਜੈ ਸਿੰਘ ਘਨਈਆ ਨੇ 1768 ਵਿਚ ਇਸ ਦਾ ਵਿਸਥਾਰ ਕੀਤਾ ਤੇ ਬੜੀ ਰੌਣਕ ਦਿਤੀ। ਜਿਸ ਦੀ ਨੂੰਹ ਮਾਈ ਸਦਾ ਕੌਰ ਸਿੱਖ ਇਤਿਹਾਸ ਦੀ ਮਹਾਨ ਇਸਤਰੀ ਹੋਈ ਹੈ। ਇਹੋ ਮਾਈ ਸਦਾ ਕੌਰ ਮਹਾਰਾਜਾ ਰਣਜੀਤ ਸਿੰਘ ਦੀ ਸੱਸ ਅਤੇ ਮਹਿਤਾਬ ਕੌਰ ਦੀ ਮਾਂ ਸੀ ਜਿਸ ਦੇ ਸਹਿਯੋਗ ਨਾਲ ਮਹਾਰਾਜਾ ਰਣਜੀਤ ਸਿੰਘ ਪੰਜਾਬ ਵਿਚ ਤਾਕਤ ਪ੍ਰਾਪਤ ਕਰਨ ਦੇ ਸਮਰੱਥ ਹੋਏ। ਪਿਛੋਂ ਮਹਾਰਾਜਾ ਰਣਜੀਤ ਸਿੰਘ ਨਾਲ ਸਬੰਧ ਵਿਗੜਨ ਤੇ ਉਸ ਨੂੰ ਜੇਲ੍ਹ ਵਿਚ ਦੇ ਦਿੱਤਾ। ਮਹਿਤਾਬ ਕੌਰ ਨੇ ਮੁਕੇਰੀਆਂ ਵਿਚ ਆਪਣੇ ਪੁੱਤਰ ਸ਼ੇਰ ਸਿੰਘ ਨੂੰ ਜਨਮ ਦਿਤਾ ਜੋ ਪਿਛੋਂ ਮਹਾਰਾਜਾ ਬਣਿਆ। ਪਿਛੋਂ ਸ੍ਰ: ਬੂੜ ਸਿੰਘ ਨੇ ਇੱਕ ਸਰਾਂ ਬਣਾਈ। ਦੂਜੀ ਸਰਾਂ ਤਾਬਾ ਸਿੰਘ ਨੇ ਬਣਾਈ। ਵਪਾਰਕ ਤੌਰ ਤੇ ਇਥੇ ਖੰਡ, ਚੌਲ ਅਤੇ ਕੱਪੜੇ ਦਾ ਵਪਾਰ ਅਧਿਕਤਰ ਹੁੰਦਾ ਹੈ।

**ਸ਼ਾਮ ਚੁਰਾਸੀ**: ਸ਼ਾਮ ਚੁਰਾਸੀ ਇੱਕ ਵੱਡਾ ਕਸਬਾ ਵਪਾਰਕ ਕੇਂਦਰ ਅਤੇ ਮਹੱਤਵਪੂਰਣ ਮੰਡੀ ਹੈ। ਇਥੇ ਆਲੇ-ਦੁਆਲੇ ਦੇ ਪਿੰਡਾਂ ਨਾਲ ਖੇਤੀ ਤੇ ਅਨਾਜ ਨਾਲ ਸਬੰਧਤ ਵਸਤੂਆਂ ਦਾ ਵਪਾਰ ਹੁੰਦਾ ਹੈ।

**ਊਨਾ**: ਊਨਾ ਜਾਸਵਾਨ ਦੂਨ ਵਿਚ ਹੁਸ਼ਿਆਰਪੁਰ ਤੋਂ 25 ਮੀਲ ਤੇ ਸਥਿਤ ਹੈ। ਊਨੇ ਦੀ ਵਿਸ਼ੇਸ਼ ਮਹੱਤਤਾ ਇਹ ਹੈ ਕਿ ਇਸ ਨੂੰ ਬਾਬਾ ਕਲਾਧਾਰੀ ਨੇ ਵਸਾਇਆ ਹੈ ਜਿਸ ਨੂੰ ਉਨ੍ਹਾਂ ਦੇ ਉਤਰਾਧਿਕਾਰੀ ਬੇਦੀ ਸਾਹਿਬ ਸਿੰਘ ਨੇ ਵਿਸਥਾਰ ਦੇ ਕੇ ਬੜੀ ਰੌਣਕ ਵਾਲਾ ਬਣਾਇਆ। ਉਸ ਤੋਂ ਪਿਛੋਂ ਬੇਦੀ ਸੁਜਾਨ ਸਿੰਘ ਨੇ ਵਾਦੀ ਵਿਚ ਬਹੁਤ



*Original with:*
Kulbir Singh Sidhu IAS Mohali
*Digitized by:*
Panjab Digital Library

ਸਾਰੀਆਂ ਇਮਾਰਤਾਂ ਬਣਵਾਈਆਂ। ਇਥੋਂ ਤਕ ਕਿ ਤਹਿਸੀਲ ਅਤੇ ਥਾਣੇ ਦੀਆਂ ਇਮਾਰਤਾਂ ਵੀ ਇਨ੍ਹਾਂ ਦੀ ਜਾਇਦਾਦ ਸੀ। ਇਹ ਸ਼ਹਿਰ ਸੁਹਾਨ ਦੇ ਨੇੜੇ ਪਹਾੜੀ ਇਲਾਕੇ ਵਿਚ ਹੈ।

**ਉੜਮੁੜ ਟਾਂਡਾ:** ਦਸੂਹਾ ਤਹਿਸੀਲ ਦਾ ਇਹ ਨਗਰ ਦੋ ਨਗਰਾਂ ਦੇ ਸੁਮੇਲ ਤੋਂ ਬਣਿਆ ਹੈ। ਪਹਿਲਾ ਉੜਮੁੜ ਤੇ ਦੂਜਾ ਟਾਂਡਾ। ਟਾਂਡਾ ਹੁਸ਼ਿਆਰਪੁਰ ਤੋਂ 21 ਮੀਲ ਦੀ ਵਿੱਥ ਤੇ ਹੈ। ਇਥੇ ਇਕ ਵਿਸ਼ਾਲ ਚੋਅ ਵਗਦਾ ਹੈ। ਪਹਾੜਾਂ ਤੋਂ ਖੋਰ ਕੇ ਲਿਆਂਦੀ ਮਿੱਟੀ ਨਾਲ ਕਾਫੀ ਲਾਭ ਹੁੰਦਾ ਹੈ ਭਾਵੇਂ ਖੇਤੀਯੋਗ ਭੂਮੀ ਵੀ ਨਸ਼ਟ ਹੋ ਜਾਂਦੀ ਹੈ। ਇਥੇ ਵੀ ਸ਼ਹਿਰ ਦਾ ਵੱਡਾ ਹਿੱਸਾ ਨਿੱਕੀ ਇੱਟ ਦਾ ਬਣਿਆ ਹੋਇਆ ਹੈ। ਇੱਥੇ ਇਕ ਮੁਸਲਮਾਨਾਂ ਦੇ ਸਖੀ ਸਰਵਰ ਦਾ ਸਥਾਨ ਹੈ ਜਿਥੇ ਹਰ ਸਾਲ ਭਾਰੀ ਮੇਲਾ ਲਗਦਾ ਹੈ। ਉੜਮੁੜ ਵਿਚ ਜ਼ਿਆਦਾ ਹਿੱਸਾ ਪਠਾਣ ਅਤੇ ਬਖਤਿਆਰ ਕਬੀਲਿਆਂ ਦੀ ਭੂਮੀ ਦਾ ਹੈ। ਜਦ ਕਿ ਟਾਂਡੇ ਵਿਚ ਜ਼ਿਆਦਾ ਹਿੱਸਾ ਮੋਮੰਡ ਕਬੀਲੇ ਦਾ ਹੈ। ਟਾਂਡੇ ਸ਼ਹਿਰ ਵਿਚ ਮੁਸਲਮਾਨ ਜੁਲਾਹੇ ਅਧਿਕ ਰਹਿੰਦੇ ਹਨ। ਇਥੇ ਕਪਾਹ ਦੀਆਂ ਵਸਤਾਂ ਦਾ ਅਧਿਕ ਵਪਾਰ ਹੁੰਦਾ ਹੈ। ਉੜਮੁੜ ਟਾਂਡੇ ਦੀ ਵਿਸ਼ੇਸ਼ ਮਹੱਤਤਾ ਇਥੋਂ ਦੇ ਪ੍ਰਸਿੱਧ ਸੰਤ ਬਲਵੰਤ ਸਿੰਘ ਦੇ ਪ੍ਰਚਾਰ ਕਰਕੇ ਹੈ। ਜਿੱਥੇ ਹੁਣ ਸੰਤ ਰਾਮ ਸਿੰਘ ਅਤੇ ਸੰਤ ਗੁਰਦਿਆਲ ਸਿੰਘ ਨਿਰੰਤਰ ਪ੍ਰਚਾਰ ਕਰ ਰਹੇ ਹਨ।

**ਜ਼ਿਲ੍ਹਾ ਗੁਰਦਾਸਪੁਰ:** ਗੁਰਦਾਸਪੁਰ ਜ਼ਿਲ੍ਹੇ ਦਾ ਸ਼ਹਿਰ ਗੁਰਦਾਸਪੁਰ ਦਾ ਨਾਂ ਇੱਕ ਰਵਾਇਤ ਅਨੁਸਾਰ ਮਹੰਤ ਗੁਰੀਆ ਜੀ ਦੇ ਨਾਂ ਤੋਂ ਨਿਸ਼ਚਿਤ ਹੋਇਆ ਹੈ। ਕਿਸੇ ਸਮੇਂ ਗੁਰਦਾਸਪੁਰ ਲਹੌਰ ਡਵੀਜ਼ਨ ਦਾ ਇੱਕ ਅੰਗ ਸੀ ਜਿਸ ਦਾ ਕੁਲ ਰਕਬਾ 1826 ਵਰਗ ਮੀਲ ਸੀ ਜਿਸ ਵਿਚੋਂ 1290 ਵਰਗ ਮੀਲ ਖੇਤੀਯੋਗ ਸੀ। ਇਸ ਜ਼ਿਲ੍ਹੇ ਦੀਆਂ 4 ਤਹਿਸੀਲਾਂ ਵਿਚੋਂ ਦੱਖਣ ਦੀਆਂ ਦੋ ਤਹਿਸੀਲਾਂ ਬਟਾਲਾ ਤੇ ਗੁਰਦਾਸਪੁਰ ਬਾਰੀ ਦੁਆਬ ਵਿਚ ਸਥਿਤ ਹਨ। ਭਾਵ ਇਹ ਕਿ ਬਿਆਸ ਅਤੇ ਰਾਵੀ ਦਰਿਆਵਾਂ ਵਿਚਕਾਰ ਹੈ। ਪਠਾਨਕੋਟ ਜਿਹੜਾ ਕਿ ਗੁਰਦਾਸਪੁਰ ਦੇ ਉਤਰ ਵਲ ਸਥਿਤ ਹੈ, ਚੱਕੀ ਜਲ ਧਾਰਾ (ਬਿਆਸ ਦਰਿਆ ਦੀ ਇੱਕ ਸ਼ਾਖ) ਦੇ ਪੂਰਬ ਵਲ ਅਤੇ ਰਾਵੀ ਦੇ ਪੱਛਮ ਵਲ ਵਸਿਆ ਹੋਇਆ ਹੈ।

ਮੁਗਲ ਸਾਮਰਾਜ ਦੇ ਵੇਲੇ ਸਿੱਖਾਂ ਦੀ ਆਰੰਭ ਹੁੰਦੀ ਤਾਕਤ ਨਾਲ ਗੁਰਦਾਸਪੁਰ ਦਾ ਗੂੜਾ ਸਬੰਧ ਹੈ। ਸਿੱਖ ਧਰਮ ਦੇ ਬਾਨੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਨਨਕਾਣਾ ਸਾਹਿਬ ਵਿਖੇ ਹੋਇਆ ਜਿਨ੍ਹਾਂ ਦਾ ਸ਼ੁਭ ਵਿਆਹ ਇਸ ਜ਼ਿਲ੍ਹੇ ਦੀ ਬਟਾਲਾ ਤਹਿਸੀਲ ਵਿਚ ਸੰਨ 1485 ਨੂੰ ਮਾਤਾ ਸੁਲੱਖਣੀ ਨਾਲ ਹੋਇਆ। ਇਸ ਵਿਆਹ ਤੋਂ ਗੁਰੂ ਸਾਹਿਬ ਦੇ ਦੋ ਸਪੁੱਤਰ ਸ੍ਰੀ ਚੰਦ ਅਤੇ ਲਖਮੀ ਦਾਸ ਪੈਦਾ ਹੋਏ। ਸ੍ਰੀ ਚੰਦ ਤੋਂ ਉਦਾਸੀ ਸੰਪ੍ਰਦਾਇ ਚੱਲੀ ਅਤੇ ਲਖਮੀ ਦਾਸ ਤੋਂ ਬੇਦੀ ਬੰਸ ਚਲਿਆ।



*Original with:*
Kulbir Singh Sidhu IAS Mohali
*Digitized by:*
Panjab Digital Library

ਗੁਰਦਾਸਪੁਰ ਤਹਿਸੀਲ ਦੇ ਇੱਕ ਪਿੰਡ ਗਲਰੀ ਵਿਚ ਇੱਕ ਪੁਰਾਣੀ ਟਾਹਲੀ ਹੈ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਸ੍ਰੀ ਚੰਦ ਨੇ ਇਕ ਦਾਤਣ ਗੱਡੀ ਸੀ ਜਿਸ ਤੋਂ ਇਹ ਟਾਹਲੀ ਬਣੀ। ਇਸ ਸਥਾਨ ਤੇ ਵਿਸਾਖੀ ਵਾਲੇ ਦਿਨ ਬੜਾ ਭਾਰੀ ਮੇਲਾ ਲਗਦਾ ਹੈ। ਗੁਰੂ ਨਾਨਕ ਦੇਵ ਜੀ ਦਾ ਪੱਖੋਕੀ ਨਾਲ ਗੂੜਾ ਸਬੰਧ ਰਿਹਾ ਹੈ। ਸੰਨ 1538 ਵਿਚ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਵਿਖੇ ਸਮਾਏ। ਇਹ ਕਰਤਾਰਪੁਰ ਰਾਵੀ ਦੇ ਕਿਨਾਰੇ ਪੱਖੋਕੀ ਨਗਰ ਦੇ ਬਿਲਕੁਲ ਸਾਹਮਣੇ ਦੂਜੇ ਕਿਨਾਰੇ 6 ਕਿਲੋਮੀਟਰ ਦੀ ਵਿੱਥ ਤੇ ਹੈ। ਪੱਖੋਕੀ ਨੂੰ ਹੁਣ ਡੇਰਾ ਨਾਨਕ ਦੇ ਨਾਮ ਨਾਲ ਜਾਣਿਆ ਜਾਂਦਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਦੀ ਬੰਸ ਦੇ ਭੱਲੇ ਬਾਣੇ ਬਹੁ ਗਿਣਤੀ ਵਿਚ ਸ੍ਰੀ ਗੋਬਿੰਦਪੁਰ ਵਿਖੇ ਰਹਿੰਦੇ ਹਨ। ਇਸੇ ਤਰ੍ਹਾ ਛੇਵੇਂ ਗੁਰੂ ਹਰਗੋਬਿੰਦ ਸਾਹਿਬ ਨੇ ਹਰਗੋਬਿੰਦਪੁਰ ਦੂਸਰੀ ਵਾਰ ਵਸਾਇਆ। ਜਿਸ ਦਾ ਪਹਿਲਾ ਨਾਂ ਰਹੀਲਾ ਸੀ। ਰਹੀਲਾ ਅਸ਼ੁਭ ਗਿਣਿਆ ਜਾਂਦਾ ਸੀ ਕਿਉਂਕਿ ਇਸ ਨੂੰ ਸਰਾਪ ਹੋਇਆ ਸੀ ਕਿ : 'ਜੋ ਕਹੇ ਰਹੀਲਾ/ ਉਸ ਦਾ ਨਾਂ ਟੱਬਰ ਨਾ ਕਬੀਲਾ।' ਸੱਤਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਰਾਏ ਜੀ ਦਾ ਵੀ ਇਸ ਜ਼ਿਲ੍ਹੇ ਨਾਲ ਗੂੜਾ ਸਬੰਧ ਰਿਹਾ ਹੈ। ਘੱਕਰ ਕੋਟਲੀ ਵਿਚ ਬਣਿਆ ਗੁਰਦੁਆਰਾ ਟਾਹਲੀ ਸਾਹਿਬ ਜਿਥੇ ਕਿੱਲੀ ਗੱਡਣ ਤੋਂ ਟਾਹਲੀ ਬਣੀ ਗੁਰੂ ਹਰਰਾਏ ਜੀ ਦੀ ਯਾਦ ਵਿਚ ਬਣਿਆ ਹੈ। ਟਾਹਲੀ ਭਾਵੇਂ ਵਿਨਾਸ਼ ਹੋ ਗਈ ਹੈ ਪਰ ਉਸ ਦੇ ਤਣੇ ਤੋਂ ਇਹ ਅਨੁਭਵ ਹੁੰਦਾ ਹੈ ਕਿ ਇਹ ਠੀਕ ਹੀ ਗੁਰੂ ਹਰਰਾਏ ਦੇ ਸਮੇਂ ਦੀ ਹੋਵੇਗੀ ਜੋ ਸੰਨ 1661 ਈ: ਵਿਚ ਇਥੇ ਆਏ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਬੰਦੇ ਬਹਾਦਰ ਨੇ ਲਹੌਰ ਤੇ ਹਮਲਾ ਕਰਨ ਲਈ ਇਸ ਜ਼ਿਲ੍ਹੇ ਨੂੰ ਆਪਣਾ ਅਧਾਰ ਬਣਾਇਆ। ਸੰਨ 1716 ਵਿਚ ਬੰਦਾ ਲੋਹਗੜ੍ਹ ਦੇ ਕਿਲ੍ਹੇ ਵਿਚੋਂ ਕੈਦ ਕੀਤਾ ਗਿਆ ਅਤੇ ਦਿੱਲੀ ਲਿਜਾ ਕੇ ਸ਼ਹੀਦ ਕਰ ਦਿੱਤਾ ਗਿਆ। ਬੰਦੇ ਬਹਾਦਰ ਦਾ ਕਿਲ੍ਹਾ ਲੋਹਗੜ ਗੁਰਦਾਸਪੁਰ ਅਤੇ ਇਸ ਦੇ ਨੇੜ੍ਹੇ ਦੇ ਪਿੰਡ ਲੋਹਗੜ ਦੀ ਪਹਿਚਾਣ ਹੈ ਜੋ ਕਿ ਦੀਨਾਨਗਰ ਦੇ ਨੇੜੇ ਹੈ।

ਗੁਰਦਾਸਪੁਰ ਜ਼ਿਲ੍ਹਾ ਉਸ ਤੋਂ ਮਗਰੋਂ ਰਾਮਗੜੀਆ ਮਿਸਲ ਤੇ ਘਨਈਆ ਮਿਸਲ ਦੀਆਂ ਲੜਾਈਆਂ ਦਾ ਅਖਾੜਾ ਬਣਿਆ ਰਿਹਾ। ਇਨ੍ਹਾਂ ਦੋਹਾਂ ਮਿਸਲਾਂ ਨੂੰ ਜਿੱਤ ਕੇ ਮਹਾਰਾਜਾ ਰਣਜੀਤ ਸਿੰਘ ਨੇ ਇਸ ਜ਼ਿਲ੍ਹੇ ਨੂੰ ਆਪਣੇ ਅਧੀਨ ਕਰ ਲਿਆ। ਸਿੱਖ ਰਾਜ ਤੋਂ ਬਾਅਦ ਅੰਗ੍ਰੇਜ਼ੀ ਰਾਜ ਸਮੇਂ ਦੀਨਾ ਨਗਰ ਨੂੰ ਜ਼ਿਲ੍ਹੇ ਦੀ ਸਥਾਪਨਾ ਸਰ ਐਚ.ਡੇਵੀਜ਼ ਨੇ ਕੀਤੀ।

ਪਹਿਲਾਂ ਪਹਿਲ ਇਸ ਜ਼ਿਲ੍ਹੇ ਵਿਚ ਗੁਰਦਾਸਪੁਰ, ਬਟਾਲਾ ਤੇ ਪਠਾਨਕੋਟ ਦੀਆਂ ਤਿੰਨ ਤਹਿਸੀਲਾਂ ਸਨ। ਤਿੰਨ ਮਹੀਨੇ ਪਿੱਛੋਂ ਹੀ ਜੁਲਾਈ 1849 ਵਿਚ ਦੀਨਾਨਗਰ ਨੂੰ ਸਿਹਤ ਲਈ ਹਾਨੀਕਾਰਕ ਸਮਝ ਕੇ ਸਾਰੇ ਬੰਦੋਬਸਤ ਨੂੰ ਬਟਾਲਾ



Original with:
Kulbir Singh Sidhu IAS Mohali
Digitized by:
Panjab Digital Library

ਵਿਚ ਲੈ ਆਉਂਦਾ। ਮਹਾਰਾਜਾ ਸ਼ੇਰ ਸਿੰਘ ਦੇ ਅਨਾਰਕਲੀ ਵਾਲੇ ਮਹਲ ਨੂੰ ਮੁੱਖ ਮੁਕਾਮ ਬਣਾਇਆ ਗਿਆ। ਪਰ ਬਟਾਲੇ ਨੂੰ ਹੜਾਂ ਦੇ ਪਾਣੀਆਂ ਦਾ ਖੇਤਰ ਹੋਣ ਕਰਕੇ ਤਿਆਗ ਦਿੱਤਾ ਗਿਆ। ਫਿਰ ਗੁਰਦਾਸਪੁਰ ਨੂੰ ਜ਼ਿਲ੍ਹੇ ਦਾ ਸਦਰ ਮੁਕਾਮ ਬਣਾਉਣ ਲਈ ਉਚਿਤ ਸਮਝਿਆ ਗਿਆ। ਇਸ ਲਈ 1852 ਈ: ਵਿਚ ਜ਼ਿਲ੍ਹੇ ਦੇ ਸਾਰੇ ਦਫਤਰ ਗੁਰਦਾਸਪੁਰ ਵਿਚ ਬਦਲ ਦਿੱਤੇ ਗਏ ਤੇ ਜ਼ਿਲ੍ਹੇ ਦਾ ਨਾਂ ਗੁਰਦਾਸਪੁਰ ਰੱਖਿਆ ਗਿਆ।

ਸੰਨ 1853 ਵਿਚ ਜ਼ਿਲ੍ਹਾ ਸਿਆਲਕੋਟ ਦੀ ਸ਼ੱਕਰਗੜ ਤਹਿਸੀਲ ਨੂੰ ਗੁਰਦਾਸਪੁਰ ਜ਼ਿਲ੍ਹਾ ਵਿਚ ਸ਼ਾਮਲ ਕਰ ਦਿੱਤਾ ਗਿਆ। 1860 ਈ. ਵਿਚ ਚੰਬੇ ਦੇ ਰਾਜੇ ਕੋਲੋਂ ਡਲਹੌਜੀ ਦਾ ਸ਼ਹਿਰ ਲੈ ਕੇ ਗੁਰਦਾਸਪੁਰ ਵਿਚ ਸ਼ਾਮਲ ਕਰ ਲਿਆ।

ਸੰਨ 1947 ਦੀ ਵੰਡ ਨੇ ਸ਼ੱਕਰਗੜ ਤਹਿਸੀਲ ਨੂੰ ਮੁੜ ਪਾਕਿਸਤਾਨ ਦੇ ਸਿਆਲਕੋਟ ਜ਼ਿਲ੍ਹੇ ਨਾਲ ਜੋੜ ਦਿੱਤਾ ਤੇ 1960 ਦੇ ਪੰਜਾਬ ਦੇ ਪੁਨਰਗਠਨ ਕਰਕੇ ਡਲਹੌਜੀ ਫਿਰ ਹਿਮਾਚਲ ਵਿਚ ਚਲਿਆ ਗਿਆ। ਗੁਰਦਾਸਪੁਰ ਦੀ ਹਾਲਤ ਲਗਭਗ ਸੰਨ 1857 ਵਾਲੀ ਫਿਰ ਹੋ ਗਈ।

## ਇਸ ਜ਼ਿਲ੍ਹੇ ਦੇ ਪ੍ਰਮੁੱਖ ਸ਼ਹਿਰ:

**ਕਲਾਨੌਰ:** ਕਲਾਨੌਰ ਗੁਰਦਾਸਪੁਰ ਜ਼ਿਲ੍ਹੇ ਦਾ ਪ੍ਰਧਾਨ ਨਗਰ ਹੈ ਜਿੱਥੇ ਸੰਨ 1556 ਵਿਚ ਬੰਦਾ ਬਹਾਦਰ ਨੇ ਖਾਲਸਾ ਦਲ ਨਾਲ ਕਲਾਨੌਰ ਨੂੰ ਫਤਹਿ ਕੀਤਾ ਅਤੇ ਸੁਹਰਾਬ ਖਾਨ ਫੌਜਦਾਰ ਦੀ ਥਾਂ ਸਿੰਘਾਂ ਨੂੰ ਹਾਕਮ ਥਾਪਿਆ। ਕਲਾਨੌਰ ਦੀ ਵਿਸ਼ੇਸ਼ ਮਹੱਤਤਾ ਇਹ ਵੀ ਹੈ ਕਿ ਫਿਰੋਜ਼ ਤੁਗਲਕ ਨੇ 1353 ਈ: ਵਿਚ ਇਸ ਕਬਜ਼ੇ ਵਿਚ ਫੇਰਾ ਪਾਇਆ ਸੀ। ਕਲਾਨੌਰ ਵਿਖੇ ਬਾਦਸ਼ਾਹ ਅਕਬਰ ਦੀ ਤਾਜਪੋਸ਼ੀ ਹੋਈ ਸੀ ਕਿਉਂਕਿ ਉਸ ਦੇ ਪਿਤਾ ਬਾਦਸ਼ਾਹ ਹਮਾਯੂੰ ਦੀ ਅਚਾਨਕ ਮੌਤ ਹੋ ਗਈ ਤਾਂ ਉਸ ਵਕਤ ਅਕਬਰ ਆਪਣੇ ਨਾਨਕੇ ਕਾਬਲ-ਕੰਧਾਰ ਗਿਆ ਹੋਇਆ ਸੀ। ਜਦੋਂ ਉਸ ਦੇ ਪਿਤਾ ਦੀ ਮੌਤ ਹੋਈ ਤਾਂ ਉਸ ਨੂੰ ਮੁਗਲ ਫੌਜਾਂ ਦੇ ਜਰਨੈਲ ਬੈਰਮ ਖਾਂ ਦੀ ਸਰਪ੍ਰਸਤੀ ਹੇਠ ਵਾਪਸ ਲਿਆਂਦਾ ਗਿਆ। ਪਰ ਇਸ ਗੱਲ ਦੇ ਡਰ ਵਜੋਂ ਕਿ ਹਮਾਯੂੰ ਦੀ ਮੌਤ ਤੋਂ ਬਾਅਦ ਬਾਦਸ਼ਾਹੀ ਦਾ ਖੁਤਬਾ ਕੋਈ ਹੋਰ ਜਰਵਾਣੇ ਨਾ ਪੜ੍ਹਵਾ ਲੈਣ ਤਾਂ ਕਲਾਨੌਰ ਦੇ ਸਥਾਨ ਤੇ 1556 ਈ. ਨੂੰ ਇਸ ਇਲਾਕੇ ਦੇ ਪ੍ਰਸਿੱਧ ਮੌਲਾਂ ਅਤੇ ਕਾਜ਼ੀਆਂ ਨੂੰ ਬੁਲਵਾ ਕੇ ਅਕਬਰ ਦੀ ਤਾਜਪੋਸ਼ੀ ਕੀਤੀ ਗਈ ਤੇ ਇਸ ਸਬੰਧੀ ਖੁਤਬਾ ਪੜ੍ਹਿਆ ਗਿਆ। ਇੱਥੋਂ ਹੀ ਅਕਬਰ ਨੇ ਆਪਣਾ ਪਹਿਲਾ ਬਾਦਸ਼ਾਹੀ ਫ਼ੁਰਮਾਨ ਜਾਰੀ ਕੀਤਾ ਸੀ। ਲਹੌਰ ਸ਼ਹਿਰ ਬਾਦ ਵਿਚ ਅਕਬਰ ਅਤੇ ਜਹਾਂਗੀਰ ਦੇ ਸਮੇਂ ਅਬਾਦ ਹੋਇਆ ਤੇ ਇਸ ਸ਼ਹਿਰ ਦੀ ਸ਼ੋਹਰਤ ਵਧੀ। ਕੁਝ ਸਮਾਂ ਪਹਿਲਾਂ ਇਹ ਕਿਹਾ ਜਾਂਦਾ ਰਿਹਾ ਹੈ ਕਿ 'ਜਿਸ ਨੇ ਨਹੀਂ ਦੇਖਿਆ ਲਹੌਰ, ਉਹ ਦੇਖ ਲਵੇ ਕਲਾਨੌਰ'। ਪਰ ਹੁਣ ਸਮੇਂ ਦੀ ਮਾਰ



*Original with:*
Kulbir Singh Sidhu IAS Mohali
*Digitized by:*
Panjab Digital Library

ਅਤੇ ਕੌਮੀਅਤ ਵਜੋਂ ਇਤਿਹਾਸਕ ਪਿਛੋਕੜ ਤੋਂ ਅਣਜਾਣ ਤੇ ਵਿਰਵੇ ਹੋਣ ਸਦਕਾ ਉਹ ਸਾਰੇ ਬਾਗ ਤੇ ਬੁਲੰਦ ਇਮਾਰਤਾਂ ਆਪਣੇ ਮੌਜੂਦਾ ਉਜਾੜੇ ਦੀ ਗੰਭੀਰ ਹਾਲਤ ਤਾਂ ਬਿਆਨ ਕਰਦੀਆਂ ਹੀ ਹਨ ਪਰ ਇਸ ਦੇ ਨਾਲ ਅੱਜ ਵੀ ਇਤਿਹਾਸ ਦਾ ਕੋਈ ਸੰਵੇਦਨਾਸ਼ੀਲ ਥੋੜ੍ਹੀ ਜਾਂ ਜਾਣਕਾਰ ਇਨ੍ਹਾਂ ਇਮਾਰਤਾਂ ਤੋਂ ਇਨ੍ਹਾਂ ਦੇ ਸ਼ਾਨਦਾਰ ਅਤੀਤ ਦੀ ਦਾਸਤਾਨ ਸੁਣ ਸਕਦਾ ਹੈ।

**ਕਾਹਨੂੰਵਾਨ:** ਕਾਹਨੂੰਵਾਨ ਦਾ ਛੰਬ ਇਕ ਚੰਗੀ ਸ਼ਿਕਾਰਗਾਹ ਹੈ। ਇਥੇ ਬਾਦਸ਼ਾਹ ਜਹਾਂਗੀਰ ਆਮ ਤੌਰ ਤੇ ਆਇਆ ਕਰਦਾ ਸੀ। ਉਸ ਨੇ ਪੰਡੋਰੀ ਵਿਚ ਬੈਰਾਗੀ ਜੋਗੀਆਂ, ਭਗਵਾਨ ਜੀ ਅਤੇ ਨਰਾਇਨ ਜੀ ਨਾਲ ਭੇਟ ਕੀਤੀ ਅਤੇ ਪ੍ਰਸੰਨ ਹੋ ਕੇ ਇਕ ਮੰਦਰ ਬਣਾ ਕੇ ਦਿੱਤਾ। ਜੋਗੀਰਾਜ ਭਗਵਾਨ ਜੀ ਦੀ ਬਾਣੀ ਇਸ ਦਰਬਾਰ ਨੇ ਪ੍ਰਕਾਸ਼ਿਤ ਕੀਤੀ ਹੈ। ਕਾਹਨੂੰਵਾਨ ਪਿੰਡ ਦੇ ਕੋਲ ਇਕ ਅਜਿਹੀ ਝੀਲ ਹੈ ਜਿਸ ਵਿਚ ਸੈਂਕੜੇ ਚਸ਼ਮੇ ਪਾਣੀ ਦੇ ਨਿਕਲਦੇ ਹਨ। ਸਬਜ਼ੀ ਤੇ ਭਾਰੀ ਜੰਗਲ ਹੋਣ ਕਰਕੇ ਸੰਕਟ ਵੇਲੇ ਸਿੰਘ ਅਕਸਰ ਇਥੇ ਇਕੱਠੇ ਹੋਇਆ ਕਰਦੇ ਸਨ। ਇਸ ਨੂੰ ਖਾਲਸੇ ਦਾ ਜੰਗਲੀ ਕਿਲ੍ਹਾ ਵੀ ਆਖਿਆ ਜਾਂਦਾ ਹੈ। ਸੰਨ 1746 ਵਿਚ ਦੀਵਾਨ ਲਖਪਤ ਰਾਏ ਨਾਲ ਖਾਲਸੇ ਦੀ ਜੋ ਲੜਾਈ ਹੋਈ ਉਹ ਇਸ ਕਾਹਨੂੰਵਾਨ ਛੰਬ ਦੇ ਨੇੜੇ ਹੋਈ ਉਸ ਨੂੰ ਛੋਟਾ ਘੱਲੂਘਾਰਾ ਆਖਿਆ ਜਾਂਦਾ ਹੈ।

**ਬਟਾਲਾ:** ਬਟਾਲਾ ਗੁਰਦਾਸਪੁਰ ਦਾ ਇੱਕ ਵਿਸ਼ੇਸ਼ ਨਗਰ ਹੈ ਜਿਹੜਾ ਪਠਾਨਕੋਟ-ਅੰਮ੍ਰਿਤਸਰ ਰੇਲਵੇ ਲਾਈਨ 'ਤੇ ਸਥਿਤ ਹੈ। ਇਹ ਲਹੌਰੋਂ 57 ਮੀਲ ਹੈ। ਇਥੇ ਗੁਰੂ ਨਾਨਕ ਦੇਵ ਜੀ ਦਾ ਮੂਲੇ ਖੱਤਰੀ ਜੀ ਦੀ ਸਪੁੱਤਰੀ ਮਾਤਾ ਸੁਲੱਖਣੀ ਨਾਲ ਵਿਆਹ ਹੋਇਆ ਸੀ। ਇਸੇ ਸ਼ਹਿਰ ਵਿਚ ਗੁਰੂ ਹਰਗੋਬਿੰਦ ਸਾਹਿਬ ਆਪਣੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਵੀ ਵਿਆਹੁਣ ਲਈ ਇਸ ਨਗਰ ਪਧਾਰੇ ਸਨ। ਮਹਾਨ ਕੋਸ਼ ਅਨੁਸਾਰ ਇਹ ਨਗਰ ਬਹਿਲੋਲ ਲੋਧੀ ਦੀ ਹਕੂਮਤ ਸਮੇਂ ਭੱਟੀ ਰਾਜਪੂਤ ਰਾਏ ਰਾਮਦੇਵ ਨੇ ਆਬਾਦ ਕੀਤਾ ਸੀ। ਬਟਾਲੇ ਵਿਚ ਪ੍ਰਮੁੱਖ ਦੋ ਗੁਰਦੁਆਰੇ ਹਨ। ਇੱਕ ਕੰਧ ਸਾਹਿਬ ਗੁਰਦੁਆਰਾ ਤੇ ਦੂਜਾ ਗੁਰਦੁਆਰਾ ਡੇਰਾ ਸਾਹਿਬ। ਕੰਧ ਸਾਹਿਬ ਗੁਰਦੁਆਰਾ ਉਹ ਸਥਾਨ ਹੈ ਜਿਥੇ ਗੁਰੂ ਨਾਨਕ ਦੇਵ ਜੀ ਦੀ ਬਰਾਤ ਦਾ ਡੇਰਾ ਸੀ। ਉਸ ਸਮੇਂ ਦੀ ਪੁਰਾਣੀ ਕੱਚੀ ਕੰਧ ਮੌਜੂਦ ਹੈ। ਚੁਰਾਹੇ ਬਜ਼ਾਰ ਵਿਚ ਥੜਾ ਬਣਿਆ ਹੋਇਆ ਹੈ। ਹਰ ਸਾਲ ਭਾਦਰੋਂ ਦੀ ਸੱਤਵੀਂ ਨੂੰ ਵਿਸ਼ਾਲ ਮੇਲਾ ਲਗਦਾ ਹੈ। ਡੇਰਾ ਸਾਹਿਬ ਗੁਰਦੁਆਰਾ ਉਹ ਸਥਾਨ ਹੈ ਜਿਥੇ ਗੁਰੂ ਨਾਨਕ ਦੇਵ ਜੀ ਦਾ ਵਿਆਹ ਹੋਇਆ। ਗੁਰਦੁਆਰੇ ਦੇ ਨਾਂ ਤੇ 35 ਘੁਮਾ ਜ਼ਮੀਨ ਪਿੰਡ ਭੱਟੀਵਾਲ ਅਤੇ 8 ਘੁਮਾ ਬਟਾਲੇ ਦੀ ਹੈ। ਭਾਦੋਂ ਦੀ ਸੱਤਵੀਂ ਨੂੰ ਹੀ ਇੱਥੇ ਮਹਾਨ ਮੇਲਾ ਲਗਦਾ ਹੈ। ਬਾਬਾ ਗੁਰਦਿੱਤਾ ਜੀ ਦੇ ਵਿਆਹ ਦਾ ਸਥਾਨ ਬਹੁਤ ਪ੍ਰਸਿੱਧ ਨਹੀਂ ਹੈ। ਪੰਜਾਬੀ ਦਾ ਜਗਤ



Original with:
Kulbir Singh Sidhu IAS Mohali
Digitized by:
Panjab Digital Library



ਸ਼ਿਵ ਕੁਮਾਰ ਬਟਾਲਵੀ

ਪ੍ਰਸਿਧ ਨੌਜੁਆਨ ਕਵੀ ਮਰਹੂਮ ਸ਼ਿਵ ਕੁਮਾਰ ਬਟਾਲਵੀ ਬਟਾਲੇ ਦਾ ਹੀ ਜੰਮਪਲ ਸੀ। ਬਟਾਲੇ ਦੇ ਨਾਲ ਲਗਦਾ ਮਸ਼ਹੂਰ ਫਤਹਿਗੜ੍ਹ ਚੂੜੀਆਂ ਇੱਕ ਮਸ਼ਹੂਰ ਕਸਬਾ ਹੈ।

**ਡੇਰਾ ਬਾਬਾ ਨਾਨਕ:** ਗੁਰਦਾਸਪੁਰ ਜ਼ਿਲ੍ਹੇ ਦੀ ਬਟਾਲਾ ਤਹਿਸੀਲ ਵਿਚ ਰਾਵੀ ਦੇ ਦੱਖਣ ਕਿਨਾਰੇ ਗੁਰਦਾਸਪੁਰ ਤੋਂ 22 ਮੀਲ ਉਹ ਨਗਰ ਹੈ ਜਿਥੇ ਗੁਰੂ ਨਾਨਕ ਦੇਵ ਜੀ ਨੇ ਆਪਣੀ ਦੇਹ ਤਿਆਗੀ ਹੈ। ਇਸੇ ਕਰਕੇ ਇਸ ਦਾ ਨਾਮ ਦੇਹਰਾ ਬਾਬਾ ਨਾਨਕ ਹੈ। ਇਹ ਨਗਰ ਪਹਿਲਾਂ ਕਰਤਾਰਪੁਰ ਦੇ ਨਾਂ ਨਾਲ ਪ੍ਰਸਿੱਧ ਸੀ। ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ ਤੋਂ ਵਿਰੁੱਧ ਇਥੇ ਸਮਾਧੀ ਬਣਾਈ ਗਈ ਸੀ। ਜਿਹੜੀ ਰਾਵੀ ਦਰਿਆ ਨੇ ਆਪਣੇ ਵਿਚ ਲੀਨ ਕਰ ਲਈ। ਗੁਰੂ ਨਾਨਕ ਦੇਵ ਜੀ ਦੇ ਪੋਤਰੇ ਧਰਮ ਚੰਦ ਨੇ ਨਵੀਂ ਬਸਤੀ ਦਾ ਨਾਮ ਦੇਹਰਾ ਬਾਬਾ ਨਾਨਕ ਰੱਖਿਆ ਅਤੇ ਗੁਰੂ ਨਾਨਕ ਦੇਵ ਜੀ ਦੀ ਨਵੀਂ ਸਮਾਧ ਬਣਾਈ। ਇਸ ਦੇਹਰੇ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਤੇ ਸ੍ਰ: ਸੁਧ ਸਿੰਘ ਨੇ ਪ੍ਰੇਮ ਭਾਵ ਨਾਲ ਕੀਤੀ ਹੈ। ਇਸ ਗੁਰਦੁਆਰੇ ਦੇ ਨਾਂ ਇੱਕ ਹਜ਼ਾਰ ਘੁਮਾ ਜ਼ਮੀਨ ਹੈ। ਗੁਰਦੁਆਰੇ ਦੇ ਨਾਲ ਕਈ ਦੁਕਾਨਾਂ ਹਨ ਜਿਨ੍ਹਾਂ ਦਾ ਕਿਰਾਇਆ ਵੀ ਆਉਂਦਾ ਹੈ। ਵਿਸਾਖੀ ਨੂੰ ਵੀਹ ਫੱਗਣ ਨੂੰ ਅਤੇ ਸ਼ਰਾਧਾਂ ਦੀ ਦਸਵੀਂ ਨੂੰ ਮੇਲੇ ਲਗਦੇ ਹਨ। ਦੇਹਰਾ ਬਾਬਾ ਨਾਨਕ ਵਿਚ ਗੁਰੂ ਨਾਨਕ ਦੇਵ ਜੀ ਦਾ ਇੱਕ ਗੁਰਦੁਆਰਾ ਚੋਲਾ ਸਾਹਿਬ ਵੀ ਸੁਭਾਇਮਾਨ ਹੈ।

**ਪਠਾਨਕੋਟ:** ਮਹਾਨ ਕੋਸ਼ ਅਨੁਸਾਰ ਰਾਜਪੂਤਾਂ ਦਾ ਰਾਜਪੂਤਾਂ ਦਾ ਇਕ ਗੋਤ ਪਥਾਨੀਆਂ ਹੈ। ਇਹ ਮੰਨਿਆ ਜਾਂਦਾ ਹੈ ਕਿ ਉਨ੍ਹਾਂ ਨੇ ਇੱਕ ਨਗਰ ਅਬਾਦ ਕੀਤਾ ਜਿਸ ਦਾ ਨਾਂ ਉਨ੍ਹਾਂ ਨੇ ਪਥਾਨਕੋਟ ਰੱਖਿਆ ਜੋ ਮਗਰੋਂ ਤਬਦੀਲ ਹੋ ਕੇ ਪਠਾਨਕੋਟ ਬਣ ਗਿਆ। ਇਹ ਪਥਾਨੀਆ ਰਾਜਪੂਤਾਂ ਦੀ ਰਾਜਧਾਨੀ ਸੀ। ਅੱਜਕੱਲ ਵੀ ਜ਼ਿਲ੍ਹੇ ਕਾਂਗੜੇ ਵਿਚ ਨੂਰਪੁਰ ਦੇ ਰਈਸ ਇਸੇ ਗੋਤ ਦੇ ਮੁਖੀਏ ਹਨ।

**ਦੀਨਾਨਗਰ:** ਜ਼ਿਲ੍ਹਾ ਗੁਰਦਾਸਪੁਰ ਵਿਚ ਦੀਨਾਨਗਰ ਗੁਰਦਾਸਪੁਰ ਸ਼ਹਿਰ ਤੋਂ 8 ਮੀਲ ਦੂਰੀ ਤੇ ਇਕ ਨਗਰ ਹੈ ਜਿਸ ਨੂੰ ਅਦੀਨਾ ਬੇਗ ਨੇ ਵਸਾਇਆ ਸੀ ਅਤੇ ਮਹਾਰਾਜਾ ਰਣਜੀਤ ਸਿੰਘ ਨੇ ਇਸ ਉਪਰ ਕਬਜ਼ਾ ਕਰਕੇ ਗਰਮੀਆਂ ਦੇ ਰਹਿਣ ਲਈ ਆਪਣਾ ਨਿਵਾਸ ਸਥਾਨ ਬਣਾਇਆ ਸੀ। ਦੀਨਾਨਗਰ ਮਹਾਰਾਜਾ ਰਣਜੀਤ ਸਿੰਘ ਦੀ ਮਨਪਸੰਦ ਅਰਾਮਗਾਹ ਰਹੀ ਹੈ। ਇਸ ਦੇ ਦੋ ਕਾਰਨ ਹਨ। ਇੱਕ ਤਾਂ ਇਹ ਕਿ ਇਸ ਇਲਾਕੇ ਨੂੰ ਰਾਣੀ ਦੇ ਪੱਤਣ ਦੀ ਸੁਹਾਵਣੀ ਹਵਾ ਤੇ ਆਸਪਾਸ ਪਹਾੜੀ ਇਲਾਕੇ ਦੀ ਮਨਮੋਹਕ ਫਿਜ਼ਾ ਕਰਕੇ ਅੱਜ ਵੀ ਇੱਥੋਂ ਦਾ ਨਾ ਗਰਮ ਨਾ ਸਰਦ ਮੌਸਮ



*Original with:*
Kulbir Singh Sidhu IAS Mohali
*Digitized by:*
Panjab Digital Library

ਕੁਦਰਤ ਦੇ ਮਨਮੋਹਕ ਸਥਾਨ ਦਾ ਦਰਜਾ ਦਿੰਦਾ ਹੈ। ਪਰ ਅਸੀਂ ਆਧੁਨਿਕ ਜ਼ਿੰਦਗੀ ਦੀ ਭੱਜਦੌੜ ਵਿੱਚ ਕੁਦਰਤੀ ਫਿਜ਼ਾਵਾਂ ਅਤੇ ਹਵਾਵਾਂ ਤੋਂ ਬਿਲਕੁਲ ਹੀ ਬੇਖਬਰ ਹੋਏ ਜਾਪਦੇ ਹਾਂ। ਮਹਾਰਾਜਾ ਰਣਜੀਤ ਸਿੰਘ ਵਲੋਂ ਇਸ ਸਥਾਨ ਦੀ ਚੋਣ ਕਰਨ ਦਾ ਦੂਜਾ ਮੁੱਖ ਕਾਰਨ ਇਹ ਸੀ ਕਿ ਦੂਰ ਪਹਾੜੀਆਂ ਵਿੱਚ ਅੰਗ੍ਰੇਜ਼ਾਂ ਦੀ ਮਾਰ ਤੋਂ ਕੁਝ ਦੁਰੇਡਾ ਪੈਂਦਾ ਸੀ। ਇਸ ਲਈ ਮਹਾਰਾਜਾ ਰਣਜੀਤ ਸਿੰਘ ਨੇ ਜਦੋਂ ਵੀ ਕਿਤੇ ਗਰਮੀਆਂ ਬਿਤਾਉਣ ਲਈ ਆਪਣੀ ਰਾਜਧਾਨੀ ਲਹੌਰ ਨੂੰ ਛੱਡਣ ਦੀ ਛਬੀਲ ਬਣਾਈ ਤਾਂ ਉਸ ਨੇ ਰਾਗਰੰਗ ਜਿਹੇ ਦੀਨਾਨਗਰ ਨੂੰ ਹੀ ਸਭ ਤੋਂ ਵੱਧ ਪਸੰਦ ਕੀਤਾ। ਇੱਥੋਂ ਅੰਮ੍ਰਿਤਸਰ ਗੁਰੂ ਘਰ ਨੂੰ ਸ਼ਰਧਾ ਅਰਪਣ ਕਰਨ ਲਈ ਨੇੜੇ ਵੀ ਸੀ ਤੇ ਮੁਹੰਮਦ ਲਤੀਫ ਦੇ ਦੱਸੇ ਹੋਏ ਇਤਿਹਾਸ ਅਨੁਸਾਰ ਮਹਾਰਾਜਾ ਰਣਜੀਤ ਸਿੰਘ ਦੇ ਰਾਗਰੰਗਾਂ ਨੂੰ ਮਾਨਣ ਲਈ ਅੰਮ੍ਰਿਤਸਰ ਤੋਂ ਦੀਨਾਨਗਰ ਦੀ ਉਚਿਤ ਦੂਰੀ ਵੀ ਸੀ।

ਸੰਨ 1738 ਵਿਚ ਨਾਦਰ ਸ਼ਾਹ ਦੇ ਹਮਲੇ ਨੇ ਸਿੱਖਾਂ ਦੀ ਸਰਕਾਰ ਨੂੰ ਖੁਰਦ ਬੁਰਦ ਕਰ ਦਿੱਤਾ। ਇਸ ਸਮੇਂ ਅਦੀਨਾ ਬੇਗ ਨੇ ਆਪਣੀ ਤਾਕਤ ਵਿਚ ਵਾਧਾ ਕਰਕੇ ਸਧਾਰਨ ਪਟਵਾਰੀ ਤੋਂ ਇਲਾਕੇ ਦਾ ਮਾਲਕ ਬਣਿਆ। ਇਹ ਅਦੀਨਾ ਬੇਗ ਸ਼ਰਕਪੁਰ ਦੇ ਨਿਵਾਸੀ ਚੰਨੋ ਰਾਈਂ ਦਾ ਪੁੱਤਰ ਸੀ। ਆਪਣੀ ਲਿਆਕਤ ਨਾਲ ਵਧਦਾ-ਵਧਦਾ ਜਲੰਧਰ ਦਾ ਨਵਾਬ ਬਣਿਆ। ਇਸ ਨੇ 1730 ਈ: ਵਿਚ ਹਸਲੀ ਜਾਂ ਸ਼ਾਹ ਨਹਿਰ ਦੇ ਕਿਨਾਰੇ ਦੀਨਾ ਨਗਰ ਵਸਾਇਆ। ਅੰਗ੍ਰੇਜ਼ੀ ਰਾਜ ਸਮੇਂ ਅਪ੍ਰੈਲ 1849 ਵਿਚ ਮਿ: ਸੀ. ਬੀ. ਸਾਂਡਰਸ ਨੂੰ ਹੁਕਮ ਹੋਇਆ ਕਿ ਉਹ ਬਾਰੀ ਦੁਆਬ ਦੇ ਇਸ ਨਵੇਂ ਇਲਾਕੇ ਨੂੰ ਜ਼ਿਲ੍ਹੇ ਦਾ ਰੂਪ ਦੇਵੇ। ਉਸ ਨੇ ਇਸ ਜ਼ਿਲ੍ਹੇ ਦੀ ਹੱਦ ਬੰਦੀ ਕਰਕੇ ਇਸ ਦਾ ਨਾਂ ਅਦੀਨਾ ਨਗਰ ਰੱਖਿਆ। ਇਸ ਜ਼ਿਲ੍ਹੇ ਦਾ ਮੁੱਖ ਸਥਾਨ ਅਦੀਨਾ ਨਗਰ ਹੀ ਸੀ। ਅੰਗ੍ਰੇਜ਼ਾਂ ਦੇ ਕਬਜ਼ੇ ਤੋਂ ਪਹਿਲਾਂ ਇਸ ਜ਼ਿਲ੍ਹੇ ਤੇ ਅਦੀਨਾ ਬੇਗ ਤੇ ਸਿੱਖ ਸਰਦਾਰਾਂ ਦਾ ਰਲਿਆ ਮਿਲਿਆ ਪ੍ਰਸ਼ਾਸ਼ਨ ਰਿਹਾ। ਅਬਦਾਲੀ ਦੇ ਹਮਲਿਆਂ ਤੇ ਦਿਲੀ ਤੇ ਲਹੌਰ ਦੀਆਂ ਮੁਹਿੰਮਾਂ ਕਰਕੇ ਅਦੀਨਾ ਬੇਗ ਨੂੰ ਕਈ ਪੈਂਤੜੇ ਬਦਲਣੇ ਪਏ ਤੇ ਉਸ ਦੀ ਬਦਲੀ ਦੀਨਾ ਨਗਰ ਤੋਂ ਲਹੌਰ ਹੋ ਗਈ। ਮਰਹੱਟਿਆਂ ਦੀ ਸਹਾਇਤਾ ਨਾਲ ਉਸ ਨੇ ਪੰਜਾਬ ਦੀ ਗਵਰਨਰੀ ਹਾਸਲ ਕਰਕੇ ਆਪਣਾ ਕੇਂਦਰੀ ਸਥਾਨ ਬਟਾਲਾ ਬਣਾਇਆ। ਪਰ 1758 ਈ: ਵਿਚ ਉਸ ਦੀ ਮੌਤ ਹੋ ਗਈ।

ਗੁਰਦਾਸ ਨੰਗਲ: ਗੁਰਦਾਸ ਨੰਗਲ ਜ਼ਿਲ੍ਹਾ ਗੁਰਦਾਸਪੁਰ ਦਾ ਇੱਕ ਪ੍ਰਸਿੱਧ ਨਗਰ ਜੋ ਰੇਲ ਦੇ ਰਸਤੇ ਅੰਮ੍ਰਿਤਸਰ ਤੋਂ 45 ਮੀਲ ਦੀ ਵਿੱਥ ਤੇ ਹੈ। ਇਥੇ ਬੰਦਾ ਬਹਾਦਰ ਨੂੰ ਅਬਦੁਲ ਸਮਦ ਖਾਂ ਨੇ ਅਪ੍ਰੈਲ 1715 ਵਿਚ 80 ਹਜ਼ਾਰ ਫੌਜ ਨਾਲ ਘੇਰ ਲਿਆ ਸੀ ਅਤੇ ਕੈਦ ਕਰਕੇ ਦਿੱਲੀ ਭੇਜ ਦਿੱਤਾ ਸੀ। ਇਸ ਦਾ ਪ੍ਰਸਿੱਧ ਨਾਂ ਭਾਈ ਦੂਨੀ ਚੰਦ ਦੀ ਹਵੇਲੀ ਹੈ। 8 ਮਹੀਨਿਆਂ ਦੀ ਜੰਗ ਪਿਛੋਂ ਬੰਦਾ ਬਹਾਦਰ ਨੂੰ ਸਿੱਖਾਂ



Original with:
Kulbir Singh Sidhu IAS Mohali
Digitized by:
Panjab Digital Library

ਸਮੇਤ ਫੜ ਕੇ ਦਿੱਲੀ ਭੇਜ ਦਿੱਤਾ ਅਤੇ 9 ਜੂਨ 1716 ਨੂੰ ਇਸ ਧਰਮਵੀਰ ਨੂੰ ਸ਼ਹੀਦ ਕਰ ਦਿੱਤਾ ਗਿਆ।



*ਲੇਖਕ ਵਲੋਂ ਬਾਬਾ ਬੰਦਾ ਸਿੰਘ ਬਹਾਦਰ ਦੀ ਗੁਰਦਾਸਪੁਰ ਵਿਖੇ ਬਣਾਈ ਯਾਦਗਾਰ*

**ਪੰਡੋਰੀ :** ਦੀਨਾ ਨਗਰ ਦੇ ਨੇੜੇ ਪਿੰਡ ਪੰਡੋਰੀ ਬ੍ਰਾਹਮਣਾਂ ਇੱਕ ਪੁਰਾਤਨ ਪਿੰਡ ਹੈ। ਜਿੱਥੇ ਕਿ ਮੁਗਲ ਬਾਦਸ਼ਾਹ ਜਹਾਂਗੀਰ ਅਤੇ ਸ਼ਾਹਜਹਾਂ ਦੇ ਸਮੇਂ ਗੁਰੀਆ ਜੀ ਨਾਮ ਦੇ ਮਸ਼ਹੂਰ ਮਹਾਤਮਾ ਹੋਏ ਹਨ। ਪੰਡੋਰੀ ਬ੍ਰਾਹਮਣਾਂ ਤੋਂ ਪਿਛਲੇ ਪਾਸੇ ਕਾਹਨੂੰਵਾਨ ਛੰਭ ਹੈ ਜਿੱਥੇ ਕਿ 1 ਮਈ 1746 ਦੇ ਦਿਨ ਘੱਲੂਘਾਰਾ ਹੋਇਆ। ਇਸ ਖੇਤਰ ਨੂੰ ਰਿਆੜਕੀ ਦੇ ਨਾਮ ਨਾਲ ਵੀ ਜਾਣਿਆ ਜਾਂਦਾ ਹੈ। ਇਹ ਇਲਾਕਾ ਦਰਿਆ ਬਿਆਸ ਦੇ ਕਿਨਾਰੇ ਦੇ ਨਾਲ-ਨਾਲ ਲਗਦਾ ਹੈ। ਦੂਜੇ ਪਾਸੇ ਦਰਿਆ ਰਾਵੀ ਦੀ ਇਤਿਹਾਸਕ ਮਹਾਨਤਾ ਇਹ ਹੈ ਕਿ ਇਹ ਮੰਨਿਆ ਜਾਂਦਾ ਹੈ ਕਿ ਤਰੀਮੋ ਪੱਤਣ ਤੋਂ ਸਿਕੰਦਰ ਮਹਾਨ ਨੇ ਇਸ ਦਰਿਆ ਨੂੰ ਪਾਰ ਕੀਤਾ ਸੀ ਅਤੇ ਦਰਿਆ ਬਿਆਸ ਨੂੰ ਪੋਰਸ ਨਾਲ ਲੜਾਈ ਤੋਂ ਪਹਿਲਾਂ ਨੁਸ਼ਹਿਰਾ ਪੱਤਣ ਤੋਂ ਪਾਰ ਕੀਤਾ। ਇਸ ਤੋਂ ਅੱਗੇ ਤਕਰੀਬਨ ਇੱਕ ਹਜ਼ਾਰ ਸਾਲ ਗੁਰਦਾਸਪੁਰ ਦੀ ਧਰਤੀ ਤੇ ਕੀ ਵਾਪਰਿਆ ਇਹ ਨਾ ਕਿਤੇ ਲਿਖਿਆ ਮਿਲਦਾ ਹੈ ਅਤੇ ਨਾ ਹੀ ਇਸ ਦੀ ਕੋਈ ਸੀਨਾ-ਬ-ਸੀਨਾ ਕੋਈ ਵਾਕਫੀਅਤ ਨਹੀਂ ਹੈ। ਗੁਰਦਾਸਪੁਰ ਦੀ ਧਰਤੀ ਇਤਿਹਾਸਕ ਘਟਨਾਵਾਂ ਕਰਕੇ ਮਸ਼ਹੂਰ ਹੈ। ਜਿਵੇਂ ਕਿ ਅਕਬਰ ਦੀ ਤਾਜਪੋਸ਼ੀ ਗੁਰਦਾਸਪੁਰ ਤੋਂ 25 ਕਿਲੋਮੀਟਰ ਦੂਰ ਕਲਾਨੌਰ ਵਿਖੇ ਹੋਈ ਸੀ ਜਿੱਥੇ ਉਹ ਥੜ੍ਹਾ ਅੱਜ ਵੀ ਕਾਇਮ ਹੈ ਤੇ ਮੱਧ ਕਾਲੀ ਇਤਿਹਾਸ ਦੀ ਪ੍ਰਤੱਖ ਝਲਕ ਪੇਸ਼ ਕਰਦਾ ਹੈ। ਬਹੁਤ ਘੱਟ ਪਤਾ ਹੈ ਗੁਰਦਾਸਪੁਰੀਏ ਭਾਈਆਂ ਨੂੰ ਆਪਣੇ ਇਤਿਹਾਸਕ ਵਿਰਸੇ ਤੇ ਸਭਿਆਚਾਰਕ ਵਿਰਾਸਤ ਦਾ ਅਤੇ ਨਾਂ ਹੀ ਕਦੇ ਉਹ ਸ਼ੌਕ ਨਾਲ ਜਾਂ ਮਾਣ ਨਾਲ ਕੋਈ ਗੱਲ ਸੁਣਾਉਂਦੇ ਨੇ ਆਪਣੇ



Original with:
Kulbir Singh Sidhu IAS Mohali
Digitized by:
Panjab Digital Library

ਬਜ਼ੁਰਗ ਸ਼ਹੀਦਾਂ-ਮੁਰੀਦਾਂ ਦੀ ਜਿਨ੍ਹਾਂ ਦੀਆਂ ਕੁਰਬਾਨੀਆਂ ਸਦਕਾ ਜ਼ਿਲ੍ਹਾ ਗੁਰਦਾਸਪੁਰ ਦੀ ਧਰਤੀ ਦੋ ਜਹਾਨਾਂ ਵਿਚ ਪ੍ਰਵਾਨ ਹੋਈ।

1) ਬਾਬਾ ਬੰਦਾ ਸਿੰਘ ਬਹਾਦਰ ਦੀ ਗੁਰਦਾਸ ਨੰਗਲ ਦੀ ਲੜਾਈ।
2) ਕਾਹਨੂੰਵਾਨ ਦੇ ਛੰਭ ਦਾ ਘਲੂਘਾਰਾ ।
3) ਮਹਾਰਾਜਾ ਰਣਜੀਤ ਸਿੰਘ ਦਾ ਮਨ ਭਾਉਂਦਾ ਡੇਰਾ ਦੀਨਾ ਨਗਰ ਸੀ।
4) ਬਟਾਲਾ ਮਹਾਰਾਜਾ ਰਣਜੀਤ ਸਿੰਘ ਦੇ ਵੱਡੇ ਪੁੱਤਰ ਸ਼ੇਰ ਸਿੰਘ ਦੇ ਨਾਨਕੇ ਸਨ।
5) ਮਹਾਰਾਜਾ ਰਣਜੀਤ ਸਿੰਘ ਦਾ ਵਿਆਹ ਘਨਈਆ ਮਿਸਲ ਦੇ ਸਰਦਾਰ ਜੈ ਸਿੰਘ ਘਨਈਆ ਤੇ ਸਦਾ ਕੌਰ ਦੀ ਲੜਕੀ ਮਹਿਤਾਬ ਕੌਰ ਨਾਲ ਹੋਇਆ।
6) ਜਿਸ ਨੇ ਨਹੀਂ ਦੇਖਿਆ ਲਾਹੌਰ, ਉਹ ਦੇਖ ਲਵੇ ਕਲਾਨੌਰ।
7) ਬਾਬਾ ਨਾਨਕ ਦੇ ਪਿਤਾ ਡੇਰਾ ਬਾਬਾ ਨਾਨਕ ਦੇ ਪਟਵਾਰੀ ਸਨ ਤੇ ਕਰਤਾਰਪੁਰ ਇੱਥੋਂ ਸਿਰਫ ਪੰਜ ਕਿਲੋਮੀਟਰ ਹੈ।

ਪਠਾਨਕੋਟ ਨਗਰ ਜੰਮੂ ਕਸ਼ਮੀਰ ਦੇ ਬਾਰਡਰ ਤੇ ਹੈ ਤੇ ਦੂਜੇ ਪਾਸੇ ਡਲਹੌਜੀ ਵਾਲੇ ਪਾਸਿਓਂ ਇਹ ਹਿਮਾਚਲ ਪ੍ਰਦੇਸ਼ ਨਾਲ ਲਗਦਾ ਹੈ। ਹਿਮਾਚਲ ਪ੍ਰਦੇਸ਼ ਬਣਨ ਤੋਂ ਪਹਿਲਾਂ ਡਲਹੌਜ਼ੀ ਗੁਰਦਾਸਪੁਰ ਦਾ ਹਿੱਸਾ ਸੀ। ਜਗਤ ਪ੍ਰਸਿੱਧ ਪਹਾੜੀ ਸਥਾਨ ਡਲਹੌਜ਼ੀ ਗੁਰਦਾਸਪੁਰ ਦਾ ਹਿੱਸਾ ਸੀ। ਅੱਜ ਪਠਾਨਕੋਟ ਜੋ ਪੁਰਾਣੇ ਸਮੇਂ ਪਠਾਣਾਂ ਦਾ ਗੜ੍ਹ ਸਮਝਿਆ ਜਾਂਦਾ ਹੈ। ਸ਼ਾਇਦ ਇਸ ਕਰਕੇ ਹੀ ਇਸ ਦਾ ਨਾਮ ਪਠਾਨਕੋਟ ਪਿਆ। ਅੱਜ ਰਾਵੀ ਦੇ ਉਪਰੋਕਤ ਥੀਨ ਡੈਮ ਬਣਨ ਕਰਕੇ ਭਾਖੜਾ ਨੰਗਲ ਵਾਂਗ ਹੀ ਪ੍ਰਸਿੱਧ ਹੈ।

**ਰਿਆਸਤ ਕਪੂਰਥਲਾ ਮੌਜੂਦਾ ਜ਼ਿਲ੍ਹਾ ਕਪੂਰਥਲਾ:** ਬਿਆਸ ਦੇ ਪੂਰਬੀ ਕਿਨਾਰੇ ਵਿਚ ਕਪੂਰਥਲਾ ਰਿਆਸਤ ਹੈ ਜਿਸ ਦੀ ਰਾਜਧਾਨੀ ਸ਼ਹਿਰ ਕਪੂਰਥਲਾ ਹੈ। ਕਿਹਾ ਜਾਂਦਾ ਹੈ ਕਿ ਗਿਆਰਵੀਂ ਸਦੀ ਵਿੱਚ, ਸੁਲਤਾਨ ਮਹਿਮੂਦ ਗਜ਼ਨੀ ਸਮੇਂ ਰਾਣਾ ਕਪੂਰ ਨੇ ਇਸ ਦੀ ਨੀਂਹ ਰੱਖੀ ਹੈ ਜੋ ਰਾਜਪੂਤ ਘਰਾਣੇ ਜੈਸਲਮੇਰ ਦਾ ਰਾਜਾ ਸੀ। ਇਸ ਰਿਆਸਤ ਦੇ ਉਤਰ ਵਿਚ ਹੁਸ਼ਿਆਰਪੁਰ ਦੱਖਣ ਵਿਚ ਫਿਰੋਜ਼ਪੁਰ ਤੇ ਪੱਛਮ ਵਿਚ ਜਲੰਧਰ ਹੈ। ਸੰਨ 1921 ਵਿਚ ਇਸ ਰਿਆਸਤ ਦਾ ਰਕਬਾ 652 ਵਰਗ ਮੀਲ ਅਤੇ ਸੰਨ 1921 ਦੀ ਮਰਦਮਸ਼ੁਮਾਰੀ ਅਨੁਸਾਰ ਜਨਸੰਖਿਆ 2,84,070 ਹੈ। ਲਹੌਰ ਅਤੇ ਅੰਮ੍ਰਿਤਸਰ ਦੇ ਜ਼ਿਲ੍ਹਿਆਂ ਵਿੱਚ ਵੀ ਕਪੂਰਥਲਾ ਦੇ 34 ਪਿੰਡ ਹਨ ਅਤੇ ਇਸੇ ਤਰ੍ਹਾਂ ਅਵਧ ਦੇ ਇਲਾਕੇ ਵਿਚ 4,61,032 ਏਕੜ ਜ਼ਮੀਨ ਤੇ ਜਿਮੀਂਦਾਰੀ



Original with:
Kulbir Singh Sidhu IAS Mohali
Digitized by:
Panjab Digital Library

ਹੈ। ਸੰਨ 1925 ਵਿਚ ਰਿਆਸਤ ਦੀ ਕੁਲ ਆਮਦਨੀ 40 ਲੱਖ ਦੇ ਕਰੀਬ ਸੀ। ਇਸ ਦਾ ਦੂਜਾ ਵੱਡਾ ਖੇਤਰ ਫਗਵਾੜੇ ਦਾ ਇਲਾਕਾ ਹੈ। ਇਸ ਦਾ ਖੇਤਰ 118 ਵਰਗ ਮੀਲ ਹੈ। ਇਹ ਇਲਾਕਾ 1806 ਈ: ਵਿਚ ਸ੍ਰ: ਫਤਹਿ ਸਿੰਘ ਵਲੋਂ ਰਿਆਸਤ ਵਿਚ ਸ਼ਾਮਲ ਕੀਤਾ ਗਿਆ ਸੀ। ਤੀਜਾ ਅਤੇ ਸਭ ਤੋਂ ਛੋਟਾ ਖੇਤਰ ਭੁੰਗਾ ਦਾ ਇਲਾਕਾ ਹੈ ਜੋ 24 ਵਰਗ ਮੀਲ ਹੈ। ਇਹ ਵੀ ਇਸੇ ਰਾਜਾ ਵਲੋਂ 1822 ਵਿਚ ਸ਼ਾਮਲ ਕੀਤਾ ਗਿਆ ਸੀ। ਕਪੂਰਥਲੇ ਰਿਆਸਤ ਦਾ ਵਡੇਰਾ ਸਾਧੂ ਸਿੰਘ ਸੀ ਜੋ ਬੜਾ ਪ੍ਰਤਾਪੀ ਰਾਜਾ ਹੋਇਆ ਹੈ। ਇਸ ਨੇ ਆਹਲੂ ਪਿੰਡ ਆਬਾਦ ਕੀਤਾ ਜੋ ਹੁਣ ਲਹੌਰ ਜ਼ਿਲ੍ਹੇ ਵਿਚ ਹੈ। ਇਸ ਪਿੰਡ ਤੋਂ ਹੀ ਖਾਨਦਾਨ ਦੀ ਅੱਲ ਆਹਲੂਵਾਲੀਏ ਪਈ। ਸਾਧੂ ਸਿੰਘ ਦੀ ਬੰਸ ਵਿਚੋਂ ਸੰਨ 1718 ਵਿੱਚ ਜੱਸਾ ਸਿੰਘ ਦਾ ਜਨਮ ਹੋਇਆ। ਜਿਸ ਨੂੰ ਮਾਤਾ ਸੁੰਦਰੀ ਜੀ ਨੇ ਆਪਣੇ ਕੋਲ ਰੱਖ ਕੇ ਪਾਲਣਾ ਕੀਤੀ। ਨਵਾਬ ਕਪੂਰ ਸਿੰਘ ਨੇ ਧਰਮ ਤੇ ਸ਼ਸ਼ਤਰ ਵਿਦਿਆ ਦਿੱਤੀ। ਉਸ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਾਪਤ ਕੀਤੀ ਤਲਵਾਰ ਮਰਨ ਵੇਲੇ ਜੱਸਾ ਸਿੰਘ ਨੂੰ ਸੌਂਪ ਦਿੱਤੀ ਸੀ। ਜੱਸਾ ਸਿੰਘ ਨੇ ਮਿਸਲ ਆਹਲੂਵਾਲੀਆ ਦੀ ਜ਼ਿੰਮੇਵਾਰੀ ਸੰਭਾਲ ਕੇ ਅਨੇਕਾਂ ਇਲਾਕਿਆਂ ਤੇ ਕਬਜ਼ਾ ਕਰਕੇ ਆਪਣੀ ਹਕੂਮਤ ਕੀਤੀ। ਇਸ ਸਮੇਂ ਤੇ ਸੰਨ 1748 ਵਿਚ ਉਸ ਨੇ ਹਮਲਾ ਕਰਕੇ ਅੰਮ੍ਰਿਤਸਰ ਦੇ ਗਵਰਨਰ ਸਲਾਮਤ ਖਾਂ ਨੂੰ ਮਾਰ ਦਿੱਤਾ ਅਤੇ ਵੱਡੇ ਹਿੱਸੇ 'ਤੇ ਕਬਜ਼ਾ ਕਰ ਲਿਆ। ਉਸ ਤੋਂ ਪੰਜ ਸਾਲ ਬਾਅਦ ਉਸ ਨੇ ਜਲੰਧਰ ਦੁਆਬ ਦੇ ਗਵਰਨਰ ਅੰਦੀਨਾ ਬੇਗ ਨੂੰ ਹਰਾ ਕੇ ਪਰਗਨਾ ਫਤੇਬਾਦ ਖੋਹ ਲਿਆ ਜੋ ਹੁਣ ਤਕ ਆਹਲੂਵਾਲੀਆ ਪਰਿਵਾਰ ਕੋਲ ਹੈ। ਸੰਨ 1758 ਵਿਚ ਲਹੌਰ ਤੇ ਵੀ ਥੋੜ੍ਹਾ ਚਿਰ ਕਬਜ਼ਾ ਕੀਤਾ। ਸੰਨ 1774 ਵਿਚ ਇਬਰਾਹੀਮ ਭੱਟੀ ਤੋਂ ਕਪੂਰਥਲਾ ਜਿੱਤ ਕੇ ਆਪਣੀ ਰਾਜਧਾਨੀ ਬਣਾਈ। ਜੱਸਾ ਸਿੰਘ ਤੋਂ ਮਗਰੋਂ ਭਾਗ ਸਿੰਘ ਤੇ ਭਾਗ ਸਿੰਘ ਤੋਂ ਬਾਅਦ ਰਾਜਾ ਫਤਹਿ ਸਿੰਘ ਨੇ ਇਹ ਰਿਆਸਤ ਸੰਭਾਲੀ ਜਿਸ ਦੀ ਮਹਾਰਾਜਾ ਰਣਜੀਤ ਸਿੰਘ ਨਾਲ ਗੂੜ੍ਹੀ ਮਿੱਤਰਤਾ ਸੀ। ਫਤਹਿ ਸਿੰਘ ਤੋਂ ਮਗਰੋਂ ਉਸ ਦਾ ਪੁੱਤਰ ਨਿਹਾਲ ਸਿੰਘ ਗੱਦੀ ਤੇ ਬੈਠਾ। ਨਿਹਾਲ ਸਿੰਘ ਸਮੇਂ ਅੰਗ੍ਰੇਜ਼ਾਂ ਤੇ ਸਿੱਖਾਂ ਦੀ ਪਹਿਲੀ ਲੜਾਈ ਹੋਈ ਤੇ ਇਸ ਨੇ ਸਿੱਖਾਂ ਦਾ ਸਾਥ ਦਿੱਤਾ ਜਿਸ ਲਈ ਉਸ ਨੂੰ 1,31,000 ਰੁਪਏ ਸਲਾਨਾ ਟੈਕਸ ਲਾਇਆ। ਸੰਨ 1852 ਵਿਚ ਉਸ ਦਾ ਪੁੱਤਰ ਰਣਧੀਰ ਸਿੰਘ ਗੱਦੀ ਤੇ ਬੈਠਾ। ਇਸ ਨੇ 1857 ਵਿਚ ਅੰਗ੍ਰੇਜ਼ਾਂ ਦਾ ਸਾਥ ਦਿੱਤਾ। ਰਾਜਾ ਰਣਧੀਰ ਸਿੰਘ 2 ਅਪ੍ਰੈਲ 1870 ਵਿਚ ਇੰਗਲੈਂਡ ਜਾਂਦਾ ਜਹਾਜ਼ ਵਿਚ ਹੀ ਸੁਰਗਵਾਸ ਹੋ ਗਿਆ। ਰਾਜਾ ਰਣਧੀਰ ਸਿੰਘ ਦਾ ਪੁੱਤਰ ਰਾਜਾ ਖੜਕ ਸਿੰਘ 1870 ਵਿਚ ਗੱਦੀ 'ਤੇ ਬੈਠਾ। ਉਸ



ਮਹਾਰਾਜਾ ਜਗਤਜੀਤ ਸਿੰਘ



Original with:
Kulbir Singh Sidhu IAS Mohali
Digitized by:
Panjab Digital Library

ਤੋਂ ਮਗਰੋਂ ਜਗਤਜੀਤ ਸਿੰਘ ਗੱਦੀ 'ਤੇ ਬੈਠਾ। ਮਹਾਰਾਜਾ ਜਗਤਜੀਤ ਸਿੰਘ ਨੇ ਬਹੁਤ ਸਾਰੀਆਂ ਇਮਾਰਤਾਂ ਬਣਵਾਈਆਂ। ਅੰਗ੍ਰੇਜ਼ੀ ਰਾਜ ਨਾਲ ਚੰਗੇ ਸਬੰਧ ਹੋਣ ਕਰਕੇ ਬਰਤਾਨੀਆ ਸਰਕਾਰ ਵਲੋਂ ਪ੍ਰਾਣਦੰਡ ਦੇਣ ਦੇ ਅਧਿਕਾਰ ਦਿੱਤੇ ਤੇ 1,31,000 ਰੁ: ਵਾਲਾ ਟੈਕਸ ਵੀ ਮੁਆਫ ਕਰ ਦਿੱਤਾ।

ਦੇਸ਼ ਅਜ਼ਾਦ ਹੋਣ ਪਿਛੋਂ ਰਿਆਸਤਾਂ ਦੇ ਖਾਤਮੇ ਸਮੇਂ ਕਪੂਰਥਲਾ ਦੀ ਰਿਆਸਤ ਵੀ 20 ਅਗਸਤ, 1948 ਨੂੰ ਪੈਪਸੂ ਦੇ ਵਿਚ ਸ਼ਾਮਲ ਹੋ ਗਈ। ਅੱਜ ਕੱਲ੍ਹ ਇਹ ਜਲੰਧਰ ਡਵੀਜ਼ਨ ਦਾ ਮਹੱਤਵਪੂਰਨ ਜ਼ਿਲ੍ਹਾ ਬਣ ਗਿਆ ਹੈ। ਹੁਣ ਇਸ ਜ਼ਿਲ੍ਹੇ ਦੀਆਂ ਤਿੰਨ ਤਹਿਸੀਲਾਂ ਹਨ। ਕਪੂਰਥਲਾ, ਸੁਲਤਾਨਪੁਰ ਲੋਧੀ ਤੇ ਫਗਵਾੜਾ। ਕਪੂਰਥਲਾ ਅਤੇ ਸੁਲਤਾਨਪੁਰ ਤਹਿਸੀਲਾਂ ਦਾ ਖੇਤਰ 72 ਕਿਲੋਮੀਟਰ ਲੰਬਾਈ ਵਿਚ ਅਤੇ 11 ਤੋਂ ਲੈ ਕੇ 32 ਕਿਲੋਮੀਟਰ ਤਕ ਚੌੜਾਈ ਵਾਲਾ ਹੈ। ਉੱਤਰ ਵਲ ਦਰਿਆ ਬਿਆਸ ਇਸ ਨੂੰ ਗੁਰਦਾਸਪੁਰ ਜ਼ਿਲ੍ਹੇ ਤੋਂ ਅਲੱਗ ਕਰਦਾ ਹੈ ਤੇ ਪੱਛਮ ਵਲ ਅੰਮ੍ਰਿਤਸਰ ਜ਼ਿਲ੍ਹੇ ਨੂੰ ਦਰਿਆ ਸਤਲੁਜ ਇਸ ਨੂੰ ਫਿਰੋਜ਼ਪੁਰ ਜ਼ਿਲ੍ਹੇ ਤੋਂ ਅੱਡ ਕਰਦਾ ਹੈ ਜਦ ਕਿ ਦੱਖਣ ਵਲ ਇਸ ਦੀਆਂ ਹੱਦਾਂ ਜਲੰਧਰ ਜ਼ਿਲ੍ਹੇ ਨਾਲ ਜਾ ਲਗਦੀਆਂ ਹਨ। ਪੂਰਬ ਵਿਚ ਜਲੰਧਰ ਤੇ ਹੁਸ਼ਿਆਰਪੁਰ ਜ਼ਿਲ੍ਹੇ ਹਨ। ਫਗਵਾੜਾ ਤਹਿਸੀਲ ਜਲੰਧਰ ਦੇ ਵਿਚਕਾਰ ਇੱਕ ਜਜੀਰੇ ਵਾਂਗ ਹੈ। ਜ਼ਿਲ੍ਹਾ ਕਪੂਰਥਲਾ ਸਤਲੁਜ ਅਤੇ ਬਿਆਸ ਦਰਿਆਵਾਂ ਵਿਚਕਾਰ ਹੈ ਜਿਸ ਨੂੰ ਬਿਸਤ ਦੁਆਬ ਨਾਲ ਜਾਣਿਆ ਜਾਂਦਾ ਹੈ।

ਕਪੂਰਥਲਾ ਜ਼ਿਲ੍ਹਾ ਬਣਨ ਸਮੇਂ ਕੁਝ ਤਬਦੀਲੀਆਂ ਵੀ ਹੋਈਆਂ। ਜਿਵੇਂ 26 ਜਨਵਰੀ 1950 ਨੂੰ ਜਦੋਂ ਭਾਰਤ ਨੂੰ ਗਣਤੰਤਰ ਬਣਾਇਆ ਗਿਆ ਤਾਂ ਪ੍ਰੋਵਿਨਸਿਸ ਐਂਡ ਸਟੇਟਸ ਆਰਡਰ 1950 ਅਨੁਸਾਰ 24 ਪਿੰਡ ਭੁੰਗਾ ਸਬ-ਤਹਿਸੀਲ ਦੇ ਫਗਵਾੜਾ ਤਹਿਸੀਲ ਨਾਲ ਜੋੜ ਦਿੱਤੇ ਗਏ। ਕਪੂਰਥਲਾ ਦੀਆਂ ਚਾਰ ਬਸਤੀਆਂ ਹੁਸ਼ਿਆਰਪੁਰ ਤੇ ਜਲੰਧਰ ਨਾਲ ਲਾ ਦਿੱਤੀਆਂ ਗਈਆਂ। ਸੁਲਤਾਨਪੁਰ ਲੋਧੀ ਨੂੰ 1950 ਵਿਚ ਸਬ-ਤਹਿਸੀਲ ਬਣਾਇਆ ਗਿਆ।

1 ਨਵੰਬਰ 1956 ਨੂੰ ਜਦੋਂ ਪੈਪਸੂ ਨੂੰ ਸਮਾਪਤ ਕੀਤਾ ਗਿਆ ਤਾਂ ਕਪੂਰਥਲੇ ਜ਼ਿਲ੍ਹੇ ਨੂੰ ਜਲੰਧਰ ਡਵੀਜ਼ਨ ਨਾਲ ਲਾ ਦਿੱਤਾ ਗਿਆ। ਸੰਨ 1970 ਸੁਲਤਾਨਪੁਰ ਲੋਧੀ ਨੂੰ ਪਰੀ ਤਹਿਸੀਲ ਤੇ ਭੁਲੱਥ ਨੂੰ ਸਬ-ਤਹਿਸੀਲ ਬਣਾ ਦਿੱਤਾ ਗਿਆ। ਸੰਨ 1981 ਦੀ ਮਰਦਮਸ਼ੁਮਾਰੀ ਅਨੁਸਾਰ ਜ਼ਿਲ੍ਹੇ ਵਿਚ 602 ਪਿੰਡ 8 ਕਸਬੇ ਸਨ ਜਿਨ੍ਹਾਂ ਵਿਚ ਕਪੂਰਥਲੇ ਦੇ 323, ਸੁਲਤਾਨਪੁਰ ਲੋਧੀ ਦੇ 174 ਅਤੇ ਫਗਵਾੜੇ ਦੇ 105 ਪਿੰਡ ਸਨ। ਕਪੂਰਥਲਾ, ਸੁਲਤਾਨਪੁਰ ਲੋਧੀ ਅਤੇ ਫਗਵਾੜਾ ਕ੍ਰਮਵਾਰ ਸੰਨ 1955, 1970 ਅਤੇ 1958 ਵਿਚ ਸਬ-ਡਵੀਜ਼ਨਾਂ ਬਣੀਆਂ।



*Original with:*
Kulbir Singh Sidhu IAS Mohali
*Digitized by:*
Panjab Digital Library

# ਕਪੂਰਥਲੇ ਜ਼ਿਲ੍ਹੇ ਦੇ ਪ੍ਰਮੁੱਖ ਸ਼ਹਿਰ:

**ਸੁਲਤਾਨਪੁਰ ਲੋਧੀ:** ਕਪੂਰਥਲਾ ਰਾਜ ਦੇ ਵਿਚ ਸਫੈਦ ਵੇਈਂ ਦੇ ਕਿਨਾਰੇ ਇੱਕ ਨਗਰ ਹੈ ਜੋ ਕਪੂਰਥਲਾ ਤੋਂ 16 ਮੀਲ ਦੱਖਣ ਵਲ ਹੈ। ਇਹ ਮੰਨਿਆ ਜਾਂਦਾ ਹੈ ਕਿ ਇਸ ਨੂੰ ਗਿਆਰਵੀਂ ਸਦੀ ਵਿਚ ਸੁਲਤਾਨ ਖਾਂ ਲੋਧੀ ਨੇ ਵਸਾਇਆ ਸੀ ਜੋ ਮਹਿਮੂਦ ਗਜ਼ਨਵੀ ਦਾ ਫੌਜਦਾਰ ਸੀ। ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਬੀਬੀ ਨਾਨਕੀ ਜੈ ਰਾਮ ਜੀ ਨੂੰ ਵਿਆਹੀ ਸੀ। ਇਥੇ ਹੀ ਗੁਰੂ ਨਾਨਕ ਸਾਹਿਬ ਨੇ ਦੌਲਤ ਖਾਂ ਲੋਧੀ ਦੇ ਮੋਦੀਖਾਨੇ ਦੇ ਮੋਦੀ ਦਾ ਕੰਮ ਕੀਤਾ ਹੈ। ਹੁਣ ਸੁਲਤਾਨਪੁਰ ਲੋਧੀ ਉਤਰੀ ਰੇਲਵੇ ਦਾ ਰੇਲਵੇ ਸਟੇਸ਼ਨ ਹੈ। ਇਸ ਵਿਚ ਸੱਤ ਗੁਰਦੁਆਰੇ ਗੁਰਦੁਆਰਾ ਸੰਤ ਘਾਟ, ਗੁਰਦੁਆਰਾ ਹੱਟ ਸਾਹਿਬ, ਗੁਰਦੁਆਰਾ ਕੋਠੜੀ ਸਾਹਿਬ, ਗੁਰਦੁਆਰਾ ਗੁਰੂ ਕਾ ਬਾਗ, ਗੁਰਦੁਆਰਾ ਬੇਰ ਸਾਹਿਬ, ਗੁਰਦੁਆਰਾ ਜਨਮ ਸਥਾਨ, ਗੁਰਦੁਆਰਾ ਧਰਮਸ਼ਾਲ ਗੁਰੂ ਅਰਜਨ ਸਾਹਿਬ ਇਸ ਸਥਾਨ 'ਤੇ ਸੁਭਾਇਮਾਨ ਹਨ।



*ਗੁਰਦੁਆਰਾ ਬੇਰ ਸਾਹਿਬ ਸੁਲਤਾਨਪੁਰ ਲੋਧੀ*

**ਫਗਵਾੜਾ:** ਜ਼ਿਲ੍ਹਾ ਕਪੂਰਥਲਾ ਵਿੱਚ ਇਹ ਵੱਡਾ ਤੇ ਪੁਰਾਣਾ ਸ਼ਹਿਰ ਹੈ ਜਿਹੜਾ ਸ਼ਾਹੀ ਸੜਕ ਤੇ ਰੇਲਵੇ ਸਟੇਸ਼ਨ ਵੀ ਹੈ। ਇਹ ਅੰਮ੍ਰਿਤਸਰ ਤੋਂ 62 ਮੀਲ ਦੀ ਵਿੱਥ ਤੇ ਹੈ। ਇਥੇ ਗੁਰੂ ਹਰਿਰਾਏ ਜੀ ਦਾ ਗੁਰਦੁਆਰਾ ਹੈ ਤੇ ਨਾਲ ਹੀ ਸੁਖਚੈਣਆਣਾ ਵੀ ਗੁਰੂ ਹਰਗੋਬਿੰਦ ਸਾਹਿਬ ਤੇ ਗੁਰੂ ਹਰਿਰਾਏ ਜੀ ਦਾ ਇਕੋ ਸਥਾਨ ਹੈ ਜਿਥੇ ਵਿਸਾਖੀ ਵਾਲੇ ਦਿਨ ਬੜਾ ਭਾਰੀ ਮੇਲਾ ਲਗਦਾ ਹੈ।

**ਅੰਮ੍ਰਿਤਸਰ:** ਅੰਮ੍ਰਿਤਸਰ ਤੋਂ ਭਾਵ ਅੰਮ੍ਰਿਤ ਜਾਂ ਅਮਰਤਾ ਦੇ ਸਰੋਵਰ ਤੋਂ ਹੈ। ਇਹ ਸਿੱਖਾਂ ਦਾ ਕੇਂਦਰੀ ਸਥਾਨ ਹੈ ਅਤੇ ਇਥੇ ਹਰਿਮੰਦਰ ਸਾਹਿਬ ਸਥਿਤ ਹੈ। ਚੌਥੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੇ ਅਕਬਰ ਬਾਦਸ਼ਾਹ ਤੋਂ ਜਮੀਨ ਖਰੀਦ ਕੇ 1577 ਈ. ਵਿਚ ਇਹ ਵਸਾਇਆ ਸੀ। ਗੁਰੂ ਅਰਜਨ ਸਾਹਿਬ ਜੀ ਦੇ ਸਮੇਂ ਸਿੱਖਾਂ ਦਾ ਇਹ ਮੁੱਖ ਕੇਂਦਰ ਬਣ ਗਿਆ। 1606 ਈ. ਵਿਚ ਜਹਾਂਗੀਰ ਦੇ ਹੁਕਮਾਂ ਅਧੀਨ ਉਨ੍ਹਾਂ ਦੀ ਸ਼ਹਾਦਤ ਹੋਈ। ਉਨ੍ਹਾਂ ਤੋਂ ਬਾਅਦ ਗੁਰੂ ਹਰਗੋਬਿੰਦ ਸਿੰਘ ਜੀ ਨੇ ਸਿੱਖਾਂ ਵਿਚ ਫੌਜੀ ਸਪਿਰਟ ਪੈਦਾ ਕੀਤੀ ਅਤੇ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ 1608 ਵਿਚ ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਕੀਤੀ ਜੋ ਬਾਦਸ਼ਾਹੀ ਨੂੰ ਇੱਕ ਤਰ੍ਹਾਂ ਵੰਗਾਰ ਸੀ। ਸਿੱਖ ਮਿਸਲਾਂ ਦੇ ਸਮੇਂ ਸਾਰੇ ਜਥੇਦਾਰ ਦਿਵਾਲੀ ਨੂੰ ਅੰਮ੍ਰਿਤਸਰ ਇਕੱਠੇ ਹੁੰਦੇ ਸਨ ਅਤੇ ਗੁਰਮਤੇ ਪਾਸ ਕੀਤੇ ਜਾਂਦੇ ਸਨ। 1809 ਈ. ਦੇ ਆਸ ਪਾਸ ਮਹਾਰਾਜਾ



Original with:
Kulbir Singh Sidhu IAS Mohali
Digitized by:
Panjab Digital Library

ਰਣਜੀਤ ਸਿੰਘ ਵਲੋਂ ਇਥੇ ਕਿਲ੍ਹਾ ਬਣਾਇਆ ਗਿਆ ਜਿਸ ਦਾ ਨਾਂ ਗੋਬਿੰਦਗੜ ਰੱਖਿਆ। ਹਰਿਮੰਦਰ ਸਾਹਿਬ ਉਪਰ ਸੋਨਾ ਚੜਾਉਣ ਦੀ ਸੇਵਾ ਮਹਾਰਾਜਾ ਰਣਜੀਤ ਸਿੰਘ ਵਲੋਂ ਕੀਤੀ ਗਈ ਸੀ। 1849 ਈ. ਵਿਚ ਅੰਮ੍ਰਿਤਸਰ ਅੰਗਰੇਜ਼ਾਂ ਦੇ ਕਬਜ਼ੇ ਹੇਠ ਆ ਗਿਆ। 13 ਅਪ੍ਰੈਲ 1919 ਨੂੰ ਇਥੇ ਜਨਰਲ ਡਾਇਰ ਨੇ **ਜਲ੍ਹਿਆਂਵਾਲਾ ਬਾਗ** ਵਿਚ ਹੋ ਰਹੀ ਰੈਲੀ ਉਪਰ ਅੰਨੇਵਾਹ ਗੋਲੀਆਂ ਚਲਾ ਕੇ ਬਹੁਤ ਸਾਰੇ ਲੋਕਾਂ ਨੂੰ ਮਾਰ ਦਿਤਾ ਸੀ ਜਿਸ ਦਾ ਬਦਲਾ ਸ਼ਹੀਦ ਊਧਮ ਸਿੰਘ ਨੇ ਜਨਰਲ ਡਾਇਰ ਨੂੰ ਇੰਗਲੈਂਡ ਵਿਖੇ ਮਾਰ ਕੇ ਲਿਆ ਸੀ।

ਮਾਝੇ ਦੀ ਕੇਂਦਰੀ ਧਰਤੀ ਤੇ ਸਥਿਤ ਹੈ। ਆਮ ਤੌਰ ਤੇ ਲੋਕ ਖਾਂਦੇ ਪੀਂਦੇ ਤੇ ਰੱਜਵੇਂ ਸੁਭਾਅ ਦੇ ਹਨ। ਸ੍ਰੀ ਦਰਬਾਰ ਸਾਹਿਬ ਸਿੱਖਾਂ ਦਾ ਉੱਚਤਮ ਧਾਰਮਿਕ ਕੇਂਦਰ ਹੈ। ਇਥੇ ਹੀ ਸਿੱਖਾਂ ਨੇ ਇਤਿਹਾਸਕ ਫਿਰਮਾਨ ਤੇ ਹੋਣੀ ਸਾਜਣ ਦਾ ਸੰਘਰਸ਼ ਕੀਤਾ ਸੀ। ਇਥੇ ਦੀਆਂ ਤਿੰਨ ਤਹਿਸੀਲਾਂ ਅੰਮ੍ਰਿਤਸਰ, ਅਜਨਾਲਾ ਤੇ ਤਰਨਤਾਰਨ ਹਨ। ਪੱਟੀ ਤਹਿਸੀਲ 1947 ਤੋਂ ਬਾਅਦ ਲਾਹੌਰ ਤੋਂ ਟੁੱਟ ਕੇ ਅੰਮ੍ਰਿਤਸਰ ਜ਼ਿਲ੍ਹੇ ਵਿਚ ਸ਼ਾਮਲ ਹੋਈ। ਕੱਪੜੇ, ਮੇਵੇ, ਦਸਤਕਾਰੀ, ਗਹਿਣਿਆਂ ਦਾ ਕੇਂਦਰੀ ਵਪਾਰਕ ਸ਼ਹਿਰ ਹੈ, ਜਿਹੜਾ ਸਾਰੇ ਪੰਜਾਬ ਵਿੱਚ ਸਭ ਤੋਂ ਪ੍ਰਸਿੱਧ ਹੈ। ਰਾਮਬਾਗ, ਗੁਰੂ ਕਾ ਬਾਜ਼ਾਰ ਤੇ ਮਹਾਰਾਜਾ ਰਣਜੀਤ ਸਿੰਘ ਦਾ ਮਹਿਲ ਅਦਭੁਤ ਇਮਾਰਤਾਂ ਤੇ ਬਾਜ਼ਾਰ ਹਨ। ਪ੍ਰਮੁੱਖ ਸ਼ਹਿਰਾਂ ਜਾਂ ਕਸਬਿਆਂ ਵਿੱਚ ਜੰਡਿਆਲਾ, ਵੈਰੋਵਾਲ, ਗੋਇੰਦਵਾਲ, ਫਤਹਿਬਾਦ, ਰਮਦਾਸ, ਤਰਨਤਾਰਨ, ਪੱਟੀ, ਖੇਮਕਰਨ ਅਤੇ ਅਜਨਾਲਾ ਗਿਣੇ ਜਾਂਦੇ ਹਨ।

## ਜ਼ਿਲ੍ਹਾ ਅੰਮ੍ਰਿਤਸਰ ਦੇ ਪ੍ਰਮੁੱਖ ਸਥਾਨ :



*ਸ੍ਰੀ ਹਰਿਮੰਦਰ ਸਾਹਿਬ ਵਿਖੇ ਜਨਾਬ ਪ੍ਰਵੇਜ਼ ਇਲਾਹੀ ਮੁੱਖ ਮੰਤਰੀ ਪੰਜਾਬ (ਪਾਕਿਸਤਾਨ), ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਤੇ ਬੀਬੀ ਜਗੀਰ ਕੌਰ ਪ੍ਰਧਾਨ ਐੱਸ.ਜੀ.ਪੀ.ਸੀ.*



*ਜਲ੍ਹਿਆਂ ਵਾਲਾ ਬਾਗ*

**ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ:** ਅੰਮ੍ਰਿਤਸਰ ਵਿੱਚ ਹਰਿਮੰਦਰ ਸਾਹਿਬ ਸਾਰੇ ਗੁਰਦੁਆਰਿਆਂ ਵਿਚੋਂ ਸ਼੍ਰੋਮਣੀ ਗੁਰਧਾਮ ਹੈ। ਜਿਸ ਥਾਂ ਅਖੰਡ ਕੀਰਤਨ ਹੁੰਦਾ ਹੈ। ਇਸ ਨੂੰ ਸ੍ਰੀ ਗੁਰੂ ਅਰਜਨ ਸਾਹਿਬ ਨੇ ਅੰਮ੍ਰਿਤ ਸਰੋਵਰ ਦੇ ਵਿਚਕਾਰ ਕਰਤਾਰ ਦੇ



*Original with:*
Kulbir Singh Sidhu IAS Mohali
*Digitized by:*
Panjab Digital Library

ਮੰਦਰ ਦੇ ਰੂਪ ਵਿਚ ਬਣਾਇਆ। ਸੰਨ 1586 ਵਿਚ ਸਰੋਵਰ ਨੂੰ ਪੱਕਾ ਕਰਨ ਦਾ ਕੰਮ ਅਰੰਭਿਆ ਗਿਆ ਤੇ ਨਾਂ ਅੰਮ੍ਰਿਤਸਰ ਰੱਖਿਆ। ਹਰਿਮੰਦਰ ਸਾਹਿਬ ਦੀ ਨੀਂਹ 1 ਮਾਘ ਸੰਨ 1588 ਈ: ਨੂੰ ਪੰਜਵੇਂ ਸਤਿਗੁਰੂ ਨੇ ਸਾਈਂ ਮੀਆਂ ਮੀਰ ਜੀ ਦੇ ਹੱਥੋਂ ਸਰੋਵਰ ਦੇ ਵਿਚਕਾਰ ਰਖਵਾਈ। ਭਾਈ ਸੰਤੋਖ ਸਿੰਘ (ਸੂਰਜ ਪ੍ਰਕਾਸ਼) ਮੁਤਾਬਿਕ, ਇਸ ਦੀ ਨੀਂਹ ਗੁਰੂ ਅਰਜਨ ਸਾਹਿਬ ਨੇ ਆਪ 3 ਜਨਵਰੀ 1588 ਦੇ ਦਿਨ ਰੱਖੀ ਸੀ। ਸੰਨ 1604 ਵਿਚ ਇਹ ਇਮਾਰਤ ਪੂਰੀ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ।



ਸਾਂਈ ਮੀਆਂ ਮੀਰ ਜੀ

ਇਥੇ ਵਿਸਾਖੀ ਦਾ ਮੇਲਾ ਗੁਰੂ ਅਰਜਨ ਦੇਵ ਜੀ ਨੇ ਅਤੇ ਦੀਪਮਾਲਾ ਦਾ ਮੇਲਾ ਬਾਬਾ ਬੁੱਢਾ ਜੀ ਨੇ ਪ੍ਰਾਰੰਭ ਕੀਤੇ। ਸੰਨ 1761 ਵਿਚ ਅਹਿਮਦ ਸ਼ਾਹ ਦੁਰਾਨੀ ਨੇ ਹਰਿਮੰਦਰ ਨੂੰ ਬਰੂਦ ਨਾਲ ਉਡਾ ਕੇ ਤਾਲ ਭਰਵਾ ਦਿੱਤਾ। ਫਿਰ ਖਾਲਸੇ ਨੇ ਸੰਨ 1764 ਵਿਚ ਜੱਸਾ ਸਿੰਘ ਆਹਲੂਵਾਲੀਏ ਦੇ ਹੱਥੋ ਨੀਂਹ ਰਖਵਾਈ ਤੇ ਭਾਈ ਦੇਸਰਾਜ ਦੀ ਮਾਰਫਤ ਕੁਝ ਵਰਿਆਂ ਵਿਚ ਪਹਿਲਾਂ ਵਾਂਗ ਹੀ ਹਰਿਮੰਦਰ ਬਣਾ ਦਿੱਤਾ। ਮਹਾਰਾਜਾ ਰਣਜੀਤ ਸਿੰਘ ਨੇ ਸੰਨ 1802 ਵਿਚ ਇਸ ਪਵਿੱਤਰ ਸ਼ਹਿਰ ਤੇ ਕਬਜ਼ਾ ਕੀਤਾ। ਸੰਗਮਰਮਰ ਤੇ ਸੋਨੇ ਨਾਲ ਹਰਿਮੰਦਰ ਨੂੰ ਸ਼ੁਸ਼ੋਭਿਤ ਕੀਤਾ। ਅੱਜਕੱਲ੍ਹ ਇਸ ਧਾਰਮਿਕ ਸਥਾਨ ਦੀ ਸ਼ੋਭਾ ਸਾਰੇ ਸੰਸਾਰ ਵਿਚ ਫੈਲੀ ਹੋਈ ਹੈ। ਹਰਿਮੰਦਰ ਸਾਹਿਬ ਦੇ ਬਿਲਕੁਲ ਸਾਹਮਣੇ ਅਕਾਲ ਤਖਤ ਸ਼ੁਸ਼ੋਭਿਤ ਹੈ ਅਤੇ ਪਰਿਕ੍ਰਮਾ ਵਿਚ ਬਾਬਾ ਦੀਪ ਸਿੰਘ ਸ਼ਹੀਦ ਦੀ ਯਾਦਗਾਰ, ਦੁਖ ਭੰਜਨੀ ਬੇਰੀ, ਬਾਬੇ ਬੁੱਢੇ ਦੀ ਬੇਰ ਅਤੇ ਲਾਚੀ ਬੇਰ ਦੇ ਅਸਥਾਨ ਵੀ ਸੁਭਾਇਮਾਨ ਹਨ। ਇਥੇ ਗੁਰਦੁਆਰਾ ਬਾਬਾ ਅਟੱਲ ਰਾਏ ਜੀ ਸਪੁੱਤਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਪਾਵਨ ਯਾਦ ਵਿੱਚ ਅਤੇ 'ਗੁਰਦੁਆਰਾ ਸ਼ਹੀਦਾਂ' ਬਾਬਾ ਦੀਪ ਸਿੰਘ ਜੀ ਦੀ ਯਾਦਗਾਰ ਦੇ ਰੂਪ ਵਿੱਚ ਸੁਭਾਇਮਾਨ ਹਨ।



ਗੁ: ਬਾਬਾ ਅਟੱਲ ਰਾਏ ਜੀ

**ਜੰਡਿਆਲਾ:** ਜੰਡਿਆਲਾ ਅੰਮ੍ਰਿਤਸਰ ਤੋਂ ਪੂਰਵ ਵੱਲ 11 ਮੀਲ ਤੇ ਸਥਿਤ ਹੈ। ਜੰਡਿਆਲੇ ਵਿਖੇ ਬਾਬਾ ਹੰਦਾਲ 1573 ਈ: ਵਿਚ ਮਾਤਾ ਸੁਖੀ ਦੀ ਕੁੱਖੋਂ ਪਿਤਾ ਗਾਜ਼ੀ ਦੇ ਘਰ ਜਨਮਿਆ। ਇਸੇ ਦੇ ਨਾਂ ਤੋਂ ਹੀ ਨਾਲ ਗੁਰੂ ਸ਼ਬਦ ਜੁੜ ਕੇ ਜੰਡਿਆਲਾ ਗੁਰੂ ਬਣ ਗਿਆ। ਬਾਬਾ ਹੰਦਾਲ ਦਾ ਦਿਹਾਂਤ 1648 ਈ: ਵਿਚ ਹੋਇਆ। ਇਸ ਦੇ ਪਿਛੋਂ ਨਿਰੰਜਣੀਆ ਸੰਪ੍ਰਦਾਇ ਚੱਲੀ।



*Original with:*
Kulbir Singh Sidhu IAS Mohali
*Digitized by:*
Panjab Digital Library

**ਤਰਨਤਾਰਨ :** ਅੰਮ੍ਰਿਤਸਰ ਤੋਂ ਇਹ ਨਗਰ 14 ਮੀਲ 'ਤੇ ਇੱਕ ਵੱਡਾ ਗੁਰਧਾਮ ਹੈ। ਰੇਲਵੇ ਸਟੇਸ਼ਨ ਵੀ ਤਰਨਤਾਰਨ ਦੇ ਨਾਂ 'ਤੇ ਹੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਿੰਡ ਖਾਰਾ ਅਤੇ ਪਲਾਸੂਰ ਦੀ ਜ਼ਮੀਨ ਨੂੰ ਖਰੀਦ ਕੇ ਤਰਨਤਾਰਨ ਤਾਲ 1590 ਈ: ਵਿਚ ਖੁਦਵਾਇਆ। ਇਸ ਤਾਲ ਦੀ ਲੰਬਾਈ 999 ਫੁੱਟ ਅਤੇ ਚੌੜਾਈ 990 ਫੁੱਟ ਹੈ। ਸੰਨ 1596 ਵਿਚ ਤਰਨਤਾਰਨ ਨਗਰ ਆਬਾਦ ਕੀਤਾ। ਸਰੋਵਰ ਨੂੰ ਪੱਕਾ ਕਰਨ ਲਈ ਅਤੇ ਦਰਬਾਰ ਸਾਹਿਬ ਬਣਾਉਣ ਲਈ ਇੱਟਾਂ ਦੇ ਆਵੇ ਲਵਾਏ। ਅਮੀਰੁਦੀਨ ਨੇ ਜਬਰਨ ਇੱਟਾਂ ਖੋਹ ਕੇ ਸਰਾਂ ਨੂੰ ਲਾ ਲਈਆਂ ਤੇ ਆਪਣੇ ਮਕਾਨ ਬਣਾਏ। 1766 ਈ: ਵਿਚ ਜੱਸਾ ਸਿੰਘ ਰਾਮਗੜੀਏ ਨੇ ਇਨ੍ਹਾਂ ਇਮਾਰਤਾਂ ਨੂੰ ਢਾਹ ਕੇ ਤਾਲ ਦੇ ਦੋ ਪਾਸੇ ਪੱਕੇ ਕਰਾਏ ਅਤੇ ਦੂਜੇ ਦੋ ਪਾਸੇ ਮਹਾਰਾਜਾ ਰਣਜੀਤ ਸਿੰਘ ਨੇ ਪੱਕੇ ਕਰਾਏ। ਗੁਰੂ ਅਰਜਨ ਦੇਵ ਜੀ ਦੁਆਰਾ ਬਣਾਇਆ ਇਥੇ ਇਕ ਕੁਸ਼ਟ ਆਸ਼ਰਮ ਵੀ ਹੈ। ਦਰਬਾਰ ਸਾਹਿਬ ਅਤਿ ਸੁੰਦਰ ਤੇ ਸ਼ਾਨ ਵਾਲਾ ਪਵਿੱਤਰ ਸਥਾਨ ਹੈ।


ਗੁਰਦੁਆਰਾ ਤਰਨਤਾਰਨ ਸਾਹਿਬ

**ਪੱਟੀ:** ਕਿਸੇ ਸਮੇਂ ਪੱਟੀ ਲਹੌਰ ਜ਼ਿਲ੍ਹੇ ਦੀ ਕਸੂਰ ਤਹਿਸੀਲ ਦਾ ਇਕ ਨਗਰ ਹੁੰਦਾ ਸੀ ਜੋ ਅੱਜਕੱਲ੍ਹ ਅੰਮ੍ਰਿਤਸਰ ਜ਼ਿਲ੍ਹੇ ਦਾ ਪ੍ਰਮੁੱਖ ਸ਼ਹਿਰ ਹੈ। ਇਹ ਰੇਲਵੇ ਸਟੇਸ਼ਨ ਵੀ ਹੈ। ਮਹਾਰਾਜਾ ਰਣਜੀਤ ਸਿੰਘ ਨੇ ਇੱਥੇ ਉਤਮ ਘੋੜਿਆਂ ਦੀ ਨਸਲ ਵਧਾਉਣ ਲਈ ਸਟੱਡ ਵੀ ਬਣਵਾਇਆ ਸੀ। ਪੱਟੀ ਵਿਖੇ ਇਕ ਗੁਰਦੁਆਰਾ ਭੱਠ ਸਾਹਿਬ ਬਣਿਆ ਹੋਇਆ ਹੈ। ਜਿਥੇ ਮੰਨਿਆ ਜਾਂਦਾ ਹੈ ਕਿ ਬਿਧੀ ਚੰਦ ਦੇ ਦੁਸ਼ਾਲੇ ਲਿਆਉਣ ਸਮੇਂ ਜਦੋਂ ਪੁਲਸ ਪਿਛੇ ਪਈ ਤਾਂ ਇਹ ਭੱਠ ਵਿਚ ਵੜ ਗਿਆ ਸੀ। ਉਹ ਭੱਠ ਅੱਜ ਵੀ ਕਾਇਮ ਹੈ। ਮਹਾਨ ਕੋਸ਼ ਅਨੁਸਾਰ ਚਮਕੌਰ ਦੇ ਮੁਕਾਮ 'ਤੇ ਖਾਲਸੇ ਨੂੰ ਗੁਰਤਾ ਦੇਣ ਸਮੇਂ ਸੰਤ ਸਿੰਘ ਨੂੰ ਤੁਰਰਾ ਅਤੇ ਕਲਗੀ ਪਹਿਨਾਈ ਸੀ। ਉਹ ਸੰਤ ਸਿੰਘ ਮਾਝੇ ਦੇ ਪੱਟੀ ਨਗਰ ਦਾ ਵਸਨੀਕ ਅਰੋੜਾ ਸਿੱਖ ਸੀ।

**ਖੇਮਕਰਨ ਤੇ ਖਾਲੜਾ:** ਅੰਮ੍ਰਿਤਸਰ ਦੇ ਬਾਰਡਰ ਦੇ ਪ੍ਰਸਿੱਧ ਕਸਬੇ ਖੇਮਕਰਨ ਤੇ ਖਾਲੜਾ ਹਨ। ਅਜ਼ਾਦੀ ਤੋਂ ਪਹਿਲਾਂ ਖੇਮਕਰਨ ਦੇ ਰਸਤੇ ਮੌਜੂਦਾ ਲਹਿੰਦੇ ਤੇ ਚੜ੍ਹਦੇ ਪੰਜਾਬ ਦਾ ਆਪਸ ਵਿਚ ਮੁਖ ਸੰਪਰਕ ਸੀ।



*Original with:*
Kulbir Singh Sidhu IAS Mohali
*Digitized by:*
Panjab Digital Library

**ਹਰੀਕੇ ਪੱਤਣ:** ਹਰੀਕੇ ਪੱਤਣ ਵਿਖੇ ਦਰਿਆ ਸਤਲੁਜ ਦਾ ਪੁਲ ਅਜ਼ਾਦੀ ਤੋਂ ਬਾਦ ਹੋਂਦ ਵਿਚ ਆਇਆ। ਇਹ ਹੁਣ ਮੌਜੂਦਾ ਸਮੇਂ ਵਿਚ ਦਰਿਆ ਸਤਲੁਜ ਤੇ ਬਿਆਸ ਦੇ ਸੰਗਮ 'ਤੇ ਮਾਲਵੇ ਤੇ ਮਾਝੇ ਦਾ ਮੁੱਖ ਸੰਪਰਕ ਮਾਰਗ ਹੈ। ਹਰੀਕੇ ਪੱਤਣ ਦੀ ਪਰਵਾਸੀ ਪੰਛੀਆਂ ਦੀ ਰਿਹਾਇਸ਼ਗਾਹ ਦੀ ਗਿਣਤੀ ਦੁਨੀਆਂ ਦੀਆਂ ਛੇ ਜਗਤ ਪ੍ਰਸਿੱਧ ਸੈਂਕਚੁਰੀਆਂ ਵਿਚ ਹੁੰਦੀ ਹੈ। ਇਸ ਪੱਤਣ ਦੇ ਬਿਲਕੁਲ ਨਜ਼ਦੀਕ ਹੀ ਸਭਰਾਓਂ ਵਿਖੇ 10 ਫਰਵਰੀ 1846 ਨੂੰ ਅੰਗਰੇਜ਼ਾਂ ਤੇ ਸਿੱਖਾਂ ਦੀ ਲੜਾਈ ਹੋਈ ਸੀ।

**ਵਾਹਗਾ :** ਅੰਮ੍ਰਿਤਸਰ ਤੇ ਲਹੌਰ ਦੇ ਦਰਮਿਆਨ ਬਾਰਡਰ ਉਤੇ ਮਸ਼ਹੂਰ ਵਾਹਗਾ ਬਾਰਡਰ ਹੈ ਜਿਸ ਨੂੰ ਕਿ ਅੱਜ ਕੱਲ੍ਹ ਚਿਰ ਦੇਰ ਤੋਂ ਬਾਅਦ ਦੋਨਾਂ ਦੇਸ਼ਾਂ ਦੀਆਂ ਇਕ ਦੂਜੇ ਲਈ ਸਦਭਾਵਨਾ ਦੇਖਦੇ ਹੋਏ ਖੋਲ੍ਹਿਆ ਗਿਆ ਹੈ; ਜਿਸ ਨਾਲ ਲੱਖਾਂ-ਕਰੋੜਾਂ ਪੰਜਾਬੀਆਂ ਦੀ ਅਰਦਾਸ ਪੂਰੀ ਹੋਈ ਹੈ ਕਿ ਹੇ ਅਕਾਲ ਪੁਰਖ ਵਾਹਿਗੁਰੂ, ਪਾਕਿਸਤਾਨ ਦੇ ਜਿਨ੍ਹਾਂ ਗੁਰਧਾਮਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਉਨ੍ਹਾਂ ਦੇ ਦਰਸ਼ਨ ਦੀਦਾਰ ਤੇ ਸੇਵਾ-ਸੰਭਾਲ ਦਾ ਮੌਕਾ ਬਖਸ਼ੋ। ਇਸ ਦੇ ਨਜ਼ਦੀਕ ਹੀ 1845-46 ਦੇ ਸਭ ਤੋਂ ਸੂਰਬੀਰ ਤੇ ਜਾਂਬਾਜ਼ ਸ਼ਹੀਦ ਸ੍ਰ. ਸ਼ਾਮ ਸਿੰਘ ਅਟਾਰੀਵਾਲਿਆਂ ਦਾ ਪਿੰਡ ਅਟਾਰੀਵਾਲਾ ਹੈ।

**ਸਰਹਾਲੀ:** ਸਰਹਾਲੀ ਅੰਮ੍ਰਿਤਸਰ ਦਾ ਇੱਕ ਪ੍ਰਮੁੱਖ ਪਿੰਡ ਹੈ ਜਿਥੇ ਗੁਰੂ ਅਰਜਨ ਦੇਵ ਜੀ ਦਾ ਗੁਰਦੁਆਰਾ ਚਵੱਚਾ ਸਾਹਿਬ ਹੈ। ਸਤਿਗੁਰੂ ਮਾਤਾ ਗੰਗਾ ਜੀ ਸਮੇਤ ਕੁਝ ਸਮਾਂ ਇਥੇ ਠਹਿਰੇ ਸਨ। ਇਸ ਤੋਂ ਫਿਰ ਚੋਹਲਾ ਸਾਹਿਬ ਗਏ ਹਨ। ਇਸ ਗੁਰਦੁਆਰੇ ਦੇ ਨਾਂ 25 ਘੁਮਾ ਜ਼ਮੀਨ ਹੈ ਜਿਸ ਦੇ ਪੁਜਾਰੀ ਉਦਾਸੀ ਸਾਧੂ ਸਨ।

**ਖਡੂਰ ਸਾਹਿਬ:** ਜ਼ਿਲ੍ਹਾ ਅੰਮ੍ਰਿਤਸਰ ਦਾ ਥਾਣਾ ਬੈਰੋਵਾਲ ਵਿਚ ਗੁਰੂ ਅੰਗਦ ਸਾਹਿਬ ਜੀ ਦਾ ਨਿਵਾਸ ਸਥਾਨ ਜੋ ਤਰਨਤਾਰਨ ਰੇਲਵੇ ਸਟੇਸ਼ਨ ਤੋਂ 16 ਕਿਲੋਮੀਟਰ ਦੀ ਵਿਥ ਤੇ ਹੈ। ਇਸ ਨਗਰ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਦੇਹਰਾ ਹੈ ਅਤੇ ਗੁਰੂ ਅਮਰਦਾਸ ਇਥੇ ਹੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰਿਆ ਕਰਦੇ ਸਨ। ਗੁਰੂ ਨਾਨਕ ਦੇਵ ਸਾਹਿਬ ਜੀ ਨੇ ਵੀ ਇਸ ਨਗਰ ਵਿਚ ਚਰਨ ਪਾਏ ਹਨ। ਅਬਾਦੀ ਦੇ ਅੰਦਰ ਹੀ ਗੁਰੂ ਅੰਗਦ ਦੇਵ ਸਾਹਿਬ ਗੁਰਦੁਆਰਾ ਹੈ ਜਿਸ ਨਾਲ ਗੁਰੂ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਲਈ ਪਾਣੀ ਦੀ ਗਾਗਰ ਲਿਆਉਂਦੇ ਹੋਏ ਠੋਕਰ ਖਾ ਕੇ ਡਿੱਗ ਪਏ ਸਨ। ਖਡੂਰ ਸਾਹਿਬ ਵਿਖੇ ਕੁਝ ਹੋਰ ਵੀ ਗੁਰਦੁਆਰੇ ਹਨ



ਖਡੂਰ ਸਾਹਿਬ



Original with:
Kulbir Singh Sidhu IAS Mohali
Digitized by:
Panjab Digital Library

ਜਿਵੇਂ ਗੁਰਦੁਆਰਾ ਤਪਿਆਨਾ ਸਾਹਿਬ, ਗੁਰਦੁਆਰਾ ਥੜਾ ਸਾਹਿਬ, ਗੁਰਦੁਆਰਾ ਡੇਹਰਾ ਸ੍ਰੀ ਅੰਗਦ ਦੇਵ ਜੀ, ਗੁਰਦੁਆਰਾ ਮੱਲ ਅਖਾੜਾ ਸਾਹਿਬ ਆਦਿ।


ਗੁਰਦੁਆਰਾ ਬਉਲੀ ਸਾਹਿਬ

**ਗੋਇੰਦਵਾਲ:** ਜ਼ਿਲ੍ਹਾ ਅੰਮ੍ਰਿਤਸਰ ਤਹਿਸੀਲ ਤਰਨਤਾਰਨ ਥਾਣਾ ਬੈਰੋਵਾਲ ਵਿਚ ਬਿਆਸ ਦਰਿਆ ਦੇ ਕਿਨਾਰੇ ਗੋਇੰਦਵਾਲ ਸਥਿਤ ਹੈ। ਇਹ ਸਰਵ ਪ੍ਰਮਾਣਿਤ ਹੈ ਕਿ ਗੋਇੰਦਾ ਨਾਮੀ ਮਰਵਾਹੇ ਖੱਤਰੀ ਦਾ ਸ੍ਰੀ ਗੁਰੂ ਅਮਰਦਾਸ ਜੀ ਦੀ ਸਹਾਇਤਾ ਨਾਲ ਵਸਾਇਆ ਸ਼ਹਿਰ ਜੋ ਰੇਲਵੇ ਸਟੇਸ਼ਨ ਤਰਨਤਾਰਨ ਤੋਂ 15 ਮੀਲ ਦੀ ਵਿਥ ’ਤੇ ਹੈ। ਇਸ ਸ਼ਹਿਰ ਵਿਚ ਕਈ ਪਵਿੱਤਰ ਅਸਥਾਨ ਹਨ। ਆਨੰਦ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਪੋਤਰੇ ਬਾਬਾ ਮੋਹਰੀ ਜੀ ਦੇ ਪੁਤਰ ਸਨ। ਬਜਾਰ ਵਿਚ ਉਨ੍ਹਾਂ ਦੇ ਰਹਿਣ ਦੀ ਥਾਂ ਗੁਰਦੁਆਰਾ ਮੰਜੀ ਸਾਹਿਬ ਸੁਭਾਇਮਾਨ ਹੈ।

ਸ੍ਰੀ ਗੁਰੂ ਅਮਰਦਾਸ ਜੀ ਦੇ ਰਹਿਣ ਦਾ ਸਥਾਨ ਜਿਸ ਵਿਚ ਇਕ ਚੁਬਾਰੇ ਦੀ ਕਿਲੀ ਨੂੰ ਫੜ ਕੇ ਗੁਰੂ ਸਾਹਿਬ ਭਜਨ ਕਰਿਆ ਕਰਦੇ ਸਨ। ਇਥੇ ਹੀ ਗੁਰੂ ਸਾਹਿਬ ਦੀਵਾਨ ਸਜਾਇਆ ਕਰਦੇ ਸਨ। ਬਰਾਂਡੇ ਵਿਚ ਗੁਰੂ ਰਾਮਦਾਸ ਜੀ ਦਾ ਗੁਰਿਆਈ ਸਥਾਨ ਹੈ। ਇਸ ਦੇ ਨੇੜੇ ਹੀ ਗੁਰੂ ਅਮਰਦਾਸ ਜੀ ਤੇ ਰਾਮਦਾਸ ਜੀ ਦੇ ਜੋਤੀ ਜੋਤਿ ਸਮਾਉਣ ਦਾ ਸਥਾਨ ਸੀ। ਇਸੇ ਵਰਾਂਡੇ ਵਿਚ ਬੀਬੀ ਭਾਨੀ ਦਾ ਚੁੱਲਾ ਹੈ। ਨੇੜੇ ਹੀ ਇਕ ਕੋਠੜੀ ਹੈ ਜਿਸ ਵਿਚ ਗੁਰੂ ਅਮਰਦਾਸ ਜੀ ਨੇ ਤਈਏ ਤਾਪ ਨੂੰ ਕੈਦ ਕੀਤਾ ਸੀ।

ਗੁਰੂ ਅਮਰਦਾਸ ਜੀ ਨੇ 1559 ਈ: ਵਿਚ 84 ਪੌੜੀਆਂ ਦੀ ਬਉੜੀ ਸਾਹਿਬ ਬਣਾਈ। ਕਈ ਸ਼ਰਧਾਲੂ ਹਰੇਕ ਬਉੜੀ ਤੇ ਜਪੁਜੀ ਸਾਹਿਬ ਦਾ ਇਕ-ਇਕ ਪਾਠ ਹਰ ਵਾਰ ਇਸ਼ਨਾਨ ਕਰਨ ਕਰਕੇ ਚੁਰਾਸੀ ਲੱਖ ਜੂਨੀ ਤੋਂ ਛੁਟਕਾਰਾ ਮੰਨਦੇ ਹਨ। ਪਹਿਲੇ ਸ਼ਰਾਧ ਨੂੰ ਇਥੇ ਬੜਾ ਭਾਰੀ ਮੇਲਾ ਲਗਦਾ ਹੈ।

ਗੁਰੂ ਅਮਰਦਾਸ ਜੀ ਦੇ ਵੱਡੇ ਸਪੁੱਤਰ ਬਾਬਾ ਮੋਹਣ ਜੀ ਇਕ ਚੁਬਾਰੇ ਵਿਚ ਰਿਹਾ ਕਰਦੇ ਸਨ ਜਿਥੇ ਅੱਜ ਕੱਲ੍ਹ ਮੰਜੀ ਸਾਹਿਬ ਬਣਿਆ ਹੋਇਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸੇ ਚੁਬਾਰੇ ਕੋਲ ਖਲੋ ਕੇ ‘ਮੋਹਣ ਤੇਰੇ ਉਚੇ ਮੰਦਰ ਮਹਿਲ ਅਪਾਰਾ’ ਦਾ ਸ਼ਬਦ ਉਚਾਰਣ ਕੀਤਾ ਸੀ।

**ਝਬਾਲ:** ਬਾਬਾ ਬੁੱਢਾ ਜੀ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਵਿਚ ਬਟਾਲੇ ਦੇ ਨਜ਼ਦੀਕ ਕਸਬੇ ਕੱਥੂਨੰਗਲ ਵਿਚ ਹੋਇਆ ਸੀ। ਉਹ ਜ਼ਿੰਦਗੀ ਦਾ ਜ਼ਿਆਦਾ ਹਿੱਸਾ



Original with:
Kulbir Singh Sidhu IAS Mohali
Digitized by:
Panjab Digital Library

ਬੀੜ ਬਾਬਾ ਬੁੱਢਾ ਜੀ ਝਬਾਲ ਵਿਖੇ ਰਹੇ ਅਤੇ ਗੁਰੂ ਨਾਨਕ ਦੇਵ ਜੀ ਨਾਲ ਬਚਪਨ ਵਿਚ ਇੱਥੇ ਹੀ ਮੁਲਾਕਾਤ ਹੋਈ। ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਦੀਆਂ ਜ਼ਿੰਦਗੀ ਦੇ ਬਾਰੇ ਗੰਭੀਰ ਵਿਚਾਰਾਂ ਨੂੰ ਦੇਖਦੇ ਹੋਏ, ਉਨ੍ਹਾਂ ਨੂੰ ਬਚਪਨ ਵਿਚ ਹੀ ਬਾਬਾ ਬੁੱਢਾ ਜੀ ਦਾ ਵਰ ਦਿੱਤਾ। ਬਾਬਾ ਬੁੱਢਾ ਜੀ ਨੇ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਹਰਗੋਬਿੰਦ ਸਾਹਿਬ ਤੱਕ ਪੰਜ ਪਾਤਿਸ਼ਾਹੀਆਂ ਨੂੰ ਗੁਰਗੱਦੀ ਦਾ ਟਿੱਕਾ ਲਾਇਆ। ਆਪ ਜੀ ਦਾ ਅੰਤਮ ਸਮਾਂ ਅੰਮ੍ਰਿਤਸਰ ਦੇ ਪ੍ਰਸਿੱਧ ਕਸਬੇ ਰਾਮਦਾਸ ਵਿਚ ਬੀਤਿਆ। ਇੱਥੇ ਹੀ ਛੇਵੇਂ ਪਾਤਿਸ਼ਾਹ ਨੇ ਆਪਣੇ ਹੱਥੀਂ ਆਪ ਜੀ ਦੀਆਂ ਅੰਤਮ ਰਸਮਾਂ ਪੂਰੀਆਂ ਕੀਤੀਆਂ। ਮਾਤਾ ਭਾਗੋ ਜੀ ਜੋ ਮੁਕਤਸਰ ਦੀ ਜੰਗ ਤੋਂ ਲੈ ਕੇ ਨਾਂਦੇੜ ਤਕ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਸ਼ਰਨ ਵਿਚ ਮਹਾਨ ਸੇਵਕ ਦੇ ਤੌਰ 'ਤੇ ਰਹੇ। ਮਾਤਾ ਭਾਗੋ ਜੀ ਵੀ ਝਬਾਲ ਦੇ ਸਨ ਅਤੇ ਜਥੇਦਾਰ ਭਾਈ ਮਹਾਂ ਸਿੰਘ ਜੀ ਤਰਨਤਾਰਨ ਦੇ ਨਜ਼ਦੀਕ ਪਿੰਡ ਰਟੌਲ ਦੇ ਸਨ।



ਬਾਬਾ ਬੁੱਢਾ ਜੀ

**ਪੋਹੂ ਵਿੰਡ:** ਪੁਰਾਣੇ ਸਮੇਂ ਵਿਚ ਲਹੌਰ ਦੇ ਪਰਗਣਾ ਦਾ ਪਿੰਡ ਪੋਹੂਵਿੰਡ ਸੀ ਜਿਥੋਂ ਦੇ ਬਾਬਾ ਦੀਪ ਸਿੰਘ ਸ਼ਹੀਦ ਹੋਏ ਹਨ। ਇਨ੍ਹਾਂ ਨੇ ਅੰਮ੍ਰਿਤ ਛਕ ਕੇ ਪੰਥ ਦੀ ਬੜੀ ਵੱਡੀ ਸੇਵਾ ਕੀਤੀ ਅਤੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਰਲ ਕੇ ਬੜੇ ਵੱਡੇ ਜੰਗ ਜਿੱਤੇ ਹਨ। ਦਰਬਾਰ ਸਾਹਿਬ ਅੰਮ੍ਰਿਤਸਰ ਦੀ ਰੱਖਿਆ ਕਰਦੇ ਹੋਏ 11 ਨਵੰਬਰ 1757 ਦੇ ਦਿਨ ਰਾਮਸਰ ਦੇ ਨੇੜੇ ਸ਼ਹੀਦ ਹੋ ਗਏ ਸਨ। ਆਪ ਸ਼ਹੀਦਾਂ ਦੀ ਮਿਸਲ ਦੇ ਮੁਖੀ ਸਨ।

ਧਰਤੀ ਮਾਂ ਦਾ ਇਹ ਪਾਵਨ ਖਿੱਤਾ ਇਸ ਤਰ੍ਹਾਂ ਕਹਾਉਂਦਾ ਹੈ :

ਅੰਮ੍ਰਿਤਸਰ ਸਿਫ਼ਤੀ ਦਾ ਘਰ ।





*Original with:*
Kulbir Singh Sidhu IAS Mohali
*Digitized by:*
Panjab Digital Library

# ਦਰਿਆ ਰਾਵੀ ਤੋਂ ਅੱਗੇ ਸਿੰਧ ਤੱਕ ਦੀ ਕਰਮ ਭੂਮੀ

ਬੇਸ਼ੱਕ ਇਸ ਪੁਸਤਕ ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਦਾ ਮੂਲ ਵਿਸ਼ਾ ਤੇ ਕੇਂਦਰ ਬਿੰਦੂ ਇਨ੍ਹਾਂ ਤਿੰਨ ਨਦੀਆਂ ਦੀ ਵਸੋਂ ਭਾਵ ਮਨੁੱਖਤਾ ਦੀ ਹੋਣੀ ਅਤੇ ਉਸ ਦੀ ਹੋਣੀ ਦੀ ਕਰਮ ਭੂਮੀ ਦੀ ਸਦੀਆਂ ਪੁਰਾਣੀ ਕਥਾ ਤੋਂ ਆਧੁਨਿਕ ਕਹਾਣੀ ਤਕ ਦੀ ਗਾਥਾ ਹੈ। ਪਰ ਇਹ ਤਾਂ ਆਈਸਬਰਗ ਦਾ ਇਕ ਉਪਰੀ ਤੇ ਜ਼ਾਹਿਰਾ ਛੋਟਾ ਜਿਹਾ ਹਿੱਸਾ ਹੀ ਹੈ। ਇਸ ਸਮੁੰਦਰ ਰੂਪੀ ਸੰਸਾਰ ਦੀ ਸਤਾਹ ਥੱਲੇ ਕਿੰਨੀ ਡੂੰਘਾਈ ਵਿਚ ਇਸ ਤੋਦੇ ਦਾ ਵਿਸਥਾਰ ਹੈ। ਇਸ ਦੀ ਥਾਹ ਪਾਉਣ ਲਈ ਕਿਸੇ ਪੁਸਤਕ ਦਾ ਅਕਾਰ ਨਾ ਕਾਫੀ ਹੈ। ਇਸ ਦੇ ਨਾਲ ਹੀ ਜੀਵਨ ਕਾਲ ਦੇ ਇਸ ਪਾਸੇ ਵੱਲ ਲਾਏ ਦੋ-ਚਾਰ ਸਾਲ ਹੀ ਨਹੀਂ; ਸ਼ਾਇਦ ਦੋ ਚਾਰ ਜੀਵਨ ਵੀ ਪੂਰੇ ਨਾ ਉਤਰ ਸਕਣ। ਖੈਰ! ਜਦੋਂ ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਦੇ ਕੇਂਦਰ ਬਿੰਦੂ ਤੋਂ ਨਜ਼ਰ ਹਟੀ ਤਾਂ ਸਤਲੁਜ ਤੋਂ ਅੱਗੇ ਪੰਜ ਦਰਿਆਵਾਂ ਦੀ ਧਰਤੀ 'ਤੇ ਪੰਜਾਬ ਦੇ ਪੂਰਨ ਦਰਸ਼ਨ ਹੇਤੂ ਸਤਲੁਜ ਤੋਂ ਸਿੰਧ ਤਕ ਪੰਛੀ ਝਾਤ ਪਾਉਣ ਦੀ ਲੋੜ ਅਤੇ ਅਹਿਮੀਅਤ ਭਾਸੀ। ਇਸ ਜਿਗਿਆਸਾ ਦੇ ਅਹਿਸਾਸ ਤਹਿਤ ਸਤਲੁਜ ਤੋਂ ਸਿੰਧ ਤਕ ਵੀ ਮਨੁੱਖਤਾ ਦੀ ਹੋਣੀ ਦੀ ਰੌਚਿਕ ਖੇਡ ਵੇਖਣ ਤੇ ਉਸ ਦਾ ਜਲਵਾ ਮਾਨਣ ਦਾ ਮਨ ਬਣਿਆ। ਸੋ ਇਸ ਤਰ੍ਹਾਂ ਜਿਥੇ ਸਰਸਵਤੀ ਤੋਂ ਸਤਲੁਜ ਤੇ ਸਿੰਧ ਤਕ ਮਨੁੱਖਤਾ ਦੀਆਂ ਪੀੜ੍ਹੀਆਂ ਦੀ ਕਰਮਭੂਮੀ ਵਜੋਂ Magnifying Glass ਲਾ ਕੇ ਵੇਖਣ ਦਾ ਯਤਨ ਕੀਤਾ ਗਿਆ ਹੈ; ਉਥੇ ਪੁਸਤਕ ਦੇ ਕਥਾਨਿਕ ਤੋਂ ਬਾਹਰ ਜਾਣ ਦੀ ਹਿੰਮਤ ਕਰਦੇ ਹੋਏ ਘੱਟੋ-ਘੱਟ ਇਕ ਮਾਨਸਿਕ ਉਡਾਰੀ ਰਾਹੀਂ ਪੰਛੀ ਝਾਤ ਪਾਉਣ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਵੇਖਿਆ ਜਾਵੇ ਕਿ ਇਸ ਖਿੱਤੇ ਵਿਚ ਮਾਨਵ ਨੇ ਕਿਸ ਤਰ੍ਹਾਂ ਨਸ਼ੋ-ਨੁਮਾ ਹੁੰਦੇ ਹੋਏ; ਵਿਕਾਸ ਦੀਆਂ ਬੁਲੰਦੀਆਂ ਛੋਹੀਆਂ ਹਨ। ਸੋ ਅੱਗੇ ਇਹ ਕਥਾ ਇਉਂ ਚਲਦੀ ਹੈ:

ਪੰਜਾਬ ਪੂਰਬ ਤੋਂ ਪੱਛਮ ਨੂੰ 31 ਤੇ 34 ਦਰਜੇ ਵਿਚਕਾਰ ਅਤੇ ਉੱਤਰ ਤੋਂ ਦੱਖਣ 70-80 ਦਰਜੇ ਲੰਬਕਾਰ ਵਿੱਚ ਸਥਿਤ ਹੈ। ਇਥੇ ਪੰਜ ਦਰਿਆ ਅਥਵਾ ਪੰਜ ਦੁਆਬੇ; ਸਤਲੁਜ, ਬਿਆਸ, ਰਾਵੀ, ਝਨਾਂ (ਚਨਾਬ) ਤੇ ਜਿਹਲਮ ਹਨ। ਛੇਵਾਂ ਦਰਿਆ ਸਿੰਧ ਜੋ ਕਿ ਸਿਰਫ ਪੱਛਮੀ ਸਰਹੱਦ ਨੂੰ ਨਿਸ਼ਚਿਤ ਕਰਦਾ ਹੈ। ਸਤਲੁਜ ਤਾਂ ਮਾਨਸਰੋਵਰ ਵਿੱਚੋਂ ਨਿਕਲਦਾ ਹੈ। ਅਟਕ ਵੀ ਇੱਥੋਂ ਹੀ ਨਿਕਲਦਾ ਹੈ। ਦਰਿਆ ਬਿਆਸ ਵੀ ਬਿਆਹ ਕੁੰਡ ਤੋਂ ਸ਼ੁਰੂ ਹੋ ਕੇ ਸਤਲੁਜ ਵਿੱਚ ਹਰੀਕੇ ਪੱਤਣ ਦੇ ਸਥਾਨ 'ਤੇ ਮਿਲਦਾ ਹੈ। ਰਾਵੀ ਨੂੰ ਇਰਾਵਤੀ ਨਾਮ ਨਾਲ ਵੀ ਜਾਣਿਆ ਜਾਂਦਾ ਹੈ। ਇਸ ਦਾ ਸਰੋਤ ਮਹਾਂਦੇਵ ਨਾਮ ਦੇ ਤਲਾਅ ਵਿਚੋਂ ਸ਼ੁਰੂ ਹੋ ਕੇ ਝੰਗ ਮੁਲਤਾਨ ਦੇ ਨੇੜੇ ਜਿਹਲਮ



Original with:
Kulbir Singh Sidhu IAS Mohali
Digitized by:
Panjab Digital Library

ਤੇ ਝਨਾਂ ਵਿੱਚ ਮਿਲ ਜਾਂਦਾ ਹੈ। ਝਨਾਂ ਨੂੰ ਚੰਦਰਭਾਗਾ ਵੀ ਕਹਿੰਦੇ ਹਨ। ਇਹ ਚੀਨ ਤੇ ਤਿੱਬਤ ਵਿੱਚ ਨਿਕਲੇ ਦੋ ਦਰਿਆਵਾਂ ਦੇ ਸੁਮੇਲ ਵਿਚੋਂ ਪ੍ਰਗਟ ਹੋ ਕੇ ਜ਼ਿਲ੍ਹਾ ਝੰਗ ਵਿੱਚ ਜਿਹਲਮ ਨਾਲ ਮਿਲ ਕੇ 'ਦੋ ਪਾਣੀ' ਦਾ ਸੰਗਮ ਬਣਦਾ ਹੈ। ਜਿਹਲਮ ਦੇ ਪਾਣੀ ਵਿੱਚ ਆਵਾਜ਼ ਤੇ ਝਨਾਂ ਦੀ ਮਸਤੀ ਤੇ ਚੁਪ ਤਿੰਗਮੂ ਦੇ ਪੱਤਣ ਤੇ ਮਾਨਣਯੋਗ ਨਜ਼ਾਰਾ ਹੈ। ਜਿਹਲਮ ਨੂੰ ਵਿਦਸਥਾ ਵੀ ਕਹਿੰਦੇ ਹਨ। ਇਹ ਕੇਸਰ ਨਾਗ ਵਿਚੋਂ ਸ਼ੁਰੂ ਹੁੰਦਾ ਹੈ ਤੇ ਵੈਰੀਨਾਗ, ਕਸ਼ਮੀਰ ਵਿਚੋਂ ਚਲਦਾ, ਝਨਾਂ ਨੂੰ ਨਾਲ ਲੈ ਕੇ, ਫਿਰ ਰਾਵੀ ਨੂੰ ਸੰਮਿਲਤ ਕਰਕੇ ਤੇ ਫਿਰ ਸਤਲੁਜ ਨੂੰ ਮਿਲਾ ਕੇ ਸੰਗਮ ਸਥਾਨ ਸਹੀਬੱਕਰ ਹੈ ਤੇ ਇਸ ਪਿਛੋਂ ਇਸ ਦਾ ਨਾਮ ਘਾਰਾ ਤੇ ਮਿਠਨਕੋਟ, ਸਿੰਧ ਵਿੱਚ ਦਰਿਆ ਅਟਕ ਵੀ ਆ ਮਿਲਦਾ ਹੈ।

6ਵਾਂ ਦਰਿਆ ਸਿੰਧ ਭਾਰਤ ਅਥਵਾ ਹੁਣ ਪਾਕਿਸਤਾਨ ਤੇ ਅਫਗਾਨਿਸਤਾਨ ਦੀ ਹੱਦ ਮਿੱਥਦਾ ਹੈ। ਕਿਲਮਾਨ ਦੇਸ਼ ਵਿਚੋਂ ਨਿਕਲਦਾ ਇਹ ਹਿੰਦੋਸਤਾਨ ਦੀ ਹੱਦ ਹੈ। ਦਰਿਆ ਲੰਡਾ ਵੀ ਇਸ ਵਿੱਚ ਸ਼ਾਮਲ ਹੁੰਦਾ ਹੈ। ਜਿਥੇ ਸਾਰੇ ਦਰਿਆ ਮਿਲ ਕੇ ਸਮੁੰਦਰ ਵਿੱਚ ਡਿਗਦੇ ਹਨ ਉਸ ਦਾ ਨਾਮ 'ਘੋੜੇ ਹਾਰੇ' ਦੇ ਨਾਮ ਨਾਲ ਮਸ਼ਹੂਰ ਹੈ। ਅਟਕ ਬਾਰੇ ਬਹੁਤ ਸਾਰੀਆਂ ਪ੍ਰਚਲਤ ਕਹਾਣੀਆਂ ਤੇ ਦੰਦ ਕਥਾਵਾਂ ਹਨ ਜਿਨ੍ਹਾਂ ਦਾ ਹਵਾਲਾ ਹੋਰ ਥਾਈਂ ਯੋਗ ਬਣਦਾ ਹੈ।

ਮਾਲਵੇ ਖੇਤਰ ਦਾ ਨਾਂ ਸ਼ਾਇਦ ਇੱਥੋਂ ਦੇ ਜੱਟ ਕਬੀਲਿਆਂ ਦੇ ਨਾਮ 'ਤੇ ਹੀ ਪਿਆ ਹੈ। ਪੁਰਾਤਨ ਸਮਿਆਂ ਵਿਚ ਮੱਧ ਪ੍ਰਦੇਸ, ਯੂ.ਪੀ., ਪੰਜਾਬ, ਰਾਜਸਥਾਨ ਤੱਕ ਦੇ ਖੇਤਰ ਦਾ ਨਾਮ ਮਾਲਵਾ ਖੇਤਰ ਮਸ਼ਹੂਰ ਰਿਹਾ ਹੈ। ਜਿਉਂ ਜਿਉਂ ਹੱਦਾ ਦੀ ਵੰਡ ਹੁੰਦੀ ਗਈ ਤਿਉਂ ਤਿਉਂ ਮਾਲਵਾ ਖੇਤਰ ਵੀ ਘਟਦਾ ਗਿਆ। ਅੱਜ ਇਹ ਮੱਧ ਕਾਲ ਦੇ ਮਾਲਵਾ ਖੇਤਰ ਜੋ ਕਿ ਜਮਨਾ ਤੋਂ ਸਤਲੁਜ ਤੱਕ ਸੀ, ਉਸ ਤੋਂ ਵੀ ਘਟ ਕੇ ਸਤਲੁਜ ਤੋਂ ਅੱਜ ਦੇ ਘੱਗਰ ਦੇ ਬਰਸਾਤੀ ਦਰਿਆ ਤੱਕ ਦਾ ਇਲਾਕਾ ਮਾਲਵੇ ਦੇ ਖੇਤਰ ਨਾਲ ਜਾਣਿਆ ਜਾਂਦਾ ਹੈ। ਇਸ ਵਿੱਚ 1970 ਤੋਂ ਪਹਿਲਾਂ ਦੇ 6 ਜ਼ਿਲ੍ਹੇ ਰੋਪੜ, ਪਟਿਆਲਾ, ਸੰਗਰੂਰ, ਲੁਧਿਆਣਾ, ਬਠਿੰਡਾ ਤੇ ਫਿਰੋਜ਼ਪੁਰ ਪੈਂਦੇ ਸਨ। ਹੁਣ ਫਰੀਦਕੋਟ, ਫਤਿਹਗੜ੍ਹ ਸਾਹਿਬ, ਮਾਨਸਾ, ਮੋਗਾ, ਮੁਕਤਸਰ ਦੇ ਨਵੇਂ ਜ਼ਿਲ੍ਹੇ ਬਣਨ ਨਾਲ ਇਨ੍ਹਾਂ ਦੀ ਗਿਣਤੀ 11 ਹੋ ਗਈ ਹੈ। ਇਹ ਮਾਲਵਾ ਨਾਂਅ ਪੈਣ ਦਾ ਵਿਸ਼ੇਸ਼ ਕਾਰਨ ਇਹ ਹੀ ਹੈ ਕਿ ਇਥੇ ਮੁੱਢ ਤੋਂ ਹੀ ਮਾਲਵ ਨਾਂਅ ਦੇ ਜੱਟ ਕਬੀਲੇ ਰਹਿੰਦੇ ਸਨ। ਮਾਲਵ ਕਬੀਲਿਆਂ ਦੇ ਰਹਿਣ ਕਰਕੇ ਇਸ ਦਾ ਨਾਂਅ ਮਾਲਵਾ ਪ੍ਰਚੱਲਿਤ ਹੋਇਆ। ਸਿੱਖ ਇਤਿਹਾਸ ਮੁਤਾਬਿਕ ਇਹ ਨਾਂ ਗੁਰੂ ਗੋਬਿੰਦ ਸਿੰਘ ਨੇ ਦਿੱਤਾ ਸੀ। ਉਦੋਂ ਇਹ ਇਲਾਕਾ ਉਜਾੜ ਬੀਆਬਾਨ ਸੀ। ਗੁਰੂ ਸਾਹਿਬ ਨੇ ਵਰ ਦਿੱਤਾ ਸੀ ਕਿ ਇਹ ਮਾਲਵ ਦੇਸ਼ ਮੱਧ ਪ੍ਰਦੇਸ਼ ਦੇ ਉਪਜਾਊ ਇਲਾਕੇ ਵਾਂਗ ਮਾਲਵਾ ਬਣ ਜਾਵੇਗਾ।



*Original with:*
Kulbir Singh Sidhu IAS Mohali
*Digitized by:*
Panjab Digital Library

ਇਥੇ ਹਰਿਆਲੀ ਦੀ ਮਾਲ੍ਹ ਇਤਨੀ ਸੰਘਣੀ ਅਤੇ ਫੈਲੀ ਹੋਈ ਹੁੰਦੀ ਸੀ ਕਿ ਉਸ ਹੇਠ ਕਿਸਾਨ ਆਪਣੇ ਸਾਰੇ ਪਸ਼ੂਆਂ ਨੂੰ ਅਤੇ ਆਪਣੇ ਪਰਿਵਾਰ ਨੂੰ ਗਰਮੀ-ਸਰਦੀ ਵਿੱਚ ਰੱਖ ਸਕਦਾ ਸੀ। ਇਥੇ ਮੁੱਢ ਤੋਂ ਹੀ ਜੱਟ ਕਬੀਲਿਆਂ ਵਿੱਚ ਰਹਿਣ ਵਾਲੇ ਕਬੀਲੇ ਸਨ। ਮਾਲ੍ਹਾਂ ਦੀ ਬਹੁਤਾਤ ਹੋਣ ਕਰਕੇ ਇਸ ਖੇਤਰ ਨੂੰ ਮਾਲ੍ਹਾਂ ਦੀ ਬੋਲੀ ਨੂੰ ਮਲਵਈ ਪੰਜਾਬੀ ਅਤੇ ਲੋਕਾਂ ਨੂੰ ਮਲਵਈ ਕਿਹਾ ਜਾਂਦਾ ਹੈ।

ਪੰਜ ਦਰਿਆਵਾਂ ਦੇ ਦੋ ਆਬ, ਭਾਵ ਦੋ ਦਰਿਆਵਾਂ ਵਿਚਲੀ ਧਰਤ ਦੀ ਨਾਮ ਸੰਘਿਆ ਇਸ ਤਰ੍ਹਾਂ ਹੈ, ਬਿ(ਬਿਆਸ) ਤੇ ਸਤ (ਸਤਲੁਜ) ਨੂੰ ਬਿਸਤ ਦੁਆਬਾ; ਇਸ ਵਿੱਚ ਜਲੰਧਰ, ਹੁਸ਼ਿਆਰਪੁਰ ਤੇ ਕਪੂਰਥਲਾ ਦੇ ਜ਼ਿਲ੍ਹੇ ਆਉਂਦੇ ਹਨ ਤੇ ਹੁਣ ਦੇ ਹਿਮਾਚਲ ਪ੍ਰਦੇਸ਼ ਦਾ ਜ਼ਿਲ੍ਹਾ ਕਾਂਗੜਾ ਵੀ ਇਸ ਵਿੱਚ ਸ਼ਾਮਲ ਹੈ।

ਬਾਰੀ ਦੁਆਬ, ਬਿ (ਬਿਆਸ) ਰਾ(ਰਾਵੀ) ਦੇ ਦੋ ਨਾਵਾਂ ਦੇ ਮੇਲ ਤੋਂ ਬਣਦਾ ਹੈ। ਇਸ ਵਿੱਚ ਅੰਮ੍ਰਿਤਸਰ, ਗੁਰਦਾਸਪੁਰ ਤੇ ਕਾਂਗੜੇ ਦਾ ਪੱਛਮੀ ਹਿੱਸਾ ਇਤਿਆਦ ਆਉਂਦੇ ਹਨ ਤੇ ਇਹ ਮੁੱਖ ਤੌਰ ਤੇ ਪਾਕਿਸਤਾਨ ਤੇ ਭਾਰਤ ਵਿਚਕਾਰ ਰੈਡਕਲਿਫ ਲਕੀਰ ਦਾ ਆਧਾਰ ਬਣਿਆ।

ਦੁਆਬਾ ਰਚਨਾ, ਰਾ (ਰਾਵੀ) ਚਨਾਂ (ਚਨਾਬ) ਤੋਂ ਬਣਿਆ; ਲਾਹੌਰ, ਗੁਜਰਾਂਵਾਲਾ, ਸ਼ੇਖ਼ੂਪੁਰਾ, ਵਜ਼ੀਰਾਬਾਦ, ਸਿਆਲਕੋਟ, ਜਲਾਲੱਖਾਂ ਤੇ ਝੰਗ ਮਗਿਆਨਾ ਇਸ ਖਿਤੇ ਦਾ ਹਿੱਸਾ ਹਨ। ਨੱਕੇ ਤੇ ਦੁੱਲੇ ਦੀ ਬਾਰ ਇਸ ਵਿੱਚ ਹੈ। ਲੰਮਾਂ ਸਵਾ ਸੌ ਕੋਹ ਤੇ ਚੌੜਾ ਚਾਲੀ ਕੋਹ ਬਣਦਾ ਹੈ।

ਦੁਆਬਾ ਚੱਜ, ਚ (ਚਨਾਬ) ਤੇ ਜ (ਜਿਹਲਮ) ਤੋਂ ਬਣਦਾ ਹੈ। ਜਿਹਲਮ, ਗੁਜਰਾਤ, ਸ਼ਾਹਪੁਰ-ਮਿਆਣੀ ਅਥਵਾ ਸਰਗੋਧਾ, ਪਿੰਡ ਦਾਦਨ ਖਾਂ ਇਲਾਕੇ ਇਸ ਵਿਚ ਆਉਂਦੇ ਹਨ। ਇਸ ਦੇ ਉੱਤਰੀ ਹਿੱਸੇ ਨੂੰ ਗੱਜਰੀ ਤੇ ਦੱਖਣੀ ਨੂੰ ਡੰਕੇ ਦੀ ਬਾਰ ਨਾਲ ਜਾਣਿਆ ਜਾਂਦਾ ਹੈ।

ਦੁਆਬਾ ਸਿੰਧ ਸਾਗਰ ਦਾ ਇਲਾਕਾ ਜਿਹਲਮ ਤੇ ਸਿੰਧ ਨਦੀਆਂ ਦੇ ਵਿਚਕਾਰ ਹੈ। ਰਾਵਲਪਿੰਡੀ, ਰੁਹਤਾਸ, ਨੂਰਪੁਰ, ਉੱਚ ਤੇ ਖੁਸ਼ਾਬ ਦੇ ਇਲਾਕੇ, ਲਹੀਆ ਖਾਨਗੜ ਤੇ ਮੁਜੱਫਰਗੜ੍ਹ ਦੇ ਇਲਾਕੇ ਇਸ ਵਿਚ ਪੈਂਦੇ ਹਨ। ਲਹੀਆ ਤੇ ਝੰਗ ਦੀ ਸਰਹੱਦ ਤੇ ਇੱਕ ਮਾਰੂਥਲ ਸਵਾ ਸੌ ਕੋਹ ਲੰਮਾ ਤੇ 30 ਕੋਹ ਚੌੜਾ ਹੈ।

ਪੰਜਾਬ ਦੇ ਪੰਜ ਦਰਿਆ ਸਤਲੁਜ, ਬਿਆਸ, ਰਾਵੀ, ਚਨਾਬ ਤੇ ਜਿਹਲਮ ਮਿਠਨਕੋਟ ਦੇ ਸਥਾਨ 'ਤੇ ਮਿਲ ਕੇ ਪੰਜਨਦ ਬਣਦੇ ਹਨ। ਜਿਸ ਤੋਂ ਅੱਗੇ ਇਹ ਅਰਬ ਸਾਗਰ ਵਿਚ ਜਾ ਪੈਂਦੇ ਹਨ।



Original with:
Kulbir Singh Sidhu IAS Mohali
Digitized by:
Panjab Digital Library

## ਜ਼ਿਲ੍ਹਾ ਲਾਹੌਰ:


ਲਾਹੌਰ ਦਾ ਕਿਲ੍ਹਾ

ਦੱਖਣ ਵੱਲ ਦਰਿਆ ਸਤਲੁਜ ਤੇ ਬਿਆਸ, ਪਾਰ ਫਿਰੋਜ਼ਪੁਰ ਜ਼ਿਲ੍ਹੇ, ਉੱਤਰ ਵੱਲ ਗੁਜਰਾਂਵਾਲਾ ਤੋਂ ਲਹਿੰਦੇ ਪਾਸੇ ਮਿੰਟਗੁਮਰੀ, ਸਾਰਾ ਜ਼ਿਲ੍ਹਾ ਪੱਧਰਾ ਹੈ। ਪੌਣ-ਪਾਣੀ ਸੁਖਾਵਾਂ ਹੈ। ਲਾਹੌਰ, ਕਸੂਰ ਤੇ ਚੂਨੀਆਂ ਤਿੰਨ ਤਹਿਸੀਲਾਂ ਹਨ। ਸਾਰਾ ਇਲਾਕਾ ਦੋਆਬਾ ਬਾਰੀ ਵਿਚ ਤੇ ਸ਼ਾਹਦਰਾ ਤੇ ਬਕਰਪੁਰ ਦੁਆਬਾ ਰਚਨਾ ਵਿਚ ਹੈ।

ਮਹਿਮੂਦ ਗਜ਼ਨਵੀ ਤੋਂ ਲਹੌਰ ਮੁਸਲਿਮ ਰਾਜ ਦੇ ਅਧੀਨ ਆ ਗਿਆ। ਕੁਤਬ-ਦੀਨ-ਐਬਕ ਦੇ 1206 ਈ. ਵਿਚ ਰਾਜ ਤੋਂ ਅਫਗਾਨਾਂ ਦਾ ਰਾਜ ਆਰੰਭ ਹੋਇਆ। ਸੰਨ 1524 ਤੋਂ 1752 ਤੱਕ ਲਹੌਰ ਮੁਗਲਾਂ ਦੇ ਰਾਜ ਦਾ ਹਿੱਸਾ ਰਿਹਾ ਹੈ। ਅਕਬਰ ਵੇਲੇ 1584 ਈ. ਤੋਂ 1598 ਈ. ਤਕ ਅਕਬਰ ਦੇ ਰਾਜ ਦੀ ਰਾਜਧਾਨੀ ਰਿਹਾ। ਇਥੇ ਅਕਬਰ ਨੇ ਲਹੌਰ ਦਾ ਕਿਲ੍ਹਾ ਬਣਵਾਇਆ, ਜਿਸ ਦਾ ਜਹਾਂਗੀਰ ਤੇ ਸ਼ਾਹਜਹਾਨ ਨੇ ਵਿਸਥਾਰ ਵੀ ਕੀਤਾ। ਲਹੌਰ ਵਿਚ ਔਰੰਗਜ਼ੇਬ ਨੇ (1658-1707) ਬਾਦਸ਼ਾਹੀ ਮਸਜਿਦ ਤੇ ਆਲਮਗੀਰੀ ਗੇਟ ਬਣਵਾਏ।

ਇੱਥੇ ਸਿੱਖਾਂ ਦਾ ਇੱਕੋ-ਇਕ ਸਾਰੇ ਪੰਜਾਬ ਦਾ ਪ੍ਰਮਾਣਿਤ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਹੋਇਆ ਹੈ। ਉਸ ਦੇ ਰਾਜ ਦੀਆਂ ਧੂੰਮਾਂ ਅੰਮ੍ਰਿਤਸਰ ਤੋਂ ਲੈ ਕੇ ਪਿਸ਼ਾਵਰ ਤੱਕ ਪੈਂਦੀਆਂ ਸਨ। ਲਹੌਰ ਉਸ ਦੀ ਰਾਜਧਾਨੀ ਸੀ। ਉਸ ਦੇ ਕੋਲ ਫਕੀਰ ਅਜ਼ੀਜ਼ੂਦੀਨ ਤੇ ਦੀਵਾਨ ਮੋਹਕਮ ਚੰਦ ਵਰਗੇ ਵਿਦਵਾਨ ਵਜ਼ੀਰ ਸਨ।


ਮਹਾਰਾਜਾ ਰਣਜੀਤ ਸਿੰਘ


ਦਲੀਪ ਸਿੰਘ



Original with:
Kulbir Singh Sidhu IAS Mohali
Digitized by:
Panjab Digital Library



ਹਰੀ ਸਿੰਘ ਨਲੂਆ



ਅਕਾਲੀ ਫੂਲਾ ਸਿੰਘ



ਸ਼ਾਮ ਸਿੰਘ ਅਟਾਰੀ ਵਾਲਾ

ਹਰੀ ਸਿੰਘ ਨਲੂਆ, ਅਕਾਲੀ ਫੂਲਾ ਸਿੰਘ ਤੇ ਸ਼ਾਮ ਸਿੰਘ ਅਟਾਰੀਵਾਲਾ ਵਰਗੇ ਮਾਹਰ ਜਰਨੈਲ ਸਨ। ਮਹਾਰਾਜਾ ਰਣਜੀਤ ਸਿੰਘ ਤੋਂ ਬਾਦ ਸਿੱਖ ਰਾਜ ਦੀ ਆਪਸੀ ਫੁੱਟ ਕਰਕੇ ਅੰਗਰੇਜ਼ਾਂ ਨੇ ਪੰਜਾਬ ਦੇ ਸਿੱਖ ਰਾਜ 'ਤੇ ਆਪਣਾ ਕਬਜ਼ਾ ਜਮਾ ਲਿਆ। ਉਸ ਵੇਲੇ ਮਹਾਰਾਜਾ ਦਲੀਪ ਸਿੰਘ ਬਾਲ ਅਵਸਥਾ ਵਿਚ ਮਹਾਰਾਜਾ ਰਣਜੀਤ ਸਿੰਘ ਦਾ ਇਕੋ-ਇਕ ਵਾਰਸ ਸੀ ਜਿਸ ਨੂੰ ਅੰਗਰੇਜ਼ਾਂ ਨੇ ਇੰਗਲੈਂਡ ਭੇਜ ਦਿੱਤਾ। ਪਾਕਿਸਤਾਨ ਬਣਨ ਸਮੇਂ 1947 ਵਿਚ ਲਹੌਰ ਪਾਕਿਸਤਾਨ ਵਿਚ ਆ ਗਿਆ।

ਲਾਹੌਰ ਸ਼ਹਿਰ ਪੁਰਾਤਨ ਹੈ। ਦੁਆਪਰ ਯੁਗ ਵਿੱਚ ਰਾਮਚੰਦਰ ਜੀ ਦੇ ਪੁੱਤਰ ਲਵ ਨੇ ਕਾਇਮ ਕੀਤਾ। ਇੱਕ ਵੇਰ ਢਹਿ ਢੇਰੀ ਹੋ ਕੇ ਮਹਿਮੂਦ ਗਜ਼ਨਵੀ ਦੇ ਜਰਨੈਲ ਅਮੀਰ ਮਲਕ ਅਯਾਜ਼ ਨੇ ਫਿਰ ਆਬਾਦ ਕੀਤਾ। ਮੁੱਖ ਇਮਾਰਤਾਂ ਵਿਚ ਸ਼ਾਹੀ ਕਿਲ੍ਹਾ, ਪੰਜਵੇਂ ਪਾਤਿਸ਼ਾਹ ਦੇ ਸ਼ਹੀਦੀ ਸਥਾਨ ਡੇਹਰਾ ਸਾਹਿਬ, ਜਹਾਂਗੀਰ ਦਾ ਮਕਬਰਾ, ਸ਼ਾਲੀਮਾਰ ਦਾ ਬਾਗ ਆਦਿ ਹਨ। ਵਿਦਿਅਕ ਕੇਂਦਰ ਦੇ ਤੌਰ ਤੇ ਪੰਜਾਬ ਯੂਨੀਵਰਸਿਟੀ, ਗੌਰਮਿੰਟ ਤੇ ਫਾਰਮਨ ਕ੍ਰਿਸਚੀਅਨ ਤੇ ਹੋਰ ਬਹੁਤ ਸਾਰੇ ਕਾਲਜ ਤੇ ਵਿਦਿਅਕ ਸੰਸਥਾਵਾਂ ਏਥੇ ਹੀ ਹਨ। ਵਪਾਰ, ਬੈਂਕ, ਬੀਮਾ ਕੰਪਨੀਆਂ ਤੇ ਸ਼ਾਹੂਕਾਰਾਂ ਆਦਿ ਦੀਆਂ ਵਪਾਰਕ ਤੇ ਤਜਾਰਤੀ ਲੈਣ ਦੇਣ ਦਾ ਉੱਤਰੀ ਭਾਰਤ ਦੇ ਸਭ ਤੋਂ ਵੱਧ ਰਮਣੀਕ ਸ਼ਹਿਤ ਤੋਂ ਦਾਤਾਗੰਜ ਬਖਸ਼ ਦਾ ਮਜ਼ਾਰ, ਮੀਰਾ ਸ਼ਾਹ ਕਾ ਮਜਾਰ, ਮਾਧੋ ਲਾਲ ਕਾ ਮਜ਼ਾਰ, ਦਰਿਆ



ਗੁਰਦੁਆਰਾ ਡੇਹਰਾ ਸਾਹਿਬ ਜਿੱਥੇ ਸਿੱਖ ਪੰਥ ਦੇ ਸ਼੍ਰੋਮਣੀ ਸ਼ਹੀਦ ਪੰਜਵੇਂ ਪਾਤਿਸ਼ਾਹ ਨੂੰ ਸੰਨ 1606 ਈ. ਵਿੱਚ ਸ਼ਹੀਦ ਕੀਤਾ ਗਿਆ।



Original with:
Kulbir Singh Sidhu IAS Mohali
Digitized by:
Panjab Digital Library

ਸਾਹਿਬ ਗਾਜ਼ੀ ਇਤਿਆਦ, ਮਹਾਰਾਜਾ ਰਣਜੀਤ ਸਿੰਘ ਦੀ ਸਮਾਧ, ਹਿੰਦੂਆਂ ਦੇ ਅਨੇਕ ਮੰਦਰ, ਸਿੱਖਾਂ ਦੇ ਗੁਰਦੁਆਰੇ ਵੀ ਕਾਇਮ ਹਨ। ਬਾਰਾਂ ਦਰਵਾਜ਼ੇ ਵਾਲੀ ਬਾਰਾਂਦਰੀ ਵੀ ਇਸ ਦੀ ਵਿਲੱਖਣਤਾ ਹੈ। ਬਾਗਬਾਨਪੁਰਾ ਭਸੀਨ, ਮੁਜੰਗ, ਇੱਛਰਾਂ, ਨਵਾਂ ਕੋਟ, ਸਾਦਾਂ ਕਲਾਂ, ਨਿਆਜ਼ ਬੇਗ, ਕਾਨਾ ਕਾਛਾ ਖਿਲਰੀਆਂ ਬਸਤੀਆਂ ਹਨ। ਸੰਧੂ ਤੇ ਸਿੱਧੂ ਜੱਟ ਬਹੁਤਾਤ ਵਿਚ ਹਨ ਤੇ ਹੋਰ ਵੀ ਗੋਤਾਂ ਜਾਤਾਂ ਸੰਮਿਲਤ ਹਨ। ਕਸਬਾ ਚੂਨੀਆਂ ਵਿਚ ਖੁਲ੍ਹੇ ਬਾਜ਼ਾਰ, ਬਾਗ ਤੇ ਕੋਠੀਆਂ ਤਾਮੀਰ ਹੋਈਆਂ ਹਨ। ਇਥੋਂ ਦੇ ਪ੍ਰਸਿੱਧ ਦਰਬਾਰੀ, ਅਕਬਰ ਬਾਦਸ਼ਾਹ ਵੇਲੇ ਦੀਵਾਨ ਟੋਡਰ ਮੱਲ ਟੰਡਨ ਇਥੇ ਥਾਂ ਦੇ ਸਨ। ਖੁਡੀਆਂ, ਰਾਮ ਥੰਮਣ, ਭਾਈ ਫੇਰੂ, ਬਹਿਰਵਾਲ ਪ੍ਰਸਿੱਧ ਪਿੰਡ ਹਨ। ਮਹਾਂਪੁਰਸ਼ਾਂ, ਫਕੀਰਾਂ ਤੇ ਵਲੀਆਂ ਵਿਚੋਂ ਸਦਨ ਦੀਵਾਨ ਅਨਸਾਰੀ, ਅਬਦੁਲ ਖਾਲਕ, ਮੀਆਂ ਬਾਦਸ਼ਾਹ, ਬੁੱਲੇ ਸ਼ਾਹ, ਲਾਲ ਚਿਸ਼ਤੀ ਤੇ ਬਾਵਾ ਬੰਮਣ ਆਦਿ ਹਨ।

ਲਹੌਰ ਜ਼ਿਲ੍ਹੇ ਦਾ ਨਾਂ ਇਸ ਦੇ ਸ਼ਹਿਰ ਲਹੌਰ ਦੇ ਨਾਂ ਤੇ ਹੈ। ਹਿੰਦੂ ਸੋਮਿਆਂ ਮੁਤਾਬਿਕ ਲੋਹਾਵਰ ਦਾ ਮਤਲਬ ਲੋਹ ਦਾ ਕਿਲ੍ਹਾ, ਸ੍ਰੀ ਰਾਮ ਦੇ ਪੁੱਤਰ ਲਵ ਦੇ ਨਾਂ ਤੇ ਪਿਆ ਜਾਪਦਾ ਹੈ। ਅਫਗਾਨਿਸਤਾਨ ਵਿਚ ਇਕ ਲਹੌਰ, ਪਿਸ਼ਾਵਰ ਜ਼ਿਲ੍ਹੇ ਵਿਚ, ਇਕ ਹੋਰ ਹਿੰਦੋਸਤਾਨ ਵਿਚ ਅਤੇ ਰਾਜਪੁਤਾਨਾ ਦੇ ਮੇਵਾੜ ਜ਼ਿਲ੍ਹੇ ਵਿਚ ਵੀ ਲੋਹਾਰ। ਇੰਜ ਜਾਪਦਾ ਹੈ ਕਿ ਮੁਸਲਮਾਨ ਇਸ ਅੱਖਰ ਨੂੰ ਲੋਹਾਰ, ਲੋਹੇਰ, ਲਾਹਾਵਾਰ, ਲਿਹੋਵਾ, ਲੋਹਾਵਾਰ ਅਤੇ ਲਹਿਵਾਰ ਵਰਤਦੇ ਰਹੇ ਹਨ। ਰਾਜਸਥਾਨ ਵਿਚ ਲੋਹਕੋਟ ਅਤੇ ਦੇਸਵੀਭਾਸ਼ਾ ਵਿਚ ਇਸ ਨੂੰ ਲਵਪੁਰ ਕਿਹਾ ਜਾਂਦਾ ਹੈ।

ਲਹੌਰ ਇਕ ਖੂਬਸੂਰਤ ਅਤੇ ਦਰਸ਼ਨੀ ਸ਼ਹਿਰ ਹੈ। ਇਸੇ ਕਰਕੇ ਇਕ ਅਖਾਉਤ ਪ੍ਰਸਿੱਧ ਹੋ ਗਈ ਸੀ, ਜਿਸ ਨੇ ਲਹੌਰ ਨਹੀਂ ਵੇਖਿਆ, ਉਹ ਜੰਮਿਆ ਹੀ ਨਹੀਂ।

ਲਹੌਰ ਪਾਕਿਸਤਾਨ ਦਾ ਦੂਸਰਾ ਵੱਡਾ ਸ਼ਹਿਰ ਹੈ। ਪਹਿਲਾ ਵੱਡਾ ਸ਼ਹਿਰ ਕਰਾਚੀ ਹੈ। ਇਸ ਤਰ੍ਹਾਂ ਨਾਲ ਲਹੌਰ ਸੰਸਾਰ ਦਾ ਤੇਈਵਾਂ ਵੱਡਾ ਸ਼ਹਿਰ ਹੈ। ਇਹ ਜ਼ਿਲ੍ਹਾ ਤਿੰਨ ਤਹਿਸੀਲਾਂ ਵਿਚ ਵੰਡਿਆ ਹੈ- ਪੂਰਬ ਵਿਚ ਲਹੌਰ ਅਤੇ ਕਸੂਰ, ਪੱਛਮ ਵਿਚ ਚੁਨੀਆ। ਕਸੂਰ ਚਾਲੀ ਮੀਲ ਸਤਲੁਜ ਕਿਨਾਰੇ, ਲਹੌਰ ਜ਼ਿਆਦਾ ਰਾਵੀ ਦੇ ਕਿਨਾਰੇ ਅਤੇ ਚੂਨੀਆਂ ਤਹਿਸੀਲ ਜ਼ਿਆਦਾ ਸਤਲੁਜ ਅਤੇ ਘੱਟ ਰਾਵੀ ਦੇ ਕਿਨਾਰੇ ਫੈਲੀ ਹੋਈ ਹੈ। ਲਹੌਰ ਸਟੇਸ਼ਨ ਇਕ ਬਹੁਤ ਹੀ ਮਸ਼ਹੂਰ ਜੰਕਸ਼ਨ ਹੈ ਜਿਹੜਾ ਕਿ ਪੂਰਬ ਵਿਚ ਅੰਮ੍ਰਿਤਸਰ, ਅੰਬਾਲਾ, ਬਠਿੰਡਾ ਅਤੇ ਦਿੱਲੀ ਵਲ, ਦੱਖਣ ਵਿਚ ਮੁਲਤਾਨ ਅਤੇ ਕਰਾਚੀ ਵਲ ਪੱਛਮ ਵਿਚ ਲਾਇਲਪੁਰ (ਸਾਂਗਲਾ ਦੀਆਂ ਪਹਾੜੀਆਂ) ਅਤੇ ਉੱਤਰ-ਪੱਛਮ ਵਲ ਰਾਵਲਪਿੰਡੀ ਅਤੇ ਪਿਸ਼ਾਵਰ ਵਲ ਇਸ ਜੰਕਸ਼ਨ ਤੋਂ ਬਹੁਤ ਸਾਰੀਆਂ ਰੇਲਗੱਡੀਆਂ ਜਾਂਦੀਆਂ ਸਨ। ਕਸੂਰ ਬਾਰੇ ਇਹ ਕਿਹਾ ਜਾਂਦਾ ਹੈ ਕਿ ਰਾਜਾ ਰਾਮ ਦੇ ਪੁੱਤਰ ਕੁਸ਼ ਨੇ ਇਸ ਨੂੰ ਵਸਾਇਆ ਸੀ।



Original with:
Kulbir Singh Sidhu IAS Mohali
Digitized by:
Panjab Digital Library

ਰਾਵੀ ਨਦੀ ਸੂਰਜ ਦੇ ਨਾਮ ਦੀ ਪ੍ਰਤੀਕ ਹੈ। ਇਹ ਨਦੀ ਯੂਨਾਨੀਆਂ ਦੀ ਹਾਈਡਰੋਟਸ (Hydraotes), ਵੇਦਾਂ ਦੀ ਪਾਰੁਸ਼ਨੀ ਅਤੇ ਸੰਸਕ੍ਰਿਤ ਦੇ ਲੇਖਕਾਂ ਦੀ ਇਰਾਵਤੀ ਇਸ ਜ਼ਿਲ੍ਹੇ ਵਿਚ ਅੰਮ੍ਰਿਤਸਰ ਦੇ ਇਛੋਗਿਲ ਪਿੰਡ ਵਲੋਂ ਦਾਖਲ ਹੁੰਦੀ ਹੈ।

ਸਤਲੁਜ ਦਰਿਆ ਆਰੀਆ ਅਤੇ ਪਟੋਲਮੀਆਂ ਦੀਆਂ ਜਰਾਦੋਸ, ਵੇਦਾਂ ਦਾ ਸਾਤੂਧਰੀ ਜਾਂ ਸ਼ਤਾਦਰੂ, ਦਰਿਆ ਬਿਆਸ ਨਾਲ ਮਿਲ ਕੇ ਇਸ ਜ਼ਿਲ੍ਹੇ ਵਿਚ ਦਾਖਲ ਹੁੰਦਾ ਹੈ।

ਪਾਕਿਸਤਾਨ ਬਣਨ ਤੋਂ ਬਾਅਦ ਜ਼ਿਲ੍ਹਾ ਲਹੌਰ ਵਿਚ ਤਰੱਕੀ ਦੇ ਕਾਫੀ ਯਤਨ ਹੋਏ ਜਿਸ ਦੇ ਸਿੱਟੇ ਵਜੋਂ ਦਸਤਕਾਰੀ ਦਾ ਬਹੁਤ ਵਾਧਾ ਹੋਇਆ। ਲਾਹੌਰ ਵਿਚ ਸੱਤ ਯੂਨੀਵਰਸਿਟੀਆਂ ਬਣੀਆਂ। ਵੱਡੇ ਵੱਡੇ ਸ਼ਹਿਰਾਂ ਨੂੰ ਪੱਕੀਆਂ ਸੜਕਾਂ ਨਾਲ ਮਿਲਾਇਆ ਗਿਆ।

ਇਥੋਂ ਦੀ ਮੁੱਖ ਫਸਲ ਕਣਕ, ਜੌਂ ਅਤੇ ਗੰਨਾ ਹੈ। ਪਾਕਿਸਤਾਨ ਬਣਨ ਤੋਂ ਪਹਿਲਾਂ ਕਣਕ ਲਈ ਇਹ ਕਾਵਿ ਟੋਟਾ ਬੜਾ ਮਸ਼ਹੂਰ ਸੀ: "ਯੂ.ਪੀ.ਸੀ.ਪੀ. ਸਿੰਧ ਪੰਜਾਬ/ ਗੇਹੂੰ ਕਾ ਘਰ ਯੇਹ ਜਨਾਬ।" ਲਹੌਰ ਪੰਜਾਬ ਦਾ ਕੇਂਦਰੀ ਧੁਰਾ ਸੀ। ਵਪਾਰਕ ਪੱਖ ਤੋਂ ਲਹੌਰ ਅੱਜ ਪੰਜਾਬ ਦਾ ਹੀ ਨਹੀਂ ਪਾਕਿਸਤਾਨ ਦਾ ਵੱਡਾ ਤੇ ਮੁੱਖ ਕੇਂਦਰ ਹੈ।

**ਜ਼ਿਲ੍ਹਾ ਗੁਜਰਾਂਵਾਲਾ/ਸ਼ੇਖ਼ੂਪੁਰਾ:** ਇਸ ਦੇ ਪੂਰਬ ਵਿੱਚ ਜ਼ਿਲ੍ਹਾ ਲਾਹੌਰ ਅਤੇ ਅੰਮ੍ਰਿਤਸਰ, ਪੱਛਮ ਵੱਲ ਝੰਗ ਪੈਂਦਾ ਹੈ। ਗੁਜਰਾਂਵਾਲਾ ਦੇ ਨਾਂ ਦਾ ਮਤਲਬ ਗੁਜਰਾਂ ਦੇ ਰਹਿਣ ਵਾਲੀ ਥਾਂ ਹੈ। ਅਸਲ ਵਿਚ ਗੁੱਜਰ ਵਣਜਾਰੇ ਸਨ ਜਿਨ੍ਹਾਂ ਨੂੰ ਬਹੁਤ ਪੀੜ੍ਹੀਆਂ ਪਹਿਲਾਂ ਸਾਂਸੀ ਜੱਟਾਂ ਨੇ ਅੰਮ੍ਰਿਤਸਰੋਂ ਭਜਾਇਆ ਸੀ। ਇਸ ਦਾ ਨਾਮ ਸ਼ੇਖ਼ੂਪੁਰਾ ਕਿਉਂ ਪਿਆ, ਇਸ ਬਾਰੇ ਇੱਕ ਰਾਇ ਇਹ ਹੈ ਕਿ ਸ਼ਹਿਜ਼ਾਦਾ ਸਲੀਮ ਭਾਵ ਜਹਾਂਗੀਰ ਜਿਸ ਨੂੰ ਬਚਪਨ ਵਿੱਚ ਸ਼ੇਖ਼ੂ ਬਾਬਾ ਕਹਿੰਦੇ ਸਨ, ਜਿਸਦਾ ਇੱਕ ਵਾਰ ਇੱਥੇ ਲਸ਼ਕਰ ਠਹਰਿਆ ਸੀ, ਜਿਸ ਕਰਕੇ ਇਸਦਾ ਨਾਮ ਸ਼ੇਖ਼ੂਪੁਰਾ ਪਿਆ। ਇਥੋਂ ਦੀ ਤਰੱਕੀ ਸਿੱਖ ਰਾਜ ਸਮੇਂ ਨੱਕਈ ਮਿਸਲ ਦੀ ਮਾਈ ਨਕੈਣ ਨੇ ਕਰਵਾਈ। ਜੋ ਕਿ ਮਹਾਰਾਜਾ ਰਣਜੀਤ ਸਿੰਘ ਦੀ ਰਾਣੀ ਸੀ ਅਤੇ ਸ਼ਹਿਜ਼ਾਦਾ ਖੜਕ ਸਿੰਘ ਦੀ ਮਾਤਾ ਸੀ। ਉਸਨੇ ਇੱਥੇ ਕਿਲ੍ਹਾ ਉਸਾਰ ਕੇ ਥੋੜ੍ਹੀ ਜਿਹੀ ਫੌਜ ਵੀ ਰੱਖੀ ਹੋਈ ਸੀ। ਜੰਡਿਆਲਾ ਸ਼ੇਰ ਖਾਨ, ਸ਼ਰਕਪੁਰ ਅਤੇ ਕਿਲ੍ਹਾ ਦਿਦਾਰ ਸਿੰਘ



ਗੁਰਦੁਆਰਾ ਨਨਕਾਣਾ ਸਾਹਿਬ



Original with:
Kulbir Singh Sidhu IAS Mohali
Digitized by:
Panjab Digital Library

ਵਸਦੇ-ਰਸਦੇ ਕਸਬੇ ਹਨ। ਗੁਰੂ ਨਾਨਕ ਸਾਹਿਬ ਦਾ ਜਨਮ ਸਥਾਨ ਨਨਕਾਣਾ ਸਾਹਿਬ ਵੀ ਇਸ ਜ਼ਿਲ੍ਹੇ ਵਿੱਚ ਹੈ। ਖਾਨਗਾਹ ਡੋਗਰਾਂ ਵਿੱਚ ਦਰਗਾਹ ਹਾਜੀ ਦਿਵਾਨ ਸਾਹਿਬ, ਹਾਜੀ ਮਹਿਮੂਦ ਸ਼ਾਹ, ਮਜ਼ਾਰ ਪੀਰ ਸ਼ਾਹ ਅਤੇ ਰੋਜ਼ਾ ਸ਼ਾਹ ਸਦਰ-ਉ-ਦੀਨ ਇੱਥੋਂ ਦੇ ਧਾਰਮਿਕ ਸਥਾਨ ਹਨ। ਗੁੱਜਰਾਂਵਾਲਾ ਜ਼ਿਲ੍ਹੇ ਨੂੰ ਵਸਾਉਣ ਵਾਲਾ ਇੱਕ ਖਾਨ ਸੀ ਜਿਸ ਨੇ ਇਸ ਦਾ ਨਾਂ ਖਾਨਪੁਰ ਰੱਖਿਆ। ਫਿਰ ਜੱਟ ਗੁੱਜਰਾਂ ਨੇ ਇਸ ਇਲਾਕੇ ਤੇ ਕਬਜ਼ਾ ਕਰ ਲਿਆ ਅਤੇ ਖਾਨਪੁਰ ਦਾ ਨਾਮ ਬਦਲਕੇ ਗੁੱਜਰਾਂ ਵਾਲਾ ਕਰ ਦਿੱਤਾ।

ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਅਤੇ ਸ਼ੁਕਰ ਚੱਕੀਆ ਮਿਸਲ ਦੇ ਸਰਦਾਰ ਮਹਾਂ ਸਿੰਘ ਅਤੇ ਦਾਦਾ ਚੜ੍ਹਤ ਸਿੰਘ ਸਮੇਂ ਵੀ ਇਹੋ ਰਾਜਧਾਨੀ ਰਹੀ ਹੈ। ਮਹਾਰਾਜਾ ਰਣਜੀਤ ਸਿੰਘ ਨੇ ਲਹੌਰ ਨੂੰ ਰਾਜਧਾਨੀ ਬਣਾ ਲਿਆ ਸੀ। ਸਿੱਖਾਂ ਦੇ ਰਾਜ ਪਿੱਛੋਂ 1849 ਈ: ਵਿਚ ਇਹ ਗੁਜਰਾਂਵਾਲਾ ਅੰਗਰੇਜ਼ਾਂ ਦੇ ਅਧੀਨ ਹੋ ਗਿਆ। ਸੰਨ 1947 ਵਿਚ ਦੇਸ਼ ਅਜ਼ਾਦ ਹੋਣ ਸਮੇਂ ਇਹ ਪਾਕਿਸਤਾਨ ਵਿਚ ਆ ਗਿਆ। ਸ਼ਹਿਰ ਗੁਜਰਾਂਵਾਲਾ 1951 ਵਿਚ ਜ਼ਿਲ੍ਹਾ ਗੁੱਜਰਾਂਵਾਲਾ ਬਣ ਗਿਆ।

ਚਨਾਬ ਦਰਿਆ ਇਸ ਜ਼ਿਲ੍ਹੇ ਦੀ ਉਤਰੀ ਅਤੇ ਉਤਰੀ ਪੱਛਮੀ ਸੀਮਾ 'ਤੇ ਹੈ। ਉਤਰ ਵਿਚ ਜ਼ਿਲ੍ਹਾ ਗੁਜਰਾਤ ਤੇ ਸ਼ਾਹਪੁਰ, ਪੱਛਮ ਵਿਚ ਝੰਗ ਜ਼ਿਲ੍ਹਾ, ਦੱਖਣ ਵਿਚ ਸ਼ੇਖੂਪੁਰਾ ਅਤੇ ਪੂਰਬ ਵਿਚ ਲਹੌਰ, ਅੰਮ੍ਰਿਤਸਰ ਅਤੇ ਸਿਆਲਕੋਟ ਜ਼ਿਲ੍ਹੇ ਨਾਲ ਲਗਦਾ ਹੈ। ਇਸ ਜ਼ਿਲ੍ਹੇ ਦੀਆਂ ਤਿੰਨ ਤਹਿਸੀਲਾਂ ਗੁਜਰਾਂਵਾਲਾ, ਵਜ਼ੀਰਾਬਾਦ ਅਤੇ ਹਾਫਿਜ਼ਾਬਾਦ ਹਨ। ਜ਼ਿਲ੍ਹਾ ਗੁਜਰਾਂਵਾਲਾ ਉਹ ਪਹਿਲਾ ਖੇਤਰ ਹੈ ਜਿੱਥੇ ਸਿੱਖਾਂ ਨੇ ਆਪਣਾ ਰਾਜ ਵਸਾਇਆ ਸੀ। ਗੁਜਰਾਂਵਾਲਾ ਸ਼ਹਿਰ ਸਿੱਖਾਂ ਲਈ ਖਾਸ ਮਹੱਤਵ ਰੱਖਦਾ ਹੈ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਇੱਥੋਂ ਦਾ ਜੰਮਪਲ ਸੀ। ਹਰੀ ਸਿੰਘ ਨਲੂਆ ਗੁਜਰਾਂਵਾਲਾ ਦਾ ਇੱਕ ਬਹਾਦਰ ਜਰਨੈਲ ਸੀ। ਗੁੱਜਰਾਂਵਾਲਾ ਵਿਚ ਪ੍ਰਮੁੱਖ ਜੱਟ ਕਬੀਲੇ ਵਿਰਕ, ਵੜਾਇਚ, ਚੀਮਾ, ਗੁਰਾਇਆ, ਦੋਥਰ ਅਤੇ ਸ਼ੇਖੂ ਹਨ।

ਇਸ ਸ਼ਹਿਰ ਦੀਆਂ ਕੁਝ ਮਸ਼ਹੂਰ ਇਤਿਹਾਸਕ ਇਮਾਰਤਾਂ ਮਹਾਰਾਜਾ ਰਣਜੀਤ ਸਿੰਘ ਦੇ ਪਿਤਾ ਸ੍ਰ: ਮਹਾਂ ਸਿੰਘ ਦੀ ਸਮਾਧ ਅਤੇ ਬਾਰਾਦਰੀ ਬਾਗ ਹਨ।

ਗੁੱਜਰਾਂਵਾਲਾ ਹੁਣ ਵਪਾਰਕ ਕੇਂਦਰ ਬਣ ਗਿਆ ਹੈ। ਜਿੱਥੇ ਇੰਡਸਟਰੀ ਵਿਚ ਤਾਂਬਾ, ਪਿੱਤਲ, ਅਲਮੀਨੀਅਮ ਤੇ ਲੋਹੇ ਦੀ ਬਹੁ ਭਾਂਤ ਵਰਤੋਂ ਤੇ ਵਪਾਰ ਹੁੰਦਾ ਹੈ ਉਥੇ ਕਣਕ, ਜੌਂ, ਛੋਲੇ, ਕਪਾਹ ਤੇ ਚੌਲਾਂ ਦੀ ਭਰਪੂਰ ਫਸਲ ਹੋਣ ਕਰਕੇ ਵੱਡੀ ਮੰਡੀ ਹੈ। ਦਰਿਆ ਚਨਾਬ ਉੱਤੇ 'ਹਾਈਡਰੋ ਇਲੈਕਟ੍ਰਿਕ ਪ੍ਰੋਜੈਕਟ' ਲਾਇਆ ਗਿਆ ਹੈ।

ਗੁੱਜਰਾਂਵਾਲਾ "ਪਹਿਲਵਾਨਾਂ ਦਾ ਸ਼ਹਿਰ" ਵਜੋਂ ਮਸ਼ਹੂਰ ਹੈ । ਪ੍ਰਸਿੱਧ



*Original with:*
Kulbir Singh Sidhu IAS Mohali
*Digitized by:*
Panjab Digital Library

ਪਹਿਲਵਾਨ 'ਗਾਮਾ' ਇਥੋਂ ਦਾ ਵਸਨੀਕ ਸੀ। ਇਥੋਂ ਦੇ ਰਹੀਮ ਸੁਲਤਾਨੀ ਵਾਲੇ ਨੇ ਦੋ ਵਾਰ ਰੁਸਤਮ-ਇ-ਹਿੰਦ ਦਾ ਖਿਤਾਬ ਪ੍ਰਾਪਤ ਕੀਤਾ ਸੀ।

ਜੰਡਿਆਲਾ ਸ਼ੇਰ ਖਾਂ ਸ਼ਰਕਪੁਰ, ਕਿਲ੍ਹਾ ਦੀਦਾਰ ਸਿੰਘ ਇਸ ਦੇ ਕਸਬੇ ਹਨ। ਗੁਰੂ ਨਾਨਕ ਸਾਹਿਬ ਦਾ ਜਨਮ ਅਸਥਾਨ, ਨਨਕਾਣਾ ਸਾਹਿਬ, ਵੀ ਇਸੇ ਜ਼ਿਲ੍ਹੇ ਵਿੱਚ ਹੈ। ਖਾਨਗਾਹ ਡੋਗਰਾਂ ਵਿਚ ਦਰਗਾਹ ਹਾਜੀ ਦੀਵਾਨ ਸਾਹਿਬ, ਹਾਜੀ ਮਹਿਮੂਦ ਸ਼ਾਹ, ਮਜ਼ਾਰ ਪੀਰ ਸ਼ਾਹ ਤੇ ਰੋਜਾ ਸ਼ਾਹ ਸਦਰ-ਉ-ਦੀਨ ਪੂਜਾ ਅਸਥਾਨ ਹਨ।

ਹੁਣ ਸ਼ੇਖੂਪੁਰਾ ਵੱਖਰਾ ਜ਼ਿਲ੍ਹਾ ਹੈ। 2004 ਵਿਚ ਨਨਕਾਣਾ ਸਾਹਿਬ ਨੂੰ ਵੀ ਜ਼ਿਲ੍ਹਾ ਬਣਾ ਦਿੱਤਾ ਗਿਆ ਸੀ।

**ਹਾਫ਼ਿਜ਼ਾਬਾਦ ਤਹਿਸੀਲ:** ਬਹੁਤੀ ਵਸੋਂ ਭੱਟੀ ਰਾਜਪੂਤਾਂ ਤੇ ਤਾੜ ਮੁਸਲਮਾਨਾਂ ਦੀ ਹੈ। ਗੱਲਬਾਤ ਵਿਚ ਪਚਾਧੀ ਰੰਗ ਹੈ। ਧੋਤੀ, ਚਾਦਰ ਤੇ ਦਸਤਾਰ ਮਨਪਸੰਦ ਪਹਿਰਾਵੇ ਹਨ। ਵੱਡੇ ਕਸਬੇ ਤੇ ਪਿੰਡਾਂ ਵਿਚ ਭੱਟੀਆਂ, ਜਲਾਲਪੁਰ, ਵਣੀ ਕੇ ਤਾਰੜ, ਕੌਲੂ ਤਾਰੜ, ਹਾਫ਼ਿਜ਼ਾਬਾਦ, ਰਾਮਪੁਰ, ਚੱਕ ਭੱਟੀ, ਕਿਲ੍ਹਾ ਮੁਰਾਦ ਬਖਸ਼ ਜਿਥੇ ਲੋੜੀਂਦੀਆਂ ਵਸਤਾਂ ਦੀ ਖਰੀਦੋ ਫੋਖਤ ਲਈ 100-100 ਤੋਂ ਵੱਧ ਦੁਕਾਨਾਂ ਹਨ। ਵਪਾਰ ਮੱਧਮ ਹੈ। ਲੈਣ ਦੇਣ ਮਹਾਜਨੀ ਹੈ। ਇੱਕ ਬੁਰਜ ਦੁੱਲਾ ਭੱਟੀ ਦੇ ਨਾਮ ਹੇਠ ਹੈ। ਕਾਲਕਾ ਦੇਵੀ, ਬਹਾਉਦੀਨ ਦੇ ਮਜ਼ਾਰ ਤੇ ਮੇਲੇ ਲਗਦੇ ਹਨ। ਆਮ ਫਸਲਾਂ ਵਿਚ ਕਣਕ, ਜੌਂ, ਗੰਨਾਂ ਤੇ ਕਪਾਹ ਆਦਿ ਕਾਫੀ ਤਾਦਾਦ ਵਿਚ ਪੈਦਾ ਕੀਤੇ ਜਾਂਦੇ ਹਨ। ਰਹਿਮਤ ਖਾਂ ਰਾਜਪੂਤ ਭੱਟੀ ਦਾ ਖਾਨਦਾਨ ਮਸ਼ਹੂਰ ਹੈ ਜਿਹੜੇ ਆਪ ਇਸ ਇਲਾਕੇ ਦੇ ਪ੍ਰਸਿੱਧ ਕਾਰਦਾਰ ਜਾਂ ਹਾਕਮ ਰਹੇ ਹਨ ਤੇ ਇਸੇ ਤਰ੍ਹਾਂ ਆਪ ਮਾਮਲਾ ਉਗਰਾਹ ਕੇ ਆਪ ਹੀ ਇਸ ਦੇ ਪ੍ਰਬੰਧਕ ਸਨ।

**ਤਹਿਸੀਲ ਗੁਜਰਾਂਵਾਲਾ ਤੇ ਰਾਮ ਨਗਰ:** ਇਸ ਵਿਚ ਗੁਜਰਾਂਵਾਲਾ, ਐਮਨਾਬਾਦ, ਵਜ਼ੀਰਾਬਾਦ, ਅਕਾਲਗੜ੍ਹ ਤੇ ਰਾਮਨਗਰ ਪ੍ਰਸਿੱਧ ਸ਼ਹਿਰ ਤੇ ਕਸਬੇ ਹਨ। ਕਸਬਾ ਵਜ਼ੀਰਾਬਾਦ ਤੇ ਐਮਨਾਬਾਦ ਵਿਚ ਵਿਸਾਖੀ ਦੇ ਮੇਲੇ ਬੜੀ ਧੂਮਧਾਮ ਨਾਲ ਮਨਾਏ ਜਾਂਦੇ ਹਨ। ਦਰਿਆ ਝਨਾਂ ਵਿਚ ਇਸ਼ਨਾਨ ਕਰਨਾ ਪੁੰਨ ਸਮਝਿਆ ਜਾਂਦਾ ਹੈ। ਧਨੀ ਰਾਮ ਚਾਤਰਿਕ ਦੀ ਕਵਿਤਾ, 'ਮਾਰਦਾ ਦਮਾਮੇ ਜੱਟ ਮੇਲੇ ਆ ਗਿਆ' ਇਨ੍ਹਾਂ ਮੇਲਿਆਂ ਦਾ ਪ੍ਰਤੀਕਰਮ ਰੂਪ ਹੈ। ਇਹੋ ਹੀ ਪੰਜਾਬ ਦੀ ਕਿਰਸਾਨੀ ਦੇ ਰੰਗ ਬੱਝਵੇਂ ਇਕੱਠ ਹਨ ਜਿਨ੍ਹਾਂ ਵਿਚ ਲੜਾਈ ਝਗੜੇ, ਪੁਰਾਣੀਆਂ ਦੁਵੈਤਾਂ ਨੂੰ ਹਕ-ਰਸੀ ਕਰਵਾ ਤੇ ਖੁਸ਼ੀ ਦੀਆਂ ਲਹਿਰਾਂ ਵਿਚ ਖੀਵੇ ਹੋਏ ਬੇਖਬਰ ਤੇ ਮਸਤੀ



Original with:
Kulbir Singh Sidhu IAS Mohali
Digitized by:
Panjab Digital Library

ਦੀਆਂ ਸੁਰਾਂ ਵਿਚ ਗੜੂੰਦ ਪੰਜਾਬ ਦੀ ਅਣਦੇਖੀ ਸੁਭਾਵਾਂ ਦਾ ਪ੍ਰਗਟਾ ਹੁੰਦਾ ਹੈ। ਡੰਗਰਾਂ ਦੀ ਚੋਰੀ ਤੇ ਇਹ ਆਮ ਤੌਰ ਤੇ ਵਿਰਕਾਂ ਤੇ ਚੱਠਿਆਂ ਦੇ ਜ਼ਿੰਮੇ ਹੀ ਲਗਦੀ ਸੀ। 'ਲੱਖਦਾਤਾ ਗੁੱਗੇ ਦਾ ਪੀਰ' ਦਾ ਮੇਲਾ ਧੌਂਕਲ ਪਿੰਡ ਵਿਚ ਲਗਦਾ ਹੈ ਜਿਥੇ ਲੱਖਾਂ ਦੀ ਗਿਣਤੀ ਵਿਚ ਇਕੱਠ ਹੋ ਕੇ ਮਹੀਨਾ ਭਰ ਚਲਦਾ ਹੈ।

## ਜ਼ਿਲ੍ਹਾ ਸਿਆਲਕੋਟ:

ਸਿਆਲਕੋਟ ਸ਼ਹਿਰ ਇਕ ਮੱਤ ਅਨੁਸਾਰ ਪਾਂਡਵਾਂ ਦੇ ਪੂਰਵਜ ਰਾਜਾ ਸੁਲ ਜਾਂ ਸਾਲਾ ਨੇ ਵਸਾਇਆ। ਉਸ ਦੀ ਮੌਤ ਦੇ ਬਾਅਦ ਇਹ ਮੰਨਿਆ ਜਾਂਦਾ ਹੈ ਕਿ ਉਜੈਨ ਦੇ ਰਾਜਾ ਬਿਕਰਮਾਦਿੱਤ ਦੇ ਸ਼ਾਸਨ ਦੌਰਾਨ ਰਾਜਾ ਸ਼ਾਲੀਵਾਨ ਜਾਂ ਸਲਵਾਨ, ਜਿਸ ਨੇ ਕਿ ਇੱਥੇ ਸੀਆ ਦਾ ਕਿਲ੍ਹਾ ਅਤੇ ਸ਼ਹਿਰ ਵਸਾਇਆ, ਦੇ ਨਾਂ ਤੇ ਸਿਆਲਕੋਟ ਨਾਂ ਪਿਆ। ਕਥਾ ਦੇ ਅਨੁਸਾਰ ਸ਼ਾਲੀਵਾਨ ਦੇ ਦੋ ਪੁੱਤਰ ਪੂਰਨ ਅਤੇ ਰਸਾਲੂ ਸਨ। ਪੂਰਨ ਨੂੰ ਉਸ ਦੀ ਸੌਤੇਲੀ ਮਾਂ ਨੇ ਖੂਹ ਵਿਚ ਸੁਟਵਾ ਦਿੱਤਾ ਸੀ ਜਿਹੜਾ ਕਿ ਅੱਜ ਵੀ ਇਕ ਤੀਰਥ ਸਥਾਨ ਹੈ ਅਤੇ ਰਸਾਲੂ ਜਿਸ ਨੇ ਕਿ ਸਿਆਲਕੋਟ ਉੱਤੇ ਰਾਜ ਕੀਤਾ ਪੰਜਾਬ ਦੀਆਂ ਲੋਕ ਕਥਾਵਾਂ ਦਾ ਇਕ ਪ੍ਰਮੁੱਖ ਪਾਤਰ ਹੈ। ਮੁਹੰਮਦ ਗੌਰੀ ਨੇ ਇਸ ਨੂੰ ਆਪਣੀ ਸ਼ਕਤੀ ਦਾ ਕੇਂਦਰ ਬਣਾ ਕੇ ਇਥੇ ਕਿਲ੍ਹੇ ਵਿਚ ਫੌਜ ਰੱਖੀ। ਮਹਾਰਾਜਾ ਰਣਜੀਤ ਸਿੰਘ ਵੇਲੇ ਉਨ੍ਹਾਂ ਦਾ ਸਪੁੱਤਰ ਕਸ਼ਮੀਰਾ ਸਿੰਘ ਇਸ ਦਾ ਪ੍ਰਬੰਧਕ ਰਿਹਾ। ਸਿਆਲਕੋਟ ਜ਼ਿਲ੍ਹਾ ਲਹੌਰ ਡਵੀਜ਼ਨ ਦਾ ਹਿੱਸਾ ਹੈ। ਲਹੌਰ ਦੇ ਢਹਿ ਢੇਰੀ ਹੋ ਜਾਣ ਤੇ ਇਹ ਪੰਜਾਬ ਦੀ ਰਾਜਧਾਨੀ ਰਿਹਾ ਹੈ। ਇਸ ਜ਼ਿਲ੍ਹੇ ਦੇ ਉਤਰ ਵਿਚ ਗੁਜਰਾਤ ਜ਼ਿਲ੍ਹਾ ਅਤੇ ਜੰਮੂ ਰਾਜ, ਪੂਰਬ ਵਿਚ ਗੁਰਦਾਸਪੁਰ ਜ਼ਿਲ੍ਹਾ, ਦੱਖਣ ਵਿਚ ਅੰਮ੍ਰਿਤਸਰ ਜ਼ਿਲ੍ਹਾ ਅਤੇ ਪੱਛਮ ਵਿਚ ਸ਼ੇਖੂਪੁਰਾ ਅਤੇ ਗੁਜਰਾਂਵਾਲਾ ਜ਼ਿਲ੍ਹਾ ਪੈਂਦਾ ਹੈ। ਸਿਆਲਕੋਟ ਤੋਂ ਹਿਮਾਲਿਆ ਦੀ ਪੀਰਪੰਜਾਲ ਪਹਾੜੀਆਂ ਬਹੁਤ ਸੋਹਣੀਆਂ ਦਿਖਾਈ ਦਿੰਦੀਆਂ ਹਨ। ਉਤਰ ਵਿਚ ਚਨਾਬ ਅਤੇ ਪੱਛਮ ਵਿਚ ਰਾਵੀ ਨਾਲ ਘਿਰਿਆ ਇਹ ਜ਼ਿਲ੍ਹਾ ਕਾਫੀ ਉਪਜਾਊ ਹੈ। ਅੱਜਕੱਲ੍ਹ ਦੀਆਂ ਪ੍ਰਮੁੱਖ ਜਾਤੀਆਂ ਹਨ: ਬਾਜਵਾ-ਜਿਹੜੇ ਕਿ ਮੱਧ ਭਾਰਤ ਦੇ ਮਕਿਆਲਾ ਤੋਂ ਆਏ; ਸਿੱਧੂ- ਆਉਧ ਤੋਂ ਆਏ ਅਤੇ ਸਲੈਰੀਆ ਰਾਜਪੂਤ ਪਹਾੜਾਂ ਤੋਂ ਆਏ ਸਨ।

ਸਿਆਲਕੋਟ ਦੀ ਵਸੋਂ ਘਣੀ ਨਹੀਂ ਹੈ। ਪਰ ਛਾਉਣੀ ਕਰਕੇ ਰੌਣਕ ਵਧੀ ਹੈ। ਹਜ਼ਰਤ ਇਮਾਮ ਅਲੀ ਅਤੇ ਨਬਤ ਸਰਾਜ ਸ਼ਹੀਦ ਦੀਆਂ ਖਾਨਗਾਹਾਂ ਵੀ ਬਹੁਤ ਮਸ਼ਹੂਰ ਹਨ। ਇਸ ਦਾ ਜੰਮੂ ਕਸ਼ਮੀਰ ਦੀ ਰਿਆਸਤ ਨਾਲ ਵਪਾਰਕ ਅਦਾਨ-ਪ੍ਰਦਾਨ ਹੁੰਦਾ ਹੈ। ਸਿਆਲਕੋਟ ਸ਼ਹਿਰ ਪੀਲੀ ਤੇ ਚੀਕਣੀ ਮਿੱਟੀ ਤੇ ਵਸਿਆ ਹੈ ਜਿਹੜੀ ਕਿ ਘੁਮਿਆਰਾਂ ਦੇ ਬਰਤਨ ਬਣਾਉਣ ਲਈ ਕਾਫੀ ਚੰਗੀ ਹੈ ਅਤੇ ਇਸ ਤੋਂ ਟਾਈਲਾਂ, ਜਾਰ, ਗੁਲਦਾਨ, ਕੱਪ-ਪਲੇਟਾਂ, ਜਾਲੀਆਂ ਅਤੇ ਮਰਤਬਾਨ ਬਣਾਏ ਜਾਂਦੇ



Original with:
Kulbir Singh Sidhu IAS Mohali
Digitized by:
Panjab Digital Library

ਹਨ। ਇਸ ਜ਼ਿਲ੍ਹੇ ਵਿਚ ਕਾਗਜ਼ ਕਾਫੀ ਪੁਰਾਣੇ ਸਮੇਂ ਤੋਂ ਬਣਾਇਆ ਜਾਂਦਾ ਹੈ ਅਤੇ ਹੱਥ ਦਾ ਬਣਿਆ ਕਾਗਜ਼ ਬਹੁਤ ਚੰਗਾ ਹੁੰਦਾ ਹੈ ਅਤੇ ਜ਼ਿਆਦਾਤਰ ਹਿਸਾਬ ਦੀਆਂ ਕਿਤਾਬਾਂ ਅਤੇ ਕੁਰਾਨ ਲਿਖਣ ਲਈ ਇਸਤੇਮਾਲ ਹੁੰਦਾ ਹੈ।

ਸਿਆਲਕੋਟ 50 ਕੋਹ ਲੰਮਾ ਤੇ 30 ਕੋਹ ਚੌੜਾ ਹੈ। ਸਿਆਲਕੋਟ ਤੇ ਡਸਕੇ ਦਾ ਪੌਣਪਾਣੀ ਚੰਗਾ ਹੈ ਸਿਰਫ ਦਰਿਆਵਾਂ ਦੇ ਚੜ੍ਹਣ ਕਰਕੇ ਬਰਸਾਤੀ ਬੀਮਾਰੀਆਂ ਦੀ ਪਕੜ ਵੱਧ ਜਾਂਦੀ ਹੈ। ਪਿੰਡਾਂ ਵਿਚ ਜੱਟ, ਅਵਾਣ, ਸਲਾਈਆਂ ਮੁਸਲਮਾਨ ਤੇ ਡੋਗਰ ਕੌਮ ਦੀ ਗਿਣਤੀ ਹੈ। ਪੰਜਾਬੀ ਬੋਲੀ ਪ੍ਰਵਾਨਿਤ ਹੈ।

ਖੇਡਾਂ ਦਾ ਸਾਮਾਨ ਬਣਾਉਣ ਵਿਚ ਇਸ ਦੀ ਪ੍ਰਸਿੱਧੀ ਵਿਸ਼ਵ ਵਿਖਿਆਤ ਹੈ। ਇਥੇ ਹਜ਼ਰਤ ਇਮਾਮ ਮੀਰਾਂ ਬਰਖੁਰਦਾਰ ਦਾ ਮਜ਼ਾਰ ਹੈ। ਸਿਆਲਕੋਟ ਜੰਮੂ ਕਸ਼ਮੀਰ ਦੀ ਹਦਬਸਤ ਨਾਲ ਜੁੜਦਾ ਹੈ ਤੇ ਇਥੋਂ ਉਸ ਰਿਆਸਤ ਨਾਲ ਵਪਾਰਿਕ ਆਦਾਨ ਪ੍ਰਦਾਨ ਚਲਦਾ ਹੈ।

**ਜ਼ਿਲ੍ਹਾ ਗੁਜਰਾਤ:** ਅਕਬਰ ਬਾਦਸ਼ਾਹ ਦਾ ਆਬਾਦ ਕੀਤਾ ਇਹ ਸ਼ਹਿਰ ਗੁੱਜਰਾਂ ਦੀ ਬਹੁਤਾਤ ਕਰਕੇ ਹੀ ਗੁਜਰਾਤ ਬਣ ਗਿਆ। ਇਹ ਸ਼ਹਿਰ ਇਕ ਕਿਲ੍ਹੇ ਦੇ ਚਾਰੇ ਪਾਸੇ ਫੈਲਿਆ ਹੈ ਜਿਸ ਨੂੰ ਰਾਜਾ ਅਕਬਰ ਨੇ 1580 ਈ: ਵਿਚ ਗੁਆਂਢੀ ਗੁੱਜਰਾਂ ਦੀ ਮੱਦਦ ਨਾਲ ਬਣਾਇਆ ਸੀ। ਇਸ ਦਾ ਨਾਂ ਦੋਹਾਂ ਦੇ ਨਾਂ ਤੇ ਗੁਜਰਾਤ ਅਕਬਰਾਬਾਦ ਰੱਖਿਆ ਗਿਆ ਸੀ। ਗੁਜਰਾਤ ਦਾ ਹੈਡਕੁਆਟਰ ਜੀ. ਟੀ. ਰੋਡ ਤੋਂ ਕੋਈ ਛੇ ਮੀਲ ਦੂਰ ਦਰਿਆ ਚਨਾਬ ਦੇ ਉਤੇ ਹੈ। ਗੁਜਰਾਤ, ਵਜ਼ੀਰਾਬਾਦ ਅਤੇ ਲਾਲਾਮੂਸਾ ਦੇ ਮੱਧ ਵਿਚ ਹੈ। ਗੁਜਰਾਤ ਵਿਚ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਕਾਬੁਲੀ ਦਰਵਾਜ਼ੇ ਗੁਰਦੁਆਰਾ ਹੈ। ਕਸ਼ਮੀਰ ਤੋਂ ਆਉਂਦੇ ਹੋਏ, ਗੁਰੂ ਸਾਹਿਬ ਇਥੇ ਬਰਾਜੇ ਸਨ। ਇਸ ਦੇ ਮੁੱਖ ਸ਼ਹਿਰ ਗੁਜਰਾਤ, ਖਾਰੀਆਂ, ਫਾਲੀਆ ਅਤੇ ਜਲਾਲਪੁਰ ਹਨ। ਗੁਜਰਾਤ ਦਾ ਕੋਈ ਖਾਸ ਪੁਰਾਣਾ ਇਤਿਹਾਸ ਨਹੀਂ ਹੈ ਅਤੇ ਇਸ ਦੀ ਸਥਾਪਨਾ ਰਾਜਾ ਬਚਨਪਾਲ, ਇੱਕ ਸੂਰਜਵੰਸ਼ੀ ਰਾਜਪੂਤ, ਜਿਹੜਾ ਕਿ ਹੇਠਲੇ ਗੰਜੈਟਿਕ ਦੁਆਬ ਤੋਂ ਆਇਆ ਸੀ, ਨੇ ਕੀਤਾ। ਕਹਿੰਦੇ ਹਨ ਇਸ ਦਾ ਅਸਲੀ ਨਾਂ ਉਦਾਨਗਰੀ ਸੀ ਜਿਸ ਦਾ ਮਤਲਬ ਹਮੇਸ਼ਾਂ ਮਿੱਠੀ ਖੁਸ਼ਬੂ ਦੇਣ ਵਾਲਾ ਸ਼ਹਿਰ ਹੈ। 1809 ਈ. ਵਿਚ ਗੁਜਰਾਤ ਦੇ ਸ਼ਾਸ਼ਕ ਸਾਹਿਬ ਸਿੰਘ ਨੂੰ ਹਰਾ ਕੇ ਮਹਾਰਾਜਾ ਰਣਜੀਤ ਸਿੰਘ ਇਸ ਨੂੰ ਆਪਣੇ ਰਾਜ ਵਿਚ ਮਿਲਾ ਦਿਤਾ। ਅੰਗਰੇਜ਼ਾਂ ਤੇ ਸਿੱਖਾਂ ਵਿਚਕਾਰ ਹੋਏ, 21 ਫਰਵਰੀ ਸੰਨ 1849 ਨੂੰ ਜੰਗ ਤੋਂ ਬਾਅਦ, ਗੁਜਰਾਤ ਨੂੰ ਅੰਗਰੇਜ਼ਾਂ ਨੇ ਆਪਣੇ ਕਬਜ਼ੇ ਵਿਚ ਲੈ ਲਿਆ।

ਗੁਜਰਾਤ ਮਿੱਟੀ ਦੇ ਭਾਂਡਿਆਂ ਲਈ ਪੁਰਾਤਨ ਸਮੇਂ ਤੋਂ ਹੀ ਪ੍ਰਸਿੱਧ ਹੈ। ਤੁਲੇ ਘੁਮਿਆਰ ਦੀ ਧੀ ਸੋਹਣੀ ਇਸੇ ਨਗਰ ਦੀ ਹੀ ਸੀ ਜਿਸ ਦੇ ਬਣਾਏ ਮਿੱਟੀ ਦੇ



Original with:
Kulbir Singh Sidhu IAS Mohali
Digitized by:
Panjab Digital Library

ਭਾਂਡਿਆਂ ਤੇ ਮਹਾਨ ਕਲਾਕਾਰੀ ਹੁੰਦੀ ਸੀ। ਇਸ ਤੋਂ ਬਿਨ੍ਹਾਂ ਗੁਜਰਾਤ ਵਿਚ ਘਰਾਂ ਵਿਚ ਆਮ ਇਸਤੇਮਾਲ ਹੋਣ ਵਾਲਾ ਫਰਨੀਚਰ ਖਾਸ ਤੌਰ 'ਤੇ ਇੱਥੋਂ ਦੀਆਂ ਕੁਰਸੀਆਂ ਸਾਰੇ ਪੰਜਾਬ ਵਿਚ ਭੇਜੀਆਂ ਜਾਂਦੀਆਂ ਹਨ ਜਿਹੜੀਆਂ ਕਿ ਇਕੱਠੀਆਂ ਹੋ ਜਾਂਦੀਆਂ ਹਨ ਅਤੇ ਇਨ੍ਹਾਂ ਦੀਆਂ ਸੀਟਾਂ ਲਾਲ ਅਤੇ ਹਰੇ ਚਮੜੇ ਦੀਆਂ ਬਣਾਈਆਂ ਜਾਂਦੀਆਂ ਹਨ। ਇੱਥੋਂ ਦੀ ਲੱਕੜ 'ਤੇ ਕੀਤੀ ਕਾਰੀਗਰੀ ਕਾਫੀ ਮਸ਼ਹੂਰ ਹੈ ਅਤੇ ਇਸ ਕਾਰੀਗਰੀ ਦਾ ਨਮੂਨਾ ਇਥੋਂ ਦੇ ਬਣੇ ਦਰਵਾਜ਼ਿਆਂ 'ਤੇ ਦੇਖਣ ਨੂੰ ਮਿਲਦਾ ਹੈ। ਜਲਾਲਪੁਰ ਵਿਖੇ ਸ਼ਾਲਾਂ ਅਤੇ ਸਫ਼ੈਦ ਖੱਦਰ ਬਣਦਾ ਹੈ।

ਗੁਜਰਾਤ ਸ਼ਹਿਰ ਤੋਂ ਬਿਨ੍ਹਾਂ ਜਲਾਲਪੁਰ ਤੇ ਕਸਬਾ ਕੁੰਜਾਹ ਹਨ। ਜਲਾਲਪੁਰ ਵਿਚ ਕਸ਼ਮੀਰੀ ਸ਼ਾਲਾਂ, ਦੁਸ਼ਾਲੇ ਤੇ ਰੁਮਾਲੇ ਬਣਾਉਂਦੇ ਹਨ। ਗੁਜਰਾਤ ਵਿਚ ਅਸੀਲ ਤਲਵਾਰ ਬਣਦੀ ਹੈ। ਇਥੇ ਇੱਕ ਪੱਕਾ ਹਮਾਮ ਹੈ। ਇਹ ਹਮਾਮ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿਚ ਬਣਵਾਇਆ ਗਿਆ। ਜਿਥੇ ਸਰਦੀਆਂ ਵਿਚ ਗਰਮ ਪਾਣੀ ਮਿਲਦਾ ਹੈ। ਕਸਬਾ ਖਾਰੀਆਂ ਵਿਚ ਵੀ ਇਹੋ ਜਿਹੇ ਹਮਾਮ-ਬੌਲੀਆਂ ਹਨ। ਦੌਲੇ ਸ਼ਾਹ ਦਾ ਚੂਹਿਆਂ ਦੀ ਪ੍ਰਸਿੱਧੀ ਇਥੇ ਹੀ ਹੈ। ਇਥੇ ਔਲਾਦ ਨਾ ਹੋਣ ਦੀ ਸੂਰਤ ਵਿਚ ਮੰਗ ਮੰਗੀ ਜਾਂਦੀ ਹੈ। ਦੂਜੀ ਖਾਨਕਾਹ ਬਾਦਸ਼ਾਹ ਜਹਾਂਗੀਰ ਦੀ ਹੈ ਜੋ ਕਸ਼ਮੀਰ ਜਾਣ ਸਮੇਂ ਇਥੋਂ ਲੰਘਦਾ ਸੀ। ਤੀਜੀ ਹਾਫਜ਼ ਹਯਾਤ ਸਾਹਿਬ ਦੀ ਹੈ ਜਿਥੇ ਹਜ਼ਾਰਾਂ ਦੀ ਗਿਣਤੀ ਦਾ ਇਕੱਠ ਮੇਲੇ ਦੇ ਰੂਪ ਵਿਚ ਹੁੰਦਾ ਹੈ।

ਚੌਥਾ ਮਜਾਰ ਪਾਂਡੇ ਸ਼ਾਹ ਫਕੀਰ ਦਾ ਹੈ ਜੋ ਉੱਘੇ ਦਰਵੇਸ਼ ਸਨ। ਜਹਾਗੀਰ ਬਾਦਸਹ ਦੇ ਮਜਾਰ ਨਾਲ ਪੰਜ ਛੇ ਅੰਗਰੇਜ਼ ਅਫਸਰਾਂ ਦੀਆਂ ਕਬਰਾਂ ਹਨ ਜੋ ਕਿ ਅੰਗਰੇਜ਼ ਤੇ ਸਿੱਖਾਂ ਦੇ ਯੁੱਧ ਸਮੇਂ ਗੁਜਰਾਤ ਤੇ ਚੇਲੀਆਂਵਾਲੀ ਲੜਾਈ ਵਿੱਚ ਮਾਰੇ ਗਏ ਸਨ। ਮਰਦ ਤੇ ਔਰਤਾਂ ਆਮ ਤੋਰ ਤੇ ਸੋਹਣੇ ਤੇ ਸੁਡੌਲ ਹਨ। ਫਾਰਸੀ ਵਿਦਿਆ ਦੇ ਮਾਧਿਅਮ ਤੌਰ ਤੇ ਬੋਲੀ ਤੇ ਲਿਖੀ ਜਾਂਦੀ ਹੈ।

## ਜ਼ਿਲ੍ਹਾ ਜਿਹਲਮ:

ਜਿਹਲਮ ਨਦੀ, ਜੋ ਕਸ਼ਮੀਰ ਵਿਚੋਂ ਵਾਰਿਨਾਮ ਦੇ ਚਸ਼ਮਿਆਂ 'ਚੋਂ ਨਿਕਲ ਕੇ, ਬਾਰਾਮੂਲਾ, ਮੁਜਫਰਾਬਾਦ, ਕੋਹਾਲਾ, ਜਿਹਲਮ, ਗੁਜਰਾਤ, ਸ਼ਾਹਪੁਰ, ਝੰਗ ਆਦਿ ਇਲਾਕਿਆਂ ਵਿਚੋਂ ਲੰਘਦੀ 720 ਕਿਲੋਮੀਟਰ ਵਹਿੰਦੀ ਨਦੀ ਦੇ ਕਿਨਾਰੇ ਤੇ ਵਸੇ ਇਸ ਜ਼ਿਲ੍ਹੇ ਦਾ ਨਾਂ ਇਸਦੇ ਮੁੱਖ ਸ਼ਹਿਰ ਜਿਹਲਮ ਦੇ ਨਾਂ ਤੇ ਪਿਆ ਹੈ। ਉਤਰ ਵਿਚ ਇਹ ਰਾਵਲਪਿੰਡੀ ਜ਼ਿਲ੍ਹੇ ਨੂੰ, ਦੱਖਣ ਵਿਚ ਗੁਜਰਾਤ ਜ਼ਿਲ੍ਹੇ ਅਤੇ ਸ਼ਾਹਪੁਰ, ਪੂਰਬ ਵਲ ਕਸ਼ਮੀਰ ਦੇ ਇਲਾਕੇ ਅਤੇ ਪੱਛਮ ਵਿਚ ਮੀਆਂਵਾਲੀ ਜ਼ਿਲ੍ਹੇ ਨਾਲ ਘਿਰਿਆ ਹੋਇਆ ਹੈ।



Original with:
Kulbir Singh Sidhu IAS Mohali
Digitized by:
Panjab Digital Library

326 ਬੀ.ਸੀ. ਇਸ ਜ਼ਿਲ੍ਹੇ ਵਿਚ ਹੀ ਜਿਹਲਮ ਦਰਿਆ ਦੇ ਕਿਨਾਰੇ ਸਿਕੰਦਰ ਦਾ ਮਹਾਨ ਪੋਰਸ ਨਾਲ ਯੁੱਧ ਹੋਇਆ ਸੀ। 326 ਬੀ.ਸੀ. ਤੋਂ 1300 ਸਾਲ ਬਾਅਦ ਤੱਕ ਬਾਰੇ ਇਹ ਕਿਹਾ ਜਾਂਦਾ ਹੈ ਕਿ ਸ਼ਾਇਦ ਇਹ ਜ਼ਿਲ੍ਹਾ ਬੁੱਧ ਰਾਜਾ ਅਸ਼ੋਕ ਦੇ ਅਧੀਨ ਸੀ ਕਿਉਂਕਿ ਕਟਾਸ ਦਾ ਉਜੜਿਆ ਹੋਇਆ ਸਤੂਪ ਇਸ ਦਾ ਪ੍ਰਮਾਣ ਜਾਪਦਾ ਹੈ।

ਜਿਹਲਮ ਦੇ ਉਤਰ-ਪੱਛਮ ਵਿਚ ਰੋਹਤਾਸ ਦਾ ਕਿਲ੍ਹਾ ਹੈ। ਸ਼ੇਰਸ਼ਾਹ ਸੂਰੀ ਨੇ 1542 ਈਸਾ ਪੂਰਵ ਵਿਚ ਹਮਾਯੂੰ ਨੂੰ ਇੱਥੋਂ ਕੱਢਣ ਤੋਂ ਬਾਅਦ ਇਹ ਸੋਚਿਆ ਕਿ ਉਹ ਮੁੜ ਨਾ ਆ ਜਾਵੇ ਇਸ ਲਈ ਉਸ ਨੇ ਇਥੇ ਇਕ ਕਿਲ੍ਹਾ ਬਣਾਇਆ ਅਤੇ ਉਸ ਕਿਲ੍ਹੇ ਦਾ ਨਾਂ ਬੰਗਾਲ ਦੇ ਕਿਲ੍ਹੇ ਦੇ ਨਾਂ ਤੇ ਰੋਹਤਾਸ ਰੱਖਿਆ। ਟਿੱਲਾ ਜਗ੍ਹਾ ਨੂੰ ਸਿਆਲਕੋਟ ਦੇ ਰਾਜਾ ਸਲਵਾਨ ਦੇ ਪੁੱਤਰ ਪੂਰਨ ਭਗਤ ਦੇ ਨਾਂ ਨਾਲ ਜੋੜਿਆ ਜਾਂਦਾ ਹੈ।

ਜ਼ਿਲ੍ਹਾ ਜਿਹਲਮ ਦੀਆਂ ਚਾਰ ਤਹਿਸੀਲਾਂ ਹਨ: ਜਿਹਲਮ, ਚਕਵਾਲ, ਤਲਾਗੰਗ ਅਤੇ ਪਿੰਡ ਦਾਦਨ ਖਾਂ। ਜ਼ਿਲ੍ਹੇ ਜਿਹਲਮ ਦਾ ਕੁੱਲ ਰਕਬਾ 3,587 ਵਰਗ ਕਿਲੋਮੀਟਰ ਹੈ। ਭਾਵੇਂ ਜਿਹਲਮ ਦਰਿਆ ਦਾ ਕਿਨਾਰਾ ਹੈ ਫਿਰ ਵੀ ਗਰਮੀ ਕਾਫੀ ਪੈਂਦੀ ਹੈ। ਸਿਆਲਾਂ ਵਿਚ ਠੰਡ ਵੀ ਹੁੰਦੀ ਹੈ ਪਰ ਮੌਸਮ ਅਧਿਕ ਖ਼ੁਸ਼ਕ ਹੁੰਦਾ ਹੈ। ਇਥੇ ਕਣਕ, ਚੌਲ, ਗੰਨਾ ਤੇ ਕਪਾਹ ਦੀ ਭਰਪੂਰ ਫਸਲ ਹੁੰਦੀ ਹੈ। ਮਖਿਆਲਾ ਮਹਿਲ ਨਮਕ ਦੀ ਖਾਨ ਨਾਲ ਜੁੜਿਆ ਹੈ। ਇਸ ਜ਼ਿਲ੍ਹੇ ਦੇ ਧਨਕੋਟ ਜਿਸਦਾ ਪੁਰਾਣਾ ਨਾਮ ਤਨੁਕੋਟ ਵੀ ਹੈ। ਇਥੇ ਨਮਕ ਦੀ ਖਾਨ ਹੈ।

ਜਿਹਲਮ ਦੇ ਆਸ ਪਾਸ ਖੂਹ ਨਹੀਂ। ਤਲਾਵਾਂ ਜਾ ਟੋਭਿਆਂ ਦੇ ਪਾਣੀ ਦੀ ਵਰਤੋਂ ਕੀਤੀ ਜਾਂਦੀ ਹੈ। ਮੁਸਲਮਾਨਾਂ, ਜੱਟਾਂ ਤੇ ਗੁਜਰਾਂ ਦੀ ਬਹੁਤਾਤ ਹੈ। ਇਸ ਤਹਿਸੀਲ ਵਿੱਚ ਰੁਹਤਾਸ ਨਾਮ ਦਾ ਸ਼ਹਿਰ ਹੈ। ਗੁਰੂ ਗੋਰਖ ਨਾਥ ਦਾ ਟਿੱਲਾ ਵੀ ਮੌਜੂਦ ਹੈ। ਜਿਥੇ ਉਨ੍ਹਾਂ ਨੇ ਤਪੱਸਿਆ ਕੀਤੀ। ਵੱਡੇ ਖਾਨਦਾਨ ਗਖੜਾਂ ਦੇ ਹਨ। ਵਿਦਿਆ ਦੀ ਕਮੀ ਤੇ ਸ਼ਾਸਤਰਾਂ ਦਾ ਗਿਆਨ ਨਹੀਂ।

ਇਥੇ ਦੀਆਂ ਜਾਤੀਆਂ ਬਾਰੇ ਬਹੁਤ ਥੋੜ੍ਹਾ ਕੁਝ ਹੀ ਪਤਾ ਹੈ ਜਿਨ੍ਹਾਂ ਵਿਚੋਂ ਕੁਝ ਜ਼ਰੂਰੀ ਹਨ: ਗੱਖੜ, ਜੰਜੂਆ, ਮੇਅਰ, ਕੱਸਰ, ਕਹੂਤ, ਅਵਾਨ, ਗੁੱਜਰ ਅਤੇ ਜੱਟ। ਅਵਾਨਾਂ ਬਾਰੇ ਇਹ ਕਿਹਾ ਜਾਂਦਾ ਹੈ ਕਿ ਉਹ ਰਾਜਪੂਤਾਂ ਦੇ ਅਨੁਜ ਹਨ। ਜਿਹੜੇ ਕਿ ਸਿਕੰਦਰ ਦੇ ਆਉਣ ਤੋਂ ਪਹਿਲਾਂ ਇਥੇ ਰਹਿਣ ਲੱਗ ਪਏ ਸਨ। ਕੁਝ ਲੋਕ ਕਹਿੰਦੇ ਹਨ ਕਿ ਉਹ ਯੂਨਾਨੀ ਹੋ ਸਕਦੇ ਹਨ ਪਰ ਉਹ ਇਸ ਜ਼ਿਲ੍ਹੇ ਵਿਚ 250 ਸਾਲ ਤੋਂ ਪਹਿਲਾਂ ਨਹੀਂ ਸੀ। ਜਦੋਂ ਕਿ ਅਵਾਨ ਕਹਿੰਦੇ ਹਨ ਕਿ ਉਹ ਮੁਹੰਮਦ ਗਜ਼ਨੀ ਨਾਲ 900 ਸਾਲ ਪਹਿਲਾਂ ਅਰੇਬੀਆ ਤੋਂ ਆਏ ਹਨ।



Original with:
Kulbir Singh Sidhu IAS Mohali
Digitized by:
Panjab Digital Library

ਤਹਿਸੀਲ ਪਿੰਡ ਦਾਦਨ ਖਾਂ ਵਿੱਚ ਖੋਖਰ, ਰਾਜਪੂਤ ਗੋਤ ਜਾਲਟ ਤੇ ਸੁਨਿਆਰੇ ਹਨ। ਮਚਪੂਸਾ ਗੋਤ ਦੇ ਮੁਸਲਮਾਨ ਰਾਜਪੂਤ ਹਨ। ਇਸ ਗੋਤ ਦਾ ਪੂਰਵ ਰਾਜਾ ਸਲ, ਪਾਂਡਵ ਮਾਹਰਾਜ, ਯੁਧਿਸ਼ਟਰ ਹੱਥੋਂ ਮਾਰਿਆ ਗਿਆ ਸੀ। ਦੋ ਤੀਰਥ; ਕਟਾਸ ਰਾਜ, ਜਿਸਨੂੰ ਕਿ ਧਰਤੀ ਦਾ ਦੂਜਾ ਨੇਤਰ ਮੰਨਿਆ ਗਿਆ ਹੈ ਪਹਿਲਾਂ ਨੇਤਰ ਅਜਮੇਰ ਲਾਗੇ ਪੁਸ਼ਕਰ ਨੂੰ ਮੰਨਿਆ ਜਾਂਦਾ ਹੈ।

**ਤਹਿਸੀਲ ਚਕਵਾਲ:** ਸਾਰੀ ਤਹਿਸੀਲ ਪਹਾੜੀ ਤੇ ਖਰਾਬ ਜਮੀਨ ਵਾਲੀ ਹੈ। ਥੇਹ ਤੇ ਪਹਾੜ ਨਿਰਜਿੰਦ ਹੈ। ਮੁਸਲਮਾਨ ਜੱਟਾਂ ਤੇ ਕੱਕੋਜ਼ਈ ਰਾਜਪੂਤਾਂ ਦੀ ਮਾਲਕੀ ਹੈ।

**ਤਹਿਸੀਲ ਤਲਾਗੰਗ:** ਇਹ ਵੀ ਪਹਾੜੀ ਤਹਿਸੀਲ ਹੈ ਤੇ ਬਹੁਤੀ ਆਬਾਦੀ ਅਵਾਣ ਕੌਮ ਦੀ ਹੈ ਜੋ ਅਕਸਰ ਸ਼ਕਾਇਤੀ ਤੇ ਝਗੜਾਲੂ ਕਿਸਮ ਦੀ ਹੈ। ਘਰਾਟ ਦੇ ਸਥਾਨ ਤੇ ਪਾਣੀ ਲੈਣ ਨਾਲ ਜਲਾਬ ਲਗ ਜਾਂਦੇ ਹਨ। ਜਿਸ ਨਾਲ ਪੇਟ ਦੀ ਸਫਾਈ ਹੋ ਜਾਂਦੀ ਹੈ। ਇਸ ਪਹਾੜਾ ਸੋਨ ਸੰਕੇਧਰ ਹੈ ਜਿਥੇ ਪਾਡਵਾਂ ਨੇ ਬਨਵਾਸ ਦਾ ਸਮਾਂ ਕੱਟਿਆ ਸੀ। ਇੱਕ ਵੱਡਾ ਤਲਾ ਜਿਸ ਨੂੰ ਸਮੁੰਦਰ ਕਿਹਾ ਜਾਂਦਾ ਹੈ। ਜਿਸਦਾ ਪਾਣੀ ਖਾਰਾ ਹੈ। ਪਹਾੜ ਉੱਤੇ ਗੰਗਾਜਲੀ ਸ਼ਾਹ ਦੀ ਖੂਹੀ ਹੈ। ਸੜਕ ਨਾਂ ਦੀ ਲੱਕੜੀ ਦੀ ਦਾਤਣ ਜਿਸ ਦੇ ਕਰਨ ਨਾਲ ਲੌਂਗ ਦੀ ਖੁਸ਼ਬੂ ਦੀ ਸੁਗੰਧੀ ਆਉਂਦੀ ਹੈ। ਦਰਿਆ ਅਟਕ ਦੇ ਨੇੜੇ ਕਾਲਾ ਬਾਗ ਦਾ ਮਸ਼ਹੂਰ ਸਥਾਨ ਹੈ।

## ਜ਼ਿਲ੍ਹਾ ਰਾਵਲਪਿੰਡੀ:

ਰਾਵਲਪਿੰਡੀ ਦਾ ਮਤਲਬ ਹੈ "ਰਾਵਲਾਂ ਦਾ ਪਿੰਡ।" ਅੱਜ ਕਲ ਦਾ ਰਾਵਲਪਿੰਡੀ ਸ਼ਹਿਰ ਉਥੇ ਹੀ ਵਸਿਆ ਹੈ ਜਿਥੇ ਕਿ ਪਹਿਲਾਂ ਰਾਵਲ ਰਹਿੰਦੇ ਸਨ ਜੋ ਕਿ ਖਾਨਾਬਦੋਸ਼ ਸਨ। ਜ਼ਿਲ੍ਹੇ ਵਿਚ ਪ੍ਰਾਚੀਨ ਕਾਲ ਨਾਲ ਸਬੰਧ ਰੱਖਦੀਆਂ ਕਾਫੀ ਚੀਜ਼ਾਂ ਹਨ। ਤਕਸ਼ਿਲਾ ਦੇ ਪੁਰਾਣੇ ਸ਼ਹਿਰ ਦੇ ਖੰਡਰ ਇੱਥੇ ਹੀ ਸ਼ਾਹਦੇਰੀ ਨੇੜੇ ਕਾਫੀ ਜਗ੍ਹਾ ਵਿਚ ਫੈਲੇ ਹੋਏ ਹਨ ਜਿਹੜੇ ਕਿ ਉਤਰ ਤੋਂ ਦੱਖਣ ਤਕ ਤਿੰਨ ਮੀਲ, ਪੂਰਬ ਤੋਂ ਪੱਛਮ ਤਕ ਦੋ ਮੀਲ ਅਤੇ ਮਰਘਲਾ ਪਾਸ ਦੇ ਉਪਰ ਹਨ। ਸਤੂਪਾਂ ਅਤੇ ਬੁੱਧ ਧਰਮ ਦੀਆਂ Monasteries ਦੇ ਖੰਡਰ ਕਈ ਥਾਂ ਤੇ ਮਿਲੇ ਹਨ ਜਿਨ੍ਹਾਂ ਦੇ ਨਾਂ - ਬੀਰ ਅਤੇ ਫੇਰ, ਹਤਿਆਲ, ਸਿਰ-ਕਪ-ਕਾ-ਕੋਟ, ਕੱਚਾਕੋਟ, ਬਾਬਰਖਾਨਾ ਅਤੇ ਸਿਰ-ਸੁਖ-ਕਾ-ਕੋਟ ਹਨ। ਜਨਰਲ ਕਨਿੰਘਮ ਦੇ ਅਨੁਸਾਰ ਆਰੀਆ ਲੋਕਾਂ ਤੋਂ ਬਾਅਦ ਇੱਥੇ ਦੇ ਵਾਸੀ ਢੱਕ ਸਨ ਜਿਹੜੇ ਕਿ 1426 ਈਸਾ ਪੂਰਵ ਵਿਚ ਆਏ ਸਨ। ਸਿੰਧੂ ਤੇ ਜਿਹਲਮ ਦਰਿਆ ਦੇ ਵਿਚ ਦਾ ਹਿੱਸਾ ਜਿਸ ਨੂੰ ਕਿ ਸਾਮਾ ਕਿਹਾ ਜਾਂਦਾ ਹੈ, ਤੈਮੂਰ ਵੰਸ਼ ਦੇ ਅਨਾਵਾ, ਪੇਸ਼ਾਵਰ ਅਤੇ ਸਿੰਧੂ ਦੇ ਪੱਛਮ ਦਾ ਹਿੱਸਾ ਗਾਂਧਰੀ ਲੋਕਾਂ ਨਾਲ ਵਸਿਆ ਸੀ। ਸਿਕੰਦਰ, ਮੁਹੰਮਦ ਗਜ਼ਨੀ, ਬਾਬਰ ਅਤੇ ਤੈਮੂਰ ਲੰਗ ਜਾਂ ਤੈਮੂਰ ਦੇ ਨਾਂ



Original with:
Kulbir Singh Sidhu IAS Mohali
Digitized by:
Panjab Digital Library

ਇਸ ਜ਼ਿਲ੍ਹੇ ਦੇ ਪ੍ਰਾਚੀਨ ਕਾਲ ਦੀਆਂ ਥਾਵਾਂ ਨਾਲ ਕਾਫੀ ਜੁੜੇ ਹਨ।

ਮਹਿਮੂਦ ਗਜ਼ਨਵੀ ਨੇ ਦਸਵੀਂ ਸਦੀ ਵਿਚ ਇਸ ਸ਼ਹਿਰ ਨੂੰ ਤਬਾਹ ਕਰ ਦਿੱਤਾ ਸੀ। ਫਿਰ ਗੱਖੜਾਂ ਨੇ ਸਰਦਾਰ ਝੰਡਾ ਖਾਂ ਨੇ ਇਸ ਤੇ 1493 ਈ. ਵਿਚ ਕਬਜ਼ਾ ਕਰਕੇ, ਰਾਵਲਾਂ ਦੇ ਨਾਂ ਤੇ ਇਸ ਦਾ ਨਾਂ ਰਾਵਲਪਿੰਡੀ ਰੱਖਿਆ। ਸੰਨ 1765 ਈ. ਵਿਚ ਇਹ ਸਿਖ ਮਿਸਲਾਂ ਦੇ ਅਧੀਨ ਆ ਗਿਆ। ਫਿਰ ਅੰਗ੍ਰੇਜ਼ਾਂ ਨੇ 1849 ਈ. ਵਿਚ ਆਪਣੇ ਰਾਜ ਵਿਚ ਮਿਲਾ ਕੇ 1851 ਈ. ਵਿਚ ਇਥੇ ਇਕ ਵੱਡੀ ਛਾਉਣੀ ਬਣਾਈ। ਇਕ ਜਨਵਰੀ 1886 ਵਿਚ ਇਥੇ ਰੇਲਵੇ ਲਾਈਨ ਚਾਲੂ ਕੀਤੀ ਗਈ। ਪਾਕਿਸਤਾਨ ਬਣਨ ਤੋਂ ਪਿਛੋਂ ਸੰਨ 1951 ਈ. ਵਿਚ ਪਹਿਲੇ ਪ੍ਰਧਾਨ ਮੰਤਰੀ ਲਿਆਕਤ ਅਲੀ ਖਾਂ ਦਾ ਕਤਲ ਇਸੇ ਸ਼ਹਿਰ ਵਿਚ ਹੋਇਆ।

ਰਾਵਲਪਿੰਡੀ ਇਸਲਾਮਾਬਾਦ ਦੇ ਨੇੜੇ ਹੈ। ਇਹ ਫੌਜ ਦਾ ਮੁੱਖ ਕੇਂਦਰ ਹੈ। ਜਦੋਂ ਇਸਲਾਮਾਬਾਦ ਅਜੇ ਬਣ ਰਿਹਾ ਸੀ ਤਾਂ ਰਾਵਲਪਿੰਡੀ ਪਾਕਿਸਤਾਨ ਦੀ ਰਾਜਧਾਨੀ ਸੀ। ਇਸਲਾਮਾਬਾਦ ਅੰਤਰ ਰਾਸ਼ਟਰੀ ਹਵਾਈ ਜਹਾਜ਼ਾਂ ਦਾ ਅੱਡਾ ਹੈ। ਇਸ ਜ਼ਿਲ੍ਹੇ ਦੀਆਂ ਚਾਰ ਤਹਿਸੀਲਾਂ ਹਨ- ਮਰੀ, ਕਹੂਆ, ਰਾਵਲਪਿੰਡੀ ਅਤੇ ਗੁਜਰਖਾਨ। ਇਸ ਜ਼ਿਲ੍ਹੇ ਦਾ ਪਹਿਲਾ ਹਿੱਸਾ ਮਰੀ ਅਤੇ ਕਹੂਆ ਤਹਿਸੀਲ ਉਚੀਆਂ ਪਹਾੜੀਆਂ ਅਤੇ ਤੰਗ ਵਾਦੀਆਂ ਵਾਲਾ ਇਲਾਕਾ ਹੈ। ਜ਼ਿਲ੍ਹੇ ਦਾ ਦੂਜਾ ਹਿੱਸਾ ਰਾਵਲਪਿੰਡੀ ਤਹਿਸੀਲ ਜਿਹਲਮ ਦਰਿਆ ਪੱਛਮੀ ਕੰਢੇ ਨਾਲ ਲਗਦੀ ਹੈ। ਜ਼ਿਲ੍ਹੇ ਦਾ ਤੀਜਾ ਪੋਠੋਹਾਰ ਹਿੱਸਾ ਸਮਤਲ ਹੈ ਜਿਸ ਵਿਚ ਪੂਰੀ ਗੁਜਰਖਾਨ ਤਹਿਸੀਲ ਸ਼ਾਮਲ ਹੈ। ਰਾਵਲਪਿੰਡੀ ਦਾ ਖੇਤਰ ਕਾਫੀ ਲੰਬਾ ਹੈ। ਇਸ ਦੀ ਅਬਾਦੀ ਲਗਭਗ 14 ਲੱਖ ਹੈ। ਇਹ ਬੜੀ ਛੇਤੀ ਹੀ ਨਵੇਂ ਯੁੱਗ ਵਿਚ ਪ੍ਰਵਰਤਿਤ ਹੋਇਆ ਹੈ। ਅੱਜਕੱਲ ਇਥੇ ਆਧੁਨਿਕ ਤਰੀਕੇ ਦੇ ਹੋਟਲ, ਕਲੱਬ ਅਜਾਇਬਘਰ ਅਤੇ ਖੇਡਾਂ ਦੇ ਮੈਦਾਨ ਬਣ ਗਏ ਹਨ। ਇਥੇ ਪਾਰਕ ਵੀ ਬੜੀ ਗਿਣਤੀ ਵਿਚ ਹਨ। ਰਾਵਲਪਿੰਡੀ ਵਿਚ ਚਾਰ ਯੂਨੀਵਰਸਿਟੀਆਂ ਹਨ।

ਰਾਵਲਪਿੰਡੀ ਜ਼ਿਲ੍ਹੇ ਵਿਚ ਪੋਠੋਹਾਰ ਦੀ ਧਰਤੀ ਦੀ ਕੋਈ ਇਜੇਹੀ ਸਲਾਹੀਅਤ ਹੈ ਕਿ ਇੱਥੇ ਪੰਜਾਬੀ ਸਾਹਿਤ ਦੇ ਬਹੁਤ ਵੱਡੇ ਵਿਦਵਾਨ ਪੈਦਾ ਹੋਏ ਹਨ। ਜਿਵੇਂ ਕਿ ਸ੍ਰ. ਕਰਤਾਰ ਸਿੰਘ ਦੁੱਗਲ, ਭਾਈ ਜੋਧ ਸਿੰਘ, ਪ੍ਰੋ. ਮੋਹਣ ਸਿੰਘ, ਪ੍ਰੀਤਮ ਸਿੰਘ ਸਫੀਰ, ਪ੍ਰਿੰਸੀਪਲ ਤੇਜਾ ਸਿੰਘ ਇੱਥੋਂ ਦੇ ਸਾਹਿਤਕਾਰਾਂ ਤੇ ਵਿਦਵਾਨਾਂ ਵਿਚੋਂ ਕੁਝ ਕੁ ਚੋਣਵੇਂ ਨਾਮ ਹਨ।

ਇੱਥੋਂ ਦੀ ਮੁੱਖ ਫਸਲ ਕਣਕ, ਗੰਨਾ, ਜੌਂ ਤੇ ਮੱਕੀ ਹਨ। ਇਹ ਗਰਮੀਆਂ ਵਿਚ ਗਰਮ ਤੇ ਸਿਆਲਾਂ ਵਿਚ ਠੰਡਾ ਹੁੰਦਾ ਹੈ। ਕੋਹਮਰੀ ਪਹਾੜੀ ਸਥਾਨ ਹੈ ਤੇ ਬਹੁਤ ਬਰਫ ਪੈਂਦੀ ਹੈ। ਮੀਰ ਦਾ ਇਲਾਕਾ ਵੇਖਣਯੋਗ ਅਤੇ ਸਿਹਤਵਰਧਕ ਹੈ। ਰਾਵਲਪਿੰਡੀ



Original with:
Kulbir Singh Sidhu IAS Mohali
Digitized by:
Panjab Digital Library

ਵਿਚ ਕੱਲਰ ਤੇ ਸੁਖੋ ਪੋਠੋਹਾਰ ਦੇ ਇਲਾਕੇ ਆਉਂਦੇ ਹਨ। ਲੋਕਾਂ ਦੀ ਬੋਲੀ ਪੰਜਾਬੀ ਹੈ। ਹਰ ਘਰ ਖੋਤਾ ਜ਼ਰੂਰ ਰੱਖਦਾ ਹੈ। ਉਨ੍ਹਾਂ ਸਮਿਆਂ ਵਿਚ ਖੋਤਾ ਰਖਣਾ ਸੌਖੇ ਵਸਦੇ ਘਰਾਂ ਦੀ ਪਛਾਣ ਹੁੰਦਾ ਸੀ।

ਇਸ ਜ਼ਿਲ੍ਹੇ ਦੇ ਉਤਰ ਪੂਰਬੀ ਹਿੱਸੇ ਤੇ ਦਰਿਆ ਜਿਹਲਮ ਵਗਦਾ ਹੈ। ਪੱਛਮ ਵਲ ਦਰਿਆ ਸਿੰਧ ਹੈ। ਕੁਲ ਪਿੰਡ 1602 ਹਨ। ਪੰਜ ਤਹਿਸੀਲਾਂ ਵਿੱਚ, ਰਾਵਲਪਿੰਡੀ, ਹਸਨ ਅਬਦਾਲ ਪਿੰਡੀ ਘੇਪ, ਕੱਲਰ ਤੇ ਸੁਖੋ। ਇਸ ਰਾਜ ਤੋਂ ਪਹਿਲਾਂ ਇਹ ਇਲਾਕਾ ਗਾਖੜ੍ਹਾਂ ਦੇ ਕਬਜੇ ਵਿੱਚ ਸੀ। ਕੱਕਰ ਸ਼ਾਹ ਦੇ ਹਾਕਮ ਹੁੰਦਿਆਂ ਹੀ ਕੱਕਰ ਤੋਂ ਗਾਖੜ ਬਣੇ। ਸੁਲਤਾਨ ਮੁਕੱਰੱਬ ਸ਼ਾਹ ਬਹੁਤ ਪ੍ਰਸਿੱਧ ਹੋਇਆ। ਅਖਾਣ ਸੀ ਦਰਮਿਆਨੇ ਅੱਟਕ ਜਿਹਲਮ, ਖੁਦ ਮੁਕਰਬ ਸ਼ਾਹ। ਕਰਮਵਾਰ ਰਾਜੇ, ਮਿਰਜ਼ੇ ਤੇ ਸਾਹੂ ਨਾਮ ਦੀ ਪਦਵੀਆਂ ਵਾਲੇ ਹਾਕਮ ਸ੍ਰੇਣੀ ਸਨ। ਇਲਾਕੇ ਦੀ ਪ੍ਰਮੁੱਖ ਵੰਡ ਪੋਠੋਹਾਰ, ਛੱਛ, ਖੱਟਰ, ਜੰਦਾਲ, ਘੇਪ ਤੇ ਮੱਖਡ। ਤਹਿਸੀਲ ਰਾਵਲਪਿੰਡੀ ਕਲੱਰ ਤੇ ਸੁਖੋ ਪੋਠੋਹਾਰ ਦੇ ਇਲਾਕੇ ਆਉਂਦੇ ਹਨ। ਛੱਛ ਦੇ ਇਲਾਕੇ ਬਾਰੇ ਇਹ ਤਕਬੀਰ "ਛੱਛ ਸਮਾਨ ਸਮੁੰਦਰ ਦੇ ਜੋ ਮੰਗੇ ਸੋ ਲੈ" ਜ਼ਿਲ੍ਹਾ ਹਜਾਰਾ ਜੋ ਪੇਸ਼ਾਵਰ ਦਾ ਹਿੱਸਾ ਹੈ ਇਸ ਦੇ ਨਾਲ ਹੀ ਪੈਂਦਾ ਹੈ। ਇਹ ਅਫਗਾਨ ਲੋਕ ਪਸ਼ਤੋ ਬੋਲਦੇ ਹਨ। ਕੋਹਮਰੀ ਦਾ ਇਲਾਕਾ ਵੀ ਇਸੇ ਵਿੱਚ ਆਉਂਦਾ ਹੈ। ਪਾਕਿਸਤਾਨ ਦੀ ਰਾਜਧਾਨੀ ਇਸਲਾਮਾਬਾਦ ਵੀ ਇੱਥੇ ਹੀ ਬਣੀ। ਘੇਪੇ, ਟਿਵਾਣੇ, ਸਿਉ, ਸਿਆਲ ਇੱਥੋਂ ਦੀਆਂ ਮਸ਼ਹੂਰ ਜਾਤਾਂ ਹਨ।

ਕੋਹਮਰੀ ਪਹਾੜੀ ਅਸਥਾਨ ਹੈ ਤੇ ਬਹੁਤ ਬਰਫ ਪੈਂਦੀ ਹੈ। ਪਾਣੀ, ਹਵਾ ਬੜੇ ਦਿਲਦਾਰ, ਮਿੱਠੇ ਤੇ ਸੁਹਾਵਣੇ ਹਨ। ਰਹਿਣ ਲਈ ਰਮਣੀਕ ਸਥਾਨ ਹੈ। ਨੂਰਪੁਰ ਸਹਾਨ ਵਿਖੇ ਲੁਤਫ ਬਰੀ ਦਾ ਮਜ਼ਾਰ ਹੈ। ਸੈਕਪੁਰ ਉਰਫ ਰਾਮਕੁੰਡ ਹਿੰਦੂਆਂ ਦਾ ਤੀਰਥ ਅਸਥਾਨ ਹੈ। ਪੰਜਾ ਸਾਹਿਬ ਹਸਨ ਅਬਦਾਲ ਗੁਰੂ ਨਾਨਕ ਸਾਹਿਬ ਦੀ ਫੇਰੀ ਦਾ ਅਸਥਾਨ ਹੈ। ਜਿੱਥੇ ਪੀਰ ਵਲੀ ਕੰਧਾਰੀ ਨੂੰ ਉਨ੍ਹਾਂ ਨੇ ਸੱਚ ਦੇ ਰਾਹ ਪਾਇਆ।

ਹਿੰਦੂ ਰਾਜਪੂਤਾਂ ਦੀਆਂ ਕੁਝ ਕੁ ਗੋਤਾਂ ਨੇ ਇਸਲਾਮ ਅਪਣਾ ਕੇ ਇੱਥੇ ਆਬਾਦੀ ਕੀਤੀ। ਵੱਖ ਵੱਖ ਧਰਤੀ ਦੇ ਨਾਮ ਵੀ ਹਿੰਦੁਸਤਾਨ ਨਾਲੋਂ ਅਲਹਿਦਾ ਹਨ। ਆਮ ਲੋਕਾਂ ਦੀ ਬੋਲੀ ਪੰਜਾਬੀ ਹੈ ਤੇ ਹਰ ਘਰ ਖੋਤਾ ਜਰੂਰ ਰੱਖਦਾ ਹੈ ਤੇ ਇਹ ਸੌਖੇ ਘਰ ਦਾ ਚਿੰਨ ਹੈ।

## ਜ਼ਿਲ੍ਹਾ ਸ਼ਾਹਪੁਰ ਅਥਵਾ ਸਰਗੋਧਾ:

ਸ਼ਾਹਪੁਰ ਜ਼ਿਲ੍ਹਾ ਰਾਵਲਪਿੰਡੀ ਡਿਵੀਜ਼ਨ ਦਾ ਸਭ ਤੋਂ ਦੱਖਣ ਵਾਲਾ ਹਿੱਸਾ ਹੈ। ਇਹ ਜ਼ਿਲ੍ਹਾ ਜਿਹਲਮ ਤੇ ਝਨਾਂ ਦੇ ਵਿਚਕਾਰ ਹੈ। ਦੋਹਾਂ ਦਰਿਆਵਾਂ ਨੂੰ ਕਿਸ਼ਤੀ ਨਾਲ ਪਾਰ ਕੀਤਾ ਜਾਂਦਾ ਹੈ। ਪੂਰਬ ਵਿਚ ਗੁਜਰਾਤ ਜ਼ਿਲ੍ਹਾ ਅਤੇ ਦਰਿਆ ਚਨਾਬ



Original with:
Kulbir Singh Sidhu IAS Mohali
Digitized by:
Panjab Digital Library

ਇਸ ਨੂੰ ਗੁਜਰਾਂਵਾਲੇ ਤੋਂ ਅਲਗ ਕਰਦੇ ਹਨ। ਦੱਖਣ ਵਿਚ ਝੰਗ ਜ਼ਿਲ੍ਹਾ ਅਤੇ ਪੱਛਮ ਅਤੇ ਉਤਰ-ਪੱਛਮ ਵਿਚ ਡੇਰਾ ਇਸਮਾਈਲ ਖਾਂ ਅਤੇ ਬੰਨੂ ਜ਼ਿਲੇ ਇਸ ਦੀ ਸੀਮਾ ਬਣਾਉਂਦੇ ਹਨ। ਇਹ ਜ਼ਿਲ੍ਹਾ ਤਿੰਨ ਤਹਿਸੀਲਾਂ ਵਿਚ ਵੰਡਿਆ ਹੈ- ਡੇਰਾ, ਸ਼ਾਹਪੁਰ ਅਤੇ ਖੁਸ਼ਾਬ ਤਹਿਸੀਲ। ਸ਼ਾਹਪੁਰ ਨੂੰ ਸਰਗੋਧਾ ਵੀ ਕਿਹਾ ਜਾਂਦਾ ਹੈ। ਨਮਕ ਦੀਆਂ ਪਹਾੜੀਆਂ ਇਸ ਜ਼ਿਲ੍ਹੇ ਵਿਚ ਕਾਫੀ ਹਨ। ਇਥੋਂ ਦਾ ਨਮਕ ਕਾਫ਼ੀ ਮਸ਼ਹੂਰ ਹੈ। ਇਸ ਜ਼ਿਲ੍ਹੇ ਬਾਰੇ ਮੁਗਲਾਂ ਤੋਂ ਪਹਿਲਾਂ ਦੀ ਕੋਈ ਖਾਸ ਜਾਣਕਾਰੀ ਨਹੀਂ ਹੈ। ਪੁਰਾਤਨਕਾਲੀਆਂ ਲਈ ਅੰਬ ਦੇ ਖੰਡਰ ਕਾਫੀ ਰੌਚਕ ਹਨ, ਜਿਹੜਾ ਕਿ ਸ਼ਾਇਦ ਇੱਕ ਬੋਧੀਆਂ ਦਾ ਮੰਦਰ ਸੀ। ਇੱਥੇ ਇੱਕ ਬੰਨ੍ਹ ਦੇ ਵੀ ਖੰਡਰ ਹਨ ਜਿਹੜਾ ਕਿ ਪਾਣੀ ਨੂੰ ਰੋਕਣ ਲਈ ਬਣਾਇਆ ਗਿਆ ਸੀ। ਇਹ ਅਤੇ ਦੋ ਵੱਡੀਆਂ ਬਹੁਲੀਆਂ, ਬੋਲਾ ਅਤੇ ਵੈਨਕਾਲੀਆ ਵਿਚ ਸ਼ੇਰਸ਼ਾਹ ਸੂਰੀ ਨਾਲ ਸਬੰਧ ਰੱਖਦੇ ਹਨ।

ਜ਼ਿਲ੍ਹੇ ਦਾ ਰਾਜਨੀਤਕ ਇਤਿਹਾਸ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਹੈ: ਪਹਿਲਾ ਮੁਗਲ ਸ਼ਾਸ਼ਨ ਦਾ ਪਤਨ, ਦੂਜਾ ਅਫਗਾਨਾਂ ਦਾ ਥੋੜ੍ਹੇ ਸਮੇਂ ਲਈ ਆਉਣਾ ਤੇ ਸਿੱਖਾਂ ਦਾ ਜਲਦੀ ਹੀ ਸੱਤਾ ਤੇ ਕਬਜ਼ਾ ਕਰ ਅਤੇ ਅਖੀਰਲਾ ਸਮਾਂ ਸ਼ੁਕਰਚੱਕੀਆ ਮਿਸਲ ਦੇ ਇੱਕ ਨੌਜੁਆਨ ਨੇਤਾ ਦਾ ਸਤਲੁਜ ਦੇ ਕਿਨਾਰੇ ਤੋਂ ਸੁਲੇਮਾਨ ਦੀਆਂ ਪਹਾੜੀਆਂ ਤਕ ਦਾ ਕਬਜ਼ਾ।

## ਜ਼ਿਲ੍ਹਾ ਮੁਲਤਾਨ:

ਕਈ ਲੋਕ ਇਹ ਵਿਸ਼ਵਾਸ਼ ਕਰਦੇ ਹਨ ਕਿ ਸਿਕੰਦਰ ਜਦੋਂ 325-26 ਬੀ.ਸੀ. ਵਿਚ ਸਰਦੀਆਂ ਰੁੱਤੇ ਇੱਥੇ ਜ਼ਖਮੀ ਹੋ ਕੇ ਬੇਹੋਸ਼ ਹੋ ਗਿਆ ਸੀ ਤਾਂ ਇਸ ਥਾਂ ਨੂੰ 'ਮੱਲੀ ਲੋਕਾਂ ਦਾ ਦੇਸ਼' ਹੋਣ ਕਰਕੇ, ਮੱਲੀ-ਉਸ-ਥਾਨ ਕਿਹਾ ਸੀ ਜਿਸ ਤੋਂ ਮਗਰੋਂ ਮੁਲਤਾਨ ਬਣ ਗਿਆ ਹੈ। ਚੀਨੀ ਤੀਰਥ ਯਾਤਰੀ ਹਿਊਨਸਾਂਗ ਸਿੰਧ ਤੋਂ ਹੁੰਦਾ ਹੋਇਆ 630 ਈ. ਵਿਚ ਇਥੇ ਆਇਆ ਸੀ।

ਮੁਲਤਾਨ ਦਾ ਸੰਸਾਰ ਪ੍ਰਸਿੱਧ ਕਿਲ੍ਹਾ ਜਿਹੜਾ ਕਿ ਰਾਵੀ ਦਰਿਆ ਕਿਨਾਰੇ ਇਕ ਉਚੇ ਟਿੱਲੇ ਤੇ ਬਣਿਆ ਹੋਇਆ ਹੈ। ਕਿਹਾ ਜਾਂਦਾ ਹੈ ਕਿ ਮੁਹੰਮਦ ਬਿਨ ਕਾਸਿਮ ਦੁਆਰਾ 712 ਈ. ਵਿਚ ਮੁਲਤਾਨ ਦੀ ਜਿਤ ਦਾ ਨਿਸ਼ਾਨ ਹੈ ਜਾਂ ਸਿਕੰਦਰ ਦੁਆਰਾ ਚੌਥੀ ਸ਼ਤਾਬਦੀ ਵਿਚ ਜਿੱਤ ਦਾ ਨਿਸ਼ਾਨ ਹੈ। ਹਿਊਨਸਾਂਗ ਲਿਖਦਾ ਹੈ ਕਿ 641 ਈਸਾ ਪੂਰਵ ਇੱਥੇ ਸੂਰਜ ਮੰਦਰ ਸੀ।

ਸੱਤਵੀਂ ਸਦੀ ਵਿਚ ਮੁਹੰਮਦ ਬਿਨ ਕਾਸਮ ਦੀ ਜਿੱਤ ਨਾਲ ਪਹਿਲੀ ਵਾਰ ਮੁਸਲਮਾਨਾਂ ਦੇ ਪੈਰ ਇਥੇ ਪਏ। ਮੁਲਤਾਨ ਨੂੰ 'ਸੋਨੇ ਦਾ ਸ਼ਹਿਰ' ਕਿਹਾ ਜਾਂਦਾ ਸੀ। ਇਥੇ ਸੂਰਜ ਦਾ ਪ੍ਰਸਿੱਧ ਮੰਦਰ ਸੀ, ਜਿਸ ਵਿਚ ਬੇ-ਸ਼ੁਮਾਰ ਸੋਨਾ ਸੀ। ਦੂਜੀ ਵਾਰ



Original with:
Kulbir Singh Sidhu IAS Mohali
Digitized by:
Panjab Digital Library

ਮਹਿਮੂਦ ਗਜ਼ਨਵੀ ਨੇ ਹਮਲਾ ਕਰਕੇ ਮੰਦਰ ਢਾਹ ਦਿੱਤਾ ਅਤੇ ਬਹੁਤ ਸੋਨਾ ਪ੍ਰਾਪਤ ਕੀਤਾ। ਇਸ ਵਾਰ ਮੁਗਲ ਪੱਕੇ ਤੌਰ ਤੇ ਭਾਰਤ ਜੰਮ ਗਏ ਤੇ ਮੁਲਤਾਨ ਲੰਬਾ ਸਮਾਂ ਮੁਗਲਾਂ ਦੇ ਰਾਜ ਵਿਚ ਰਿਹਾ।

ਸੰਨ 1752 ਈ. ਤੋਂ ਮੁਲਤਾਨ ਅਫਗਾਨਿਸਤਾਨ ਦੀ ਹਕੂਮਤ ਅਧੀਨ ਆ ਗਿਆ। ਫੇਰ ਸ਼ੁਜਾਅ ਖਾਨ ਤੇ ਉਸ ਦਾ ਪੁੱਤਰ ਮੁਜ਼ਫਰ ਖਾਂ ਹਾਕਮ ਬਣ ਬੈਠੇ।

ਮੁਲਤਾਨ ਦਾ ਕਿਲ੍ਹਾ ਅਜਿਤ ਕਿਲ੍ਹਿਆਂ ਵਿਚੋਂ ਇੱਕ ਮੰਨਿਆ ਜਾਂਦਾ ਸੀ। ਮਹਾਰਾਜਾ ਰਣਜੀਤ ਸਿੰਘ ਨੇ ਇਸ ਨੂੰ ਅਕਾਲੀ ਫੂਲਾ ਸਿੰਘ ਦੀ ਮੱਦਦ ਨਾਲ ਜਿੱਤ ਕੇ ਸਿੱਖ ਰਾਜ ਦਾ ਅੰਗ ਬਣਾ ਲਿਆ। ਬੇਸ਼ਕ ਮਹਾਰਾਜਾ ਰਣਜੀਤ ਸਿੰਘ ਨੂੰ ਇਹ ਜਿੱਤ ਮਹਿੰਗੀ ਪਈ ਕਿਉਂਕਿ ਅਕਾਲੀ ਫੂਲਾ ਸਿੰਘ ਨੇ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ; ਬੇਅੰਤ ਬਹਾਦਰੀ ਦਿਖਾਈ ਅਤੇ ਇਹ ਕਿਲ੍ਹਾ ਖੁਦ ਸ਼ਹੀਦੀ ਪ੍ਰਾਪਤ ਕਰਕੇ ਜਿੱਤਿਆ। ਅੰਤ ਜਨਵਰੀ 1849 ਨੂੰ ਅੰਗਰੇਜ਼ਾਂ ਨੇ ਆਪਣੇ ਅਧੀਨ ਕਰ ਲਿਆ। ਸੰਨ 1947 ਵਿਚ ਪਾਕਿਸਤਾਨ ਬਣਨ ਤੇ ਇਹ ਪੱਛਮੀ ਪੰਜਾਬ ਦਾ ਇੱਕ ਜ਼ਿਲ੍ਹਾ ਬਣ ਗਿਆ।

ਮੁਲਤਾਨ ਜ਼ਿਲ੍ਹੇ ਨੂੰ ਸਤਲੁਜ ਦਰਿਆ ਬਹਾਵਲਪੁਰ ਤੋਂ, ਚਨਾਬ ਦਰਿਆ ਮੁਜ਼ੱਫਰਗੜ੍ਹ ਤੋਂ ਵੱਖ ਕਰਦਾ ਹੈ ਅਤੇ ਝੰਗ ਅਤੇ ਮਿੰਟਗੁਮਰੀ ਇਸ ਦੀ ਸੀਮਾ ਬਣਾਉਂਦੇ ਹਨ। ਜ਼ਿਲ੍ਹਾ ਮੁਲਤਾਨ ਦੀਆਂ ਪੰਜ ਤਹਿਸੀਲਾਂ ਮੁਲਤਾਨ, ਸਰਾਏ ਸਿੱਧੂ, ਸ਼ੁਜਾਅਬਾਦ, ਲੋਧਰਾਂ ਅਤੇ ਸੋੜੀਆਂ ਹਨ।

ਮੁਲਤਾਨ ਜ਼ਿਲ੍ਹੇ ਵਿੱਚ ਪੰਜ ਤਹਿਸੀਲਾਂ, ਮੁਲਤਾਨ, ਸਰਾਏ ਸਿੱਧੂ, ਸ਼ੁਜਾਆਬਾਦ, ਲੋਧਰਾਂ ਤੇ ਸੋੜੀਆਂ ਹਨ। ਬਾਅਦ ਵਿੱਚ ਦੋ ਤਹਿਸੀਲਾਂ ਖਾਨੇਵਾਲ ਤੇ ਕਬੀਰਵਾਲਾ ਬਣੀਆਂ। ਮੁਲਤਾਨ ਸ਼ਹਿਰ ਪੀਰਾਂ, ਫਕੀਰਾਂ, ਦਰਵੇਸ਼ਾਂ ਤੇ ਸੂਫੀਆਂ ਦਾ ਕੇਂਦਰ ਮੰਨਿਆ ਜਾਂਦਾ ਹੈ। ਮੁਲਤਾਨ ਸ਼ਹਿਰ ਵਿੱਚ ਖੱਤਰੀ, ਅਰੋੜੇ, ਸਰਸਵਤ ਬ੍ਰਾਹਮਣ ਹਨ। ਮੁਲਤਾਨ ਜ਼ਿਲ੍ਹੇ ਦੀ ਖੇਤੀ, ਨਾਲਿਆਂ ਤੇ ਹੀ ਅਧਾਰਿਤ ਹੈ। ਇਲਾਕੇ ਦੀ ਬੋਲੀ ਪੰਜਾਬ ਤੇ ਉਰਦੂ ਦਾ ਮਿਲਗੋਭਾ ਹੈ। ਮੁਸਲਮਾਨ ਅਰਬੀ ਵੀ ਪੜ੍ਹਦੇ ਹਨ। ਮਰਦਾਂ ਦਾ ਸੁਭਾਅ ਅੱਖੜ ਤੇ ਲੜਾਕਿਆਂ ਵਾਲਾ ਹੈ।

ਮੁਲਤਾਨ ਬਹੁਤ ਪੁਰਾਣਾ ਸ਼ਹਿਰ ਹੈ। ਇਸ ਨੇ ਇਤਿਹਾਸ ਦੇ ਬੜੇ ਰੰਗ ਵੇਖੇ ਹਨ। ਮੁਲਤਾਨ ਸ਼ਬਦ ਦਾ ਮੂਲ, ਮੂਲ+ਤ੍ਰਾਣ ਹੈ, ਜਿਥੇ ਭਗਤ ਦੀ ਤ੍ਰਾਣ (ਰੱਖਿਆ) ਹੋਈ ਹੈ। ਇਹ ਗੱਲ ਪ੍ਰਹਿਲਾਦ ਭਗਤ ਨਾਲ ਜੁੜਦੀ ਹੈ। ਇਸ ਲਈ ਇਸ ਦਾ ਨਾਮ, ਭਗਤ ਪ੍ਰਹਿਲਾਦ ਦੀ ਰੱਖਿਆ ਦੇ ਆਧਾਰ ਤੇ ਅੱਜ ਵੀ ਕਿਲ੍ਹੇ ਦੇ ਉਤਰੀ ਕਿਨਾਰੇ 'ਤੇ ਪ੍ਰਹਿਲਾਦ ਪੁਰੀ ਦਾ ਮੰਦਰ ਹੈ ਜਿਹੜਾ ਕਿ ਹਰਣਾਕਸ਼ ਰਾਜਾ ਦੇ ਪੁੱਤਰ



Original with:
Kulbir Singh Sidhu IAS Mohali
Digitized by:
Panjab Digital Library

ਪ੍ਰਹਿਲਾਦ ਦੀ ਯਾਦ ਵਿਚ ਬਣਿਆ ਜਾਪਦਾ ਹੈ। ਪ੍ਰਹਿਲਾਦ ਪੁਰੀ ਮੰਦਰ ਦੇ ਪੱਛਮ ਵਿਚ ਬਹਾਵਲ ਹੱਕ ਦੀ ਮਜ਼ਾਰ ਹੈ ਜਿਸ ਦੇ ਬਾਰੇ ਅਬਦੁਲ ਫਜ਼ਲ ਨੇ ਲਿਖਿਆ ਹੈ ਕਿ ਉਹ 1309 ਈਸਾ ਪੂਰਵ ਵਿਚ ਗੁਜ਼ਰ ਗਿਆ ਸੀ।

ਮੁਲਤਾਨ ਜ਼ਿਲ੍ਹੇ ਦਾ ਜਲਵਾਯੂ ਬਹੁਤ ਹੀ ਗਰਮ ਹੈ। ਮੁਲਤਾਨ ਦੀ ਖਾਸੀਅਤ ਵਜੋਂ ਇਹ ਕਿਹਾ ਜਾਂਦਾ ਹੈ ਕਿ ਇਥੋਂ ਦੀ ਗਰਦ, ਗਰਮਾ, ਗੁਰਬਾ ਤੇ ਗੋਰਿਸਤਾਨ ਮਸ਼ਹੂਰ ਹਨ। ਗਰਦ ਭਾਵ ਧੂੜ ਮਿੱਟੀ, ਗਰਮਾ ਭਾਵ ਅਤਿ ਦੀ ਗਰਮੀ, ਗੁਰਬਾ ਭਾਵ ਫਕੀਰ ਅਤੇ ਗੋਰਿਸਤਾਨ ਅਰਥਾਤ ਕਬਰਿਸਤਾਨ। ਉਥੇ ਇੰਨੀ ਗਰਮੀ ਪੈਂਦੀ ਹੈ ਕਿ ਇੱਕ ਜਗਤ ਪ੍ਰਸਿੱਧ ਮੁਸਲਿਮ ਫਕੀਰ ਸ਼ਮਸ ਮੁਲਤਾਨ ਦੇ ਇਲਾਕੇ ਵਿਚੋਂ ਲੰਘ ਰਿਹਾ ਸੀ। ਉਸ ਨੂੰ ਕਈ ਦਿਨ ਤੋਂ ਉਸ ਰੇਗਿਸਤਾਨ ਵਿਚ ਰੋਟੀ ਨਹੀਂ ਸੀ ਮਿਲੀ। ਇੱਕ ਥਾਂ ਤੇ ਉਸ ਨੂੰ ਮੀਟ ਦੀ ਬੋਟੀ ਮਿਲੀ ਤਾਂ ਉਸ ਨੇ ਮੀਟ ਦੀ ਬੋਟੀ ਰੇਤ ਦੇ ਟਿੱਬੇ ਉਤੇ ਰੱਖ ਦਿੱਤੀ ਜੋ ਕਿ ਸੂਰਜ ਦੀ ਤਪਸ਼ ਨਾਲ ਹੀ ਪੱਕ ਗਈ। ਇੱਥੇ ਇਹ ਵੀ ਦੱਸਣਾ ਯੋਗ ਹੋਵੇਗਾ ਕਿ ਜਲਾਲੂਦੀਨ ਰੂਮੀ ਦੇ ਗੁਰੂ ਇੱਕ ਹੋਰ ਪਹੁੰਚੇ ਹੋਏ ਫਕੀਰ ਸ਼ਮਸ ਤਰਬੇਜ਼ ਦੀ ਵੀ ਇੱਥੇ ਮਜਾਰ ਹੈ। ਅਕਬਰ ਦੇ ਸਮੇਂ ਅੱਜ ਦਾ ਜ਼ਿਲ੍ਹਾ ਫਿਰੋਜ਼ਪੁਰ ਮੁਲਤਾਨ ਪਰਗਣੇ ਦਾ ਹਿੱਸਾ ਹੁੰਦਾ ਸੀ। ਪੀਰ ਸ਼ਮਸ ਤਬਰੇਜ, ਇਥੋਂ ਦਾ ਮਹਾਨ ਫ਼ਕੀਰ ਹੋਇਆ ਹੈ ਜਿਸ ਦੀ ਖਾਨਗਾਹ ਤੇ ਭਾਰੀ ਮੇਲਾ ਲਗਦਾ ਹੈ।

**ਜ਼ਿਲ੍ਹਾ ਝੰਗ:** ਜ਼ਿਲ੍ਹਾ ਝੰਗ ਵਿੱਚੋਂ ਤਿੰਨ ਦਰਿਆ ਰਾਵੀ, ਝਨਾਂ ਤੇ ਜਿਹਲਮ ਇਥੇ ਮਿਲਦੇ ਹਨ। ਇਸ ਵਿੱਚ ਇੱਕ ਬਾਰ ਭਾਵ ਕੁਲ ਜੰਗਲ ਲਾਹੌਰ ਤੋਂ ਮੁਲਤਾਨ ਤੱਕ ਇਸ ਦੀ ਲੰਬਾਈ ਸੌ ਸਵਾਂ ਸੌ ਕੋਹ ਤੱਕ ਚਲੀ ਜਾਂਦੀ ਹੈ।

ਜ਼ਿਲ੍ਹਾ ਝੰਗ ਦਾ ਨਾਂ ਇੱਥੋਂ ਦੇ ਝੰਗ ਸ਼ਹਿਰ ਤੋਂ ਪਿਆ। ਝੰਗ ਦਾ ਮਤਲਬ ਦਰਖਤਾਂ ਦਾ ਝੁੰਡ ਹੁੰਦਾ ਹੈ ਜਿਹੜੇ ਕਿ ਸਿਆਲ ਲੋਕਾਂ ਨੇ ਸ਼ਾਇਦ ਬਹੁਤ ਸਾਲ ਪਹਿਲਾਂ ਲਗਾਏ ਹੋਣਗੇ। ਝੰਗ ਤਹਿਸੀਲ ਦੇ ਤਰਿਮੂ ਜਗ੍ਹਾ ਤੇ ਮਿਲਣ ਤੋਂ ਪਹਿਲਾਂ ਚਨਾਬ ਅਤੇ ਜਿਹਲਮ ਜ਼ਿਲ੍ਹੇ ਦੇ ਉਤਰ-ਪੂਰਵ ਅਤੇ ਉਤਰ ਵਿਚੋਂ ਦਾਖਲ ਹੁੰਦੇ ਹਨ ਅਤੇ ਅੰਦਾਜ਼ਨ 86 ਅਤੇ 42 ਮੀਲ ਦਾ ਸਫਰ ਤੈਅ ਕਰਦੇ ਹਨ। ਭੌਤਿਕ ਤੱਥਾਂ ਅਨੁਸਾਰ ਇਹ ਜ਼ਿਲ੍ਹਾ ਤਿੰਨ ਹਿੱਸਿਆਂ ਵਿਚ ਵੰਡਿਆ ਹੋਇਆ ਹੈ, ਪੱਛਮ ਵੱਲ ਥੱਲ ਦੇ ਰੇਤ ਦੇ ਟਿੱਬੇ, ਮੱਧ ਵਿਚ ਦੋ ਦਰਿਆਵਾਂ ਦੀ ਨੀਵੀਂ ਘਾਟੀ ਅਤੇ ਪੂਰਵ ਵਿਚ ਪੁਰਾਣਾ ਸੰਦਲ ਬਾਰ (ਜੰਗਲ)। ਥਲ ਮਾਰੂਥਲ ਬੀਕਾਨੇਰ ਮਾਰੂਥਲ ਵਰਗਾ ਹੈ ਅਤੇ ਦੋਨੋਂ ਸਮੁੰਦਰੋਂ ਹੇਠਾਂ ਬਣੇ ਜਾਪਦੇ ਹਨ।

ਇਸ ਜੰਗਲ ਵਿੱਚ ਖਾਨਾਬਦੋਸ਼ਾ ਵਾਂਗ ਆਪਣੇ ਡੰਗਰਾਂ ਦੇ ਵਗਾਂ ਨਾਲ ਤੁਰ ਫਿਰ ਕੇ ਗੁਜਾਰਾ ਕਰਦੇ ਹਨ। ਨਿਵਾਣ ਨੂੰ ਹਠਾੜ ਅਤੇ ਉਚਾਣ ਨੂੰ ਉਤਾੜ ਕਹਿ ਕੇ ਵੰਡ ਸੀਮਾ ਕੀਤੀ ਜਾਂਦੀ ਹੈ। ਗਰਮੀ ਜ਼ਿਆਦਾ ਤੇ ਬਾਰਸ਼ ਘੱਟ। ਬਾਕਰਾਂ ਦੀ



Original with:
Kulbir Singh Sidhu IAS Mohali
Digitized by:
Panjab Digital Library

ਪਰਿਵਾਰ ਦੀ ਵਡ ਵਡੇਰੀ ਹੀ ਸਾਹਿਬਾਂ ਸੀ ਜਿਸ ਦਾ ਮਿਰਜ਼ੇ ਨਾਲ ਇਸ਼ਕ ਸਦੀਵੀ ਗਾਥਾ ਹੋ ਕੇ ਨਿਬੜਿਆ। ਤਿੰਨ ਤਹਿਸੀਲਾਂ, ਚਨਿਉਟ, ਝੰਗ ਤੋ ਕਾਦਰਪੁਰ ਹਨ। ਚਨਿਉਟ ਵਿਚ ਹੀ ਸਪਰਾਟ, ਕੋੜਕ ਤੇ ਭਵਾਨਾ। ਸ਼ਾਹਜਹਾਨ ਦਾ ਵਜ਼ੀਰ ਸਾਉਦ-ਉਲਾ ਖਾਨ ਪਿੰਡ ਪਥਰਾ ਦੇ ਰਹਿਣ ਵਾਲਾ ਸੀ। ਸ਼ਾਹ ਸ਼ਮਸ ਦੀ ਦਰਗਾਹ ਵੀ ਵਿਸ਼ੇਸ਼ ਮਹੱਤਤਾ ਵਾਲੀ ਹੈ। ਝੰਗ ਤਹਿਸੀਲ ਵਿੰਚ ਪੰਜਾ ਤਅਲਕੇ ਹਨ। ਝੰਗ, ਮਘਿਆਣਾ ਤੇ ਸ਼ੇਰਕੋਟ ਚੰਗੇ ਵੱਡੇ ਕਸਬੇ ਹਨ। ਸ਼ੇਰਕੋਟ ਦੀਆਂ ਖਜੂਰਾਂ ਬੜੀਆਂ ਸਵਾਦ ਹਨ ਤੇ ਸੁਗਾਤ ਦੇ ਤੌਰ ਤੇ ਨਜ਼ਰ ਕੀਤੀਆਂ ਜਾਂਦੀਆਂ ਹਨ। ਮਘਿਆਣੇ ਵਿੱਚ ਅੰਗਰੇਜ਼ਾਂ ਦੀਆਂ ਕੋਠੀਆਂ ਤੇ ਛਾਉਣੀ ਬਣ ਗਈਆਂ ਹਨ। ਮਘਿਆਣੇ ਵਿੱਚ ਹੀ ਹੀਰ ਦੀ ਕਬਰ ਹੈ। ਇਹ ਸਿਆਲਾਂ ਦੀ ਧੀ, ਗੋਤ ਚਚਗਾਣਾ, ਪਿੰਡ ਪਿਪਲਵਾਲਾ, ਤਾਉਲਕਾ ਵਾੜਾ ਦੀ ਸੀ। ਰਾਝਾ ਤਖਤ ਹਜ਼ਾਰੇ, ਜ਼ਿਲ੍ਹਾ ਸ਼ਾਹਪੁਰ ਦਾ ਸੀ। ਵਾਰਿਸ ਸ਼ਾਹ ਝੰਗ ਮਘਿਆਣੇ ਦਾ ਸੀ।

ਮਘਿਆਣਾ ਪਿੰਡ ਦਾ ਸੰਸਥਾਪਕ ਮੇਘਾ ਸੀ ਜੋ ਕਿ ਮਘਿਆਣਾ ਦੇ ਸਿਆਲਾਂ ਦਾ ਪੂਰਵਜ ਸੀ। ਝੰਗ ਤੇ ਮਘਿਆਣਾ ਦੋਨੋਂ ਸ਼ਹਿਰ ਇੱਕ ਹੀ ਨਗਰ ਕਮੇਟੀ ਅਧੀਨ ਹਨ। ਇਸੇ ਕਰਕੇ ਕਈ ਵਾਰ ਇਕੱਠਾ ਨਾਂ 'ਝੰਗ ਮਘਿਆਣਾ' ਵੀ ਲਿਆ ਜਾਂਦਾ ਹੈ।

ਕਾਦਰਪੁਰ ਤਹਿਸੀਲ ਝਨਾਂ ਤੇ ਜਿਹਲਮ ਦਰਿਆ ਦੇ ਵਿੱਚ ਹੈ ਤੇ ਬੱਚ ਕਰਕੇ ਮਸ਼ਹੂਰ ਹੈ। ਇਸ ਵਿੱਚ ਨੌ ਤੁਅਲਕੇ ਹਨ। ਚੌਥੀ ਤਹਿਸੀਲ ਉੱਚ ਵਿੱਚ ਚਾਰ ਤੁਅਲਕੇ ਕੋਟ ਸਾਗਰ, ਨੇਕੱਕਾਰਾ, ਉੱਚ ਖਾਸ ਤੇ ਚੌਤਰਾਂ ਹਨ। ਥੱਲ ਵਿਚ ਉੱਚੀ ਥਾਂ ਤੇ ਕਾਇਮ ਕੀਤਾ "ਉੱਚ" ਦਾ ਨਾਮਾ ਪੈ ਗਿਆ। "ਉੱਚ ਦੇ ਪੀਰ" ਦਾ ਪਾਕਿਸਤਾਨ ਦੀ ਇਸਲਾਮੀਆਂ ਜਮਾਤ ਵਿੱਚ ਸਤਿਕਾਰਯੋਗ ਸਥਾਨ ਹੈ। ਹਿੰਦੂਆਂ ਨੂੰ ਅਕਸਰ ਕਿਰਾੜ ਕਿਹਾ ਜਾਂਦਾ ਹੈ। ਸਿੰਚਾਈ ਖੂਹਾਂ ਨਾਲ ਕੀਤੀ ਜਾਂਦੀ ਹੈ।

ਜ਼ਿਲ੍ਹੇ ਦੀ ਪੈਦਾਵਾਰ ਕਣਕ ਹੈ। ਕੁਆਰ, ਬਾਜਰਾ ਤੇ ਜੌਂ ਵੀ ਹੁੰਦੇ ਹਨ। ਝੰਗ ਵਿੱਚ ਪੈਦਾ ਗੰਨਾ, ਖਰਬੂਜ਼ੇ ਤੇ ਵੱਡੇ ਹਦਵਾਣੇ ਬਹੁਤ ਮਿੱਠੇ ਹੁੰਦੇ ਹਨ। ਕਿੱਕਰ, ਫਰਵਾਹ, ਜੰਡ ਤੇ ਕਰੀਰ ਬਹੁਤਾਤ ਵਿੱਚ ਹਨ। ਬਾਗ ਲਾਉਣ ਦਾ ਰਿਵਾਜ ਨਹੀਂ।

**ਝੰਗ ਸ਼ਹਿਰ:** ਝੰਗ ਦੇ ਸਿਵਲ ਸਟੇਸ਼ਨ ਦੇ ਉੱਤਰ ਵਿਚ, ਚਨਿਓਟ ਸੜਕ ਦੇ ਪੂਰਵ ਵਿਚ ਇਕ ਅੱਧੀ ਛੱਤੀ ਹੋਈ ਮਜ਼ਾਰ ਹੈ ਜਿਸ ਬਾਰੇ ਮਸ਼ਹੂਰ ਹੈ ਕਿ ਇਹ ਹੀਰ ਦੀ ਮਜਾਰ ਹੈ ਜਿਹੜੀ ਕਿ ਮਸ਼ਹੂਰ ਧੀਦੋ ਰਾਂਝਾ ਵਾਲੀ ਹੀਰ ਸੀ ਜਿਹੜੀ ਸਿਆਲਾਂ ਦੀ ਧੀ ਸੀ। ਇਸੇ ਤਰ੍ਹਾਂ ਮਿਰਜ਼ਾ-ਸਾਹਿਬਾਂ ਵਾਲੀ ਸਾਹਿਬਾਂ ਵੀ ਕਿਹਾ ਜਾਂਦਾ ਹੈ ਕਿ ਝੰਗ ਦੇ ਰਾਜਾ ਖੀਵਾ ਖਾਂ ਦੀ ਧੀ ਸੀ। ਇਹ ਵੀ ਝੰਗ ਸਿਆਲਾਂ ਦੇ ਰਿਸ਼ਤੇ ਵਿਚੋਂ ਸੀ।

**ਚਨਿਓਟ ਕਸਬਾ:** ਚਨਿਓਟ ਦੀ ਲੱਕੜੀ ਦੀ ਕਾਰੀਗਰੀ ਬਹੁਤ ਮਸ਼ਹੂਰ ਹੈ



Original with:
Kulbir Singh Sidhu IAS Mohali
Digitized by:
Panjab Digital Library

ਜਿਹੜੀ ਕਿ ਜ਼ਿਆਦਾਤਰ ਸ਼ੀਸ਼ਮ ਦੀ ਲੱਕੜ ਤੇ ਕੀਤੀ ਜਾਂਦੀ ਹੈ। ਇਥੋਂ ਦੀ ਖੱਦਰ ਵੀ ਕਾਫੀ ਮਸ਼ਹੂਰ ਹੈ। ਇਹ ਕਿਹਾ ਜਾਂਦਾ ਹੈ ਕਿ ਚਨਿਓਟ ਦੇ ਰਾਜ ਮਿਸਤਰੀ ਨੇ ਵੀ ਤਾਜ ਮਹਲ ਬਣਾਉਣ ਵਿਚ ਮੱਦਦ ਕੀਤੀ ਸੀ ਅਤੇ ਅੰਮ੍ਰਿਤਸਰ ਦੇ ਮਸ਼ਹੂਰ ਦਰਬਾਰ ਸਾਹਿਬ ਦਾ ਨਕਸ਼ਾ-ਨਵੀਸ ਵੀ ਚਨਿਓਟ ਦਾ ਸੀ।

**ਡੇਰਾ ਇਸਮਾਈਲ ਖਾਂ:** ਡੇਰਾ ਇਸਮਾਈਲ ਖਾਂ ਅਟਕ ਤੋਂ ਪੱਛਮ ਵਿੱਚ ਹੈ। ਬਲੋਚ ਸਰਦਾਰ ਦੇ ਨਾਂ ਤੇ ਹੀ ਵਸਿਆ ਤੇ ਉਹੀ ਇਸ ਦਾ ਕਾਬਜ਼ ਰਹਿੰਦਾ ਰਿਹਾ। ਬਲੋਚਾਂ ਦੇ ਬਾਰਾਂ ਹਜ਼ਾਰ ਆਦਮੀ ਵੀ ਉਸ ਦੀ ਅੜਦਲ ਵਿਚ ਰਹਿੰਦੇ ਸਨ। ਸਮੇਂ-ਸਮੇਂ ਸਿਰ ਰਾਜ ਪ੍ਰਬੰਧ ਬਦਲਦਾ ਰਿਹਾ ਤੇ ਚੋਖੀਆਂ ਲੜਾਈਆਂ ਦਾ ਕੇਂਦਰ ਰਿਹਾ।

ਡੇਰਾ ਇਸਮਾਈਲ ਖਾਂ ਦਾ ਪੌਣ-ਪਾਣੀ ਚੰਗਾ ਹੈ। ਸਿੰਧ ਦਰਿਆ ਕੋਹ ਦੇ ਫਾਸਲੇ ਤੇ ਹੈ। ਇਸ ਦੇ ਸੱਤ ਤੁਅਲਕੇ ਹਨ। ਪਹਾਰਲੋਨ, ਚਾਮਕਾਲ, ਬੋਂਦਾ, ਸੇਰੂ, ਲਪਹਿਰੀ, ਬੇਰ ਤੇ ਕੋਰਾਈ, ਫਸਲਾਂ ਵਿਚ ਬਾਜਰਾ, ਮੱਕੀ, ਮੋਠ, ਮੂੰਗੀ, ਗੰਨਾ, ਨੀਲ, ਦਾਰਚੀਣੀ, ਜੌਂ, ਕਣਕ, ਛੋਲੇ, ਰਾਈ ਤੇ ਤਮਾਕੂ ਵੀ ਹੁੰਦੇ ਹਨ। ਲਗਾਨ ਦੀ ਦਰ 1/3 ਤੇ 1/4 ਵਿੱਚ ਹੈ। ਇੱਥੇ ਪਲੰਘਾਂ ਦੇ ਪਾਵੇ, ਖਰਬੂਜ਼ੇ ਤੇ ਖਜੂਰਾਂ ਅਤਿ ਮਿੱਠੀਆਂ। ਡੇਰਾ ਇਸਮਾਈਲ ਖਾਂ ਦੀਆਂ ਪੰਜ ਤਹਿਸੀਲਾਂ ਈਸਾਖੇਲ, ਮੁਰੱਵਤ, ਬੰਨੂ, ਕਲਾਚੀ ਤੇ ਡੇਰਾਂ। ਪਸ਼ਤੋਂ ਬੋਲੀ ਹੀ ਲੋਕ ਬੋਲੀ ਹੈ। ਵਪਾਰੀਆਂ ਨੂੰ ਪ੍ਰੂੰਦਾ ਕਹਿੰਦੇ ਹਨ। ਜੋ ਕਾਬਲ ਤੋਂ ਮੇਵੇ ਤੇ ਮਜੀਠ ਲਿਆ ਕੇ ਵੇਚਦੇ ਹਨ। ਧਾਵਨੀ ਨੂੰ ਵੇ ਸਵਾਵਾਂ ਲੋਕ ਨਾਚ ਕਰਕੇ ਕਮਾਈ ਕਰਦੀਆਂ ਹਨ। ਧਾਵਨੀ ਦਾ ਭਾਵ ਇਸ਼ਨਾਨ ਤੋਂ ਹੈ। ਇਹ ਪ੍ਰਵਾਨਿਤ ਤੇ ਪ੍ਰਚਲਿਤ ਰਸਮੋ-ਰਿਵਾਜ਼ ਹੈ। ਕਿਰਾੜਾਂ ਦੇ ਬਾਲਾਂ ਨੂੰ ਚੁੱਕ ਕੇ ਫਿਰੌਤੀ ਮੰਗਣ ਤੇ ਇਸ ਦੇ ਇਵਜ਼ ਭੂੰਗਾ ਲੈ ਕੇ ਛੱਡ ਦੇਣਾ ਵੀ ਹੁੰਦਾ ਰਹਿੰਦਾ ਹੈ। ਤਹਿਸੀਲ ਕਲਾਂਚੀ ਵਿਚ ਅਫਗਾਨਾਂ ਦੀ ਵਸੋਂ ਹੈ। ਦਰੇ ਖੁਰਾਸਾਨ ਤੇ ਕਾਬਲ ਨੂੰ ਰਾਹ ਜਾਂਦੇ ਹਨ। ਲੱਕੀ ਮੁਰੱਵਤ ਤਹਿਸੀਲ ਵਿਚ ਤੁਰਦੇ ਫਿਰਦੇ ਕਬੀਲੇ ਹਨ। ਗਮੇਲਾ ਨਾਂ ਦਾ ਦਰਿਆ ਕੋਲੋਂ ਦੀ ਵਗਦਾ ਹੈ। ਊਠਣੀ ਦੇ ਦੁੱਧ ਤੋਂ ਕੀਤਾ ਘਿਉ ਗਾਂ ਦੇ ਘਿਉ ਵਿੱਚ ਮਿਲਾ ਕੇ ਵਰਤਿਆ ਜਾਂਦਾ ਹੈ। ਕਾਲਾਬਾਗ ਨਾਂ ਦਾ ਸ਼ਹਿਰ ਮਸ਼ਹੂਰ ਹੈ। ਜਿਥੇ ਖਾਣਾਂ ਵਿਚ ਫਟਕੜੀ, ਲੋਹਾ ਤੇ ਲਾਲ ਲੂਣ ਮਿਲਦੇ ਹਨ। ਦਲੀਪਗੜ੍ਹ ਦਾ ਕੱਚਾ ਕਿਲਾ ਵੀ ਇਥੇ ਸਥਿਤ ਹੈ। ਬੰਨੂ 30 ਕੋਹ ਦੂਰ ਹੈ। ਬੰਨੂ ਵਿਚ ਵਹੁਟੀਆਂ ਵਟਾਉਣ ਦਾ ਰਿਵਾਜ਼ ਹੈ ਤੇ ਇਸ ਸਬੰਧੀ ਸਰਕਾਰੇ ਦਰਬਾਰੇ ਸ਼ਿਕਾਇਤਾਂ ਹੁੰਦੀਆਂ ਰਹਿੰਦੀਆਂ ਹਨ। ਰੋਜ਼ੇ ਨਮਾਜਾਂ ਦਾ ਖਾਸ ਧਿਆਨ ਰੱਖਿਆ ਜਾਂਦਾ ਹੈ। ਬਿਮਾਰਾਂ ਨੂੰ ਬੱਕਰੇ ਦੀ ਖੱਲ ਪਹਿਨਾ ਦਿੰਦੇ ਹਨ। ਮੁਸਾਮ ਬੰਦ ਹੋਣ ਨਾਲ ਹੀ ਠੀਕ ਹੋ ਜਾਂਦਾ ਹੈ। ਸਾਰੇ ਇਲਾਕੇ ਵਿਚ ਬਦਅਮਨੀ ਹੈ ਤੇ ਕਤਲਾਂ ਦੀ ਭਰਮਾਰ ਹੈ। ਨਾਸਰ ਸ਼ੀਰਾਨੀ, ਜਟਕ, ਕਾਨੀ, ਕੁਰਮ ਤੇ ਵਜ਼ੀਰੀ ਕਬੀਲਿਆਂ ਦੇ ਲੋਕ ਹਨ।



Original with:
Kulbir Singh Sidhu IAS Mohali
Digitized by:
Panjab Digital Library

ਡੇਰਾ ਗ਼ਾਜ਼ੀ ਖ਼ਾਂ: ਗ਼ਾਜ਼ੀ ਤੋਂ ਭਾਵ ਹੈ, ਕਾਫਰਾਂ ਨੂੰ ਮਾਰਨ ਵਾਲਾ, ਬਲਵਾਨ ਯੋਧਾ। ਡੇਰਾ ਤੋਂ ਭਾਵ ਹੈ ਠਹਿਰਨ ਦੀ ਥਾਂ। ਇਹ ਨਗਰ, ਪੰਦਰਵੀਂ ਸਦੀ ਦੇ, ਹਾਜੀ ਖ਼ਾਂ ਬਲੋਚ ਦੇ ਪੁੱਤਰ ਗਾਜ਼ੀ ਖ਼ਾਂ ਨੇ, ਵਸਾਇਆ ਸੀ ਜਿਸ ਦੇ ਨਾਂ ਤੇ ਇਸ ਦਾ ਨਾਮ 'ਡੇਰਾ ਗਾਜ਼ੀ ਖ਼ਾਂ' ਪੈ ਗਿਆ। ਗਾਜ਼ੀ ਖ਼ਾਂ ਨੇ ਲੰਗਾਹ ਸੁਲਤਾਨ ਨੂੰ ਫਤਹਿ ਕਰਕੇ ਆਪ ਸੁਤੰਤਰ ਹਾਕਮ ਬਣ ਗਿਆ। ਅੰਗਰੇਜ਼ਾਂ ਦੇ ਸਮੇਂ, 1849 ਈ. ਵਿਚ ਸਿੱਖ ਜੰਗ ਦੀ ਜਿੱਤ ਤੋਂ ਬਾਅਦ ਡੇਰਾ ਗਾਜ਼ੀ ਖ਼ਾਂ ਅੰਗਰੇਜ਼ਾਂ ਦੇ ਅਧੀਨ ਆ ਗਿਆ। ਪਿੱਛੋਂ ਇਸ ਨੂੰ ਦੋ ਜ਼ਿਲ੍ਹਿਆਂ ਵਿਚ ਵੰਡ ਦਿੱਤਾ ਗਿਆ, ਜ਼ਿਲ੍ਹਾ ਡੇਰਾ ਗਾਜ਼ੀ ਖ਼ਾਂ ਅਤੇ ਜ਼ਿਲ੍ਹਾ ਡੇਰਾ ਇਸਮਾਈਲ ਖ਼ਾਂ।

ਡੇਰਾ ਗਾਜ਼ੀ ਖ਼ਾਂ ਦੇ ਉੱਤਰ ਵਲ ਡੇਰਾ ਇਸਮਾਈਲ ਖ਼ਾਂ ਹੈ, ਦੱਖਣ ਵਿਚ ਸੂਬਾ ਸਿੰਧ ਜਿਸ ਦੀ ਪੂਰਬੀ ਸੀਮਾ ਦਰਿਆ ਸਿੰਧ ਨਿਰਧਾਰਤ ਕਰਦਾ ਹੈ। ਪੱਛਮ ਵਿਚ ਸੁਲੇਮਾਨ ਪਹਾੜੀਆਂ ਦੀ ਕੁਦਰਤੀ ਵਾਦੀ ਹੈ।

ਡੇਰਾ ਗਾਜ਼ੀ ਖ਼ਾਂ ਦਾ ਖੇਤਰਫਲ 5,306 ਵਰਗ ਕਿਲੋਮੀਟਰ ਹੈ। ਸੰਨ 1901 ਵਿਚ ਕੀਤੀ ਗਈ ਮਰਦਮ ਸ਼ੁਮਾਰੀ ਅਨੁਸਾਰ ਡੇਰਾ ਗਾਜ਼ੀ ਖ਼ਾਂ ਦੀ ਅਬਾਦੀ 4,71,149 ਸੀ। ਇਸ ਜ਼ਿਲ੍ਹੇ ਵਿਚ ਰੇਲ ਨਹੀਂ ਹੈ। ਪੱਕੀਆਂ ਸੜਕਾਂ ਵੀ ਬਹੁਤ ਘੱਟ ਹਨ। ਦਰਿਆ ਸਿੰਧ ਉਤੇ ਇਸ ਜ਼ਿਲ੍ਹੇ ਵਿਚ ਕੋਈ ਪੁਲ ਨਹੀਂ ਹੈ ਕੇਵਲ ਬੇੜੀਆਂ ਨਾਲ ਹੀ ਆਵਾਜਾਈ ਹੁੰਦੀ ਹੈ।

ਡੇਰਾ ਗਾਜ਼ੀ ਖ਼ਾਂ ਦਰਿਆ ਸਿੰਧ ਦੇ ਪੱਛਮੀ ਕਿਨਾਰੇ ਵੱਲ ਹੈ। ਸਮੁੰਦਰ ਦੇ ਤਲ ਤੋਂ ਤਿੰਨ ਚਾਰ ਚਜ਼ਾਰ ਫੁੱਟ ਉਚਾ ਹੈ। ਬਲੋਚ ਖੁਦਮੁਖਤਾਰ ਹਨ ਤੇ ਰਾਜ ਪ੍ਰਬੰਧ ਦਾ ਰੋਹਬ ਬਿਲਕੁਲ ਨਹੀਂ। ਕਬੀਲੇ ਦੇ ਸਰਦਾਰਾਂ ਨੂੰ ਤੁੰਮਣਕਾਰ ਕਹਿੰਦੇ ਹਨ। ਇਸ ਦੀ ਸਰਹੱਦ ਕਾਬਲ ਰਾਜ ਤੇ ਦਖਣ ਵਲ ਜ਼ਿਲ੍ਹਾ ਸ਼ਿਕਾਰਪੁਰ (ਸਿੰਧ) ਨਾਲ ਜਾ ਲਗਦੀ ਹੈ। ਪੌਣ ਪਾਣੀ ਵਿਚਲੇ ਮੇਲ ਦਾ ਹੈ। ਮਿਠਨਕੋਟ ਦੇ ਸਥਾਨ ਤੇ ਪੰਜ ਦਰਿਆ ਮਿਲ ਕੇ ਹੀ ਪੰਜ ਨਦ ਬਣਦੇ ਹਨ ਤੇ ਇਹ ਪੂਰਬ ਵੱਲ ਹੈ। ਸੰਦਾਹ ਤੇ ਪਚਾਯਾ ਨਾਂ ਦੇ ਦੋ ਇਲਾਕੇ ਹਨ। ਤੁਆਨ ਦੀ ਜਮੀਨ ਦਰਿਆ ਤੋਂ ਨਿਕਲੀ ਜਮੀਨ ਨੂੰ ਕਹਿੰਦੇ ਹਨ। ਜ਼ਿਆਦਾ ਵਸੋਂ ਬਲੋਚ ਮੁਸਲਮਾਨਾਂ ਦੀ ਹੈ, ਹਿੰਦੂ ਘਟ ਹਨ। ਪ੍ਰਮੁੱਖ ਕਸਬਿਆਂ ਵਿੱਚ ਡੇਰਾ ਗਾਜ਼ੀਖ਼ਾਂ, ਜਾਨਪੁਰ, ਦਾਊਦਖਾਨ, ਹਾਜੀਪੁਰ, ਰਾਜਨਪੁਰ, ਕੋਟਮਿਠਨ, ਸੰਗਰੇਟਾ, ਟੋਨਸਾ, ਹਵਾ, ਸਰਵਰ। ਸਖੀ ਸਰਵਰ ਦੇ ਮੇਲਾ ਬਹੁਤ ਮਾਨਤਾ ਵਾਲਾ ਹੈ।

**ਜ਼ਿਲ੍ਹਾ ਹਜ਼ਾਰਾ (ਉੱਤਰ ਪੱਛਮੀ ਸਰਹੱਦੀ ਸੂਬਾ):** ਜ਼ਿਲ੍ਹਾ ਹਜ਼ਾਰਾ ਦਾ ਬਹੁਤਾ ਇਲਾਕਾ ਪਹਾੜੀ ਹੈ। ਇਥੇ ਜ਼ਿਆਦਾ ਅਫਗਾਨ ਤੇ ਅਵਾਨ ਗੁਜਰ ਮੁਸਲਮਾਨ ਵਸਦੇ ਹਨ। ਖਤਰੀ ਜਾਤ ਦੇ ਥੋੜੇ ਜਿਹੇ ਹਿੰਦੂ ਵੀ ਹਨ। ਸਿਰ ਤੇ ਕੁੱਲਾ, ਦੂਜਾ ਚੋਗਾ ਤਨ ਤੇ, ਖੁਲੀ ਸਲਵਾਰ ਤੇੜ। ਹਰੀਪੁਰ ਖਾਸ, ਜਨਰਲ ਹਰੀ ਸਿੰਘ



Original with:
Kulbir Singh Sidhu IAS Mohali
Digitized by:
Panjab Digital Library

ਨਲਵੇ ਨੇ 1827 ਵਿਚ ਆਬਾਦ ਕੀਤਾ ਸੀ। ਹਰੀ ਸਿੰਘ ਨਲਵਾ ਨੇ ਅਫਗਾਨਾਂ ਨੂੰ ਇਸ ਤਰ੍ਹਾਂ ਸਖਤੀ ਨਾਲ ਦਬਾਇਆ ਕਿ ਅਫਗਾਨ ਔਰਤਾਂ ਰੋਂਦੇ ਬੱਚਿਆਂ ਨੂੰ ਚੁੱਪ ਕਰਾਉਣ ਲਈ ਕਹਿੰਦੀਆਂ ਸਨ "ਚੁਪ ਕਰ ਨਹੀਂ ਤਾਂ 'ਹਰੀਆ ਰਾਗਲਾ' ਭਾਵ ਹਰੀ ਸਿੰਘ ਆ ਜਾਵੇਗਾ।" ਮਕਾਨ ਕੱਚੇ ਹੁੰਦੇ ਸਨ ਤੇ ਕੋਈ ਮੇਲਾ ਜਾਂ ਉਰਸ ਨਹੀਂ ਮਨਾਇਆ ਜਾਂਦਾ ਸੀ। ਮੇਵਿਆਂ ਵਿੱਚ ਅੰਗੂਰ, ਸ਼ਤੂਤ ਤੇ ਅਲੂਚੇ ਪਰ ਬਹੁਤੇ ਸਵਾਦ ਨਹੀਂ। ਪੋਨਾਂ ਗੰਨਾਂ ਬਹੁਤ ਚੰਗਾ। ਮੌਸਮ ਠੰਡਾ ਰਹਿੰਦਾ ਹੈ। ਗਰਮੀਆਂ ਦੇ ਤਿੰਨ ਮਹੀਨੇ ਛੱਡ ਕੇ ਜੂਨ, ਜੁਲਾਈ ਤੇ ਅਗਸਤ ਬਾਕੀ ਠੰਡ ਕਾਫੀ ਹੁੰਦੀ ਹੈ। ਹਰੂਨ, ਦੋਰ ਤੇ ਧਰਮ ਛੋਟੀਆਂ ਨਦੀਆਂ ਨਾਲੀਆਂ ਨਾਲ ਸਿੰਚਾਈ ਹੁੰਦੀ ਹੈ। ਵਿਭਚਾਰ ਨੂੰ ਬੁਰਾ ਨਹੀਂ ਸਮਝਿਆ ਜਾਂਦਾ। ਕੱਢ ਕੇ ਲੈ ਜਾਣਾ, ਕੁਆਰੀ ਜਾਂ ਵਿਹਾਈ ਹੋਵੇ, ਬੁਰਾ ਜਾਣਿਆ ਜਾਂਦਾ ਹੈ। ਪਰ ਚਾਰ ਯਾਰੀ ਲਾ ਕੇ ਰਹੇ ਸਭ ਠੀਕ ਹੈ। ਧੀ ਦੀ ਸ਼ਾਦੀ ਲੈਣ ਦੇਣ ਤੋਂ ਬਿਨ੍ਹਾਂ ਨਹੀਂ ਹੁੰਦੀ। ਹਿੰਦੂਆਂ ਵਿੱਚ ਖਤਰੀ ਤੇ ਸਰਸਵਤ ਬ੍ਰਾਹਮਣ ਵਸਦੇ ਹਨ। ਸਮਾਜਿਕ ਵਰਤਾਰਾ ਚੰਗਾ ਨਹੀਂ। ਸ਼ਾਦੀ ਸਮੇਂ ਇਸਤਰੀਆਂ ਨੱਚਦੀਆਂ ਹਨ ਤੇ ਮਰਦ ਸਾਜ਼ ਵਜਾਉਂਦੇ ਹਨ।

ਪਿਸ਼ਾਵਰ ਖ਼ੈਬਰ ਦਰੇ ਦੇ ਨੇੜੇ ਹੈ। ਜੋ ਪੁਰਾਣੇ ਸਮਿਆਂ ਤੋਂ ਹਮਲਾਵਰਾਂ ਵਲੋਂ ਵਰਤਿਆ ਜਾਂਦਾ ਰਿਹਾ ਹੈ। ਪਹਿਲੀ ਸਦੀ ਵਿਚ ਇਹ ਵਪਾਰਕ ਰਸਤਾ ਹੁੰਦਾ ਸੀ। ਕਹਿੰਦੇ ਹਨ ਕਿ ਸਭ ਤੋਂ ਪਹਿਲਾਂ ਅਕਬਰ ਨੇ ਇਸ ਦਾ ਨਾਂ ਪਿਸ਼ਾਵਰ ਨਿਸ਼ਚਤ ਕੀਤਾ ਜਿਸ ਦਾ ਅਰਥ ਜੰਗ ਦਾ ਸਥਾਨ ਹੈ। ਇਸ ਤੋਂ ਪਹਿਲਾਂ ਇਸ ਨੂੰ ਫੁੱਲਾਂ ਦਾ ਸ਼ਹਿਰ ਅਤੇ ਕਣਕ ਦਾ ਸ਼ਹਿਰ ਵੀ ਕਿਹਾ ਜਾਂਦਾ ਰਿਹਾ ਹੈ। ਪਿਸ਼ਾਵਰ ਉਤੇ ਕੁਸ਼ਾਨਾਂ ਨੇ 2000 ਸਾਲ ਪਹਿਲਾਂ ਰਾਜ ਕੀਤਾ। ਦੂਜੀ ਸਦੀ ਵਿਚ ਕਨਿਸ਼ਕ ਮਹਾਨ ਕੁਸ਼ਾਨ ਰਾਜਾ ਸੀ। ਕਨਿਸ਼ਕ ਤੋਂ ਮਗਰੋਂ ਅਤੇ ਬਾਬਰ ਤੋਂ ਪਹਿਲਾਂ ਇਹ ਖਿੰਡਿਆ ਜਿਹਾ ਰਿਹਾ। ਬਾਬਰ ਨੇ 1530 ਈ. ਵਿਚ ਇਥੇ ਕਿਲ੍ਹਾ ਬਣਵਾਇਆ। 16ਵੀਂ-17ਵੀਂ ਸਦੀ ਵਿਚ ਮੁਗਲਾਂ ਨੇ ਇਸ ਨੂੰ ਬਾਗਾਂ ਨਾਲ ਸਜਾਇਆ। ਅੰਤਮ ਮੁਗਲ ਬਾਦਸ਼ਾਹ ਔਰੰਗਜ਼ੇਬ ਵੀ ਇਸ ਤੇ ਆਪਣਾ ਨਿਰੰਤਰ ਰਾਜ ਨਾ ਕਰ ਸਕਿਆ। ਸੰਨ 1818 ਵਿਚ ਮਹਾਰਾਜਾ ਰਣਜੀਤ ਸਿੰਘ ਨੇ ਪਿਸ਼ਾਵਰ ਨੂੰ ਸਿੱਖ ਰਾਜ ਦਾ ਅੰਗ ਬਣਾ ਲਿਆ। ਸੰਨ 1849 ਵਿਚ ਅੰਗ੍ਰੇਜ਼ਾਂ ਨੇ ਪੰਜਾਬ ਨੂੰ ਕਬਜ਼ੇ ਵਿਚ ਕਰਦਿਆਂ ਪਿਸ਼ਾਵਰ ਨੂੰ ਵੀ ਆਪਣੇ ਰਾਜ ਵਿਚ ਮਿਲਾ ਲਿਆ।

ਪਿਸ਼ਾਵਰ ਸ਼ਹਿਰ, ਪਰਸਰਾਮ ਦਾ ਵਸਾਇਆ ਦੱਸਿਆ ਜਾਂਦਾ ਹੈ। ਕਿਲ੍ਹਾ ਜਮਰੌਦ, ਪਰਸਰਾਮ ਦੇ ਪਿਤਾ ਜਮਦਗਨ ਨੇ ਬਣਾਇਆ ਸੀ। ਪਹਿਲਾਂ ਪਰਸਾਵਰ, ਫਿਰ ਪਰਸ਼ੋਰ ਤੇ ਪਿਸ਼ਾਵਰ। ਸ਼ਾਹਜਹਾਨ ਨੇ ਸ਼ਾਹੀ ਬਾਗ ਤੇ ਇਮਾਰਤ ਬਣਵਾਈ। ਨਹਿਰ ਵੀ ਕੱਢੀ। ਮਹਾਰਾਜਾ ਰਣਜੀਤ ਸਿੰਘ ਵੇਲੇ 15 ਕੁ ਹਜ਼ਾਰ ਦੀ ਫ਼ੌਜ ਇੱਥੇ ਟਿਕਣ ਨਾਲ ਰੌਣਕ ਹੋਰ ਵਧ ਗਈ। ਜਨਰਲ ਵੈਨਤੂਰਾਂ ਨੇ ਤੰਗ ਗਲੀਆਂ ਨੂੰ ਤੋੜ



Original with:
Kulbir Singh Sidhu IAS Mohali
Digitized by:
Panjab Digital Library

ਕੇ ਖੁੱਲੇ ਤੇ ਵਧੀਆ ਬਾਜ਼ਾਰ ਬਣਾਏ। ਨਹਿਰ ਦੀ ਮੁਰੰਮਤ ਕਰਕੇ ਚਾਲੂ ਕਰਾਈ। ਬਾਰਕਜਾਈਆ ਤੋਂ ਪਹਿਲਾਂ ਇਹ ਇਰਾਨ ਤੇ ਅਫਗਾਨਿਸਤਾਨ ਦੇ ਹਾਕਮਾਂ ਕੋਲ ਰਿਹਾ। ਫਿਰ ਮਹਾਰਾਜਾ ਰਣਜੀਤ ਸਿੰਘ ਦੇ ਰਾਜਭਾਗ ਦਾ ਹਿੱਸਾ ਬਣਿਆ। ਅਫਗਾਨਿਸਤਾਨ ਦੀ ਹੱਦ ਤੇ ਜਮਰੌਦ ਦਾ ਕਿਲ੍ਹਾ ਜਗਤ ਪ੍ਰਸਿਧ ਹੈ ਜਿਸਨੂੰ ਸ੍ਰ. ਹਰੀ ਸਿੰਘ ਨਲੂਆ ਨੇ ਫਤਿਹ ਕੀਤਾ ਅਤੇ ਅੰਤ ਤਕ ਅਫਗਾਨਾਂ ਨੂੰ ਆਪਣੇ ਅਧੀਨ ਰੱਖਿਆ। ਪਿਸ਼ਾਵਰ ਖਾਸ ਵਿੱਚ ਪੰਜ ਪੱਟੇ ਹਨ। ਖਲੀਲ, ਦਾਊਜ਼ਲੀ, ਮੁਹੰਮਦ, ਮਦੋਜ਼ਈ ਤੇ ਸਦੋਜ਼ਈ। ਤਿੰਨ ਪੱਟ ਹੋਰ; ਹਸ਼ਤਨਗਰ, ਲਾਂਜੀਧਿਰੀ ਤੇ ਕੋਹਾਟ। ਯਾਗਸਤਾਨ ਦਾ ਇਲਾਕਾ ਚਾਰੇ ਪਾਸੇ ਹੈ ਤੇ ਇੱਥੋਂ ਦੇ ਲੋਕ ਨਿੱਤ-ਦਿਨ ਫਸਾਦ ਕਰਦੇ ਹਨ। ਹਿੰਦੂਆਂ ਦਾ ਵਰਤਾਰਾ ਵੀ ਮੁਸਲਮਾਨਾਂ ਵਰਗਾ ਹੈ। ਹਿੰਦੂਆਂ ਤੇ ਮੁਸਲਮਾਨਾਂ ਦੇ ਪਹਿਰਾਵੇ ਵਿੱਚ ਅੰਤਰ ਨਹੀਂ। ਸਿਰ ਤੇ ਕੁੱਲਾ ਉੱਤੇ ਦਸਤਾਰ, ਕੁੜਤਾ, ਪਜਾਮਾ ਤੇ ਲੂੰਗੀ ਪਹਿਨਦੇ ਹਨ। ਕਈ ਕੂਲਾਂ ਨਾਲ ਬਾਗ ਬਗੀਚਿਆਂ ਦੀ ਸਿੰਚਾਈ ਹੁੰਦੀ ਹੈ। ਲੰਡਾ ਦਰਿਆ ਪੂਰਬ ਤੋਂ ਪੱਛਮ ਵਲ ਚਲਦਾ ਹੈ। ਇੱਕ ਫਕੀਰ ਦੇ ਵਰ ਨਾਲ ਇਸ ਦੇ ਵਹਿਣ ਨੂੰ ਅਟਕਾ ਦਿੱਤਾ ਸੀ। ਉਸੇ ਕਰਕੇ ਹੀ ਇਸ ਦਾ ਨਾਮ ਅਟਕ ਪੈ ਗਿਆ। ਬਜਾਰਾ ਦਾ ਨਾਮ ਬੜਾ ਬਾਜਾਰ ਰਾਮ ਜੋਗ ਤੇ ਰਾਮਗੜ। ਫਰਾਂਸੀਸੀ ਅਬੂਤਵੇਲਾ ਜੋ ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰੀ ਸੀ ਨੇ ਹੀ ਇਸ ਨੂੰ ਵਿਉਂਤਿਆ ਤੇ ਨੇਪਰੇ ਚਾੜਿਆ। ਹੁਣ ਪਿਸ਼ਾਵਰ ਇਕ ਜ਼ਿਲ੍ਹਾ ਬਣ ਚੁੱਕਿਆ ਹੈ।

## ਜ਼ਿਲ੍ਹਾ ਅਟਕ ਭਾਵ ਕੈਂਬਲਪੁਰ:

ਇਸ ਜ਼ਿਲ੍ਹੇ ਦਾ ਨਾਮ ਜ਼ਿਲ੍ਹੇ ਦੇ ਉਤਰ ਪੱਛਮ ਕਿਨਾਰੇ ਵਿਚ ਬਣੇ ਇਕ ਕਿਲ੍ਹੇ ਦੇ ਨਾਂ ਤੇ ਹੈ ਜਿਸ ਨੂੰ ਰਾਜਾ ਅਕਬਰ ਨੇ ਬਣਵਾਇਆ ਸੀ। 1561 ਈ: ਵਿੱਚ ਰਾਜਾ ਅਕਬਰ ਨੇ ਪੰਜਾਬ ਵਿਚ ਆਪਣਾ ਰਾਜ ਸਥਾਪਿਤ ਕਰ ਲਿਆ ਸੀ ਪਰ ਕਾਬਲ ਪ੍ਰਾਂਤ ਜਿਹੜਾ ਕਿ ਸਿੰਧੂ ਤਕ ਫੈਲਿਆ ਸੀ ਉਸ ਦੇ ਭਰਾ ਮਿਰਜ਼ਾ ਮੁਹੰਮਦ ਹਾਕਮ, ਜੋ ਕਿ ਇਕ ਪੱਕਾ ਅਯਾਸ਼ ਸੀ, ਦੇ ਅਧੀਨ ਸੀ। 1580 ਈ: ਵਿਚ ਮਿਰਜ਼ਾ ਦੇ ਖਿਲਾਫ ਬਗਾਵਤ ਹੋ ਗਈ ਤੇ ਅਕਬਰ ਅਗਸਤ 1581 ਈ: ਵਿਚ ਕਾਬਲ ਆਇਆ। ਦਸੰਬਰ ਵਿਚ ਉਹ ਦਿੱਲੀ ਵਾਪਸ ਪਰਤ ਗਿਆ ਪਰ ਜਾਂਦੀ ਵਾਰ ਇਹ ਕਹਿ ਗਿਆ ਕਿ ਇੱਥੇ ਕਿਲ੍ਹਾ ਬਣਵਾਇਆ ਜਾਵੇ ਤਾਂ ਕਿ ਫੇਰ ਕੋਈ ਅਫਗਾਨਿਸਤਾਨ ਵਲੋਂ ਇਥੇ ਹਮਲਾ ਨਾ ਕਰ ਸਕੇ।

1812 ਈ: ਵਿੱਚ ਮਹਾਰਾਜਾ ਰਣਜੀਤ ਸਿੰਘ ਨੇ ਇਸ ਕਿਲ੍ਹੇ ਨੂੰ ਕਾਬਲ ਦੇ ਵਜ਼ੀਰ ਦੇ ਹੱਥੋਂ ਜਿੱਤ ਲਿਆ। ਇਸ ਕਿਲ੍ਹੇ ਦਾ ਵਿਸਥਾਰ ਕਰਨ ਦੇ ਨਾਲ ਨਾਲ ਇਸ ਨੂੰ ਮਜ਼ਬੂਤ ਵੀ ਬਣਾਇਆ ਗਿਆ। ਇਸ ਵਿਚ ਬਾਕਾਇਦਾ ਫੌਜ ਰੱਖੀ ਗਈ। ਸਿੱਖ ਰਾਜ ਦੇ ਅੰਤ 1846 ਈ. ਤਕ ਇਹ ਸਿੱਖਾਂ ਦੇ ਅਧੀਨ ਰਿਹਾ ਤੇ ਫੇਰ



*Original with:*
Kulbir Singh Sidhu IAS Mohali
*Digitized by:*
Panjab Digital Library

ਅੰਗਰੇਜ਼ਾਂ ਦੇ ਅਧੀਨ ਆ ਗਿਆ।

ਅਟਕ ਜ਼ਿਲ੍ਹੇ ਵਿਚ ਵਗਦੀ ਸਿੰਧੂ ਨਦੀ ਦੋ ਨਾਮਾਂ ਨਾਲ ਜਾਣੀ ਜਾਂਦੀ ਹੈ- ਹਜ਼ਾਰਾ ਤੋਂ ਇਸ ਦੇ ਆਉਣ 'ਤੇ ਅਟਕ ਤਕ ਪਹੁੰਚਣ ਤਕ ਇਹ ਅਟਕ ਦਰਿਆ ਦੇ ਨਾਮ ਨਾਲ ਪ੍ਰਸਿੱਧ ਹੈ। ਅਟਕ ਦੇ ਸਥਾਨ ਤੇ ਇਸ ਵਿਚ ਕਾਬਲ ਦਰਿਆ ਮਿਲਦਾ ਹੈ ਫੇਰ ਇਹ ਸਿੰਧੂ ਨਦੀ ਕਹਾਉਂਦੀ ਹੈ।

ਇਤਿਹਾਸਕਾਰਾਂ ਦੇ ਅਨੁਸਾਰ ਆਰੀਆ ਲੋਕਾਂ ਤੋਂ ਬਾਅਦ ਟਕਾਸ ਇੱਥੋਂ ਦੇ ਵਾਸੀ ਸਨ ਜੋ ਸ਼ਾਇਦ ਦੂਸਰੀ ਸ਼ਤਾਬਦੀ ਬੀ.ਸੀ. ਵਿਚ ਆਏ ਸਨ। ਅਟਕ ਜ਼ਿਲ੍ਹੇ ਦਾ ਉਤਰੀ ਹਿੱਸਾ ਅਤੇ ਸਿੰਧ ਦੇ ਕਿਨਾਰੇ ਦਾ ਇਲਾਕਾ ਜਿਹੜਾ ਕਿ 19 ਮੀਲ ਲੰਬਾ ਹੈ 'ਛੱਛ' ਜਾਂ 'ਛੱਛ ਹਜਾਰਾ' ਦੇ ਨਾਂ ਤੋਂ ਜਾਣਿਆ ਜਾਂਦਾ ਹੈ, ਕਹਿੰਦੇ ਹਨ ਕਦੀ ਤਕਸ਼ਿਲਾ ਰਾਜ ਦਾ ਹਿੱਸਾ ਸੀ। ਸ਼ਿਲਾਲੇਖਾਂ ਅਤੇ ਸਿੱਕਿਆਂ ਨਾਲ ਤਕਸ਼ਿਲਾ ਦਾ ਇਤਿਹਾਸ ਖੋਜਿਆ ਗਿਆ ਹੈ ਅਤੇ ਇਹ ਮੰਨਿਆ ਜਾ ਸਕਦਾ ਹੈ ਉਹ ਸਾਰੇ ਪੀੜ੍ਹੀ ਦਰ ਪੀੜ੍ਹੀ (dynasties) ਹਿੰਦ ਯੂਨਾਨ ਤੋਂ ਲੈ ਕੇ ਕੁਸ਼ਾਨ ਤਕ ਜਿਨ੍ਹਾਂ ਨੇ ਵੀ ਰਾਜ ਕੀਤਾ ਹੈ ਉਹ ਚੁਕਸਾ ਖੇਤਰ ਵਿਚ ਵੀ ਸਨ ਜਿਹੜਾ ਕਿ ਅੱਜਕੱਲ 'ਛਛ' ਨਾਂ ਤੋਂ ਜਾਣਿਆ ਜਾਂਦਾ ਹੈ।

ਵਰਤਮਾਨ ਜ਼ਿਲ੍ਹਾ ਅਟਕ 1904 ਈ. ਵਿਚ ਸਥਾਪਿਤ ਹੋਇਆ। ਜਦੋਂ, ਜਿਹਲਮ ਜ਼ਿਲ੍ਹੇ ਵਿਚੋਂ ਤਲਾਗੰਗ ਤਹਿਸੀਲ, ਅਤੇ ਰਾਵਲਪਿੰਡੀ ਜ਼ਿਲ੍ਹੇ ਵਿਚੋਂ, ਅਟਕ, ਫਤਹਿਜੰਗ ਤੇ ਪਿੰਡੀਘੇਬ ਤਿੰਨ ਤਹਿਸੀਲਾਂ ਨੂੰ ਕੱਢ ਕੇ, ਅਟਕ ਜ਼ਿਲ੍ਹੇ ਦਾ ਨਿਰਮਾਣ ਕੀਤਾ ਗਿਆ। ਇਸ ਜ਼ਿਲ੍ਹੇ ਦੇ ਉਤਰ ਵੱਲ ਸਵਾਬੀ ਤੇ ਹਰੀਪੁਰ, ਪੂਰਬ ਵੱਲ ਰਾਵਲਪਿੰਡੀ ਦੱਖਣ ਵੱਲ ਚੱਕਵਾਲ ਅਤੇ ਪੱਛਮ ਵੱਲ ਕੋਹਾਟ ਹੈ। ਸਿੰਧ ਦਰਿਆ ਇਸ ਦੇ ਪੱਛਮ ਵਲ ਵਗਦਾ ਹੈ। ਜ਼ਿਲ੍ਹੇ ਦੇ ਖੇਤਰਫਲ 6857 ਵਰਗ ਕਿਲੋਮੀਟਰ ਹੈ ਜਿਸਦੀਆਂ ਹੇਠ ਲਿਖੀਆਂ ਤਹਿਸੀਲਾਂ ਹਨ:

1) ਅਟਕ (2) ਜੰਡ (3) ਫਤਹਿਜੰਗ (4) ਪਿੰਡੀ ਘੇਬ (5) ਹਸਨ ਅਬਦਾਲ।

ਜ਼ਿਲ੍ਹਾ ਅਟਕ ਦਾ ਦੂਜਾ ਨਾਂ ਕੈਂਬਲਪੁਰ ਵੀ ਹੈ ਕਿਉਂਕਿ ਸੰਨ 1904 ਵਿਚ ਸਰ ਕੈਂਪਬੈੱਲ ਨੇ ਇਸ ਦੀ ਨੀਂਹ ਆਪਣੇ ਹੱਥਾਂ ਨਾਲ ਰੱਖੀ ਸੀ ਜਿਸ ਦੇ ਨਾਂ ਤੇ ਇਸ ਨੂੰ ਕੈਂਬਲਪੁਰ ਕਿਹਾ ਗਿਆ ਪਰ ਅਧਿਕਤਰ ਨਾਮ 'ਅਟਕ' ਹੀ ਮਸ਼ਹੂਰ ਰਿਹਾ।

ਅਟਕ ਬਹੁਤ ਹੀ ਗਰਮ ਅਤੇ ਬਹੁਤ ਹੀ ਠੰਡਾ ਜ਼ਿਲ੍ਹਾ ਹੈ। ਦਰਿਆ ਅਟਕ ਇਸ ਦੇ ਵਿਚੋਂ ਲੰਘਣ ਕਰਕੇ ਇਸ ਦੀ ਭੂਮੀ ਉਪਜਾਊ ਅਤੇ ਹਰਿਆਵਲ ਭਰੀ ਹੈ। ਇਥੇ ਵਰਖਾ ਵੀ ਚੰਗੀ ਹੁੰਦੀ ਹੈ। ਔਸਤ ਵਰਖਾ 783 ਮਿਲੀ ਮੀਟਰ ਮੰਨੀ ਜਾਂਦੀ ਹੈ।



Original with:
Kulbir Singh Sidhu IAS Mohali
Digitized by:
Panjab Digital Library

ਅਟਕ ਜ਼ਿਲ੍ਹੇ ਵਿਚ ਮਹੱਤਵਪੂਰਨ ਅਤੇ ਇਤਿਹਾਸਕ ਨਗਰ ਹਸਨ ਅਬਦਾਲ ਹੈ। ਇਥੇ ਸਿੱਖਾਂ ਦਾ ਪਵਿੱਤਰ ਸਥਾਨ 'ਪੰਜਾ ਸਾਹਿਬ' ਹੈ ਜਿਸ ਦੇ ਬਾਰੇ ਕਿਹਾ ਜਾਂਦਾ ਹੈ ਕਿ ਇੱਥੇ ਗੁਰੂ ਨਾਨਕ ਦੇਵ ਜੀ ਨੇ ਇੱਕ ਚਮਤਕਾਰ ਕੀਤਾ ਸੀ। ਪ੍ਰਚੱਲਤ ਕਥਾ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਬਹੁਤ ਥੱਕੇ ਤੇ ਪਿਆਸੇ ਮਰਦਾਨੇ ਨੂੰ ਵਲੀ ਕੰਧਾਰੀ ਕੋਲੋਂ ਪਾਣੀ ਲੈਣ ਭੇਜਿਆ। ਮੁਸਲਮਾਨ ਪੀਰ, ਜੋ ਉਨ੍ਹਾਂ ਤੋਂ ਈਰਖਾ ਕਰਦਾ ਸੀ, ਨੇ ਇਸ ਗੱਲ ਦਾ ਜੁਆਬ ਇੱਕ ਟਨਾਂ ਭਾਰੀ ਪੱਥਰ ਉਨ੍ਹਾਂ ਵਲ ਸੁੱਟ ਕੇ ਦਿੱਤਾ। ਬਾਬਾ ਨਾਨਕ ਨੇ ਉਸ ਪੱਥਰ ਨੂੰ ਆਪਣੇ ਹੱਥ ਨਾਲ ਰੋਕ ਕੇ ਜ਼ਮੀਨ ਤੇ ਰੱਖ ਦਿੱਤਾ। ਉਸ ਚਟਾਨ ਤੇ ਉਨ੍ਹਾਂ ਦੇ ਪੰਜੇ ਦੇ ਨਿਸ਼ਾਨ ਪੈ ਗਏ। ਉਨ੍ਹਾਂ ਨੇ ਫਰਮਾਨ ਕੀਤਾ ਕਿ ਇੱਥੋਂ ਪਾਣੀ ਦੀ ਧਾਰਾ ਨਿਕਲ ਪਵੇ ਤੇ ਉਸ ਚਮਤਕਾਰ ਸਦਕਾ ਅਜੇ ਤਕ ਉਹ ਪਾਣੀ ਦੀ ਧਾਰਾ ਤੇ ਇਹ ਜਗ੍ਹਾ ਪੰਜਾ ਸਾਹਿਬ ਦੇ ਨਾਮ ਨਾਲ ਪ੍ਰਸਿੱਧ ਹੈ।



*ਗੁਰਦੁਆਰਾ ਪੰਜਾ ਸਾਹਿਬ*



*ਗੁਰੂ ਨਾਨਕ ਦੇਵ ਜੀ ਦੇ ਪੰਜੇ ਦਾ ਨਿਸ਼ਾਨ*

ਇਸੇ ਅਸਥਾਨ ਤੇ 31 ਅਕਤੂਬਰ ਸੰਨ 1922 ਨੂੰ ਪਰਤਾਪ ਸਿੰਘ ਕੜਵਾਲ ਤੇ ਕਰਮ ਸਿੰਘ ਨੇ ਸ਼ਹੀਦੀ ਦੇ ਕੇ ਗੱਡੀ ਰੋਕੀ ਸੀ ਅਤੇ ਗੱਡੀ ਵਿਚਲੇ ਕੈਦੀਆਂ ਨੂੰ ਭੋਜਨ ਛਕਾਇਆ ਸੀ। ਪਰਤਾਪ ਸਿੰਘ ਕੜਵਾਲ ਉਸ ਸਮੇਂ 'ਪੰਜਾ ਸਾਹਿਬ' ਦਾ ਜਥੇਦਾਰ ਸੀ।

## ਜ਼ਿਲ੍ਹਾ ਮੀਆਂਵਾਲੀ:

ਮੀਆਂਵਾਲੀ ਜ਼ਿਲ੍ਹੇ ਦਾ ਨਾਂ ਬਗਦਾਦ ਦੇ ਸਾਧੂ ਪੁਰਸ਼ ਮੀਆਂ ਅਲੀ ਦੇ ਨਾਂ 'ਤੇ ਪਿਆ ਅਤੇ ਇਹ ਜਗ੍ਹਾ ਜਿਹੜੀ ਕਿ ਪਹਿਲਾਂ ਕਾਚਚੀ ਨਾਂ ਨਾਲ ਜਾਣੀ ਜਾਂਦੀ ਸੀ ਬਾਅਦ ਵਿਚ ਮੀਆਂਵਾਲੀ ਨਾਂ ਨਾਲ ਮਸ਼ਹੂਰ ਹੋ ਗਈ। ਇਸ ਜ਼ਿਲ੍ਹੇ ਵਿਚ ਚਾਰ ਤਹਿਸੀਲਾਂ ਹਨ- ਈਸਾਖੇਲ, ਮੀਆਂਵਾਲੀ, ਭੱਕਰ ਅਤੇ ਲੀਆ। ਇਸ ਜ਼ਿਲ੍ਹੇ ਦੀ ਸੀਮਾ ਉਤਰ ਵਿਚ ਜ਼ਿਲ੍ਹਾ ਅਟਕ ਅਤੇ ਕੋਹਾਟ ਜ਼ਿਲ੍ਹਿਆਂ, ਪੱਛਮ ਵਿੱਚ ਬੰਨੂ ਅਤੇ



*Original with:*
Kulbir Singh Sidhu IAS Mohali
*Digitized by:*
Panjab Digital Library

ਡੇਰਾ ਇਸਮਾਈਲ ਖਾਂ ਜ਼ਿਲ੍ਹਿਆਂ, ਦੱਖਣ ਵਿਚ ਲੀਆ ਤਹਿਸੀਲ ਅਤੇ ਪੂਰਬ ਵਿਚ ਝੰਗ, ਸ਼ਾਹਪੁਰ ਅਤੇ ਅਟਕ ਜ਼ਿਲ੍ਹੇ ਨਾਲ ਲਗਦੀ ਹੈ। ਜ਼ਿਲ੍ਹੇ ਦੇ ਉਪਰਲੇ ਅੱਧੇ ਹਿੱਸੇ ਨੂੰ ਇੱਕ ਪਹਾੜਾਂ ਦੀ ਲੜੀ ਉਤਰ-ਪੱਛਮ ਫਰੰਟੀਅਰ ਪ੍ਰੋਵਿਨਸ ਨਾਲੋਂ ਅਲੱਗ ਕਰਦੀ ਹੈ ਅਤੇ ਤਹਿਸੀਲ ਈਸਾਖੇਲ ਨੂੰ ਘੇਰਦੀ ਹੈ ਜਿਹੜੀ ਕਿ ਇਕੱਲੀ ਇਹੋ ਜਿਹੀ ਸਿੰਧੂ ਦਰਿਆ ਦੇ ਪਾਰ ਜਗ੍ਹਾ ਹੈ ਜਿਥੇ ਕਿ ਪੰਜਾਬ ਵਿਚ ਪਠਾਣਾਂ ਦੀ ਜਨਸੰਖਿਆ ਹੈ। ਇਸ ਜ਼ਿਲ੍ਹੇ ਦਾ ਕੁੱਲ ਖੇਤਰਫਲ 5,840 ਵਰਗ ਕਿਲੋਮੀਟਰ ਹੈ।

ਇਹ ਜ਼ਿਲ੍ਹਾ ਭੂਗੋਲਿਕ ਤੌਰ ਤੇ ਕਾਫੀ ਦਿਲਚਸਪ ਹੈ ਕਿਉਂਕਿ ਇਸ ਵਿਚ ਸੱਲ ਰੇਂਜ ਦੇ ਦੋਵੇਂ ਸਿਸ-ਇੰਡਸ ਤੇ ਟਰਾਂਸ-ਇੰਡਸ ਹਿੱਸੇ ਹਨ। ਇਸ ਜ਼ਿਲ੍ਹੇ ਵਿਚ ਅਤਿ ਦੀ ਗਰਮੀ ਪੈਂਦੀ ਹੈ। ਗਰਮੀਆਂ ਵਿਚ ਤਾਪਮਾਨ 51 ਡਿਗਰੀ ਸੈਲਸੀਅਸ ਅਤੇ ਸਰਦੀਆਂ ਵਿਚ ਏਨੀ ਠੰਡ ਹੁੰਦੀ ਹੈ ਕਿ ਤਾਪਮਾਨ 2 ਡਿਗਰੀ ਸੈਲਸੀਅਸ ਹੋ ਜਾਂਦਾ ਹੈ। ਬਰਖਾ ਦੀ ਔਸਤ 250 ਐੱਮ.ਐੱਮ. ਹੁੰਦੀ ਹੈ।

ਇਸ ਜ਼ਿਲ੍ਹੇ ਦੇ ਪੁਰਾਣੇ ਇਤਿਹਾਸ ਬਾਰੇ ਪੱਕੇ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ ਕਿਉਂਕਿ ਇਥੋਂ ਦੇ ਰਹਿਣ ਵਾਲੇ ਹਿੰਦੂ ਸੀ ਅਤੇ ਈਸਾ ਵੇਲੇ ਇਹ ਕਾਬਲ ਦੀ ਗ੍ਰੀਕੋ-ਬੈਕਟਰੀਅਨ ਰਿਆਸਤ ਦਾ ਹਿੱਸਾ ਸੀ। ਇਹ ਜ਼ਿਲ੍ਹਾ ਅਲੱਗ-ਅਲੱਗ ਤਿੰਨ ਦਿਸ਼ਾਵਾਂ ਤੋਂ ਬਾਹਰਲੇ ਲੋਕਾਂ ਨੇ ਆ ਕੇ ਵਸਾਇਆ- ਉਤਰ-ਪੂਰਬ ਵਲੋਂ ਅਵਾਨ ਨੇ, ਦੱਖਣ ਵਲੋਂ ਸਿੰਧੂ ਦੀ ਘਾਟੀ ਵਲੋਂ ਆਏ ਬਲੋਚੀਆਂ ਅਤੇ ਜੱਟਾਂ ਨੇ, ਉਤਰ-ਪੱਛਮ ਵਲੋਂ ਪਠਾਣਾਂ ਨੇ। ਥਲ ਖੇਤਰ ਵਿਚ ਅੱਜ ਕੱਲ ਜ਼ਿਆਦਾਤਰ ਜੱਟ ਹੀ ਰਹਿੰਦੇ ਹਨ। ਇਸ ਜ਼ਿਲ੍ਹੇ ਦੀ ਪਾਕਿਸਤਾਨ ਫੌਜ ਨੂੰ ਬੜੀ ਦੇਣ ਹੈ। ਜਿਹਲਮ ਨੂੰ ਛੱਡ ਕੇ, ਇਸ ਜ਼ਿਲ੍ਹੇ ਦੀ ਭਰਤੀ, ਸਾਰੇ ਪੰਜਾਬ ਦੇ ਜ਼ਿਲ੍ਹਿਆਂ ਤੋਂ ਵੱਧ ਹੈ। ਈਸਾਖੇਲ ਦਾ ਅਤਾ ਉੱਲਾ ਖਾਂ ਪ੍ਰਸਿੱਧ ਲੋਕ-ਗਾਇਕ ਹੈ। ਇਸ ਜ਼ਿਲ੍ਹੇ ਵਿਚ ਨਮਕ ਦੀਆਂ ਕਈ ਖਾਨਾਂ ਹਨ।

## ਜ਼ਿਲ੍ਹਾ ਮਿੰਟਗੁਮਰੀ:

ਮਿੰਟਗੁਮਰੀ ਜ਼ਿਲ੍ਹੇ ਦਾ ਨਾਂ ਸਰ ਰੌਬਰਟ ਮਿੰਟਗੁਮਰੀ ਦੇ ਨਾਂ 'ਤੇ ਪਿਆ ਹੈ ਜਿਹੜਾ ਕਿ 1865 ਵਿਚ ਇਸ ਸੂਬੇ ਦਾ ਲੈਫਟੀਨੈਂਟ ਗਵਰਨਰ ਸੀ ਜਦੋਂ ਕਿ ਇਸ ਦਾ ਹੈੱਡ ਕੁਆਟਰ ਗੁਗੇਰਾ ਤੋਂ ਇੱਥੇ ਲਿਆਂਦਾ ਗਿਆ। ਇਹ ਜ਼ਿਲ੍ਹਾ ਦਰਿਆ ਰਾਵੀ ਤੇ ਸਤਲੁਜ ਦੇ ਦਰਮਿਆਨ ਸਥਿਤ ਹੈ। ਰਾਵੀ ਦਰਿਆ ਇਸ ਦੀ ਉੱਤਰ-ਪੱਛਮੀ ਸੀਮਾ, ਦਰਿਆ ਸਤਲੁਜ ਦੱਖਣ-ਪੂਰਬੀ ਸੀਮਾ ਬਣਾਉਂਦਾ ਹੈ ਅਤੇ ਜ਼ਿਲ੍ਹੇ ਨੂੰ ਬਹਾਵਲਪੁਰ ਰਿਆਸਤ ਅਤੇ ਫਿਰੋਜ਼ਪੁਰ ਜ਼ਿਲ੍ਹੇ ਨਾਲੋਂ ਅਲੱਗ ਕਰਦਾ ਹੈ। ਉੱਤਰ-



Original with:
Kulbir Singh Sidhu IAS Mohali
Digitized by:
Panjab Digital Library

ਪੂਰਬ ਵਿਚ ਲਹੌਰ ਜ਼ਿਲ੍ਹਾ ਅਤੇ ਦੱਖਣ-ਪੱਛਮ ਵਿਚ ਮੁਲਤਾਨ ਜ਼ਿਲ੍ਹਾ ਸਥਿਤ ਹੈ।

ਸਤਲੁਜ ਦਰਿਆ ਪਾਕਪਟਨ ਵਿਚ ਨੀਲੀ ਨਾਂ ਨਾਲ ਜਾਣਿਆ ਜਾਂਦਾ ਹੈ। ਜ਼ਿਲ੍ਹੇ ਵਿਚ ਇਤਿਹਾਸਕਾਰਾਂ ਲਈ ਰੋਚਕ ਹੜੱਪਾ ਦੀਆਂ 1826 ਤੋਂ ਪਹਿਲਾਂ ਦੇ ਖੰਡਰ ਮੌਜੂਦ ਹਨ। ਦਰਿਆ ਰਾਵੀ ਦੇ ਕਿਨਾਰੇ ਦੀਆਂ ਹੜੱਪਾ ਦੇ ਖੰਡਰ ਸਭ ਤੋਂ ਪੁਰਾਣੇ ਜਾਪਦੇ ਹਨ। ਹੜੱਪਾ ਦੀ ਸੀਲ ਜਿਹੜੀ ਕਿ ਅੱਜਕੱਲ ਬ੍ਰਿਟਿਸ਼ ਮਿਊਜ਼ੀਅਮ ਵਿਚ ਹੈ ਇਹ ਦੱਸਦੀ ਹੈ ਕਿ ਕਦੀ ਇੱਥੇ ਇਕ ਬਹੁਤ ਵੱਡਾ ਸ਼ਹਿਰ ਹੁੰਦਾ ਸੀ।

ਹੜੱਪਾ ਸਭਿਅਤਾ ਤੋਂ ਬਾਅਦ ਦੇ 1600 ਸਾਲਾਂ ਦੇ ਮਿੰਟਗੁਮਰੀ ਜ਼ਿਲ੍ਹੇ ਦੇ ਇਤਿਹਾਸ ਬਾਰੇ ਕੋਈ ਬਹੁਤੀ ਜਾਣਕਾਰੀ ਨਹੀਂ ਮਿਲਦੀ। ਫਿਰੋਜ਼ ਸ਼ਾਹ ਤੁਗਲਕ (1351-1388) ਦੇ ਰਾਜ ਵਿਚ ਦੀਪਾਲਪੁਰ ਉਸ ਦੀ ਮਨਪਸੰਦ ਠਹਿਰਨ ਦੀ ਜਗ੍ਹਾ ਸੀ। ਉਸ ਨੇ ਸ਼ਹਿਰ ਦੇ ਬਾਹਰਵਾਰ ਇੱਕ ਮਸਜਿਦ ਬਣਵਾਈ ਅਤੇ ਸਤਲੁਜ ਦਰਿਆ ਵਿਚੋਂ ਸਿੰਚਾਈ ਲਈ ਇਕ ਨਹਿਰ ਵੀ ਕਢਵਾਈ।

ਸੰਨ 1398 ਵਿਚ ਤੈਮੂਰ ਮੁਲਤਾਨ ਤੋਂ ਪਾਕਪਟਨ ਆਇਆ। ਉਸ ਤੋਂ ਲਗਭਗ ਸਵਾ ਸੌ ਸਾਲ ਬਾਦ ਉਸ ਦੇ ਇਕ ਵੰਸ਼ਜ ਨੇ ਇੱਥੇ ਰਾਜ ਕੀਤਾ। ਸੰਨ 1524 ਵਿੱਚ ਬਾਬਰ ਨੇ ਲਾਹੌਰ ਦੇ ਨਾਲ-ਨਾਲ ਦੀਪਾਲਪੁਰ ਉਤੇ ਵੀ ਹਮਲਾ ਕਰਕੇ ਇਸ ਉਤੇ ਆਪਣਾ ਕਬਜ਼ਾ ਕਰ ਲਿਆ। ਬਾਬਰ ਦੀ ਮੌਤ ਉਪਰੰਤ ਹਮਾਯੂੰ ਨੇ ਇਹ ਇਲਾਕਾ ਮਿਰਜ਼ਾ ਕਾਮਰਾਨ ਦੇ ਹਵਾਲੇ ਕਰ ਦਿੱਤਾ ਜਿਸ ਨੇ ਕਿ ਸ਼ੇਰ ਸ਼ਾਹ ਦੇ ਸੰਨ 1540 ਦੇ ਵਿਦਰੋਹ ਤੋਂ ਪਹਿਲਾਂ ਇੱਥੇ ਸਫਲਤਾਪੂਰਵਕ ਰਾਜ ਕੀਤਾ। ਸ਼ੇਰਸ਼ਾਹ ਨੇ ਇਥੇ ਕੁਝ ਸਮਾਂ ਬਤੀਤ ਕੀਤਾ ਅਤੇ ਸ਼ੇਰਗੜ੍ਹ ਦੇ ਸਥਾਨ ਤੇ ਇਕ ਕਿਲ੍ਹਾ ਬਣਵਾਇਆ।

ਆਲਮਗੀਰ ਦੇ ਰਾਜ (1658-1707) ਦੌਰਾਨ ਪਰਗਣੇ ਜਾਂ ਕਰੋਰੀ ਦੇ ਸਮੂਹ ਨੂੰ 'ਚਕਲੇ' ਦਾ ਨਾਮ ਦਿੱਤਾ ਗਿਆ। ਦੀਪਾਲਪੁਰ ਨੂੰ ਉਸ ਤੋਂ ਬਾਅਦ ਚਕਲਾ ਦੀਪਾਲਪੁਰ ਕਿਹਾ ਜਾਣ ਲੱਗਾ। ਆਲਮਗੀਰ ਨੇ ਇੱਕ ਨਵਾਂ ਪਰਗਣਾ ਬਣਾਇਆ ਜਿਸ ਦਾ ਨਾਂ ਆਲਮਗੀਰ ਰੱਖਿਆ।

ਸੰਨ 1807 ਵਿੱਚ ਮਹਾਰਾਜਾ ਰਣਜੀਤ ਸਿੰਘ ਨੇ ਇਸ 'ਤੇ ਆਪਣਾ ਕਬਜ਼ਾ ਕਾਇਮ ਕੀਤਾ ਅਤੇ ਸੰਨ 1830 ਵਿਚ ਦੀਵਾਨ ਸਾਵਣ ਮੱਲ ਨੇ ਇਸ ਇਲਾਕੇ ਉਤੇ ਆਪਣਾ ਅਧਿਕਾਰ ਜਮਾਇਆ। ਸਿੱਖਾਂ ਵਿਚ ਆਪਸੀ ਲੜਾਈਆਂ ਵਧਦੀਆਂ ਗਈਆਂ। ਸੰਨ 1849 ਵਿੱਚ ਸਿੱਖਾਂ ਦੀ ਦੂਜੀ ਵੱਡੀ ਜੰਗ ਦਾ ਅੰਤ ਬਰਤਾਨੀਆ ਹਕੂਮਤ ਦੇ ਆਗਮਨ ਨਾਲ ਹੋਇਆ। ਅੰਗ੍ਰੇਜ਼ਾਂ ਨੇ ਜ਼ਿਲ੍ਹੇ ਦਾ ਗਠਨ ਕਰਕੇ ਹੈੱਡਕੁਆਟਰ ਪਾਕਪਟਨ ਨੂੰ ਬਣਾਇਆ।



Original with:
Kulbir Singh Sidhu IAS Mohali
Digitized by:
Panjab Digital Library

ਜ਼ਿਲ੍ਹਾ ਮਿੰਟਗੁਮਰੀ (ਸਾਹੀਵਾਲ) ਵਿੱਚ ਪੰਜ ਤਹਿਸੀਲਾਂ, ਸਯਦਵਾਲਾ, ਹੜੱਪਾ, ਪਾਕਪਟਨ, ਮਿੰਟਗੁਮਰੀ ਤੇ ਹੁਜਰਾ ਇਸ ਵਿੱਚ ਹੀ ਸਾਂਦਲ ਬਾਰ ਹੈ। ਪੌਣਪਾਣੀ ਵਿਚਲੇ ਮੇਲ ਦਾ ਹੈ। ਇਥੇ ਜ਼ਿਆਦਾ ਖਰਲ ਤੇ ਦਿਉ ਮੁਸਲਮਾਨ ਹਨ। ਤਹਿਸੀਲ ਹੜੱਪਾ ਵਿੱਚ ਮੰਜੀ ਬਾਰ ਦਾ ਇਲਾਕਾ ਜੰਗਲੀ ਤੇ ਕਲਰੀ ਹੈ। ਕਮਾਲੀਆਂ ਚੰਗਾ ਆਬਾਦ ਕਸਬਾ ਹੈ।

**ਪਾਕਪਟਨ:** ਪਾਕਪਟਨ ਇਕ ਪੁਰਾਤਨ ਸ਼ਹਿਰ ਹੈ। ਇਹ ਸਤਲੁਜ ਦੇ ਸੱਜੇ ਕਿਨਾਰੇ 'ਤੇ 8 ਮੀਲ ਦੀ ਦੂਰੀ ਤੇ ਵਸਿਆ ਹੋਇਆ ਹੈ। ਇੱਥੇ ਬਾਬਾ ਸ਼ੇਖ ਫਰੀਦ-ਉਦ-ਦੀਨ ਸਾਹਿਬ ਸ਼ੱਕਰਗੰਜ ਦੀ ਇੱਕ ਪ੍ਰਾਚੀਨ ਸਮੇਂ ਦੀ ਸਮਾਧ ਵੀ ਹੈ। ਸੰਨ 1910 ਵਿਚ ਇਥੇ ਰੇਲਵੇ ਲਾਈਨ ਵੀ ਚਾਲੂ ਕੀਤੀ ਗਈ। ਇਹ ਬਾਅਦ ਵਿਚ ਕਸੂਰ ਅਤੇ ਲੋਧਰਾਂ ਜੰਕਸ਼ਨਾਂ ਦੇ ਵਿਚਾਲੇ ਦਾ ਪ੍ਰਮੁੱਖ ਸਟੇਸ਼ਨ ਬਣ ਗਿਆ।

**ਦੀਪਾਲਪੁਰ:** ਇਹ ਓਕਾੜ੍ਹਾ ਰੇਲਵੇ ਸਟੇਸ਼ਨ ਤੋਂ 17 ਮੀਲ, ਬਸੀਰਪੁਰ ਰੇਲਵੇ ਸਟੇਸ਼ਨ ਤੋਂ 12 ਮੀਲ ਅਤੇ ਸਤਲੁਜ ਦਰਿਆ ਤੋਂ 20 ਮੀਲ ਉਤਰ ਵਿਚ ਸਥਿਤ ਹੈ। ਸੰਨ 1870 ਵਿਚ ਤਹਿਸੀਲ ਹੈੱਡਕੁਆਟਰ ਹੁਜਰਾ ਤੋਂ ਦੀਪਾਲਪੁਰ ਤਬਦੀਲ ਕੀਤਾ ਗਿਆ। ਇੱਥੋਂ ਦੀਆਂ ਮਸ਼ਹੂਰ ਇਮਾਰਤਾਂ ਜਿਨ੍ਹਾਂ ਵਿਚ ਲਾਲੂ ਜਸਰਾਜ ਦਾ ਮੰਦਰ ਜਿਥੇ ਮਾਘ ਮਹੀਨੇ ਮੇਲਾ ਭਰਦਾ ਹੈ; ਇੱਕ ਪੁਰਾਣੀ ਮਸਜਿਦ ਜੋ ਕਿ ਦਿੱਲੀ ਦੇ ਬਾਦਸ਼ਾਹ ਸ਼ਾਹਜਹਾਂ ਦੇ ਵਜ਼ੀਰ ਖਾਨ ਖਨਨ ਦੇ ਸਮੇਂ ਬਣਵਾਈ ਗਈ ਅਤੇ ਇਮਾਮ ਸ਼ਾਹ ਦੀ ਕਬਰ ਜਿਥੇ ਸਾਲਾਨਾ ਮੇਲਾ ਭਰਦਾ ਹੈ।

**ਓਕਾੜ੍ਹਾ:** ਇਹ ਲਾਹੌਰ-ਮੁਲਤਾਨ ਰੇਲਵੇ ਲਾਈਨ 'ਤੇ ਮਿੰਟਗੁਮਰੀ ਤੋਂ 25 ਮੀਲ ਪੱਛਮ ਵਲ ਸਥਿਤ ਹੈ। ਇਹ ਗੁਗੇਰਾ ਤਹਿਸੀਲ ਦਾ ਹੈੱਡਕੁਆਟਰ ਵੀ ਹੈ। ਮਿੰਟਗੁਮਰੀ ਜ਼ਿਲ੍ਹੇ ਵਿਚ ਕਈ ਉਦਯੋਗ ਹਨ। ਇਥੇ ਦੋ ਬਰਫ ਦੇ ਕਾਰਖਾਨੇ ਇੱਕ ਮਿੰਟਗੁਮਰੀ ਵਿਚ ਅਤੇ ਦੂਜਾ ਓਕਾਰ ਵਿਚ ਹੈ। ਪਾਕਪਟਨ ਵਿਚ ਇਕ ਕਾਟਨ ਫੈਕਟਰੀ ਹੈ। ਓਕਾਰਾ ਵਿੱਚ ਇੱਕ ਰਿਫਾਈਨਰੀ ਵੀ ਬਣੀ ਹੈ।

## ਜ਼ਿਲ੍ਹਾ ਮੁਜ਼ੱਫ਼ਰਗੜ੍ਹ:

ਮੁਜ਼ੱਫ਼ਰਗੜ੍ਹ ਦਾ ਮਤਲਬ ਮੁਜੱਫਰ ਦਾ ਕਿਲ੍ਹਾ ਹੈ ਕਿਉਂਕਿ ਇਹ ਸ਼ਹਿਰ ਮੁਲਤਾਨ ਦੇ ਨਵਾਬ ਮੁਜੱਫਰ ਖਾਨ ਨੇ ਕਿਲ੍ਹੇ ਦੀ ਹੱਦ ਦੇ ਅੰਦਰ ਵਸਾਇਆ ਸੀ। ਇਸ ਤੋਂ ਪਹਿਲਾਂ ਇਹ ਜਗ੍ਹਾ ਮੂਸਨ ਹੱਟੀ ਦੇ ਨਾਮ ਤੇ ਜਾਣੀ ਜਾਂਦੀ ਸੀ ਜਿਹੜਾ ਕਿ ਮੁਲਤਾਨ ਤੋਂ ਡੇਰਾ ਗਾਜ਼ੀ ਖਾਨ ਜਾਣ ਵਾਲੀ ਸੜਕ ਤੇ ਸੀ। 1859 ਵਿਚ ਮੁਜ਼ੱਫ਼ਰਗੜ੍ਹ ਵਿਚ ਇਸ ਦਾ ਹੈਡਕੁਆਟਰ ਬਣਾਉਣ ਤੋਂ ਪਹਿਲਾਂ ਜ਼ਿਲ੍ਹੇ ਨੂੰ ਖਾਨਗੜ੍ਹ



Original with:
Kulbir Singh Sidhu IAS Mohali
Digitized by:
Panjab Digital Library

ਕਿਹਾ ਜਾਂਦਾ ਸੀ। ਚਨਾਬ ਦਰਿਆ ਇਸ ਜ਼ਿਲ੍ਹੇ ਵਿਚ ਪੰਜਾਬ ਦੇ ਪੰਜ ਦਰਿਆਵਾਂ ਦਾ ਪਾਣੀ ਲੈ ਕੇ ਵਹਿੰਦਾ ਹੈ। ਉਤਰ ਵਿਚ ਜ਼ਿਲ੍ਹਾ ਮੀਆਂਵਾਲੀ ਅਤੇ ਝੰਗ ਜ਼ਿਲ੍ਹੇ ਨੂੰ, ਪੂਰਬ ਵਿਚ ਝੰਗ ਅਤੇ ਮੁਲਤਾਨ ਜ਼ਿਲ੍ਹਿਆਂ ਨੂੰ ਅਤੇ ਪੱਛਮ ਵਿਚ ਡੇਰਾ ਗਾਜ਼ੀ ਖਾਨ ਜ਼ਿਲ੍ਹੇ ਅਤੇ ਉਤਰ-ਪੱਛਮ ਫਰੰਟੀਅਰ ਪ੍ਰੋਵਿਨਸ ਦੇ ਡੇਰਾ ਇਸਮਾਈਲ ਖਾਂ ਜ਼ਿਲ੍ਹੇ ਨੂੰ ਲਗਦਾ ਹੈ। ਜ਼ਿਲ੍ਹੇ ਦੀਆਂ ਚਾਰ ਤਹਿਸੀਲਾਂ ਹਨ – ਲੀਆ, ਕੋਟਆਦੂ, ਮੁਜ਼ੱਫ਼ਰਗੜ੍ਹ ਅਤੇ ਅਲੀਪੁਰ। ਮਹਾਨ ਸ਼ਹੀਦ ਭਾਈ ਮਨੀ ਸਿੰਘ ਦਾ ਜਨਮ ਇਸੇ ਅਲੀਪੁਰ ਵਿਚ ਹੋਇਆ ਸੀ। 1909 ਵਿਚ ਇਸ ਜ਼ਿਲ੍ਹੇ ਵਿਚ ਸ਼ਾਮਲ ਹੋਣ ਤੋਂ ਪਹਿਲਾਂ ਲੀਆ ਤਹਿਸੀਲ ਪਹਿਲਾਂ ਡੇਰਾ ਇਸਮਾਈਲ ਖਾਂ ਦਾ ਅਤੇ ਫਿਰ ਮੀਆਂਵਾਲੀ ਦਾ ਹਿੱਸਾ ਸੀ। ਕੋਟ ਆਦੂ ਤਹਿਸੀਲ 1859 ਵਿਚ ਇਸ ਜ਼ਿਲ੍ਹੇ ਵਿਚ ਆਉਣ ਤੋਂ ਪਹਿਲਾਂ ਪੁਰਾਣੇ ਲੀਆ ਜ਼ਿਲ੍ਹੇ ਦਾ ਹਿੱਸਾ ਸੀ। ਸਿੰਧੂ ਦਰਿਆ ਇਸ ਦੀ ਪੂਰੀ ਪੱਛਮੀ ਸੀਮਾ ਵਿਚ ਵਹਿੰਦਾ ਹੈ ਅਤੇ ਚਨਾਬ ਦਰਿਆ ਪੂਰਬੀ ਸੀਮਾ ਲਗਭਗ 125 ਮੀਲ ਤਕ ਵਹਿੰਦਾ ਹੈ। ਮੁਜ਼ੱਫ਼ਰਗੜ੍ਹ ਜ਼ਿਲ੍ਹੇ ਦਾ ਆਪਣਾ ਕੋਈ ਪੂਰਾ ਇਤਿਹਾਸ ਨਹੀਂ ਹੈ ਜਦੋਂ ਤਕ ਕਿ ਦੀਵਾਨ ਸਾਵਨ ਮੱਲ ਨੇ ਜਿਹੜਾ ਕਿ ਮੁਲਤਾਨ ਦਾ ਗਵਰਨਰ ਸੀ ਇਸ ਨੂੰ ਸਿੱਖਾਂ ਦੇ ਅਧੀਨ ਇਕੱਠਾ ਕੀਤਾ।

ਜ਼ਿਲ੍ਹੇ ਮੁਜ਼ੱਫ਼ਰਗੜ੍ਹ ਜ਼ਿਲ੍ਹੇ ਦੇ ਪ੍ਰਮੁੱਖ ਕਸਬਿਆਂ ਵਿੱਚ ਲਹੀਆ, ਭੱਖਰ, ਮਨਕੇਰਾ ਆਦਿ ਸਨ। ਸਿੰਧ ਤੇ ਝਨਾ ਦਰਿਆ ਵਗਦੇ ਹਨ ਤੇ ਦੋਹਾਂ ਵਿੱਚ ਬੇੜੀ ਪੈਂਦੀ ਹੈ। ਚੜਦੇ ਵਲ ਰੇਤ ਦਾ ਥਲ ਹੈ ਤੇ ਲਹਿੰਦੇ ਵਲ ਦਰਿਆ ਵਿੱਚ ਨਿਕਲੇ ਨਾਲਿਆਂ ਨਾਲ ਸੀਮਤ ਸਿੰਚਾਈ ਹੋ ਜਾਂਦੀ ਹੈ।

ਜ਼ਿਲ੍ਹਾ ਮੁਜ਼ੱਫ਼ਰਗੜ੍ਹ, ਨਵਾਬ ਮੁਜ਼ੱਫ਼ਰ ਖ਼ਾਨ ਦੇ ਕਬਜ਼ੇ ਵਿੱਚ ਸੀ। ਮਹਾਰਾਜਾ ਰਣਜੀਤ ਸਿੰਘ ਨੇ ਫਤਹਿ ਕਰਕੇ ਜਨਰਲ ਵੈਨਤੂਰਾਂ ਨੂੰ ਇਸ ਦਾ ਪ੍ਰਬੰਧਕ ਨਿਯੁਕਤ ਕੀਤਾ। ਪੁਰਸ਼ ਤੇ ਇਸਤਰੀ ਇਕੋ ਜਿਹੇ ਵਸਤਰ ਪਹਿਨਦੇ ਹਨ। ਮੁਸਲਮਾਨਾਂ ਤੇ ਹਿੰਦੂਆਂ ਵਿੱਚ ਉੱਚੀ ਜਾਤ ਦੇ ਨਹੀਂ ਤੇ ਹਿੰਦੂਆਂ ਨੂੰ ਅਕਸਰ ਕਿਰਾੜ ਕਹਿੰਦੇ ਹਨ। ਮੁਸਲਮਾਨਾਂ ਵਿੱਚ ਵਧੀਕ ਤੌਰ ਤੇ ਜੱਟ ਤੇ ਸਿਆਲ ਹਨ। ਭਾਈਚਾਰੇ ਵਾਂਗ ਸਾਰੇ ਰਹਿੰਦੇ ਹਨ। ਖੂਹਾਂ ਤੇ ਦਰਿਆਵਾਂ ਦੇ ਨਾਲਿਆਂ ਤੋਂ ਹੀ ਸਿੰਚਾਈ ਨਾਲ ਖੇਤੀਬਾੜੀ ਹੁੰਦੀ ਹੈ। ਝਲਾਰ ਤੇ ਹਰਟ ਹੀ ਸਿੰਚਾਈ ਸਾਧਨ ਹਨ। ਚੜ੍ਹਦੇ ਵੱਲ ਜਿਹਲਮ, ਰਾਵੀ ਤੇ ਝਨਾਂ ਰਲ ਕੇ ਵਗਦੇ ਹਨ। ਲਹਿੰਦੇ ਵੱਲ ਸਿੰਧ ਤੇ ਦੱਖਣ ਵੱਲੋਂ ਸਤਲੁਜ ਸਿੰਧ ਅਥਵਾ ਅਟਕ ਵਿੱਚ ਸ਼ਾਮਲ ਹੁੰਦਾ ਹੈ। ਤਹਿਸੀਲਾਂ ਵਿੱਚ ਖਾਨਗੜ੍ਹ, ਸੇਤਪੁਰ, ਰੰਗਪੁਰ ਇਤਿਆਦ ਹਨ।



Original with:
Kulbir Singh Sidhu IAS Mohali
Digitized by:
Panjab Digital Library

## ਬਹਾਵਲਪੁਰ ਰਿਆਸਤ:

ਬਹਾਵਲਪੁਰ ਕਿਸੇ ਸਮੇਂ ਇੱਕ ਰਿਆਸਤ ਸੀ ਜੋ 1701 ਵਿਚ ਹੋਂਦ ਵਿਚ ਆਈ ਜਿਸ ਨੂੰ ਅਰਬ ਦੇ ਮੂਲ ਨਿਵਾਸੀ ਮੁਹੰਮਦ ਬਹਾਵਲ ਖਾਂ ਨੇ ਸਥਾਪਤ ਕੀਤਾ। 1825 ਈ. ਵਿਚ ਤੀਜਾ ਮੁਹੰਮਦ ਬਹਾਵਲ ਖਾਂ ਨਵਾਬ ਬਣਿਆ ਅਤੇ ਅੰਗ੍ਰੇਜ਼ੀ ਰਾਜ ਨਾਲ 22 ਫਰਵਰੀ 1833 ਨੂੰ ਸੁਰੱਖਿਆ ਦੀ ਸੰਧੀ ਹੋਈ। ਇਸ ਤੋਂ ਪਿਛੋਂ ਪਾਕਿਸਤਾਨ ਬਣਨ ਤੇ ਇਹ ਰਿਆਸਤ ਪਾਕਿਸਤਾਨ ਵਿਚ ਮਿਲ ਗਈ। ਬਹਾਵਲਪੁਰ ਦੀ ਰਿਆਸਤ ਇੱਕ ਸ਼ਾਹੀ ਰਿਆਸਤ ਸੀ। ਜਿਸ ਦੀ ਰਾਜਧਾਨੀ ਵੀ ਬਹਾਵਲਪੁਰ ਸੀ।

ਬਹਾਵਲਪੁਰ ਜ਼ਿਲ੍ਹੇ ਵਿੱਚ ਇਸਲਾਮੀਆ ਯੂਨੀਵਰਸਿਟੀ ਸਥਿਤ ਹੈ। ਇਥੇ ਕਣਕ, ਗੰਨਾ, ਕਪਾਹ ਦੀ ਚੰਗੀ ਫਸਲ ਹੁੰਦੀ ਹੈ ਜਦੋਂ ਕਿ ਸਾਬਣ, ਕਪਾਹ, ਰੇਸ਼ਮ, ਗਲੀਚੇ ਅਤੇ ਮਿੱਟੀ ਦੇ ਭਾਂਡਿਆਂ ਦੇ ਵਧੀਆ ਉਦਯੋਗ ਹਨ।

ਬਹਾਵਲਪੁਰ ਰਿਆਸਤ ਪੰਜਾਬ ਦੇ ਦੱਖਣ-ਪੱਛਮ ਅਤੇ ਸਿੰਧ ਦੇ ਉਤਰ-ਪੂਰਬ ਵਿਚ ਇਨ੍ਹਾਂ ਦੋਨਾਂ ਰਾਜਾਂ ਨੂੰ ਜੋੜਦੀ ਹੈ। ਇਹ ਉਤਰ ਅਤੇ ਪੱਛਮ ਵਿਚ ਪਹਿਲਾਂ ਸਤਲੁਜ ਨਾਲ ਘਿਰਿਆ ਹੈ ਜਿਹੜਾ ਕਿ ਇਸ ਨੂੰ ਮਿੰਟਗੁਮਰੀ ਅਤੇ ਮੁਲਤਾਨ ਜ਼ਿਲ੍ਹਿਆਂ ਤੋਂ ਵੱਖਰਾ ਕਰਦਾ ਹੈ, ਫੇਰ ਸਤਲੁਜ ਅਤੇ ਚਨਾਬ ਦਰਿਆ ਦਾ ਇਕੱਠਾ ਪਾਣੀ ਇਸ ਨੂੰ ਮੁਜੱਫਰਨਗਰ ਜ਼ਿਲ੍ਹੇ ਤੋਂ ਵੱਖਰਾ ਕਰਦਾ ਹੈ ਅਤੇ ਅੰਤ ਵਿਚ ਇਹ ਇਕੱਠਾ ਪਾਣੀ ਸਿੰਧ ਵਿਚ ਮਿਲਦਾ ਹੈ ਜਿਹੜਾ ਕਿ ਇਸ ਨੂੰ ਡੇਰਾ ਗਾਜ਼ੀ ਖਾਨ ਅਤੇ ਸਿੰਧ ਦੇ ਜਕੋਬਾਬਾਦ ਤੋਂ ਵੱਖਰਾ ਕਰਦਾ ਹੈ। ਇਸ ਦੇ ਉਤਰ-ਪੂਰਬ ਵਿਚ ਫਿਰੋਜ਼ਪੁਰ ਦਾ ਜ਼ਿਲ੍ਹਾ, ਦੱਖਣ ਵਿਚ ਬੀਕਾਨੇਰ ਤੇ ਜੈਸਲਮੇਰ ਦੇ ਅਜ਼ਾਦ ਰਾਜ ਅਤੇ ਸਿੰਧ ਦਾ ਰਾਜ ਪੈਂਦਾ ਹੈ। ਸਾਰਾ ਰਾਜ ਤਿੰਨ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ। ਪਹਿਲਾ ਹਿੱਸਾ ਪੂਰਾ ਰੇਗਿਸਤਾਨ, ਵਿਚਲਾ ਹਿੱਸਾ ਜ਼ਿਆਦਾਤਰ ਰੇਗਿਸਤਾਨ ਜਿੱਥੇ ਕਿ ਕੁਝ ਨਹੀਂ ਉਗਾਇਆ ਜਾ ਸਕਦਾ ਅਤੇ ਤੀਜਾ ਹਿੱਸਾ ਦਰਿਆਵਾਂ ਦੇ ਕਾਰਣ ਉਪਜਾਊ ਹੈ।

## ਜ਼ਿਲ੍ਹਾ ਫ਼ੈਸਲਾਬਾਦ (ਲਾਇਲਪੁਰ) :

ਫ਼ੈਸਲਾਬਾਦ ਜਿਸ ਦਾ ਪਹਿਲਾ ਨਾਂ ਲਾਇਲਪੁਰ ਸੀ ਅੱਜ ਪਾਕਿਸਤਾਨ ਦਾ ਤੀਸਰਾ ਵੱਡਾ ਸ਼ਹਿਰ ਹੈ। ਪਹਿਲਾ ਵੱਡਾ ਸ਼ਹਿਰ ਕਰਾਚੀ ਹੈ ਤੇ ਦੂਸਰਾ ਵੱਡਾ ਸ਼ਹਿਰ ਲਹੌਰ ਹੈ। ਇਸ ਦੀ ਅਬਾਦੀ ਲਗਭਗ 2 ਲੱਖ ਹੈ। ਫ਼ੈਸਲਾਬਾਦ



Original with:
Kulbir Singh Sidhu IAS Mohali
Digitized by:
Panjab Digital Library

ਆਯਾਤ-ਨਿਰਯਾਤ ਵਸਤਾਂ ਦਾ ਵੱਡਾ ਕੇਂਦਰ ਹੈ ਜੋ ਲਹੌਰ ਦੇ ਪੱਛਮ ਵਲ ਸਥਿਤ ਹੈ। ਇਹ ਸ਼ਹਿਰ ਇਕ ਅੰਗ੍ਰੇਜ਼ ਨੇ 1895 ਵਿਚ ਸਥਾਪਤ ਕੀਤਾ ਜਿਸ ਦਾ ਨਾਂ ਸਰ ਜੇਮਜ਼ ਲਾਇਲ ਸੀ। ਜਿਸ ਕਰਕੇ ਇਸ ਦਾ ਨਾਂ ਲਾਇਲਪੁਰ ਪ੍ਰਸਿੱਧ ਹੋਇਆ। ਅੰਗੇਜ਼ਾਂ ਨੇ ਇਸ ਨੂੰ ਸ਼ਹਿਰੀ ਰੰਗਤ ਦਿੱਤੀ ਅਤੇ ਇਸ ਇਲਾਕੇ ਵਿਚ ਸਿੰਚਾਈ ਲਈ ਕਈ ਨਹਿਰਾਂ ਕੱਢੀਆਂ। ਸੰਨ 1977 ਵਿਚ ਰਾਜਾ ਫ਼ੈਸਲ ਜੋ ਸਊਦੀ ਅਰਬ ਦਾ ਸੀ ਦੇ ਸਨਮਾਨ ਵਿਚ ਇਸ ਸ਼ਹਿਰ ਦਾ ਨਾਂ ਫ਼ੈਸਲਾਬਾਦ ਰੱਖਿਆ ਗਿਆ। ਇਸ ਦੇ ਉੱਤਰ ਵਲ ਗੁੱਜਰਾਂਵਾਲਾ, ਪੂਰਬ ਵਿਚ ਸ਼ੇਖ਼ੂਪੁਰਾ, ਦੱਖਣ ਵਿਚ ਟੋਬਾ ਟੇਕ ਸਿੰਘ ਅਤੇ ਦੱਖਣ ਵਿਚ ਝੰਗ ਜ਼ਿਲ੍ਹਾ ਹੈ। ਫ਼ੈਸਲਾਬਾਦ ਜ਼ਿਲ੍ਹੇ ਦਾ ਸਾਰਾ ਖੇਤਰ 5,856 ਕਿਲੋਮੀਟਰ ਹੈ ਅਤੇ 35,47,446 ਲੋਕ ਵਸਦੇ ਹਨ। ਇਸ ਜ਼ਿਲ੍ਹੇ ਦੀਆਂ ਛੇ ਤਹਿਸੀਲਾਂ ਫ਼ੈਸਲਾਬਾਦ ਸ਼ਹਿਰ, ਫ਼ੈਸਲਾਬਾਦ ਸਦਰ, ਚੱਕ ਝੁਮਰਾ, ਜੜ੍ਹਾਂ ਵਾਲਾ, ਸਮੁੰਦਰੀ ਅਤੇ ਡਾਂਡਿਆਵਾਲਾ ਹਨ। ਇਥੋਂ ਦੀ ਭੂਮੀ ਬੜੀ ਉਪਜਾਊ ਹੈ। ਇੱਥੋਂ ਦੀ ਭੂਮੀ ਬੜੀ ਉਪਜਾਊ ਹੈ। ਸਿੰਚਾਈ ਦਾ ਪੂਰਾ ਪ੍ਰਬੰਧ ਹੈ। ਖੇਤੀਬਾੜੀ ਵਿਚ ਇਸ ਜ਼ਿਲ੍ਹੇ ਦਾ ਮਹੱਤਵਪੂਰਣ ਸਥਾਨ ਹੈ। ਪੌਣਪਾਣੀ ਅਨੁਸਾਰ ਗਰਮੀਆਂ ਵਿਚ ਅਤਿ ਦਾ ਗਰਮ ਤੇ ਸਿਆਲਾਂ ਵਿਚ ਅਤਿ ਦਾ ਠੰਡਾ ਹੁੰਦਾ ਹੈ। ਫ਼ੈਸਲਾਬਾਦ ਵਿਚ ਇਕ ਖੇਤੀਬਾੜੀ ਯੂਨੀਵਰਸਿਟੀ ਹੈ। ਸਾਇੰਸ ਦੇ ਕਈ ਕਾਲਜ ਹਨ ਅਤੇ ਕਈ ਹੋਰ ਯੂਨੀਵਰਸਿਟੀਆਂ ਵੀ ਹਨ।

**ਸਰਸਵਤੀ ਤੋਂ ਸਿੰਧ ਤੱਕ ਦਾ ਸਮਾਜਿਕ, ਧਾਰਮਿਕ ਤੇ ਸਭਿਆਚਾਰਕ ਸੰਖੇਪ:**

ਪੰਜਾਬ ਦੀ ਮੁੱਢ ਕਦੀਮੀ ਹੱਦਬਸਤ ਸਤਲੁਜ ਦੇ ਪੱਛਮ ਤੋਂ ਸਿੰਧ ਤੱਕ ਮੰਨੀ ਜਾਂਦੀ ਹੈ। ਸਤਲੁਜ ਤੋਂ ਪੂਰਬ ਵੱਲ ਸਰਸਵਤੀ ਤੱਕ ਜੋ ਇਸ ਪੁਸਤਕ ਦਾ ਵਿਸ਼ਾ ਹੈ, ਰਾਜਨੀਤਕ ਉਥਲ ਪੁਥਲ ਨਾਲ ਪੰਜਾਬ ਵਿਚ ਜੋੜਿਆ ਗਿਆ। ਇਸ ਦੇ ਵਿੱਚ ਹੀ ਹਰਿਆਣਾ ਪ੍ਰਾਂਤ ਫੂਲਕੀਆਂ ਤੇ ਪਹਾੜੀ ਬਾਈਧਾਰ ਰਿਆਸਤਾਂ ਦੇ ਰਾਜੇ ਸ਼ਾਮਲ ਸਨ ਜਿਨ੍ਹਾਂ ਦਾ ਨੇੜਲਾ ਸੰਬੰਧ ਤਾਂ ਪੰਜਾਬ ਦੀ ਮੁੱਖ ਧਰਤੀ ਨਾਲ ਜੁੜਿਆ ਰਿਹਾ ਪਰ ਆਪਣੀ ਨਿਵੇਕਲੀ ਤੇ ਵਿਲੱਖਣ ਹੋਂਦ ਤੇ ਹਸਤੀ ਜਿਉਂ ਦੀ ਤਿਉਂ ਕਾਇਮ ਰੱਖੀ।

ਹਿੰਦੂ-ਬੁੱਧ ਸਭਿਆਚਾਰ ਦੇ ਅੰਸ਼ 712 ਈਸਵੀ ਵਿੱਚ ਜਦੋਂ ਮੁਹੰਮਦ-ਬਿਨ-ਕਾਸਿਮ ਰਾਹੀਂ ਇਸਲਾਮ ਦੇ ਪ੍ਰਵੇਸ਼ ਨਾਲ ਤੇ ਉਸ ਉਪਰੰਤ 12ਵੀਂ ਸਦੀ ਦੇ ਅਖੀਰਲੇ ਦਹਾਕੇ ਭਾਵ ਮਹਿਮੂਦ ਗਜ਼ਨਵੀ ਤੇ ਫਿਰ ਮੁਹੰਮਦ ਗੌਰੀ ਦੇ ਹਮਲਿਆਂ ਨਾਲ ਰਲ-ਗੱਡ ਹੋਇਆ। ਸਰਸਵਤੀ ਤੋਂ ਸਤਲੁਜ ਤੱਕ ਤੇ ਉਸ ਤੋਂ ਬਾਅਦ ਮੁਸਲਿਮ ਬਹੁਗਿਣਤੀ ਹੀ ਭਾਰੀ ਰਹੀ। 1803 ਵਿੱਚ ਸਤਲੁਜ ਤੱਕ ਦਾ ਇਲਾਕਾ ਅੰਗ੍ਰੇਜ਼ੀ ਛਤਰ-ਛਾਇਆ ਹੇਠ ਆਇਆ। 1818 ਵਿੱਚ ਰਾਜਪੂਤਾਨਾਂ ਨੇ ਅੰਗ੍ਰੇਜ਼ਾਂ ਦੀ



Original with:
Kulbir Singh Sidhu IAS Mohali
Digitized by:
Panjab Digital Library

ਸਰਦਾਰੀ ਪ੍ਰਵਾਨ ਕੀਤੀ। 1843 ਵਿੱਚ ਸਿੰਧ ਤੇ 1849 ਵਿੱਚ ਸਿੱਖ ਰਾਜ ਦਾ ਸਮੁੱਚਾ ਇਲਾਕਾ ਸਮੇਤ ਜੰਮੂ-ਕਸ਼ਮੀਰ, ਲੇਹ-ਲਦਾਖ ਅੰਗ੍ਰੇਜ਼ੀ ਪ੍ਰਭਾਵ ਵਿੱਚ ਚਲਾ ਗਿਆ। ਦਿੱਲੀ ਪ੍ਰਮੁੱਖ ਤੌਰ ਤੇ ਫਿਰ ਲਾਹੌਰ ਹੀ ਸਭਿਆਚਾਰਕ ਉਨਤੀ ਤੇ ਪਰਸਪਰ ਵਿਚਾਰ ਵਿਮਰਸ਼ ਦਾ ਕੇਂਦਰੀ ਧੁਰਾ ਬਣ ਗਿਆ। ਲੁਧਿਆਣਾ, ਅੰਮ੍ਰਿਤਸਰ ਅਤੇ ਜਲੰਧਰ ਇਤਿਆਦ ਬਾਅਦ ਵਿੱਚ ਹੀ ਉਭਰ ਕੇ ਆਏ।

ਸਾਹਿਬ ਬਾਬਾ ਦਿਆਲ ਸਿੰਘ ਜੀ ਨਿਰੰਕਾਰੀ ਮੱਤ ਦੇ ਮੋਢੀ, ਰਾਵਲਪਿੰਡੀ ਨੇ ਆਪਣੇ ਸੁਧਾਰਿਕ ਮਿਸ਼ਨ ਨੂੰ ਆਰੰਭਦਿਆਂ ਬ੍ਰਾਹਮਣੀ ਰਿਵਾਇਤਾਂ ਨੂੰ ਵੰਗਾਰਦਿਆਂ ਰੱਦ ਕੀਤਾ। ਰੀਤੀ-ਰਿਵਾਜਾਂ ਤੇ ਕੁਰੀਤੀਆਂ ਦੇ ਸੁਧਾਰਾਂ ਵੱਲ ਜ਼ਿਆਦਾ ਧਿਆਨ ਦਿੰਦਿਆਂ ਫਲਸਫੇ ਦੀਆਂ ਬਰੀਕੀਆਂ ਨੂੰ ਘੱਟ ਤਰਜੀਹ ਦਿੱਤੀ। ਅਮਲੀ ਜੀਵਨ ਦੀ ਸ਼ੁੱਧਤਾ, ਸਚ ਬੋਲੋ ਤੇ ਪੂਰਾ ਤੋਲੋ ਨੂੰ ਹੀ ਜੀਵਨ ਆਧਾਰ ਦਾ ਮੁੱਢ ਸਮਝਾਇਆ। ਧਰਮਸ਼ਾਲਾ ਦੇ ਇਕੱਠਾਂ ਨੂੰ ਪਹਿਲ ਦਿੱਤੀ। ਸ੍ਰੀ ਗੁਰੂ ਨਾਨਕ ਸਾਹਿਬ ਦੇ ਗੁਰੂ ਗ੍ਰੰਥ ਸਾਹਿਬ ਦੀਆਂ ਸਿੱਖਿਆਵਾਂ ਨੂੰ ਜਨ-ਜੀਵਨ ਵਿੱਚ ਸੰਮਿਲਤ ਕਰਕੇ ਜੀਵਨ ਜਾਂਚ ਤੇ ਢਾਲ ਨੂੰ ਪਰਸਾਰਿਆ। ਨਿਰੰਕਾਰ ਦੀ ਅਰਾਧਨਾ, ਸ਼ਬਦ ਦੀ ਪੂਜਾ, ਸੰਗਤ ਦੇ ਜੋੜੇ ਤੇ ਚਰਨ ਧੂੜ ਦੀ ਪਰਸਨਾ, ਮਾਤਾ ਪਿਤਾ ਦੀ ਸੇਵਾ ਤੇ ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ ਦੀ ਦ੍ਰਿੜਾਈ ਤੇ ਜ਼ੋਰ ਦਿੱਤਾ। ਔਰਤਾਂ ਦੀ ਬਰਾਬਰਤਾ। ਜੋਤਿਸ਼ ਤੇ ਸਿਤਾਰਿਆਂ ਦੀ ਵਿਦਿਆ ਨੂੰ ਨਾ ਮੰਨਣਾ, ਦਾਜ ਤੇ ਕੁੜੀਮਾਰ ਦੀ ਰਸਮ ਦੀ ਵਿਰੋਧਤਾ ਵੀ ਇਸੇ ਦਾ ਅੰਗ ਬਣਾਏ। ਉਨ੍ਹਾਂ ਦੇ ਸਰੀਰ ਦਾ ਜਲ ਪ੍ਰਵਾਹ ਤੇ ਹੀ ਦਿਆਲਸਰ ਉਸਰਿਆ ਤੇ ਬਾਬਾ ਦਰਬਾਰਾ ਸਿੰਘ/ਮੂਲ ਰਾਏ ਜੋ ਉਨ੍ਹਾਂ ਦੇ ਸਪੁੱਤਰ ਸਨ ਗੱਦੀ ਨਸੀਨ ਬਣੇ ਤੇ ਸਾਹਿਬ ਰੱਤਾ ਜੀ ਉਨ੍ਹਾਂ ਦੇ ਛੋਟੇ ਭਰਾ ਉਨ੍ਹਾਂ ਮਗਰੋਂ ਜਾਨਸ਼ੀਨ ਬਣੇ। ਬਾਬਾ ਗੁਰਦਿੱਤ ਜੀ ਨੇ ਕੰਮ ਸੰਭਾਲਿਆ ਤੇ ਲਗਭਗ 60 ਹਜ਼ਾਰ ਸ਼ਰਧਾਲੂ ਇਸ ਲਹਿਰ ਦੇ ਸੇਵਕ ਬਣ ਗਏ।

ਨਾਮਧਾਰੀ ਲਹਿਰ ਬਾਬਾ ਰਾਮ ਸਿੰਘ ਜੀ ਤੋਂ ਪਿੰਡ ਭੈਣੀ (ਜ਼ਿਲ੍ਹਾ ਲੁਧਿਆਣਾ) ਤੋਂ ਵਿਦਰੋਹ ਦੇ ਰੂਪ ਵਿਚ ਉਭਰੀ। ਬਾਲਕ ਸਿੰਘ ਦੇ ਉਤਸ਼ਾਹ ਸਦਕਾ, ਬਾਬਾ ਰਾਮ ਸਿੰਘ ਜੀ, ਜੋ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਵਿੱਚ ਫੌਜ ਵਿੱਚ ਘੋੜ ਚੜੇ ਸਨ, ਨੇ ਆਪ ਸਿੱਖ ਰਾਜ ਦਾ ਸੂਰਜ ਡੁਬਦਿਆਂ ਵੇਖ ਕੇ ਆਜ਼ਾਦੀ ਦੀ ਭਾਵਨਾ ਨੂੰ ਸੁਰਜੀਤ ਕਰਨ ਦਾ ਬੀੜਾ ਚੁਕਿਆ। ਛੇਤੀ ਹੀ ਇਸ ਇਨਕਲਾਬੀ ਲਹਿਰ ਦਾ ਟਕਰਾਅ ਅੰਗ੍ਰੇਜ਼ ਰਾਜ ਨਾਲ ਹੋਇਆ ਤੇ ਬੇਰਹਿਮੀ ਨਾਲ ਉਨ੍ਹਾਂ ਦੀਆਂ ਸ਼ਹੀਦੀਆਂ ਮਲੇਰਕੋਟਲੇ ਵਿੱਚ ਵਾਪਰੀਆਂ। ਇਸ ਲਹਿਰ ਦਾ ਸਭ ਤੋਂ ਵੱਡਾ ਪ੍ਰਭਾਵ



Original with:
Kulbir Singh Sidhu IAS Mohali
Digitized by:
Panjab Digital Library

ਭਾਰਤਵਰਸ਼ ਦੀ ਆਜ਼ਾਦੀ ਲਹਿਰ ਦਾ ਮੁੱਢ ਬੰਨਿਆ ਮੰਨਿਆ ਜਾਂਦਾ ਹੈ। ਇਸ ਵਿੱਚ ਸੁਧਾਰਿਕ, ਸਮਾਜ ਭਲਾਈ, ਇਸਤਰੀਆਂ ਦੀ ਬਰਾਬਰਤਾ ਤੇ ਸਮਾਜਿਕ ਕੁਰੀਤੀਆਂ ਨੂੰ ਜੜੋਂ ਉਖੇੜਨਾ ਸੀ। ਸਿੱਖ ਧਰਮ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਤੇ ਸਮਾਜਿਕ ਇਨਕਲਾਬੀ ਲਹਿਰ ਨੂੰ ਸੰਗਠਿਤ ਕਰਨ ਦਾ ਵੱਡਾ ਸੰਕਲਪ ਸੀ।

ਪੰਜਾਬ ਵਿੱਚ ਅੰਗਰੇਜ਼ਾਂ ਨੇ ਪੜ੍ਹੇ ਲਿਖੇ ਮਿਸ਼ਨਰੀਆਂ ਨੂੰ ਬੰਗਾਲ ਅਤੇ ਉੱਤਰ ਪ੍ਰਦੇਸ਼ ਵਿੱਚੋਂ ਲਿਆ ਕੇ ਪੰਜਾਬ ਦੀਆਂ ਮੁੱਢਲੀਆਂ ਲਹਿਰਾਂ ਨੂੰ ਮਿਲਗੱਡ ਕਰਕੇ ਨਵੀਂ ਵਿਦਿਆ, ਸਭਿਆਚਾਰ ਤੇ ਇਸਾਈ ਧਰਮ ਦੇ ਸੰਦੇਸ਼ਾਂ ਨੂੰ ਸਥਾਪਿਤ ਕਰਨ ਦਾ ਯਤਨ ਕੀਤਾ। ਇਸ ਵਿੱਚ ਹੀ ਬਰਹਮੋ ਸਮਾਜ, ਦੇਵ ਸਮਾਜ ਆਦਿ ਸੰਖੇਪ ਤੇ ਸੰਖਿਪਤ ਦੇ ਵਿਚਾਰ ਗਠਨਾਂ ਨੇ ਜਨਮ ਲਿਆ। ਇਹ ਹਿੰਦੂ, ਸਿੱਖ, ਮੁਸਲਿਮ ਵਿਚਾਰਾਂ ਦੇ ਸੰਗਮ ਵਿੱਚ ਉਪਜਿਆ, ਅਕਬਰ ਦੇ 'ਦੀਨੇ ਇਲਾਹੀ' ਵਾਂਗ ਸਵੈ-ਮੁਖੀ ਧਾਰਮਿਕ ਤੇ ਸਮਾਜਿਕ ਚੇਤੰਨਤਾ ਵਾਲੀਆਂ ਲਹਿਰਾਂ ਸਨ।

ਇਸੇ ਵਿਰੋਧ ਵਿੱਚੋਂ ਹਿੰਦੂਆਂ ਦੇ ਸ਼ੁੱਧੀਕਰਣ ਤੇ ਵੇਦਾਂ ਸ਼ਾਸਤਰਾਂ ਦੀ ਵਿਦਵਤਾ ਨੇ ਆਰੀਆ ਸਮਾਜ ਸਵਾਮੀ ਦਇਆਨੰਦ ਸਰਸਵਤੀ ਨੇ ਪੁਰਾਤਨ ਹਿੰਦੂ ਧਰਮ ਦੀ ਪਵਿੱਤਰਤਾ ਤੇ ਸ਼ੁੱਧਤਾ ਨੂੰ ਪ੍ਰਾਥਮਿਕਤਾ ਦਿੱਤੀ। ਸਿੰਘ ਸਭਾ ਲਹਿਰ ਨੇ ਵੀ ਸਿੱਖਾਂ ਵਿੱਚ ਆ ਰਹੀ ਗਿਰਾਵਟ ਤੇ ਪਤਨ ਨੂੰ ਰੋਕਣ ਲਈ ਯੁੱਗ ਕਾਲ ਪਾਇਆ। ਗਿਆਨੀ ਦਿੱਤ ਸਿੰਘ ਤੇ ਪ੍ਰੋਫੈਸਰ ਗੁਰਮੁੱਖ ਸਿੰਘ ਨੇ ਥਾਂ-ਥਾਂ ਤੇ ਸਿੱਖੀ ਦੀ ਪ੍ਰਚੰਡਤਾ ਤੇ ਸਮਾਜਿਕ ਸਵੱਛਤਾ ਤੇ ਜ਼ੋਰ ਦਿੱਤਾ। ਦੇਵ ਸਮਾਜ ਨੇ ਧਰਮ ਦੀ ਪਾਬੰਦੀ ਨੂੰ ਨਕਾਰ ਕੇ ਧਰਮਾਂ ਦੀ ਪਰਸਪਰ ਮਿਲਣੀ ਤੇ ਸੰਗਮ ਤੇ ਜ਼ੋਰ ਦਿੱਤਾ। ਇਸੇ ਤਰ੍ਹਾਂ ਇਸਲਾਮਕ ਕੱਟੜਤਾ ਦੇ ਵਿਰੋਧ ਵਿੱਚ ਸੁਧਾਰਿਕ ਲਹਿਰ ਦੇ ਤੌਰ ਤੇ ਕਾਦੀਆਂ (ਗੁਰਦਾਸਪੁਰ) ਵਿਖੇ ਮਿਰਜਾ ਗੁਲਾਮ ਅਹਿਮਦ ਨੇ ਅਹਿਮਦੀਆ ਲਹਿਰ ਦਾ ਪ੍ਰਾਰੰਭ ਕੀਤਾ ਜਿਸ ਨੇ ਇਸਲਾਮੀ ਫਲਸਫੇ ਦੀ ਪਵਿੱਤਰਤਾ ਨੂੰ ਮੁੜ ਤੋਂ ਸੁਰਜੀਤ ਕਰਨ ਦਾ ਸੰਕਲਪ ਦੁਹਰਾਇਆ।

ਇਸ ਖਿੱਤੇ ਵਿੱਚ ਤਿੰਨਾਂ ਧਰਮਾਂ ਦੇ ਸੰਕੀਰਣ ਨੇ ਆਪਸੀ ਸਵੈ-ਵਿਰੋਧੀ ਖੰਡਤਾ ਨੂੰ ਬਚਾਉਣ ਲਈ ਧਾਰਮਿਕ ਤੇ ਸਮਾਜਿਕ ਲਹਿਰਾਂ ਨੂੰ ਉਭਾਰਿਆ। ਆਰੀਆ ਸਮਾਜ ਲਹਿਰ ਨੇ ਰੋਹਜੋਸ਼ੀ ਵਿੱਚ ਹਿੰਦੂ ਧਰਮ ਦੀ ਉੱਚਤਾ, ਉਦਪਤਾ ਤੇ ਜ਼ੋਰ ਦਿੰਦਿਆਂ ਸਭ ਧਰਮਾਂ ਦਾ ਖੰਡਨ ਕੀਤਾ ਤੇ ਇਨ੍ਹਾਂ ਦੀ ਬੁਨਿਆਦੀ ਵਿਰੋਧਤਾ ਕੀਤੀ। ਜਿਸ ਨਾਲ ਵਖਰੇਵੇਂ ਤੇ ਟਕਰਾਅ ਦੀ ਸਥਿਤੀ ਬਣਦੀ ਗਈ। ਅਲੀਗੜ੍ਹ ਮੁਸਲਿਮ ਯੂਨੀਵਰਸਿਟੀ, ਬਨਾਰਸ ਹਿੰਦੂ ਯੂਨੀਵਰਸਿਟੀ, ਖਾਲਸਾ ਕਾਲਜ ਅੰਮ੍ਰਿਤਸਰ ਦੀ



Original with:
Kulbir Singh Sidhu IAS Mohali
Digitized by:
Panjab Digital Library

ਸਥਾਪਨਾ ਇਸ ਨਿਰੋਈ ਤੇ ਸੱਜਰੀ ਸੋਚ ਵਿੱਚੋਂ ਹੀ ਉਪਜੀ ਜਿਸ ਨਾਲ ਵਧਦੇ ਅੰਗ੍ਰੇਜ਼ੀ ਸਾਮਰਾਜ ਦੀ ਚੜ੍ਹਤ ਤੇ ਉਸ ਦੇ ਪ੍ਰਭਾਵਮਈ ਤੱਤਾਂ ਦੇ ਸੰਦਰਭ ਵਿੱਚ ਭਾਰਤ ਦੀ ਆਜ਼ਾਦੀ ਦੀ ਲਹਿਰ, ਭਾਰਤ-ਪਾਕਿਸਤਾਨ ਦੀ ਵੰਡ ਤੇ ਹਿੰਦੂ-ਮੁਸਲਿਮ ਦਾ ਤਿੱਖਾ ਵਿਰੋਧ ਲਹਿਰ ਬਣ ਕੇ ਪ੍ਰਜਵਲਤ ਹੋਇਆ ਤੇ ਜਿਸ ਨੇ ਭਾਰਤ ਉਪ-ਮਹਾਂਦੀਪ ਵਿੱਚ ਇੱਕ ਵਿਸ਼ੇਸ਼ ਅਵਸਥਾ ਕਾਇਮ ਕਰ ਦਿੱਤੀ।

ਸਮਾਜਿਕ ਕੁਰੀਤੀਆਂ, ਪੁਰਾਤਨ ਜੀਵਨ ਜਾਂਚ ਤੇ ਇਸ ਵਿੱਚ ਆਉਂਦੀਆਂ ਬਾਹਰਵਾਦੀ ਲਹਿਰਾਂ ਦੇ ਪ੍ਰਭਾਵ ਨੂੰ ਰੋਕਣ ਲਈ ਤੇ ਆਪਣੇ ਅੰਦਰਲੇ ਢਾਂਚੇ ਦੇ ਖੋਖਲੇ ਪਣ ਨੂੰ ਭਾਸਦਿਆਂ ਤੇ ਇਸ ਦੇ ਘਰਾਉ ਤੇ ਬਚਾਉ ਤੌਰ-ਤਰੀਕਿਆਂ ਨੂੰ ਅਜਮਾਉਣ ਹਿੱਤ ਕੀਤੇ ਸੰਭਾਵੀ ਯਤਨ ਸਨ ਜਿਨ੍ਹਾਂ ਵਿੱਚ ਆਪੋ-ਆਪਣੇ ਧਰਮ ਵਾੜ ਦੇ ਸਮਾਜਿਕ ਵਿਹੜਿਆਂ ਨੂੰ ਪ੍ਰਦੂਸ਼ਨ ਤੋਂ ਬਚਾਉਣ ਲਈ ਲੋਕ ਲਹਿਰ ਤੇ ਚੇਤੰਨਤਾ ਨੂੰ ਮੁੜ ਸਿਰਿਉਂ ਸੁਰਜੀਤ ਕਰਨ ਦਾ ਆਰੰਭ ਸੀ।

ਖੈਰ! ਮੁੱਕਦੀ ਗੱਲ ਪੰਜਾਬੀ ਸਭਿਆਚਾਰ ਤੇ ਪੰਜਾਬੀਅਤ ਦਾ ਭਾਰਤਵਾਸੀਆਂ ਤੇ ਖਾਸ ਤੌਰ ਤੇ ਪੰਜਾਬੀਆਂ ਨੂੰ ਮਾਣ ਹੈ ਕਿ ਇਨ੍ਹਾਂ ਨੇ ਦੁਨੀਆਂ ਭਰ ਦੀਆਂ ਕੌਮਾਂ ਦੇ ਰੀਤੀ-ਰਿਵਾਜ ਇਸ ਤਰ੍ਹਾਂ ਆਪਣੇ ਬਣਾ ਲਏ ਹਨ ਕਿ ਜਿਸ ਤਰ੍ਹਾਂ ਇਹ ਉਨ੍ਹਾਂ ਦੇ ਆਪਣੇ ਹੀ ਸਮਾਜ ਤੇ ਭਾਈਚਾਰੇ ਦੇ ਹੋਣ। ਅਜੋਕਾ ਪੰਜਾਬ ਹੁਣ ਗਲੋਬਲ ਪਿੰਡ ਭਾਵ ਸਾਰੇ ਸੰਸਾਰ ਦੇ ਸਭਿਆਚਾਰ ਦਾ ਪ੍ਰਤੀਕ ਹੀ ਬਣ ਗਿਆ ਹੈ। ਇਹ ਹੀ ਕਾਰਨ ਹੈ ਕਿ ਜਦੋਂ ਪੰਜਾਬੀ ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ ਜਾਂਦਾ ਹੈ ਤਾਂ ਨਾ ਹੀ ਉਸ ਨੂੰ ਉੱਥੇ ਜਾ ਕੇ ਓਪਰਾਪਣ ਮਹਿਸੂਸ ਹੁੰਦਾ ਹੈ ਅਤੇ ਨਾ ਹੀ ਉੱਥੋਂ ਦੇ ਲੋਕ ਉਸ ਨੂੰ ਓਪਰਾ ਮੰਨਦੇ ਹਨ।





Original with:
Kulbir Singh Sidhu IAS Mohali
Digitized by:
Panjab Digital Library

# ਸਪਤ ਸਿੰਧੂ ਭਾਈਚਾਰੇ ਦਾ ਸਤਰੰਗੀ ਸਭਿਆਚਾਰ

## ਮਾਂ ਬੋਲੀ ਪੰਜਾਬੀ ਤੇ ਉਪ ਬੋਲੀਆਂ :

ਜਿਸ ਪੰਜਾਬ ਦੇ ਸਭਿਆਚਾਰ ਦੀ ਅਸੀਂ ਗੱਲ ਕਰਦੇ ਹਾਂ ਉਸ ਦਾ ਅਜੋਕਾ ਪੰਜਾਬ ਤਾਂ ਇਕ ਛੋਟਾ ਜਿਹਾ ਅੰਗ ਹੀ ਹੈ ਕਿਉਂਕਿ ਇਹ ਗੱਲ ਪੰਜ ਪਾਣੀਆਂ ਦੇ ਉਸ ਅਣਵੰਡੇ ਪੰਜਾਬ ਦੀ ਹੋ ਰਹੀ ਹੁੰਦੀ ਹੈ ਜਿਸ ਦੇ ਕਿ ਲਹਿੰਦੇ ਪਾਸੇ ਸਿੰਧ ਦਰਿਆ ਵਗਦਾ ਸੀ ਅਤੇ ਚੜ੍ਹਦੇ ਵੱਲ ਜਮਨਾ ਤੇ ਗੰਗਾ ਵਹਿੰਦੀਆਂ ਹਨ। ਪੰਜਾਬ ਦੀਆਂ ਇਹ ਪ੍ਰਾਕਿਰਤਕ ਹੱਦਾਂ ਸਨ। ਇਨ੍ਹਾਂ ਦੇ ਦਰਮਿਆਨ ਪੰਜ ਦਰਿਆ ਵਹਿੰਦੇ ਸਨ; ਜਿਹਲਮ, ਝਨਾਂ, ਰਾਵੀ, ਬਿਆਸ ਅਤੇ ਸਤਲੁਜ। ਵੈਦਿਕ ਕਾਲ ਵਿੱਚ ਇਸ ਖਿੱਤੇ ਨੂੰ ਸਪਤ-ਸਿੰਧੂ ਵੀ ਕਿਹਾ ਜਾਂਦਾ ਸੀ। ਪੰਜਾਬ ਦੀ ਧਰਤੀ ਸੰਸਾਰ ਦੇ ਉਨ੍ਹਾਂ ਥੋੜ੍ਹੇ ਜਿਹੇ ਖਿੱਤਿਆਂ ਵਿੱਚੋਂ ਹੈ ਜਿਨ੍ਹਾਂ ਨੂੰ ਕਾਦਰ ਨੇ ਅਮੀਰ ਸੰਸਕ੍ਰਿਤੀ ਅਤੇ ਸਭਿਆਚਾਰਕ ਵਿਰਸੇ ਨਾਲ ਨਿਵਾਜਿਆ ਹੈ। ਇੱਥੇ ਆਰੀਆ ਲੋਕਾਂ ਦੇ ਆਗਮਨ ਤੋਂ ਪਹਿਲਾਂ ਹੀ ਇੱਕ ਬੜਾ ਗੌਰਵਮਈ ਸਭਿਆਚਾਰ ਵਿਕਸਿਤ ਹੋ ਚੁੱਕਾ ਸੀ ਜਿਸ ਦਾ ਕੁਝ ਅਨੁਮਾਨ ਹੜੱਪਾ ਅਤੇ ਸੰਘੋਲ ਦੀਆਂ ਖੁਦਾਈਆਂ ਤੋਂ ਲਗਾਇਆ ਜਾ ਸਕਦਾ ਹੈ। ਭੂਗੋਲਿਕ ਤੌਰ ਤੇ ਪੰਜਾਬ ਇੱਕ ਅਜਿਹੀ ਥਾਂ ਸਥਿੱਤ ਰਿਹਾ ਹੈ ਕਿ ਇਸ ਦੇ ਵਾਸੀਆਂ ਨੂੰ ਹਰ ਬਾਹਰਲੇ ਹਮਲਾਵਰ ਦਾ ਸਭ ਤੋਂ ਪਹਿਲਾਂ ਮੁਕਾਬਲਾ ਕਰਨਾ ਪਿਆ। ਇਸ ਤੱਥ ਨੇ ਪੰਜਾਬੀਆਂ ਨੂੰ ਇਜੇਹੇ ਅਣਖੀਲੇ ਸੂਰਬੀਰ ਬਣਾ ਦਿੱਤਾ ਹੈ ਕਿ ਜੋ ਹਰ ਰਣ-ਤੱਤੇ ਵਿੱਚ ਖੁਸ਼ੀ-ਖੁਸ਼ੀ ਛਾਲਾਂ ਮਾਰਦੇ ਅਤੇ ਮੌਤ ਨੂੰ ਮਖੌਲਾਂ ਕਰਦੇ ਹੋਏ ਅੱਗੇ ਵਧਦੇ ਜਾਂਦੇ ਹਨ। ਇਹ ਪੰਜਾਬ ਦੇ ਦਰਿਆਵਾਂ ਵਾਂਗ ਸ਼ੂਕਦੇ ਅਤੇ ਇਸ ਦੀ ਉਪਜਾਊ ਧਰਤੀ ਦੀ ਤਰ੍ਹਾਂ ਖੁਲ੍ਹਦਿਲੇ ਅਤੇ ਉਦਾਰ ਹਨ। ਨਾ ਇਹ ਵਲ-ਛਲ ਜਾਣਦੇ ਹਨ ਤੇ ਨਾ ਹੀ ਕਿਸੇ ਅੱਗੇ ਹੱਥ ਅੱਡਦੇ ਹਨ। ਹਾਂ ! ਬਾਹਾਂ ਅਤੇ ਹਿੱਕ ਦੇ ਜ਼ੋਰ ਨਾਲ ਜਿਉਣਾ ਪਸੰਦ ਕਰਦੇ ਹਨ।

ਕਿਸੇ ਵੀ ਸੰਸਕ੍ਰਿਤੀ ਤੇ ਸਭਿਆਚਾਰ ਨੂੰ ਸਮਝਣ ਵਾਂਗ ਪੰਜਾਬ ਦੀ ਸੰਸਕ੍ਰਿਤੀ ਤੇ ਸਭਿਆਚਾਰ ਨੂੰ ਜਾਨਣ-ਸਮਝਣ ਲਈ ਇੱਥੋਂ ਦੀ ਭਾਸ਼ਾ ਦਾ ਗਿਆਨ ਅਤੇ ਵਿਸ਼ਲੇਸ਼ਣ ਬਹੁਤ ਜ਼ਰੂਰੀ ਹੈ। ਪੰਜਾਬ ਦਾ ਸਭਿਆਚਾਰਕ ਵਿਰਸਾ ਅਤਿਅੰਤ ਪ੍ਰਾਚੀਨ ਹੈ। ਇਸ ਲਈ ਪੰਜਾਬੀ ਭਾਸ਼ਾ ਦਾ ਇਤਿਹਾਸ ਵੀ ਪੁਰਾਤਨ ਹੈ। ਆਰੀਆ ਲੋਕਾਂ ਨੇ ਪੰਜਾਬ ਵਿੱਚ ਆ ਕੇ ਵੈਦਿਕ ਸਾਹਿਤ ਦੀ ਰਚਨਾ ਕੀਤੀ। ਵੇਦਾਂ ਦੀ ਭਾਸ਼ਾ ਵਿੱਚੋਂ ਸੰਸਕ੍ਰਿਤ ਵਰਗੀ ਕਲਾਸੀਕਲ ਭਾਸ਼ਾ ਵਿਕਸਿਤ ਹੋਈ। ਪ੍ਰੰਤੂ ਅਸਲ ਵਿੱਚ ਵੈਦਿਕ ਭਾਸ਼ਾ ਵੀ ਪ੍ਰਾਚੀਨਤਮ ਪੰਜਾਬੀ ਭਾਸ਼ਾ ਹੀ ਹੈ।



Original with:
Kulbir Singh Sidhu IAS Mohali
Digitized by:
Panjab Digital Library

ਪੰਜ ਪਾਣੀਆਂ ਦੇ ਖਿਤੇ ਨੂੰ ਪੰਜਾਬ ਦਾ ਨਾਮ ਫਾਰਸੀ ਬੋਲਣ ਵਾਲੇ ਲੋਕਾਂ ਦੀ ਆਮਦ ਤੋਂ ਬਾਦ ਮਿਲਿਆ ਹੈ ਕਿਉਂਕਿ ਮੁਹੰਮਦ ਬਿਨ ਕਾਸਮ ਦੇ ਹਮਲੇ ਤੋਂ ਲੈ ਕੇ ਬਾਬਰ ਦੇ ਹਮਲਿਆਂ ਤੱਕ ਪੰਜਾਬ ਨੂੰ ਗਜ਼ਨੀ ਦੀ ਸਲਤਨਤ ਜਾਂ ਸਲਤਨਤਿ ਅਫਗਾਨਿਸਤਾਨ ਦਾ ਇਕ ਸੂਬਾ ਹੀ ਆਖਿਆ ਜਾਂਦਾ ਸੀ। ਇਸ ਲਈ ਲਗਭਗ 1300-1399 ਈ. ਤਕ ਪੰਜਾਬ ਸ਼ਬਦ ਦੀ ਵਰਤੋਂ ਟਾਵੇਂ ਟਾਵੇਂ ਰੂਪ ਵਿਚ ਹੀ ਮਿਲਦੀ ਹੈ। ਅਰਬੀ ਦੇ ਇਕ ਸ਼ਿਲਾਲੇਖ ਵਿੱਚ ਇਸ ਲਈ ਪੰਜਾਬ ਸ਼ਬਦ ਵਰਤਿਆ ਗਿਆ ਹੈ ਜੋ ਕਿ ਪੰਜਾਬ ਦਾ ਵਿਗੜਿਆ ਰੂਪ ਆਖਿਆ ਜਾ ਸਕਦਾ ਹੈ। ਅਕਬਰ ਦੇ ਸਮੇਂ ਪੰਜਾਬ ਸ਼ਬਦ ਦੀ ਵਰਤੋਂ ਆਮ ਹੋ ਗਈ ਸੀ ਅਤੇ ਇਥੋਂ ਦੇ ਸਾਹਿਤਕਾਰ ਤੇ ਇਤਿਹਾਸਕਾਰ ਇਸ ਦੀ ਵਰਤੋਂ ਕਰਨ ਲਗ ਪਏ ਸਨ। ਪੰਜਾਬ ਵਾਂਗ ਪੰਜਾਬੀ ਦੇ ਵੀ ਅਨੇਕਾਂ ਨਾਮ ਵਰਤੇ ਗਏ, ਜਿਵੇਂ: ਮਾਧੁਰੀ, ਟੱਕੀ, ਢੱਕੀ, ਟਾਕੀ, ਕੈਕਯੀ ਤੇ ਪੈਸ਼ਾਹੀ ਆਦਿਕ। ਇਸ ਤੋਂ ਇਲਾਵਾ ਹਿੰਦਵੀ, ਹਿੰਦੋਈ, ਹਿੰਦਕੀ, ਹਿੰਦਕੋ, ਹਿੰਦੀ, ਮੁਲਤਾਨੀ, ਲਾਹੌਰੀ, ਜੱਟਕੀ, ਗਵਾਰੂ, ਗੁਰਮੁਖੀ, ਭਾਖਾ, ਦੇਸ਼ ਭਾਖਾ, ਦੇਸੀ, ਲਹਿੰਦੀ ਤੇ ਪੰਜਾਬੀ ਨਾਮਕਰਣ ਵੀ ਮਿਲਦੇ ਹਨ। ਕਾਫੀ ਦੇਰ ਲਹਿੰਦੀ ਭਾਸ਼ਾ ਦੀ ਬਲਵਾਨ ਪਰੰਪਰਾ ਕਾਰਣ ਪੰਜਾਬੀ ਆਪਣੇ ਇਸ ਨਾਮ ਤੋਂ ਵੰਚਿਤ ਰਹੀ। ਗੁਰੂਆਂ ਦੇ ਸਮੇਂ ਭਾਸ਼ਾ ਤੇ ਲਿੱਪੀ ਵਿਚ ਅੰਤਰ ਨਾ ਜਾਣਨ ਵਾਲੇ ਲੋਕ ਇਸ ਨੂੰ ਗੁਰਮੁਖੀ ਭਾਸ਼ਾ ਵੀ ਆਖਦੇ ਰਹੇ। ਇਸ ਕਾਰਣ ਵੀ ਇਹ ਜ਼ਬਾਨ ਆਪਣੇ ਅਸਲੀ ਨਾਮ ਤੋਂ ਵੰਚਿਤ ਰਹੀ ਤੇ ਅੱਜ ਕਲ੍ਹ ਹਾਫਜ਼ ਬਰਖ਼ੁਰਦਾਰ (1672 ਈ.) ਦੇ ਲਿਖੇ ਹੋਏ ਦੋਹੇ ਨੂੰ ਇਸ ਦਾ ਨਾਮਕਰਣ ਆਖਿਆ ਜਾਂਦਾ ਹੈ: ਹਜ਼ਰਤ ਮੋਮਨ ਦਾ ਫੁਰਮਾਇਆ, ਇਸ ਵਿਚ ਇਹ ਮਸਾਇਲ/ ਤੁਰਤ ਪੰਜਾਬੀ ਆਖ ਸੁਣਾਵੀਂ, ਜੇ ਕੋ ਹੋਵੇ ਮਾਇਲ।

ਪਰ ਇਸ ਤੋਂ ਪਹਿਲਾਂ ਇਥੇ ਕਵੀ ਸੁੰਦਰ ਦਾਸ (1596-1638) ਨੇ ਪੰਜਾਬੀ ਦੀਆਂ ਅੱਠ ਤੁਕਾਂ ਨੂੰ 'ਪੰਜਾਬੀ ਅਸ਼ਟਕ' ਆਖਿਆ ਹੈ। ਇਸ ਤੋਂ ਬਾਅਦ ਲਖਨਊ ਦੇ ਇੱਕ ਕਵੀ ਸੂਰਦਾਸ ਨੇ 1657 ਈ. ਵਿਚ ਆਪਣੇ ਇਕ ਕਥਾ ਕਾਵਿ 'ਨਲ-ਦਮਯੰਤੀ' ਵਿਚ ਹੇਠ ਲਿਖੀਆਂ ਦੋ ਸਤਰਾਂ ਲਿਖੀਆਂ ਹਨ:

> ਮਤ ਜਾਣੋ ਇਹ ਪੂਰਬ ਬਤਿਆ/ ਪੂਰਬ ਦੇਸ਼ ਪੰਜਾਬੀ ਮਤਿਆ/ ................/ ਬਾਝ ਪੰਜਾਬੀ ਹੋਰ ਨਾ ਜਾਣੈ/ ਰਤੁ ਲ ਪਾਰਖੀ ਰਤਨ ਸਿਆਣੈ।

ਕਿਸੇ ਜ਼ਬਾਨ ਦੀਆਂ ਪ੍ਰਕ੍ਰਿਤਕ ਹੱਦਾਂ, ਜੇ ਰਾਜਸੀ ਉਥਲ-ਪੁਥਲ ਨਾ ਹੋਵੇ ਤਾਂ ਨਦੀਆਂ ਪਹਾੜ ਸਮਝੇ ਜਾਂਦੇ ਹਨ। ਆਵਾਜਾਈ ਦੇ ਬਹੁਤ ਘੱਟ ਸਾਧਨਾਂ ਕਾਰਣ ਇਕ ਘੇਰੇ ਦੀ ਜ਼ਬਾਨ ਇਕ ਪ੍ਰਕਾਰ ਦੀ ਹੋ ਜਾਂਦੀ ਸੀ। ਇਸ ਲਈ ਪੰਜਾਬ ਦੀਆਂ ਰਾਜਸੀ ਹੱਦਾਂ ਟੁੱਟਣ ਦੇ ਬਾਵਜੂਦ ਇਸ ਦੀਆਂ ਪ੍ਰਕ੍ਰਿਤਕ ਹੱਦਾਂ ਨੂੰ ਦਰਿਆਵਾਂ ਦੇ ਦੁਆਬਿਆਂ, ਪਹਾੜਾਂ ਦੀਆਂ ਚੋਟੀਆਂ ਅਤੇ ਹੋਰ ਕੁਦਰਤੀ ਚਿੰਨ੍ਹਾਂ ਨੂੰ ਉਲੀਕਿਆ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

ਪੰਜਾਬੀ ਭਾਸ਼ਾ ਦਾ ਵਰਤਮਾਨ ਸਰੂਪ ਦਸਵੀਂ-ਗਿਆਰ੍ਹਵੀਂ ਸਦੀ ਤੋਂ ਵਿਕਸਿਤ ਹੋਣ ਲੱਗ ਪਿਆ ਸੀ। ਇਸ ਨੁਕਤੇ-ਨਜ਼ਰ ਤੋਂ ਦੇਖਿਆਂ ਪੰਜਾਬੀ ਆਧੁਨਿਕ ਭਾਰਤ ਦੀਆਂ ਹੋਰ ਸਾਰੀਆਂ ਭਾਸ਼ਾਵਾਂ ਤੋਂ ਪੁਰਾਣੀ ਹੈ। ਪੰਜਾਬੀ ਦੇ ਆਦਿ-ਕਵੀ ਸ਼ੇਖ ਬਾਬਾ ਫਰੀਦ ਨੇ ਬਾਰ੍ਹਵੀਂ-ਤੇਰ੍ਹਵੀਂ ਸਦੀ ਵਿੱਚ ਜੋ ਮਾਖਿਓਂ ਮਿੱਠੇ ਸਲੋਕ ਰਚੇ, ਉਹ ਪੰਜਾਬੀ ਭਾਸ਼ਾ ਦੇ ਸਾਹਿਤਿਕ ਰੂਪ ਮੁਲਤਾਨੀ ਵਿੱਚ ਅਲਾਏ ਗਏ ਸਨ। ਪੰਜਾਬੀ ਭਾਸ਼ਾ ਦੇ ਕੁਝ ਹੋਰ ਰੂਪ ਪੋਠੋਹਾਰੀ, ਝਾਂਗੀ, ਮਾਝੀ, ਮਲਵਈ, ਦੁਆਬੀ, ਪੁਆਧੀ ਅਤੇ ਪਹਾੜੀ (ਕਾਂਗੜੀ) ਆਦਿਕ ਹਨ। ਪੰਜਾਬ ਦੀ ਵੰਡ ਤੋਂ ਪਹਿਲਾਂ ਪੰਜਾਬੀ ਦਾ ਬਹੁਤਾ ਸਾਹਿਤ ਮੁਲਤਾਨੀ, ਪੋਠੋਹਾਰੀ ਅਤੇ ਮਾਝੀ ਵਰਗੀਆਂ ਉੱਪ-ਭਾਸ਼ਾਵਾਂ ਵਿੱਚ ਰਚਿਆ ਜਾਂਦਾ ਸੀ। ਪ੍ਰੰਤੂ ਵੰਡ ਤੋਂ ਬਾਅਦ ਇਨ੍ਹਾਂ ਉੱਪ-ਭਾਸ਼ਾਵਾਂ ਦਾ ਖੇਤਰ ਪਾਕਿਸਤਾਨ ਵਿੱਚ ਚਲਾ ਗਿਆ। ਮਾਝੀ ਦਾ ਵੀ ਅੱਧਾ ਹਿੱਸਾ ਲਾਹੌਰ ਜ਼ਿਲ੍ਹੇ ਦੇ ਨਾਲ ਹੀ ਪਾਕਿਸਤਾਨ ਵਿੱਚ ਰਹਿ ਗਿਆ ਅਤੇ ਦੂਜਾ ਅੱਧਾ ਹਿੱਸਾ ਸਾਡੇ ਇੱਧਰ ਅੰਮ੍ਰਿਤਸਰ ਅਤੇ ਗੁਰਦਾਸਪੁਰ ਆਦਿਕ ਜ਼ਿਲ੍ਹਿਆਂ ਵਿੱਚ ਬੋਲਿਆ ਜਾਂਦਾ ਹੈ। ਸੂਫੀ ਅਤੇ ਕਿੱਸਾ ਕਾਵਿ ਨਾਲ ਸੰਬੰਧਿਤ ਬਹੁਤੇ ਕਵੀ ਮੁਲਤਾਨ, ਕਸੂਰ, ਲਾਹੌਰ ਅਤੇ ਰਾਵਲਪਿੰਡੀ ਆਦਿਕ ਖੇਤਰਾਂ ਨਾਲ ਸੰਬੰਧਿਤ ਸਨ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਰੂਪ ਵਿੱਚ ਗੁਰਮਤਿ ਸਾਹਿਤ ਦਾ ਮੁੱਢ ਵੀ ਲਾਹੌਰ ਦੇ ਪੱਛਮ ਵਿੱਚ 80 ਕਿਲੋਮੀਟਰ ਦੀ ਦੂਰੀ ਤੇ ਸਥਿਤ ਰਾਇ ਭੋਇ ਦੀ ਤਲਵੰਡੀ ਹੁਣ ਨਨਕਾਣਾ ਸਾਹਿਬ ਵਿੱਚ ਹੋਇਆ ਸੀ। ਇਸ ਤਰ੍ਹਾਂ ਪੰਜਾਬੀ ਸਾਹਿਤ ਦੇ ਬਾਰੇ ਕਲਾਸੀਕਲ ਰੂਪਾਂ ਉੱਤੇ ਲਹਿੰਦੀ ਪੰਜਾਬੀ ਦਾ ਪ੍ਰਭਾਵ ਸਪਸ਼ਟ ਤੌਰ ਤੇ ਵੇਖਿਆ ਜਾ ਸਕਦਾ ਹੈ। ਪੰਜਾਬੀ ਦੇ ਮਹਾਨ ਸਾਹਿੱਤ ਦਾ ਮਾਧਿਅਮ ਸਹੀ ਹੋਣ ਕਾਰਣ ਲਹਿੰਦੀ ਭਾਸ਼ਾ ਦੇ ਸਾਰੇ ਉਪਰੂਪ ਪੰਜਾਬੀ ਜਨਮਾਨਸ ਦੇ ਅਵਚੇਤਨ ਵਿੱਚ ਬੜੇ ਡੂੰਘੇ ਉਤਰ ਗਏ ਹਨ। ਇਹੀ ਕਾਰਣ ਹੈ ਕਿ ਲਹਿੰਦੀ ਭਾਸ਼ਾ ਦਾ ਤਲੱਫਜ਼, ਇਸ ਦੀਆਂ ਧੁਨੀਆਂ ਅਤੇ ਸ਼ਬਦ-ਬਣਤਰਾਂ ਨਾਂਵ, ਪੜਨਾਂਵ, ਕ੍ਰਿਆਵਾਂ ਆਦਿਕ ਪੰਜਾਬੀਆਂ ਦੇ ਲੂੰ-ਲੂੰ ਵਿੱਚ ਰਚੀਆਂ-ਬਸੀਆਂ ਹੋਈਆਂ ਹਨ। ਇਹੀ ਕਾਰਣ ਹੈ ਕਿ ਸਾਨੂੰ ਰੇਸ਼ਮਾ, ਆਬਿਦਾ ਪ੍ਰਵੀਣ, ਗੁਲਾਮ ਅਲੀ ਅਤੇ ਆਲਮ ਲੋਹਾਰ ਵਰਗੇ ਫਨਕਾਰ ਵਧੇਰੇ ਮਧੁਰ ਪ੍ਰਤੀਤ ਹੁੰਦੇ ਹਨ।

ਜਦੋਂ ਮੁਸਲਮਾਨ ਹਾਕਮਾਂ ਨੇ ਪੰਜਾਬ ਨੂੰ ਆਪਣਾ ਪੱਕਾ ਠਿਕਾਣਾ ਬਣਾ ਲਿਆ ਤਾਂ ਉਨ੍ਹਾਂ ਨਾਲ ਕਈ ਨਵੇਂ ਕਾਰੀਗਰਾਂ ਤੇ ਸਨਅਤਾਂ ਨੇ ਪ੍ਰਵੇਸ਼ ਕੀਤਾ ਤੇ ਇਸ ਦੇ ਨਾਲ ਹੀ ਉਨ੍ਹਾਂ ਦੀ ਅਰਬੀ/ਫਾਰਸੀ ਭਾਸ਼ਾ ਦਾ ਅਸਰ ਪੰਜਾਬੀ ਬੋਲੀ ਤੇ ਵੀ ਪਿਆ ਅਤੇ ਬਹੁਤ ਸਾਰੇ ਲਫਜ਼ ਪੰਜਾਬੀ ਦਾ ਹੀ ਭਾਗ ਬਣ ਗਏ। ਮਿਸਾਲ ਵਜੋਂ: ਖੁਦਾ, ਪੈਗੰਬਰ, ਸ਼ਹਿਨਸ਼ਾਹ, ਦੁੰਬਾ, ਜ਼ੁਬਾਨ ਆਦਿ। ਇਸ ਤੋਂ ਇਲਾਵਾ ਗਲੀਚਾ, ਸਲਵਾਰ, ਖਾਨ ਆਦਿ ਤੁਰਕੀ ਭਾਸ਼ਾ ਦੇ ਸ਼ਬਦ ਵੀ ਫਾਰਸੀ ਰਾਹੀਂ ਪੰਜਾਬੀ ਵਿਚ ਦਾਖਲ ਹੋ ਗਏ। ਸਿੱਖ ਧਾਰਮਿਕ ਭਾਵਨਾ ਨਾਲ ਸਬੰਧਤ ਵੀ ਚੋਖੇ ਸ਼ਬਦ ਵੀ



Original with:
Kulbir Singh Sidhu IAS Mohali
Digitized by:
Panjab Digital Library

ਪੰਜਾਬੀ ਵਿਚ ਰਚਮਿਚ ਗਏ ਹਨ। ਜਿਨ੍ਹਾਂ ਵਿਚੋਂ ਅਰਦਾਸ, ਰਹਿਰਾਸ ਸਾਹਿਬ, ਦਰਬਾਰ ਸਾਹਿਬ, ਖਾਲਸਾ, ਸ਼ਹੀਦ, ਬੁੰਗਾ, ਦਸਤਾਰ, ਦੇਗ ਤੇਗ ਫਤਹਿ ਆਦਿ ਖਾਸ ਵਰਣਨਯੋਗ ਹਨ। ਪੰਜਾਬੀ ਭਾਸ਼ਾ ਦੇ ਵਿਕਾਸ ਵਿੱਚ ਇਸ ਦੌਰ ਨੂੰ ਫਾਰਸੀ ਪ੍ਰਧਾਨ ਕਾਲ ਵੀ ਕਿਹਾ ਜਾਂਦਾ ਹੈ।

ਪੰਜਾਬ ਵਿੱਚ ਅੰਗ੍ਰੇਜ਼ਾਂ ਦੇ ਆਉਣ ਨਾਲ ਵੀ ਪੰਜਾਬੀ ਬੋਲੀ ਉੱਪਰ ਅਸਰ ਪਿਆ। ਅੰਗ੍ਰੇਜ਼ੀ ਵਿਦਵਾਨਾਂ ਦੀ ਵੇਖਾ-ਵੇਖੀ ਪੰਜਾਬੀ ਵਿਆਕਰਣ, ਕੋਸ਼/ਡਿਕਸ਼ਨਰੀਆਂ, ਖੋਜ, ਆਲੋਚਨਾ ਅਤੇ ਪੰਜਾਬੀ ਸਾਹਿਤ ਦੇ ਇਤਿਹਾਸ ਲਿਖੇ ਗਏ। ਕਾਫੀ ਗਿਣਤੀ ਵਿੱਚ ਰੋਜ਼ਾਨਾ ਅਖਬਾਰ, ਹਫਤਾਵਾਰ, ਅਧ-ਮਾਸਿਕ ਤੇ ਤ੍ਰੈ-ਮਾਸਿਕ ਪੱਤਰ ਵੀ ਛਪਦੇ ਰਹੇ। ਲੇਖਕਾਂ ਨੇ ਆਪਣੇ ਵਿਚਾਰਾਂ ਦੇ ਪ੍ਰਗਟਾ ਲਈ ਆਪੋ-ਆਪਣੀ ਸੂਝ ਅਨੁਸਾਰ ਅੰਗ੍ਰੇਜ਼ੀ ਪ੍ਰਭਾਵ ਅਧੀਨ ਨਵੇਂ ਸ਼ਬਦ ਘੜੇ। ਜਿਵੇਂ ਮਾਸਟਰ, ਟੀਚਰ, ਪ੍ਰਿੰਸੀਪਲ, ਸਕੂਲ, ਕਾਲਜ, ਡਿਗਰੀ, ਹਾਈਕੋਰਟ, ਪਲੇਟਫਾਰਮ, ਮਨੀਆਰਡਰ, ਲਫਟੈਨ, ਕਰਨੈਲ, ਜਰਨੈਲ, ਕੋਟ, ਟਾਈ, ਫੁੱਟਬਾਲ, ਵਾਲੀਬਾਲ ਆਦਿ। ਅੰਗੇਜ਼ੀ ਰਾਜ ਦੇ ਖਾਤਮੇ ਨੂੰ 55 ਸਾਲ ਤੋਂ ਉੱਪਰ ਹੋ ਚੁੱਕੇ ਹਨ, ਪਰ ਅੱਜ ਵੀ ਅੰਗ੍ਰੇਜ਼ੀ ਦੇ ਕਈ ਨਵੇਂ ਸ਼ਬਦ ਪੰਜਾਬੀ ਵਿੱਚ ਜਜ਼ਬ ਹੋ ਰਹੇ ਹਨ।

ਲਹਿੰਦੀ ਅਤੇ ਪੂਰਬੀ ਪੰਜਾਬੀ ਵਿੱਚਲੀਆਂ ਭਿੰਨਤਾਵਾਂ ਕਾਰਨ ਹੀ ਗ੍ਰੀਅਰਸਨ ਨੇ ਇਨ੍ਹਾਂ ਨੂੰ ਦੋ ਵੱਖਰੀਆਂ-ਵੱਖਰੀਆਂ ਭਾਸ਼ਾਵਾਂ ਮੰਨਿਆ ਸੀ। ਲਹਿੰਦੀ ਪੰਜਾਬੀ ਦੀਆਂ ਮੁੱਖ ਸ਼ਾਖਾਵਾਂ ਇਹ ਹਨ:-

1. ਉੱਤਰ ਪੂਰਬੀ ਲਹਿੰਦੀ - ਪੋਠੋਹਾਰੀ, ਪੁਣਛੀ।
2. ਦੱਖਣੀ ਲਹਿੰਦੀ - ਮੁਲਤਾਨੀ, ਸਰਾਇਕੀ, ਝਾਂਗੀ।
3. ਉੱਤਰ-ਪੱਛਮੀ ਲਹਿੰਦੀ - ਧੱਨੀ, ਹਿੰਦਕੋ।

ਪੋਠੋਹਾਰੀ: ਜ਼ਿਲ੍ਹਾ ਰਾਵਲ ਪਿੰਡੀ ਦਾ ਪਹਾੜੀ ਹਿੱਸਾ, ਜਿਸ ਦੇ ਉਤਰ ਵੱਲ ਸੁਹਾਂ ਪੂਰਬ ਵਲ ਜਿਹਲਮ ਦਰਿਆ ਤੇ ਦੱਖਣ, ਪੱਛਮ ਵਲ ਜ਼ਿਲ੍ਹਾ ਜਿਹਲਮ ਤੇ ਜ਼ਿਲ੍ਹਾ ਅਟਕ ਦਾ ਬੰਨਾ ਲਗਦਾ ਹੈ, ਪੋਠੋਹਾਰ ਕਹਾਉਂਦਾ ਹੈ। ਪੋਠੋਹਾਰ ਉਚੀ ਥਾਂ ਨੂੰ ਕਹਿੰਦੇ ਹਨ ਤੇ ਇਸੇ ਉਚੇ ਪਹਾੜੀ ਇਲਾਕੇ ਦੀ ਬੋਲੀ ਹੈ ਪੋਠੋਹਾਰੀ। ਵਰਤਾਰਾ ਇਸ ਦਾ ਉਪਰੋਕਤ ਹੱਦਾਂ ਤੋਂ ਦੂਰ ਦੂਰ ਵੀ ਹੈ।

ਪਹਾੜੀ ਘੇਰੇ ਕਾਣ ਜਿਥੇ ਇਸ ਉਪਬੋਲੀ ਨੇ ਪੁਰਾਣੀ ਹਿੰਦ-ਆਰਿਆਈ ਭਾਸ਼ਾ ਦੇ ਅਛਣਾ, ਗਛਣਾ, ਜੰਘਾਂ, ਗ੍ਰਾਂ, ਮਿਘੀ, ਤੁਘੀ, ਅਸ (ਅਸੀਂ) ਅਸਮਤ੍ਰ, ਸੀਂਹ, ਵਤਰੀਹ, ਵਾਊ ਆਦਿ ਕਈ ਸ਼ਬਦ ਸੰਭਾਲ ਰਖੇ ਹਨ, ਉਥੇ ਇਸ ਉਤੇ ਪੁਰਾਣੀ ਪੈਸ਼ਾਲੀ ਅਤੇ ਪਸ਼ਤੋ ਦਾ ਵੀ ਡੂੰਘਾ ਅਸਰ ਹੈ। ਜਦੋਂ ਕਿ ਲਹਿੰਦੀ ਤੋਂ



Original with:
Kulbir Singh Sidhu IAS Mohali
Digitized by:
Panjab Digital Library

ਇਲਾਵਾ ਹੋਰ ਸਾਰੀਆਂ ਉਪਬੋਲੀਆਂ ਗੁੰਦਵੀਆਂ ਰਹਿਣ ਦੀ ਥਾਂ ਨਿਖੇੜਵੀਆਂ ਹੋ ਗਈਆਂ ਹਨ, ਤਾਂ ਵੀ ਪੋਠੋਹਾਰੀ ਨੇ ਸੰਜੋਗਾਤਮਕਤਾ ਦੇ ਗੁਣ ਨੂੰ ਬਹੁਤਾ ਘਟਣ ਨਹੀਂ ਦਿੰਦਾ, ਮੁਲਤਾਨੀ ਜ਼ਰੂਰ ਇਸ ਮਾਮਲੇ ਵਿਚ ਇਸ ਤੋਂ ਅੱਗੇ ਹੈ।

ਕੇਂਦਰੀ ਪੰਜਾਬੀ ਨਾਲੋਂ ਇਸ ਦੇ ਸਬੰਧਕ ਪ੍ਰਤਯਯ ਨਿਆਰੇ ਹਨ – ਜਿਵੇਂ ਨੂੰ ਦੀ ਥਾਂ ਕੀ, ਦੀ ਥਾਂ ਨੀ ਤੇ ਸਾਂ, ਪਰ (ਤੇ), ਦਾਰ (ਵਲ) ਆਦਿ। ਆਮ ਲਫਜ਼ਾਂ ਵਿੱਚ ਸਿਹਾਰੀ ਦੀ ਥਾਂ ਔਂਕੜ ਬੋਲੀ ਦਾ ਹੈ ਜਿਵੇਂ – ਕੁਸ (ਕਿਸ), ਕੁਧਰ (ਕਿਧਰੇ) ਕੁਥੈ (ਕਿਥੇ)। ਹ ਤੇ ੜ ਦੀ ਵਰਤੋਂ ਲਹਿੰਦੀ ਵਾਂਙ (–ਹਿਕ, ਹਿੰਝ, ਹਿਥੇ, ਤੁਹਾੜੇ, ਮ੍ਹਾੜੇ) ਜ਼ਿਆਦਾ ਹੈ। ਘ, ਝ ਆਦਿ ਮਹਾਂ ਪ੍ਰਾਣ ਧੁਨੀਆਂ ਜ਼ਿਆਦਾ ਘੋਟਵੀਆਂ ਨਹੀਂ ਬੋਲੀਦੀਆਂ। ਅਵਾਜ਼ ਨੂੰ ਘਾਰ, ਗੱਲ ਨੂੰ ਗਾਲ, ਆਖ ਛੋੜਸਾਂ ਨੂੰ ਆਖੀ ਛੋੜਸਾਂ ਸੰਭਵ ਹੈ ਹਥ ਨੂੰ ਹਾਥ, ਅੱਗ ਨੂੰ ਆਗ ਕਹਿਣ ਵਾਲੀ ਹਿੰਦੁਸਤਾਨੀ ਵਿੱਚ ਇਸੇ ਤੋਂ ਦੀਰਘੀਕਰਣ ਦਾ ਮੁੱਢ ਬੱਝਾ ਹੋਵੇ। ਇਸੇ ਤਰ੍ਹਾਂ ਪੋਠੋਹਾਰੀ ਦਾ ਨੀ (ਦੀ) ਗੁਜਰਾਤੀ ਵਿੱਚ ਵੀ ਮੌਜੂਦ ਹੈ, ਜੋ ਸ਼ਾਇਦ ਕਿਸੇ ਪੁਰਾਣੇ ਰਿਸ਼ਤੇ ਦਾ ਸੂਚਕ ਹੈ।

ਵੰਨਗੀ ਮਾਤਰ – ਮੈਂਡੇ ਢੋਲ ! ਅਜ ਮਿੰਘੀ ਕੈਂਹ ਹੋਈ ਗਿਐ, ਮਾੜ੍ਹਾ ਦਿਲ ਟੁਟੀ ਟੁਟੀ ਗੱਛਣੈ। ਜਦਿਨ ਨੀ ਤੈਂਡੀ ਚਿਠੀ ਨਹੀਂ ਆਈ, ਉਸ ਦਿਹਾੜੈ ਨੀ ਉਡੀਕੀ ਉਡੀਕੀ ਕੈ ਝੱਲੀ ਹੋਇ ਗੱਛਣੀ ਆਂ। ਦਿਲ ਡਾਢੀ ਹੁਸੜੀ ਗਿਐ, ਜਾਨ ਨਿਕਲਨੀਂ ਵੈਂਨੀਐ, ਲੋਕਾਂ ਕੀ ਕੈਹ ਦੱਸਣਾ ਹੋਇਆ, ਦਿਲ ਕਰਨੈ ਕਿ ਵਿਸੁ ਖਾਈ ਕੈ ਮਰ ਵੰਞਾਂ।

ਕਿਝ ਪਤਾ ਨੀ ਲਗਣਾ, ਤੂੰ ਕੇਹੜੀ ਗਲੇ ਨੀ ਕਾਵੜ ਕੀਤੀਐ, ਨ ਆਪ ਪਰਤਿਓਂ ਨ ਹੀ ਚਿਠੀ ਘੱਤੀਆ। ਮੈਂ ਕਿਸ ਕੀ ਆਖਾਂ ਕਿ ਤੁਘੀ ਘਰ ਘਿੰਨੀ ਆਣੇ।

ਐਹ ਤੱਕੀ ਘਿੰਨ, ਹਨੇਰੀ ਚੜ੍ਹੀ ਆਣੀ ਪਈ ਆ, ਕੈਂਡੇ ਕਹਿਰਾਂ ਨਾ ਝੱਖੜ ਝੁਲੀ ਪਿਆ ਏ, ਮਿੰਘੀ ਕੁਧਰੇ ਕਿਛ ਨਜ਼ਰੀ ਨੀ ਪੈਨਾ। ਉਧਰ ਤ੍ਰਿਕਾਲਾਂ ਹੋਣੀਅਨੁ ਤੇ ਉਧਰੋਂ ਮਿੰਘੀ ਡੋਬ ਪੈਣ ਲਗਣੇਨੁ, ਰਾਤੀਂ ਸੁਤਿਆਂ ਮੈਂਡਾ ਧੜ ਘਰ ਪਿਆ ਰਹਿਣੈ ਤੇ ਮੈਂ ਆਪੂੰ ਕੱਸੀਆਂ ਵਿਚ ਪਈ ਫਿਰਨੀਆਂ। ਖੱਡਾਂ ਪਈ ਫੋਲਨੀਆਂ, ਗਾੜ੍ਹਾਂ ਤੇ ਚੜ੍ਹ ਚੜ੍ਹ ਤਕਨੀ ਆਂ। ...........

ਮਿੰਘੀ ਇੰਵ ਲੱਗਣੈ ਜਿਉਂ ਸਾਰਾ ਜਹਾਨ ਮਰੀ ਮੁਕੀ ਗਿਐ। ਹਿਹੁ ਘੜੀ ਜੇ ਤੂੰ ਆਈ ਗੱਛੇਂ, ਮ੍ਹਾੜਾ ਸਭੋ ਦੁਖ ਮਿਟੀ ਗੈਸੀ।

ਗੀਤ– ਸਾਵੀ ਧ੍ਰੇਕਾਂ ਨਾਲ ਪੈਣ ਧਰਕੇਨੂ ਵੇ/ ਪੈਣ ਧਰਕੇਨੂ ਆਪੇ ਢਹਿਣ ਧਰਕੇਨੂ ਵੇ/ ਢਹਿ ਢਹਿ ਜਾਣ, ਕੇ ਅਸਾਂ ਨੇ ਵੱਸ ਢੋਲਾ। ਕਦੇ ਢੋਕ ਸਾੜ੍ਹੀਦਰ ਅੱਛ



Original with:
Kulbir Singh Sidhu IAS Mohali
Digitized by:
Panjab Digital Library

ਢੋਲਾ/ ਉਚੀ ਖਨਗਾਈਂ ਦੀਵਾ ਬਾਲ ਬਾਲ ਰੱਖਾਂ ਵੇ/ ਨਿਤ ਨਿਤ ਚਸ਼ਮਾਂ ਤੈਂਡਿਆਂ ਰਾਹਾਂ ਤੇ ਰੱਖਾਂ ਵੇ/ ਮੈਂਡੀ ਪਲਕ ਨ ਸੈਨੀਆਂ ਅੱਖ ਢੋਲਾ। ਕਦੇ ਢੋਕ ਸਾੜ੍ਹੀ.........।

ਇਹ ਬੋਲੀ ਜ਼ਿਲ੍ਹਾ ਜਿਹਲਮ ਅਤੇ ਰਾਵਲਪਿੰਡੀ ਵਿੱਚ ਬੋਲੀ ਜਾਂਦੀ ਹੈ। ਇਸ ਨੂੰ ਹੋਰ ਵੀ ਕਈ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ ਜਿਵੇਂ ਧਨੀ, ਅਵਾਣਕਾਰੀ ਅਤੇ ਘੇਬੀ ਆਦਿਕ ਪਰ ਇਨ੍ਹਾਂ ਵਿੱਚ ਥੋੜ੍ਹਾ-ਥੋੜ੍ਹਾ ਫਰਕ ਜ਼ਰੂਰ ਹੈ। ਡਾ.ਵਣਜਾਰਾ ਬੇਦੀ ਦਾ ਕਥਨ ਹੈ ਕਿ ਪੋਠੋਹਾਰੀ ਦੇ ਕਈ ਰੂਪ ਹਨ। ਸ਼ਹਿਰੀ ਅਤੇ ਪੇਂਡੂ ਪੋਠੋਹਾਰੀ ਵਿੱਚ ਵੀ ਕਾਫੀ ਫਰਕ ਹੈ। ਪਿੰਡਾਂ ਵਿੱਚ ਮਹਾੜਾ, ਤੁਹਾੜਾ, ਅੱਛਣਾ, ਗਛੱਣਾ ਆਦਿ ਸ਼ਬਦ ਆਮ ਮਿਲਦੇ ਹਨ। ਸ਼ਹਿਰੀ ਲੋਕ ਮੈਂਡਾ, ਤੈਂਡਾ, ਆਣਾ, ਜਾਣਾ ਦਾ ਪ੍ਰਯੋਗ ਕਰਦੇ ਹਨ। ਪੋਠੋਹਾਰੀ ਵਿੱਚ ਅੱਧਕ ਦਾ ਪ੍ਰਯੋਗ ਬਹੁਤ ਜ਼ਿਆਦਾ ਹੁੰਦਾ ਹੈ। ਕਨੌੜਾ ਘੱਟ ਵਰਤਿਆ ਜਾਂਦਾ ਹੈ। ਮਿਸਾਲ ਵਜੋਂ:

ਕੇਹੀ ਮਿਠੀ ਮਿਠੀ ਵਗਨੀ ਏ ਵਾ/ ਢਲੀ ਗਿਆ ਜੋਬਨਾ ਅਥਰੂਆਂ ਕੀ ਡੱਕੀ ਡੱਕੀ/ ਹੁਣ ਤੈ ਸੂਹੇ ਸੂਹੇ ਫੁੱਲਾਂ ਕੀ ਤੱਕੀ ਤੱਕੀ/ ਮੈਂਡਾ ਬੰਦ ਬੰਦ ਉੱਠਣਾ ਏ ਗਾ। ਕੇਹੀ ਮਿਠੀ .....। (ਕਰਤਾਰ ਸਿੰਘ ਦੁੱਗਲ)

ਪੰਜਾਬੀ ਭਾਸ਼ਾ ਦੇ ਸੰਬੰਧ ਵਿੱਚ ਇੱਕ ਮਹਤਵਪੂਰਨ ਨੁਕਤਾ ਇਹ ਵੀ ਹੈ ਕਿ ਕੇਂਦਰੀ (ਟਕਸਾਲੀ) ਪੰਜਾਬੀ ਦਾ ਆਧਾਰ-ਸ੍ਰੋਤ ਤੇ ਖੇਤਰ ਬਦਲਦਾ ਰਿਹਾ ਹੈ। ਅਮੀਰ ਖੁਸਰੋ ਨੇ ਪੰਜਾਬੀ ਨੂੰ ਲਾਹੌਰੀ ਜ਼ਬਾਨ ਕਹਿ ਕੇ ਯਾਦ ਕੀਤਾ ਸੀ। ਪਰ ਉਸ ਤੋਂ ਕੁਝ ਚਿਰ ਪਿੱਛੋਂ ਅਬੁੱਲ-ਫਜ਼ਲ ਨੇ ਪੰਜਾਬੀ ਨੂੰ ਮੁਲਤਾਨੀ ਕਿਹਾ ਸੀ। ਡਾ. ਹਰਦੇਵ ਬਾਹਰੀ ਦਾ ਇਹ ਕਥਨ ਬੜਾ ਪ੍ਰਮਾਣੀਕ ਹੈ ਕਿ ਮੁਲਤਾਨੀ ਬਹੁਤ ਸਮਾਂ ਸਾਹਿਤਿਕ ਭਾਸ਼ਾ ਦਾ ਦਰਜਾ ਰੱਖਦੀ ਰਹੀ। ਕਵੀ ਭਾਵੇਂ ਲਾਹੌਰ ਦਾ ਹੋਵੇ, ਭਾਵੇਂ ਗੁਜਰਾਤ (ਪਾਕਿਸਤਾਨ) ਜਾਂ ਗੁਜਰਾਂਵਾਲੇ ਦਾ; ਉਹ ਮੁਲਤਾਨੀ ਭਾਸ਼ਾ ਵਿੱਚ ਲਿਖਣਾ ਆਪਣੀ ਵਡਿਆਈ ਸਮਝਦਾ ਸੀ। ਸਤਾਰ੍ਹਵੀਂ ਸਦੀ ਤੱਕ ਲਾਹੌਰੀ ਰੰਗ ਵਾਲੀ ਕੋਈ ਵਿਸ਼ੇਸ਼ ਪੰਜਾਬੀ ਰਚਨਾ ਨਹੀਂ ਮਿਲਦੀ। ਭਾਈ ਗੁਰਦਾਸ ਹੀ ਪਹਿਲਾ ਕਵੀ ਹੈ ਜਿਸਨੇ ਮੁਲਤਾਨੀ ਨੂੰ ਛੱਡ ਕੇ ਲਾਹੌਰੀ (ਮਾਝੀ) ਨੂੰ ਵਾਰ-ਕਾਵਿ ਦਾ ਮਾਧਿਅਮ ਬਣਾਇਆ।

<u>ਮੁਲਤਾਨੀ</u>: ਪੰਜਾਬ ਦੇ ਧੁਰ ਪੱਛਮੀ ਹਿਸੇ ਨੂੰ ਦਿਸ਼ਾ ਕਾਰਣ ਲਹਿੰਦਾ ਸੱਦਦੇ ਹਨ, ਇਸ ਇਲਾਕੇ ਦੀ ਬੋਲੀ ਲਹਿੰਦੀ, ਲਹਿੰਦਾ ਜਾਂ ਮੁਲਤਾਨੀ ਕਹੀ ਜਾਂਦੀ ਹੈ। ਇਸ ਦਾ ਖੇਤਰ ਮੁਲਤਾਨ, ਝੰਗ, ਸ਼ਾਹਪੁਰ ਤੇ ਮੀਆਂ ਵਾਲੀ ਦਾ ਇਲਾਕਾ ਹੈ। ਸਿੰਧੀ ਦੇ ਘਣੇ ਪ੍ਰਭਾਵ ਨੇ ਇਸ ਨੂੰ ਕਾਫੀ ਵਖਰਾ ਰੂਪ ਦਿਤਾ ਹੈ। ਪੁਰਾਣੀ ਪੈਸ਼ਾਚੀ ਦਾ ਅਸਬ ਅੱਧ ਨਾਲੋਂ ਵਧ ਅਜੇ ਵੀ ਕਾਇਮ ਹੈ, ਇਹ ਉਸ ਦੀ ਜਾਨਸ਼ੀਨ ਜੋ ਹੋਈ।

ਵਿਦਵਾਨਾਂ ਦਾ ਵੀਚਾਰ ਹੈ ਕਿ ਮੁਲਤਾਨ ਆਰੀਆਂ ਦਾ ਮੂਲ ਅਸਥਾਨ ਸੀ,



*Original with:*
Kulbir Singh Sidhu IAS Mohali
*Digitized by:*
Panjab Digital Library

ਇਥੋਂ ਹੀ ਉਹ ਅੱਗੇ ਵਧੇ ਫੈਲੇ। ਇਸ ਗੱਲ ਦੀ ਪੁਸ਼ਟੀ ਲਈ ਲਹਿੰਦੀ ਉਪਬੋਲੀ ਕੋਲ ਬਹੁਤ ਨਿੱਗਰ ਪ੍ਰਮਾਣ ਮੌਜੂਦ ਹਨ। ਖਾਸ ਕਰ ਕੇ ਲਹਿੰਦੀ ਦਾ ਸੰਜੋਗਾਤਮਕ ਜਾਂ ਗੁੱਟ ਰੂਪ ਬਿਲਕੁਲ ਵੇਦਕ ਬੋਲੀ ਨਾਲ ਮਿਲਦਾ ਜੁਲਦਾ ਹੈ ਤੇ ਸ਼ਬਦਾਵਲੀ ਵੀ ਇਸੇ ਗੱਲ ਦੀ ਗਵਾਈ ਭਰਦੀ ਹੈ। ਮਾਲੂਮ ਹੁੰਦਾ ਹੈ ਕਿ ਸਥਾਨਕ ਆਦਿ-ਵਾਸੀ ਅਣਾਰੀਅਨ ਪ੍ਰਭਾਵ ਨੇ ਜਾਂ ਬਾਦ ਦੇ ਬਿਦੇਸ਼ੀ ਅਸਰ ਨੇ ਇਸ ਨੂੰ ਬਾਕੀ ਆਰੀਆ ਬੋਲੀ ਨਾਲੋਂ ਨਿਖੇੜਨ ਵਿੱਚ ਕਾਫੀ ਹਿਸਾ ਪਾਇਆ। ਸ਼ਾਇਦ ਬ੍ਰਾਹਮਣ ਦੇਵਤਾ ਨੇ ਇਸੇ ਨੂੰ ਪੈਸ਼ਾਚੀ ਪ੍ਰਭਾਵ ਆਖਿਆ ਹੋਵੇ।

ਲਹਿੰਦੀ ਦੇ ਕਈ ਉਪ-ਰੂਪ ਹਨ, ਮੁਲਤਾਨ ਦੀ ਬੋਲੀ ਹੋਰ ਹੈ ਤੇ ਝੰਗ ਵਲ ਦੀ ਬੋਲੀ ਥੋੜੀ ਵੱਖਰੀ ਹੈ।

ਅੜੀ ਖਿਲੋ ! ਤੇਡਾ ਕੋਟ੍ਹ ਜੁ ਹੇ, ਹਿਵੀ ਡਿਠੋ ਜਿਵੇਂ ਕਾਵਰਿਆ ਕਾਵਰਿਆ ਰਹਿ ਵੇਂਦੇ। ਕਡੈਹੇ (ਕਦੇ) ਤੈਂਡੇ ਨਾਲ ਖਿਲਦਾ ਨੀ ਡਿਠਾ, ਕਡੈਹੇ ਅਲੇਂਦਾ ਨੀ ਡਿਠਾ, ਕਡੈਹੇ ਬਾਲਾਂ ਕੂੰ ਚੇਂਦਾ ਨੀ ਡਿਠਾ। ਏ ਕਹੀਂ ਗਾਲ ਏ? ਕਈਂ ਜਾ ਤੈਂਡੀ ਸੱਸ ਦਾ ਚਾਇਆ ਤਾਂ ਨਹੀਂ?

ਅੜੀ ਕਿਆ ਡੱਸਾਂ, ਮੈਂਡਾ ਤ ਜੀਅ ਸਰਿਆ ਪਿਐ। ਜੁਆਨ-ਮੁਆ ਜੈਂ ਏਲੇ ਅਲੇਂਦੇ, ਸਾਰ ਕਢੇਂਦੇ। ਮਾ-ਰੰਨ ਅਠੇ ਏਲੇ ਘੁਰ ਘੁਰ, ਘੁਰ ਘੁਰ ਲਾਈ ਰਖੇਂਦੀ ਸੁ। ਜੈ ਵੇਲੇ ਕਾਈ ਸ਼ੈ ਦਾ ਸੁਆਲ ਚਾ ਘੱਤੋ, ਪਿਟੇਂਦੈ ਪਿਟੇਂਦੈ। ਗਾਹਣੇ ਕਪਰੇ ਕੂੰ ਛੋਰ, ਅਟੇ ਕਿਤੇ (ਲਈ) ਪਿਟੇਂਦਾ ਵਦੇ। ਉਵੇਂ ਡੇਖੋ ਤ ਭਿਰਾਵਾਂ ਭੇਣੀ ਕੂੰ ਡੀਹੁੰ ਰਾਤ ਅੰਗਿਲ ਨਾਲ ਲਈ ਵਦੇ। ਮੂੰਹੁ ਇਚੂੰ ਕਾਈ ਗਾਲ ਓਨ੍ਹਾਂ ਕੱਢੀ ਨਹੀਂ, ਤੈ ਹੁਕਮ ਪੂਰਾ ਧੀਆ ਨੀ, ਮੈਂਡੇ ਬਾਲ ਦੇ ਚੋਲੇ ਦਾ ਨਾਂ ਚਾ ਘਿੰਨਹੁ, ਤਾਂ ਖਾਵਣ ਕੂੰ ਆਂਦੇ।

ਕੱਲ ਭਿਰਾ ਕੂੰ ਚਿਠੀ ਲਿਖੀਅਮ, ਕਲੱਧੂ (ਪਰਸੋਂ) ਆਸੀ, ਊਂਹਦੇ ਨਾਲ ਲਗੀ ਵੈਸਾਂ। ਕਹੀਂ ਕੂੰ ਲੋਰ ਥਈ, ਸੌ ਵੇਲੇ ਘਿੰਨ ਆਸੀ।

ਕਵਿਤਾ - ਨਦੀ ਤਰੰਦੜੀ ਮੈਂਡਾ ਖੋਜ ਨ ਖੁੰਭੈ ਮੰਝਿ ਮੁਹਬਤਿ ਤੇਰੀ/ ਤਉ ਸਹਿ ਚਰਣੀ ਮੈਂਡਾ ਹੀਅੜਾ ਸੀਤਮੁ, ਹਰਿ ਨਾਨਕ ਤੁਲਹਾਬੇੜੀ/ ਜੇ ਤੂ ਵਤਹਿ ਅੰਙਣੇ, ਹਭ ਧਰਤਿ ਸੁਹਾਵੀ ਹੋਇ/ ਹਿਕਸੁ ਕੰਤੈ ਬਾਹਰੀ, ਮੈਂਡੀ ਵਾਤ ਨ ਪੁਛੈ ਕੋਇ।

ਝਾਂਗੀ - (ਜਾਂਗਲੀ) ਵੰਨਗੀ ਮਾਤਰ ਇਸ ਪ੍ਰਕਾਰ ਹੈ: ਓਇ ਹੋਏ, ਜੰਗਲ ! ਜੰਗਲ ਬਿਚ ਤਾਂ ਕਾਈ ਬਾਦਸ਼ਾਹੀਆਂ ਹਾਇਨ (ਹੈਸਨ) ਅਸਾਡੇ ਕੋਲ ਮਾਲ ਹੋਵਣ - ਮੱਝੀਂ, ਊਠ, ਗਾਈਂ ਤੇ ਹੋਰ ਸੈ ਭੇਡ ਬੱਕਰੀਆਂ। ਅਸੀਂ ਹਸੀਅਤਾਂ ਵੀ ਚੰਗੀਆਂ ਰਖਦੇ ਹਾਇ (ਸੀ)। ਦੁਧ ਮੌਂਦੇ (ਸਮਾਉਂਦੇ) ਵੀ ਨਾਂਹੇ। ਵੇਖੇਂ ਨ, ਅਸਾਡੀ ਕੀ ਕਾਰ ਹੋਵੇ: ਸਵੇਰੇ ਦਿਹੁੰ ਉਭਰੇ ਤੋਂ ਉਠੀਏ, ਮਾਲ ਦੀ ਧਾਰ ਚੋਵੀਏ ਤੇ ਜੰਗਲ ਛੋੜ



Original with:
Kulbir Singh Sidhu IAS Mohali
Digitized by:
Panjab Digital Library

ਦੇਵੀਏ। ਜਦੋਂ ਮਾਲ ਨੇ ਘਰ ਢੁਕਣਾ, ਉਥੇ ਕੋਈ ਰੌਣਕਾਂ ਲਗ ਜਾਣੀਆਂ, ਮੁੜ ਮੱਝੀਆਂ ਨੇ ਦੁੱਧਾਂ ਦੇ ਚਟੂਰਿਆਂ ਦੇ ਚਟੂਰ ਭਰੀ ਦੇਵਣੇ।

ਸਾਵਣ ਮਾਂਹ ਆਵੇ ਤਾਂ ਜੰਗਲ ਵਿੱਚ ਮੀਂਹ ਵੱਸਣਾ, ਘਾਹ ਜੰਮਣੇ ਤੇ ਬੂਟੀਆਂ ਰੰਗ ਚਾ ਖਲੋਵਣਾ। ਮੈਨੂੰ ਹੋਅ ਦਿਹਾੜੇ ਹੱਡੂ ਨ ਭੁਲਦੇ।

ਹੁਣ ਅਸਾਡੇ ਦੀ ਹਾਲ ਰਹਿ ਗਏ ਨੇ, ਕਿਝ ਨ ਪੁਛ ਓਏ ਭਾਈਆਂ ! ਧਮੀਂ ਕਰੋ ਤੇ ਨਿਮਾਸ਼ੀਂ (ਸ਼ਾਮੀਂ) ਖਾਓ। ਜੰਗਲ, ਹੋਏ ! ਜੰਗਲ ਮੁੜ ਨ ਆਵੇਗਾ।

ਢੋਲਾ – 'ਥੰਨਾਂ ਨੂੰ ਸੋਹਣੇ ਬੁੰਦੇ, ਸਿਰ ਤੇ ਬੋਦੀ ਝੁੱਲ ਪਈ/ ਢੋਲਾ ਮੇਰਾ ਬੋਤਲ ਸ਼ਰਾਬ ਦੀ, ਵਿਚ ਗਲੀ ਦੇ ਡੁਲ੍ਹ ਪਈ/ ਲਾਈ ਭੁੱਲ ਭੁਲਾਵੇ, ਗੱਲ ਸ਼ਹਿਰੀਂ ਹੁੱਲ ਪਈ/ ਹਿੱਥੇ ਮੈਂ ਨਾ ਭੁਲੀ, ਅਗੇ ਲੱਖਵਾਂ ਭੁਲ ਪਈ/ ਮਣ੍ਹ ਕਿਸੇ ਤੇ ਜੀਨਾ ਏਂ ਤਾਂ ਪਰਤ ਮਹਾਰ ਨੂੰ, ਮੇਰੇ ਹਾਣੀ ਢੋਲਾ ਓ! / ਆਪਣੇ ਦੇਸਾਂ ਤੇ, ਵਾ ਫਜ਼ਲਾਂ ਦੀ ਘੁੱਲ ਪਈ।' (ਨੈਂ ਝਨਾਂ)

ਪ੍ਰਸਿੱਧ ਭਾਸ਼ਾ ਵਿਗਿਆਨੀ ਡਾ.ਹਰਦੇਵ ਬਾਹਰੀ ਦਾ ਵਿਚਾਰ ਹੈ ਕਿ ਡੇਰ੍ਹਾਵਾਲੀ, ਸਰਾਇਕੀ, ਝਾਂਗੀ, ਸ਼ਾਹਪੁਰੀ ਅਤੇ ਬਹਾਵਲਪੁਰੀ ਆਦਿਕ ਉਪਬੋਲੀਆਂ ਮੁਲਤਾਨੀ ਦੀਆਂ ਹੀ ਸ਼ਾਖਾਵਾਂ ਹਨ। ਮੁਲਤਾਨੀ ਵਿੱਚ ਕਰਮ ਕਾਰਕ 'ਕੂੰ' (ਅਸਾਂ ਕੂੰ, ਤੁਸਾਂ ਕੂੰ) ਕਰਣ ਕਾਰਕ 'ਕਨੂੰ' 'ਥੀਂ' (ਅਸਾਂ ਕੰਨੂੰ, ਅਸਾਂ ਥੀਂ) ਸਬੰਧ ਕਾਰਕ 'ਡਾ' (ਤੈਂਡਾ, ਮੈਂਡਾ) 'ਦਾ' (ਜੈਂਦਾ, ਕੈਂਦਾ) ਆਦਿਕ ਵਰਤੇ ਜਾਂਦੇ ਹਨ। ਕ੍ਰਿਆ ਰੂਪ– ਖਾਂਦੀ, ਵੈਂਦਾ, ਖਾਸੀ, ਖਾਸਨ, ਖਾਸੋ ਆਦਿਕ ਪ੍ਰਚਲਿਤ ਹਨ। ਮੁਲਤਾਨੀ ਦੀਆਂ ਕੁਝ ਹੋਰ ਸਾਹਿਤ ਵੰਨਗੀਆਂ ਮਾਤਰ ਇਸ ਪ੍ਰਕਾਰ ਹਨ:

ਤਨੁ ਤਪੈ ਤਮੂਰ ਜਿਉਂ ਬਾਲਣੁ ਹਡ ਬਲੰਨਿ/ ਪੈਰੀ ਥਕਾ ਸਿਰਿ ਜੁਲਾ ਜੇ ਮੂੰ ਪਿਰੀ ਮਿਲੰਨਿ।। ੧੧੬ (ਸ਼ੇਖ ਫਰੀਦ)

ਅਲਫ਼ ਇਥਾਂ ਉਥਾਂ ਸਾਕ ਆਸ ਤੈਂਡੀ/ ਅਤੇ ਆਸੜਾ ਤੈਂਡੜੇ ਜ਼ੋਰ ਦਾ ਏ/ ਮੱਝੀਂ ਸਭ ਹਵਾਲੜੇ ਤੈਂਡੜੇ ਨੇ/ ਅਸਾਂ ਖੌਫ਼ ਨਾ ਖਾਦੜਾ ਚੋਰ ਦਾ ਏ। (ਅਲੀ ਹੈਦਰ ਮੁਲਤਾਨੀ)

**ਮੁਲਤਾਨੀ ਭਾਸ਼ਾ ਦੀ ਵੰਨਗੀ:** ਮੁਲਤਾਨੀ ਭਾਸ਼ਾ ਮੂਲ ਤੌਰ ਤੇ ਜ਼ਿਲ੍ਹਾ ਮੁਲਤਾਨ, ਮੁਜੱਫਰਗੜ, ਡੇਰਾ ਗਾਜ਼ੀ ਖਾਂ ਅਤੇ ਡੇਰਾ ਇਸਮਾਈਲ ਖਾਂ ਦੇ ਦੱਖਣੀ ਹਿੱਸੇ ਤੋਂ ਇਲਾਵਾ ਝੰਗ ਅਤੇ ਬਹਾਵਲਪੁਰ (ਅੱਜ ਪਾਕਿਸਤਾਨ) ਵਿੱਚ ਬੋਲੀ ਜਾਂਦੀ ਸੀ । ਇਹ ਮੁਲਤਾਨੀ ਭਾਸ਼ਾ ਦੀ ਬਜਾਏ ਜੱਟਕੀ ਭਾਸ਼ਾ ਵਜੋਂ ਪ੍ਰਸਿੱਧ ਹੈ ਤੇ ਜੱਟਾਂ



*Original with:*
Kulbir Singh Sidhu IAS Mohali
*Digitized by:*
Panjab Digital Library

ਦੀ ਭਾਸ਼ਾ ਮੰਨੀ ਗਈ ਹੈ। ਮੁਲਤਾਨੀ ਭਾਸ਼ਾ ਦਾ ਮੂਲ ਆਧਾਰ ਅਸਲ ਵਿੱਚ ਸੰਸਕ੍ਰਿਤਕ ਭਾਸ਼ਾ ਹੈ। ਝਾਂਗੀ ਤੇ ਬਹਾਵਲਪੁਰੀ ਇਸ ਦੀਆਂ ਉਪ-ਭਾਸ਼ਾਵਾਂ ਹਨ। ਇਸ ਭਾਸ਼ਾ ਵਿੱਚ ਪੰਜਾਬੀ, ਸਿੰਧੀ ਤੋਂ ਇਲਾਵਾ ਹਿੰਦੀ ਦੇ ਬੇਅੰਤ ਸ਼ਬਦ ਹਨ। ਪਰ ਉਚਾਰਣ ਪੱਖੋਂ ਇਹ ਸ਼ਬਦ ਭਿੰਨ ਹੋ ਜਾਂਦੇ ਹਨ। ਇਹ ਭਾਸ਼ਾ ਪੰਜਾਬੀ ਅਤੇ ਸਿੰਧੀ ਤੋਂ ਅਲੱਗ ਹੈ ਅਤੇ ਕਈ ਕਾਰਨਾਂ ਕਰਕੇ ਦੋਨਾਂ ਤੋਂ ਅਲੱਗ ਹੈ।

ਮਾਨਯੋਗ ਸਿੱਧੂ ਜੀ,

ਆਪਣੀ ਟੈਲੀਫੋਨ ਤੇ ਥਈ ਗੱਲਬਾਤ ਮੁਤਾਬਿਕ ਮੈਂ ਤੁਹਾਕੂੰ ਤਾਂ ਲਿਖਦਾ ਪਿਆਂ ਪਰ ਏਹ ਸਾਫ ਡੱਸਣਾਂ ਚਾਹਦਾਂ ਕੀ ਏਹ ਜਰੂਰੀ ਕੋਈ ਨੀ ਕੇ ਜਿਹੜੇ ਵੇਲੇ ਅਸਾਂ ਕਹੀਂ ਕੂੰ ਟੈਲੀਫੋਨ ਕਰੇਂਦੂੰ ਤਾਂ ਉਹ ਹੀਂ ਮੂਡ ਵਿੱਚ ਹੋਸੇ ਕਿ ਅਸਾਡੀ ਗਲ ਤਵੱਜੋ ਨਾਲ ਸੁਣ ਸਕੇ। ਸਚਈ ਤਾਂ ਏਹ ਹੈ ਕਿ ਹਰ ਆਦਮੀ ਦੀਆਂ ਆਪਣੀਆਂ ਮਜਬੂਰੀਆਂ ਹੋਂਦੀਏਨ ਤੇ ਅਸਾਂ ਡੂਸੇ ਪਾਸੋਂ ਹੂੰਦੇ ਡੁੱਖ ਸੁੱਖ ਕੂੰ ਨੀ ਸਮਝ ਸਕਦੇ ਬਲਕਿ ਕਈ ਵਾਰ ਤਾਂ ਮਜ਼ਬੂਰ ਕਰਕੇ ਹੂੰਦੇ ਡੁਖ ਕੂੰ ਬਿਆ ਵੀ ਵਧਾ ਡੇਂਦੂੰ।

ਆਪਾਂ ਪਹਿਲੀ ਵਾਰੀ 1984 ਵਿੱਚ ਮਿਲੇ ਹਾਨਸੇ ਤੇ ਤੱਡੋਂ ਦੇ ਹਿੱਕ ਡੂਜੇ ਕੂੰ ਚੰਗੀ ਤਰ੍ਹਾਂ ਸਮਝਦੂੰ ਸਿਰਫ ਸਮਝਣ ਨਾਲ ਗਾਲ ਕੋਈਨੀ ਬਣਦੀ ਡੁੱਖ ਸੁੱਖ ਵੰਡਣ ਨਾਲ ਗਾਲ ਬਣਦੀ ਹੇ ਤੇ ਪਿਆਰ ਵੀ ਵਧਦੇ। ਚਲੋ ਇਹ ਤਾਂ ਥੀ ਗਈ ਹਿੱਕ ਗਾਲ ਹੁਣ ਮੇਨ ਮੁੱਦਾ ਤਾਂ ਤੁਹਾਕੂੰ ਵਧਈ ਡੇਵਣ ਦਾ ਹੈ ਕਿ ਤੁਸਾਂ ਇਤਨੀ ਮੇਹਨਤ ਕਰਕੇ ਹਿੱਕ ਕਿਤਾਬ ਛਪਵੇਂਦੇ ਪਿਓ ਜਿਸ ਵਾਸਤੇ ਮੈਂ ਤੁਹਾਕੂੰ ਬਹੂੰ ਬਹੂੰ ਮੁਬਾਰਕਾਂ ਡੇਂਦਾ।

ਰਾਜਿੰਦਰ ਕੁਮਾਰ ਆਰੀਆ

**ਬਹਾਵਲਪੁਰੀ:** ਖਾਣ ਪੀਣ ਦੀਆਂ ਵਸਤਾਂ ਜਿਵੇਂ ਕਿ ਸਬਜ਼ੀ ਨੂੰ ਸਬਜੀ, ਦਾਲ ਨੂੰ ਦਾਲ, ਮੀਟ ਨੂੰ ਮੀਟ, ਮਿੱਠੀ ਚੀਜ਼ ਨੂੰ ਮਿਠਈ ਅਤੇ ਨਮਕੀਨ ਨੂੰ ਸਲੂਣੀ ਕਹਿੰਦੇ ਹਨ। ਪਹਿਰਾਵੇ ਦੀਆਂ ਵਸਤਾਂ ਜਿਵੇਂ ਕਿ ਪੱਗ ਨੂੰ ਪੱਗੜੀ, ਕਮੀਜ਼ ਨੂੰ ਚੋਲਾ, ਪਜ਼ਾਮੇ ਨੂੰ ਪਜਾਮਾ, ਸਲਵਾਰ ਨੂੰ ਸੁੱਥਣ ਅਤੇ ਚੁੰਨੀ ਨੂੰ ਬੋਛਣੀ ਕਹਿੰਦੇ ਹਨ। ਰਿਸ਼ਤਿਆਂ ਵਿੱਚ ਮਾਂ ਨੂੰ ਮਾ, ਬਾਪ ਨੂੰ ਪਿਉ, ਭੈਣ ਨੂੰ ਭੇਣ, ਭਰਾ ਨੂੰ ਭਿਰਾ, ਘਰਵਾਲੀ ਨੂੰ ਕੁਆਰ, ਘਰਵਾਲਾ ਨੂੰ ਘੋਟ, ਮਾਮਾ ਨੂੰ ਮਾਮਾ, ਮਾਸੀ ਨੂੰ ਮਾਸੀ, ਮਾਸੜ ਨੂੰ ਮਾਸੜ, ਤਾਇਆ ਨੂੰ ਬਾਬਾ, ਚਾਚਾ ਨੂੰ ਚਾਚਾ, ਤਾਈ ਨੂੰ ਅੰਮਾ ਅਤੇ ਚਾਚੀ ਨੂੰ ਚਾਚੀ ਕਹਿੰਦੇ ਹਨ। ਪਸ਼ੂ-ਪੰਛੀਆਂ ਵਿੱਚ ਬੱਕਰੇ ਨੂੰ ਬੱਕਰਾ, ਕੁੱਕੜ ਨੂੰ ਕੁੱਕੜ, ਕੁੱਤੇ ਨੂੰ ਕੁੱਤਾ, ਬਿੱਲੀ ਨੂੰ ਬਿੱਲੀ, ਘੋੜੇ ਨੂੰ ਘੋੜਾ, ਮੱਝ ਨੂੰ ਮਿੰਝ, ਗਾਂ ਨੂੰ ਗਊ, ਗਧੇ ਨੂੰ ਖੋਤਾ, ਹਾਥੀ ਨੂੰ ਹਾਥੀ ਅਤੇ ਸੱਪ ਨੂੰ ਸੱਪ ਕਹਿੰਦੇ ਹਨ।



Original with:
Kulbir Singh Sidhu IAS Mohali
Digitized by:
Panjab Digital Library

**ਇਸ ਤਰ੍ਹਾਂ ਬਹਾਵਲਪੁਰੀ ਦੀਆਂ ਕੁਝ ਉਦਾਹਰਣਾਂ ਇਸ ਪ੍ਰਕਾਰ ਹਨ:**

| ਸੱਜਣ ਆ ਭਾਈ ਰੋਟੀ ਖਾ ਲੈ। | ਸੱਜਣ ਆ ਭਈ ਰੋਟੀ ਖਾ ਘਿੰਨ। |
|---|---|
| ਸੱਜਣ ਸਿਹਾਂ ਸਰਦੀ ਐ ਤੇ ਭਾਈ ਟਾਈਮ ਨਾਲ ਸੌਂ ਜਾ। | ਸੱਜਣ ਬਹੁੰ ਠੰਡ ਹੇ, ਭਈ ਟਾਈਮ ਨਾਲ ਸੁੰਮ ਪੈ। |
| ਮਹਿਮਾਨਾਂ ਨੂੰ ਚਾਹ ਪਿਲਾਓ। | ਮਹਿਮਾਨੇ ਕੂੰ ਚਾਂ ਪਿਲਾਓ। |
| ਗਰਮੀ ਬਹੁਤ ਹੈ। ਲੂ ਲੱਗਣ ਤੋਂ ਆਪਣਾ ਬਚਾ ਕਰੋ। ਰਾਤ ਨੂੰ ਸੱਪ ਸਲੂੰਤੀ ਬਹੁਤ ਹੁੰਦੇ ਹਨ। ਬਰਸਾਤਾਂ ਦੇ ਦਿਨ ਹਨ। ਭਾਈ ਆਪਣਾ ਬਚਾ ਹੀ ਰੱਖਿਓ। | ਗਰਮੀ ਬਹੁੰ ਹੈ। ਲੂੰ ਲੱਗਣ ਕੋਲੋਂ ਆਪ ਕੂੰ ਬਚਾਓ। ਰਾਤ ਕੂੰ ਸੱਪ ਬਹੁੰ ਹੁੰਦੇਨ। ਬਾਰਸ਼ਾਂ ਦੇ ਡਿ ਹਿਨ। ਭਈ ਆਪਣਾ ਬਚਾਓ ਆਪ ਕਰੋ। |
| ਦੀਦਾਰ ਸਿੰਘ ਅਮੀਰ ਆਦਮੀ ਹੈ। ਉਸ ਦੇ ਕੰਮਕਾਰ ਤਾਂ ਪੈਸੇ ਨਾਲ ਹੀ ਹੋ ਜਾਂਦੇ ਹਨ। ਏਥੇ ਗਰੀਬ ਦੀ ਕੋਈ ਸੁਣਵਾਈ ਨਹੀਂ ਹੁੰਦੀ। | ਦੀਦਾਰ ਸਿੰਘ ਅਮੀਰ ਆਦਮੀ ਹੇ। ਹੂੰ ਦਾ ਕੰਮਕਾਜ ਤਾਂ ਪੈਸੇ ਨਾਲ ਥੀ ਵੇਂਦੇ। ਇੱਥਾਂ ਗਰੀਬ ਦੀ ਕੋਈ ਨੀ ਸੁਣਦਾ। |
| ਕਿਸ ਦੇਵੀ ਦੇਵਤੇ ਨੂੰ ਮੰਨਦੇ ਹਨ। | ਭੋਲੇ ਬਾਬਾ ਤੇ ਸ਼ੇਰਾਂ ਵਾਲੀ ਮਾਤਾ। |

**ਬਹਾਵਲਪੁਰੀ ਖਿੱਤੇ ਵਿੱਚ ਬੋਲੀ ਜਾਂਦੀ ਪੰਜਾਬੀ ਦੀ ਇਕ ਵੰਨਗੀ :**

1947 ਦੇ ਗਦਰ ਦੇ ਬਾਅਦ ਬਹਾਵਲਪੁਰ ਜਾਤਿ ਦੇ ਲੋਕ ਆਪਣੀ ਜਾਨ ਬਚਾ ਕੇ ਬਹਾਵਲਪੁਰ, ਰਹੀਮ ਯਾਰ ਖਾਂ, ਸਾਦਿਕਾਬਾਦ ਤੇ ਸਿਆਲਕੋਟ (ਪਾਕਿਸਤਾਨ) ਤੋਂ ਉਜੜ ਕੇ ਇਹ ਲੋਕ ਸ਼ੁਰੂ ਸ਼ੁਰੂ ਵਿੱਚ ਕੁਰੁਕਸ਼ੇਤਰ ਦੇ ਰਫਿਊਜੀ ਕੈਂਪਾ ਵਿੱਚ ਅਨ ਵਸੇ। ਇਹ ਲੋਕ ਆਪਣਾ ਸਭ ਕੁਛ ਪਾਕਿਸਤਾਨ ਵਿੱਚ ਵਿੰਝਾ ਕੇ ਭਾਰਤ ਵਿਚ ਆ ਕੇ ਹਿਕ ਨਵੀਂ ਜਿੰਦਗੀ ਗੁਜਾਰੀ। ਆਪਣੀ ਮਿਹਨਤ ਮਸ਼ਕਤ ਨਾਲ ਹਿਨ੍ਹਾਂ ਲੋਕਾਂ ਨੇ ਬਹੁੰ ਤੱਰਕੀ ਕੀਤੀ। ਇਹ ਲੋਕ ਹੁਣ ਬਹੁੰ ਖੁਸ਼ ਹੇਨ। ਹਿਨ੍ਹਾਂ ਲੋਕਾਂ ਵਿਚੋਂ ਕੁਛ ਲੋਕ ਡਾਕਟਰ, ਇੰਜੀਨਿਅਰ, ਵਡੇ ਵਡੇ ਅਫਸਰ ਅਤੇ ਵਪਾਰੀ ਵੀ ਬਣੇ। ਕੁਛ ਲੋਕ ਬਾਹਰਲੇ ਮੁਲਕਾਂ ਵਿਚ ਵੀ ਚਲੇ ਗੇਨ ਤੇ ਕੁਛ ਸਿਆਸੀ ਤੌਰ ਤੇ ਵੀ ਅਗੋਂ ਆਏਨ ਜਿਵੇਂ ਕਿ : –

| ਸ਼੍ਰੀ ਰਾਜ ਕੁਮਾਰ ਖੁਰਾਨਾ ਜੀ | ਸਾਬਕਾ ਮੰਤਰੀ, ਪੰਜਾਬ ਅਤੇ ਹੁਣ ਐਮ.ਐਲ.ਏ |
|---|---|



Original with:
Kulbir Singh Sidhu IAS Mohali
Digitized by:
Panjab Digital Library

| | |
|---|---|
| ਸ਼੍ਰੀ ਭਜਨ ਲਾਲ ਜੀ | ਸਾਬਕਾ ਮੁੱਖ ਮੰਤਰੀ, ਹਰਿਆਣਾ। |
| ਸ਼੍ਰੀ ਮਦਨ ਲਾਲ ਖੁਰਾਨਾ | ਸਾਬਕਾ ਮੁੱਖ ਮੰਤਰੀ, ਦਿੱਲੀ। |

ਬਹਾਵਲਪੁਰੀ ਲੋਕ ਜ਼ਿਆਦਾਤਰ ਪੰਜਾਬ (ਰਾਜਪੁਰਾ, ਪਟਿਆਲਾ, ਨਾਭਾ, ਮਲੇਰਕੋਟਲਾ), ਹਰਿਆਣਾ (ਕੁਰਸ਼ੇਤਰ, ਮਹਿੰਦਰਗੜ੍ਹ ਤੇ ਨਾਰਨੌਲ) ਰਾਜਸਥਾਨ (ਸ਼੍ਰੀ ਗੰਗਾਨਗਰ), ਯੂ.ਪੀ. (ਮੁਜੱਫਰਨਗਰ) ਤੇ ਦਿੱਲੀ (ਨਰੇਲਾ ਮੰਡੀ) ਵਿੱਚ ਰਾਂਦੇਨ। ਰਾਜਪੁਰੇ ਵਿੱਚ ਪੰਜਾਬੀ ਲੋਕ ਵੀ ਬਹਾਵਲਪੁਰੀ ਬੋਲਣ ਤੇ ਸਮਝਣ ਲੱਗ ਗੇ ਹੇਨ।

ਹੁੱਣ ਮੈਂ ਤੁਵਾਡੀ ਸਹੂਲੀਅਤ ਵਾਸਤੇ ਤੁਹਾਕੂ ਡਸੇਂਦਾ ਦਿ ਬਹਾਵਲਪੁਰੀ ਬੋਲੀ ਕਿਵੇਂ ਬੋਲੀ ਵੇਦੀਂ ਹੇ :-

**ਬਹਾਵਲਪੁਰੀ ਖਿੱਤੇ ਵਿੱਚ ਬੋਲੀ ਜਾਂਦੀ ਪੰਜਾਬੀ ਦੀ ਦੂਜੀ ਵੰਨਗੀ :**

ਮੈਂ ਆਪਣੇ ਪਰਿਵਾਰ ਵਿਚੋਂ ਵੱਡਾ ਬਾਲ ਹਾਂ। ਮੇਡੀ ਮਾਂ ਮੇਕੂ ਬਹੁੰ ਪਿਆਰ ਕਰਦੀ ਹੇ। ਮੇਰੇ ਲਾਲਾ ਜੀ ਨੇ ਪਰਿਵਾਰ ਦਾ ਗੁਜਾਰਾ ਪਹਿਲੇ ਰੇਹੜੀ ਚਲਾ ਕੇ ਅਤੇ ਵਲ ਬਿਜਲੀ ਮਹਿਕਮੇ ਵਿਚ ਨੌਕਰੀ ਕਰਕੇ ਕੀਤਾ ਹਈ। ਮੇਕੂੰ ਬੜੀ ਮੁਸ਼ਕਿਲ ਨਾਲ ਹੁਨਾਂ ਨੇ ਗਿਆਰਵੀਂ ਤੱਕ ਪੜਾਇਆ। ਹੂੰ ਤੋਂ ਬਾਅਦ ਮੈਂ ਪ੍ਰਾਇਵੇਟ ਨੌਕਰੀ ਕੀਤੀ ਅਤੇ ਪੜ੍ਹਦਾ ਵੀ ਰਿਹਾ। ਮੇਡਾ ਛੋਟਾ ਭਰਾ ਕਾਪਿਆਂ, ਕਿਤਾਬਾਂ ਅਤੇ ਸਟੇਸ਼ਨਰੀ ਵੇਚਣ ਦਾ ਕੰਮ ਕਰਦੇ ਅਤੇ ਰਾਜਪੁਰੇ ਰਾਂਦੇ। ਮੈਂ ਚੰਡੀਗੜ੍ਹ ਨੌਕਰੀ ਕਰਦਾਂ ਤੇ ਇਥਾਂ ਰਾਂਦਾ ਹਾਂ। ਸਾਡੇ ਘਰ ਰੋਜ਼ ਰਾਤ ਕੂੰ ਭਗਵਾਨ ਦੀ ਆਰਤੀ ਥਿੰਦੀ ਹੇ ਅਤੇ ਅਸਾਂ ਮਾਤਾ ਸ਼ੇਰਾਂ ਵਾਲੀ ਕੂੰ ਵਿਨਤੀ ਕਰਦੇਸੇ ਕਿ ਸਾਡੇ ਬਾਰੇ ਲਿਖਣ ਵਾਲੇ ਕੂੰ ਵਡੀ ਉਮਰ ਤੇ ਕਾਮਯਾਬੀ ਡੇਵਣਾ।

ਬਹਾਵਲਪੁਰ ਲੋਕਾਂ ਹਰਿਦੁਆਰ ਕੂੰ ਇੱਕ ਪਵਿਤਰ ਸਥਾਨ ਮੰਨਦੇਨ। ਵਿਸਾਖੀ ਦੇ ਮੌਕੇ ਤੇ ਦੇਸ਼ ਦੇ ਕੋਨੇ-ਕੋਨੇ ਤੋਂ ਲੋਕ ਹਰਿਦੁਆਰ ਗੰਗਾ ਸਨਾਨ ਵਾਸਤੇ ਆਮਦੇਨ। ਹਿਨਾ ਲੋਕਾਂ ਦਾ ਰਿਵਾਜ ਹੈ ਕਿ ਲੜਕਾ ਯਾ ਲੜਕੀ ਜਨਮ ਤੋਂ ਬਾਅਦ ਜਡਾਂ ਵੀ ਹਰਿਦੁਆਰ ਵੈਂਦੇਨ ਤਾਂ ਉਥਾਂ ਬਾਲ ਦੀ ਝੰਡ ਲਵਾ ਕੇ ਅਮਦੇਨ। ਹੀ ਤਰਾਂ ਘਰ ਦੇ ਕਿਸੀ ਜੀਅ ਦੇ ਮਰਨ ਤੋਂ ਬਾਅਦ ਫੁਲ ਵੀ ਹਰਿਦੁਆਰ ਲੋੜ ਕੇ ਆਮਦੇਨ।

ਬਹਾਵਲਪੁਰੀ ਦੇ ਕੁਝ ਮੁਹਾਵਰੇ ਇਵੇਂ ਹੇਨ:-

- ਗੋਰੀ ਗਾਂ ਜੇਂਦੀ ਪੁਛ ਹੇ ਪੀਲੀ, ਮੇਡਾ ਪੈ ਪਿਆ ਅਮਦੈ ਖੜ ਥੀ ਪਸੀਲਾ।
- ਗਿੱਦੜ ਦਰਾਖ ਨਾ ਅਪੜੇ, ਤੂੰ ਖੱਟੀ ਏਂ।
- ਰੱਸਾ ਹਮੇਸ਼ ਹੀਂ ਜਾ ਤੋਂ ਟੁੱਟਦੈ।



Original with:
Kulbir Singh Sidhu IAS Mohali
Digitized by:
Panjab Digital Library

- ਜੇ ਗਾਬੇ ਹਲ ਵਾਹਵੇਨ ਤਾਂ ਬਲਦੇਂ ਕੂੰ ਕੌਣ ਪੁੱਛ ਸੇ।

**ਬਹਾਵਲਪੁਰੀ ਬੋਲੀ ਦੀ ਇਕ ਵੰਨਗੀ ਦਾ ਪੰਜਾਬੀ ਅਨੁਵਾਦ:**

ਸੰਨ 1947 ਦੇ ਗਦਰ ਤੋਂ ਬਾਅਦ ਬਹਾਵਲਪੁਰ ਜਾਤ ਦੇ ਲੋਕ ਰਹੀਮ ਯਾਰ ਖਾਂ, ਸਾਦਿਕਾਬਾਦ, ਸਿਆਲਕੋਟ ਤੇ ਬਹਾਵਲਪੁਰ (ਪਾਕਿਸਤਾਨ) ਤੋਂ ਕੱਢੇ ਜਾਣ ਤੋਂ ਬਾਅਦ ਇਹ ਲੋਕ ਸ਼ੁਰੂਆਤ ਵਿੱਚ ਕੁਰੁਕਸ਼ੇਤਰ ਵਿਖੇ ਕੈਂਪਾਂ ਵਿੱਚ ਰਹੇ ਅਤੇ ਆਪਣਾ ਸਭ ਕੁੱਝ ਪਾਕਿਸਤਾਨ ਛੋੜ ਆਏ ਸਨ। ਉਨ੍ਹਾਂ ਨੇ ਭਾਰਤ ਆ ਕੇ ਇੱਕ ਨਵੀਂ ਜਿੰਦਗੀ ਸ਼ੁਰੂ ਕੀਤੀ ਸੀ। ਇਨ੍ਹਾਂ ਲੋਕਾਂ ਨੇ ਆਪਣੀ ਮਿਹਨਤ ਸਦਕਾ ਬੜੀ ਤੱਰਕੀ ਕੀਤੀ। ਇਹ ਲੋਕ ਜ਼ਿਆਦਾਤਰ ਪੰਜਾਬ (ਜ਼ਿਲ੍ਹਾ ਪਟਿਆਲਾ, ਮਲੇਰਕੋਟਲਾ), ਹਰਿਆਣਾ (ਕੁਰੁਕਸ਼ੇਤਰ), ਰਾਜਸਥਾਨ (ਸ਼੍ਰੀ ਗੰਗਾਨਗਰ), ਯੂ.ਪੀ. (ਮੁੱਜਫਰਨਗਰ) ਤੇ ਦਿੱਲੀ (ਨਰੇਲਾ) ਵਿੱਚ ਵਸੇ ਹੋਏ ਹਨ। ਰਾਜਪੁਰਾ ਵਿੱਚ ਪੰਜਾਬੀ ਲੋਕ ਵੀ ਬਹਾਵਲਪੁਰੀ ਸਮਝਣ ਤੇ ਬੋਲਣ ਲੱਗ ਪਏ ਹਨ। ਬਹਾਵਲਪੁਰ ਕੌਮ ਵਿਚੋਂ ਕੁਝ ਲੋਕ ਚੰਗੇ ਇੰਜੀਨਿਅਰ, ਡਾਕਟਰ, ਵੱਡੇ-ਵੱਡੇ ਅਫਸਰ ਤੇ ਚੰਗੇ ਵਪਾਰੀ ਬਣੇ ਅਤੇ ਕੁੱਝ ਲੋਕ ਬਾਹਰ ਜਾ ਵਸੇ ਹਨ ਅਤੇ ਕੁਝ ਨੇ ਰਾਜਸੀ ਪੱਧਰ ਤੇ ਵੀ ਤੱਰਕੀ ਕੀਤੀ :-

| | |
|---|---|
| ਸ਼੍ਰੀ ਰਾਜ ਕੁਮਾਰ ਖੁਰਾਨਾ ਜੀ | ਸਾਬਕਾ ਮੰਤਰੀ, ਪੰਜਾਬ ਅਤੇ ਹੁਣ ਐਮ.ਐਲ.ਏ |
| ਸ਼੍ਰੀ ਭਜਨ ਲਾਲ ਜੀ | ਸਾਬਕਾ ਮੁੱਖ ਮੰਤਰੀ, ਹਰਿਆਣਾ। |
| ਸ਼੍ਰੀ ਮਦਨ ਲਾਲ ਖੁਰਾਨਾ | ਸਾਬਕਾ ਮੁੱਖ ਮੰਤਰੀ, ਦਿੱਲੀ। |

**ਬਹਾਵਲਪੁਰੀ ਬੋਲੀ ਦੀ ਦੂਜੀ ਵੰਨਗੀ ਦਾ ਪੰਜਾਬੀ ਅਨੁਵਾਦ :**

ਮੈਂ ਆਪਣੇ ਪਰਿਵਾਰ ਵਿਚੋਂ ਵੱਡਾ ਪੁੱਤਰ ਹਾਂ। ਮੇਰੀ ਮਾਂ ਮੈਨੂੰ ਬਹਤੰ ਪਿਆਰ ਕਰਦੀ ਹੇ। ਮੇਰੇ ਪਿਤਾ ਜੀ ਨੇ ਪਰਿਵਾਰ ਦਾ ਗੁਜਾਰਾ ਪਹਿਲੇ ਰੇਹੜੀ ਚਲਾ ਕੇ ਅਤੇ ਫੇਰ ਬਿਜਲੀ ਬੋਰਡ ਵਿਚ ਨੌਕਰੀ ਕਰਕੇ ਕੀਤਾ ਸੀ। ਮੈਨੂੰ ਬੜੀ ਮੁਸ਼ਕਿਲ ਨਾਲ ਉਨ੍ਹਾਂ ਨੇ ਗਿਆਰਵੀਂ ਤੱਕ ਪੜਾਇਆ। ਉਸ ਤੋਂ ਬਾਅਦ ਮੈਂ ਪ੍ਰਾਇਵੇਟ ਨੌਕਰੀ ਕੀਤੀ ਅਤੇ ਪੜ੍ਹਾਈ ਵੀ ਜਾਰੀ ਰਖੀ। ਮੇਰਾ ਛੋਟਾ ਭਰਾ ਕਾਪਿਆਂ, ਕਿਤਾਬਾਂ ਅਤੇ ਸਟੇਸ਼ਨਰੀ ਵੇਚਣ ਦਾ ਕੰਮ ਕਰਦਾ ਅਤੇ ਰਾਜਪੁਰੇ ਰਹਿੰਦਾ ਹਾਂ। ਮੈਂ ਚੰਡੀਗੜ੍ਹ ਨੌਕਰੀ ਕਰਦਾਂ ਤੇ ਇਥੇ ਰਹਿੰਦਾ ਹਾਂ। ਸਾਡੇ ਘਰ ਰੋਜ਼ ਰਾਤ ਨੂੰ ਰੱਬ ਦੀ ਆਰਤੀ ਕੀਤੀ ਜਾਂਦੀ ਹੇ ਅਤੇ ਅਸੀਂ ਮਾਤਾ ਸ਼ੇਰਾਂ ਵਾਲੀ ਨੂੰ ਬੇਨਤੀ ਕਰਦੇ ਹਾਂ ਕਿ ਸਾਡੇ ਬਾਰੇ ਲਿਖਣ ਵਾਲੇ ਨੂੰ ਵਡੀ ਉਮਰ ਤੇ ਕਾਮਯਾਬੀ ਦੇਣਾ।

ਬਹਾਵਲਪੁਰ ਲੋਕ ਹਰਿਦੁਆਰ ਨੂੰ ਇੱਕ ਪਵਿਤਰ ਸਥਾਨ ਮੰਨਦੇ ਹਨ। ਵਿਸਾਖੀ



Original with:
Kulbir Singh Sidhu IAS Mohali
Digitized by:
Panjab Digital Library

ਦੇ ਮੌਕੇ ਤੇ ਦੇਸ਼ ਦੇ ਕੋਨੇ-ਕੋਨੇ ਤੋਂ ਲੋਕ ਹਰਿਦੁਆਰ ਗੰਗਾ ਸਨਾਨ ਕਰਨ ਲਈ ਆਂਦੇ ਹਨ। ਇਨਾ ਲੋਕਾਂ ਦਾ ਰਿਵਾਜ ਹੈ ਕਿ ਲੜਕਾ ਜਾਂ ਲੜਕੀ ਜਨਮ ਤੋਂ ਬਾਅਦ ਜਦ ਵੀ ਹਰਿਦੁਆਰ ਜਾਂਦੇ ਹਨ ਤਾਂ ਉਥੇ ਬਚੇ ਦੇ ਸਿਰ ਦੇ ਵਾਲ ਉਤਰਵਾਂਦੇ ਹਨ। ਇਸ ਤਰਾਂ ਘਰ ਦੇ ਕਿਸੀ ਜੀਅ ਦੇ ਮਰਨ ਤੋਂ ਬਾਅਦ ਫੁਲ ਵੀ ਹਰਿਦੁਆਰ ਪਰਵਾਹ ਕੀਤੇ ਜਾਂਦੇ ਹਨ।

**ਬਹਾਵਲਪੁਰੀ ਮੁਹਾਵਰਿਆਂ ਦਾ ਪੰਜਾਬੀ ਅਨੁਵਾਦ :**

- ਗੋਰੀ ਗਾਂ ਜਿਸ ਦੀ ਪੂਛ ਪੀਲੀ ਹੈ, ਮੇਰਾ ਘਰ ਵਾਲਾ ਆ ਰਿਹਾ ਹੈ, ਜਰਾ ਰਸਤਾ ਛਡ ਦਿਓ।
- ਗਿੱਦੜ ਅੰਗੂਰ ਖਾ ਨਹੀ ਸਕਦੈ, ਕਹਿੰਦਾ ਹੈ ਖੱਟੇ ਹਨ।
- ਰੱਸਾ ਹਮੇਸ਼ਾਂ ਕਮਜੋਰ ਥਾਂ ਤੋਂ ਟੁੱਟਦਾ ਹੈ।
- ਜੇ ਬੱਚੇ ਹੀ ਕੰਮ ਕਰ ਦੇਣ ਤਾਂ ਬਜੁਰਗਾਂ ਨੂੰ ਕੌਣ ਪੁਛੂ ।

## ਸਿੰਧੀ:

ਸਿੰਧੀ ਮੂਲ ਤੌਰ ਤੇ ਸਿੰਧ ਦੇਸ਼ (ਪਾਕਿਸਤਾਨ) ਦੀ ਭਾਸ਼ਾ ਹੈ। ਸੈਂਧਵ, ਸੈਂਧਵੀ ਅਤੇ ਸਿੰਧਵੀ ਇਸ ਦੇ ਪੁਰਾਣੇ ਨਾਮ ਹਨ। ਜਿਸ ਸਿੰਧ ਪ੍ਰਾਂਤ ਤੋਂ ਇਸ ਭਾਸ਼ਾ ਦਾ ਨਾਮ ਸਿੰਧੀ ਪਿਆ ਉਸ ਪ੍ਰਾਂਤ ਦਾ ਨਾਮ ਦੋ ਕਾਰਨਾਂ ਕਰਕੇ ਪਿਆ ਦਿਖਦਾ ਹੈ। ਇੱਕ ਤਾਂ ਬਹੁਤ ਪਹਿਲੇ ਸਿੰਧ ਪ੍ਰਾਂਤ ਅਤੇ ਉਸ ਦੇ ਆਲੇ-ਦੁਆਲੇ ਇੱਕ ਸਮੁੰਦਰ ਹੁੰਦਾ ਸੀ। ਭੂਚਾਲ ਦੇ ਕਾਰਣ ਸਮੁੰਦਰ (ਸਿੰਧੂ) ਹੱਟ ਗਿਆ ਅਤੇ ਇਸ ਥਾਂ ਦਾ ਨਾਮ ਸਿੰਧ ਦੇਸ਼ ਪਿਆ ਜਾਂ ਦੂਜੇ ਸਿੰਧ ਪ੍ਰਾਂਤ ਦਾ ਨਾਮ ਸਿੰਧੂ ਨਦੀ ਤੋਂ ਪਿਆ। ਸਿੰਧੂ ਨਦੀ ਹਿਮਾਲਾ ਪਰਬਤ ਦੇ ਮਾਨਸਰੋਵਰ ਵਿਚੋਂ ਨਿਕਲ ਕੇ ਕਸ਼ਮੀਰ ਅਤੇ ਪੰਜਾਬ ਤੋਂ ਹੁੰਦੇ ਹੋਏ 1100 ਮੀਲ ਦਾ ਫਾਸਲਾ ਤੈਅ ਕਰਕੇ ਸਿੰਧ ਵਿਚ ਪ੍ਰਵੇਸ਼ ਕਰਦੀ ਹੈ। ਸਿੰਧੀ ਸਿੰਧੂ ਘਾਟੀ ਦੀ ਭਾਸ਼ਾ ਹੈ ਅਤੇ ਸਿੰਧੂ ਘਾਟੀ ਦੀ ਸਭਿਅਤਾ ਸੰਸਾਰ ਦੀ ਪ੍ਰਾਚੀਨ ਸਭਿਆਤਾਵਾਂ ਵਿਚੋਂ ਇੱਕ ਹੈ। ਇਸ ਤਰ੍ਹਾਂ ਇਹ ਇੱਕ ਪ੍ਰਾਚੀਨ ਸਭਿਅਤਾ ਹੈ।

ਭਾਰਤ-ਪਾਕਿ ਵੰਡ ਤੋਂ ਬਾਅਦ ਜੋ ਸਾਰੇ ਹਿੰਦੂ ਪਾਕਿਸਤਾਨ ਤੋਂ ਭਾਰਤ ਆਏ ਸਨ ਉਹਨਾਂ ਵਿਚ ਸਿੰਧੀ ਵੀ ਸਨ ਜੋ ਸਿੰਧ ਛੱਡ ਕੇ ਬਹੁਤ ਮੁਸ਼ਕਿਲ ਨਾਲ ਆਪਣਾ ਸਭ ਕੁਝ ਛੱਡ ਕੇ ਖਾਲੀ ਹੱਥ ਆਏ ਸੀ, ਪ੍ਰੰਤੂ ਉਹਨਾਂ ਨੇ ਆਪਣੀ ਮਿਹਨਤ ਅਤੇ ਈਮਾਨਦਾਰੀ ਨਾਲ ਆਪਣੇ ਆਪ ਨੂੰ ਉਪਰ ਚੁਕਿਆ ਅਤੇ ਅੱਜ ਉਹ ਭਾਰਤ ਦੀ ਅਰਥਵਿਵਸਥਾ ਦਾ ਬਹੁਤ ਵੱਡਾ ਹਿੱਸਾ ਬਣ ਚੁਕੇ ਹਨ ਅਤੇ ਤੁਹਾਨੂੰ ਕਦੀ ਵੀ ਕੋਈ ਸਿੰਧੀ ਭਿਖਾਰੀ ਨਹੀਂ ਮਿਲੇਗਾ ਕਿਉਕਿ ਸਿੰਧੀ ਆਪਣੀ ਮਿਹਨਤ ਅਤੇ ਈਮਾਨਦਾਰੀ



Original with:
Kulbir Singh Sidhu IAS Mohali
Digitized by:
Panjab Digital Library

ਵਿੱਚ ਬਹੁਤ ਵਿਸ਼ਵਾਸ ਰੱਖਦੇ ਹਨ । ਸਿੰਧੀ ਲੋਕ ਸ਼੍ਰੀ ਝੂਲੇਲਾਲ ਜੀ ਦੇ ਪੁਜਾਰੀ ਹੁੰਦੇ ਹਨ ਅਤੇ ਸ਼੍ਰੀ ਗੁਰੂ ਨਾਨਕ ਦੇਵ ਜੀ ਨੂੰ ਵੀ ਮੰਨਦੇ ਹਨ ।

## ਸਿੰਧੀਆਂ ਦੇ ਤਿਉਹਾਰ :-

1) **ਤੀਜੜੀ:** ਜੋ ਕਿ ਕਰਵਾ ਚੌਥ ਵਾਂਗ ਪਤਨੀਆਂ ਆਪਣੇ ਪਤੀ ਦੀ ਲੰਬੀ ਉਮਰ ਦੀ ਕਾਮਨਾ ਲਈ ਵਰਤ ਰਖਦੀਆਂ ਹਨ ।

2) **ਖੱਦੜੀ:** ਇਸ ਵਿੱਚ ਸ਼ੀਤਲਾ ਮਾਤਾ ਦੀ ਪੂਜਾ ਹੁੰਦੀ ਹੈ ਅਤੇ ਇਸ ਦਿਨ ਅਸੀ ਲੋਕ ਇਕ ਦਿਨ ਪਹਿਲਾਂ ਹੀ ਰਾਤ ਨੂੰ ਖਾਣਾ ਬਣਾ ਕੇ ਰੱਖ ਲੈਂਦੇ ਹਾਂ ਅਤੇ ਪੂਰਾ ਦਿਨ ਉਹੀ ਖਾਣਾ ਖਾਂਦੇ ਹਾਂ ਕਿਉਂਕਿ ਉਸ ਦਿਨ ਅਸੀਂ ਪੂਰਾ ਦਿਨ ਚੁੱਲ੍ਹਾ ਨਹੀ ਬਾਲਦੇ।

3) **ਝੂਲੇਲਾਲ ਜਯੰਤੀ :** ਇਸ ਦਿਨ ਅਸੀਂ ਸਾਰੇ ਸਿੰਧੀ ਲੋਕ ਇਕ ਜਗਾਂ ਇਕਠੇ ਹੁੰਦੇ ਹਾਂ ਅਤੇ ਭਜਨ-ਕੀਰਤਨ ਕਰਦੇ ਹਾਂ ਅਤੇ ਇਕਠੇ ਖਾਂਦੇ ਪੀਂਦੇ ਹਾਂ ।

**ਸਿੰਧੀਆਂ ਦੇ ਵਿਅੰਜਨ:** ਸਿੰਧੀ ਕੜੀ, ਕੋਕੀ, ਮੇਥੀ ਮੱਛੀ, ਰਾਜਮਾਹ ਚਾਵਲ ਆਦਿ

**ਸਿੰਧੀ ਭਾਸ਼ਾ ਦੀ ਵੰਨਗੀ:** ਹਿੰਦੂਸਤਾਨ ਅਹੀ ਪਾਕਿਸਤਾਨ ਜੇ ਟੁਕਡਣ ਥਾ ਪੋਹੀ ਜਈ ਸੱਜਾ ਹਿੰਦੂ ਪਾਕਿਸਤਾਨ ਮਾਂ ਹਿੰਦੂਸਤਾਨ ਵਾਪਸ ਆਯਾ ਹੁਯਾ ਤ ਹੂਣਨ ਮੇਂ ਸਿੰਧੀ ਭੀ ਹੂਯਾ ਜੋ ਪਹਾਂਜੇ ਸਹਰ ਸਖਰ ਛੜੇ ਆਯਾ ਹੂਯਾ ਹੋ ਖਾਲੀ ਹਾਥ ਹੀ ਆਯਾ ਹੂਆ ਅਊ ਪਾਜੌਂ ਸਭ ਕੂਛ ਹੂਤੇ ਹੀ ਛੜੇ ਆਯਾ ਲੇਕਿਨ ਪਾਜੋਂ ਮੇਹਨਤ ਅਊ ਈਮਾਨਦਾਰੀ ਸਾਂ ਪੈਜੇ ਪਾਣ ਖੇ ਮੈਥੇ ਖਿਊ ਆਹਿਤ ਜੋ ਹਿੰਦੂਸਤਾਨ ਜੀ ਅਰਥਵਿਵਸਥਾ ਜੋ ਡਾਡੋ ਵਡੋਂ ਥਈ ਵੈਣ ਠਾਈ ਵਯਾ ਆਹੇਨ ਅਊ ਤਵਾ ਖੇ ਕੜੀ ਕੋਈ ਸਿੰਧੀ ਭਿਖਾਰੀ ਨ ਮਿਲਦੋ ਸਿੰਧੀ ਪਾਜੀ ਮੋਹਨਤ ਅਊ ਈਮਾਨਦਾਰੀ ਮੇਂ ਡਾਡੋ ਵਿਸ਼ਵਾਸ ਰਖਦਾ ਆਹੇਨ ।

ਸਿੰਧੀ ਮਾਣ ਝੂਲੇਲਾਲ ਜਾ ਪੂਜਾਰੀ ਹੁੰਦਾ ਆਹੇਨ ਅਊ ਸ਼੍ਰੀ ਗੁਰੂ ਨਾਨਕ ਦੇਵ ਜੀ ਕੇ ਭੀ ਮਨਦਾ ਆਹੇਨ ।

ਸਿੰਧੀ ਲੋਕਾਂ ਦਾ ਆਪਣੇ ਇਸ਼ਟ ਵਿਚ ਪੱਕੇ ਵਿਸ਼ਵਾਸ ਦੇ ਪ੍ਰਤੀਕ ਵਜੋਂ ਅਰਦਾਸ ਵਰਗਾ ਲੋਕ-ਗੀਤ ਹੈ "ਹੇ ਲਾਲ ਮੇਰੀ ਪੱਤ ਰੱਖੀਓ ਭਲਾ ਝੂਲੇ ਲਾਲਣ/ਸਿੰਧੜੀ ਦਾ, ਸੇਵਨ ਦਾ, ਸਖ਼ੀ ਸ਼ਾਹਬਾਜ਼ ਕਲੰਦਰ/ਦਮਾ-ਦਮ ਮਸਤ ਕਲੰਦਰ, ਅਲੀ ਸ਼ਾਹਬਾਜ਼ ਕਲੰਦਰ, ਅਲੀ ਦਮ-ਦਮ ਦੇ ਅੰਦਰ, ਅਲੀ ਦਾ ਪਹਿਲਾ ਨੰਬਰ/ ਮਾਵਾਂ ਨੂੰ ਪੀਰਾਂ ਬੱਚੜੇ ਦੇਨਾ ਏਂ, ਭੈਣਾਂ ਨੂੰ ਦੇਨਾਂ ਏਂ ਵੀਰ ਮਿਲਾ-ਝੂਲੇ ਲਾਲਣ/ਚਾਰ ਚਿਰਾਗ਼ ਤੇਰੇ ਬਲਣ ਹਮੇਸ਼ਾਂ, ਪੰਜਵਾਂ ਮੈਂ ਬਾਲਣ ਆਈ ਮਾਂ ਭਲਾ-ਝੂਲੇ ਲਾਲਣ/ਦਰ



Original with:
Kulbir Singh Sidhu IAS Mohali
Digitized by:
Panjab Digital Library

ਤੇਰੇ ਤੇ (ਗਨਨ-ਗਨਨ) ਪੀਰਾ ਨੌਬਤ ਬਾਜੇ, ਨਾਲ ਵਜੇ ਘੜਿਆਲ ਭਲਾ-ਝੂਲੇ ਲਾਲਣ/ਉੱਚੜਾ ਰੋਜ਼ਾ ਪੀਰਾ ਤੇਰਾ, ਹੇਠ ਵਗੇ ਦਰਿਆ ਭਲਾ-ਝੂਲੇ ਲਾਲਣ/ਪੀਰਾ ਵੇ ਤੇਰਾ ਪੀਰ, ਸਭਦਾ ਵਲੀ ਹੈ/ਲਕਬਸ ਦੁੱਲਾ ਜਿਹਦਾ ਨਾਮ ਅਲੀ ਹੈ/ਨਾਮ ਅਲੀ ਬੇੜਾ ਪਾਰ ਲੰਘਾ-ਝੂਲੇ ਲਾਲਣ।

## ਸਿੰਧੀਨ ਜਾ ਤਿਉਹਾਰ :

1) **ਤੀਜੜੀ:** ਹਿਨ ਡੀ ਪਤਨੀਯੁ ਪਾਜੇ ਗੋਟ ਜੇ ਲਾਈ ਵਰਤ ਰਖਦੀਯੁ ਆਹੇਨ ।ਹੂਨਨ ਦੀ ਲੰਬੀ ਉਮਰ ਜੀ ਕਾਮਨਾ ਕਰਦੀ ਆਹੇਨ ਤਯੋਹਾਰ ਕਰਵਾ ਚੌਥ ਜੀ ਹੀ ਤਰਹਾ ਹੂੰਦੇ ਆਹੇ ।

2) **ਖੱਦੜੀ:** ਹਿਨ ਡੀ ਸ਼ੀਤਲਾ ਮਾਤਾ ਜੀ ਪੂਜਾ ਕਰਭੀ ਆਹੇ ਅਊ ਹਿਨ ਡੀ ਜੀ ਖਾਸਿਅਤ ਹੈ ਆਹੇ ਕਿ ਅਸਾਂ ਹਿਨ ਡੀ ਬਾਸੀ ਰੋਟੀ ਖਾਯਦਾ ਆਹਯੂ ਜੋ ਕਿ ਹਿਕ ਡੀ ਪਹਿਲੇ ਹੀ ਰਾਤ ਜੋ ਠਾਏ ਕਰੇ ਰੱਖਣੀ ਪੈਹਦੀ ਆਯੇ ਅਸਾਂ ਹਿਨ ਡੀ ਚੂਲਹੋ ਨ ਜਲਾਯੋਦਾ ਆਯੂ।

3) **ਝੂਲੇਲਾਲ ਜੈਅੰਤੀ :** ਹਿਨ ਡੀ ਅਸਾ ਸਬਈ ਸਿੰਧੀ ਮਾੜੂ ਹਿਕ ਜਗਹੇ ਇਕਢਾ ਖਿੰਦਾ ਆਯੂ ਅਊ ਭਜਨ ਕੀਰਤਨ ਕਰਦਾ ਅਊ ਰੋਟੀ ਪਾਣੀ ਗਡ ਕਰਦਾ ਆਯੋ ।

## ਸਿੰਧੀਹਿਨ ਜਾ ਵਯੰਜਨ:

ਸਿੰਧੀ ਕੜੀ ਚਾਵਰਹ, ਢਈ ਕੋਕੀ, ਮੇਥੀ ਮਚਛੀ,ਅਊ ਰਾਜਮਾ ਚਾਵਰਹ

ਤਵਾਜੋ ਸ਼ੁਭਚਿੰਤਕ : ਰਾਜੀਵ ਕਾਲਰਾ

**ਕੇਂਦਰੀ-ਲਾਹੌਰੀ-ਮਾਝੀ:** ਕੇਂਦਰੀ ਬੋਲੀ ਦੀਆਂ ਹੱਦਾਂ ਚਾਰ ਜ਼ਿਲ੍ਹਿਆਂ ਦੇ ਘੇਰੇ ਵਿਚ ਫੈਲੀਆਂ ਹੋਈਆਂ ਹਨ ਅਰਥਾਤ ਲਾਹੌਰ, ਸਿਆਲਕੋਟ, ਅੰਮ੍ਰਿਤਸਰ, ਗੁਰਦਾਸਪੁਰ। ਇਹ ਇਲਾਕੇ ਭੂਗੋਲਿਕ ਤੌਰ ਤੇ ਪੰਜਾਬ ਦੇ (ਮੱਝਲੇ) ਮੱਧ ਭਾਗ ਵਿਚ ਆਉਂਦੇ ਹਨ। ਇਸ ਇਲਾਕੇ ਨੂੰ ਸਤਿਗੁਰਾਂ ਦੀ ਬਖਸ਼ਸ ਸਮਝੋ ਕਿ ਇਹ ਚਹੁੰ ਪੱਖਾਂ ਤੋਂ ਪੰਜਾਬ ਦਾ ਕੇਂਦਰ ਬਣ ਗਿਆ। ਪਠਾਣ ਸ਼ਾਸਕਾਂ ਨੇ ਮੁਲਤਾਨ ਨੂੰ ਆਪਣਾ ਰਾਜਸੀ ਵਪਾਰਕ ਅਤੇ ਧਾਰਮਕ ਕੇਂਦਰ ਬਣਾਇਆ ਸੀ ਪਰ ਮੁਗਲ ਕਾਲ ਉਸ ਤੋਂ ਥੋੜ੍ਹਾ ਚਿਰ ਪਹਿਲਾਂ ਲਾਹੌਰ ਦਾ ਇਲਾਕਾ ਕੇਂਦਰ ਬਣਨਾ ਸ਼ੁਰੂ ਹੋ ਗਿਆ ਸੀ। ਇਸ ਉਤੇ ਤਤਕਾਲੀ ਪ੍ਰਭਾਵ ਸਿੱਖ ਲਹਿਰ ਦਾ ਪਿਆ, ਜਿਸ ਕਾਰਣ ਅਨੇਕਾਂ ਵੱਡੇ-ਵੱਡੇ ਧਾਰਮਿਕ ਕੇਂਦਰ ਬਣੇ ਅਤੇ ਲਾਹੌਰ ਦੇ ਨਾਲ ਨਾਲ ਅੰਮ੍ਰਿਤਸਰ ਵਰਗੇ ਵਪਾਰਕ ਕੇਂਦਰ ਦੀ ਨੀਂਹ ਰੱਖੀ ਗਈ। ਲਾਹੌਰ ਪੰਜਾਬ ਦੀ ਰਾਜਧਾਨੀ ਬਣ ਕੇ ਸਿੱਧਾ ਦਿੱਲੀ ਨਾਲ ਜੁੜ ਗਿਆ। ਇਸ ਲਈ ਮਾਝੀ ਭਾਸ਼ਾ ਕੇਂਦਰੀ ਅਤੇ ਠੇਠ ਸਮਝੀ ਜਾਣ ਲਗੀ। ਹੁਣ



Original with:
Kulbir Singh Sidhu IAS Mohali
Digitized by:
Panjab Digital Library

ਤਕ ਦਾ ਸਾਰਾ ਪੰਜਾਬੀ ਸਾਹਿਤ ਇਸੇ ਕੇਂਦਰੀ ਜ਼ਬਾਨ ਵਿਚ ਮਿਲਦਾ ਹੈ। ਇਸ ਦਾ ਭਾਵ ਇਹ ਨਹੀਂ ਕਿ ਬਾਕੀ ਉਪ-ਭਾਸ਼ਾਵਾਂ ਵਿਚ ਸਾਹਿਤ ਰਚਨਾ ਬੰਦ ਹੋ ਗਈ ਹੈ, ਉਨ੍ਹਾਂ ਦਾ ਸੁਤੰਤਰ ਲੋਕ-ਸਾਹਿਤ ਆਪਣੀ ਤੋਰੇ ਤੁਰੀ ਜਾ ਰਿਹਾ ਹੈ।

ਮਾਝੀ, ਦੁਆਬੀ ਤੇ ਮਲਵਈ ਤਿੰਨੇ ਭਾਵੇਂ ਆਪਸ ਵਿੱਚ ਥੋੜਾ ਬਹੁਤ ਅੰਤਰ ਰੱਖਦੀਆਂ ਹਨ ਪਰ ਹੁਣ ਇਹ ਕੇਂਦਰੀ ਪ੍ਰਭਾਵ ਹਠ ਆ ਕੇ ਇੱਕ ਤਰ੍ਹਾਂ ਇੱਕਮਿੱਕ ਹੋ ਗਈਆਂ ਹਨ, ਇਸ ਲਈ ਹੁਣ ਇਨ੍ਹਾਂ ਦੀ ਅੱਡਰੀ ਗਿਣਤੀ ਕਰਨੀ ਠੀਕ ਨਹੀਂ। ਅੱਧ ਪਚੱਧ ਪੁਆਧੀ ਵੀ ਇਸੇ ਅਸਰ ਆ ਕੇ ਕੇਂਦਰੀ ਨਾਲ ਅਭਿੰਨ ਹੋ ਰਹੀ ਹੈ। ਲਹਿੰਦੇ ਦੀਆਂ ਉਪਭਾਖਾਵਾਂ ਜ਼ਰੂਰ ਪੰਜਾਬੀ ਦਾ ਅੰਗ ਹਨ, ਕਿਉਂਕਿ ਉਨ੍ਹਾਂ ਦਾ ਸ਼ਬਦ-ਭੰਡਾਰ ਪੰਜਾਬੀ ਨਾਲ ਰਲਦਾ ਹੈ, ਕੇਵਲ ਉਚਾਰਣ ਨੇ ਉਨ੍ਹਾਂ ਦਾ ਮੁਹਾਂਦਰਾ ਬਦਲਿਆ ਹੈ। ਨਾਲੇ ਹੁਣ ਤਾਂ ਪੱਛਮੀ ਪੰਜਾਬ ਦੇ ਲੋਕਾਂ ਦੇ ਇਧਰ ਆ ਕੇ ਵਸਣ ਕਾਰਣ ਇੱਕ ਤਰ੍ਹਾਂ ਇਨ੍ਹਾਂ ਉਪਬੋਲੀਆਂ ਦਾ ਸੰਮੇਲਨ ਹੋ ਗਿਆ ਹੈ ਤੇ ਸਾਰੀਆਂ ਹੀ ਇੱਕ ਦੂਜੇ ਵਿੱਚ ਰਲਗੱਡ ਜੇਹੀਆਂ ਹੋ ਰਹੀਆਂ ਹਨ।

ਲਗਭਗ ਹਜ਼ਾਰ ਵਰ੍ਹੇ ਤੋਂ ਪੰਜਾਬ ਦਾ ਕੇਂਦਰ ਲਾਹੌਰ ਰਿਹਾ ਹੈ, ਰਾਜਸੀ ਤੇ ਸਾਹਿਤਕ ਪ੍ਰਭਾਵ ਨੇ ਇਸ ਥਾਂ ਦੀ ਕੇਂਦਰੀ ਬੋਲੀ ਨੂੰ ਟਕਸਾਲੀ ਰੂਪ ਦੇ ਕੇ ਉਪਭਾਖਈ ਗੁਣਾਂ ਨੂੰ ਬਹੁਤ ਹਦ ਤਕ ਘਟਾ ਦਿਤਾ ਹੈ। ਅੰਗਰੇਜ਼ੀ ਰਾਜ ਸਮੇਂ ਵਿਦਿਆ - ਪਰਚਾਰ ਨਾਲ ਇਹ ਅਸਰ ਹੋਰ ਵੀ ਘਟ ਗਿਆ ਤੇ ਵਰਤਮਾਨ ਮੇਲਜੋਲ ਇਸ ਨੂੰ ਉਕਾ ਹੀ ਮਿਟਾਈ ਜਾ ਰਿਹਾ ਹੈ। ਇਸ ਹਾਲਤ ਕਾਰਣ ਗੁਜਰਾਤ ਤੋਂ ਲੈ ਕੇ ਲੁਧਿਆਣੇ ਤੱਕ (ਅੰਬਾਲੇ ਤਕ ਵੀ ਕਹਿ ਸਕਦੇ ਹਾਂ) ਦਾ ਇਲਾਕਾ ਕੇਂਦਰੀ ਬੋਲੀ ਦੇ ਪ੍ਰਭਾਵ ਹੇਠ ਆ ਗਿਆ ਹੈ, ਜਿਸ ਕਰ ਕੇ ਮਾਝੀ, ਦੁਆਬੀ ਤੇ ਮਾਲਵੀ ਆਦਿ ਉਪਭਾਖਾਵਾਂ ਦੀ ਹਸਤੀ ਬਹੁਤੀ ਵੱਖਰੀ ਵਿਸ਼ੇਸਤਾ ਵਾਲੀ ਨਹੀਂ ਰਹੀ। ਵੈਸੇ ਅੰਮ੍ਰਿਤਸਰ ਲਾਹੌਰ ਦੇ ਇਲਾਕੇ ਦੀ ਬੋਲੀ ਮਾਝੀ ਤੇ ਫੀਰੋਜ਼ਪੁਰ ਬਠਿੰਡੇ ਦੇ ਇਲਾਕੇ ਦੀ ਬੋਲੀ ਮਲਵਈ ਦੇ ਉਚਾਰਨ ਤੇ ਸ਼ਬਦਾਵਲੀ ਵਿੱਚ ਅਜੇ ਵੀ ਕੁਝ ਕੁਝ ਫਰਕ ਮੌਜੂਦ ਹਨ ਪਰੰਤੂ ਹੁਣ ਇਨ੍ਹਾਂ ਦੀ ਭਿੰਨਤਾ ਇਤਨੀ ਨਹੀਂ ਰਹੀ। ਖਾਸ ਕਰਕੇ ਕਾਰਕਾਂ ਤੇ ਕ੍ਰਿਆ ਦੀ ਸਮਾਨਤਾ ਇਸ ਕੇਂਦਰੀ ਇਲਾਕੇ ਦੀ ਬੋਲਕ-ਏਕਤਾ ਦਰਸਾਉਂਦੀ ਹੈ।

ਮੁਕਾਬਲਤਨ- ਵੰਨਗੀ ਲਈ ਮਲਵਈ ਤੇ ਮਝੈਲ ਵਾਰਤਲਾਪ ਦਿਤਾ ਜਾਂਦਾ ਹੈ ਤਾਂ ਕਿ ਦੋਵੇਂ ਰੰਗ ਦਿਸ ਪੈਣ।

<u>ਨਮੂਨਾ</u>:- ਬੰਤ ਸਿੰਹਾਂ ! ਉਂ ਤਾਂ ਮੁਕਸਰ ਦੀ ਮਾਘੀ ਤੇ ਦਮਦਮੇ ਦੀ ਬਿਸਾਖੀ ਸਾਡੇ ਕੰਨੀਂ ਬੜੀ ਮਸ਼ਾਹੂਰ ਹੈ ਪਰ ਮੇਲਾ ਛਪਾਰ ਦਾ, ਮੇਲਾ ਛਪਾਰ ਦਾ ਈ ਐ। ਹੋਰ ਗੱਲਾਂ ਸਭ ਝੂਠੀਆਂ। ਬਈ ! ਢਾਂਡੀ ਆਲੀ ਆਣ ਐ, ਐਤੀਕਂ ਤਾਂ ਕੇਰਾਂ ਸੁਆਦ



Original with:
Kulbir Singh Sidhu IAS Mohali
Digitized by:
Panjab Digital Library

ਆ ਗਿਆ। ਥੋਨੂੰ ਕੀ ਦਸਾਂ ਕਿਧਰੇ ਮੁੰਡਿਆਂ ਦੀਆਂ ਖੇਡਾਂ, ਕਿਧਰੇ ਭਲਵਾਨਾਂ ਦੇ ਘੋਲ, ਦਵਾਨ, ਜਲਸੇ, ਤਮਾਸ਼ੇ, ਠੇਟਰ, ਚਰਕਚੂੰਡੇ, ਬੈਂਡ ਬਾਜੇ, ਨਕਾ ਨਕ ਭਰੇ ਬਜ਼ਾਰ, ਲੋਹੜੇ ਦੀਆਂ ਰੌਣਕਾਂ ਸਨ। ਬੋਲੀਆਂ ਦੇ ਤਾਂ ਮੁੰਡਿਆਂ ਨੇ ਪੁਲ ਈ ਬੰਨ ਦਿਤੇ ਤੇ ਜਮਾ ਈ ਟੇਸਣ ਚੱਕ ਦਿਤੇ, ਕਿਸੇ ਸੜੇ ਸ਼ਪਾਹੀ ਨੇ ਵੀ ਕਿਸੇ ਨੂੰ ਕੁਸ ਨੀ ਕਿਹਾ।

ਮਖ ਥੋਡੇ ਕੰਨੀਂਵੀ ਇਹੋ ਜੇਹਾ ਮੇਲਾ ਹੁੰਦੈ ਬਈ !

**ਮਝੈਲ ਬੋਲ ਬਾਣੀ:** ਓ ਭਾਊ !ਗੁਮਾਨ ਕਰ, ਤੂੰ ਆਪਣਾ ਈਂ ਹਮੇਲਾ ਮੇਲਾ ਕੂਣ ਡਹਿ ਪਿਐਂ। ਐਡੀਆਂ ਸ਼ੇਖੀਆਂ ਨ ਮਾਰ।

ਸਾਡੇ ਵੀ ਇਤੱਗ੍ਹਾਂ ਦਾ ਗਾੜੀ ਫਗਣ ਲਾਗੇ ਬਸੰਤ ਪੈਂਚਮੀ ਨੂੰ ਛੇਹਰਟੇ ਡਾਢਾ ਮੇਲਾ ਹੁੰਦੈ। ਕੀ ਪਿਆ ਵੇਹਨਾ ਏਂ, ਉਥੇ ਵੀ ਛਹਬਰਾਂ ਲਗ ਜਾਂਦੀਆਂ ਨੇ, ਇਸ ਦੇ ਮੁਕਾਬਲੇ ਤੇ ਧੁਆਡੇ ਕੀ ਹੋਣੈ। ਵੀਹ ਪੰਝੀ ਦਿਨ ਰਹਿੰਦੇ ਨੇ, ਕਿਤੇ ਵਾਂਢੇ ਨਾ ਜਾਈਂ ਆਪੂੰ ਆ ਜਾਈਂ, ਜਾਂ ਅਸੀਂ ਖੜ ਲਵਾਂਗੇ, ਫੇਰ ਵੇਖੀਂ ਪੈਂਚਮੀ ਦੀਆਂ ਲੱਜਤਾਂ। ਕੇਹਾ ਰੰਗ ਬੱਝਦਾ ਹੈ।

ਮਾਝੀ, ਪੰਜਾਬ ਦੇ 'ਮਾਝਾ' ਇਲਾਕੇ ਦੀ ਸਥਾਨਕ ਬੋਲੀ ਹੈ। ਇਹ ਭਾਰਤੀ ਪੰਜਾਬ ਦੇ ਜ਼ਿਲ੍ਹਾ ਅੰਮ੍ਰਿਤਸਰ ਅਤੇ ਗੁਰਦਾਸਪੁਰ ਵਿੱਚ ਬੋਲੀ ਜਾਂਦੀ ਹੈ। ਮਾਝੀ ਦੇ ਪੜਨਾਂਵ ਹਨ - ਧਿਆਡਾ, ਥਿਆਡੇ (ਤੁਹਾਡਾ, ਤੁਹਾਡੇ) ਅਧਿਕਰਣ ਕਾਰਕ - (ਬਸੇ ਚੜ੍ਹਿਆ, ਸਕੂਲੇ ਗਿਆ (ਬੱਸ ਵਿੱਚ ਚੜ੍ਹਿਆ, ਸਕੂਲ ਨੂੰ ਗਿਆ)। ਮਾਝੀ, ਲਹਿੰਦੀ ਦੇ ਕਾਫੀ ਨਜ਼ਦੀਕ ਹੈ। ਮਾਝੀ ਭਾਸ਼ਾ ਦੀ ਇੱਕ ਵੰਨਗੀ ਮਾਤਰ ਇਹ ਹੈ:

"ਸਿਆਲਕੋਟ ਦਾ ਇੱਕ ਰਾਜਾ ਸੀ ਸਲਵਾਨ। ਸਾਰੇ ਜਗਤ ਵਿੱਚ ਉਦ੍ਹਾ ਹੁਕਮ ਚਲਦਾ ਸੀ ਪਰ ਉ ਫਿਰ ਵੀ ਉਦਾਸ ਰ੍ਹੈਂਦਾ ਸੀ। ਰਬ ਦੀ ਕਰਨੀ ਨੂੰ ਕੌਣ ਮੋੜੇ। ਰਾਜੇ ਨੇ ਸ੍ਹਾਦਾਂ-ਸੰਤਾਂ ਦੀ ਸੇਵਾ ਤਾਂ ਬ੍ਹੌਤ ਕੀਤੀ ਪਰ ਉਨ੍ਹੂੰ ਕਈ ਵ੍ਹਰੇ ਉਲਾਦ ਦਾ ਸੁਖ ਨਾ ਮਿਲਿਆ।"

**ਮਲਵਈ:** ਪੂਰਬੀ ਪੰਜਾਬ ਦੀ ਬੋਲੀ, ਮਲਵਈ, ਇਸ ਖੇਤਰ ਦੇ ਬਹੁਤ ਵੱਡੇ ਇਲਾਕੇ ਵਿੱਚ ਬੋਲੀ ਜਾਂਦੀ ਹੈ। ਮਲਵਈ ਸ਼ਬਦ ਮਾਲਵਾ ਜਾਂ 'ਮਾਲਵਾ' ਤੋਂ ਬਣਿਆ ਹੈ। 'ਮਾਲਵ' ਆਰੀਆ ਲੋਕਾਂ ਦੀ ਇੱਕ ਬਹੁਤ ਪਰਾਣੀ ਜਾਤੀ ਦਾ ਨਾਮ ਸੀ। ਸੰਸਕ੍ਰਿਤ ਦੇ ਪ੍ਰਾਚੀਨ ਗ੍ਰੰਥ ਮਹਾਂਭਾਰਤ ਅਤੇ ਅਸ਼ਟਾਧਿਆਈ ਵਿੱਚ ਮਾਲਵ ਗਣਰਾਜ ਦਾ ਬੜਾ ਉੱਘਾ ਉਲੇਖ ਹੋਇਆ ਹੈ। ਮਲਵਈ ਉਪਭਾਸ਼ਾ ਪੰਜਾਬ ਦੇ ਸਾਰੇ ਮਾਲਵਾ ਇਲਾਕੇ ਵਿੱਚ ਬੋਲੀ ਜਾਂਦੀ ਹੈ ਜਿਸ ਵਿੱਚ ਬਠਿੰਡਾ, ਫਿਰੋਜ਼ਪੁਰ, ਫਰੀਦਕੋਟ, ਮੁਕਤਸਰ, ਮੋਗਾ, ਸੰਗਰੂਰ ਅਤੇ ਲੁਧਿਆਣਾ ਆਦਿਕ ਜ਼ਿਲ੍ਹੇ ਆ ਜਾਂਦੇ ਹਨ। ਮਲਵਈ ਵਿੱਚ ਧੁੰਨੀ - ਸੰਗੋੜ ਦੀ ਰੁਚੀ ਕਾਫੀ ਹੈ ਜਿਵੇਂ ਆਖ ਤਾ, ਕਰ ਤਾ (ਆਖ ਦਿੱਤਾ,



Original with:
Kulbir Singh Sidhu IAS Mohali
Digitized by:
Panjab Digital Library

ਕਰ ਦਿੱਤਾ)। ਸ਼ਬਦ ਦੇ ਮੁਢਲੇ /ਵ/ ਨੂੰ ਬ ਬੋਲਿਆ ਜਾਂਦਾ ਹੈ ਜਿਵੇਂ ਬੱਟਾ (ਵੱਟਾ), ਬੀਰ (ਵੀਰ), ਬੋਲ ਬਰਿਆਮ ਸਿੰਘਾ ਬਾਹਿਗੁਰੂ (ਬੋਲ ਵਰਿਆਮ ਸਿੰਘਾ ਵਾਹਿਗੁਰੂ)। ਕਈ ਵਾਰ ਅਕਾਰਨ ਹੀ ਨਾਸਿਕਤਾ ਦਾ ਪ੍ਰਯੋਗ ਕੀਤਾ ਜਾਂਦਾ ਹੈ ਜਿਵੇਂ ਚਾਹੀਂਦਾ (ਚਾਹੀਦਾ), ਕਰੀਂਦਾ (ਕਰੀਦਾ), ਸੈਂਕਲ (ਸਾਈਕਲ), ਸ਼ੈਂਤ (ਸ਼ਾਇਦ)। ਮਲਵਈ ਦੇ ਪੜਨਾਵਾਂ ਵਿੱਚ ਤੈਂ (ਤੂੰ), ਥੋਡਾ (ਤੁਹਾਡਾ), ਥੋਨੂੰ (ਤੁਆਨੂੰ) ਅਤੇ ਅਸੀਂ-ਤੁਸੀਂ ਦੀ ਥਾਂ ਆਪਾਂ ਵਰਤੇ ਜਾਂਦੇ ਹਨ। ਮਲਵਈ ਲੋਕਾਂ ਦੇ ਕੁਝ ਅਜਿਹੇ ਮੁਹਾਵਰੇ ਹਨ ਜੋ ਲੋਕਾਂ ਦਾ ਤਕੀਆ-ਕਲਾਮ ਬਣ ਗਏ ਹਨ। ਜਿਵੇਂ : ਨੇ ਜਾਣੀਏਂ, ਬਲਾਈਂ, (ਬਹੁਤ ਜ਼ਿਆਦਾ), ਮਖ ਜਾਂ ਮਖਿਅ (ਮੈਂ ਆਖਿਆ), ਖਬਣੀਂ (ਖਬਰ ਨਹੀਂ) ਊਂ ਈ (ਉਂਜ ਹੀ) ਆਦਿਕ। ਮਲਵਈ ਬੋਲੀ ਦੀ ਇੱਕ ਵੰਨਗੀ ਦੇਖੋ :

"ਸੋਡੀ ਚਿੱਠੀ ਕੀ ਮਿਲੀ, ਕੋਈ ਮਹਾਨ ਖੁਸ਼ੀ ਹੀ ਮਿਲੀ। ਸੋਡੀ ਬਾਬਤ ਸੁਣ ਕੇ ਸੋਨੂੰ ਮਿਲਣ ਦੀ ਇਸ਼ਾ ਸਾਡੀ ਹੋਈ। ਕੋਈ ਪਰੋਗ੍ਰਾਮ ਬਨਾਂਗੇ। ਫੇਰ ਮਿਲ ਕੇ ਜਿਰੂਰ ਜਾਮਾਂਗੇ। ਜੀਨ ਕੋਈ ਜਾਦ ਕਰਦਾ ਹੈ, ਉਹ ਮਿਲ ਜਿਰੂਰ ਜਾਂਦਾ ਹੈ, ਜਰਾਂਦ ਕਰਨੀ ਪੈਂਦੀ ਐ ! ਬਾਈ ਸਿਆਂ।"

**ਪੁਆਧੀ**– ਸਰਹੰਦ ਵਾਲੀ ਨਹਿਰ ਟੱਪ ਕੇ ਪੰਜਾਬ ਦਾ ਪੂਰਬ ਵਲ ਦਾ ਭਾਗ 'ਪੁਆਧ' ਕਹਾਉਂਦਾ ਹੈ, ਜੋ ਕਿ 'ਪੂਰਬਾਰਧ' ਦਾ ਬਦਲਿਆ ਰੂਪ ਹੈ। ਇਸ ਵਿਚ ਘੱਗਰ ਦੇ ਨਾਲ ਲਗਦਾ ਅੰਬਾਲੇ ਦਾ ਕਾਫੀ ਭਾਗ, ਪਟਿਆਲਾ ਯੂਨੀਅਨ ਦਾ ਕੁਝ ਹਿਸਾ ਤੇ ਜ਼ਿਲ੍ਹਾ ਹਿਸਾਰ ਦਾ ਕੁਝ ਇਲਾਕਾ ਸ਼ਾਮਲ ਹੈ, ਇਸ ਥਾਂ ਦੀ ਬੋਲੀ ਹੈ ਪੁਆਧੀ। ਪੁਆਧੀ ਦੇ ਗੁਆਂਢ ਵਿਚ ਪੱਛਮੀ ਹਿੰਦੀ ਦੀ ਸਰਹੱਦੀ ਉਪਬੋਲੀ ਬਾਂਗਰੂ ਹੈ, ਇਸ ਦਾ ਪੁਆਧੀ ਉਤੇ ਖਾਸਾ ਅਸਰ ਹੈ। ਦਰ ਅਸਲ ਜ਼ਿਲ੍ਹਾ ਲੁਧਿਆਣੇ ਦੇ ਇਲਾਕੇ ਨਾਲ ਦੀ ਪੁਆਧੀ ਤਾਂ ਕੇਂਦਰੀ ਪ੍ਰਭਾਵ ਹੇਠ ਆ ਗਈ ਹੈ, ਬਾਂਗਰ ਵਾਲੇ ਪਾਸੇ ਦੀ ਹੀ ਬਾਦੀ ਹੈ। ਉਸ ਵਿਚ ਸਾਨੂੰ ਤੁਹਾਨੂੰ ਦੀ ਥਾਂ ਹਮਾਨੂੰ, ਤੁਮਾਨੂੰ, ਜਾਂ ਤੰਨੇ ਮੰਨੇ, ਦਾ ਦੀ ਥਾਂ ਕਾ, ਸੀ ਦੀ ਥਾਂ ਤੀ ਜਾਂ ਥੀ, ਵਿਚ ਦੀ ਥਾਂ ਬਿਚ ਮੈਂ ਅਬ ਜਾਂ ਹੁਣ ਦੀ ਥਾਂ ਹਿਬ, ਇਉਂ ਦੀ ਨਿਊਂ ਵਰਤੀਂਦਾ ਹੈ। ਇਸੇ ਕਰਕੇ ਇਹ ਵੰਨਗੀ ਵੀ ਬਾਂਗਰੂ-ਰੰਗੀ ਪੁਆਧੀ ਦੀ ਹੀ ਦਿਤੀ ਜਾ ਰਹੀ ਹੈ।

**ਨਮੂਨਾ**– ਬਾਈ ਨਿਧਿਆਨ ਸੈ ! ਮੈਂ ਤੋਂ ਨਿਊਂ ਕਹੂੰ, ਜ਼ਿਮੀਨ ਕਾ ਜੌਣਸਾ ਹਿਸਾ ਮੇਰੇ ਬਾਂਡੇ ਆਵੈ, ਸੋ ਮੰਨੈ ਦੇ ਦੇ। ਹਮਾਨੂੰ ਹਰਿਆਨ ਨ ਕਰ। ਥਾਰਾ ਛੋਕਰੂ ਮੂੰਨ੍ਹੇ ਰੋਜ਼ ਬੁਰਾ ਭਲਾ ਆਖੈ ਰ, ਥਮ (ਤੁਮ) ਉਸ ਕੋ ਸਮਝਾਇਲੇ ਨਹੀਂ ਤੋਂ ਮੈਂ ਕੁਟਿਆਇ ਦੂੰਗਾ। ਚਲ ਦਰਿਆਜੇ ਚਲ ਕੇ ਫੈਸਲਾ ਕਰ ਲੈ ਰ, ਮਹੀਂ (ਵਹੀਂ) ਲੰਬੜਦਾਰ ਠਾਕਰ ਬੀ ਬੈਠਾ ਹੋਏ।

ਇਬ ਜ਼ਿਮੀਨ ਤੋਂ ਬਾਂਟੀ ਗਈ, ਤਸੀਲਦਾਰ ਇੰਤਕਾਲ ਨਾ ਕਰੈ, ਦੋ ਜ਼ਾਰ



Original with:
Kulbir Singh Sidhu IAS Mohali
Digitized by:
Panjab Digital Library

ਮਾਂਗੈ। ਮ੍ਹਾਂ ਨੇ ਕਿਆ ਤਾ, ਜ਼ਾਰ ਤੋ ਦੇ ਦੇਂਗੇ ਬਾਕੀ ਘਰਾਂ ਪੂਛਕੇ ਬਤਾਊਂਗਾ। ਉਸ ਮੈਂ ਯਾਹ ਬਾਤ, ਸਾਥ ਕੂੰਆ ਵੀ ਆਵੈ। ਅਰੀ ਬਖਤੌਰੇ ਕੀ ਮਾਂ ! ਥਾਰੀ ਸਾਰੈ ਕੌੜਮੈ ਕੀ ਕਿਆ ਮਰਜ਼ੀ ਐ? ਦਸੋ, ਲੇਵੇਂ ਨ ਲੇਵੇਂ। ਮੈਂ ਤੋਂ ਨਿਊਂ ਕਹੂੰਆਂ, ਬਈ ਲੇਂ ਲੇਂ, ਜ਼ਾਰ ਦੇ ਦੇਂ। ਇਸ ਮੇਂ ਘਾਟਾ ਤੋਂ ਮ੍ਹਾਨੂੰ ਦਿੱਖੇ ਨਹੀਂ। ਲੱਖੇ ਨੇ ਵੀ ਲੀਆ ਈ ਤਾਂ। ਜੇ ਇਸ ਮਾਂ ਇਬ ਕੀ ਈਖ ਬੋਇੰ ਦੈਂ, ਸਾਰੀ ਰਕਮ ਨਿਕੜ ਆਵੈ ਛੋਹਰ ਈਖ ਚੂਸੈਂ, ਘਰ ਕਾ ਗੁੜ ਹੋਵੇ, ਮੌਜਾਂ ਕਰੈ, ਬੁੱਲੇ ਵੱਢੇਂ।

**ਪੁਆਧੀ ਭਾਸ਼ਾ ਦੀ ਇਕ ਹੋਰ ਵੰਨਗੀ:** ਇੱਕ ਦਿਨ ਮੈਂ ਤੇ ਮੇਰਾ ਦੋਸਤ ਹਮੇਂ ਕੱਠੇ ਈ ਪਿੰਡ ਨੂੰ ਗਏ। ਰਸਤੇ ਮਾਂ ਮਾਨੂੰ ਮਾਰੇ ਪਿੰਡ ਕੇ ਕਈ ਬੰਦੇ ਮਿਲੇ। ਹਮੇਂ ਉਨ੍ਹਾਂ ਨੂੰ ਪਿੰਡ ਕਾ ਹਾਲ ਚਾਲ ਪੁੱਛਿਆ। ਉਹ ਕਹਿੰਦੇ ਕੇ ਤੁਮੇਂ ਪਿੰਡ ਨੂੰ ਈ ਜਾ ਰੇਂ। ਜਾ ਕੈ ਈ ਪੁੱਛ ਲਿਓ। ਜਦ ਹਮੇਂ ਦੋਹੇ ਪਿੰਡ ਪਹੁੰਚੇ ਤਾਂ ਮਾਰੇ ਘਰਾਂ ਜੰਦਾ ਲਗਿਆ ਵਾ ਤਾ। ਘਰਾਂ ਕੋਈ ਨੀਂ ਤਾ। ਮਾਨੂੰ ਪੜੋਸੀਆਂ ਕੇ ਮੁੰਡੇ ਨੈਂ ਵਾਜ ਮਾਰ ਲੀ। ਬਈ ਆ ਜੋ ਚਾਹ ਪੀ ਲੋ। ਐਨੇ ਨੂੰ ਥੋਡੇ ਘਰ ਦੇ ਆਜੂੰਗੇ। ਤੁਮੇ ਚੁਬਾਰੇ ਮਾਂ ਬੈਠੋ। ਮੈਂ ਚਾਹ ਬਣਵਾ ਕੈ ਲਿਆਇਆ। ਹਮੇਂ ਉਪਰ ਚੜ ਕੈ ਚੁਬਾਰੇ ਮਾ ਬੈਠ ਗੇ। ਐਨੇ ਨੂੰ ਬੇਬੇ ਤੇ ਬਾਪੂ ਤਾਈ ਗੈਲ ਖੇਤਾਂ ਮਾਂ ਕੱਖਾਂ ਨੂੰ ਗਏ ਵੇ ਤੇ ਉਹ ਵੀ ਆ ਗੇ। ਫੇਰ ਹਮੇਂ ਚਾਹ ਪੀ ਕੈ ਮਾਰੇ ਘਰਾਂ ਨੂੰ ਆ ਗੇ। ਹਮੇਂ ਬਾਪੂ ਜੀ ਤੇ ਬੇਬੇ ਜੀ ਗੈਲ ਗੱਲਾਂ-ਬਾਤਾਂ ਮਾਰੀਆਂ। ਘਰ ਕਾ ਹਾਲ ਚਾਲ ਪੁੱਛਿਆ। ਮੇਰੀ ਬੇਬੇ ਨੈ ਮੇਰੇ ਦੋਸਤ ਬਾਰੇ ਪੁੱਛਿਆ ਕੇ ਤੇਰੇ ਗੈਲ ਆਹ ਕੀਕਾ ਛੋਕਰਾ? ਮੈਂ ਉਨੂੰ ਦੱਸਿਆ ਕਿ ਇਹ ਮੇਰੇ ਗੈਲ ਮੇਰੇ ਦਫਤਰ ਮਾ ਕੰਮ ਕਰਦਾ ਐ। ਫੇਰ ਮੇਰੀ ਬੇਬੇ ਮਾਰੇ ਵਾਸਤੈ ਦਦੌੜੀ ਮਾ ਤੇ ਦੁੱਧ ਲਿਆਈ। ਹਮੇਂ ਸਾਰਿਆ ਨੈ ਕੱਠੇ ਹੀ ਦੁੱਧ ਪੀਤਾ। ਮੇਰੇ ਦੋਸਤ ਨੈ ਕਿਹਾ ਕਿ ਪਿੰਡਾਂ ਕੇ ਦੁੱਧ ਕਾ ਐਕਣਾ ਕਾ ਸਵਾਦ ਸਹਿਰ ਦੇ ਦੁੱਧ ਮਾ ਨੀ ਮਿਲਦਾ। ਜੇ ਮਾਨੂੰ ਰੋਜ ਐਕਣਾ ਕਾ ਦੁੱਧ ਮਿਲੈ ਤਾਂ ਹਮੇਂ ਉਰੀ ਰੈਣ ਲਗਜੂੰਗੇ। ਮੇਰੇ ਬਾਪੂ ਨੇ ਮਾਨੂੰ ਪੁੱਛਿਆ ਕਿ ਥੁਆੜਾ ਕੰਮ ਕਿਕਣਾ ਚਲਦਾ? ਹਮੇਂ ਕਿਹਾ ਕੇ ਮਾਰਾ ਕੰਮ ਤਾਂ ਬਹੁਤ ਵਧੀਆ ਚਲਦਾ ਐ। ਹਮੇਂ ਆਪਣੇ ਬਾਪੂ ਨੂੰ ਕਿਹਾ ਕੇ ਮਾਰੀ ਡਿਊਟੀ ਤਾਂ ਸ੍ਰ.ਕੁਲਬੀਰ ਸਿੰਘ ਸਿੱਧੂ, ਆਈ.ਏ.ਐੱਸ. ਗੈਲ ਲੱਗੀ ਵੀ ਐ। ਜਿਹੜੇ ਪਹਿਲਾਂ ਮਾਰੇ ਰੋਪੜ ਜਿਲੇ ਕੇ ਡੀ.ਸੀ. ਹੁੰਦੇ ਤੇ। ਹਮੇਂ ਉਨਾਂ ਗੈਲ ਪੰਜਾਬੀ ਕੀ ਟੈਪ ਕਾ ਕੰਮ ਕਰਦੇ ਐਂ। ਮੇਰੇ ਬਾਪੂ ਨੈ ਪੁੱਛਿਆ ਕਿ ਇਹ ਓਹੀ ਡੀ.ਸੀ. ਐ ਜਿਹੜਾ ਰੇਤੇ ਕੇ ਕੇਸ ਮਾਂ ਮਾਰੇ ਪਿੰਡ ਮਾਂ ਵੀ ਆਇਆ ਤਾ। ਹਮੇਂ ਦੱਸਿਆ ਕਿ ਇਹ ਡੀ.ਸੀ. ਇਬ ਨੀ ਹੈ ਪਹਿਲਾਂ ਸੰਨ 1999 ਮਾ ਲੱਗਿਆ ਬਾ ਤਾ। ਮੇਰੇ ਬਾਪੂ ਨੇ ਕਿਹਾ ਕਿ ਉਹ ਤਾਂ ਬੜਾ ਭਲਾ ਮਾਣਸ, ਨੇਕ ਅਤੇ ਇਮਾਨਦਾਰ ਆਦਮੀ ਹੈ। ਫਿਰ ਮੈਂ ਆਪਣੇ ਬਾਪੂ ਨੂੰ ਤਾਈ ਹਰ ਤਾਏ ਕਾ ਹਾਲ ਪੁੱਛਿਆ। ਤਾਂ ਬਾਪੂ ਨੈ ਕਿਹਾ ਤੇਰਾ ਤਾਇਆ ਤਾਂ ਹੁਣ ਜਮਾਂ ਈ ਰੈਹ ਗਿਆ ਹੁਣ ਓਹ ਲਾਠੀ ਗੈਲ ਤੁਰਦਾ। ਉਹ ਤਾਂ ਸਾਰਾ ਦਿਨ ਬਾੜੇ ਮਾਂ ਮੈਸਾਂ ਕੋਲ ਮੰਜੀ ਡਾ ਕੈ



*Original with:*
Kulbir Singh Sidhu IAS Mohali
*Digitized by:*
Panjab Digital Library

ਇੱਕ ਖੂੰਜੇ ਮਾਂ ਈ ਬੈਠਾ ਰੈਂਦਾ। ਮੈਂ ਆਪਣੀ ਬੇਬੇ ਨੂੰ ਪੁੱਛਿਆ ਤਾਏ ਕਾ ਛੋਕਰਾ ਕਿਆ ਕੰਮ ਕਰਦਾ ਤਾਂ ਬੇਬੇ ਨੇ ਕਿਹਾ ਕਿ ਰੁੜ ਜਾਣਾ ਬੇਲਾ ਸਾਰਾ ਦਿਨ ਗਲੀਆਂ ਕੱਛਦਾ ਰੈਂਦਾ ਐ।

ਮਾਰੇ ਪਿੰਡ ਹਰੇਕ ਸਾਲ ਗੁੱਗੇ ਮਾੜੀ ਕਾ ਮੇਲਾ ਭਰਦਾ ਐ। ਮੇਲੇ ਮਾ ਛਿੰਜ ਵੀ ਭਰਦੀ ਐ। ਕੌਡੀ ਕਾ ਟੂਰਨਾਮੈਂਟ ਬੀ ਹੋਵਾ। ਫੇਰ ਹਮੇਂ ਪਿੰਡ ਮਾ ਨੂੰ ਹੁੰਦੇ ਹੋਏ ਆਪਣੇ ਆੜੀਆਂ ਨੂੰ ਗੈਲ ਲੈ ਕੇ ਮਾੜੀ ਦਾ ਮੇਲਾ ਦੇਖਣ ਚਲੇ ਗਏ। ਮਾਰੇ ਪਿੰਡ ਕੀ ਟੀਮ ਕਾ ਮੈਚ ਚਲ ਰਿਹਾ ਤਾ। ਹਮੇ ਕੱਠੇ ਭੂੰਜੇ ਬੈਠ ਕੇ ਮੈਚ ਦੇਖਿਆ। ਕੌਡੀ ਖੇਲਦੇ ਖੇਲਦੇ ਘੁੱਦੂ ਨੇ ਰਣੀਏ ਨੂੰ ਕੈਂਚੀ ਮਾਰ ਕੇ ਗੇਰ ਲਿਆ। ਓਹਕੀ ਲੱਤ ਮੁਸ ਗੀ। ਰਣੀਏ ਨੂੰ ਘਰ ਨੂੰ ਚੱਕ ਲਿਆਏ। ਜਦ ਰਣੀਏ ਕੀ ਬੇਬੇ ਨੂੰ ਪਤਾ ਲੱਗਿਆ ਕਿ ਘੁੱਦੂ ਨੇ ਰਣੀਏ ਨੂੰ ਕੈਂਚੀ ਮਾਰੀ ਤਾਂ ਰਣੀਏ ਕੀ ਬੇਬੇ ਘੁੱਦੂ ਕੀ ਬੇਬੇ ਕੋਲ ਉਲਾਂਭਾ ਲੇ ਕੈ ਗਈ, 'ਨੀ ਭੈਣੇ! ਤੇਰੇ ਘੁੱਦੂ ਨੇ ਮਾਰੇ ਰਣੀਏ ਕੇ ਕੈਂਚੀ ਮਾਰੀ' ਤਾਂ ਘੁੱਦੂ ਕੀ ਬੇਬੇ ਨੇ ਕਿਹਾ 'ਨੀ ਭੈਣੇ ਕੌਣ ਕਹਿੰਦਾ ਮਾਰੇ ਛੋਕਰੇ ਨੇ ਥਾਰੇ ਛੋਕਰੇ ਕੇ ਕਿੱਥੇ ਕੈਂਚੀ ਮਾਰੀ। ਕੈਂਚੀ ਤਾਂ ਮੈਂ ਸੰਦੂਖ ਮਾ ਰੱਖ ਕੇ ਗਈ ਤੀ।'

ਮਾਰੇ ਪਿੰਡ ਕੀ ਟੀਮ ਕੌਡੀ ਮਾ ਜਿਤ ਗੀ। ਜਿਤਣ ਕੀ ਖੁਸ਼ੀ ਮਾ ਕਈ ਸੁੱਖੇ ਦੇ ਪਕੌੜੇ ਖਾ ਕੈ ਟੱਲੀ ਹੋ ਗੇ। ਬਾਦ ਮਾ ਹਮੇ ਘਰਾਂ ਨੂੰ ਆ ਗੇ। ਜਦ ਹਮੇਂ ਘਰੋਂ ਤੁਰਨ ਲੱਗੇ ਤਾਂ ਮੇਰੀ ਬੇਬੇ ਨੇ ਮਾਨੂੰ ਝੋਲੇ ਮਾ ਪਿੰਨੀਆਂ ਪਾ ਕੈ ਦਈਆਂ।

ਸੁਈਆ- ਭੈਂਸ ਨਲ੍ਹਾਵਣ ਹੌਂ ਚਲੀ ਫਾਬੜ/ ਵਾਹ ਜੁ ਮਿਲੋ ਮ੍ਹਾਂ ਦੋ ਗਾਂਵ ਕੈ ਗੋਰੇ/ ਕਾਛ ਮੈਂ ਕਾਂਬਲੂ ਹਾਥ ਮੈਂ ਲਾਕੜੂ/ ਢਾਕ ਕੀ ਓੜ ਮੈਂ ਬਾਛੜੂ ਮੋੜੇ/ ਬੌਂਸਰੀ ਮਾਂ ਕੁਛ ਧੌਂਪਟ ਗਾਇਕੈ/ ਹਰ ਲੀਓ ਰੀ ਮੋਹਿ ਰੂਪ ਕੇ ਜ਼ੋਰੋ/ ਕਾਢ ਕੈ ਕਾਲਜਾ ਲੈ ਗੀਓ ਕਾਲੀਓ/ ਹੌਂ ਪਈ ਤੜਫੂੰ ਗਾਊਂ ਕੇ ਧੋਰੇ।

ਇਹ ਪੂਰਬ ਅਰਧ ਦਾ ਵਿਗੜਿਆ ਹੋਇਆ ਸ਼ਬਦ ਹੈ ਅਰਥਾਤ ਪੂਰਬੀ ਪੰਜਾਬ ਦਾ ਅੱਧ-ਹਿੱਸਾ। ਇਸ ਦੀਆਂ ਸੀਮਾਵਾਂ ਪੱਛਮੀ ਹਿੰਦੀ ਬੋਲਦੇ ਇਲਾਕੇ ਨਾਲ ਜਾ ਰਲਦੀਆਂ ਹਨ। ਇਸ ਇਲਾਕੇ ਵਿਚ ਹਿਸਾਰ, ਅੰਬਾਲਾ, ਕਰਨਾਲ ਤਿੰਨ ਪੂਰੇ, ਅਤੇ ਪਟਿਆਲਾ, ਜੀਂਦ, ਮਹਿੰਦਰ ਗੜ੍ਹ ਤੇ ਨਾਲਾ ਗੜ੍ਹ ਦੇ ਕੁਝ ਭਾਗ ਆਉਂਦੇ ਹਨ। ਪਹਿਲਾਂ ਇਸ ਉਤੇ ਪੱਛਮੀ ਹਿੰਦੀ ਦਾ ਡੂੰਘਾ ਪ੍ਰਭਾਵ ਸੀ, ਪਰ ਜਦ ਤੋਂ ਭਾਰਤ ਦੀ ਵੰਡ ਕਾਰਣ ਲੱਖਾਂ ਪੰਜਾਬੀ ਉਧਰ ਜਾ ਵੱਸੇ ਹਨ, ਇਸ ਭਾਸ਼ਾ ਤੇ ਵੀ ਪੋਠੋਹਾਰੀ ਲਹਿੰਦੀ ਤੇ ਝਾਂਗੀ ਦਾ ਪ੍ਰਭਾਵ ਪੈ ਰਿਹਾ ਹੈ। ਇਥੋਂ ਦੇ ਆਦਿ ਵਾਸੀ ਬਾਂਗੜੂ ਭਾਸ਼ਾ ਬੋਲਦੇ ਹਨ। ਹੋਣ ਜਦ ਕਿ ਰਾਜਸੀ ਵੰਡ ਕਾਰਣ ਹਰਿਆਣਾ ਵੱਖਰਾ ਪ੍ਰਾਂਤ ਬਣਾ ਦਿੱਤਾ ਗਿਆ ਹੈ ਅਤੇ ਇਹ ਰਾਜਸੀ ਵੰਡ ਸਾਰੇ ਆਗੂਆਂ ਨੇ ਪਰਵਾਨ ਕਰ ਲਈ ਹੈ ਤਾਂ ਲੋਕ ਇਹ ਸਮਝਣ ਲਗ ਪਏ ਹਨ ਕਿ ਸ਼ਾਇਦ ਉਧਰ ਕੋਈ ਵੀ ਪੰਜਾਬੀ ਨਹੀਂ



*Original with:*
Kulbir Singh Sidhu IAS Mohali
*Digitized by:*
Panjab Digital Library

ਬੋਲਦਾ ਪਰ ਰਾਜ ਬਦਲਣ ਨਾਲ ਭਾਸ਼ਾ ਦਾ ਸਾਂਸਕ੍ਰਿਤਿਕ ਵਿਰਸਾ ਖਤਮ ਨਹੀਂ ਹੋ ਜਾਂਦਾ। ਇਸ ਪ੍ਰਸੰਗ ਵਿਚ ਪੰਜਾਬੀ ਭਾਸ਼ਾ ਕਨਵੈਨਸ਼ਨ ਦੀ ਸੱਤਵੀਂ ਕਾਨਫਰੰਸ ਸਮੇਂ ਡਾ. ਹਰਕੀਰਤ ਸਿੰਘ, ਪੰਜਾਬੀ ਯੂਨੀਵਰਸਿਟੀ ਨੇ 'ਪੰਜਾਬੀ ਦੀਆਂ ਹੱਦਾਂ' ਨਾਮੀ ਪੇਪਰ ਪੜ੍ਹਿਆ ਸੀ, ਉਸ ਵਿਚ ਹਰਿਆਣੇ ਦੀ ਬੋਲੀ ਬਾਰੇ ਚਰਚਾ ਕਰਦੇ ਹੋਏ ਡਾ:ਸਾਹਿਬ ਨੇ ਦਸਿਆ ਹੈ ਕਿ ਜ਼ਿਲ੍ਹਾਹਿਸਾਰ ਦੀ ਤਹਿਸੀਲ ਹਿਸਾਰ ਦੇ ਟੋਹਾਣਾ ਬਲਾਕ ਵਿਚ 84 ਪਿੰਡਾਂ ਵਿਚ ਨਿਰੋਲ ਮਲਵਈ ਉਪ-ਭਾਸ਼ਾ ਬੋਲਣ ਵਾਲੇ ਜੱਟ ਸਿੱਖ ਹਨ ਅਤੇ ਬਾਕੀ ਪਿੰਡਾਂ ਵਿਚ ਪੱਛਮੀ ਪੰਜਾਬ ਤੋਂ ਆਏ ਲੋਕ ਪੰਜਾਬੀ ਸਹੀ ਬੋਲਦੇ ਹਨ। ਤਹਿਸੀਲ ਫਤਿਆਬਾਦ ਵਿਚ ਲਗਭਗ 60% ਲੋਕ ਪੰਜਾਬੀ, ਕੇਵਲ ਛੇ ਪਿੰਡ ਬਾਂਗੜੂ ਅਤੇ ਪੰਜ ਪਿੰਡ ਪੁਰਾਣੀ ਉਪ-ਭਾਸ਼ਾ ਬੋਲਦੇ ਹਨ।

ਤਹਿਸੀਲ ਸਰਸਾ ਦੀ 2/3 ਆਬਾਦੀ ਪੰਜਾਬੀ ਬੋਲਦੀ ਹੈ। ਜ਼ਿਲ੍ਹਾਂ ਕਰਨਾਲ ਵਿੱਚ ਕੁਝ ਪਿੰਡ ਪਵਾਧੀ ਬੋਲਦੇ ਹਨ ਪਰ ਬਹੁਤੇ ਪਿੰਡਾਂ ਵਿੱਚ ਪੱਛਮੀ ਪੰਜਾਬ ਅਤੇ ਮਾਝੇ ਪੰਜਾਬ ਵਿੱਚੋਂ ਗਹੇ ਹੋਏ ਲੋਕ ਵੱਸੇ ਹੋਏ ਹਨ। ਸ਼ਾਹਬਾਦ, ਮਾਰਕੰਡੇ ਦੀ ਪੂਰੀ ਵੱਸੋਂ ਪੰਜਾਬੀ ਬੋਲਦੀ ਹੈ। ਇਸ ਤੋਂ ਇਲਾਵਾ ਤਹਿਸੀਲ ਥਾਨੇਸਰ ਦੇ ਲਗਭਗ 75% ਪਿੰਡ ਪਜਾਬੀ ਬੋਲਦੇ ਹਨ। ਜ਼ਿਲ੍ਹਾ ਅੰਬਾਲਾ ਵਿਚ ਅਣਗਿਣਤ ਪੰਜਾਬੀ ਜਾ ਵੱਸੇ ਹਨ। ਅੰਬਾਲੇ ਦੇ ਪਿੰਡਾਂ ਵਿਚ ਪੰਜਾਬੀ ਦੀ ਉਪ-ਭਾਸ਼ਾ ਪਵਾਧੀ ਬੋਲੀ ਜਾਂਦੀ ਹੈ। ਅੰਬਾਲਾ ਸ਼ਹਿਰ ਅਤੇ ਛਾਉਣੀ ਵਿਚ ਪੰਜਾਬੀ ਬੋਲਦੇ ਲੋਕ ਛਾਏ ਹੋਏ ਹਨ।

ਪੰਜਾਬੀ ਦੀਆਂ ਉਪਬੋਲੀਆਂ ਵਿੱਚ ਪੁਆਧੀ ਦਾ ਵੀ ਕਾਫੀ ਮਹਤਵਪੂਰਨ ਸਥਾਨ ਹੈ। ਇਸ ਬੋਲੀ ਦਾ ਖੇਤਰ ਜ਼ਿਲ੍ਹਾ ਰੋਪੜ, ਪਟਿਆਲੇ ਦਾ ਪੂਰਬੀ ਹਿੱਸਾ, ਮਾਲੇਰਕੋਟਲਾ, ਸਤਲੁਜ ਦੇ ਨਾਲ ਲਗਦੀ ਲੁਧਿਆਣੇ ਦੀ ਗੁੱਠ ਆਦਿ ਤੱਕ ਫੈਲਿਆ ਹੋਇਆ ਹੈ। ਪੁਆਧੀ ਇੱਕ ਅਜਿਹੀ ਸਰਹੱਦੀ ਇਲਾਕੇ ਵਿੱਚ ਸਥਿਤ ਹੈ ਜਿੱਥੇ ਇੱਕ ਪਾਸੇ ਮਲਵਈ ਅਤੇ ਦੂਸਰੇ ਪਾਸੇ ਬਾਂਗਰੂ ਬੋਲੀ ਦੇ ਇਲਾਕੇ ਲਗਦੇ ਹਨ। ਇਸ ਲਈ ਇਸ ਬੋਲੀ ਉਪਰ ਮਲਵਈ ਅਤੇ ਬਾਂਗਰੂ ਦਾ ਕਾਫੀ ਪ੍ਰਭਾਵ ਦੇਖਿਆ ਜਾ ਸਕਦਾ ਹੈ। ਇਸ ਦੇ ਪੜਨਾਂਵ ਦੇਖੋ: ਹਮਾਨੂੰ (ਸਾਨੂੰ) ਤੁਹਾਨੂੰ (ਤੁਹਾਨੂੰ) ਮ੍ਹਾਰੇ ਥਾਰੇ (ਸਾਡੇ, ਤੁਹਾਡੇ)। ਸੰਬੰਧਕਾਂ ਵਿੱਚ ਗੈਲ (ਨਾਲ), ਬਿੱਚ ਮਾ (ਵਿੱਚ), ਲਵੇ (ਨੇੜੇ) ਓੜੀ (ਤਰਫ) ਆਦਿਕ ਸ਼ਬਦ ਵਿਸ਼ੇਸ਼ ਹਨ। 'ਜੀ' ਦੀ ਜਗ੍ਹਾਂ ਤੀ ਸ਼ਬਦ ਵਰਤਿਆ ਜਾਂਦਾ ਹੈ। ਜਿਵੇਂ ਉਹ ਆਇਆ ਤੀ, ਉਹ ਆਈਆਂ ਤੀਆਂ ਸਨ। ਪੁਆਧੀ ਵਿਚਲੀ ਗਲਬਾਤ ਦਾ ਇੱਕ ਨਮੂਨਾ ਵੇਖੋ:

ਰੈ ਬਲਦੇਬ ਤੌਂ ਕਿਥੈ ਜਾਹਾਂ ?/ ਕਿਤੇ ਬੀ ਨੀਂ/ ਤੌਂ ਝੂਠ ਕਦ ਤੇ ਬੋਲਣ ਲਗ ਗਿਆ ?/ ਕਿਉਂ ਇਸ ਮਾਂ ਝੂਠ ਕੀ ਕੇੜ੍ਹੀ ਬਾਤ ਐ।



Original with:
Kulbir Singh Sidhu IAS Mohali
Digitized by:
Panjab Digital Library

## ਦੁਆਬੀ ਬੋਲੀ :

ਪੰਜਾਬ ਦੇ ਦੁਆਬੇ ਇਲਾਕੇ ਦੀ ਉਪਭਾਸ਼ਾ ਦਆਬੀ ਹੈ। ਦੁਆਬੀ ਪੰਜਾਬ ਦੇ ਸਤਲੁਜ ਅਤੇ ਬਿਆਸ ਦੇ ਦਰਮਿਆਨ ਸਥਿਤ ਇਲਾਕੇ ਵਿੱਚ ਬੋਲੀ ਜਾਣ ਵਾਲੀ ਬੋਲੀ ਹੈ। ਇਸ ਭਾਸ਼ਾ ਬਾਰੇ ਡਾ.ਗ੍ਰੀਅਰਸਨ ਨੇ ਕੋਈ ਵਿਸ਼ੇਸ਼ ਜ਼ਿਕਰ ਨਹੀਂ ਕੀਤਾ ਬਲਕਿ ਇਸ ਨੂੰ ਮਾਝੀ ਅਤੇ ਮਲਵਈ ਦੀਆਂ ਰਲਵੀਆਂ ਵਿਸ਼ੇਸ਼ਤਾਵਾਂ ਵਾਲੀ ਬੋਲੀ ਦੱਸਿਆ ਹੈ। ਡਾ.ਹਰਕੀਰਤ ਸਿੰਘ ਦਾ ਕਥਨ ਹੈ ਕਿ ਜ਼ਿਲ੍ਹਾ ਜਲੰਧਰ, ਹੁਸ਼ਿਆਰਪੁਰ ਤੇ ਕਪੂਰਥਲਾ ਦੀ ਬੋਲੀ ਨੂੰ ਦੁਆਬੀ ਕਿਹਾ ਜਾਂਦਾ ਹੈ। ਇਸ ਪ੍ਰਸੰਗ ਵਿੱਚ ਡਾ.ਐੱਸ.ਐੱਸ.ਜੋਸ਼ੀ ਲਿਖਦਾ ਹੈ ਕਿ ਇਹ ਇੱਕ ਵੱਖਰੀ ਬੋਲੀ ਹੈ। ਇਸ ਵਿੱਚ ਵ ਅਤੇ ਬ ਧੁਨੀਆਂ ਦਾ ਅੰਤਰ-ਵਟਾਂਦਰਾ ਹੋ ਜਾਂਦਾ ਹੈ। ਵ ਦੀ ਬਜਾਇ ਬ ਧੁਨੀ ਦਾ ਪ੍ਰਯੋਗ ਕੀਤਾ ਜਾਂਦਾ ਹੈ। ਜਿਵੇਂ ਬਾਗਾਂ (ਵਾਗਾਂ), ਬਾਰਨਾ (ਵਾਰਨਾ) ਆਦਿਕ। ਇਵੇਂ, ਜਿਵੇਂ, ਕਿਵੇਂ, ਦੀ ਥਾਂ ਇਦਾਂ, ਉਦਾਂ, ਕਿਦਾਂ ਆਦਿਕ ਸ਼ਬਦ ਵਰਤੇ ਜਾਂਦੇ ਹਨ। ਭਵਿੱਖਕਾਲੀ ਕਿਰਿਆ ਰੂਪਾਂ ਦਾ ਉਚਾਰਣ ਮਲਵਈ ਨਾਲ ਕਾਫੀ ਮਿਲਦਾ ਜੁਲਦਾ ਹੈ। ਜਿਵੇਂ ਆਮਾਂਗਾ, ਜਾਮਾਂਗਾ, ਖਾਊਂਗਾ, ਬੇਚੂੰਗਾ ਆਦਿਕ। ਦੁਆਬੀ ਦੇ ਕੁਝ ਵਿਸ਼ੇਸ਼ ਸ਼ਬਦ ਇਸ ਪ੍ਰਕਾਰ ਹਨ: ਗੱਭੇ (ਵਿਚਕਾਰ), ਘੇ (ਘਿਓ), ਪੇ (ਪਿਓ), ਬੀਬੀ (ਮਾਂ) ਆਦਿਕ।

**ਭਟਿਆਣੀ ਭਾਵ ਰਾਜਸਥਾਨੀ ਭਾਸ਼ਾ:** ਭੱਟੀ, ਰਾਜਪੂਤਾਂ ਦਾ ਪੁਰਾਣਾ ਕਬੀਲਾ ਹੈ, ਜੋ ਮੁਸਲਮਾਨ ਹੋ ਗਿਆ ਹੈ। ਇਨ੍ਹਾਂ ਦੀ ਵਸੋਂ ਕਾਰਣ ਜ਼ਿਲ੍ਹਾ ਫੀਰੋਜ਼ਪੁਰ ਦਾ ਕੁਝ ਭਾਗ ਤੇ ਉਤਰੀ ਬੀਕਾਨੇਰ ਦਾ ਨਾਲ ਲਗਵਾਂ ਹਿਸਾ ਭਟੀਆਣਾ ਜਾਂ ਭੱਟੀ ਦੇਸ ਕਹਾਉਂਦਾ ਹੈ। ਇਨ੍ਹਾਂ ਭੱਟੀਆਂ ਦੀ ਬੋਲੀ ਹੈ ਭਟਿਆਣੀ, ਜੋ ਕਿ ਰਾਜਸਥਾਨੀ ਦੀ ਸਰਹੱਦੀ ਉਪਬੋਲੀ ਬਾਗੜੀ ਨਾਲ ਰਲੀ ਮਿਲੀ ਹੈ। ਇਹ ਮੁਸਲਮਾਨ ਭੱਟੀ ਰਾਜਪੂਤ ਆਪਣੇ ਆਪ ਨੂੰ ਰਾਠੌਰ ਸਦਾਉਂਦੇ ਹਨ, ਇਸ ਲਈ ਇਸ ਨੂੰ ਰਾਠੌਰੀ ਵੀ ਕਹਿ ਦਿਤਾ ਜਾਂਦਾ ਹੈ।

ਕੁਝ ਮੁਸਲਮਾਨ ਪੱਛਮ ਵਲੋਂ ਆ ਕੇ ਜ਼ਿਲ੍ਹਾ ਹਿਸਾਰ ਦੀ ਘੱਗਰ ਵਾਦੀ ਵਿਚ ਵਸੇ, ਇਨ੍ਹਾਂ ਨੂੰ 'ਪਚਾਧੇ' ਜਾ 'ਰਾਠ' ਆਖਿਆ ਜਾਂਦਾ ਹੈ। ਡਾ:ਗ੍ਰੀਅਰਸਨ ਨੇ ਇਨ੍ਹਾਂ ਦੀ ਬੋਲੀ ਨੂੰ ਰਾਠੀ ਨਾਂ ਹੇਠ ਅੱਡਰੀ ਉਪਬੋਲੀ ਗਿਣਿਆ ਹੈ, ਇਹ ਰਾਠੀ ਜਾਂ ਪਚਾਧੀ ਵੀ ਭਟਿਆਣੀ ਦਾ ਹੀ ਇਥ ਉਪ-ਰੂਪ ਹੈ। ਕੇਵਲ ਫਰਕ ਇਤਨਾ ਹੈ ਕਿ ਰਾਠੀ ਉਤੇ ਬਾਂਗਰੂ ਦਾ ਕੁਝ ਪ੍ਰਭਾਵ ਹੈ ਤੇ ਭਟਿਆਣੀ ਉਤੇ ਬਾਗੜੀ ਦਾ। ਦੋਹਾਂ ਦੀ ਵੰਨਗੀ ਲਓ-

### ਭਟਿਆਣੀ ਦਾ ਨਮੂਨਾ-

ਹੇਕ ਆਦਮੀ ਦੇ ਦੋਇ ਪੂਤ ਹਾ। ਉਸਦੇ ਛੋਟੇ ਪੂਤ ਪਿਉ ਨੂੰ ਅੱਖਾ, ਹੇ ਪਿਊ !



Original with:
Kulbir Singh Sidhu IAS Mohali
Digitized by:
Panjab Digital Library

ਮਾਲ ਬਿਚ ਜੇੜ੍ਹਾ ਹਿਸਾ ਹੋਵੇ, ਮੰਨੂੰ ਦੇਹੇ। ਉਸਨੂੰ ਤਦਾਂ ਮਾਲ ਬਾਂਟ ਦੀਤਾ। ਫੇਰ ਦਿਹਾੜੇ ਨਹੀਂ ਹੋਏ, ਛੋਟਾ ਪੂਤ ਸਭ ਕੁਝ ਕੱਠਾ ਕਰਕੇ ਦੂਰ ਦੇਸ ਜਾਂਦਾ ਰਹਾ ਔਰ ਉਥੇ ਲੁਚਪਣੇ ਵਿਚੇ ਆਪਣਾ ਮਾਲ ਗਮਾ ਦਿਤਾ। ਵੋ ਉਸ ਦੇਸ ਦੇ ਰੈਹਣੇ ਵਾਲਾ ਦਾ ਨੌਕਰ ਹੋ ਗਇਆ। ਉਸਨੇ ਤਿਸਨੂੰ ਆਪਣੇ ਖੇਤਰ ਵਿਚ ਸੂਰਨੂੰ ਚਰਾਵਣ ਘਾਲਾ। ਔਰ ਉਹ ਉਨ ਛੀਲੜਾਂ ਨਾਲ ਅਪਣਾ ਢਿਡ ਭਰਣਾ ਚ੍ਹਾਤਾ ਥਾ, ਜਿਨ੍ਹਾਂ ਨੂੰ ਸੂਰ ਖਾਂਦੇ ਹਾ। ਜਦਾਂ ਉਸਨੂੰ ਖੇਤਾ ਆਇਆ ਤਦਾਂ ਵੋ ਉਠ ਕੇ ਆਪਦੇ ਪੀਊ ਦੇ ਪਾਸ ਗਿਆ। ਅਗਰ ਵੋ ਦੂਰ ਹਾ, ਤਦਾਂ ਪੀਊ ਉਸ ਨੂੰ ਦੇਖਤੇ ਤਰਸ ਕੀਤਾ ਔਰ ਭਾਜ ਕੇ ਉਸ ਨੂੰ ਗਲ ਨਾਲ ਲਗਾਤੇ ਚੂੰਮਾ। ਪਿਊ ਨੇ ਆਪ ਦੇ ਨੌਕਰਾਂ ਨੂੰ ਅੱਖਾ, ਪੁਤ੍ਰ ਨੂੰ ਧੀਗੜੇਂ ਅਛੇ ਪਧਾਵੋ ਔਰ ਉਸ ਦੇ ਹੱਥ ਬਿਚ ਮੁੱਦੜੀ ਔਰ ਪੇਰੀਂ ਜੂਤੀ ਘਤਾਵੋ। ਤਦਾਂ ਵੋ ਮਜ਼ੇ ਕਰਣੇ ਲਗੇ।

## ਰਾਜਸਥਾਨੀ ਭਾਸ਼ਾ ਦੀ ਵੰਨਗੀ ਵਜੋਂ:-

ਸ਼੍ਰੀ ਕੁਲਬੀਰ ਸਿੰਘ ਸਿੱਧੂ, ਆਈ.ਏ.ਐੱਸ. ਕੀ ਚੁਨਾਵ ਪ੍ਰਯਵੇਸਕ ਕੇ ਰੂਪ ਮੇਂ ਝੁੰਨਝਨੂੰ (ਰਾਜਸਥਾਨ) ਜ਼ਿਲ੍ਹੇ ਕੀ ਯਾਤਰਾ ਕੇ ਸੰਬੰਧ ਮੇਂ ਵਿਚਾਰਾਭਿਯਕਤੀ

5 ਮਈ 2004 ਕੋ ਦਿਨ ਝੁੰਨਝਨੂੰ ਜ਼ਿਲ੍ਹਾ ਮੈਂ ਲੋਕਸਭਾ ਚੁਨਾਵ ਕੈ ਵਾਸਤੈ ਬੋਟਾਂ ਕੋ ਦਿਨ ਹੋ। ਆਪ ਈ ਮੌਕਾ ਪਰ ਭਾਰਤ ਨਿਰਵਾਚਨ ਆਯੋਗ ਕੀ ਔਰ ਸੂ ਪ੍ਰਯਵੇਸਕ ਬਣ ਕਰ ਮਾਰ੍ਹੇ ਜ਼ਿਲ੍ਹਾ ਪਧਾਰਿਆ। ਅਪਰੈਲ ਅਰ ਮਈ ਮਹੀਨਾਂ ਮੇਂ ਆਪ ਰੇ ਸਾਥ ਮਾਹਣੇ ਚੁਨਾਵ ਰੋ ਕਾਮ ਕਾਜ ਕਰਣ ਰੋ ਮੌਕੋ ਮਿਲਿਓ, ਓ ਮਾਰੈ ਵਾਸਤੇ ਭੋਤ ਹੀ ਖੁਸ਼ੀ ਰੀ ਬਾਤ ਹੀ। ਜਿਣ ਢੰਗ ਸੂ ਆਪ ਝੁੰਨਝਨੂੰ ਮੈਂ ਦਿਨ ਗੁਜਾਰਯਾ, ਵੇ ਇਸੀ ਯਾਦ ਛੋੜ ਕਰ ਗਿਆ ਕਿ ਆਜ ਭੀ ਅਧਿਕਾਰੀਆਂ ਅਰ ਅਠੈ ਕੀ ਜਨਤਾ ਮੇਂ ਆਪ ਰੇ ਮਿਲਣਸਾਰ ਸਵਭਾਵ ਅਰ ਆਪ ਰੈ ਕਾਮ ਕਾਜ ਕੈ ਤੌਰ ਤਰੀਕਾ ਰੀ ਬਾਤਾਂ ਹੋਤੀ ਰਵੈ।

ਵਾਸਤਵ ਮੈ ਚੁਣਾਵਾਂ ਰੀ ਟੇਮ ਅਧਿਕਾਰੀਆਂ ਨੈ ਭੋਤ ਸਜਗਤਾ ਸੂੰ ਕਾਮ ਕਰਣੋ ਪੜੈ। ਅਠੈ ਰਾ ਅਧਿਕਾਰੀ ਭੀ ਆਪ ਰੀ ਕਸ਼ਮਤਾ ਮੁਜਬ ਯੋ ਕਾਮ ਕਰ ਪਾਏ। ਆਪ ਜਿਸ ਢੰਗ ਸੂ ਅਠੈ ਰੀ ਸੰਸਕ੍ਰਿਤੀ, ਅਠੈ ਰੈ ਰਹਿਣ ਸਹਿਣ ਅਰ ਅਠੈ ਰੈ ਖਾਣ-ਪਾਣ ਵ ਬੋਲੀ ਚਾਲੀ ਮੈ ਰਚ-ਬਸ ਕਰ ਚੁਨਾਵ ਰਾ ਕਾਮ ਮੈ ਅੰਜਾਮ ਦਿਰਾਓ, ਬਾ ਏਕ ਖਾਸ ਬਾਤ ਹੀ। ਆਪ ਪੈਲੀ ਹੀ ਬੈਠਕ ਮਾਯੇ ਅਧਿਕਾਰੀਆਂ ਰੋ ਦਿਲ ਜੀਤ ਲਿਓ। ਖਾਸ ਬਾਤ ਯਾ ਰਹੀ ਕਿ ਚੁਨਾਵ ਜਿਸਾ ਖਾਸ ਅਰ ਕਠਿਨ ਕਾਮ ਨੈ ਭੀ ਆਪ ਸਹਿਜ ਅਰ ਰੋਚਕ ਢੰਗ ਸੂੰ ਕਰਨੈ ਕੀ ਪ੍ਰੇਰਣਾ ਅਧਿਕਾਰੀਆਂ ਨੈ ਦੀ। ਆਪ ਰੀ ਈ ਪ੍ਰੇਰਣਾ ਰੋ ਭੀ ਨਤੀਜੋ ਹੋ ਕੀ ਸਗਲਾ ਅਧਿਕਾਰੀ ਏਕ ਟੀਮ ਭਾਵਨਾ ਸੂ ਜ਼ਿਲ੍ਹਾ ਮੈ ਕਾਮ ਕਰੀਓ ਅਰ ਪੈਲੀ ਬਾਰ ਬਿਨ੍ਹਾਂ ਕੋਈ ਘਟਨਾ ਅਪਰਾਧ ਕੈ ਜ਼ਿਲ੍ਹਾ ਮਾਯੇ ਚੁਨਾਵਾਂ ਰੋ ਕਾਮ ਸੰਪੰਨ ਹੋਯੋ।



*Original with:*
Kulbir Singh Sidhu IAS Mohali
*Digitized by:*
Panjab Digital Library

ਕਈ ਮੌਕਾਂ ਪਰ ਆਪ ਰਾਜਸਥਾਨੀ ਚੂੰਨੜੀ ਰੋ ਸਾਫੋ ਬਾਂਧਿਓ, ਬੜੇ ਚਾਵ ਸੂੰ ਆਪ ਅਠੈ ਰੋ ਦੇਸੀ ਖਾਣੋ ਬਾਜਰੇ ਰੀ ਰੋਟੀ ਅਰ ਸਾਂਗਰੀ ਰੋ ਸਾਗ ਜੀਮਿਓ; ਛਾਛ ਰਾਬੜੀ ਛਕਿਉ ਅਰ ਲੋਗਾਂ ਸੂੰ ਮਿਲਣੈ ਰੀ ਟੇਮ ਆਪ ਬਾਤਚੀਤ ਮੈ ਰਾਜਸਥਾਨੀ ਭਾਸਾ ਰਾ ਮੀਠਾ ਮੀਠਾ ਸ਼ਬਦ ਅਰ ਵਾਕਯਾ ਕਾਮ ਮੈ ਲਿਯਾ ਜਿਣ ਸੂ ਆਪ ਅਠੈ ਰਾ ਲੋਗਾਂ ਕੈ ਦਿਲ ਦਿਮਾਗ ਮੈ ਰਚ ਬਸਗਾ। ਈਸਾ ਗੁਣ ਹਰ ਆਦਮੀ ਮੈ ਕੋਣੀ ਮਿਲ ਸਕੈ। ਚਾਹੈ ਅਧਿਕਾਰੀ ਹੋ ਯਾ ਕਰਮਚਾਰੀ ਯਾ ਜਨਤਾ ਕੋ ਕੋਈ ਆਦਮੀ, ਜਿਕੋ ਭੀ ਆਪ ਰੈ ਸੰਪਰਕ ਮੈਂ ਆਯੋ, ਵੋ ਆਪ ਸੂੰ ਘਣੋ ਪ੍ਰਭਾਵਿਤ ਹੋਯੋ।

ਚੁਨਾਵ ਤੋ ਇਣ ਸੂ ਪੈਲੀ ਭੀ ਭੋਤ ਹੋਯਾ ਹੈ ਅਰ ਆਗੈ ਭੀ ਹੋਵੈਗਾ ਪਣ ਆਪ ਰੈ ਸਾਨਿਧਯ ਮੈ ਹੋਯਾ ਲਾਰਲਾ ਚੁਣਾਵਾਂ ਕੀ ਬਾਤ ਹੀ ਕੁਛ ਔਰ ਹੀ। ਯੇ ਸਗਲੀ ਯਾਦਾਂ ਮਾਰੈ ਅਰ ਮਾਰੈ ਜ਼ਿਲ੍ਹਾ ਕੀ ਜਨਤਾ ਕੈ ਦਿਲ ਦਿਮਾਗ ਮਾਯੈ ਬਰਸਾਂ ਤਕ ਬਣੀ ਰਵੈਗੀ। ਕਈ ਬਾਰ ਮੈਂ ਖੁਦ ਭੀ ਸੋਚੂੰ ਹੂੰ ਕੀ ਪ੍ਰਸ਼ਾਸਨਿਕ ਅਧਿਕਾਰੀਆਂ ਰੈ ਕਾਮ ਕਾਜ ਕਰਨੈ ਕੋ ਢੰਗ ਯਦੀ ਆਪ ਜਿਸੋ ਹੋ ਜਾਵੈ ਤੋ ਪ੍ਰਸ਼ਾਸਨ ਅਰ ਜਨਤਾ ਰੈ ਬੀਚ ਕੋ ਫਾਸਲੋ ਕਾਫੀ ਕਮ ਹੋ ਸਕੈ। ਮੈਂ ਤੋ ਖੁਦ ਏਕ ਛੋਟਾ ਸਾ ਗਾਂਵ ਮਾਯੈ ਪਲਯੋ-ਬੜਿਓ ਅਧਿਕਾਰੀ ਹੂੰ ਇਣ ਵਾਸਤੈ ਕਾਮ ਕਾਜ ਕਰਣੈ ਕਾ ਦੇਸੀ ਢੰਗ ਮੈ ਆਛੀ ਤਰਹਾ ਸਮਝੂੰ ਭੀ ਹੂੰ ਅਰ ਮਾਣੈ ਈਸਾ ਤੌਰ ਤਰੀਕਾ ਘਣਾ ਆਚਛਿਆ ਭੀ ਲਾਗੈ।

ਮਾਨੈ ਊਪਰ ਭੀ ਈ ਬਾਤ ਰੋ ਬਖਾਣ ਕਰੀਓ ਹੈ ਅਰ ਏਕ ਬਾਰ ਫੇਰ ਕਹਿਣੋ ਚਾਵੂੰ ਹੂੰ ਕਿ ਝੁੰਨਝਨੂੰ ਮੈ ਆਪ ਰੇ ਸਾਥ ਗੁਜਾਰਿਓ ਏਕ ਏਕ ਦਿਨ ਅਰ ਏਕ ਏਕ ਪਲ ਈਤੋ ਮਨ ਭਾਯੋ ਕਿ ਮਹੈ ਕਦੇ ਹੀ ਈ ਗੁਜਰਿਆ ਸਮੈ ਨੈ ਭੂਲ ਨਹੀਂ ਸਕਾਂਗਾ। ਭਗਵਾਨ ਸੂੰ ਪ੍ਰਾਰਥਨਾ ਹੈ ਕਿ ਆਪ ਹਮੇਸ਼ਾ ਨਿਰੋਗ ਅਰ ਭਲਾ-ਚੰਗਾ ਰਹਿਵੋ ਅਰ ਜਨਤਾ ਕੀ ਸੇਵਾ ਕਰਤਾ ਰੈਵੋ।

ਮਾਰੀ ਔਰ ਸੂੰ, ਮਾਰੈ ਜ਼ਿਲ੍ਹਾ ਕਾ ਸਗਲਾ ਅਧਿਕਾਰੀਆਂ ਅਰ ਸਗਲੀ ਜਨਤਾ ਕਾਣੀ ਸੂੰ ਆਪ ਰੈ ਵਾਸਤੈ ਘਣੀ-ਘਣੀ ਸ਼ੁਭ ਕਾਮਨਾਵਾਂ ਸਵੀਕਾਰ ਕਰੋ। ਮਾਣੈ ਵਿਸ਼ਵਾਸ ਹੈ ਕਿ ਆਪ ਈ ਜ਼ਿਲ੍ਹਾ ਊਪਰ ਅਰ ਮਾਰੈ ਊਪਰ ਆਪ ਰੋ ਪ੍ਰੇਮ ਭਾਵ ਯੂੰ ਹੀ ਬਣਾਯੋ ਰਾਖੋਗਾ।

ਘਣਾ ਮਾਨ-ਸੰਮਾਨ ਕੈ ਸਾਥ।

ਸਦੈਵ ਹੀ ਆਪਕਾ,
ਕੂੰਜੀ ਲਾਲ ਮੀਣਾ
ਕਲੈਕਟਰ ਏਵਮ ਜ਼ਿਲ੍ਹਾ ਮੈਜਿਸਟਰੇਟ
ਝੁੰਨਝਨੂੰ (ਰਾਜਸਥਾਨ)



*Original with:*
Kulbir Singh Sidhu IAS Mohali
*Digitized by:*
Panjab Digital Library

## ਉਪਰੋਕਤ ਰਾਜਸਥਾਨੀ ਭਾਸ਼ਾ ਦੀ ਵੰਨਗੀ ਦਾ ਅਨੁਵਾਦ:-

ਸ: ਕੁਲਬੀਰ ਸਿੰਘ ਸਿੱਧੂ, ਆਈ.ਏ.ਐੱਸ. ਦੀ ਚੋਣ ਨਿਰੀਖਕ ਦੇ ਰੂਪ ਵਿੱਚ ਜ਼ਿਲ੍ਹਾ ਝੁੰਨਝਨੂੰ (ਰਾਜਸਥਾਨ) ਵਿਖੇ ਇਲੈਕਸ਼ਨ ਡਿਊਟੀ ਦੇ ਸੰਬੰਧ ਵਿੱਚ ਵਿਚਾਰਾਭਿਯਕਤੀ:

5 ਮਈ 2004 ਦਾ ਦਿਨ ਝੁੰਨਝਨੂੰ ਜ਼ਿਲ੍ਹੇ ਵਿੱਚ ਲੋਕ ਸਭਾ ਚੋਣਾਂ ਦੇ ਲਈ ਵੋਟਾਂ ਦਾ ਦਿਨ ਸੀ। ਇਸ ਮੌਕੇ ਤੇ ਤੁਸੀਂ ਭਾਰਤੀ ਚੋਣ ਕਮਿਸ਼ਨ ਵੱਲੋਂ ਬਤੌਰ ਨਿਰੀਖਕ ਸਾਡੇ ਜ਼ਿਲ੍ਹੇ ਵਿੱਚ ਆਏ। ਅਪ੍ਰੈਲ ਅਤੇ ਮਈ ਮਹੀਨੇ ਵਿੱਚ ਤੁਹਾਡੇ ਨਾਲ ਚੋਣਾਂ ਦੇ ਕੰਮ ਕਾਜ ਕਰਨ ਦਾ ਮੌਕਾ ਮਿਲਿਆ ਜੋ ਕਿ ਸਾਡੇ ਲਈ ਬਹੁਤ ਖੁਸ਼ੀ ਦੀ ਗੱਲ ਸੀ। ਜਿਸ ਢੰਗ ਨਾਲ ਤੁਸੀਂ ਝੁੰਨਝਨੂੰ ਵਿੱਚ ਦਿਨ ਗੁਜ਼ਾਰੇ ਉਹ ਇਸ ਤਰ੍ਹਾਂ ਦੀ ਯਾਦ ਛੱਡ ਗਏ ਕਿ ਅੱਜ ਵੀ ਅਧਿਕਾਰੀ ਅਤੇ ਸਾਰੀ ਜਨਤਾ ਵਿੱਚ ਤੁਹਾਡੇ ਮਿਲਣਸਾਰ ਸੁਭਾਅ ਅਤੇ ਕੰਮ ਕਾਜ ਦੇ ਤੌਰ-ਤਰੀਕੇ ਦੀਆਂ ਗੱਲਾਂ ਹੁੰਦੀਆਂ ਰਹਿੰਦੀਆਂ ਹਨ।

ਅਸਲ ਵਿੱਚ ਚੋਣਾਂ ਦੇ ਸਮੇਂ ਅਧਿਕਾਰੀਆਂ ਨੂੰ ਬਹੁਤ ਚੌਕਸੀ ਨਾਲ ਕੰਮ ਕਰਨਾ ਪੈਂਦਾ ਹੈ। ਸਾਰੇ ਅਧਿਕਾਰੀ ਵੀ ਤੁਹਾਡੀ ਯੋਗਤਾ ਦੇ ਮੁਤਾਬਿਕ ਕੰਮ ਕਰ ਸਕੇ। ਤੁਸੀਂ ਜਿਸ ਢੰਗ ਨਾਲ ਸਾਡੀ ਸੰਸਕ੍ਰਿਤੀ, ਰਹਿਣ-ਸਹਿਣ, ਖਾਣ-ਪੀਣ ਅਤੇ ਬੋਲ-ਚਾਲ ਵਿੱਚ ਰਚ-ਮਿਚ ਕੇ ਚੋਣਾਂ ਦਾ ਕੰਮ ਸਿਰੇ ਚੜ੍ਹਾਇਆ ਉਹ ਇੱਕ ਖਾਸ ਗੱਲ ਸੀ। ਤੁਸੀਂ ਪਹਿਲੀ ਹੀ ਮੀਟਿੰਗ ਵਿੱਚ ਸਾਰੇ ਅਧਿਕਾਰੀਆਂ ਦਾ ਦਿਲ ਜਿੱਤ ਲਿਆ। ਖਾਸ ਗੱਲ ਇਹ ਰਹੀ ਕਿ ਚੋਣਾਂ ਜਿਹਾ ਖਾਸ ਤੇ ਮੁਸ਼ਕਲ ਕੰਮ ਵੀ ਤੁਸੀਂ ਸਹਿਜ ਅਤੇ ਰੋਚਕ ਢੰਗ ਨਾਲ ਅਧਿਕਾਰੀਆਂ ਨੂੰ ਕਰਨ ਦੀ ਪ੍ਰੇਰਨਾ ਦਿੱਤੀ। ਤੁਹਾਡੀ ਇਸੀ ਪ੍ਰੇਰਨਾ ਦੇ ਨਤੀਜੇ ਵਜੋਂ ਹੀ ਸਾਰੇ ਅਧਿਕਾਰੀਆਂ ਨੇ ਟੀਮ ਭਾਵਨਾ ਨਾਲ ਜ਼ਿਲ੍ਹੇ ਵਿੱਚ ਕੰਮ ਕੀਤਾ ਅਤੇ ਪਹਿਲੀ ਵਾਰ ਬਿਨ੍ਹਾਂ ਕਿਸੀ ਘਟਨਾ ਅਤੇ ਅਪਰਾਧ ਦੇ ਬਿਨ੍ਹਾਂ ਚੋਣਾਂ ਦਾ ਕੰਮ ਨੇਪਰ੍ਹੇ ਚੜ੍ਹਿਆ।

ਕਈ ਮੌਕਿਆਂ ਤੇ ਤੁਸੀਂ ਰਾਜਸਥਾਨੀ ਚੁਨਰੀ ਦੀ ਪੱਗ ਬੰਨ੍ਹੀ। ਬਹੁਤ ਹੀ ਚਾਅ ਨਾਲ ਸਾਡਾ ਦੇਸੀ ਖਾਣਾਂ ਬਾਜਰੇ ਦੀ ਰੋਟੀ ਅਤੇ ਕੇਰ ਸਾਂਗਰੀ ਦਾ ਸਾਗ ਖਾਧਾ ਅਤੇ ਛਾਛ ਰਾਬੜੀ ਪੀਤੀ ਅਤੇ ਲੋਕਾਂ ਨੂੰ ਮਿਲਣ ਸਮੇਂ ਰਾਜਸਥਾਨੀ ਭਾਸ਼ਾ ਦੇ ਮਿੱਠੇ-ਮਿੱਠੇ ਸ਼ਬਦਾਂ ਅਤੇ ਵਾਕਾਂ ਦੀ ਵਰਤੋਂ ਕੀਤੀ। ਜਿਸ ਕਰਕੇ ਤੁਸੀਂ ਸਾਰੇ ਲੋਕਾਂ ਦੇ ਦਿਲ ਦਿਮਾਗ ਵਿੱਚ ਰਚ-ਬਸ ਗਏ। ਇਹੋ ਜਿਹਾ ਗੁਣ ਹਰ ਆਦਮੀ ਵਿੱਚ ਨਹੀਂ ਪਾਇਆ ਜਾਂਦਾ। ਚਾਹੇ ਅਧਿਕਾਰੀ ਹੋਵੇ ਜਾਂ ਕਰਮਚਾਰੀ ਜਾਂ ਜਨਤਾ ਦਾ ਕੋਈ ਆਦਮੀ, ਜੋ ਵੀ ਤੁਹਾਡੇ ਸੰਪਰਕ ਵਿੱਚ ਆਇਆ ਤੁਹਾਡੇ ਤੋਂ ਬਹੁਤ ਪ੍ਰਭਾਵਿਤ ਹੋਇਆ।



*Original with:*
Kulbir Singh Sidhu IAS Mohali
*Digitized by:*
Panjab Digital Library

ਚੋਣਾਂ ਤਾਂ ਪਹਿਲਾਂ ਵੀ ਬਹੁਤ ਹੋਈਆਂ ਅਤੇ ਅੱਗੇ ਵੀ ਹੋਣਗੀਆਂ ਪਰ ਤੁਹਾਡੇ ਸੰਪਰਕ ਵਿੱਚ ਹੋਈਆਂ ਚੋਣਾਂ ਦੀ ਗੱਲ ਹੀ ਕੁਝ ਹੋਰ ਸੀ। ਇਹ ਸਾਰੀਆਂ ਯਾਦਾਂ ਮੇਰੇ ਅਤੇ ਮੇਰੇ ਜ਼ਿਲ੍ਹੇ ਦੀ ਜਨਤਾ ਦੇ ਦਿਲ-ਦਿਮਾਗ ਵਿਚ ਸਾਲਾਂ ਤੱਕ ਬਣੀਆਂ ਰਹਿਣਗੀਆਂ। ਕਈ ਵਾਰ ਮੈਂ ਖੁਦ ਵੀ ਇਹ ਸੋਚਦਾ ਹਾਂ ਕਿ ਪ੍ਰਸ਼ਾਸਨਿਕ ਅਧਿਕਾਰੀਆਂ ਦੇ ਕੰਮ-ਕਾਜ ਕਰਨ ਦਾ ਤਰੀਕਾ ਜੇ ਤੁਹਾਡੇ ਜਿਹਾ ਹੋਵੇ ਤਾਂ ਪ੍ਰਸ਼ਾਸਨ ਅਤੇ ਜਨਤਾ ਦਰਮਿਆਨ ਫਾਸਲਾ ਕਾਫੀ ਘੱਟ ਜਾਵੇਗਾ। ਮੈਂ ਤਾਂ ਖੁਦ ਹੀ ਇੱਕ ਪਿੰਡ ਵਿੱਚ ਪਲ੍ਹਿਆ-ਵਧਿਆ ਅਧਿਕਾਰੀ ਹਾਂ, ਇਸ ਲਈ ਕੰਮ-ਕਾਜ ਕਰਨ ਦਾ ਦੇਸੀ ਢੰਗ ਮੈਂ ਚੰਗੀ ਤਰ੍ਹਾਂ ਸਮਝਦਾ ਹਾਂ ਅਤੇ ਇਸ ਲਈ ਮੈਨੂੰ ਇਹ ਤੌਰ-ਤਰੀਕਾ ਬਹੁਤ ਚੰਗਾ ਲੱਗਿਆ।

ਮੈਂ ਪਹਿਲਾਂ ਵੀ ਉੱਤੇ ਇਹ ਗੱਲ ਦੱਸੀ ਹੈ ਅਤੇ ਇਕ ਵਾਰ ਫੇਰ ਦੱਸਣਾ ਚਾਹਾਂਗਾ ਕਿ ਝੁੰਨਝਨੂੰ ਵਿੱਚ ਤੁਹਾਡੇ ਨਾਲ ਬਿਤਾਏ ਹੋਏ ਇੱਕ-ਇੱਕ ਦਿਨ ਅਤੇ ਇੱਕ-ਇੱਕ ਪਲ ਮਨ ਨੂੰ ਇੰਨੇ ਚੰਗੇ ਲੱਗੇ ਹਨ ਕਿ ਇਹ ਬੀਤਿਆ ਸਮਾਂ ਕਦੇ ਨਹੀਂ ਭੁੱਲ ਸਕਾਂਗਾ। ਰੱਬ ਕੋਲ ਅਰਦਾਸ ਹੈ ਕਿ ਤੁਸੀਂ ਹਮੇਸ਼ਾਂ ਨਿਰੋਗ ਅਤੇ ਭਲੇ-ਚੰਗੇ ਰਹੋ ਅਤੇ ਜਨਤਾ ਦੀ ਸੇਵਾ ਕਰਦੇ ਰਹੋ।

ਮੇਰੀ ਵੱਲੋਂ, ਮੇਰੇ ਜ਼ਿਲ੍ਹੇ ਦੇ ਸਾਰੇ ਅਧਿਕਾਰੀਆਂ ਅਤੇ ਸਾਰੀ ਜਨਤਾ ਵਲੋਂ ਤੁਸੀਂ ਬਹੁਤ ਸਾਰੀਆਂ ਸ਼ੁਭਕਾਮਨਾਵਾਂ ਸਵੀਕਾਰ ਕਰੋ। ਮੈਨੂੰ ਵਿਸ਼ਵਾਸ ਹੈ ਕਿ ਤੁਸੀਂ ਇਸ ਜ਼ਿਲ੍ਹੇ ਅਤੇ ਮੇਰੇ ਉੱਤੇ ਪ੍ਰੇਮ ਭਾਵ ਇਸੇ ਤਰ੍ਹਾਂ ਬਣਾਈ ਰੱਖੋਗੇ।

ਬਹੁਤ ਆਦਰ-ਸਤਿਕਾਰ ਸਹਿਤ।

ਹਮੇਸ਼ਾ ਤੁਹਾਡਾ

ਕੂੰਜੀ ਲਾਲ ਮੀਣਾ
ਕਲੈਕਟਰ ਏਵਮ ਜ਼ਿਲ੍ਹਾ ਮੈਜਿਸਟਰੇਟ
ਝੁੰਨਝਨੂੰ (ਰਾਜਸਥਾਨ)

## ਬਿਸ਼ਨੋਈ ਭਾਈਚਾਰਾ:

**ਪਿਛੋਕੜ:** ਰਾਜਸਥਾਨ ਦੇ ਬੀਕਾਨੇਰ, ਜੋਧਪੁਰ ਆਦਿ ਦੇ ਇਲਾਕਿਆਂ ਵਿੱਚ ਵਸਦੇ ਜਾਟ ਭਾਈਚਾਰੇ ਵਿੱਚੋਂ ਅੱਜ ਤੋਂ ਤਕਰੀਬਨ 556 ਸਾਲ ਪਹਿਲਾਂ ਗੁਰੂ ਜੰਬੇਸ਼ਵਰ ਨੇ ਸਮਰਾਖਲ ਧੋਰਾ ਦੇ ਸਥਾਨ ਤੇ ਬਿਸ਼ਨੋਈ ਭਾਈਚਾਰੇ ਦੀ ਸਥਾਪਨਾ ਕੀਤੀ। ਗੁਰੂ ਜੰਬੇਸ਼ਵਰ ਦਾ ਜਨਮ ਪੀਪਾਨਰ ਨਾਮ ਦੇ ਪਿੰਡ ਵਿੱਚ ਜੋ ਕਿ ਜੋਧਪੁਰ ਜ਼ਿਲ੍ਹੇ ਵਿੱਚ ਸਥਿਤ ਹੋਇਆ। 27 ਸਾਲ ਗਊਆਂ ਚਾਰਨ ਤੋਂ ਬਾਅਦ ਸੰਨਿਆਸ



*Original with:*
Kulbir Singh Sidhu IAS Mohali
*Digitized by:*
Panjab Digital Library

ਧਾਰਨ ਕੀਤਾ। ਬਲਾਸਰ (ਬੀਕਾਨੇਰ) ਦੇ ਸਥਾਨ ਤੇ ਸਰੀਰ ਛੱਡਿਆ। ਬਿਸ਼ਨੋਈ ਧਰਮ ਦਾ ਸਭ ਤੋਂ ਮਹੱਤਵਪੂਰਨ ਧਰਮ ਸਥਾਨ ਮੁਕਾਮ ਵਿਖੇ ਹੈ, ਜਿਥੇ ਗੁਰੂ ਜੰਭੇਸ਼ਵਰ ਦੀ ਸਮਾਧ ਸਥਿਤ ਹੈ। ਬਿਸ਼ਨੋਈ ਸਮਾਜ ਦੇ 29 ਨਿਯਮ ਹਨ। ਤਕਰੀਬਨ 120 ਸ਼ਬਦਾਂ ਤੇ ਆਧਾਰਤ ਇੱਕ ਗੁਟਕਾ ਹੈ। ਜਿਸ ਦਾ ਰੋਜ਼ਾਨਾ ਪਾਠ ਕੀਤਾ ਜਾਂਦਾ ਹੈ। ਬਿਸ਼ਨੋਈ ਧਰਮ ਵਿਚ ਮੀਟ, ਆਂਡਾ, ਤਮਾਕੂ ਅਤੇ ਸ਼ਰਾਬ ਆਦਿ ਦੀ ਮਨਾਹੀ ਹੈ। ਨੀਲੇ ਰੰਗ ਦੇ ਕੱਪੜੇ ਪਹਿਨਣਾ ਵੀ ਮਨ੍ਹਾ ਹੈ।

**ਵਿਆਹ ਦੀਆਂ ਰਸਮਾਂ:** ਬਰਾਤ ਦੇ ਢੁਕਾਅ ਵੇਲੇ 5-6 ਕੁੜੀਆਂ ਬੇਰੀ ਦੀ ਟਾਹਣੀ ਨਾਲ ਲੜਕੇ ਦਾ ਸਵਾਗਤ ਕਰਦੀਆਂ ਹਨ ਅਤੇ ਲਾੜੇ ਦਾ ਮੂੰਹ ਮਿੱਠਾ ਕਰਵਾਇਆ ਜਾਂਦਾ ਹੈ, ਜਿਸ ਨੂੰ ਪਿੱਠੀ ਦੀ ਰਸਮ ਕਿਹਾ ਜਾਂਦਾ ਹੈ। ਉਸ ਤੋਂ ਬਾਅਦ ਲਾੜੇ ਦੀ ਸੱਸ ਉਸ ਦੀ ਆਰਤੀ ਉਤਾਰਦੀ ਹੈ। ਫੇਰਿਆਂ ਦੀ ਰਸਮ ਪੰਡਤ ਵੱਲੋਂ ਹਵਨ ਆਦਿ ਕਰਕੇ ਕੀਤੀ ਜਾਂਦੀ ਹੈ। ਡੋਲੀ ਤੁਰਨ ਟਾਈਮ ਮਿਲਣੀ ਦੀ ਰਸਮ ਹੁੰਦੀ ਹੈ। ਜਿਸ ਵਿਚ ਲੜਕੀ ਨੂੰ ਮਾਂ-ਬਾਪ ਵੱਲੋਂ ਦਹੇਜ਼ ਦਿੱਤਾ ਜਾਂਦਾ ਹੈ।

**ਮੌਤ ਦੀਆਂ ਰਸਮਾਂ:** ਬਿਸ਼ਨੋਈ ਧਰਮ ਵਿਚ ਮੁਰਦਿਆਂ ਨੂੰ ਦਫਨਾਇਆ ਜਾਂਦਾ ਹੈ। ਮ੍ਰਿਤਕ ਦੀ ਅਰਥੀ ਬਣਾ ਕੇ ਮੋਢਿਆਂ ਤੇ ਚੁੱਕਣ ਦੀ ਬਜਾਏ, ਜਵਾਰ ਜਾਂ ਬਾਜਰੇ ਦੇ ਪੂਲੇ ਤੇ ਮ੍ਰਿਤਕ ਸਰੀਰ ਰੱਖ ਕੇ ਹੱਥਾਂ ਤੇ ਚੱਕ ਕੇ ਦਫਨਾਉਣ ਲਈ ਲਿਜਾਇਆ ਜਾਂਦਾ ਹੈ। ਵਾਪਸ ਘਰ ਆਉਣ ਤੇ ਪੰਡਤ ਜਾਪ ਆਦਿ ਕਰਕੇ ਅਤੇ ਸਭ ਤੇ ਗੰਗਾਜਲ ਛਿੜਕ ਕੇ ਪਾਹੁਲ ਦੀ ਰਸਮ ਕਰਦਾ ਹੈ। ਉਸ ਤੋਂ ਬਾਦ ਹੀ ਚੁੱਲੇ ਅੱਗ ਬਾਲੀ ਜਾਂਦੀ ਹੈ। ਤੀਸਰੇ ਦਿਨ ਪੰਡਤ ਵੱਲੋਂ ਜਾਪ ਕਰਨ ਤੋਂ ਬਾਦ ਮ੍ਰਿਤਕ ਦਾ ਵੱਡਾ ਪੁੱਤਰ ਰੋਟੀ ਦੀ ਥਾਲੀ ਮ੍ਰਿਤਕ ਨੂੰ ਦਫਨਾਉਣ ਵਾਲੀ ਜਗਾ ਤੇ ਲੈ ਕੇ ਜਾਂਦਾ ਹੈ। ਜਿੰਨਾ ਚਿਰ ਕੋਈ ਕਾਂ ਉਸ ਥਾਲੀ ਵਿੱਚੋਂ ਕੋਈ ਚੀਜ਼ ਨਾ ਖਾ ਲਵੇ, ਉਨੀ ਦੇਰ ਉਹ ਵਾਪਸ ਨਹੀਂ ਆਉਂਦਾ। ਇਸ ਰਸਮ ਤੋਂ ਬਾਦ ਹੀ ਆਉਣ ਵਾਲਿਆਂ ਨੂੰ ਖਾਣਾ ਦਿੱਤਾ ਜਾਂਦਾ ਹੈ। ਖਾਣੇ ਵਿੱਚ ਆਮ ਤੌਰ ਤੇ ਹਲਵਾ ਜ਼ਰੂਰ ਸ਼ਾਮਲ ਹੁੰਦਾ ਹੈ। ਤੀਸਰੇ ਦਿਨ ਦੀਆਂ ਸਾਰੀਆਂ ਰਸਮਾਂ ਨੂੰ ਖਰਚਾ ਦਾ ਨਾਮ ਦਿੱਤਾ ਜਾਂਦਾ ਹੈ।

**ਬੋਲੀ:** ਬਿਸ਼ਨੋਈ ਅਤੇ ਬਾਗੜੀ ਭਾਈਚਾਰੇ ਦੀ ਬੋਲੀ ਵਿਚ ਕਾਫੀ ਅੰਤਰ ਹੈ। ਇਨ੍ਹਾਂ ਦੀ ਬੋਲ-ਚਾਲ ਵਿਚ ਇਨੇ, ਬਿਨੇ ਆਦਿ ਸ਼ਬਦਾਂ ਦੀ ਆਮ ਵਰਤੋਂ ਕੀਤੀ ਜਾਂਦੀ ਹੈ। ਜਿਵੇਂ ਇਧਰ ਆ ਨੂੰ ਇਨੇ ਆ, ਉਧਰ ਜਾ ਨੂੰ ਬਿਨੇ ਜਾ, ਇੱਧਰ ਆ ਰੋਟੀ ਖਾ ਲੈ ਨੂੰ ਇਨੇ ਆ ਰੋਟੀ ਜੀਮ ਲੇ ਕਿਹਾ ਜਾਂਦਾ ਹੈ। ਚਾਚੀ ਨੂੰ ਕਾਕੀ, ਚਾਚੇ ਨੂੰ ਕਾਕਾ, ਤਾਈ ਨੂੰ ਬੱਡੀ, ਤਾਏ ਨੂੰ ਬੱਡਾ, ਮਾਂ ਨੂੰ ਮਉ, ਬਾਪ ਨੂੰ ਬਾਓ ਆਦਿ ਕਿਹਾ ਜਾਂਦਾ ਹੈ। ਇੱਕ ਦੂਸਰੇ ਨੂੰ ਮਿਲਣ ਸਮੇਂ ਨਿਊਨ ਪ੍ਰਣਾਮ ਅਤੇ ਅੱਗੇ ਜੁਆਬ ਵਿਚ ਵਿਸ਼ਣੂ ਜੰਭੇਸ਼ਵਰ ਕਿਹਾ ਜਾਂਦਾ ਹੈ। ਔਰਤਾਂ ਵਿੱਚ ਪੂਰਵ-ਪਰਦੇ ਦੀ ਪ੍ਰਥਾ ਪ੍ਰਚਲਿਤ ਹੈ।



Original with:
Kulbir Singh Sidhu IAS Mohali
Digitized by:
Panjab Digital Library

**ਬਾਗੜੀ:** ਇਸ ਬਰਾਦਰੀ ਦੇ ਲੋਕ ਰਾਜਸਥਾਨ ਫਿਆਂਸੀ, ਰਾਉਤਸਰ, ਬੀਕਾਨੇਰ ਦੇ ਨੇੜਿਓਂ ਆਏ। ਚੂਹੜੀ ਵਾਲਾ ਧਨਾ, ਨਿਹਾਲ ਖੇੜਾ, ਵਜ਼ੀਦਪੁਰਾ, ਡੇਗਰ ਖੇੜਾ, ਸਯਦੀ ਵਾਲੀ, ਧਰਮ ਪੁਰਾ, ਅਮਰ ਪੁਰਾ, ਝੰਬਿਆਂ ਵਾਲੀ, ਕਮਾਲ ਵਾਲਾ, ਸ਼ੇਰੇ ਵਾਲਾ, ਕਲਰ ਖੇੜਾ ਆਦਿ ਪਿੰਡਾਂ ਵਿੱਚ ਇਨ੍ਹਾਂ ਜ਼ਿਆਦਾਤਰ ਵਸੋਂ ਸੀ।

ਇਨ੍ਹਾਂ ਨੂੰ ਜ਼ਮੀਨਾਂ ਆਬਾਦ ਕਰਾਉਣ ਲਈ ਲਿਆਏ। ਹਨੂੰਮਾਨ ਜੀ, ਖੰਤ ਪਾਲ, ਕਾਲੀ ਮਾਈ, ਗੁੱਗਾ ਪੀਰ, ਗੋਰਖ ਨਾਥਾ, ਸੰਤੋਸ਼ੀ ਮਾਤਾ ਆਦਿ ਈਸ਼ਟਾਂ ਨੂੰ ਇਹ ਮੰਨਦੇ ਹਨ।

ਇਨ੍ਹਾਂ ਦਾ ਮੁੱਖ ਕਿੱਤਾ ਖੇਤੀ ਹੈ ਪਰ ਖੇਤੀ ਕਰਨ ਦੇ ਨਾਲ-ਨਾਲ ਇਹ ਭੇਡਾਂ, ਬੱਕਰੀਆਂ ਤੇ ਪਸ਼ੂ ਵੀ ਪਾਲਦੇ ਹਨ। ਇਨ੍ਹਾਂ ਦੀ ਬੋਲੀ ਵਿੱਚ ਰੋਟੀ ਖਾਓ ਨੂੰ ਰੋਟੀ ਜੀਮੋ ਬੋਲਿਆ ਜਾਂਦਾ ਹੈ। ਇਹ ਸਬਜ਼ੀ ਨੂੰ ਡਿਊਣ, ਕਮੀਜ਼ ਨੂੰ ਕੁੜਤਾ, ਬਰਾਤ ਨੂੰ ਜਾਂਝ, ਸ਼ਗਨ/ਨਿਊਂਦੇ ਨੂੰ ਨਿਓਂਤਾ, ਮਿਲਣੀ ਨੂੰ ਦਰਾਓ, ਦਹੇਜ਼ ਨੂੰ ਸਮਟੂਓਣੀ, ਕੱਪੜੇ ਨੂੰ ਗਾਬਾ, ਗਦੈਲੇ ਨੂੰ ਸਾਓੜੀਆ, ਮੰਜੇ/ਚਾਰਪਾਈ ਨੂੰ ਮਾਂਚੋ ਕਾੜਣੀ ਨੂੰ ਕੜਾਓਣੀ ਆਖਦੇ ਹਨ।

## ਹਰਿਆਣਾ ਦੇ ਪ੍ਰਾਂਤ ਸਰਸਾ ਤੋਂ ਰਾਜਸਥਾਨ ਦੇ ਨੌਹਰ-ਬਾਧਰਾਂ ਤਕ ਬੋਲੀ ਜਾਂਦੀ ਉਪ-ਭਾਸ਼ਾ ਰਾਠੀ:

## ਰਾਠੀ ਦਾ ਨਮੂਨਾ-

ਇਕ ਜਾਟ ਕੈ ਇਕ ਜਾਟਣੀ ਥੀ। ਜਾਟ ਜਦ ਖੇਤ ਮੈਂ ਬਗ ਜਾਂਦਾ ਤੋ ਪਾਛੇ ਤੇ ਮੋਹਨ ਭੋਗ ਚੂਰਮਾ ਕਰਕੈ ਖਾਂਦੀ। ਔਰ ਸਾਂਝਨੈ ਜਾਟ ਜਦ ਆਂਦਾ ਜਾਟਨੀ ਜਾਟ ਨੇ ਕਹਿੰਦੀ, ਮੈਂ ਤੋ ਮਰੂੰਗੀ, ਮੇਰੇ ਤੋ ਰੋਗ ਹੋ ਗਿਆ, ਸਿਰ ਦੁਖੇ, ਪੇਟ ਦੁਖੇ, ਪੈਰ ਫੂਟੇ। ਕਿਸੇ ਵੈਦ ਨੈ ਸਿਆਣੈ ਨੈ ਦਿਖਿਆ, ਓਪਰੀ ਪੂਛਾ ਕਰਾ। ਜਦ ਜਟ ਮਨ ਮੈਂ ਸੋਚੀ ਇਸ ਕਾ ਮਾਸ ਅਰ ਗੱਲ੍ਹਾਂ ਤੇ ਰੋਜ਼ ਬਧੇ ਔਰ ਯਿਹ ਕਹੇ ਮੇਰੇ ਰੋਗ ਲਗ ਗਇਆ। ਉਹ ਕੇਹ ਬਾਣ ਸੈ। ਏਕ ਦਿਨ ਜਾਟ ਪਰਸ ਮੇਂ ਸੋ ਗਿਆ, ਖੇਤ ਨਾ ਗਿਆ। ਥੋੜੀ ਬਾਰ ਪਾਛੇ ਘਰਾਂ ਗਿਆ ਤੋ ਜਾਟਨੀ ਮੋਹਨ ਭੋਗ ਕਰਦੀ ਪਾਈ। ਜਦ ਜਾਟ ਨੇ ਸੋਚੀ ਇਸਕਾ ਇਲਾਜ ਬੰਧੇ ਤੋ ਠੀਕ ਲਾਗੇ ਜਦ ਜਾਟ ਏਕ ਫਕੀਰ ਪਾ ਗਿਆ ਔਰ ਕਹਾ, ਮੇਰੀ ਜਾਟਨੀ ਮਸਤੀ ਹੋਇ ਆਏਗੀ। ਮੋਹਨ ਭੋਗ ਯਾਂ ਚੂਰਮਾ ਤੋ ਖਾਵੈ ਔਰ ਜਦ ਸਾਂਝ ਨੈ ਖੇਤ ਤੇ ਮੈਂ ਆਊਂ ਮੇਰੇ ਜੀ ਨੈ ਕਲਹ ਬਣਾਵੈ। ਜਦ ਫਕੀਰ ਨੈ ਕਹੀ ਤੂੱ ਚਾਰ ਸ਼ੁਤ ਕੀ ਕੂਕੜੀ ਲੀਆ, ਮੈਂ ਤੰਨੇ ਮੰਤ੍ਰ ਕੇ ਦੇ ਦੂੰਗਾ।

**ਹਰਿਆਣਵੀ ਭਾਸ਼ਾ:** ਹਰਿਆਣਵੀ ਭਾਸ਼ਾ ਵਿੱਚ ਪਿਆਜ਼ ਨੂੰ ਗੰਨਡੋ ਜਾਂ ਗੱਠਾ, ਮਿਰਚ- ਲੂਣ-ਹਲਦੀ ਨੂੰ ਮਰਸ਼, ਕੁੜਤੇ-ਪਜਾਮੇ ਨੂੰ ਲੂੰਗੜੋ, ਮੁੰਡੇ ਨੂੰ ਸ਼ੋਰ੍ਹੋ,



Original with:
Kulbir Singh Sidhu IAS Mohali
Digitized by:
Panjab Digital Library

ਸੱਪ ਦੇ ਇਲਾਜ ਨੂੰ ਸੱਪ ਦਾ ਗਾਰੜੂ, ਰਜਾਈ ਨੂੰ ਗੁਦੜੀ, ਮੰਜੀ ਨੂੰ ਮਾਂਚਾ, ਲੜਕੀ ਨੂੰ ਸ਼ੋਰ੍ਹੀ, ਬਲਦ ਨੂੰ ਬੈੜਕੋ, ਬੱਕਰੀ ਨੂੰ ਬਾਕਰੀ, ਪੱਗ ਨੂੰ ਪਗੜੀ, ਸੱਪ ਨੂੰ ਆਰੂ, ਊਠ ਨੂੰ ਊਂਟੜਾ, ਭਣੋਈਏ ਨੂੰ ਬੇਨੀਓ, ਕਾਂ ਨੂੰ ਕਾਗੜੋ, ਚਿੜੀ ਨੂੰ ਚੀਕਲੀ, ਚਲਦੇ ਸਾਹ ਨੂੰ ਹਾਹ ਚਲੇਗਾ, ਦੰਦ ਨੂੰ ਦਾਂਤ, ਅੱਖਾਂ ਨੂੰ ਆਂਖ, ਕੰਨ ਨੂੰ ਕਾਨ, ਨੱਕ ਨੂੰ ਨਾਕ, ਘੋਨੇ ਸਿਰ ਨੂੰ ਮੋਡੀਓ, ਮਿੱਟੀ ਨੂੰ ਮਾਟੀ, ਪੂਜਾ ਸਥਾਨ ਨੂੰ ਦੇਹਰਾ, ਗਾਂਵ ਨੂੰ ਗਾਵੜੋ, ਚੂਹੇ ਨੂੰ ਉਨੰਦੜੋ, ਸਾਡੇ ਪਿੰਡ ਅਫਸਰ ਆਇਆ ਹੈ ਨੂੰ ਮਾਰੇ ਗਾਵੜੇ ਅਹਵਰ ਆਵੇਓ ਕਹਿਣਗੇ। ਆਪਾਂ ਚੱਲੀਏ ਨੂੰ ਆਵਾ ਇੰਡੀਏ, ਕੁੜੀ ਬੇਰ ਤੋੜਦੀ ਹੈ ਕਹਿਣਾ ਹੋਵੇ ਤਾਂ ਕਹਿਣਗੇ ਸ਼ੋਰੀ ਬੋਰ ਤੋੜੇ ਹੈ।

**ਵੰਨਗੀ:** ਪ੍ਰਮਾਤਮਾ ਦੀ ਵਾਣੀ (ਸ਼ਰੀਰ ਵਾਰੇ) ਆਪਣੋ ਹਰੀਰ ਚਾਲੋ। (ਸਭ ਕੁਝ ਸ਼ਰੀਰ ਵਿਚ ਹੈ) ਆਪਣੋ ਹਰੀਰ ਪੂਣ ਸ਼ਾਣ ਕਰੋ ਕੇ ਪ੍ਰਮਾਤਮਾ ਕਿਆਣ ਇਓ ਵੇਹ-ਕੂ ਪੱਤੀ ਚਾਲੋ ਆਪਣਾ ਹਰੀਰ ਕੀ ਪੂਣ ਸ਼ਾਣ ਕਰੋ ਕੇ ਪ੍ਰਮਾਤਮਾ ਨੇ ਪੱਤਾ ਲਗੇ ਕੀ ਕਿਆਂ ਆਈਓ ਜਾਨੀ ਕੀ ਬਹ-ਕੂ ਅਗੰਲੀਆ ਚਾਲੋ ਜੋ ਕੇ ਹਾਹ ਚਲੇ ਗਏ ਜੋ ਕਿਆ ਰਹ ਬੰਦ ਦਰਵਾਜੇ ਕਿਕੇ ਕਿੰਹ ਜੋ ਕੀ ਆਪਣਾ ਹਰੀਰ ਮੈਂ ਬੁਕੜੋ ਹੋਈਓ ਕਿਆ ਆਈਓ ਪ੍ਰਮਾਤਮਾ ਬੁਕੜਾ ਮੈ ਪ੍ਰਮਾਤਮਾ ਆਈਓ ਇਜੇ ਖੁਦ ਮਾਲਕ ਬੈਠੋ ਜੇ ਕੁਨੇ ਕਰੀ ਹਖੇਹ ਤਾਂ ਠਿਕਾਣਾ ਮਿਓ ਮਹੀ ਦਹੀ ਦਿਦੋ।

ਹਰਿਆਣਵੀ ਭਾਸ਼ਾ ਬਹੁਤ ਥੋੜ੍ਹੇ ਫਰਕ ਨਾਲ ਦੱਖਣੀ ਰਾਜਸਥਾਨ ਭਾਵ ਹਨੂਮਾਨਗੜ੍ਹ, ਗੰਗਾਨਗਰ ਤੇ ਬੀਕਾਨੇਰ ਦੇ ਇਲਾਕਿਆਂ ਦੀ ਰਾਜਸਥਾਨੀ ਅਤੇ ਬਾਗੜੀ ਭਾਸ਼ਾ ਨਾਲ ਮਿਲਦੀ-ਜੁਲਦੀ ਹੈ।

**ਪਹਾੜੀ ਜਾਂ ਡੋਗਰੀ** – ਦੁਰਗਮ, ਡੁਗਰ ਜਾਂ ਡੂਗਰ, ਪਹਾੜ ਨੂੰ ਕਹਿੰਦੇ ਹਨ, ਇਸੇ ਕਰਕੇ ਪੰਜਾਬ ਦਾ ਜੰਮੂ ਵਾਲਾ ਇਲਾਕਾ 'ਡੁੱਗਰ' ਕਿਹਾ ਜਾਂਦਾ ਹੈ, ਇਥੋਂ ਦੇ ਮੋਢੀ ਵਸਨੀਕ ਡੋਗਰੇ ਕਹਾਉਂਦੇ ਹਨ ਤੇ ਇਨ੍ਹਾਂ ਦੀ ਬੋਲੀ ਦਾ ਨਾਂ ਹੈ ਡੋਗਰੀ। ਦਰਅਸਲ ਪਹਾੜੀ ਪੰਜਾਬੀ ਪੰਜਾਬ ਦੇ ਪੂਰਬ-ਉਤਰੀ ਸਿਰੇ ਤੋਂ ਲੈ ਕੇ ਉਤਰ-ਪੱਛਮ ਪਾਸੇ ਤਕ ਫੈਲੀ ਹੋਈ ਹੈ। ਪਹਾੜੀ ਘੇਰਿਆਂ ਵਿਚ ਸੀਮਤ ਹੋਣ ਕਰਕੇ ਇਸ ਨੂੰ ਕਈ ਹਿਸਿਆਂ ਵਿਚ ਵੰਡ ਸਕੀਦਾ ਹੈ। ਡਾ:ਗ੍ਰੀਅਰਸਨ ਨੇ ਹਿਸ ਦੇ ਕੰਢਿਆਲੀ, ਭਟਿਆਲੀ ਤੇ ਕਾਂਗੜੀ ਤਿੰਨ ਰੂਪ ਪਰਧਾਨ ਮੰਨੇ ਹਨ। ਸਾਰੇ ਰਾਜਪੂਤਾਂ ਦੀ ਵਸੋਂ ਹੋਣ ਕਾਰਣ ਇਨ੍ਹਾਂ ਵਿੰਚ ਇਕ ਅਭਿੰਨ ਸਮਾਨਤਾ ਮੰਨਣੀ ਪੈਂਦੀ ਹੈ। ਡੋਗਰੀ ਵਿਚ ਪੋਠੋਹਾਰੀ ਵਾਲੇ ਤੁਘੀ, ਮਿਘੀ ਦਾ ਵਰਤਾਰਾ ਵੀ ਹੈ ਅਤੇ ਕਸ਼ਮੀਰੀ ਨੇ ਵੀ ਹਿਸ ਉਤੇ ਆਪਣੀ ਪਾੜ ਚੜ੍ਹਾਈ ਹੈ। ਬਾਕੀ ਕਾਂਗੜੀ, ਕੇਂਦਰੀ ਤੋਂ ਤੇ ਕੰਢਿਆਲੀ ਤੇ ਭਟਿਆਲੀ ਉਪ-ਰੂਪ ਜ਼ਿਆਦਾ 'ਪਹਾੜੀ ਬੋਲੀ' ਤੋਂ ਪ੍ਰਭਾਵਤ ਹਨ। ਡੋਗਰੀ ਦੀ ਟਾਕਰੀ ਕਿਸਮ ਦੀ ਲਿਪੀ ਹੈ ਤੇ ਕਾਂਗੜੀ ਟਾਕਰੀ ਵਿਚ ਲਿਖੀ ਜਾਂਦੀ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

**ਨਮੂਨਾ-** ਏਅ ਕਿਰਪੂਆ ! ਉ ਤੂੰ ਜੁਆਲਾਮੁਖੀ ਕੈ ਮੇਲੇ ਨੀ ਜਾਹਿੰਗਾ? ਮ੍ਹਾੜੇ ਤੋਂ ਸਭਾ ਮਾਹਣੂ ਰੇਲਾ ਪੁਰ ਚੜ੍ਹੀ ਕੇ ਜਾਂਹਗੇ, ਚਲਣਾ ਜੁ ਤੂੰ ਬੀ ਚਲ। ਓ ਗਲਾਇਆ ਨ?

ਮਿੰਝੇ ਬੀ ਨਾਲ ਲਈ ਚਲਣਾ, ਕੰਨੈ ਰੋਟੀ ਲੇ ਚਲਣੀ, ਉਥੈ ਜਾਇ ਕੈ ਖਾਹ ਲੈਹੁੰਗੇ। ਮੈਂ ਤੋ ਪੱਟੂ ਵੀ ਕੰਨੇ ਲੀ ਛਡਣੈ, ਤਈ ਓਥੈ ਸੀਤ ਲਗੇ, ਓਢ ਲੇਹੁੰਗੇ। ਰਾਤੀਂ ਓਥੈ ਮੰਡੂਆ ਬੀ ਦਿਖੀ ਲੈਹੁੰਗੇ। ਔਹ ! ਮੇਲੇ ਮਾ ਢੋਲਕੂ, ਬੰਝਲੂ ਤੈ ਡਿਬਡਿਬੂ ਬਜਦਾ ਪਿਐ। ਕੁਸੈ ਜਨਾਨੈ ਝੰਜੋਟੀ ਗਾ ਥੀਆਂ ਕਰ ਦੀਆ, ਮਿੰਝੇ ਤੋ ਏਹ ਗੀਤ ਖਰੇ ਲਗੇ।

ਅਬੋ ਨਾਗਰੂ ! ਆਓ ਇਥੂੰ ਥਾਇੰ ਉਤੈ ਬਹੀ ਕੇ ਪਹਿਲੂੰ ਬਬਰੂ ਖਾਇ ਲਈਏ, ਮੇਲੇ ਮਾ ਕੁਸੂ ਲੀਚ ਉਚ ਕੰਨੈ ਛੋਹੀ ਜਾਣਗੇ। ਫਿਰ ਮਾਈ ਜੁਆਲਾ ਮੁਖੀ ਜੁ ਮੱਥਾ ਟੇਕੀ ਕੰਨੈ ਚਲੇਂ। ਅਸ੍ਹਾਂ ਨੇ ਤੋ ਕੜਾਹੀ ਬੀ ਦੇਣੀ ਹੋਈ ਸੁਖਣਾਂ ਕੀ ਜੁ।

ਲੋਕ ਗੀਤ-ਛੈਲਾ ! ਮੈਂ ਕੂ ਬਿੰਦਲੂ ਲਈ ਦੇ!/ -ਬੰਦਲੂ ਲਈਦੇ ਟਿਕਲੂ ਲਈਦੇ, ਨਾਲੇ ਲਈਦੇ ਰੰਗਲਾ ਦਦਾਂਸੂ/ ਗੋਟੇ ਕਨਾਰੀ ਕਾ ਘਗਰੂਆ ਲਈਦੇ, ਪੀਆ ਮਿਲਨੇ ਕੀ ਆਂਸੂ।

**ਸਵਈਆਂ-** ਘੁਘੜੂ ਟੇਰੂ ਬਟੇਰੂ ਉਡਾਨੀਆਂ, ਪਖਲਾ ਆਵੇ ਮੈਂ ਸੂਤਰ ਬਟਾਣਾ/ ਲਈ ਕਸੁੰਭੜਾ ਸੱਸ ਤੇ ਚੋਰੀ ਮੈਂ, ਸੱਦ ਲਿਲਾਰੀਆਂ ਚੋਲੂ ਰੰਗਾਣਾ/ ਹਾਰ ਸ਼ਿੰਗਾਰ ਮਥੇ ਲਾਵਾਂ ਬਿੰਦਲੂ, ਮੱਛੀਏ ਭਉਨ ਕੀ ਜਾਰਤਿ ਜਾਣਾ/ਯਾਰ ਰਹੋ ਮ੍ਹਾਰਾ ਸਹੀ ਸਲਾਮਤ, ਖਸਮੈ ਦੇ ਸਿਰ ਭੱਸੜੂ ਪਾਣਾ/ਡੋਬੀ ਛੱਡੀ ਇਨ ਧ੍ਰੋਹੀਏ ਬਾਪੂਏ, ਐਦੇਹਾ, ਬੁਰ ਕਬੂੰਹਾ ਤੇ ਆਣਾ/ਅੱਖੀਆਂ ਚੁਗਮ ਚੁਗੀਆਂ ਵੋ, ਸਿਰ ਖੁਰਕਦਾ ਖੋਪਰੂ ਗੰਜ ਪੁਰਾਣਾ/ ਆ ਨ ਛੈਲਾ ! ਮਿੰਹਕੀ ਦੇਹ ਨ ਸਨੇਹੜੇ, ਐਰਵਾਂ ਦੇਵੀ ਦੇ ਜਾਰਤੇ ਜਾਣਾ।

ਪਹਾੜੀ ਪੰਜਾਬੀ ਵਿੱਚ ਡੋਗਰੀ, ਕਾਂਗੜੀ, ਕੰਡਿਆਲੀ ਅਤੇ ਭਟਿਆਲੀ ਆਦਿਕ ਬੋਲੀਆਂ ਆਉਂਦੀਆਂ ਹਨ। ਡੋਗਰੀ ਦਾ ਮੁੱਖ ਕੇਂਦਰ ਜੰਮੂ ਪ੍ਰਦੇਸ਼ ਹੈ ਅਤੇ ਇਹ ਰਾਵੀ ਤੋਂ ਝਨਾ ਤੱਕ ਬੋਲੀ ਜਾਂਦੀ ਹੈ। ਕਾਂਗੜੀ, ਜ਼ਿਲ੍ਹਾ ਕਾਂਗੜਾ ਵਿੱਚ ਬੋਲੀ ਜਾਂਦੀ ਹੈ। ਇਸ ਦੇ ਪੜਨਾਂਵ ਹਨ: ਮਿੰਜੋ (ਮੈਨੂੰ), ਤਿੰਜੋ (ਤੈਨੂੰ)। ਡਾ.ਗ੍ਰੀਅਰਸਨ ਨੇ ਕਾਂਗੜੀ ਨੂੰ ਪੰਜਾਬੀ ਦੀ ਉਪਬੋਲੀ ਮੰਨਿਆ ਹੈ। ਡੋਗਰੀ ਬੋਲੀ ਦਾ ਸਾਹਿਤਿਕ ਭੰਡਾਰ ਕਾਫੀ ਅਮੀਰ ਹੈ ਜਦੋਂ ਕਿ ਦੂਜੀਆਂ ਪਹਾੜੀ ਬੋਲੀਆਂ ਵਿੱਚ ਕੇਵਲ ਲੋਕ-ਸਾਹਿੱਤ ਦੇ ਫੁਟਕਲ ਨਮੂਨੇ ਹੀ ਮਿਲਦੇ ਹਨ। ਡੋਗਰੀ ਦੀ ਇੱਕ ਉਦਾਹਰਣ ਦੇਖੋ:

ਲਹੁਕੀ ਉਮਰ ਤੇ ਚੜ੍ਹਦੀ ਜੁਆਨੀ, ਅਮਲੋਂ ਬਿਚ ਗਲ ਗਈ ਜਿੰਦਗਾਨੀ।

(ਕਵੀ ਦੱਤ)



Original with:
Kulbir Singh Sidhu IAS Mohali
Digitized by:
Panjab Digital Library

**ਡੋਗਰੀ ਭਾਸ਼ਾ ਦੀ ਵੰਨਗੀ:** ਗੰਨੇ ਦੀ ਕੀਮਤ ਘੱਟਾ ਕੋਲੋਂ ਘੱਟ ਸਰਕਾਰਾਂ ਕੋਲੋਂ ਮਿੱਥੀ ਗਈ ਕੀਮਤ ਟਾਈਮਾਂ ਟਾਈਮਾਂ ਸਿਰ ਦਿੱਤੀ ਜਾਗ। ਇਸ ਸਬੰਧੇ ਕੰਨੇ ਕਿਸਾਨ ਤੇ ਮਿਲ ਕੰਨੇ ਜੇ ਕੋਈ ਝਗੜਾ ਹੋਗ ਤਾਂ ਉਸੀ ਗੰਨਾ ਕਮਿਸ਼ਨਰ ਦੇ ਕੰਨੇ ਨਿਪਟਾਈ ਲੈਂਗੇ । ਇਹ ਫੈਸਲਾ ਦੋਨਾਂ ਜਨੀ ਕਿ ਮਨਜ਼ੂਰ ਹੋ। ਇਹਦੇ ਤਲੁਕ ਜਿਹੜਾ ਝਗੜਾ ਹੋਗ ਅਦਾਲਤ ਵਿੱਚ ਨਹੀਂ ਕੀਤਾ ਜਾਗ। ਜੇ ਕਿਸੇ ਕਿਸਾਨ ਨੂੰ ਕੋਈ ਇਤਰਾਜ ਹੋਗ, ਤੇ ਤਾਂ ਉਹ ਆਪਣੇ ਗੰਨਾ ਦਫਤਰ ਨੂੰ ਸੂਚਿਤ ਕਰੇਗਾ। ਹਲਕਾ ਸਰਵੇਅਰ ਦੀ ਇਹ ਜ਼ੁਮੇਵਾਰੀ ਸੌਂਪੀ ਜਾਗ ਮਿਲ ਦੀ ਗੰਨਾ ਸਪਲਾਈ ਕਰਨ ਵਾਸਤੇ ਰਜਿਸਟਰਡ ਗੰਨਾ ਸਕੀਮ ਬੋਣੇ ਆਲੇ ਦੀ ਸਕੀਮ ਮੁਤਾਬਿਕ ਹੀ ਲਿਆ ਜਾਗ। ਜੇ ਕਿਸੇ ਕਾਰਨੇ ਫਸਲ ਖਰਾਬ ਹੋਈ ਜਾਗ ਤਾਂ ਉਹ ਮਿਲਗੀ ਪਹਿਲੇ ਸੁਣਾਗ। ਗੰਨੇ ਦੀ ਪਹੁੰਚ ਮਿਥੀ ਹੋਈ ਤਾਰੀਕ ਤੇ ਹੀ ਲਈ ਜਾਗ। ਇਹਦੇ ਇਲਾਵਾ ਵੀ ਇਕ ਦਿਨ ਦੀ ਸਮੇ ਦਿਤੀ ਜਾਗ। ਇਹਦੇ ਬਾਅਦ ਵੀ ਅਗਰ ਕਿਸਾਨ ਲੇਟ ਹੁੰਦਾ ਹੈ, ਉਹ ਮਿਲ ਨੂੰ ਮਿਲ ਵਿਚ ਆਈ ਕੇ ਦੋ ਦਿਨ ਹੋਏ ਬਾਅਦ ਮਿਥੀ ਹੋਈ ਤਾਰੀਕ ਵੀ ਵਧਾਈ ਜਾਗ। ਪਰ ਕਿਸਾਨੂੰ ਆਪਣੀ ਪਰਚੀ ਜਮਾਂ ਕਰਾਉਣੀ ਪੈਗ।

ਇਹ ਮਿਲ ਸਾਲ 1980 ਵਿੱਚ ਚਲਾਈ ਦਿੱਤੀ ਤੇ 2002-03 ਚ 27, 06, 943.60 ਕਵਿੰਟਲ ਗੰਨਾ ਪੀੜੀ ਦਿੱਤਾ। ਜਿਹਦੀ 10.70% ਰਿਕਵਰੀ ਸੀ। ਇਹ ਸਾਰੇ ਪੰਜਾਬ ਵਿੱਚ ਅਵਲ ਸੀ। ਸਾਲ 2003-04 ਵਿੱਚ 16,62,902.45 ਕਵਿੰਟਲ ਗੰਨਾ ਪੀੜੀ ਦਿੱਤਾ। ਜਿਹਦੀ 10.56% ਰਿਕਵਰੀ ਸੀ। ਇਹ ਮਿਲ ਦੇ ਕੰਨੇ ਇਕ ਅਲਕੋਹਲ ਦੀ ਮਿੱਲ ਵੀ ਹੈ, ਜਿਹਦੀ ਸਮਰਥਾ 20 ਕਿਲੋ ਲੀਟਰ ਇਕ ਦਿਨਾ ਦੀ ਹੈ। ਪਰ ਇਹ ਅਲਕੋਹਲ ਮਿਲ 1997 ਤੋਂ ਬੰਦ ਹੈ। ਕਿਉਂਕਿ ਸ਼ੀਰਾ ਨਹੀਂ ਮਿਲਦਾ।

**ਡੋਗਰੀ ਪੰਜਾਬੀ ਦਾ ਰੂਪਾਂਤਰ:** ਗੰਨੇ ਦੀ ਘੱਟੋ ਘੱਟ ਕੀਮਤ ਸਰਕਾਰ ਦੁਆਰਾ ਸਮੇਂ ਸਮੇਂ ਸਿਰ ਨਿਸ਼ਚਿਤ ਕੀਤੀ ਜਾਂਦੀ ਹੈ। ਇਸ ਸਬੰਧ ਵਿੱਚ ਕਿਸਾਨਾਂ ਤੇ ਮਿਲਾਂ ਵਿਚਕਾਰ ਜੇ ਕੋਈ ਝਗੜਾ ਹੋਵੇਗਾ ਤਾਂ ਉਸ ਦਾ ਨਿਪਟਾਰਾ ਗੰਨਾ ਕਮਿਸ਼ਨਰ, ਪੰਜਾਬ ਕਰੇਗਾ। ਇਹ ਫੈਸਲਾ ਦੋਨਾਂ ਨੂੰ ਮਨਜ਼ੂਰ ਹੋਵੇਗਾ। ਇਹਦੇ ਸਬੰਧੀ ਜਿਹੜਾ ਝਗੜਾ ਹੋਵੇਗਾ, ਅਦਾਲਤ ਵਿੱਚ ਨਹੀਂ ਲਿਜਾਈਜਾ ਜ ਸਕੇਗਾ। ਜੇ ਕਿਸੇ ਕਿਸਾਨ ਨੂੰ ਕੋਈ ਇਤਰਾਜ ਹੈ, ਤਾਂ ਉਹ ਆਪਣੇ ਗੰਨਾ ਦਫਤਰ ਨੂੰ ਸੂਚਿਤ ਕਰੇਗਾ। ਹਲਕਾ ਸਰਵੇਅਰ ਦੀ ਇਹ ਜ਼ੁਮੇਵਾਰੀ ਹੋਵੇਗੀ ਕਿ ਗੰਨਾ ਸਪਲਾਈ ਕਰਨ ਵਾਸਤੇ ਰਜਿਸਟਰਡ ਗੰਨਾ ਸਕੀਮ ਤਹਿਤ ਹੀ ਹੀ ਲਿਆ ਜਾਵੇਗਾ। ਜੇ ਕਿਸੇ ਕਾਰਨ ਫਸਲ ਖਰਾਬ ਹੋਈ ਤਾਂ ਉਸ ਮਿਲ ਦੀ ਪਹਿਲੇ ਸੁਣਵਾਈ ਕੀਤੀ ਜਾਵੇਗੀ। ਗੰਨੇ ਦੀ ਪਹੁੰਚ ਮਿਥੀ ਹੋਈ



*Original with:*
Kulbir Singh Sidhu IAS Mohali
*Digitized by:*
Panjab Digital Library

ਤਾਰੀਕ ਤੇ ਹੀ ਲਈ ਜਾਵੇਗੀ। ਇਸਦੇ ਇਲਾਵਾ ਵੀ ਇਕ ਦਿਨ ਦੀ ਛੋਟ ਦਿੱਤੀ ਜਾਵੇਗੀ। ਇਸਦੇ ਬਾਅਦ ਵੀ ਅਗਰ ਕਿਸਾਨ ਲੇਟ ਹੁੰਦਾ ਹੈ, ਉਹ ਮਿਲ ਵਿਚ ਆ ਕੇ ਦੋ ਦਿਨ ਹੋਣ ਦੇ ਬਾਅਦ ਮਿਥੀ ਹੋਈ ਤਾਰੀਕ ਵੀ ਵਧਵਾ ਸਕਦਾ ਹੈ। ਪਰ ਕਿਸਾਨ ਨੂੰ ਆਪਣੀ ਪਰਚੀ ਜਮਾਂ ਕਰਵਾਉਣੀ ਪਵੇਗੀ।

ਇਹ ਮਿਲ ਸਾਲ 1980 ਵਿੱਚ ਚਲਾਈ ਗਈ ਸੀ ਤੇ 2002-03 ਚ 27, 06, 943.60 ਕਵਿੰਟਲ ਗੰਨਾ ਪੀੜੀਆ ਸੀ। ਇਸਦੀ 10.70% ਰਿਕਵਰੀ ਸੀ। ਇਹ ਸਾਰੇ ਪੰਜਾਬ ਵਿੱਚ ਅਵਲ ਸੀ। ਸਾਲ 2003-04 ਵਿੱਚ 16,62,902.45 ਕਵਿੰਟਲ ਗੰਨਾ ਪੀੜੀਆ ਸੀ। ਜਿਸਦੀ 10.56% ਰਿਕਵਰੀ ਸੀ। ਇਹ ਮਿਲ ਦੇ ਕੋਲ ਇਕ ਅਲਕੋਹਲ ਦੀ ਮਿੱਲ ਵੀ ਹੈ, ਜਿਸਦੀ ਸਮਰਥਾ 20 ਕਿਲੋਲੀਟਰ ਪ੍ਰਤੀ ਦਿਨ ਹੈ। ਪਰ ਇਹ ਅਲਕੋਹਲ ਮਿਲ 1997 ਤੋਂ ਬੰਦ ਹੈ। ਕਿਉਂਕਿ ਸ਼ੀਰਾ ਨਹੀਂ ਮਿਲਦਾ।

**ਕਾਂਗੜੀ ਭਾਸ਼ਾ:** ਇਹ ਬੋਲੀ ਕਾਂਗੜੇ ਦੇ ਜ਼ਿਲ੍ਹੇ ਵਿੱਚ ਹੀ ਨਹੀਂ ਸਗੋਂ ਸਾਰੇ ਕਾਂਗੜੇ ਖੇਤਰ ਦੀ ਲੋਕ ਪ੍ਰਸਿੱਧ ਬੋਲੀ ਹੈ।

**ਵੰਨਗੀ:** ਮੈਂ ਪਿਛਲੇ ਹਫਤੇ ਘਰ ਗਿਆ ਥਾ। ਮੇਰੀ ਬੀਜੀ ਦੀ ਤਬੀਅਤ ਠੀਕ ਨਹੀਂ ਥੀ। ਡਾਕਟਰੇ ਜੋ ਘਰ ਸਦਨਾ ਪਿਆ। ਡਾਕਟਰੇ ਗਲਾਈਆਂ ਕਿ ਇਨਾਂ ਬਜ਼ੁਰਗਾਂ ਦੀ ਖਾਸ ਸੰਭਾਲ ਰਖਣਾ ਪੈਣੀ ਏਂ ਇਹਨਾਂ ਜੋ ਵਕਤੇ ਪਰ ਦੁਆਈ ਵਗੈਰਾ ਦਿੰਦੇ ਰਿਹਾ ਕਰਾ। ਘਰ ਜਾਈ ਕਰੀ ਦਿਖੀਆ ਕਿ ਬਰਖਾ ਨੀ ਹੋਏ ਕਾਰੀਕੇ ਫਸਲਾਂ ਦੀ ਬੁਰੀ ਹਾਲਤ ਥੀ। ਸੁੱਕਾ ਪਿਆ ਹੈ, ਡੰਗਰਾਂ ਜੋ ਪਾਣੀ ਵੀ ਪੀਨੇ ਜੋ ਨਹੀਂ ਥਾ ਫਿਰੀ ਪਿਛਲੇ ਹਫਤੇ ਵਰਖਾ ਹੋਈ ਬੜੀ ਜੋਰੇ.ਦੀ। ਲਹਿਰਾ ਬਹਿਰਾਂ ਹੋਈ ਗਈਆਂ ਜੇ। ਹੁਣ ਵੀ ਟਾਈਮੇਂ ਸਿਰ ਬਰਖਾ ਨਾ ਹੁੰਦੀ ਤਾਂ ਅਕਾਲ ਪਈ ਜਾਣਾ ਥਾ। ਪ੍ਰਮਾਤਮਾ ਦਾ ਬੜਾ ਸ਼ੁਕਰ ਹੈ ਕਿ ਇੰਨੀ ਸਾਡੀ ਸੁਣੀ ਲਈ। ਖਾਣੇ ਜੋਗਾ ਅਨਾਜ ਹੋਈ ਜਾਗਾ। ਇਵੇ ਅੰਬ ਕੰਨੇ ਜਾਮਣੂ ਬੜੇ ਥੇ। ਜਾਮਣੂ ਖਾਈ ਕੈ ਵਰਖਾ ਜ਼ਿਆਦਾ ਹੋਵੇ ਕੰਨੇ। ਰਸਤੇ ਬੰਦ ਹੋਈ ਗਏ। ਕੰਨੇ ਸਾਜੋਂ ਇਕੀ ਜਗਾ ਤੋਂ ਦੂਸਰੀ ਜਗਾ ਜਾਣੇ ਦੀ ਬੜੀ ਮੁਸ਼ਕਿਲ ਹੋਈ ਗਈ । ਤਾਂ ਕਿ ਖੱਡ ਨਾਲੇ ਬੜੀ ਚੜੀ ਗਏ।

## ਕੂੰਜੂ ਔਰ ਚੰਚਲੋ

ਕੂੰਜੂ :- ਕਪੜੇ ਧੋਆਂ ਛਮ ਛਮ ਰੋਆਂ ਚੰਚਲੋ, ਮੁੱਖ ਬੋਲ ਜਵਾਨੀ ਹੋ ।
ਹਾਏ ਵੋ ਮੇਰੇਓ ਜਿੰਦੇ ਮੁੱਖ ਬੋਲ ਜਵਾਨੀ ਹੋ।



Original with:
Kulbir Singh Sidhu IAS Mohali
Digitized by:
Panjab Digital Library

ਮੇਰੇ ਕੰਨੇ ਹੱਥ ਮੱਤ ਲਾਂਦਾਂ ਕੂੰਜੂਆ ।
ਵਿੱਚ ਗਜਰਾ ਨਿਸ਼ਾਨੀ ਹੋ।
ਹਾਏ ਵੋ ਮੇਰੇਓ ਜਿੰਦੇ ਵਿੱਚ ਗਜਰਾ ਨਿਸ਼ਾਨੀ ਹੋ।

ਕੂੰਜੂ :- ਤੇਰੇ ਪਿਛੇ ਹੋਈਆ ਬਦਨਾਮ ਚੰਚਲੋ, ਕਿੰਜੋ ਬਣਦੀ ਬਗਾਨੀ ਹੋ ।
ਹਾਏ ਵੋ ਮੇਰੇਓ ਜਿੰਦੇ ਕਿੰਜੋ ਬਣਦੀ ਬਗਾਨੀ ਹੋ ਹੋ।

ਚੰਚਲੋ :- ਗਾਂਤੀ ਬੋ ਬਰਾਤੀ ਮਤ ਇਦਾ ਇਦਾ ਕੂੰਜੂਆ ।
ਬੈਰੀਏ ਭਰੀਆਂ ਬੰਦੂਕਾਂ ਹੋ।

ਕੂੰਜੂ :- ਤੇਰੀ ਮੇਰੀ ਪ੍ਰੀਤ ਪੁਰਾਣੀ ਚੰਚਲੋ, ਤੂੰ ਤਾਂ ਕਦਰ ਨਾ ਪਾਈ ਹੋ ।
ਹਾਏ ਵੋ ਮੇਰਿਏ ਜਿੰਦੇ ਤੂੰ ਤਾਂ ਕਦਰ ਨਾ ਪਾਈ ਹੋ ।

ਚੰਚਲੋ :- ਮੇਰੀ ਬਾਹੀ ਲਾਲ ਚੂੜਾ ਕੂੰਜੂਆ, ਅੱਗੇ ਗਜਰਾ ਨਿਸ਼ਾਨੀ ਹੋ ।
ਹਾਏ ਬੋ ਮੇਰੀਏ ਜਿੰਦੇ ਵਿੱਚ ਗਜਰਾ ਨਿਸ਼ਾਨੀ ਹੋ।

ਕੂੰਜੂ :- ਲੋਕ ਤਾਂ ਗੁਲਾਂਦੇ ਕਾਲੀ ਕਾਲੀ ਚੰਚਲੋ, ਤੂੰ ਤਾਂ ਮਰੂਏ ਦੀ ਡਾਲੀ ਹੋ ।
ਹਾਏ ਵੋ ਮੇਰਿਏ ਜਿੰਦੇ ਤੂੰ ਤਾਂ ਮਰੂਏ ਦੀ ਡਾਲੀ ਹੋ ।

ਚੰਚਲੋ :- ਤੂੰ ਤਾਂ ਚਲਿਆ ਪ੍ਰਦੇਸ ਕੂੰਜੂਆ, ਮਿੰਜੋ ਦੇਈ ਜਾ ਨਿਸ਼ਾਨੀ ਹੋ ।
ਹਾਏ ਬੋ ਮੇਰੀਏ ਜਿੰਦੇ ਮਿੰਜੋ ਦੇਈ ਜਾ ਨਿਸ਼ਾਨੀ ਹੋ ।

ਕੂੰਜੂ :- ਪੰਜ ਬੋ ਰੁਪਏ ਤਿੰਜੋ ਨਾਮ ਚੰਚਲੋ, ਅੰਗੂਠੀ ਦਿੰਦਾ ਨਿਸ਼ਾਨੀ ਹੋ ।

ਚੰਚਲੋ :- ਮੇਰਾ ਬੋ ਚੇਤਾ ਨੀ ਭੁਲਾਇਆ ਕੂੰਜੂਆ, ਮਿੰਜੋ ਕਰੇ ਲੇਣਾ ਚੇਤੇ ਹੋ ।
ਹਾਏ ਬੋ ਮੇਰੀਏ ਜਿੰਦੇ ਮਿੰਜੋ ਕਰੇ ਲੇਣਾ ਚੇਤੇ ਹੋ ।

ਕੂੰਜੂ :- ਯੇ ਤੋ ਰਹਿਣੀ ਨਿਤਾਂ ਦੀ ਯਾਦ ਚੰਚਲੋ, ਭਾਂਵੇ ਮਰਿਓ ਜਾਹੰਗਾ ਹੋ ।
ਹਾਏ ਵੋ ਮੇਰਿਏ ਜਿੰਦੇ ਭਾਂਵੇ ਮਰਿਓ ਜਾਹੰਗਾ ਹੋ ।

ਚੰਚਲੋ :- ਨਿਤ ਦੀ ਹੋਇਆਂ ਸਲਾਮਾਂ ਕੂੰਜੂਆ, ਸ਼ਿਵਜੀ ਕਰਲਾ ਰਖਵਾਲੀ ਹੋ ।
ਹਾਏ ਬੋ ਮੇਰੀਏ ਜਿੰਦੇ ਸ਼ਿਵਜੀ ਕਰਲਾ ਰਖਵਾਲੀ ਹੋ ।

**ਕਾਂਗੜੀ ਭਾਸ਼ਾ ਵਿਚ ਰੋਜ਼ਾਨਾ ਵਰਤੋਂ ਵਿਚ ਆਉਣ ਵਾਲੀਆਂ ਵਸਤੂਆਂ ਦੀ ਉਚਾਰਣ ਵੰਨਗੀ:**

ਖਾਣ ਪੀਣ ਦੀਆਂ ਵਸਤਾਂ ਜਿਵੇਂ ਕਿ ਸਬਜ਼ੀ ਨੂੰ ਸਲੂਣਾ ਜਾਂ ਨੇਵੜਾ, ਦਾਲ ਨੂੰ ਦਾਲ, ਮੀਟ ਨੂੰ ਮਾਸ, ਮਿੱਠੀ ਚੀਜ਼ ਨੂੰ ਮਿਠਾਈ ਅਤੇ ਨਮਕੀਨ ਨੂੰ ਖਾਰਾ ਕਹਿੰਦੇ



Original with:
Kulbir Singh Sidhu IAS Mohali
Digitized by:
Panjab Digital Library

ਹਨ। ਪਹਿਰਾਵੇ ਦੀਆਂ ਵਸਤਾਂ ਜਿਵੇਂ ਕਿ ਪੱਗ ਨੂੰ ਪੱਗੜੀ, ਕਮੀਜ਼ ਨੂੰ ਕੁਰਤਾ, ਪਜ਼ਾਮੇ ਨੂੰ ਪਜਾਮਾ, ਸਲਵਾਰ ਨੂੰ ਸਲਵਾਰ ਅਤੇ ਚੁੰਨੀ ਨੂੰ ਚੁਨਰੀ ਕਹਿੰਦੇ ਹਨ। ਰਿਸ਼ਤਿਆਂ ਵਿੱਚ ਮਾਂ ਨੂੰ ਬੀਬੀ, ਬਾਪ ਨੂੰ ਬਾਪੂ, ਭੈਣ ਨੂੰ ਭੈਣ, ਭਰਾ ਨੂੰ ਭਾਈ, ਘਰਵਾਲੀ ਨੂੰ ਘਰਵਾਲੀ, ਘਰਵਾਲੇ ਨੂੰ ਘਰਵਾਲਾ, ਮਾਮੇ ਨੂੰ ਮਾਮਾ, ਮਾਸੀ ਨੂੰ ਮਾਸੀ, ਮਾਸੜ ਨੂੰ ਮਾਸੜ, ਤਾਏ ਨੂੰ ਤਾਊ, ਚਾਚੇ ਨੂੰ ਚਾਚੂ, ਤਾਈ ਨੂੰ ਤਾਈ ਅਤੇ ਚਾਚੀ ਨੂੰ ਚਾਚੀ ਕਹਿੰਦੇ ਹਨ। ਪਸ਼ੂ-ਪੰਛੀ ਜਿਵੇਂ ਕਿ ਬੱਕਰੇ ਨੂੰ ਬੱਕਰਾ, ਕੁੱਕੜ ਨੂੰ ਕੁੱਕੜ, ਕੁੱਤੇ ਨੂੰ ਕੁੱਤਾ, ਬਿੱਲੀ ਨੂੰ ਬਿੱਲੀ, ਘੋੜੇ ਨੂੰ ਘੋੜਾ, ਮੱਝ ਨੂੰ ਮੈਂਹ, ਗਾਂ ਨੂੰ ਗਾਇ, ਗਧੇ ਨੂੰ ਖੋਤਾ, ਹਾਥੀ ਨੂੰ ਹਾਥੀ ਅਤੇ ਸੱਪ ਨੂੰ ਕੀੜਾ ਕਹਿੰਦੇ ਹਨ।

**ਇਸੇ ਤਰ੍ਹਾਂ ਕਾਂਗੜੀ ਬੋਲੀ ਦੀਆਂ ਕੁਝ ਉਦਾਹਰਣਾਂ ਇਸ ਪ੍ਰਕਾਰ ਹਨ:**

| | |
|---|---|
| ਸੱਜਣ ਆ ਭਾਈ ਰੋਟੀ ਖਾ ਲੈ। | ਸੱਜਣ ਆ ਭਈ ਰੋਟੀ ਖਾਈ ਲੈ। |
| ਸੱਜਣ ਸਿਹਾਂ ਸਰਦੀ ਐ ਤੇ ਭਾਈ ਟਾਈਮ ਨਾਲ ਸੌਂ ਜਾ। | ਸੱਜਣ ਕਾਫੀ ਸਰਦੀ ਹੈ, ਭਾਈ ਟਾਈਮੇ ਸਿਰ ਸੋਈ ਜਾ। |
| ਮਹਿਮਾਨਾਂ ਨੂੰ ਚਾਹ ਪਿਲਾਓ। | ਪ੍ਰਾਹੁਣੇ ਜੋ ਚਾਹ ਪਿਲਾਈ। |
| ਗਰਮੀ ਬਹੁਤ ਹੈ। ਲੂ ਲੱਗਣ ਤੋਂ ਆਪਣਾ ਬਚਾ ਕਰੋ। ਰਾਤ ਨੂੰ ਸੱਪ ਸਲੂਤੀ ਬਹੁਤ ਹੁੰਦੇ ਹਨ। ਬਰਸਾਤਾਂ ਦੇ ਦਿਨ ਹਨ। ਭਾਈ ਆਪਣਾ ਬਚਾ ਹੀ ਰੱਖਿਓ। | ਗਰਮੀ ਬਹੁਤ ਹੈ। ਲੂੰ ਲੱਗਣ ਕੋਲੋਂ ਆਪੌ ਬਚੋ। ਰਾਤ ਨੂੰ ਡੰਗ-ਬਿਛੂ ਬੜੇ ਹੁੰਦੇਨ। ਬਾਰਸ਼ਾਂ ਦੇ ਦਿਨਨ। ਭਈ ਬਚੀ ਕੇ ਰਹਿਣਾ। |
| ਦੀਦਾਰ ਸਿੰਘ ਅਮੀਰ ਆਦਮੀ ਹੈ। ਉਸ ਦੇ ਕੰਮਕਾਰ ਤਾਂ ਪੈਸੇ ਨਾਲ ਹੀ ਹੋ ਜਾਂਦੇ ਹਨ। ਏਥੇ ਗਰੀਬ ਦੀ ਕੋਈ ਸੁਣਵਾਈ ਨਹੀਂ ਹੁੰਦੀ। | ਦੀਦਾਰ ਸਿੰਘ ਸ਼ਾਹੁਕਾਰ ਆਦਮੀ ਹੇ। ਉਦੌ ਕੰਮਕਾਜ ਤਾਂ ਪੈਸੇ ਨਾਲ ਹੋਈ ਜਾਂਦੇ ਹਨ। ਇੱਥੇ ਗਰੀਬਾਂ ਦੀ ਕੋਈ ਸੁਣਾਈ ਨਹੀਂ। |
| ਕਿਸ ਦੇਵੀ ਦੇਵਤੇ ਨੂੰ ਮੰਨਦੇ ਹਨ। | ਭੋਲੇ ਬਾਬਾ, ਸ਼ੇਰਾਂ ਵਾਲੀ ਮਾਤਾ, ਜਵਾਲਾ ਮਾਤਾ, ਚਾਮੁੰਡਾ ਦੇਵੀ, ਕਾਲੀ ਦੇਵੀ, ਚਿੰਤ ਪੂਰਨੀ ਅਤੇ ਬਾਬਾ ਬਾਲਕ ਨਾਥ ਜੀ। |

**ਬੌਰੀਏ ਲੋਕਾਂ ਦਾ ਪਿਛੋਕੜ ਤੇ ਭਾਸ਼ਾ:** ਬੌਰੀਆਂ ਦਾ ਪਿਛੋਕੜ, ਛੱਤਰੀ ਰਾਜਪੂਤਾਂ ਦਾ ਹੈ ਜਿਨ੍ਹਾਂ ਦਾ ਗੜ੍ਹ ਚਿਤੌੜਗੜ੍ਹ ਸੀ। ਮੁਗਲਾਂ ਦੇ ਰਾਜ ਵਿਚ ਪੰਜ



Original with:
Kulbir Singh Sidhu IAS Mohali
Digitized by:
Panjab Digital Library

ਰਿਆਸਤਾਂ ਦੇ ਪੰਜ ਗੋਤ ਹੋਏ - ਜਗਦੇਵ, ਪਰਮਾਰ, ਚੌਹਾਨ, ਸੌਗਰੇ, ਭੱਟੀ ਤੇ ਰਾਠੌੜ। ਇਹ ਲੋਕ ਹਾਰ ਨਹੀਂ ਖਾਂਦੇ ਸੀ ਮੁਗਲਾਂ ਨੇ ਮਰਾਸੀਆਂ ਦੇ ਪੰਡਤਾਂ ਰਾਹੀ, ਜਿਨ੍ਹਾਂ ਦਾ ਤਕਰੀਬਨ ਹਰ ਘਰ ਵਿਚੋਂ ਆਉਣਾ ਜਾਣਾ ਸੀ, ਇਨ੍ਹਾਂ ਦੀ ਸੂੰਹ ਕੱਢੀ ਤੇ ਤਾਲਾਇਆ ਕਿ ਇਹ ਲੋਕ ਦੀਦ ਦੇ ਪੱਕੇ ਹਨ ਅਤੇ ਰਾਜ ਨਹੀਂ ਛੱਡਣਗੇ। ਇੱਕ ਤਜਰਬਾ ਕੀਤਾ ਗਿਆ - ਜਿਸ ਜਗਾਹ ਤੋਂ ਇਹ ਪਾਣੀ ਪੀਂਦੇ ਸਨ ਜਿਵੇਂ ਕਿ ਛਪੜੀਆਂ ਤੇ ਤਲਾਬ ਆਦਿ ਉਨ੍ਹਾਂ ਵਿੱਚ ਗਊਆਂ ਵੱਢ ਕੇ ਉਨ੍ਹਾਂ ਦਾ ਲਹੂ ਪਾਣੀ ਵਿਚ ਮਿਲਾ ਦਿੱਤਾ ਗਿਆ। ਇਨ੍ਹਾਂ ਲੋਕਾਂ ਨੇ ਇਥੋਂ ਪਾਣੀ ਨਹੀਂ ਗਿਆ ਅਤੇ ਉਨ੍ਹਾਂ ਥਾਵਾਂ ਤੋਂ ਪਾਣੀ ਤੋਂ ਬਿਨ੍ਹਾਂ ਪਿਆਸੇ ਨੂੰ ਭੱਜਣਾ ਪਿਆ ਤੇ ਜੰਗਲਾ ਵਿਚ ਚਲ ਫਿਰ ਕੇ ਪਨਾਹ ਲਈ। ਆਪਣਾ ਜੀਵਨ ਬਤੀਤ ਕਰਨ ਲਈ ਧਾੜਵੀ ਬਣ ਕੇ ਲੋੜੀਂਦੀਆਂ ਵਸਤਾਂ, ਵੱਸੋਂ ਵਾਲੇ ਘਰਾਂ ਵਿਚੋਂ ਬੋਰਾ ਜਾਂ ਬੇਰੇ ਭਾਵ ਸੰਨ੍ਹ ਲਾ ਕੇ ਚੋਰੀ ਚੁੱਕ ਕੇ ਲਿਆਉਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਬੌਰੀਏ ਨਾਮ ਨਾਲ ਜਾਣੇ ਜਾਣ ਲਗੇ। ਜ਼ਿਆਦਾ ਤਰ ਲੋਕ ਮਾਸਾਹਾਰੀ ਬਣ ਗਏ। ਤਾਕਤਵਰ ਬਹੁਤ ਸਨ ਅਤੇ ਲੋਕ ਇਨ੍ਹਾਂ ਦਾ ਪਿੱਛਾ ਘੱਟ ਹੀ ਕਰਦੇ ਸਨ। ਇਨ੍ਹਾਂ ਦਾ ਭੈਅ ਜਾਂ ਡਰ ਮੰਨਦੇ ਸਨ। ਨਾਮੀ ਬੌਰੀਆਂ ਵਿਚੋਂ ਜਾਨੀ ਚੋਰ ਦਾ ਜ਼ਿਕਰ ਆਉਂਦਾ ਹੈ ਜਿਸ ਦਾ ਬਹੁਤ ਹਊਆ ਹੁੰਦਾ ਸੀ। ਕੁਲ ਮਿਲਾ ਕੇ ਮੁਗਲਾਂ ਨੇ ਇਨ੍ਹਾਂ ਦਾ ਹਿੰਦੂ ਪਿਛੋਕੜ ਹੋਣ ਕਰਕੇ ਇਨ੍ਹਾਂ ਨਾਲ ਧੱਕਾ ਕੀਤਾ।

ਅੰਗਰੇਜ਼ਾਂ ਦੇ ਰਾਜ ਵਿਚ ਉਨ੍ਹਾਂ ਨੇ ਇਨ੍ਹਾਂ ਨੂੰ ਫੜ ਫੜ ਕੇ ਪਿੰਡਾਂ ਵਿਚ ਬਿਠਾਇਆ ਅਤੇ ਥੋੜੀਆਂ ਥੋੜੀਆਂ ਜ਼ਮੀਨਾਂ ਦੇ ਕੇ ਵਸਾਉਣੇ ਸ਼ੁਰੂ ਕੀਤੇ ਅਤੇ ਇਸ ਤਰ੍ਹਾਂ ਇਨ੍ਹਾਂ ਨੂੰ ਪਾਬੰਦ ਕੀਤਾ। ਜੋ ਵੀ ਚੋਰੀ ਕਰਦਾ ਫੜਿਆ ਜਾਂਦਾ ਉਸ ਨੂੰ ਪੁਲਿਸ ਦੇ ਬਸਤਾ-ਬੇ ਦਾ ਦਸ ਨੰਬਰੀ ਬਦਮਾਸ਼ ਕਿਹਾ ਜਾਂਦਾ ਅਤੇ ਉਸ ਦੀ ਹਾਜ਼ਰੀ ਪਿੰਡ ਦੇ ਨੰਬਰਦਾਰ ਕੋਲ ਲਗਦੀ ਸੀ। ਨੰਬਰਦਾਰ ਦੀ ਸ਼ਿਫਾਰਸ ਤੇ ਬਰਾਦਰੀ ਦੇ ਚੰਗੇ ਬੰਦਿਆਂ ਨੂੰ ਇਕ ਚਿੱਠਾ ਦਿੱਤਾ ਜਾਂਦਾ - ਇਹ ਇਕ ਤਰ੍ਹਾਂ ਦਾ ਲਾਇਸੈਸ ਸੀ ਕਿ ਇਹ ਆਦਮੀ ਜਿਥੇ ਮਰਜੀ ਘੁੰਮਦਾ ਤਾ ਇਹ ਚਿੱਠਾ ਉਸ ਦੇ ਗਲ ਵਿਚ ਜਾਂ ਮੋਢੇ ਤੇ ਪਾਇਆ ਹੁੰਦਾ ਸੀ। ਜੇ ਫਿਰ ਵੀ ਚਿੱਠੇ ਵਾਲਾ ਆਦਮੀ ਕੋਈ ਗਲਤੀ ਕਰਦਾ ਤਾਂ ਉਸ ਦਾ ਚਿੱਠਾ ਖੋਹ ਲਿਆ ਜਾਂਦਾ ਅਤੇ ਉਸ ਨੂੰ ਦਸ ਨੰਬਰੀ ਬਦਮਾਸ਼ ਦੀ ਲਿਸਟ ਵਿਚ ਸ਼ਾਮਿਲ ਕਰ ਦਿੱਤਾ ਜਾਂਦਾ ਸੀ। ਇਸ ਤਰ੍ਹਾਂ ਹੌਲੀ ਹੌਲੀ ਇਹ ਪਿੰਡਾਂ ਦੇ ਲੋਕਾਂ ਨਾਲ ਰੱਚਣੇ ਮਿਲਨੇ ਸ਼ੁਰੂ ਹੋਏ। ਇਨ੍ਹਾਂ ਦੀ ਪਿਛਲੀ ਬੋਲੀ - ਪਸ਼ਤੋਂ (ਲਿਖਣ ਵਿਚ ਨਹੀਂ ਆਉਂਦੀ) ਜੋ ਇਹ ਆਪਣੇ ਵਿਚ ਬੋਲਦੇ ਹਨ ਅਤੇ ਦੂਸਰਿਆ ਨੂੰ ਅਲੱਗ ਲਗਦੀ ਹੈ।



Original with:
Kulbir Singh Sidhu IAS Mohali
Digitized by:
Panjab Digital Library

**ਖਾਣ ਪੀਣ ਦੀਆਂ ਵਸਤਾਂ :-** ਸਬਜੀ - ਸਬਜੀ, ਦਾਲ - ਦਾਲ, ਮੀਟ - ਮੀਟ ਜਾਂ ਮਾਸ, ਮਿੱਠੀ ਚੀਜ਼ - ਮਠਿਆਈ, ਨਮਕੀਨ - ਕਰਾਰਾ। **ਪਹਿਰਾਵੇ ਦੀਆਂ ਵਸਤਾਂ :-** (ਲੁਗੜੋਂ) ਪੱਗ - ਪੱਗੜੀ, ਕਮੀਜ - ਝੱਗਾ, ਪਜਾਮਾ ਜਾਂ ਸੁਥੋ। ਸਲਵਾਰ - ਸੁਥਣ, ਚੁੰਨੀ - ਚੁੰਨੀ, ਚਾਦਰਾ - ਧੋਤੀ, ਲੰਗੋਟ ਜਾਂ ਲੰਗੋਟੀ - ਘਾਈ **ਰਿਸ਼ਤਿਆਂ ਬਾਰੇ :-** ਮਾਂ - ਆਈ, ਬਾਪ - ਆਗਾ, ਭੈਣ - ਭੈਣ, ਭਰਾ - ਭਰਾ, ਘਰ ਵਾਲੀ - ਬਾਵਨ, ਘਰ ਵਾਲਾ - ਖਸਮ, ਮਾਲਕ, ਧਨਾ, ਮਾਮਾ - ਮਾਮੋ ਜਾਂ ਮਾਮਾ, ਮਾਸੀ - ਮਾਹੀ, ਮਾਸੜ - ਮਾਹੋ, ਤਾਇਆ - ਤਾਇਆ, ਚਾਚਾ - ਚਾਚਾ, ਤਾਈ - ਤਾਈ, ਚਾਚੀ - ਚਾਚੀ।

| ਸੱਜਣ ਆ ਭਾਈ ਰੋਟੀ ਖਾ ਲੈ | ਆਵਜਾ ਰੁਖਲੋ ਖਾਈ ਲੈ। |
|---|---|
| ਸੱਜਣ ਸਿਹਾ ਸਰਦੀ ਹੈ ਤੇ ਟਾਈਮ ਨਾਲ ਸੌਂ ਜਾ | ਸੱਜਣ ਪਾਲੋ ਪੜੇ ਛੇਤੀ ਸੋਈ ਜਾ। |
| ਮਹਿਮਾਨਾਂ ਨੂੰ ਚਾਹ ਪਿਲਾਓ | ਆਪਣਾ ਹਾਕ ਆਈਏ ਚਾਹ ਪਿਲਾਈ ਦੋ। |
| ਗਰਮੀ ਬਹੁਤ ਹੈ ਲੂੰ ਲਗਣ ਤੇ ਆਪਣਾ ਬਚਾ ਕਰੋ | ਤਾਵੜੋਂ ਬਹੁਤ ਪੜੇਸਾ ਸਾਡੇ ਬਹੀ ਜਾਓ |
| ਰਾਤ ਨੂੰ ਸੱਪ ਸਲੂਤੀ ਬਹੁਤ ਹੁੰਦੇ ਹਨ, ਬਰਸਾਤਾ ਦੇ ਦਿਨ ਹਨ, ਭਾਈ ਆਪਣਾ ਬਚਾ ਰਖਿਓ | ਰਾਤੇ ਆਰੂ ਬਹੁਤ ਹੈ ਕੀੜੋ ਕਾਨੋ, ਮੰਨਾ ਦਾਨੀਆ ਆਪਣ ਬਚੀ ਰਹੋ। |
| ਦੀਦਾਰ ਸਿੰਘ ਅਮੀਰ ਆਦਮੀ ਹੈ ਉਸ ਦੇ ਕੰਮਕਾਰ ਤਾਂ ਪੈਸੇ ਨਾਲ ਹੀ ਹੋ ਜਾਂਦੇ ਹਨ ਇਥੇ ਗਰੀਬ ਦੀ ਕੋਈ ਸੁਣਵਾਈ ਨਹੀਂ ਹੁੰਦੀ - | ਦਿਦਾਰ ਸਿੰਘ ਧੇਲਾ ਬਹੁਤ ਹੀਆ, ਕਾਮ ਧੇਲੇ ਸੇ ਬਾਈ ਜਾਏ, ਆਪਣੋ ਗਰੀਬਨ ਕੋ ਕੋਨੇਕਿ ਪੂਛੇ ਲੈ। |

**ਧਾਰਮਿਕ ਜਾਂ ਦੇਵੀ ਦੇਵਤਿਆਂ ਨੂੰ ਮੰਨਣ ਪੱਖੋਂ:** ਇਹ ਲੋਕ ਅਲੱਗ ਅਲੱਗ ਮੜ੍ਹੀਆ, ਜਠੇੜੇ, ਮਾਤਾ, ਰਾਮ, ਕਬੀਰ, ਗੁਰੂ ਨਾਨਕ ਨੂੰ ਮੰਨਦੇ ਹਨ ਪਰ ਸਭ ਤੋਂ ਜ਼ਿਆਦਾ ਗੁਰੂ ਗੁਸਾਈ ਦੀ ਕੜਾਈ ਚੜਾਈ ਜਾਂਦੀ ਹੈ ਜਿਸ ਵਿਚ ਇਕੋ ਚੰਗਾ ਲੰਗਰ ਬਣਾਇਆ ਜਾਂਦਾ ਹੈ ਅਤੇ ਸਾਰੀ ਸੰਗਤ ਨੂੰ ਵਰਤਾਇਆ ਜਾਂਦਾ ਹੈ।

**ਛੋਟੀਆਂ ਜਾਤਾਂ ਮਜਬ੍ਹੀ ਆਦਿ:-** ਜਿਸ ਘਰ ਵਿਚ ਸੀਰੀ ਲਗਿਆ ਹੋਵੇ ਉਸ



Original with:
Kulbir Singh Sidhu IAS Mohali
Digitized by:
Panjab Digital Library

ਘਰ ਵਿਚ ਕੰਮ ਕਰਨ ਤੋਂ ਗੁਰੇਜ ਕਰਦੇ ਹਨ।

**ਰੀਤੀ ਰਿਵਾਜ ਅਤੇ ਤਿਉਹਾਰ:-** ਬੱਚੇ ਦੇ ਜਨਮ ਤੇ ਜਿਸ ਨੂੰ ਵੀ ਮੰਨਦੇ ਹਨ ਉਥੇ ਬੱਕਰਾ ਚੜਾਉਂਦੇ ਹਨ। ਸ਼ਾਦੀ ਇਹ ਆਪਣੀ ਕੌਮ ਵਿਚ ਹੀ ਕਰਦੇ ਹਨ। ਪ੍ਰਿਥਵੀ ਰਾਜ ਚੋਹਾਨ ਨੇ ਲਕੀ ਦਾ ਰਿਸਤਾ ਇਨਕਾਰਿਆ ਸੀ।

**ਸ਼ਾਦੀ ਦੀ ਰਸਮ:-** ਅੱਜ ਕੱਲ ਬਹੁਤ ਲੋਕ ਆਨੰਦ ਕਾਰਜ ਹੀ ਕਰਾਉਂਦੇ ਹਨ ਪਰ ਪਹਿਲਾਂ ਫਾਕੇ ਦਵਾਏ ਜਾਂਦੇ ਸਨ ਜਿਸ ਵਿਚ ਲੜਕਾ ਅਤੇ ਲੜਕੀ ਇਕ ਦੂਜੇ ਦੇ ਹੱਥ ਉਪਰ ਹੱਥ ਰੱਖਕੇ ਕੋਈ ਮਿੱਠੀ ਚੀਜ਼ ਪੰਜੀਰੀ ਆਦਿ ਇਕ ਦੂਜੇ ਦੇ ਮੂੰਹ ਵਿਚ ਪਾਉਂਦੇ ਸਨ। ਫਾਕੀ, ਲੜਕੀ ਜਾਂ ਲੜਕਾ ਵੇਖ ਕੇ ਕੀਤੇ ਜਾਂਦੇ ਸਨ। ਤਕਰੀਬਨ ਪਿਛਲੇ 50 ਸਾਲਾ ਤੋਂ ਅੱਗੇ ਲੋਕ (50%) ਆਨੰਦ ਕਾਰਜ ਕਰਾਉਣ ਲਗ ਗਏ ਸਨ। ਮਰਨ ਤੇ ਫੂਕਣ ਤੇ 12-13 ਦਿਨ੍ਹਾਂ ਘੜੀਆ ਕੀਤੀਆਂ ਜਾਂਦੀਆਂ ਹਨ ਅਤੇ ਫੁੱਲ ਹਰਦੁਆਰ ਜਾਂ ਵਗਦੇ ਪਾਣੀ ਵਿਚ ਪਾਏ ਜਾਂਦੇ ਹਨ।

**ਤਿਉਹਾਰਾ ਵਿਚੋਂ :-** ਹੋਲੀ ਦਾ ਤਿਉਹਾਰ ਧੂਮ ਧਾਮ ਨਾਲ ਮਨਾਉਂਦੇ ਹਨ ਕਿਉਕਿ ਪ੍ਰਲਾਦ ਅਤੇ ਹਰਨਾਖਸ ਵੀ ਇਨ੍ਹਾਂ ਵਿਚੋਂ ਹੀ ਸਨ ਅਤੇ ਕੱਚੇ ਘੜਿਆਂ ਵਿਚ ਬਿੱਲੀ ਦੇ ਬੱਚਿਆ ਦਾ ਅੱਗ ਦੇ ਸੇਕ ਵਿਚੋਂ ਜਿੰਦਾ ਰਹਿਣਾ ਅਤੇ ਰਾਮ ਰਾਮ ਜਪਣ ਦੀ ਗਾਥਾ ਉਨ੍ਹਾਂ ਨਾਲ ਸਬੰਧਤ ਹੈ। ਹੋਲੀ ਤੇ ਵੱਡਾ ਕੜਾਈਆਂ ਚੜਾਇਆ ਜਾਂਦਾ ਹੈ, ਇਕੋ ਦੂਜੇ ਦੇ ਘਰਾਂ ਵਿਚ ਮੱਥੇ ਟੇਕੇ ਜਾਂਦੇ ਹਨ ਸੋਹਾਣੀਆਂ ਘਗਰੇ ਪਾ ਕੇ ਗੀਤ ਗਾਉਂਦੀਆਂ ਹਨ ਅਤੇ ਰਾਤ ਨੂੰ ਹੋਲੀ ਸਾੜੀ ਜਾਂਦੀ ਹੈ - ਜਿਸ ਵਿਚ ਜੰਡੀ ਵੱਡ ਕੇ ਮਿੱਟੀ ਵਿਚ ਗੱਡ ਦਿੱਤੀ ਜਾਂਦੀ ਹੈ ਅਤੇ ਨਾਲ ਠੂਠੀਆਂ (ਖੋਪਾ) ਬੰਨ ਦਿੱਤੀਆਂ ਜਾਂਦੀਆਂ ਹਨ। ਆਸੇ ਪਾਸੇ ਝਾੜੇ ਲਾ ਕੇ ਅੱਗ ਲਗਾ ਦਿੱਤੀ ਜਾਂਦੀ ਹੈ ਅਤੇ ਜੰਡੀ ਨੂੰ ਖਿੱਚ ਲਿਆ ਜਾਂਦਾ ਹੈ, ਫਿਰ ਝੱਪੜ ਵਿਚ ਸੁੱਟ ਦਿੱਤੀ ਜਾਂਦੀ ਹੈ। ਅਗਲੇ ਦਿਨ ਹੋਲੀ ਠੰਡੀ ਕੀਤੀ ਜਾਂਦੀ ਹੈ 'ਤੇ ਇਹ ਗੀਤ ਗਾਇਆ ਜਾਂਦਾ ਹੈ:-
"ਹੋਲੀ ਮੁਤਾਬੋ ਬਾਸੜੀ/ ਪੜਾ ਗਾਡੂ ਉਹਰਿਹਾ।"

ਅੰਗਰੇਜ਼ਾਂ ਦੇ ਰਾਜ ਤੋਂ ਬਾਅਦ ਤਕਰੀਬਨ ਜ਼ਿਆਦਾ ਵੋਟ ਕਾਂਗਰਸ ਦੇ ਹੱਕ ਵਿਚ ਭੁਗਤਦੀ ਸੀ ਪਰ ਇਸ ਬਰਾਦਰੀ ਦੀ ਸਾਰ ਕਿਸੇ ਨਹੀਂ ਲਈ। ਹੁਣ ਕੁਝ ਕਮੇਟੀਆਂ ਆਦਿ ਬਣ ਰਹੀਆਂ ਹਨ ਅਤੇ ਰਾਖਵਾਂ ਕਰਨ ਲਈ ਗਲ ਚਲ ਰਹੀ ਹੈ। ਇਨ੍ਹਾਂ ਦੀ ਕੁਲ ਸੰਖਿਆ 70-80 ਲੱਖ ਦੇ ਕਰੀਬ ਹੈ। ਰਾਜਸਥਾਨ, ਹਰਿਆਣਾ ਅਤੇ ਪੰਜਾਬ ਵਿਚ ਇਹ ਬਰਾਦਰੀ ਜ਼ਿਆਦਾ ਹੈ। ਪੰਜਾਬ ਵਿਚ ਫਰੀਦਕੋਟ ਹਲਕਾ ਮੋਗਾ ਮੁਕਤਸਰ ਸਮੇਤ 70,000, ਫਿਰੋਜ਼ਪੁਰ ਬਠਿੰਡਾ 35-35 ਦੇ ਕਰੀਬ ਵੋਟਰ ਹਨ।



*Original with:*
Kulbir Singh Sidhu IAS Mohali
*Digitized by:*
Panjab Digital Library

ਲੁਧਿਆਣੇ ਜ਼ਿਲ੍ਹੇ ਵਿਚ 3-4 ਪਿੰਡ ਹੀ ਹਨ।

**ਬੌਂਗੀਏ ਕਬੀਲੇ ਦੀ ਬੋਲੀ ਦੀ ਵੰਨਗੀ:** ਬੌਂਗੀਏ ਲੋਕ ਖਾਣ ਪੀਣ ਦੀਆਂ ਵਸਤਾਂ ਜਿਵੇਂ ਕਿ ਸਬਜ਼ੀ ਨੂੰ ਸਲੂਣਾ ਜਾਂ ਨੇਵੜਾ, ਦਾਲ ਨੂੰ ਦਾਲ, ਮੀਟ ਨੂੰ ਮਾਸ, ਮਿੱਠੀ ਚੀਜ਼ ਨੂੰ ਮਿਠਾਈ ਅਤੇ ਨਮਕੀਨ ਨੂੰ ਖਾਰਾ ਕਹਿੰਦੇ ਹਨ। ਪਹਿਰਾਵੇ ਦੀਆਂ ਵਸਤਾਂ ਜਿਵੇਂ ਕਿ ਪੱਗ ਨੂੰ ਪੱਗੜੀ, ਕਮੀਜ਼ ਨੂੰ ਕੁਰਤਾ, ਪਜ਼ਾਮੇ ਨੂੰ ਪਜਾਮਾ, ਸਲਵਾਰ ਨੂੰ ਸਲਵਾਰ ਅਤੇ ਚੁੰਨੀ ਨੂੰ ਚੁਨਰੀ ਕਹਿੰਦੇ ਹਨ। ਰਿਸ਼ਤਿਆਂ ਵਿੱਚ ਮਾਂ ਨੂੰ ਬੀਬੀ, ਬਾਪ ਨੂੰ ਬਾਪੂ, ਭੈਣ ਨੂੰ ਭੈਣ, ਭਰਾ ਨੂੰ ਭਾਈ, ਘਰਵਾਲੀ ਨੂੰ ਘਰਵਾਲੀ, ਘਰਵਾਲੇ ਨੂੰ ਘਰਵਾਲਾ, ਮਾਮੇ ਨੂੰ ਮਾਮਾ, ਮਾਸੀ ਨੂੰ ਮਾਸੀ, ਮਾਸੜ ਨੂੰ ਮਾਸੜ, ਤਾਏ ਨੂੰ ਤਾਊ, ਚਾਚੇ ਨੂੰ ਚਾਚੂ, ਤਾਈ ਨੂੰ ਤਾਈ ਅਤੇ ਚਾਚੀ ਨੂੰ ਚਾਚੀ ਕਹਿੰਦੇ ਹਨ। ਪਸ਼ੂ-ਪੰਛੀ ਜਿਵੇਂ ਕਿ ਬੱਕਰੇ ਨੂੰ ਬੱਕਰਾ, ਕੁੱਕੜ ਨੂੰ ਕੁੱਕੜ, ਕੁੱਤੇ ਨੂੰ ਕੁੱਤਾ, ਬਿੱਲੀ ਨੂੰ ਬਿੱਲੀ, ਘੋੜੇ ਨੂੰ ਘੋੜਾ, ਮੱਝ ਨੂੰ ਮੈਂਹ, ਗਾਂ ਨੂੰ ਗਾਇ, ਗਧੇ ਨੂੰ ਖੋਤਾ, ਹਾਥੀ ਨੂੰ ਹਾਥੀ ਅਤੇ ਸੱਪ ਨੂੰ ਕੀੜਾ ਕਹਿੰਦੇ ਹਨ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਪੰਜਾਬੀ ਭਾਸ਼ਾ ਦਆਂ ਬਹੁਤ ਸਾਰੀਆਂ ਉਪਭਾਸ਼ਾਵਾਂ ਹਨ। ਹਰ ਇੱਕ ਉਪਭਾਸ਼ਾ ਦੀ ਆਪਣੀ ਇੱਕ ਵੱਖਰੀ ਖ਼ੁਸ਼ਬੂ ਅਤੇ ਤਾਸੀਰ ਹੈ। ਇਸ ਸੂਰਤ ਵਿੱਚ ਪੰਜਾਬ ਦੀਆਂ ਬੋਲੀਆਂ ਰੰਗ-ਸੁਰੰਗੇ ਫੁੱਲਾਂ ਦਾ ਇੱਕ ਅਜਿਹਾ ਗੁਲਦਸਤਾ ਹਨ, ਜੋ ਇੱਕ ਦੂਜੇ ਨਾਲ ਮਿਲ ਕੇ ਸੰਪੂਰਨਤਾ ਨੂੰ ਪ੍ਰਾਪਤ ਹੁੰਦੀਆਂ ਹਨ। ਸਮੁੱਚੇ ਵਿਸ਼ਵ ਦੀਆਂ ਅਮੀਰ ਅਤੇ ਵਿਕਸਿਤ ਬੋਲੀਆਂ ਵਿੱਚ ਪੰਜਾਬੀ ਦਾ ਇੱਕ ਵਿਲੱਖਣ ਅਤੇ ਗੌਰਵਮਈ ਸਥਾਨ ਹੈ।





*Original with:*
Kulbir Singh Sidhu IAS Mohali
*Digitized by:*
Panjab Digital Library

# ਪੰਜਾਬ ਦੇ ਲੋਕਾਂ ਦਾ ਰਹਿਣ-ਸਹਿਣ, ਮਨੋਰੰਜਨ ਤੇ ਦਿਲ-ਪ੍ਰਚਾਵਾ

ਜੇ ਸਮੁੱਚੇ ਪੰਜਾਬ ਦੇ ਸਭਿਆਚਾਰ ਨੂੰ ਚਾਰ ਕੁ ਸ਼ਬਦਾਂ ਵਿੱਚ ਦੱਸਣਾ ਹੋਵੇ ਤਾਂ ਇਸ ਨੂੰ 'ਹੱਸ ਦੰਦਾਂ ਦੀ ਪ੍ਰੀਤ' ਦਾ ਨਾਮ ਦਿੱਤਾ ਜਾ ਸਕਦਾ ਹੈ। ਜਦੋਂ ਕੋਈ ਪੰਜਾਬੀ ਦੁਨੀਆਂ ਭਰ ਦੇ ਲੋਕਾਂ ਨੂੰ ਇਹ ਸੁਨੇਹਾ ਦਿੰਦਾ ਹੈ ਕਿ 'ਕੁਝ ਹੱਸ ਵੇ ਮਨਾਂ ਕੁਝ ਖੇਡ ਵੇ ਮਨਾਂ' ਤਾਂ ਪੰਜਾਬੀ ਸਮਾਜ ਦਾ ਰਹਿਣ-ਸਹਿਣ ਤੇ ਜੀਵਨ ਜਾਚ ਦਿਨ ਦੇ ਉਜਾਲੇ ਵਾਂਗ ਪ੍ਰਤੱਖ ਹੋ ਜਾਂਦੀ ਹੈ।

"ਕਾਬਲ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ" ਪੰਜਾਬੀ ਦਾ ਪ੍ਰਸਿੱਧ ਅਖਾਣ ਹੈ। ਪੰਜਾਬ ਸਰਹੱਦੀ ਸੂਬਾ ਹੋਣ ਕਰਕੇ ਆਏ ਦਿਨ ਧਾੜਵੀ ਇਸ ਉਪਰ ਹਮਲੇ ਕਰਦੇ ਰਹੇ। ਇਨ੍ਹਾਂ ਹਮਲਿਆਂ ਦਾ ਟਾਕਰਾ ਪੰਜਾਬੀ ਲੋਕ ਜਾਨ ਹੂਲ ਕੇ ਕਰਦੇ ਸਨ। ਬੇਸ਼ੱਕ ਮਹਾਰਾਜਾ ਰਣਜੀਤ ਸਿੰਘ ਨੇ ਇਜੇਹੇ ਧਾੜਵੀਆਂ ਦਾ ਪੰਜਾਬ ਵੱਲ ਆਉਣਾ ਬੰਦ ਕਰ ਦਿੱਤਾ ਸੀ। ਇਜੇਹੇ ਦੌਰ ਵਿੱਚੋਂ ਗੁਜ਼ਰਦਿਆਂ ਪੰਜਾਬੀ ਲੋਕ ਸਰੀਰਕ ਤੌਰ ਤੇ ਜਰਵਾਣੇ ਹੋ ਗਏ। ਪੰਜਾਬ ਦੇ ਜਲਵਾਯੂ ਭਾਵ ਸਖਤ ਗਰਮੀ ਤੇ ਸਰਦੀ ਆਦਿ ਦੀ ਮਾਰ ਸਹਿੰਦਿਆਂ ਉਨ੍ਹਾਂ ਦੇ ਜੁੱਸੇ ਬਲਵਾਨ ਹੋ ਗਏ। ਇਨ੍ਹਾਂ ਦਾ ਖਾਣ-ਪੀਣ ਸਾਦਾ ਤੇ ਪੌਸ਼ਟਿਕ ਰਿਹਾ ਹੈ। ਘਿਓ ਅਤੇ ਦੁੱਧ ਦੀ ਵਰਤੋਂ ਆਮ ਸੀ। ਪੁਰਾਣੇ ਬਜ਼ੁਰਗ ਛੰਨਿਆਂ ਨਾਲ ਘਿਓ ਪੀਂਦੇ ਸਨ ਅਤੇ ਹੱਥੀਂ ਕੰਮ ਕਰਕੇ ਇਸ ਨੂੰ ਹਜ਼ਮ ਵੀ ਕਰਦੇ ਸਨ। ਹੱਲ ਜੋੜਦੇ ਤਾਂ ਕਿੱਲਾ-ਕਿੱਲਾ ਜ਼ਮੀਨ ਵਾਹ ਛੱਡਦੇ, ਭਾਰ ਚੁੱਕਦੇ ਅਤੇ ਜ਼ੋਰ ਕਰਦੇ। ਪੰਜਾਬੀਆਂ ਬਾਰੇ ਤਾਂ ਅਖਾਣ ਹੈ ਕਿ ਜੱਟ ਖਾ ਮਰੇ ਜਾਂ ਭਾਰ ਚੁੱਕ ਮਰੇ। ਮਾਝੇ, ਲਹਿੰਦੇ ਪੰਜਾਬ ਅਤੇ ਦੁਆਬੇ ਵਿੱਚ ਮਾਲਵੇ ਨਾਲੋਂ ਖਾਣ-ਪੀਣ ਵਧੀਆ ਸੀ ਕਿਉਂਕਿ ਮਾਲਵੇ ਵਿੱਚ ਪਾਣੀ ਦੀ ਘਾਟ ਸੀ। ਬਾਅਦ ਵਿੱਚ ਨਹਿਰਾਂ ਦੇ ਬਣਨ ਨਾਲ ਪਾਣੀ ਦੀ ਘਾਟ ਪੂਰੀ ਹੋਣ ਕਰਕੇ ਫਸਲਾਂ ਹੋਣ ਲੱਗੀਆਂ। ਲੋਕ ਖੁਸ਼ਹਾਲ ਹੋਏ ਅਤੇ ਖਾਣ-ਪੀਣ ਵਿੱਚ ਵੀ ਸੁਧਾਰ ਹੋਇਆ। ਨਹੀਂ ਤਾਂ ਮਾਲਵੇ ਵਿੱਚ ਤਾਂ ਟਿੰਡੋ ਅਤੇ ਕੱਦੂ ਹੀ ਪ੍ਰਧਾਨ ਸਨ। ਮਲਵਈ ਤਾਂ ਆਮ ਤੌਰ ਤੇ ਆਲੂਆਂ ਦੀ ਸਬਜ਼ੀ ਨੂੰ ਵੀ ਦਾਲ ਹੀ ਕਹਿੰਦੇ ਰਹੇ ਹਨ। ਹਾਂ ਦੁੱਧ ਘਿਓ ਦੀ ਵਰਤੋਂ ਖੁੱਲ ਕੇ ਹੁੰਦੀ ਰਹੀ। ਲੋਕ ਰੱਬ ਤੋਂ ਦੁੱਧ ਅਤੇ ਪੁੱਤ ਦੀਆਂ ਦੋ ਹੀ ਦਾਤਾਂ ਮੰਗਦੇ। ਮਾਂਵਾਂ ਆਪਣੇ ਪੁੱਤਾਂ ਨੂੰ ਸਿਆਲਾਂ ਵਿੱਚ ਵੀਹ ਤੋਂ ਚਾਲੀ ਸੇਰ ਤਕ ਘਿਓ ਵੀ ਖੁਆ ਦਿੰਦੀਆਂ। ਪ੍ਰਾਹੁਣੇ ਆਏ ਤੋਂ ਚਾਅ ਨਾਲ ਸੇਵੀਆਂ ਜਾਂ ਕੜਾਹ ਬਣਾਉਣਾ ਅਤੇ ਘਿਓ ਸ਼ੱਕਰ ਵੀ ਪਾਉਣਾ ਭਾਵ ਹਰ ਭੋਜਨ ਵਿੱਚ ਘਿਓ ਹੀ ਪ੍ਰਧਾਨ ਸੀ। ਜਿਵੇਂ ਅਖਾਣ ਹੈ ਕਿ ਘਿਓ ਬਣਾਵੇ ਤੋਰੀਆਂ, ਵੱਡੀ ਬਹੂ ਦਾ ਨਾਂ। ਪੁਰਾਣੇ ਸਮਿਆਂ ਵਿੱਚ ਬੱਚਾ ਪੈਦਾ ਹੋਣ ਤੋਂ ਬਾਅਦ ਆਮ ਔਰਤਾਂ ਦਸ-ਪੰਦਰਾਂ ਸੇਰ ਘਿਓ ਦੀ ਪੰਜੀਰੀ ਆਮ ਹੀ ਖਾ ਜਾਂਦੀਆਂ। ਉਸ ਜ਼ਮਾਨੇ ਦੇ



Original with:
Kulbir Singh Sidhu IAS Mohali
Digitized by:
Panjab Digital Library

ਪੰਜਾਬ ਦੀ ਜਦ ਗੱਲ ਕਰਦੇ ਹਾਂ ਤਾਂ ਇਹ ਦੱਸਣਾ ਉਚਿਤ ਹੋਵੇਗਾ ਕਿ ਸਵੇਰ ਦੇ ਨਾਸ਼ਤੇ ਵਿਚ ਪੰਜਾਬੀ ਚਾਰ-ਪੰਜ ਬੇਸਣ ਜਾਂ ਮੱਕੀ ਦੀਆਂ ਰੋਟੀਆਂ ਦੇ ਉਪਰ ਪਾਈਆ ਮੱਖਣ ਰੱਖ ਕੇ ਖਾ ਲੈਣੀਆਂ ਅਤੇ ਨਾਲ ਲੱਸੀ ਦਾ ਕੰਗਣੀ ਵਾਲਾ ਗਲਾਸ ਇਕੋ ਸਾਹ ਵਿਚ ਖਿਚ ਜਾਂਦੇ ਸਨ। ਫੇਰ ਦੁਪਹਿਰ ਸਮੇਂ ਮੌਸਮ ਦੇ ਅਨੁਸਾਰ ਸਾਗ ਮੱਕੀ ਦੀ ਰੋਟੀ ਵਗੈਰਾ ਮਨਭਾਉਂਦਾ ਖਾਜਾ ਸੀ। ਫੇਰ ਤੀਜੇ ਪਹਿਰ ਪੰਜਾਬੀ ਖੁੱਲਾ ਆਰਾਮ ਫਰਮਾਉਂਦੇ ਸਨ ਤਾਂ ਕਿ ਸਾਰਾ ਖਾਧਾ ਪੀਤਾ ਟਿਕ ਜਾਵੇ। ਮੈਨੂੰ ਯਾਦ ਹੈ ਜਦ ਅਸੀਂ ਛੋਟੇ ਹੁੰਦੇ ਸੀ ਤੇ ਮਾਲਵੇ ਦੇ ਇਲਾਕੇ ਵਿਚ ਜਦੋਂ ਦੁਪਹਿਰ ਨੂੰ ਵੱਡੇ ਬਜ਼ੁਰਗ ਸੌਂ ਜਾਂਦੇ ਸਨ ਤਾਂ ਬੱਚੇ ਚੁੱਪ-ਚਪੀਤੇ ਰਸੋਈ ਵਿਚ ਵੜ ਜਾਂਦੇ ਸਨ ਤੇ ਰੋਟੀ ਦੇ ਛਿੱਕੂ ਵਿਚ ਪਈਆਂ ਬਹੀਆਂ ਰੋਟੀਆਂ ਕੱਢ ਕੇ ਉਪਰ ਮਲਾਈ ਤੇ ਲਾਲ ਮਿਰਚ ਭੁੱਕ ਕੇ ਉਸ ਦੀ ਪੂਣੀ ਬਣਾ ਕੇ ਬਾਹਰ ਮੈਦਾਨ ਵਿਚ ਜਾ ਕੇ ਦੂਜੇ ਬੱਚਿਆਂ ਨਾਲ ਵੰਡ ਕੇ ਅਨੰਦ ਮਾਣਦੇ ਸਨ ਅਤੇ ਨਾਲ-ਨਾਲ ਕੋਈ ਖੇਡ ਖੇਡਦੇ ਸਨ। ਫੇਰ ਗਲ ਆਉਂਦੀ ਹੈ ਰਾਤ ਦੇ ਖਾਣੇ ਦੀ। ਜਿਸ ਵਿਚ ਇਕ ਚੰਗੀ ਤੜਕੇ ਵਾਲੀ ਦਾਲ ਬਣਦੀ ਸੀ ਜਿਸ ਦੇ ਵਿਚ ਪਾਈਆ ਪੱਕਾ ਦੇਸੀ ਘਿਉ ਪਾਣੀ ਵਾਂਗ ਤੈਰਦਾ ਨਜ਼ਰ ਆਉਂਦਾ ਸੀ ਜਿਵੇਂ ਦੱਖਣ ਭਾਰਤ ਦੀ ਰਸਮ ਹੈ ਕਿ ਸਾਰਾ ਪਰਿਵਾਰ ਇਕੱਠਾ ਖਾਂਦਾ ਹੈ ਅਤੇ ਪਹਿਲਾਂ ਬਜ਼ੁਰਗਾਂ ਨੂੰ ਖਾਣਾ ਖਵਾਉਣ ਦਾ ਮਾਣ ਲਿਆ ਜਾਂਦਾ ਹੈ। ਇਸ ਗਰਮ-ਗਰਮ ਦਾਲ ਦੇ ਵਿਚ ਰੋਟੀ ਦੇ ਟੁਕੜੇ ਡੁਬੋ-ਡੁਬੋ ਕੇ ਖਾਣ ਦਾ ਜਿਹੜਾ ਸੁਆਦ ਆਉਂਦਾ ਸੀ ਉਹ ਅੱਜ ਬੀਤੇ ਸਮੇਂ ਦੀ ਕਹਾਣੀ ਬਣ ਕੇ ਰਹਿ ਗਿਆ ਹੈ। ਫੇਰ ਕੀ ਗੱਲ ਦੱਸੀਏ ਕਿ ਪੰਜਾਬੀ ਖਾਸ ਤੌਰ ਤੇ ਮਲਵਈ ਸ਼ੱਕਰ ਵਿਚ ਘਿਉ ਪਾ ਕੇ ਰੋਟੀ ਖਾਣ ਦੇ ਇੰਨੇ ਸ਼ੁਕੀਨ ਸਨ ਤੇ ਹਾਲੇ ਵੀ ਹਨ ਕਿ ਜਦੋਂ ਸ਼ੱਕਰ ਦੀ ਗਰਮ-ਗਰਮ ਘਿਉ ਨਾਲ ਭਰੀ ਕੌਲੀ ਸਾਹਮਣੇ ਆਉਂਦੀ ਸੀ ਤਾਂ ਉਸ ਵਕਤ ਪੂਰਾ ਖਾਣਾ ਖਾਣ ਦੇ ਬਾਵਜੂਦ ਵੀ ਇਕ ਦੋ ਰੋਟੀਆਂ ਹੋਰ ਛੱਕ ਜਾਂਦੇ ਸਨ। ਇਹ ਰਿਵਾਜ ਪਿੰਡਾਂ ਵਿਚ ਤਾਂ ਹਾਲੇ ਵੀ ਕਾਇਮ ਹੈ। ਪਰ ਸ਼ਹਿਰਾਂ ਵਿਚ ਇਹ ਲਗਭਗ ਖਤਮ ਹੋ ਚੁੱਕਾ ਹੈ। ਪੁਰਾਣੇ ਬਜ਼ੁਰਗ ਪੰਜ-ਪੰਜ ਸੇਰ ਗੁੜ ਜਾਂ ਵੀਹ-ਵੀਹ ਜੋੜੇ ਲੱਡੂਆਂ ਦੇ ਆਮ ਹੀ ਖਾ ਜਾਂਦੇ ਸਨ। ਸਾਡੇ ਪਿੰਡ ਦੇ ਬਾਬਾ ਜੀ ਬਖਤੌਰ ਪੰਜ ਸਤ ਸੇਰ ਦੁੱਧ ਇਕੋ-ਡੀਕ ਪੀਣ ਕਰਕੇ ਮਸ਼ਹੂਰ ਸਨ। ਮੱਝਾਂ ਚੋਣ ਸਮੇਂ ਸੇਰ-ਦੋ-ਸੇਰ ਦੁੱਧ ਚੁੰਘ ਲੈਣਾ ਤਾਂ ਆਮ ਜਿਹੀ ਆਦਤ ਸੀ। ਲੋਕ ਨਸ਼ਿਆਂ ਤੋਂ ਬਚੇ ਹੋਏ ਸਨ। ਸਾਰੇ ਪਿੰਡ ਵਿੱਚ ਕੋਈ ਇਕ ਅੱਧ ਬੰਦਾ ਜਾਂ ਛੜਾ-ਛੜਾਂਗ ਹੀ ਨਸ਼ੇ-ਪੱਤੇ ਕਰਦਾ ਸੀ ਜਿਸ ਨੂੰ ਆਮ ਲੋਕ ਚੰਗਾਂ ਨਹੀਂ ਸਮਝਦੇ ਸਨ। ਹੁਣ ਦੀ ਪਨੀਰੀ ਨੂੰ ਜੇ ਇਜੇਹੀਆਂ ਗੱਲਾਂ ਦੱਸੀਏ ਤਾਂ ਉਹ ਝੂਠ ਹੀ ਮੰਨਣਗੇ ਕਿਉਂਕਿ ਉਹ ਤਾਂ ਬਰਗਰਾਂ ਅਤੇ ਨੂਡਲਾਂ ਨੂੰ ਹੀ ਖੁਰਾਕ ਦਾ ਅਹਿਮ ਅੰਗ ਸਮਝੀ ਬੈਠੇ ਹਨ। ਦੁੱਧ 'ਤੇ ਜੇ ਭੋਰਾ ਮਲਾਈ ਆ ਜਾਵੇ ਤਾਂ ਦੁੱਧ ਨਹੀਂ ਪੀਂਦੇ ਅਤੇ ਘਿਉ ਖਾਣਾ ਤਾਂ ਉਨ੍ਹਾਂ ਨੂੰ ਚੰਗਾ ਹੀ ਨਹੀਂ ਲਗਦਾ। ਰੱਬ ਨਾ ਕਰੇ ਜੇ ਅਜੋਕਾ



Original with:
Kulbir Singh Sidhu IAS, Mohali
Digitized by:
Panjab Digital Library

ਨੌਜੁਆਨ ਖ਼ੁਰਾਕ ਪੱਖੋਂ ਇਸੇ ਤਰ੍ਹਾਂ ਅਵੇਸਲਾ ਰਿਹਾ ਤਾਂ ਅਗਲੀ ਪੀੜ੍ਹੀ ਨੂੰ ਬਤਾਊਂ ਵੀ ਪੌੜੀ ਲਾ ਕੇ ਤੋੜਨੇ ਪਿਆ ਕਰਨਗੇ। ਜੇ ਅਸੀਂ ਅੱਜ ਦੇ ਬਦਲਦੇ ਮਾਹੌਲ ਦੇ ਫਾਸਟ ਫੂਡ ਦੀ ਗਲ ਕਰੀਏ ਤਾਂ ਇਸ ਦਾ ਮਤਲਬ ਨਿਕਲਦਾ ਹੈ ਕਿ ਇਹ ਬਹੁਤ ਜਲਦੀ ਬਣਾਇਆ ਗਿਆ ਚਟਪਟਾ ਤੇ ਮਸਾਲੇਦਾਰ ਖਾਣਾ ਹੈ। ਪਰ ਜਦ ਅਸੀਂ ਪੁਰਾਣੇ ਸਮੇਂ ਦੇ ਖਾਣੇ ਦੀ ਗੱਲ ਕਰਦੇ ਹਾਂ ਤਾਂ ਇਸ ਦਾ ਅਰਥ ਇਹ ਨਿਕਲਦਾ ਹੈ ਕਿ ਇਹ ਖਾਣਾ ਖ਼ੂਬ ਪਕਾ ਕੇ ਸਹਿਜ ਤਬੀਅਤ ਨਾਲ ਤਾਜ਼ਾ-ਤਾਜ਼ਾ ਬਣਾਇਆ ਹੈ ਨਾ ਕਿ ਕਾਹਲੀ ਵਿਚ ਬਣਾਇਆ ਗਿਆ ਹੈ। ਇਕ ਮਸ਼ਹੂਰ ਕਹਾਵਤ ਹੈ ਕਿ ਜਿਸ ਤਰ੍ਹਾਂ ਦੇ ਮਨ ਅਤੇ ਵਿਚਾਰਾਂ ਨਾਲ ਘਰ ਦੀ ਸੁਆਣੀ ਖਾਣਾ ਬਣਾਵੇਗੀ ਉਸ ਤਰ੍ਹਾਂ ਦੇ ਹੀ ਵਿਚਾਰ ਖਾਣ ਵਾਲਿਆਂ ਦੇ ਮਨ ਵਿਚ ਜਾਣਗੇ। ਤਾਂਹੀਓ ਤਾਂ ਅੱਜ ਦੇ ਫਾਸਟ ਯੁੱਗ ਵਿਚ ਫਾਸਟ ਫੂਡ ਨੇ ਸਾਡੀ ਨਵੀਂ ਪਨੀਰੀ ਨੂੰ ਫਾਸਟ ਤਾਂ ਕਰ ਦਿੱਤਾ ਪਰ ਇਨ੍ਹਾਂ ਵਿਚ ਸਹਿਜ ਸੁਭਾ ਤੇ ਗੁਣਾਂ ਦੀ ਕਮੀ ਆ ਗਈ ਹੈ ਕਿਉਂਕਿ ਇਹ ਖਾਣਾ ਜ਼ਿਆਦਾ ਮਸ਼ੀਨਾਂ ਨਾਲ ਬਣਦਾ ਹੈ। ਜਿਸ ਕਰਕੇ ਇਸ ਵਿਚ ਮਨੁੱਖੀ ਭਾਵਨਾ ਦੀ ਘੱਟ ਗੁੰਜਾਇਸ਼ ਹੈ। ਸਿਆਣੇ ਕਹਿੰਦੇ ਸੀ ਕਿ ਜੇ ਪਤੀ ਦਾ ਪਿਆਰ ਪਾਣਾ ਹੋਵੇ ਤਾਂ ਉਹ ਘਰੇਲੂ ਮੁਟਿਆਰ ਹੀ ਕਰ ਸਕਦੀ ਹੈ ਜਿਹੜੀ ਕਿ ਚੰਗਾ ਖਾਣਾ ਬਣਾਵੇ ਕਿਉਂਕਿ ਉਹ ਪ੍ਰੀਤ ਨਾਲ ਬਣਾਏ ਖਾਣੇ ਦੇ ਨਾਲ ਸਿੱਧੀ ਉਸ ਖਾਣੇ ਦੇ ਜ਼ਰੀਏ ਆਪਣੇ ਪਤੀ ਦੇ ਢਿੱਡ ਵਿਚ ਪਹੁੰਚ ਜਾਂਦੀ ਹੈ। ਅਜੋਕੇ ਜ਼ਮਾਨੇ ਵਿਚ ਇਹ ਗੱਲਾਂ ਮਜ਼ਾਕ ਹੀ ਲਗਦੀਆਂ ਹਨ। ਪਰ ਇਹ ਇਕ ਇਨਸਾਨੀ ਸਿਧਾਂਤਾਂ ਦੀ ਪਰਖੀ ਹੋਈ ਸੱਚਾਈ ਹੈ ਕਿ ਜਿਸ ਦੇ ਉਪਰ ਸਾਡਾ ਸਮਾਜ ਹੁਣ ਵੀ ਟਿਕ ਸਕਦਾ ਹੈ।

ਖਾਣੇ ਤੋਂ ਬਾਅਦ ਹੁਣ ਗੱਲ ਕਰੀਏ ਪੁਰਾਣੇ ਪੰਜਾਬੀਆਂ ਦੇ ਪਹਿਰਾਵੇ ਦੀ ਜੋ ਕਿ ਬਹੁਤ ਸਾਦਾ ਸੀ। ਜੱਟ ਕੁੜਤੇ ਚਾਦਰੇ ਪਹਿਨਦੇ ਸਨ, ਬਾਣੀਏ ਲੋਕ ਧੋਤੀ ਪਹਿਨਦੇ ਸਨ ਜਿਹੜੀ ਕਿ ਦੱਖਣੀ ਭਾਰਤ ਦੇ ਲੋਕਾਂ ਦੀ ਲੂੰਗੀ ਦੇ ਨਾਲ ਮੇਲ ਖਾਂਦੀ ਸੀ ਅਤੇ ਹਰਿਆਣਵੀ ਲੋਕ ਲਾਂਗੜ ਵਾਲੀ ਧੋਤੀ ਪਹਿਨਦੇ ਸਨ। ਪੰਜਾਬੀ ਇਕ ਮਿਹਨਤੀ ਇਨਸਾਨ ਵਜੋਂ ਜਾਣਿਆ ਜਾਂਦਾ ਹੈ ਜਿਹੜਾ ਸਾਰੇ ਕੰਮ ਆਪਣੇ ਹੱਥੀਂ ਆਪ ਕਰਕੇ ਹੀ ਖ਼ੁਸ਼ ਰਹਿੰਦਾ ਹੈ ਚਾਹੇ ਉਹ ਖੇਤਾਂ ਵਿਚ ਹੋਵੇ ਜਾਂ ਘਰ ਵਿਚ ਟੋਕੇ ਵਾਲੀ ਮਸ਼ੀਨ ਤੇ ਹੋਵੇ ਤਾਂ ਉਸ ਵੇਲੇ ਉਸ ਦਾ ਪਹਿਰਾਵਾ ਇਕ ਫਾਂਟਾਂ ਵਾਲਾ ਕੱਛਾ ਤੇ ਇਕ ਬਿਨ੍ਹਾਂ ਬਾਹਾਂ ਵਾਲੀ ਬੁਨੈਨ ਹੀ ਹੁੰਦੀ ਸੀ ਜਿਹੜੀ ਕਿ ਬਹੁਤ ਹੀ ਆਰਾਮਦਾਇਕ ਸੀ। ਹਾਲੇ ਵੀ ਅੰਦਰੂਨੀ ਪਿੰਡਾਂ ਵਿਚ ਜਾਂ ਪੁਰਾਣੇ ਘਰਾਂ ਵਿਚ ਇਹ ਪਹਿਰਾਵਾ ਵੇਖਣ ਵਿਚ ਆਉਂਦਾ ਹੈ। ਪਰ ਜੇ ਅਸੀਂ ਅਜੋਕੇ ਯੁੱਗ ਦੀ ਟਾਈਟ ਫਿਟਿੰਗ ਵਾਲੀ ਪੈਂਟ ਜਾਂ ਜੀਨ ਜਾਂ ਰੇਡੀਮੇਡ ਪਜਾਮਾ ਕੁੜਤਾ ਉਸ ਪਹਿਰਾਵੇ ਨਾਲ ਰੱਖ ਕੇ ਦੇਖੀਏ ਤਾਂ ਪਤਾ ਚਲਦਾ ਹੈ ਕਿ ਅੱਜ ਦੀ ਪੀੜ੍ਹੀ ਅਜੋਕੇ ਪਹਿਰਾਵੇ ਪਾ ਕੇ ਕਿਉਂ ਕੰਮ ਕਰਨਾ



Original with:
Kulbir Singh Sidhu IAS Mohali
Digitized by:
Panjab Digital Library

ਪਸੰਦ ਨਹੀਂ ਕਰਦੇ। ਉਹ ਇਸ ਲਈ ਕਿ ਉਨ੍ਹਾਂ ਨੂੰ ਪਤਾ ਹੈ ਕਿ ਜੇ ਥੋੜ੍ਹਾ ਜਿਹਾ ਵੀ ਝੁਕੇ ਤਾਂ ਪਤਲੂਨ ਫਟ ਜਾਏਗੀ। ਇਸੇ ਤਰ੍ਹਾਂ ਜੇਕਰ ਪੁਰਾਣੀਆਂ ਔਰਤਾਂ ਦੇ ਪਹਿਰਾਵੇ ਨੂੰ ਦੇਖਿਆ ਜਾਵੇ ਤਾਂ ਉਹ ਪਹਿਲਾਂ ਸਿਰ ਤੇ ਸਰੀਰ ਨੂੰ ਪੂਰੀ ਤਰ੍ਹਾਂ ਚੁੰਨੀ ਅਤੇ ਸੂਟ ਨਾਲ ਢੱਕ ਕੇ ਰੱਖਦੀਆਂ ਸਨ ਅਤੇ ਅਸ਼ਲੀਲਤਾ ਵੇਖਣ ਲਈ ਤਾਂ ਕੀ ਸੋਚਣ ਲਈ ਵੀ ਨਹੀਂ ਸੀ ਦਿਖਦੀ। ਪਰੰਤੂ ਅੱਜ ਦੀ ਔਰਤ ਨੇ ਸਿਰ ਢਕਣਾ ਬੰਦ ਕਰ ਦਿੱਤਾ ਹੈ। ਸੂਟ ਦਾ ਆਕਾਰ ਛੋਟਾ ਪਰ ਇਸ ਦੇ ਗਲੇ ਦਾ ਆਕਾਰ ਵੱਡਾ ਹੋ ਗਿਆ ਹੈ ਅਤੇ ਬਾਹਵਾਂ ਗਾਇਬ ਹੋ ਰਹੀਆਂ ਹਨ। ਇਹ ਇਸ ਮਹਿੰਗਾਈ ਤੇ ਫੈਸ਼ਨ ਦੇ ਦੌਰ ਵਿਚ ਕੁਝ ਕੱਪੜੇ ਦੀ ਬਚਤ ਕਰਨ ਦੀ ਕੋਸ਼ਿਸ਼ ਜਿਹੀ ਤਾਂ ਜ਼ਰੂਰ ਜਾਪਦੀ ਹੈ। ਭਾਵੇਂ ਇੱਜ਼ਤ ਦਾ ਜਨਾਜ਼ਾ ਹੀ ਕਿਉਂ ਨ ਨਿਕਲ ਜਾਵੇ।

ਹਾਂ, ਪੱਗ ਨੂੰ ਪੰਜਾਬੀਆਂ ਨੇ ਸਦਾ ਹੀ ਅਹਿਮੀਅਤ ਦਿੱਤੀ। ਭਾਵੇਂ ਉਹ ਸਿੱਖ ਹਿੰਦੂ ਜਾਂ ਮੁਸਲਮਾਨ ਸਨ। ਹਿੰਦੂ ਲੜ ਛੱਡ ਕੇ ਅਤੇ ਮੁਸਲਮਾਨ ਕੁੱਲੇ ਵਾਲੀ ਪੱਗ ਬੰਨਦੇ ਸਨ। ਗੁਰੂ ਗੋਬਿੰਦ ਸਿੰਘ ਜੀ ਵਲੋਂ ਪੱਗ ਨੂੰ ਜਦੋਂ ਸਿੱਖਾਂ ਦੀ ਰਹਿਤ-ਬਹਿਤ ਦਾ ਇਕ ਅੰਗ ਬਣਾ ਦਿੱਤਾ ਗਿਆ ਤਾਂ ਇਹ ਹਰ ਸਿੱਖ ਵਾਸਤੇ ਜ਼ਰੂਰੀ ਹੋ ਗਈ। ਦਿਨ-ਤਿਓਹਾਰਾਂ ਵੇਲੇ ਲੋਕ ਚਾਅ ਨਾਲ ਮਾਵੇ ਵਾਲੀਆਂ ਪੱਗਾਂ ਬੰਨਦੇ। ਲੋਕ ਧੌੜੀ ਦੀ ਜੁੱਤੀ ਪਹਿਨਦੇ ਸਨ ਜੋ ਪਿੰਡ ਦੇ ਹੀ ਮੋਚੀ ਵਲੋਂ ਤਿਆਰ ਕਰ ਦਿੱਤੀ ਜਾਂਦੀ ਸੀ। ਵਿਆਹ-ਸ਼ਾਦੀ ਨੂੰ ਥੋੜ੍ਹੀ ਕੱਢਵੀਂ ਜੁੱਤੀ ਤਿਆਰ ਕਰਵਾ ਲਈ ਜਾਂਦੀ ਸੀ। ਔਰਤਾਂ ਘੱਗਰੇ ਪਾਉਂਦੀਆਂ ਅਤੇ ਸਿਰ ਤੇ ਸੁੱਭਰ ਲੈਂਦੀਆਂ। ਔਰਤਾਂ ਘਰ ਦੇ ਖੱਦਰ ਨੂੰ ਰੰਗ ਲਾ ਕੇ ਹੱਥ ਨਾਲ ਸਿਉਂ ਕੇ ਗਲ ਪਾ ਲੈਂਦੀਆਂ। ਹਰ ਵਿਆਹੀ ਔਰਤ ਆਪਣੇ ਸੌਹਰੇ ਜਾਂ ਜੇਠ ਤੋਂ ਘੁੰਡ ਜ਼ਰੂਰ ਕੱਢਦੀ। ਥਾਂ ਸਿਰ ਲੱਗਦੇ ਬੰਦੇ ਖੰਘੂਰਾ ਮਾਰ ਕੇ ਘਰ ਵੜਦੇ। ਜਿਸ ਦਾ ਭਾਵ ਸੀ ਕਿ ਨੂੰਹ ਘੁੰਡ ਕੱਢ ਲਵੇ। ਜੋ ਕੋਈ ਘਤਿੱਤੀ ਕਿਸਮ ਦਾ ਬੰਦਾ ਚੁੱਪ-ਚਾਪ ਘਰ ਵੜਦਾ ਤਾਂ ਨੂੰਹਾਂ ਆਪਸ ਵਿੱਚ ਕਹਿੰਦੀਆਂ- 'ਘਰ ਵੜਦਾ ਖਬਰ ਨਹੀਂ ਕਰਦਾ, ਬਾਬੇ ਗਲ ਟੱਲ ਪਾ ਦਿਓ।' ਅੰਗ੍ਰੇਜ਼ਾਂ ਦੇ ਆਉਣ ਨਾਲ ਪੰਜਾਬ ਵਿੱਚ ਪੜ੍ਹਾਈ ਹੋਣ ਲੱਗੀ ਅਤੇ ਥੋੜ੍ਹਾ ਪੜ੍ਹੇ-ਲਿਖੇ ਕਹਾਉਂਦੇ ਬੰਦੇ ਕੁੜਤੇ-ਚਾਦਰੇ ਦਾ ਤਿਆਗ ਕਰਕੇ ਕੁੜਤੇ-ਪਜਾਮੇ ਪਾਉਣ ਲੱਗੇ। ਦੇਸੀ ਜੁੱਤੀ ਦੀ ਥਾਂ ਗੁਰਗਾਬੀ ਨੇ ਲੈ ਲਈ। ਪੱਗ ਬਿਨ੍ਹਾਂ ਲੜ੍ਹ ਤੋਂ ਪੇਚ ਕੇ ਬੰਨ੍ਹਣ ਲੱਗੇ। ਹੋਰ ਥੋੜ੍ਹੀ ਦੇਰ ਬਾਅਦ ਅੰਗ੍ਰੇਜ਼ਾਂ ਦੀ ਰੀਸੋ-ਰੀਸੀ ਪੈਂਟ-ਕਮੀਜ਼ ਹੀ ਪਾਉਣ ਲੱਗ ਪਏ। ਹੁਣ ਤਾਂ ਸਾਰੀ ਜਨਤਾ ਪੈਂਟ-ਕਮੀਜ਼ ਤੋਂ ਬਿਨ੍ਹਾਂ ਸਾਹ ਨਹੀਂ ਲੈਂਦੀ। ਅੰਗਰੇਜ਼ੀ ਪ੍ਰਭਾਵ ਹੇਠ ਬੀਬੀਆਂ ਵੀ ਥੋੜ੍ਹਾ-ਬਹੁਤਾ ਫੈਸ਼ਨਦਾਰ ਕੱਪੜੇ ਪਾਉਣ ਲੱਗ ਪਈਆਂ। ਪਰ ਇਨ੍ਹਾਂ ਦੀ ਗਿਣਤੀ ਥੋੜ੍ਹੀ ਹੀ ਸੀ ਜੋ ਪੜ੍ਹੇ-ਲਿਖੇ ਪਰਿਵਾਰਾਂ ਤਕ ਹੀ ਮਹਿਦੂਦ ਸੀ। ਇਨ੍ਹਾਂ ਨੇ ਵੀ ਹੌਲੀ-ਹੌਲੀ ਘੁੰਡ ਦੀ ਵਰਤੋਂ ਛੱਡ ਦਿੱਤੀ। ਹੁਣ ਤਾਂ ਪੂਰੇ ਪੰਜਾਬ ਵਿੱਚ



*Original with:*
Kulbir Singh Sidhu IAS Mohali
*Digitized by:*
Panjab Digital Library

ਇੱਕੜ-ਦੁੱਕੜ ਔਰਤ ਹੀ ਘੁੰਡ ਕੱਢਦੀ ਹੈ। ਪੜ੍ਹੇ-ਲਿਖੇ ਬੰਦੇ ਤਾਂ ਭਰ ਗਰਮੀ ਦੇ ਮੌਸਮ ਵਿੱਚ ਵੀ ਬੂਟ ਤੇ ਜੁਰਾਬਾਂ ਨਹੀਂ ਲਾਉਂਦੇ ਅਤੇ ਪ੍ਰੋਫੈਸ਼ਨਲ ਕਹਾਉਂਦੇ ਬੰਦੇ ਤਾਂ ਟਾਈ ਵੀ ਜ਼ਰੂਰ ਲਾਉਂਦੇ ਹਨ ਭਾਵੇਂ ਗਰਮੀ ਨਾਲ ਕਿੰਨਾ ਵੀ ਬੁਰਾ ਹਾਲ ਕਿਉਂ ਨਾ ਹੋ ਜਾਵੇ। ਜੀਨ ਦੀ ਵਰਤੋਂ ਆਮ ਹੋ ਗਈ ਹੈ। ਨਵੇਂ ਮੁੰਡੇ ਤਾਂ ਪੱਗ ਦਾ ਖਹਿੜਾ ਹੀ ਛੱਡ ਗਏ ਹਨ। ਉਨ੍ਹਾਂ ਨੂੰ ਇਸ ਦਾ ਭਾਰ ਮਹਿਸੂਸ ਹੁੰਦਾ ਹੈ ਅਤੇ ਨਿੱਤ ਨਵੇਂ ਫੈਸ਼ਨ ਦੇ ਵਾਲ ਬਣਾਉਂਦੇ ਹਨ। ਲੜਕੀਆਂ ਵੀ ਇਹੋ ਪਹਿਰਾਵਾ ਪਹਿਨਣ ਲੱਗ ਪਈਆਂ ਹਨ। ਕਈ ਵਾਰੀ ਤਾਂ ਮੁੰਡੇ ਅਤੇ ਕੁੜੀ ਦੀ ਪਛਾਣ ਵਿੱਚ ਵੀ ਭੁਲੇਖਾ ਲਗ ਜਾਂਦਾ ਹੈ। ਮੁੰਡੇ ਤਾਂ ਕੰਨਾਂ ਵਿਚ ਨੱਤੀਆਂ ਵੀ ਪਾਈ ਫਿਰਦੇ ਹਨ ਅਤੇ ਟੀ.ਵੀ. ਚੈਨਲਾਂ ਦੇ ਪਿੱਛੇ ਲਗ ਕੇ ਪੰਜਾਬੀ ਵਿਰਸਾ ਬਿਲਕੁਲ ਹੀ ਵਿਸਾਰ ਬੈਠੇ ਹਨ।

ਭਾਰਤੀ ਸਭਿਆਚਾਰ ਪੁਰਾਤਨ ਸਮੇਂ ਤੋਂ ਲੈ ਕੇ ਅਜੋਕੇ ਸਮੇਂ ਤੱਕ ਵੱਖ-ਵੱਖ ਖਿੱਤਿਆਂ ਵਿੱਚ ਵਿਚਰਦੇ ਜਨ-ਜੀਵਨ ਦੀ ਜਿਊਣ ਤਾਂਘ ਨੂੰ ਮਘਦੇ ਅੰਗਿਆਰਿਆਂ ਵਾਂਗ ਭਖਾਉਂਦਾ ਹੋਇਆ, ਸਾਡੀ ਸੰਸਕ੍ਰਿਤੀ ਦਾ ਸਿਰਮੌਰ ਅੰਗ ਰਿਹਾ ਹੈ। ਸਭਿਆਚਾਰ ਦੀਆਂ ਵੱਖ-ਵੱਖ ਵੰਨਗੀਆਂ ਵਿਚੋਂ ਸ਼੍ਰੋਮਣੀ ਵੰਨਗੀ ਹਾਸਾ-ਖੇੜਾ, ਇਸ ਦਾ ਅੰਤਰੀਵ ਹਿੱਸਾ ਰਿਹਾ ਹੈ। ਗੁਰਬਾਣੀ ਦਾ ਫੁਰਮਾਨ "ਨੱਚਣ-ਕੁੱਦਣ ਮਨ ਦਾ ਚਾਉ" ਇਸ ਗੱਲ ਦਾ ਪ੍ਰਤੀਕ ਹੈ ਕਿ ਮਨੁੱਖਤਾਦੀ ਮਾਨਸਿਕਤਾ ਨੂੰ ਖੁਸ਼ੀ ਲੋੜੀਂਦੀ ਹੈ। ਇਸ ਖੁਸ਼ੀ ਦਾ ਸਿੱਧਾ ਸੰਬੰਧ ਮਨੁੱਖ ਦੀ ਮਾਨਸਿਕ ਅਵਸਥਾ ਨਾਲ ਹੁੰਦਾ ਹੈ। ਪਰ ਇਹ ਵੀ ਕੁਸੈਲੀ ਸੱਚਾਈ ਹੈ ਕਿ ਸਾਡਾ ਸਭਿਆਚਾਰ ਭੌਤਿਕ ਵਿਕਾਸ ਅਤੇ ਪ੍ਰਗਤੀ ਦੀ ਤੇਜ਼ ਹਨੇਰੀ ਵਿੱਚ ਇੱਕ ਬੇਚਿਰਾਗ ਪਿੰਡ ਵਾਂਗ ਹੁੰਦਾ ਜਾ ਰਿਹਾ ਹੈ। ਅਜੋਕੀ ਪੀੜ੍ਹੀ ਨੇ ਸਾਡੇ ਸਭਿਆਚਾਰਕ ਵਿਰਸੇ ਦਾ ਧੁਰਾ ਹਾਸਾ-ਠੱਠਾ, ਜ਼ਮਾਨੇ ਦੇ ਨਵੇਂ-ਨਵੇਂ ਅਦਬੋ-ਅਦਾਬ ਅਤੇ ਨਵੇਂ ਜ਼ਮਾਨੇ ਦੀ ਨਵੀਂ ਤਹਿਜ਼ੀਬ ਦੇ ਬਨਾਵਟੀ ਅਤੇ ਵਿਖਾਵੇ ਦੀ ਸ਼ੂੰ-ਫੂੰ ਅਤੇ ਫੈਲ-ਸੂਫੀਆਂ ਬਦਲੇ ਕੁਰਬਾਨ ਕਰ ਦਿੱਤਾ ਹੈ। ਬਾਕੀ ਦੀ ਕਸਰ ਮੰਦਵਾੜੇ ਦੀ ਮਾਰ ਅਤੇ ਲੂਣ-ਤੇਲ-ਲੱਕੜੀਆਂ ਦੇ ਹਿਸਾਬ ਨੇ ਪੂਰੀ ਕਰ ਦਿੱਤੀ ਹੈ। ਮਨੁੱਖ ਆਪਣਾ ਹਾਸਾ ਗੁਆ ਬੈਠਾ ਹੈ। ਹਾਸਾ ਹੀ ਨਹੀਂ, ਸਗੋਂ ਹੱਸਣ-ਕੁੱਦਣ ਦੀ ਪ੍ਰਵਿਰਤੀ ਤੋਂ ਵੀ ਮਨੁੱਖ ਵਾਂਝਾ ਹੁੰਦਾ ਜਾ ਰਿਹਾ ਹੈ। ਜੇ ਕਿਤੇ ਉਹ ਕੁਦਰਤ ਦੇ ਇਸ ਨਾਯਾਬ ਵਰਦਾਨ ਦੀ ਵਰਤੋਂ ਕਰਨ ਦੀ ਸੋਚਦਾ ਵੀ ਹੈ ਤਾਂ ਨਵੀਂ ਤਹਿਜ਼ੀਬ ਉਸ ਨੂੰ ਖੁੱਲ ਕੇ ਕੇ ਹੱਸਣ ਤੋਂ ਹੋੜਦੀ ਹੈ। ਇਥੋਂ ਤੱਕ ਜਿਵੇਂ ਕਿ ਅੱਜ ਦੇ ਫੈਸ਼ਨ ਪ੍ਰਸਤ ਸਮਾਜ ਦੀ ਮਾਨਤਾ ਹੈ ਕਿ ਦੁੱਧ ਪਿਲਾਉਣ ਨਾਲ ਮਾਂ ਦੀ ਜਿਸਮਾਨੀ ਸੂਰਤ ਵਿੱਚ ਕੁਹਜ ਆ ਜਾਂਦਾ ਹੈ। ਉਸ ਤਰ੍ਹਾਂ ਹੀ ਹੱਸਣਾ ਤਾਂ ਦੂਰ ਦੀ ਗੱਲ ਹੈ। ਸਗੋਂ ਸ਼ੰਕਾ ਕੀਤਾ ਜਾਂਦਾ ਹੈ ਕਿ ਸਾਧਾਰਣ ਤੌਰ ਤੇ ਹੱਸਣ ਨਾਲ ਵੀ ਚਿਹਰੇ ਦਾ ਜ਼ਾਵੀਆ ਬਦਲ ਜਾਂਦਾ ਹੈ। ਦੁਨੀਆਂ ਵਿੱਚ ਪਹਿਲੀ ਗੱਲ ਤਾਂ ਕੋਈ ਵਿਰਲਾ-ਟਾਵਾਂ ਹੀ ਖਿੜ-ਖਿੜਾ ਕੇ ਹੱਸਦਾ ਹੈ। ਇਉਂ ਲੱਗਦਾ ਹੈ ਜਿਵੇਂ ਖੁਸ਼ੀ ਖੰਭ ਲਾ ਕੇ ਉੱਡ ਗਈ ਹੋਵੇ ਅਤੇ ਕਥਨ ਵੀ ਹੈ ਕਿ



Original with:
Kulbir Singh Sidhu IAS Mohali
Digitized by:
Panjab Digital Library

ਇਸ ਗਮਾਂ ਦੀ ਮਾਰੀ ਦੁਨੀਆਂ ਅੰਦਰ ਜਾਂ ਕੋਈ ਅਲਮਸਤ ਫੱਕਰ ਹੱਸਦਾ ਹੈ ਜਾਂ ਕੋਈ ਰੱਬੀ ਰਹਿਮਤ ਵਾਲਾ ਹੱਸਦਾ ਹੈ। ਦੁਨੀਆਂ ਜਮਾਂਦਰੂ ਹੀ ਸੁਭਾਅ ਤੋਂ ਈਰਖਾਲੂ ਅਤੇ ਝਗੜਾਲੂ ਹੋਣ ਦੀ ਬਿਰਤੀ ਕਰਕੇ ਹਾਸਿਆਂ ਤੇ ਬੰਦਸ਼ਾਂ ਦੇ ਪਹਿਰੇ ਲਾਉਂਦੀ ਹੈ ਅਤੇ ਹੱਸਣ ਵਾਲਿਆਂ ਨੂੰ ਤੋਹਮਤਾਂ ਦੀ ਚਰਖੜੀ ਤੇ ਵੀ ਚੜ੍ਹਨਾ ਪੈਂਦਾ ਹੈ।

ਜਦੋਂ ਕੋਈ ਫੱਕਰ ਹਾਸਾ-ਖੁਸ਼ੀ ਲੈ ਕੇ ਸਮਾਜ ਵਿਚ ਵਿਚਰਦਾ ਹੈ ਤਾਂ ਸਮਾਜ ਉਸ ਨਾਲ ਸਿਰਫ ਈਰਖਾ ਵਜੋਂ ਕਿੰਤੂ-ਪ੍ਰੰਤੂ ਹੀ ਨਹੀਂ ਕਰਦਾ, ਸਗੋਂ ਤੋਹਮਤ ਲਾਉਣ ਦੀ ਹੱਦ ਤੱਕ ਵੀ ਜਾਂਦਾ ਹੈ। ਕਿਤੇ ਕਹਿੰਦਾ ਹੈ ਕਿ ਉਸ ਦੀ ਖੁਸ਼ੀ ਉਸ ਦਾ ਹਾਸਾ ਤਾਂ ਢੀਠਪੁਣੇ ਦੀ ਨਿਸ਼ਾਨੀ ਹੈ। ਜੇ ਉਸ ਦਾ ਹਾਸਾ ਸਮਾਜਿਕ ਜੀਵਨ ਵਿੱਚ ਖੁਸ਼ਹਾਲੀ ਜਾਂ ਤਰੱਕੀ ਕਰਕੇ ਹੋਵੇ ਤਾਂ ਉਸ ਤੇ ਤੋਹਮਤ ਲੱਗਦੀ ਹੈ ਕਿ ਰੱਬ ਨੂੰ ਭੁੱਲ ਗਿਆ ਹੈ ਜਾਂ ਫਿਰ ਉਸ ਦਾ ਹਾਸਾ ਲੁੱਟ-ਖਸੁੱਟ ਦੀ ਬਦੌਲਤ ਹੈ। ਇਹ ਦੁਨੀਆਂ ਜਿਵੇਂ ਹਾਸੇ-ਖੇੜੇ ਨੂੰ ਬਰਦਾਸ਼ਤ ਨਹੀਂ ਕਰਦੀ, ਉਵੇਂ ਹੀ ਇਹ ਫੁੱਲਾਂ ਅਤੇ ਖੂਬਸੂਰਤੀ ਦੀ ਵੀ ਮਿੱਤਰ ਨਹੀਂ। ਕੀ ਕਦੇ ਕਿਸੇ ਨੇ ਟਹਿਕਦੇ-ਮਹਿਕਦੇ ਫੁੱਲ ਨੂੰ ਮਰੁੰਡੇ ਜਾਣ ਤੋਂ ਉਰ੍ਹਾਂ ਬਖਸ਼ਿਆ ਹੈ? ਤਾਂਹੀਓਂ ਤਾਂ ਭਾਈ ਵੀਰ ਸਿੰਘ ਜੀ ਨੇ ਫੁੱਲ ਵਲੋਂ ਇਹ ਪੁਕਾਰ ਕੇ ਕਿਹਾ ਹੈ: "ਡਾਲੀ ਨਾਲੋਂ ਤੋੜ ਨਾ ਸਾਨੂੰ, ਅਸਾਂ ਹੱਟ ਮਹਿਕ ਦੀ ਲਾਈ/ ਲੱਖ ਗਾਹਕ ਜੇ ਸੁੰਘੇ ਆ ਕੇ, ਖਾਲੀ ਇੱਕ ਨਾ ਜਾਈ/ ਜੇ ਤੂੰ ਇੱਕ ਤੋੜ ਕੇ ਲੈ ਗਿਉਂ, ਇੱਕ ਜੋਗਾ ਰਹਿ ਜਾਸਾਂ/ਉਹ ਭੀ ਪਲਕ ਝਲਕ ਦਾ ਮੇਲਾ, ਰੂਪ ਮਹਿਕ ਨੱਸ ਜਾਸੀਂ।"

ਫੁੱਲਾਂ ਅਤੇ ਖੂਬਸੂਰਤੀ ਦੀ ਗੱਲ ਤਾਂ ਇੱਕ ਪਾਸੇ ਰਹੀ ਅਸਮਾਨ ਨੂੰ ਟਾਕੀ ਲਾਉਣ ਵਾਲੀ ਇਹ ਦੁਨੀਆਂ ਤਾਂ ਤਾਰਿਆਂ ਨੂੰ ਵੀ ਹੱਸਣ ਨਾ ਦੇਵੇ ਪਰ ਇਨ੍ਹਾਂ ਤਾਰਿਆਂ ਦੀ ਖੁਸ਼ੀ ਇਸ ਦੁਨੀਆਂ ਦੇ ਪਹਿਰਿਆਂ ਦੀ ਪਹੁੰਚ ਤੋਂ ਬਾਹਰ ਦੀ ਗੱਲ ਹੈ। ਕਿਉਂਕਿ ਇਹ ਤਾਰੇ ਤਾਂ ਸਵਰਗੀ-ਹਾਸੇ ਦਾ ਰੂਪ ਧਾਰ ਕੇ ਦੁਨੀਆਂ ਦੇ ਪਛਤਾਵਿਆਂ ਤੇ ਹੌਕਿਆਂ-ਹਾਵਿਆਂ ਦੇ ਪਛਤਾਵਿਆਂ ਤੋਂ ਲੱਖਾਂ-ਕਰੋੜਾਂ ਮੀਲ ਦੂਰ ਗਗਨ ਵਿੱਚ ਆਪਣੇ ਹੀ ਸੁਰ-ਤਾਲ ਅਤੇ ਖੜਤਾਲਾਂ ਖੜਕਾਉਂਦੇ ਵਿਚਰਦੇ ਹਨ। ਮੁੱਕਦੀ ਗੱਲ ਮਨੁੱਖੀ ਖੇੜੇ ਦੀ ਫੁਲਵਾੜੀ ਅਤੇ ਕੁਦਰਤੀ ਫੁੱਲਾਂ ਦੀ ਫੁਲਵਾੜੀ ਦੀ ਉਮਰ ਬਹੁਤ ਥੋੜੀ ਰੱਖੀ ਹੈ, ਕਿਉਂਕਿ ਇੰਨੇ ਖੁਸ਼ਗਵਾਰ ਚੌਗਿਰਦੇ ਅਤੇ ਕੰਡਿਆਂ ਵਿੱਚ ਜਿਊਣਾ ਵੀ ਤਾਂ ਕੋਈ ਸੌਖੀ ਗੱਲ ਨਹੀਂ? ਪ੍ਰੰਤੂ ਇਹ ਮਰਜੀਵੜੇ ਭਾਵੇਂ ਥੋੜਾ ਚਿਰ ਹੀ ਜਿਊਣ, ਪਰ ਜਿੰਨਾ ਸਮਾਂ ਜਿਉਂਦੇ ਹਨ, ਉਦੋਂ ਦੁਨੀਆਂ ਨੂੰ ਲਲਕਾਰ ਕੇ ਕਹਿੰਦੇ ਹਨ "ਤੂੰ ਕੀ ਜਾਣੇ ਪਤੀਲੇ ਦਿਆ ਢੱਕਣਾ, ਰਾਮਸੱਤ ਕੁੜੀਆਂ ਦੀ?" ਆਪਣੇ ਖੁਸ਼ ਰਹਿਣ ਦੇ ਨਿਸ਼ਚੇ ਨੂੰ ਇਹ ਇਉਂ ਕਹਿ ਕੇ ਦੁਹਰਾਉਂਦੇ ਹਨ "ਕੁਝ ਹੱਸ ਵੇ ਮਨਾਂ; ਕੁਝ ਖੇਡ ਵੇ ਮਨਾਂ; ਇਸ ਜੱਗ ਵਿੱਚ ਨਹੀਂ ਆਉਣਾ ਫੇਰ ਵੇ ਮਨਾਂ।" ਇਸ ਤਰ੍ਹਾਂ ਹੀ ਹਾਸਰਸ ਭਰਪੂਰ ਪ੍ਰਸਥਿਤੀਆਂ ਦੀਆਂ ਤਿੰਨ-ਚਾਰ ਵੰਨਗੀਆਂ ਜੋ ਮੈਂ ਬੱਚਿਆਂ ਦੇ



Original with:
Kulbir Singh Sidhu IAS Mohali
Digitized by
Panjab Digital Library

ਮੂੰਹੋਂ ਸੁਣੀਆਂ ਉਨ੍ਹਾਂ ਸਦਕਾ ਮੈਂ ਬੱਚਿਆਂ ਦੇ ਹਾਸੇ ਖੇੜੇ ਦਾ ਕਾਇਲ ਹਾਂ। ਇਹ ਅਤਿਕਥਨੀ ਨਹੀਂ ਕਿ ਬੱਚਿਆਂ ਦਾ ਹਸਮੁੱਖ ਸੁਭਾਅ ਅਤੇ ਨਿਰਛਲ ਹਾਸਰਸ ਸਾਡੇ ਤਣਾਅ ਭਰਪੂਰ ਮਾਹੌਲ ਤੇ ਵੀ ਖੇੜਾ ਲਿਆ ਦਿੰਦਾ ਹੈ। ਮੈਨੂੰ ਮੇਰੇ ਬੇਟਿਆਂ ਨੇ ਇੱਕ ਗੱਲ ਸੁਣਾਈ ਜੋ ਸੱਚੀ-ਮੁੱਚੀ ਵਾਪਰੀ। ਇਸ ਮੌਲਿਕਤਾ ਨੂੰ ਬੱਚਿਆਂ ਦੇ ਨਿਰਛਲ ਮਨ ਨੇ ਫੜਿਆ ਤੇ ਇਹ ਆਪਣੇ ਆਪ ਵਿੱਚ ਸਜੀਵ ਲਤੀਫ਼ਾ ਬਣ ਗਿਆ।

ਘਟਨਾ ਇਹ ਸੀ ਕਿ ਚੋਣਾਂ ਦੌਰਾਨ ਮੇਰਾ ਵੱਡਾ ਬੇਟਾ ਦਮਨਬੀਰ ਤੇ ਛੋਟਾ ਬੇਟਾ ਅਮਨਬੀਰ ਜਦੋਂ ਕ੍ਰਮਵਾਰ 14 ਸਾਲ ਤੇ 12 ਦੇ ਸਨ ਤਾਂ ਆਪਣੇ ਤਾਇਆਂ ਚਾਚਿਆਂ ਨੂੰ ਆਪਣੇ ਸਕੂਟਰ ਜਾਂ ਮੋਟਰ ਸਾਈਕਲ 'ਤੇ ਘਰੋਂ ਘਰੀਂ ਵੋਟਾਂ ਮੰਗਣ ਲਈ ਲਿਜਾ ਕੇ ਉਨ੍ਹਾਂ ਦੇ ਮਦਦਗਾਰ ਹੁੰਦੇ ਸਨ। ਜਿਸ ਉਮੀਦਵਾਰ ਦੀ ਇਹ ਵੋਟਾਂ ਸਮੇਂ ਮਦਦ ਕਰ ਰਹੇ ਸਨ। ਉਸ ਦਾ ਚੋਣ ਨਿਸ਼ਾਨ ਹਾਥੀ ਸੀ। ਜਦੋਂ ਇਹ ਇੱਕ ਘਰ ਪਹੁੰਚੇ ਤਾਂ ਉਥੇ ਇੱਕ ਬਜ਼ੁਰਗ ਅੰਤਲੇ ਸਾਹਾਂ ਤੇ ਸੀ। ਇਨ੍ਹਾਂ ਸਭ ਨੂੰ ਉੱਥੇ ਅੱਧਾ ਘੰਟਾ ਇਖਲਾਕੀ ਤੌਰ ਤੇ ਬੈਠਣਾ ਪਿਆ। ਪਰ ਨਾਲ ਹੀ ਇਹ ਲੋਕ ਮਹਿਸੂਸ ਕਰਨ ਕਿ ਜਿਸ ਮਕਸਦ ਲਈ ਆਏ ਸੀ; ਉਹ ਤਾਂ ਪੂਰਾ ਨਹੀਂ ਹੋਇਆ। ਇਸ ਲਈ ਜਦੋਂ ਇਹ ਤੁਰਨ ਲੱਗੇ ਤਾਂ ਬੱਚਿਆਂ ਨੇ ਨੋਟ ਕੀਤਾ ਕਿ ਉਨ੍ਹਾਂ ਦੇ ਤਾਇਆ ਜੀ ਪ੍ਰੋ: ਗੁਰਚਰਨ ਸਿੰਘ ਛੀਨਾ ਉਸ ਪਰਿਵਾਰ ਨੂੰ ਕਹਿ ਰਹੇ ਸਨ ਕਿ ਬਹੁਤ ਅਫਸੋਸ ਹੈ ਕਿ ਬਜ਼ੁਰਗ ਤਾਂ ਚੱਲ ਵਸੇ ਹਨ। ਖੈਰ ਰੱਬ ਦਾ ਭਾਣਾ ਹੈ। ਪਰ ਹੁਣ ਤੁਸੀਂ ਸਾਡੇ ਹਾਥੀ ਦਾ ਧਿਆਨ ਜ਼ਰੂਰ ਰੱਖਣਾ। ਅਜਿਹੀ ਹਾਸਰਸ ਦੀ ਕੁਦਰਤੀ ਵੰਨਗੀ ਆਪਣੇ ਆਪ ਵਿੱਚ ਵਿਲੱਖਣ ਹੈ। ਹਾਸਾ ਤਾਂ ਰੋਣੀਆਂ ਸੂਰਤਾਂ ਵਿਚ ਵੀ ਛੁਪਿਆ ਹੁੰਦਾ ਹੈ ਸਿਰਫ ਦੇਖਣ ਤੇ ਸੁਨਣ ਵਾਲਾ ਚਾਹੀਦਾ ਹੈ।

ਇੱਕ ਵੰਨਗੀ ਹੋਰ ਹੈ ਕਿ ਇੱਕ ਵਾਰ ਭੁਚਾਲ ਆਇਆ ਤਾਂ ਕੋਈ ਔਰਤ ਮੰਜੇ ਤੋਂ ਡਿੱਗ ਪਈ। ਉਸ ਦੇ ਬੱਚੇ ਨੇ ਪੁੱਛਿਆ ਕਿ ਬੇਬੇ ਜੀ ਤੁਸੀਂ ਮੰਜੇ ਤੋਂ ਕਿਵੇਂ ਡਿੱਗ ਪਏ? ਮਾਤਾ ਜੀ ਨੇ ਜੋ ਕਿ ਸਰੀਰਕ ਪੱਖੋਂ ਕਾਫੀ ਭਾਰੀ ਸੀ ਨੇ ਉੱਤਰ ਦਿਤਾ ਕਿ ਮੈਂ ਭੂਚਾਲ ਦੇ ਝਟਕੇ ਨਾਲ ਮੰਜੇ ਤੋਂ ਡਿੱਗੀ ਸੀ। ਬੱਚੇ ਨੇ ਪੂਰਨ ਨਿਰਛਲਤਾ ਨਾਲ ਕਿਹਾ ਕਿ "ਬੇਬੇ ਮੈਂ ਤਾਂ ਸਮਝਦਾ ਸੀ ਕਿ ਤੇਰੇ ਡਿੱਗਣ ਨਾਲ ਭੁਚਾਲ ਆਇਆ ਹੈ।" ਇਸ ਤਰ੍ਹਾਂ ਦੀ ਹੀ ਇਕ ਵੰਨਗੀ ਮੈਂ ਕਿਸੇ ਹੋਰ ਬੱਚੇ ਤੋਂ ਸੁਣੀ ਸੀ। ਉਹ ਇਹ ਸੀ ਕਿ ਕੋਈ ਸੱਜਣ ਗੁਸਲਖਾਨੇ ਵਿੱਚ ਨਹਾਉਂਦਾ ਹੋਇਆ ਤਿਲਕ ਕੇ ਡਿੱਗ ਪਿਆ। ਉਸ ਦੇ ਘਰ ਵਾਲਿਆਂ ਨੇ ਪੁੱਛਿਆ ਕਿ ਇੰਨਾ ਖੜਾਕ ਕਾਹਦਾ ਹੋਇਆ ਹੈ ਤਾਂ ਉਸ ਸੱਜਣ ਨੇ ਜਵਾਬ ਦਿੱਤਾ ਹੈ ਕਿ ਪਜਾਮਾ ਡਿੱਗ ਪਿਆ ਸੀ। ਘਰਦਿਆਂ ਨੇ ਪੁੱਛਿਆ ਕਿ ਪਜਾਮਾ ਡਿੱਗਣ ਨਾਲ ਤਾਂ ਇੰਨਾ ਖੜਾਕ ਨਹੀਂ ਹੋਣਾ ਚਾਹੀਦਾ ਸੀ ਤਾਂ ਅੰਦਰੋਂ ਬੜਾ ਸਾਦ-ਮੁਰਾਦਾ ਜੁਆਬ ਆਇਆ ਕਿ ਪਜਾਮੇ ਵਿੱਚ ਮੈਂ ਸੀ। ਹਾਸਰਸ ਦਾ ਤੀਜਾ



Original with:
Kulbir Singh Sidhu IAS Mohali
Digitized by:
Panjab Digital Library

ਪ੍ਰਸੰਗ ਇਹ ਹੈ ਕੋਈ ਸੱਜਣ ਗਾਉਣ ਲੱਗਾ ਤਾਂ ਕਿਸੇ ਖਾਸ ਫਿਕਰੇ ਦੇ ਉਚਾਰਨ ਤੇ ਉਸ ਦੇ ਬਨਾਵਟੀ ਦੰਦਾਂ ਦਾ ਪੀੜ੍ਹ ਹਿੱਲ ਜਾਵੇ। ਉਹ ਆਪਣੇ ਡੈਂਚਰ ਨੂੰ ਮੂੰਹ ਤੋਂ ਬਾਹਰ ਕੱਢੇ ਤੇ ਉਸ ਨੂੰ ਦੁਬਾਰਾ ਮੂੰਹ ਵਿੱਚ ਫਿੱਟ ਕਰੇ ਤੇ ਗਾਉਣ ਦੀ ਕੋਸ਼ਿਸ਼ ਕਰੇ। ਜਦੋਂ 2-3 ਵਾਰ ਇਹ ਅਮਲ ਹੋਇਆ ਤਾਂ ਕਿਸੇ ਬੱਚੇ ਨੇ ਇਕੱਠ ਵਿਚੋਂ ਕਿਹਾ ਕਿ ਭਾਈ ਤੂੰ ਗਾਏਂਗਾ ਵੀ ਕਿ ਕੈਸਟਾਂ ਹੀ ਬਦਲਦਾ ਰਹੇਂਗਾ।

ਇਹ ਵੀ ਸੱਚ ਹੈ ਕਿ ਅੱਜ ਕੱਲ੍ਹ ਖੁਸ਼ੀ ਜੇ ਕਿਤੇ ਲੱਭਦੀ ਹੈ ਤਾਂ ਗਰੀਬ ਦੀ ਕੁੱਲੀ ਵਿਚੋਂ ਲੱਭਦੀ ਹੈ, ਜਿੱਥੇ ਗਰੀਬ ਨੂੰ ਬਹੁਤ ਕੁਝ ਗੁਆਉਣ ਦਾ ਡਰ ਨਹੀਂ ਹੁੰਦਾ। ਜੋ ਕੁਝ ਥੋੜ੍ਹਾ ਬਹੁਤਾ ਹੈ ਤਾਂ ਉਹ ਅਕਾਲ-ਪੁਰਖ ਦਾ ਸ਼ੁਕਰਾਨਾ ਕਰਦਾ ਹੋਇਆ, ਸ਼ਾਮ ਨੂੰ ਪੀਪੇ ਵਾਲਾ ਆਟਾ ਪਕਾ-ਖਾ ਕੇ, ਪੇਟ ਪੂਰਤੀ ਕਰ ਲੈਂਦਾ ਹੈ ਅਤੇ ਆਪਣੇ ਮਨੋਰੰਜਨ ਲਈ ਸ਼ਾਮ ਨੂੰ ਉਹੀ ਖਾਲੀ ਪੀਪਾ ਦੁਨਿਆਵੀ ਦੁੱਖਾਂ ਨੂੰ ਭੁਲਾ ਕੇ ਖੜਕਾਉਂਦਾ ਹੈ। ਇਹ ਨਜ਼ਾਰਾ ਸਾਡੀ ਵਿਸ਼ਾਲ ਭਾਵਨਾ ਅਤੇ ਸਾਡੇ ਵਿਕਾਸ ਦੀਆਂ ਪ੍ਰਤੀਕ ਸੜਕਾਂ ਬਣਾਉਣ ਵਾਲੇ ਮਜ਼ਦੂਰ ਜਾਂ ਖੇਤਾਂ ਅਤੇ ਸਨਅਤਾਂ ਵਿੱਚ ਕੰਮ ਕਰਦੇ ਕਾਮਿਆਂ ਦੀਆਂ ਝੌਂਪੜੀਆਂ ਵਿੱਚ ਵੇਖਣ ਨੂੰ ਮਿਲਦਾ ਹੈ। ਜਦੋਂ ਸ਼ਾਮ ਨੂੰ ਉਹ ਇਲਾਹੀ ਰੰਗ ਵਿੱਚ ਰੰਗੇ ਦੁਨੀਆਂ ਵਲੋਂ ਉਨ੍ਹਾਂ ਨੂੰ ਦਿੱਤੇ ਗਏ ਸਖਤ-ਮੁਸ਼ੱਕਤ ਭਰੇ ਜੀਵਨ ਨੂੰ ਭੁੱਲ-ਭੁੱਲਾ ਕੇ ਥਾਲੀਆਂ ਅਤੇ ਕੌਲੀਆਂ ਦੀਆਂ ਖੜਤਾਲਾਂ ਅਤੇ ਛੈਣੇ ਬਣਾ ਕੇ ਆਪਣੀ ਮਾਨਸਿਕ ਖੁਸ਼ੀ ਦਾ ਪ੍ਰਗਟਾਵਾ ਕਰ ਰਹੇ ਹੁੰਦੇ ਹਨ। ਸਿਤਮ ਇਹ ਹੈ ਕਿ ਉਨ੍ਹਾਂ ਨੂੰ ਖੁਸ਼ ਵੇਖ ਕੇ ਅੱਜ ਦਾ ਅਮੀਰ, ਅੱਜ ਦਾ ਮੋਹਤਬਰ ਤੇ ਮੁਰਾਤਬੇਦਾਰ, ਅੱਜ ਦਾ ਬੁੱਧੀਜੀਵੀ ਅਤੇ ਗੱਲ ਕੀ ਅੱਜ ਦਾ ਸ਼ਖਸ ਜੋ ਵਿਖਾਵੇ ਦੀ ਵਡਿਆਈ ਦੀ ਲਾਲਸਾ ਪਾਲ ਰਿਹਾ ਹੈ; ਇਹ ਸਭ ਉਨ੍ਹਾਂ ਗਰੀਬਾਂ ਦੀ ਸੰਤੁਸ਼ਟੀ ਤੋਂ ਸਬਕ ਲੈ ਕੇ ਆਪਣੀ ਮਾਨਸਿਕ ਦਸ਼ਾ ਸੰਵਾਰਨ ਦੀ ਬਜਾਏ ਮੱਥੇ ਤੇ ਹੋਰ ਤਿਊੜੀਆਂ ਚੜ੍ਹਾਉਂਦਾ ਹੈ ਅਤੇ ਉਨ੍ਹਾਂ ਗਰੀਬਾਂ ਨੂੰ ਪਾਣੀ ਪੀ-ਪੀ ਕੋਸਦਾ ਇਉਂ ਮਹਿਸੂਸ ਕਰਦਾ ਜਾਪਦਾ ਹੈ ਕਿ ਇਹ ਇੱਕ ਅਣਹੋਇਆ ਵਰਗ ਅਜੋਕੀ ਮਨੁੱਖਤਾ ਦੇ ਬਣਾਏ ਸੰਗੀਨ ਅਤੇ ਗਮਗੀਨ ਮਾਹੌਲ ਨੂੰ ਕਿਉਂ ਖਰਾਬ ਕਰ ਰਿਹਾ ਹੈ?

ਦੇਰ ਹੋਈ ਇੱਕ ਫਿਲਮ ਸ਼੍ਰੀ 420 ਬਣੀ ਸੀ। ਜਿਸ ਵਿੱਚ ਹੂ-ਬ-ਹੂ ਇਸ ਮਾਨਸਿਕਤਾ ਦਾ ਚਿਤਰਣ ਕੀਤਾ ਗਿਆ ਸੀ ਕਿ ਇੱਕ ਕਰੋੜ ਪਤੀ ਕਰੋੜੀ ਮੱਲ ਨੂੰ ਉਸ ਦੇ ਮਹਿਲ-ਨੁਮਾ ਘਰ ਦੇ ਥੱਲੇ ਵੱਸਦੀ ਬਸਤੀ ਦੇ ਕਾਮਿਆਂ ਦੇ ਨਾਚ-ਗਾਣੇ ਅਤੇ ਖੁਸ਼ੀ ਰਾਸ ਨਹੀਂ ਆਉਂਦੀ। ਸਗੋਂ ਗਰੀਬਾਂ ਦੀ ਖੁਸ਼ੀ ਉਸ ਦੀ ਸਿਰਦਰਦੀ ਦਾ ਕਾਰਨ ਬਣਦੀ ਹੈ। ਬਿਲਕੁਲ ਅਜਿਹੀ ਹੀ ਅਵਸਥਾ ਅੱਜਕੱਲ੍ਹ ਦੇ ਸਮਾਜ ਦੀ ਹੈ। ਅੱਜ ਦਾ ਦੌਲਤ ਨਾਲ ਮਾਲੋ-ਮਾਲ ਅਮੀਰ, ਚੇਤੰਨਤਾ ਦੇ ਵਿਕਾਸ ਨਾਲ ਸਰਸ਼ਾਰ ਬੁੱਧੀਜੀਵੀ ਜਾਂ ਸਮਾਜਿਕ ਵਡਿਆਈ ਪ੍ਰਾਪਤ ਦੁਨਿਆਵੀ ਵਿਅਕਤੀ-ਵਿਸ਼ੇਸ਼,



*Original with:*
Kulbir Singh Sidhu IAS Mohali
*Digitized by:*
Panjab Digital Library

ਸਭ ਦੀ ਪਹਿਚਾਣ, ਸਾਡੇ ਵੇਦਾਂਤ ਮੱਤ ਅਨੁਸਾਰ ਤਾਂ ਇਹ ਹੋਣੀ ਚਾਹੀਦੀ ਹੈ ਕਿ ਅਜਿਹੇ ਭਾਗਸ਼ਾਲੀ ਵਿਅਕਤੀਆਂ ਦੇ ਮੱਥੇ ਉੱਤੇ ਭਾਗ ਦੀ ਲਕੀਰ ਨਕ ਦੀ ਸੇਧੇ ਬਹੁਤ ਲੰਮੀ ਹੋਵੇ। ਪਰ ਹੁਣ ਜਦੋਂ ਤੋਂ ਵੇਦਾਂਤ ਦੀ ਥਾਂ ਭੌਤਿਕ ਵਾਦ ਨੇ ਲੈ ਲਈ ਹੈ ਤਾਂ ਅਜਿਹੇ ਵਿਅਕਤੀ-ਵਿਸ਼ੇਸ਼ ਦੇ ਮੱਥੇ ਦੀ ਭਾਗ ਰੇਖਾ ਨੇ ਉਸ ਦੇ ਮੱਥੇ ਦੀ ਤਿਊੜੀ ਦਾ ਰੂਪ ਧਾਰ ਲਿਆ ਹੈ। ਅੱਗੇ ਇਸ ਤਿਊੜੀ ਤੋਂ ਇਹ ਪ੍ਰਭਾਵ ਪਾਇਆ ਜਾਂਦਾ ਹੈ ਕਿ ਮਨੁੱਖ ਦੇ ਮੱਥੇ ਦੀ ਤਿਊੜੀ ਜਿੰਨੀ ਡੂੰਘੀ ਹੋਵੇਗੀ ਅਤੇ ਜਿੰਨੀਆਂ ਤਿਊੜੀਆਂ ਵੱਧ ਹੋਣਗੀਆਂ ਇਹ ਸਭ ਉਸ ਦੇ ਬੁਲੰਦ ਮੁਕਾਮ ਅਤੇ ਉਸ ਦੇ ਦਬ-ਦਬੇ ਦਾ ਪ੍ਰਤੀਕ ਹੋਣਗੀਆਂ। ਇਥੋਂ ਤੱਕ ਕਿ ਬੌਧਿਕ ਵਿਕਾਸ ਦੇ ਅਲੰਬਰਦਾਰ ਬੁੱਧੀਜੀਵੀ ਵੀ ਚੁੱਪ ਅਤੇ ਗੰਭੀਰਤਾ ਨੂੰ ਇਉਂ ਗਲ ਲਾ ਕੇ ਵਿਚਰਦੇ ਹਨ ਕਿ ਮੱਥੇ ਦੀਆਂ ਤਿਊੜੀਆਂ ਉਨ੍ਹਾਂ ਦੇ ਚਿਹਰੇ ਦੇ ਉੱਤੇ ਇੱਕ ਘੁਟਣ ਅਤੇ ਪ੍ਰੇਸ਼ਾਨੀ ਜਿਹੀ ਦਾ ਅਹਿਸਾਸ ਪੈਦਾ ਕਰਨ ਤਾਂ ਕਿ ਲੋਕਾਂ ਨੂੰ ਬਿਲਕੁਲ ਇਉਂ ਹੀ ਜਾਪੇ ਕਿ ਉਨ੍ਹਾਂ ਨੇ ਕਿਸੇ ਬੌਧਿਕ ਸੱਚਾਈ ਨੂੰ ਲੱਭਣ ਲਈ ਕੌੜੀ-ਮਿਰਚ ਖਾਧੀ ਹੋਈ ਹੈ। ਮਨੁੱਖ ਅਜਿਹੀ ਸੂਰਤ ਦੀ ਪੇਸ਼ਕਾਰੀ ਕਰਦਾ ਹੋਇਆ ਜਦੋਂ ਆਪਣੀ ਵਿਦਵਤਾ ਦੇ ਪ੍ਰਭਾਵ ਨੂੰ ਕਈ ਗੁਣਾ ਵੱਡਾ ਕਰਕੇ ਵਿਖਾਉਣ ਦੀ ਕੋਸ਼ਿਸ਼ ਕਰਦਾ ਹੈ ਤਾਂ ਉਸ ਦੇ ਮੱਥੇ ਦੀ ਤਿਊੜੀ ਸਿਰਫ ਇੱਕ ਹੀ ਨਹੀਂ ਰਹਿੰਦੀ। ਸਗੋਂ ਉਸ ਦੇ ਮੱਥੇ ਉੱਤੇ ਤਿਊੜੀਆਂ ਦੀ ਭਰਮਾਰ ਇੰਜ ਜਾਪਦੀ ਹੈ ਜਿਵੇਂ ਕਿ ਮੱਥਾ ਨਾ ਹੋਵੇ ਸਗੋਂ ਬਠਿੰਡੇ ਦਾ ਰੇਲਵੇ ਜੰਕਸ਼ਨ ਹੋਵੇ। ਹੁਣ ਤਾਂ ਹਾਲਤ ਇੱਥੋਂ ਤੱਕ ਜਾ ਪਹੁੰਚੀ ਹੈ ਕਿ ਮਨੋ-ਵਿਗਿਆਨੀ ਤੇ ਡਾਕਟਰ ਅਜਿਹੇ ਸੱਜਣਾਂ ਨੂੰ ਆਪਣੇ ਕਲੀਨਿਕ ਤੇ ਆਉਣ ਸਮੇਂ "ਜੀ ਆਇਆਂ ਨੂੰ" ਕਹਿੰਦੇ ਹੋਏ ਪਹਿਲਾ ਸੁਆਲ ਇਹ ਪੁੱਛਦੇ ਹਨ ਕਿ ਜਨਾਬ ਕੀ ਤੁਹਾਨੂੰ ਪਹਿਲਾਂ ਕਬਜ਼ ਹੋਈ ਸੀ ਅਤੇ ਕੀ ਉਸ ਕਾਰਨ ਤੁਹਾਡੇ ਮੱਥੇ ਤੇ ਤਿਊੜੀਆਂ ਉੱਭਰੀਆਂ ਹਨ? ਜਾਂ ਫੇਰ ਤੁਹਾਡੇ ਪਹਿਲਾਂ ਤਿਊੜੀਆਂ ਪਈਆਂ ਸਨ ਕਿ ਜਿਨ੍ਹਾਂ ਦੇ ਕਾਰਨ ਤੁਹਾਨੂੰ ਕਬਜ਼ ਹੋਈ ਹੈ? ਮੈਂ ਅਜਿਹੇ ਕਈ ਸੱਜਣਾਂ ਨੂੰ ਜਾਣਦਾ ਹਾਂ ਜਿਨ੍ਹਾਂ ਨੂੰ ਅੱਜ ਤੱਕ ਕਿਸੇ ਨੇ ਹੱਸਦੇ ਨਹੀਂ ਵੇਖਿਆ। ਲੋਕ ਉਨ੍ਹਾਂ ਬਾਰੇ ਸੱਚੀਆਂ ਹੀ ਸ਼ਰਤਾਂ ਲਾਉਂਦੇ ਹਨ ਕਿ ਉਨ੍ਹਾਂ ਨੂੰ ਤਾਂ ਕੀ; ਉਨ੍ਹਾਂ ਦੇ ਪਰਿਵਾਰ ਦੇ ਕਿਸੇ ਜੀਅ ਨੂੰ ਵੀ ਕਿਸੇ ਨੇ ਹੱਸਦੇ ਨਹੀਂ ਵੇਖਿਆ। ਅਜਿਹੀ ਬਿਮਾਰ - ਮਾਨਸਿਕਤਾ ਦੇ ਸੱਜਣਾਂ ਕੋਲ ਡਾਕਟਰਾਂ ਦੇ ਸਵਾਲ ਦਾ ਕੋਈ ਜਵਾਬ ਨਹੀਂ ਹੁੰਦਾ। ਬਿਲਕੁਲ ਉਸ ਪ੍ਰਕਾਰ ਹੀ ਜਿਵੇਂ ਕਿ ਪਹਿਲਾਂ ਮੁਰਗੀ ਆਈ ਸੀ ਕਿ ਆਂਡਾ ਜਿਹੇ ਸਵਾਲ ਨੇ ਅੱਜ ਤੱਕ ਦੁਨੀਆਂ ਦੇ ਵਿਦਵਾਨਾਂ ਨੂੰ ਭੰਬਲਭੂਸੇ ਪਾਇਆ ਹੋਇਆ ਹੈ!

ਅਜਿਹੀ ਗੰਭੀਰ ਅਤੇ ਕਸੈਲੀ ਚੁੱਪ ਦੇ ਧਨੀਆਂ ਨੂੰ ਫਿਰ ਲੋੜਾਂ ਥੁੜਾਂ ਦੇ ਬਾਵਜੂਦ ਵੀ ਕੋਈ ਸੰਤੁਸ਼ਟ ਬੰਦਾ ਜਾਂ ਸਮਾਜ ਵਲੋਂ ਅਨਪੜ੍ਹ-ਬੂਝੜ ਗਰਦਾਨਿਆ ਗਿਆ ਆਦਮੀ ਜਾਂ ਫੇਰ ਕੋਈ ਗਰੀਬ-ਫੱਕਰ ਹੀ ਹੌਸਲਾ ਦੇ ਸਕਦਾ ਹੈ ਕਿ



Original with:
Kulbir Singh Sidhu IAS Mohali
Digitized by:
Panjab Digital Library

"ਆ ਤੇਰੇ ਮੱਥੇ ਤੇ ਲਿਖ ਦਿਆਂ ਆਪਣੀ ਤਕਦੀਰ ਤਾਂ ਕਿ ਤੇਰੇ ਹੌਕਿਆਂ-ਹਾਵਿਆਂ ਦੀ ਤਾਬ ਮੱਠੀ ਪੈ ਜਾਵੇ।" ਅਜਿਹੇ ਚੁੱਪ-ਚੁਪੀਤੜੇ ਸੱਜਣ ਦੋਸਤਾਂ-ਮਿੱਤਰਾਂ ਨਾਲ ਖ਼ੁਸ਼ੀਆਂ ਦੇ ਝਲਕ-ਝਲਕਾਰੇ ਦ੍ਰਿਸ਼ਟਮਾਨ ਤੇ ਸਾਂਝੇ ਕਰਨ ਤੋਂ ਅਸਮਰਥ ਰਹਿਣ ਸਦਕਾ ਆਪਣੀ ਗੰਭੀਰ ਤਬੀਅਤ ਨੂੰ ਇਕ ਸਮਾਜਿਕ ਕਰੀਨਾ ਸਾਬਤ ਕਰਨ ਦੀ ਕੋਸ਼ਿਸ਼ ਕਰਦੇ ਹੋਏ ਪੁਰਾਣੀ ਕਹਾਵਤ "ਸਾਈਲੈਂਸ ਇਜ਼ ਗੋਲਡਨ" ਭਾਵ ਇੱਕ ਚੁੱਪ ਸੌ ਸੁੱਖ ਦਾ ਸਹਾਰਾ ਲੈਂਦੇ ਹਨ। ਜਦੋਂ ਕਿ ਸੱਚ ਤਾਂ ਇਹ ਹੈ ਕਿ ਇੱਕ ਚੁੱਪ ਸੌ ਸੁੱਖ ਵਾਲੀ ਸੰਜੀਦਗੀ ਉਦੋਂ ਢੁਕਦੀ ਹੈ ਜਦੋਂ ਕੋਈ ਆਦਮੀ ਮੂਰਖ-ਮੰਡਲੀ ਵਿੱਚ ਫਸ ਜਾਵੇ ਨਾ ਕਿ ਹਰ ਸਮੇਂ ਬੰਦਾ ਇਉਂ ਦੰਦਾਂ ਥੱਲੇ ਜੀਭ ਦੇਈ ਰੱਖੇ ਜਿਵੇਂ ਕਿ ਦੰਦਲ ਪਈ ਹੁੰਦੀ ਹੈ। ਨਵੀਂ ਨਵੀਂ ਪ੍ਰਾਪਤ ਕੀਤੀ ਅਮੀਰੀ ਵਿੱਚੋਂ ਲੰਘ ਰਿਹਾ ਸਾਡਾ ਸਮਾਜ, ਅੱਜ-ਕੱਲ੍ਹ ਖੁੱਲ੍ਹ ਕੇ ਹੱਸਣ ਨੂੰ ਚੱਜ-ਆਚਾਰ ਦੀ ਖਿਲਾਫ਼-ਵਰਜ਼ੀ ਦਾ ਫਤਵਾ ਵੀ ਦਿੰਦਾ ਹੈ। ਜਦੋਂ ਕਿ ਰੱਬ ਲੱਗਦੀ ਗੱਲ ਤਾਂ ਇਹ ਹੈ ਕਿ ਹੱਸਣ-ਹਸਾਉਣ ਜਾਂ ਮੁਸਕਰਾਉਣ ਦੀ ਕਲਾ ਤੋਂ ਅਣਭਿੱਜ ਰੋਂਦੂ-ਮੁਰਝਾਏ ਚਿਹਰੇ ਕੁਦਰਤ ਅਤੇ ਕੁਦਰਤ ਦੀਆਂ ਸੁਹਾਵਣੀਆਂ ਰੁੱਤਾਂ ਦੇ ਨਿਯਮਾਂ ਦੀ ਉਲੰਘਣਾ ਕਰ ਰਹੇ ਹੁੰਦੇ ਹਨ। ਖੈਰ! ਮੈਂ ਨਾ ਮਾਨੂੰ ਦੀ ਵਿਦਵਤਾ ਤਹਿਤ ਉਨ੍ਹਾਂ ਦੀ ਦੰਦ ਨਾ ਕੱਢਣ ਭਾਵ ਹੱਸਣ-ਖੇਡਣ ਦੇ ਵਿਰੁੱਧ ਦਲੀਲ ਇਉਂ ਜਾਪਦੀ ਹੈ ਕਿ ਜਿਵੇਂ ਗਧੀ ਖੇਤ ਵੀ ਚਰ ਜਾਵੇ ਅਤੇ ਦੁਲੱਤੀ ਵੀ ਮਾਰ ਜਾਵੇ।

ਬੇਸ਼ੱਕ ਵਰਤਮਾਨ ਸਮਾਜ ਦੀ ਹਾਸੇ-ਖੇੜੇ ਪ੍ਰਤੀ ਉਦਾਸੀਨਤਾ ਸਪਸ਼ਟ ਦਿਸਦੀ ਹੈ। ਤਕਰੀਬਨ ਤਕਰੀਬਨ ਹਰ ਆਦਮੀ ਕਿਸੇ ਨਾ ਕਿਸੇ ਮਾਨਸਿਕ ਪ੍ਰੇਸ਼ਾਨੀ ਕਰਕੇ ਕਿਸੇ ਤਣਾਅ ਵਿੱਚ ਗਰੱਸਿਆ ਹੋਇਆ ਨਜ਼ਰ ਆਉਂਦਾ ਹੈ। ਇਹ ਵੀ ਸੱਚ ਹੈ ਕਿ ਜਿਡਾ ਵੱਡਾ ਸਿਰ ਭਾਵ ਜਿਡਾ ਵੱਡਾ ਮੁਰਾਤਬਾ ਉਦੋਂ ਵੱਡੀ ਸਿਰ-ਦਰਦੀ ਸਿਰ ਤੇ ਤਾਜ ਦੇ ਕੰਡਿਆਂ ਵਾਂਗੂੰ ਚੁਭਦੀ ਰਹਿੰਦੀ ਹੈ। ਇਹ ਹੀ ਕਾਰਨ ਹੈ ਕਿ ਅੱਜ-ਕੱਲ ਬਾਹਰੀ ਰੂਪ ਵਿਚ ਚੰਗੇ ਭਲੇ ਖਾਂਦੇ-ਪੀਂਦੇ ਭੱਦਰ ਪੁਰਸ਼ ਡਾਕਟਰਾਂ ਨੂੰ ਅੰਦਰ ਵੜ ਕੇ ਆਪਣੀਆਂ ਸਾਈਕੋ ਸੈਮੇਟਿਕ ਬੀਮਾਰੀਆਂ ਦੇ ਲੱਛਣ ਇਉਂ ਗੁਪਤੀ ਜਿਹੇ ਤਰੀਕੇ ਨਾਲ ਦਸਦੇ ਹਨ ਕਿ ਜਿਵੇਂ ਕਿ ਕੋਈ ਗੁਪਤ-ਰੋਗ ਹੋਇਆ ਹੋਵੇ। ਪਰ ਇਸ ਸਭ ਕੁਝ ਦੇ ਬਾਵਜੂਦ ਵੀ ਭਾਰਤ ਦੀ ਸੰਸਕ੍ਰਿਤੀ ਅਤੇ ਸਭਿਆਚਾਰ ਨੇ ਮੇਲਿਆਂ ਅਤੇ ਛਿੰਜਾਂ ਦੇ ਰੂਪ ਵਿੱਚ ਸਮੂਹਿਕ ਹਾਸਿਆਂ-ਖੇੜਿਆਂ ਦੇ ਪਿੜਾਂ ਨੂੰ ਸਾਂਭ ਕੇ ਰੱਖਿਆ ਹੋਇਆ ਹੈ। ਇਹ ਇੱਕ ਵੱਖਰੀ ਸੱਚਾਈ ਹੈ ਕਿ ਪ੍ਰੇਸ਼ਾਨ ਮਨੁਖਤਾ ਦੀਆਂ ਪ੍ਰੇਸ਼ਾਨੀਆਂ ਦੇ ਅਸਰ ਹੇਠ ਇਹ ਮੇਲੇ-ਛਿੰਝਾਂ ਅਲੋਪ ਹੁੰਦੇ ਹੋਏ; ਬੀਤੇ ਕਲ ਦੀ ਬਾਤ ਬਣ ਰਹੇ ਹਨ।



*Original with:*
Kulbir Singh Sidhu IAS Mohali
*Digitized by:*
Panjab Digital Library

ਇਸ ਪ੍ਰਸੰਗ ਵਿੱਚ ਮਨੁੱਖ ਦੀ ਖੁਸ਼ ਰਹਿਣ ਦੀ ਜਨਮਜਾਤ ਤਾਂਘ ਮੇਲਿਆਂ ਤੇ ਤਿਉਹਾਰਾਂ ਦਾ ਕੇਂਦਰ ਬਿੰਦੂ ਹੁੰਦੀ ਹੈ। ਇਜੇਹੇ ਖੁਸ਼ੀ-ਖੇੜੇ ਦਾ ਪ੍ਰਗਟਾਵਾ ਅਤੇ ਆਪਣੀਆਂ ਨਿਆਮਤਾਂ ਦੋਹੀਂ-ਦੋਹੀਂ ਹੱਥੀਂ ਵੰਡਣਾ ਹੀ ਇਨ੍ਹਾਂ ਤਿਉਹਾਰਾਂ ਤੇ ਮੇਲਿਆਂ ਦਾ ਬੁਨਿਆਦੀ ਮੁੱਖ ਮੰਤਵ ਹੁੰਦਾ ਹੈ।

## ਪੰਜਾਬ ਦੇ ਤਿਉਹਾਰ ਤੇ ਮੇਲੇ:

ਪੰਜਾਬੀ ਸਭਿਆਚਾਰ ਦਾ ਤਿਉਹਾਰ ਤੇ ਮੇਲੇ ਵਿਸ਼ੇਸ਼ ਅੰਗ ਹਨ। ਕਿਸੇ ਇਤਿਹਾਸਿਕ, ਮਿਥਿਹਾਸਿਕ, ਧਾਰਮਿਕ ਘਟਨਾ ਅਤੇ ਰੁੱਤਾਂ ਆਦਿ ਨੂੰ ਮੁੱਖ ਰੱਖ ਕੇ ਕਿਸੇ ਖਾਸ ਸਥਾਨ ਅਤੇ ਖਾਸ ਦਿਨਾਂ ਨੂੰ ਮੇਲੇ ਮਨਾਏ ਜਾਂਦੇ ਹਨ। ਨਵੇਂ ਸਾਲ ਨੂੰ ਖੁਸ਼-ਆਮਦੀਦ ਕਹਿੰਦਿਆਂ ਥੋੜ੍ਹੇ ਦਿਨਾਂ ਤੋਂ ਬਾਅਦ ਪੰਜਾਬ ਦੇ ਮੇਲੇ ਤਿਉਹਾਰਾਂ ਦੀ ਸ਼ੁਰੂਆਤ ਲੋਹੜੀ ਦੇ ਤਿਉਹਾਰ ਤੋਂ ਸ਼ੁਰੂ ਹੁੰਦੀ ਹੈ। ਪੰਜਾਬ ਦੇ ਕੁਝ ਕੁ ਪ੍ਰਮੁੱਖ ਰਵਾਇਤੀ ਮੇਲੇ ਅਤੇ ਤਿਉਹਾਰਾਂ ਦਾ ਜ਼ਿਕਰ ਇਸ ਤਰ੍ਹਾਂ ਹੈ:

### ਲੋਹੜੀ ਦਾ ਤਿਉਹਾਰ:

ਨਵੇਂ ਸਾਲ ਦਾ ਪਹਿਲਾ ਤਿਉਹਾਰ ਹੋਣ ਕਰਕੇ ਲੋਹੜੀ ਦੇ ਤਿਉਹਾਰ ਦੀ ਆਪਣੀ ਇੱਕ ਖਾਸ ਮਹੱਤਤਾ ਹੈ। ਲੋਹੜੀ ਦਾ ਨਾਂ ਸੁਣਦੇ ਹੀ ਰਿਓੜੀਆਂ, ਗੱਚਕ, ਮੂੰਗਫਲੀ, ਪਿੰਨੀਆਂ ਦਾ ਸਵਾਦ, ਗੰਨੇ ਦੀ ਰੌਹ ਦੀ ਖੀਰ, ਖਿਚੜੀ ਅਤੇ ਬਲਦੀ ਅੱਗ ਦਾ ਸੇਕ ਨਿੱਘ ਦੇਣ ਲਗਦਾ ਹੈ। ਦੇਸੀ ਮਹੀਨੇ ਪੋਹ ਦੇ ਅਖੀਰਲੇ ਦਿਨ ਅਤੇ ਅੰਗ੍ਰੇਜ਼ੀ ਮਹੀਨੇ ਦੀ ਤੇਰਾਂ ਜਨਵਰੀ ਦੀ ਸ਼ਾਮ ਨੂੰ ਲੱਕੜਾਂ ਤੇ ਪਾਥੀਆਂ ਆਦਿ ਬਾਲ ਕੇ ਲੋਹੜੀ ਦਾ ਤਿਉਹਾਰ ਮਨਾਇਆ ਜਾਂਦਾ ਹੈ। ਉਸ ਦਿਨ ਬੱਚਿਆਂ ਵਲੋਂ ਘਰੋਂ-ਘਰੀਂ ਜਾ ਕੇ ਲੋਹੜੀ ਮੰਗੀ ਜਾਂਦੀ ਹੈ। ਅੱਗ ਵਿੱਚ ਤਿਲ ਸੁੱਟਦੇ ਹੋਏ ਪੰਜਾਬੀ ਇਹ ਕਹਿੰਦੇ ਹਨ:

"ਈਸਰ ਆ ਦਲਿਦਰ ਜਾਹ/ ਦਲਿਦਰ ਦੀ ਜੜ੍ਹ ਚੁਲ੍ਹੇ ਪਾ।"

ਕਈ ਲੋਕ ਰਾਤ ਨੂੰ ਮਾਂਹ ਅਤੇ ਚਾਵਲਾਂ ਦੀ ਖਿਚੜੀ ਬਣਾ ਕੇ ਰੱਖ ਲੈਂਦੇ ਹਨ ਫਿਰ ਓਹੀ ਚਾਵਲ ਜਾਂ ਖਿਚੜੀ 14 ਜਨਵਰੀ ਯਾਨੀ ਮਾਘ ਦੀ ਸੰਗਰਾਂਦ ਵਾਲੇ ਦਿਨ ਸਵੇਰੇ-ਸਵੇਰੇ ਖਾਣ ਨੂੰ ਸ਼ੁੱਭ ਮੰਨਿਆ ਜਾਂਦਾ ਹੈ। ਇਸ ਨਾਲ ਸੰਬੰਧਤ ਇੱਕ ਪੰਜਾਬੀ ਮੁਹਾਵਰਾ, "ਪੋਹ ਰਿੰਨ੍ਹੀ ਮਾਘ ਖਾਧੀ" ਵੀ ਪ੍ਰਚੱਲਤ ਹੈ। ਮਾਘੀ ਨੂੰ ਮੁਕਤਸਰ ਵਿਖੇ ਕਾਫੀ ਵੱਡਾ ਮੇਲਾ ਲੱਗਦਾ ਹੈ। ਕਿਸੇ ਘਰ ਜੰਮੇ ਲੜਕੇ ਦੀ ਪਹਿਲੀ ਲੋਹੜੀ ਨੂੰ ਕੁਝ ਖਾਸ ਤਰ੍ਹਾਂ ਨਾਲ ਮਨਾਉਣ ਕਰਕੇ ਉਸ ਘਰ ਵਿੱਚ ਲੱਗੀਆਂ ਖਾਸ ਰੌਣਕਾਂ ਦਾ ਨਜ਼ਾਰਾ ਕੁਝ ਵੱਖਰਾ ਹੀ ਹੁੰਦਾ ਹੈ।



Original with:
Kulbir Singh Sidhu IAS Mohali
Digitized by:
Panjab Digital Library

ਲੋਹੜੀ ਮੰਗਣ ਵੇਲੇ ਬੱਚਿਆਂ ਵੱਲੋਂ ਗਾਇਆ ਜਾਣ ਵਾਲਾ ਗੀਤ 'ਸੁੰਦਰ-ਮੁੰਦਰੀਏ' ਸਦੀਆਂ ਤੋਂ ਚੱਲਿਆ ਆ ਰਿਹਾ ਗੀਤ ਹੈ। ਲੋਕ ਨਾਇਕ ਦੁੱਲਾ ਭੱਟੀ ਦੀ ਲੋਕ ਗਾਥਾ ਨੂੰ ਦਰਸਾਉਂਦੇ ਇਸ ਗੀਤ ਦੀਆਂ ਸਤਰਾਂ ਇੰਜ ਹਨ:

"ਸੁੰਦਰ-ਮੁੰਦਰੀਏ, ਹੋ/ ਦੁੱਲਾ ਭੱਟੀ ਵਾਲਾ, ਹੋ/ ਸੇਰ ਸ਼ੱਕਰ ਪਾਈ, ਹੋ/ ਕੁੜੀ ਦਾ ਸਾਲੂ ਪਾਟਾ, ਹੋ/ ਚਾਚਾ ਗਾਲ੍ਹੀ ਦੇਸੇ, ਹੋ/ ਜਿੰਮੀਦਾਰਾਂ ਲੁੱਟੀ, ਹੋ/ ਇੱਕ ਪੌਲਾ ਘੁਸ ਗਿਆ, ਹੋ/ ਹੋ-ਹੋ-ਹੋ-ਹੋ-ਹੋ-ਹੋ।"

## ਮਾਘੀ:

ਲੋਹੜੀ ਤੋਂ ਦੂਜੇ ਦਿਨ ਮਾਘੀ ਸਿੱਖਾਂ ਦਾ ਤਿਉਹਾਰ ਹੁੰਦਾ ਹੈ। ਇਸ ਦਿਨ ਮੁਕਤਸਰ ਵਿਚ 40 ਸਿੱਖ ਸ਼ਹੀਦ ਹੋਏ ਸਨ। ਪਿੰਡਾਂ ਦੇ ਲੋਕ ਪੋਹ ਦੇ ਮਹੀਨੇ ਕੋਈ ਵਿਆਹ ਸ਼ਾਦੀ ਨਹੀਂ ਕਰਦੇ ਕਿਉਂਕਿ ਇਹ ਠੰਡਾ ਮਹੀਨਾ ਹੈ। ਇਸ ਲਈ ਮਹੀਨੇ ਦਾ ਹੀ ਨਹੀਂ ਇਕ ਤਰ੍ਹਾਂ ਸਾਲ ਦਾ ਹੀ ਭਾਂਗਾ ਮਾਘ ਵਿੱਚ ਕੱਢਿਆ ਜਾਂਦਾ ਹੈ। ਕਹਿੰਦੇ ਹਨ ਕਿ ਮਾਘ ਦੇ ਮਹੀਨੇ ਪੁੰਨ-ਦਾਨ ਕਰਨ ਨਾਲ ਬਹੁਤ ਫਲ ਮਿਲਦਾ ਹੈ ਤੇ ਕੰਨਿਆਦਾਨ ਨਾਲੋਂ ਹੋਰ ਵੱਡਾ ਦਾਨ ਕੋਈ ਨਹੀਂ ਹੈ। ਇਸ ਲਈ ਬਹੁਤੇ ਵਿਆਹ, ਮੁਕਲਾਵੇ ਅਤੇ ਮੰਗਣੇ ਇਸੇ ਮਹੀਨੇ ਕੀਤੇ ਜਾਂਦੇ ਹਨ। ਇਨ੍ਹਾਂ ਦਾ ਆਰੰਭ ਮਾਘੀ ਵਾਲੇ ਦਿਨ ਤੋਂ ਹੀ ਹੋ ਜਾਂਦਾ ਹੈ। ਪਿੰਡਾਂ ਦੇ ਨੇੜੇ ਕੋਈ ਤੀਰਥ ਨਹੀਂ ਹੁੰਦਾ, ਇਸ ਲਈ ਬਹੁਤ ਸਾਰੇ ਪੁੰਨੀ ਧਰਮੀ ਪਹਿਰ ਦੇ ਤੜਕੇ ਪਿੰਡ ਦੇ ਟੋਭਿਆਂ ਵਿੱਚ ਹੀ ਟੁੱਭੀਆਂ ਲਾ ਆਉਂਦੇ ਸਨ। ਕਈ ਹਿੰਮਤੀ ਬੰਦੇ ਦੂਰ ਵਗਦੇ ਸੂਏ ਉੱਤੇ ਇਸ਼ਨਾਨ ਕਰ ਕੇ 'ਜਲ ਮਿਲਿਆ ਪਰਮੇਸਰ ਮਿਲਿਆ ਤਨ ਕੀ ਗਈ ਬਲਾਇ' ਦਾ ਜਾਪ ਕਰਦੇ ਹਨ ਅਤੇ 'ਸਤਿਨਾਮ ਵਾਹਿਗੁਰੂ' ਦੀਆਂ ਧੁਨਾਂ ਲਾਉਂਦੇ ਦਲਿਦਰ ਲਾਹੁੰਦੇ ਹਨ।

## ਬਸੰਤ ਦਾ ਮੇਲਾ:

ਫਰਵਰੀ ਮਹੀਨੇ ਵਿੱਚ ਸਰਦੀਆਂ ਦੀ ਰੁੱਤ ਨੂੰ ਅਲਵਿਦਾ ਤੇ ਗਰਮੀਆਂ ਦੀ ਰੁੱਤ ਦੀ ਸ਼ੁਰੂਆਤ ਵੇਲੇ ਬਸੰਤ ਦਾ ਮੇਲਾ ਮਨਾਇਆ ਜਾਂਦਾ ਹੈ। ਪੰਜਾਬ ਦੇ ਖੇਤਾਂ ਵਿੱਚ ਖੜ੍ਹੀ ਸਰੋਂ ਦੀ ਫਸਲ ਦੇ ਖਿੜੇ ਪੀਲੇ-ਪੀਲੇ ਫੁੱਲ ਇੱਕ ਵੱਖਰੀ ਤੇ ਵਧੀਆ ਕਿਸਮ ਦੀ ਬਹਾਰ ਪੈਦਾ ਕਰਦੇ ਹਨ। ਬਸੰਤ ਦੀ ਰੁੱਤ ਨੂੰ ਲੋਕੀਂ ਪੀਲੇ ਰੰਗ ਦੇ ਕੱਪੜੇ ਪਾਉਣ ਨੂੰ ਸ਼ੁੱਭ ਮੰਨਦੇ ਹਨ। ਬਸੰਤ ਨਾਲ ਸੰਬੰਧਤ ਇੱਕ ਪੰਜਾਬੀ ਕਹਾਵਤ ਵੀ ਪ੍ਰਚੱਲਤ ਹੈ ਕਿ ਆਈ ਬਸੰਤ, ਪਾਲਾ ਉਡੰਤ।

## ਹੋਲੀ ਦਾ ਤਿਉਹਾਰ:

ਹੋਲੀ ਦਾ ਤਿਉਹਾਰ ਵੀ ਸਰਦ-ਰੁੱਤ ਨੂੰ ਵਿਦਾਈ ਦੇਣ ਅਤੇ ਗਰਮੀ ਦੀ ਰੁੱਤ ਨੂੰ ਜੀ ਆਇਆਂ ਕਹਿਣ ਲਈ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ। ਉਸ ਦਿਨ



Original with:
Kulbir Singh Sidhu IAS Mohali
Digitized by:
Panjab Digital Library

ਸੁੱਕੇ ਜਾਂ ਪਾਣੀ ਵਿੱਚ ਮਿਲਾਏ ਹੋਏ ਰੰਗ ਪਿਚਕਾਰੀਆਂ ਦੀ ਮੱਦਦ ਨਾਲ ਇੱਕ-ਦੂਜੇ ਤੇ ਸੁੱਟੇ ਜਾਂਦੇ ਹਨ। ਰੰਗਾਂ ਨਾਲ ਮਨਾਇਆ ਜਾਣ ਵਾਲਾ ਇਹ ਹੋਲੀ ਦਾ ਤਿਉਹਾਰ ਵਾਤਾਵਰਣ ਅਤੇ ਲੋਕਾਂ ਦੇ ਮਨਾਂ ਨੂੰ ਵੀ ਖੁਸ਼ੀਆਂ ਦੇ ਰੰਗਾਂ ਨਾਲ ਭਰ ਦਿੰਦਾ ਹੈ। ਹਿੰਦੂ-ਮਤ ਦੇ ਅਨੁਸਾਰ ਇਸ ਤਿਉਹਾਰ ਨਾਲ ਇੱਕ ਕਥਾ ਪ੍ਰਾਚੀਨ ਕਾਲ ਤੋਂ ਜੁੜੀ ਹੋਈ ਹੈ ਕਿ ਰਾਜਾ ਹਰਨਾਖਸ਼ ਰੱਬ ਨੂੰ ਨਾ ਮੰਨਣ ਵਾਲਾ ਸੀ ਅਤੇ ਆਪਣੇ ਆਪ ਨੂੰ ਰੱਬ ਸਮਝਦਾ ਸੀ। ਉਸ ਦੇ ਵਿਚਾਰਾਂ ਤੋਂ ਉਲਟ ਉਸਦਾ ਲੜਕਾ ਪ੍ਰਹਿਲਾਦ ਵੀ ਬਾਕੀ ਪਰਜਾ ਵਾਂਗੂੰ ਆਪਣੇ ਪਿਤਾ ਦੇ ਵਿਚਾਰਾਂ ਨਾਲ ਸਹਿਮਤ ਨਹੀਂ ਸੀ। ਉਸ ਨੂੰ ਮਨਾਉਣ ਲਈ ਬਹੁਤ ਕੋਸ਼ਿਸ਼ਾਂ ਕੀਤੀਆਂ ਗਈਆਂ। ਲੱਖਾਂ ਕੋਸ਼ਿਸ਼ਾਂ ਦੇ ਬਾਵਜੂਦ ਜਦੋਂ ਪ੍ਰਹਿਲਾਦ ਨਾ ਮੰਨਿਆਂ ਤਾਂ ਉਸ ਦੇ ਪਿਤਾ ਨੇ ਉਸ ਨੂੰ ਜਿਉਂਦਿਆਂ ਹੀ ਜਲਾਉਣ ਦਾ ਫੈਸਲਾ ਕੀਤਾ। ਹੋਲਿਕਾ ਪ੍ਰਹਲਾਦ ਭਗਤ ਦੀ ਭੂਆ ਨੇ ਉਸ ਫੈਸਲੇ ਦੀ ਵਿਰੋਧਤਾ ਕੀਤੀ ਸੀ। ਇਸ ਲਈ ਹੋਲਿਕਾ ਆਪਣੇ ਭਤੀਜੇ ਪ੍ਰਹਿਲਾਦ ਨੂੰ ਆਪਣੀ ਗੋਦ ਵਿੱਚ ਲੈ ਕੇ ਅੱਗ ਵਿੱਚ ਬੈਠ ਗਈ ਅਤੇ ਹੋਲਿਕਾ ਅਗਨੀ ਵਿੱਚ ਸੜ ਗਈ। ਈਸ਼ਵਰ ਦੇ ਸੱਚੇ ਭਗਤ ਪ੍ਰਹਿਲਾਦ ਦਾ ਕੁਝ ਨਾ ਵਿਗੜਿਆ ਅਤੇ ਉਸ ਨੇ ਆਪਣੇ ਪਿਤਾ ਦਾ ਹੰਕਾਰ ਤੋੜਿਆ ਸੀ। ਬਾਣੀ 'ਆਸਾ ਦੀ ਵਾਰ' ਵਿੱਚ ਵੀ ਇਸ ਨਾਲ ਸੰਬੰਧਤ ਸ਼ਲੋਕ ਆਉਂਦਾ ਹੈ- 'ਹਰਣਾਖਸ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ।।' ਇਸ ਲਈ ਹੋਲੀ ਵਾਲੇ ਦਿਨ ਲੋਕੀਂ ਇਸ ਕਰਕੇ ਰੰਗ ਬਰੰਗੇ ਪਾਣੀ ਇੱਕ ਦੂਜੇ ਲੋਕਾਂ ਤੇ ਪਾਉਂਦੇ ਹਨ ਕਿ ਪ੍ਰਹਿਲਾਦ ਦੀ ਭੂਆ ਹੋਲਿਕਾ ਨੂੰ ਈਸ਼ਵਰ ਸ਼ਾਂਤੀ ਤੇ ਠੰਢਕ ਪ੍ਰਦਾਨ ਕਰੇ।

ਹੋਲੀ ਤੋਂ ਅਗਲੇ ਦਿਨ ਸਿੱਖਾਂ ਦਾ ਹੋਲਾ-ਮੁਹੱਲਾ ਆਉਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਵਲੋਂ ਖਾਲਸਾ ਕੌਮ ਨੂੰ ਯੁੱਧ-ਕਲਾ ਵਿੱਚ ਨਿਪੁੰਨ ਹੋਣ ਲਈ ਸਿਖਲਾਈ ਦੀ ਚਲਾਈ ਰੀਤ ਦੀ ਯਾਦ ਵਿੱਚ ਜ਼ਿਲ੍ਹਾ ਰੋਪੜ ਦੇ ਸ਼ਹਿਰ ਆਨੰਦਪੁਰ ਸਾਹਿਬ ਦੇ ਗੁਰਦੁਆਰਾ ਕੇਸਗੜ੍ਹ ਸਾਹਿਬ ਵਿਖੇ ਹਰ ਸਾਲ ਹੋਲੀ ਤੋਂ ਅਗਲੇ ਦਿਨ ਮੇਲਾ ਹੋਲਾ-ਮੁਹੱਲਾ ਲਗਦਾ ਹੈ।

## ਵਿਸਾਖੀ ਦਾ ਮੇਲਾ:

ਵਿਸਾਖੀ ਦਾ ਤਿਉਹਾਰ ਦੇਸੀ ਮਹੀਨੇ ਵਿਸਾਖ ਦੇ ਪਹਿਲੇ ਦਿਨ ਅਤੇ ਅਕਸਰ 13 ਅਪ੍ਰੈਲ ਨੂੰ ਮਨਾਇਆ ਜਾਂਦਾ ਹੈ। ਵਿਸਾਖ ਦੇ ਮਹੀਨੇ ਦੀ ਮਹੱਤਤਾ ਕਿਸਾਨਾਂ ਨਾਲ ਜੁੜੀ ਹੋਈ ਹੈ ਕਿ ਹਾੜੀ ਦੀ ਫਸਲ ਪੱਕਣ ਉਪਰੰਤ ਵਿਸਾਖੀ ਦੇ ਮੇਲੇ ਵਿੱਚ ਖੁਸ਼ੀ-ਖੁਸ਼ੀ ਆਉਂਦਾ ਹੈ। ਇਸ ਖੀਵੇ-ਖੁਮਾਰ ਨੂੰ ਪ੍ਰਗਟ ਕਰਨ ਲਈ ਧਨੀ ਰਾਮ ਚਾਤ੍ਰਿਕ ਨੇ "ਮਾਰਦਾ ਦਮਾਮੇ ਜੱਟ ਮੇਲੇ ਆ ਗਿਆ" ਵਰਗੇ ਬੋਲ ਰਚੇ। ਸਿੱਖ ਧਰਮ ਵਿੱਚ ਵਿਸਾਖੀ ਦੀ ਇੱਕ ਖਾਸ ਮਹੱਤਤਾ ਹੈ। ਵਿਸਾਖੀ ਦੇ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਾਤ-ਪਾਤ ਦਾ ਭੇਦ ਮਿਟਾਵੁਣ ਅਤੇ ਜ਼ੁਲਮ ਦਾ ਟਾਕਰਾ ਕਰਨ ਲਈ



Original with:
Kulbir Singh Sidhu IAS Mohali
Digitized by:
Panjab Digital Library

ਖਾਲਸਾ ਪੰਥ ਦੀ ਸਿਰਜਣਾ ਸੰਨ 1699 ਈ: ਵਿੱਚ ਅਨੰਦਪੁਰ ਸਾਹਿਬ ਵਿਖੇ ਕੀਤੀ ਸੀ।

## ਤੀਆਂ ਦਾ ਤਿਉਹਾਰ:

ਦੇਸੀ ਮਹੀਨੇ ਸਾਉਣ ਦੇ ਇਸ ਤਿਉਹਾਰ ਦੇ ਮਨੋਰੰਜਨ ਦੀ ਖੀਵੀ-ਖੁਸ਼ੀ ਮਸਤੀ ਲੜਕੀਆਂ ਅਤੇ ਔਰਤਾਂ ਦੇ ਹਿੱਸੇ ਹੀ ਆਉਂਦੀ ਹੈ। ਤੀਆਂ ਦੇ ਦਿਨਾਂ ਦੇ ਦੌਰਾਨ ਨਵ-ਵਿਆਹੀਆਂ ਕੁੜੀਆਂ ਅਕਸਰ ਆਪਣੇ ਪੇਕੇ ਆ ਜਾਂਦੀਆਂ ਹਨ। ਨਵ-ਵਿਆਹੀਆਂ ਲੜਕੀਆਂ ਨੂੰ ਉਸਦੇ ਸਹੁਰਿਆਂ ਤੋਂ ਪਹਿਲੀਆਂ ਤੀਆਂ ਨੂੰ ਅਕਸਰ ਉਸ ਦੇ ਭਰਾ ਲੈ ਜਾਂਦੇ ਹਨ। ਇਹ ਇੱਕ ਪੁਰਾਤਨ ਰਵਾਇਤ ਹੈ। ਅਗਰ ਕਿਸੇ ਕਾਰਨ ਉਸ ਦੇ ਭਰਾ ਉਸ ਨੂੰ ਲਿਜਾ ਨਾ ਸਕਣ ਜਾਂ ਕੋਈ ਹੋਰ ਕਾਰਨ ਹੋਵੇ ਤਾਂ ਸੱਸ ਆਪਣੀ ਨੂੰਹ ਨੂੰ ਤਾਅਨੇ ਦਿੰਦੀ ਕਹਿੰਦੀ ਹੈ-ਬਹੁਤਿਆਂ ਭਰਾਵਾਂ ਵਾਲੀਏ, ਤੈਨੂੰ ਤੀਆਂ ਨੂੰ ਲੈਣ ਨਾ ਆਏ।

ਵਿਆਹੀਆਂ ਲੜਕੀਆਂ ਨੂੰ ਉਨ੍ਹਾਂ ਦੇ ਪੇਕਾ ਮਾਪਿਆਂ ਵਲੋਂ ਉਨ੍ਹਾਂ ਦੇ ਸਹੁਰਾ ਘਰ ਵਿਖੇ ਤੀਆਂ ਦਾ ਸੰਧਾਰਾ ਦੇਣ ਦੀ ਰਵਾਇਤ ਹੈ। ਸੰਧਾਰੇ ਦਾ ਭਾਵ ਤੋਹਫੇ-ਸੌਗਾਤ ਤੋਂ ਹੈ। ਸੰਧਾਰੇ ਵਿੱਚ ਮਠਿਆਈ ਅਤੇ ਕੱਪੜੇ ਦਿੱਤੇ ਜਾਂਦੇ ਹਨ। ਆਪੋ-ਆਪਣੀ ਵਿੱਤ ਅਨੁਸਾਰ ਕਿਸੇ-ਕਿਸੇ ਵਲੋਂ ਕੋਈ ਗਹਿਣਾ ਵੀ ਦਿੱਤਾ ਜਾਂਦਾ ਹੈ। ਸਮੇਂ ਦੇ ਬਦਲਣ ਦੇ ਨਾਲ ਅੱਜ-ਕੱਲ੍ਹ ਤ੍ਰਿੰਝਣਾਂ ਵਿੱਚ ਜੁੜ ਬੈਠਣਾ ਅਤੇ ਦਰੱਖਤਾਂ ਉੱਤੇ ਝੂਟੇ ਪਾ ਕੇ ਝੂਟਣਾ ਨਾ ਬਰਾਬਰ ਹੀ ਰਹਿ ਗਿਆ ਹੈ। ਤੀਆਂ ਦੀ ਪ੍ਰਚੱਲਤ ਰਸਮ ਅਤੇ ਸੰਧਾਰੇ ਦੀ ਮਰਿਆਦਾ ਬੇਸ਼ੱਕ ਘਟ ਗਈ ਹੈ। ਪਰ ਇਸ ਦੇ ਬਾਵਜੂਦ ਵੀ ਪੰਜਾਬ ਦੀ ਧਰਤੀ 'ਤੇ ਇਹ ਕਾਇਮ ਹੈ।

ਤੀਆਂ ਦੇ ਦਿਨ ਪੇਕਿਆਂ ਦੇ ਘਰ ਗਈ ਮੁਟਿਆਰ ਨੂੰ ਜੇਕਰ ਉਸ ਦਾ ਪਤੀ ਲੈਣ ਚਲੇ ਜਾਵੇ ਤਾਂ ਵਿਆਹੀ ਮੁਟਿਆਰ ਬੇ-ਝਿਜਕ ਬਿਆਨ ਕਰਦੀ ਹੈ- ਕਾਹਨੂੰ ਆ ਗਿਓਂ ਬਸੰਤੀ ਪੱਗ ਬੰਨ੍ਹਕੇ, ਮਾਪਿਆਂ ਨੇ ਮੈਨੂੰ ਨਹੀਂਓਂ ਤੋਰਨਾ। ਸਾਉਣ ਦਾ ਮਹੀਨਾ ਮੌਸਮ ਦੀ ਬਹਾਰ ਲੈ ਕੇ ਆਉਂਦਾ ਹੈ। ਤੀਆਂ ਵਿੱਚ ਨੱਚਦੀ ਮੁਟਿਆਰ ਮੌਸਮ ਦਾ ਆਨੰਦ ਮਾਣਦੀ ਹੋਈ ਬੋਲਦੀ ਹੈ- ਸਾਉਣ ਮਹੀਨਾ ਦਿਨ ਗਿੱਧੇ ਦੇ, ਸਭੇ ਸਹੇਲੀਆਂ ਆਈਆਂ/ ਖਿੜ ਗਈ ਰੂਹ-ਮਿੱਤਰਾ, ਸ਼ਾਮ ਘਟਾ ਚੜ੍ਹ ਆਈਆਂ। ਥੋੜ੍ਹੀ-ਥੋੜ੍ਹੀ ਕਿਣ-ਮਿਣ ਹੋਣ ਤੇ ਜੇਕਰ ਉਸ ਦੇ ਵਸਤਰ ਥੋੜ੍ਹੇ ਜਿਹੇ ਭਿੱਜ ਜਾਣ ਤਾਂ ਪਤੀ ਨੂੰ ਯਾਦ ਕਰਦੀ ਹੋਈ ਬੋਲਦੀ ਹੋਈ ਹੈ-ਮੇਰਾ ਭਿੱਜ ਗਿਆ ਵਰ੍ਹੀ ਦਾ ਲਹਿੰਗਾ, ਵੇ ਪੱਛੋਂ ਦੀਆਂ ਪੈਣ ਕਣੀਆਂ। ਜੇਕਰ ਮੀਂਹ ਦੇ ਛਿੱਟੇ ਤੇਜ਼ ਹੋ ਜਾਣ ਤਾਂ ਝੂਮਦੀ ਹੋਈ ਕਹਿੰਦੀ ਹੈ- ਸਾਉਣ ਦਾ ਮਹੀਨਾ, ਝੜੀ ਬੱਦਲਾਂ ਨੇ ਲਾਈ-ਐ/ ਤਾਣ ਛਤਰੀ ਵੇ, ਜਿਹੜੀ ਲੰਦਨੋਂ ਮੰਗਾਈ-ਐ।



*Original with:*
Kulbir Singh Sidhu IAS Mohali
*Digitized by:*
Panjab Digital Library

## ਰੱਖੜੀ ਦਾ ਤਿਉਹਾਰ:

ਰੱਖੜੀ ਭੈਣਾਂ ਵੱਲੋਂ ਆਪੋ-ਆਪਣੇ ਭਰਾਵਾਂ ਨੂੰ ਉਨ੍ਹਾਂ ਦੇ ਗੁੱਟਾਂ ਉੱਤੇ ਬੰਨ੍ਹਿਆ ਜਾਣ ਵਾਲਾ ਕੱਚੇ ਧਾਗੇ ਦਾ ਅਤਿ ਪੱਕਾ ਤੇ ਪਵਿੱਤਰ ਬੰਧਨ ਹੈ। ਰੱਖੜੀ ਦਾ ਤਿਉਹਾਰ ਅਗਸਤ ਮਹੀਨੇ ਵਿੱਚ ਆਉਣ ਵਾਲੀ ਭਾਦੋਂ ਦੀ ਪੂਰਨਮਾਸ਼ੀ ਵਾਲੇ ਦਿਨ ਮਨਾਇਆ ਜਾਂਦਾ ਹੈ। ਰੱਖੜੀ ਬੰਨਣ ਦੀ ਇਸ ਮਰਿਆਦਾ ਭਰਪੂਰ ਰਸਮ ਦੁਆਰਾ ਲੜਕੀਆਂ ਆਪਣੇ ਭਰਾਵਾਂ ਦੀ ਸੁੱਖ ਮੰਗਦੀਆਂ ਨੇ ਅਤੇ ਭਰਾ ਆਪਣੀਆਂ ਭੈਣਾਂ ਦੀ ਰੱਖਿਆ ਅਤੇ ਉਨ੍ਹਾਂ ਦੇ ਦੁੱਖ-ਸੁੱਖ ਵਿੱਚ ਸਹਾਈ ਹੋਣ ਦਾ ਵਾਅਦਾ ਕਰਦੇ ਹਨ। ਸਾਡੇ ਸਮਾਜਿਕ ਰਿਸ਼ਤਿਆਂ ਵਿਚ ਭੈਣ-ਭਰਾ ਦੇ ਰਿਸ਼ਤੇ ਨੂੰ ਬਹੁਤ ਪਵਿੱਤਰ ਮੰਨਿਆ ਗਿਆ ਹੈ। ਭਰਾਵਾਂ ਦੀ ਸੁੱਖ ਮੰਗਦੀ ਭੈਣ ਕਹਿੰਦੀ ਹੈ:- ਭੈਣ ਕੋਲੋਂ ਵੀਰ ਵੇ ਬੰਨ੍ਹਾ ਲੈ ਰੱਖੜੀ, ਸੁਹਣੇ ਜਿਹੇ ਗੁੱਟ ਤੇ ਸਜਾ ਲੈ ਰੱਖੜੀ/ ਇਸੇ ਵਿੱਚ ਮੇਰੀਆਂ ਮੁਰਾਦਾਂ ਵੀਰ ਵੇ, ਸ਼ਹਿਦ ਨਾਲੋਂ ਮਿੱਠੀਆਂ ਨੇ ਯਾਦਾਂ ਵੀਰ ਵੇ।

## ਛਪਾਰ ਦਾ ਮੇਲਾ:

ਮੇਲਾ ਤਾਂ ਛਪਾਰ ਲੱਗਦਾ, ਲੱਗਦਾ ਜਹਾਨ ਤੋਂ ਭਾਰੀ। ਪੰਜਾਬ ਦਾ ਸ਼ਾਇਦ ਹੀ ਕੋਈ ਅਜਿਹਾ ਵਾਸੀ ਹੋਵੇ ਜਿਸ ਨੇ ਛਪਾਰ ਦੇ ਮੇਲੇ ਬਾਰੇ ਨਾ ਸੁਣਿਆ ਹੋਵੇ। ਛਪਾਰ ਦਾ ਮੇਲਾ ਪੰਜਾਬ ਦੇ ਜ਼ਿਲ੍ਹਾ ਲੁਧਿਆਣਾ ਵਿਚ ਪੈਂਦੇ ਪਿੰਡ ਛਪਾਰ ਦੀ ਧਰਤੀ 'ਤੇ ਲੱਗਦਾ ਹੈ। ਇਸ ਮੇਲੇ ਨੂੰ ਬਾਕੀ ਮੇਲਿਆਂ ਨਾਲੋਂ ਭਾਰੀ ਮੰਨਿਆ ਗਿਆ ਹੈ।

## ਗੁੱਗਾ ਨੌਮੀ ਜਾਂ ਮਾੜੀ ਦਾ ਮੇਲਾ:

ਗੁੱਗਾ ਪੀਰ ਨੂੰ ਸਾਡੇ ਸਭਿਆਚਾਰ ਵਿਚ ਬਹੁਤ ਹੀ ਧਾਰਮਿਕ ਮਾਨਤਾ ਦਿਤੀ ਗਈ ਹੈ। ਗੁੱਗਾ ਪੀਰ ਦੇ ਸਥਾਨ ਨੂੰ ਪੂਜਣ ਦੀ ਰਵਾਇਤ ਕੁਝ ਇਸ ਤਰ੍ਹਾਂ ਹੈ ਕਿ ਸਾਵਣ-ਭਾਦੋਂ ਦੇ ਮਹੀਨੇ ਬਰਸਾਤਾਂ ਹੋਣ ਕਰਕੇ ਸੱਪਾਂ ਦੀਆਂ ਖੁੱਡਾਂ ਜਾਂ ਘਰਾਂ ਵਿੱਚ ਪਾਣੀ ਵੜਨ ਕਰਕੇ ਸੱਪ ਧਰਤੀ ਤੇ ਨਿਕਲ ਆਉਂਦੇ ਹਨ। ਸੱਪਾਂ ਦੇ ਕੱਟਣ ਜਾਂ ਡੰਗ ਮਾਰਨ ਦੇ ਡਰ ਤੋਂ ਬਚਣ ਲਈ ਰਾਜਸਥਾਨ ਵਿਚ ਨੌਹਰ-ਬਾਧਰਾਂ ਦੇ ਨਜ਼ਦੀਕ ਗੁੱਗਾ ਮਾੜੀ ਦੇ ਸਥਾਨ ਤੇ ਜੁਲਾਈ-ਅਗਸਤ ਦੇ ਮਹੀਨੇ ਦੇ ਇੱਕ ਨਿਸ਼ਚਤ ਦਿਨ ਨੂੰ ਸੇਵੀਆਂ ਦਾ ਪ੍ਰਸ਼ਾਦ ਚੜ੍ਹਾਕੇ ਪੂਜਾ ਕੀਤੀ ਜਾਂਦੀ ਹੈ। ਇਸ ਸਥਾਨ ਦੇ ਨਾਮ ਸਦਕਾ ਰਾਜਸਥਾਨ ਵਿੱਚ ਇਸ ਨੂੰ ਗੁੱਗਾ ਮੈੜੀ ਦਾ ਮੇਲਾ ਕਿਹਾ ਜਾਂਦਾ ਹੈ ਅਤੇ ਪੰਜਾਬ ਵਿਚ ਇਸ ਨੂੰ ਗੁੱਗਾ ਮਾੜੀ ਦਾ ਮੇਲਾ ਕਹਿੰਦੇ ਹਨ।

## ਜਰਗ ਦਾ ਮੇਲਾ:

ਜਰਗ ਦਾ ਮੇਲਾ ਜ਼ਿਲ੍ਹਾ ਲੁਧਿਆਣਾ ਦੇ ਕਸਬਾ ਜਰਗ ਵਿਖੇ ਦੇਸੀ ਮਹੀਨਾ ਚੇਤ ਦੇ ਪਹਿਲੇ ਮੰਗਲਵਾਰ ਨੂੰ ਲੱਗਦਾ ਹੈ। ਇਹ ਮੇਲਾ ਮਾਤਾ ਸੀਤਲਾ ਦੇਵੀ ਦੀ



*Original with:*
Kulbir Singh Sidhu IAS Mohali
*Digitized by:*
Panjab Digital Library

ਪੂਜਾ ਤੇ ਉਸ ਨੂੰ ਖ਼ੁਸ਼ ਕਰਨ ਲਈ ਲੱਗਦਾ ਹੈ। ਕਣਕ ਦੇ ਆਟੇ ਤੋਂ ਬਣਾਏ ਮਿੱਠੇ ਗੁਲਗੁਲੇ ਦੇਵੀ ਮਾਤਾ ਨੂੰ ਭੇਟ ਕੀਤੇ ਜਾਂਦੇ ਹਨ। ਮੇਲਿਆਂ ਵਿੱਚੋਂ ਜਰਗ ਦੇ ਮੇਲੇ ਦੀ ਨਿਵੇਕਲੀ ਥਾਂ ਹੈ। ਇੱਕ ਕਵੀ ਨੇ ਇੱਕ ਵਿਅਕਤੀ ਵੱਲੋਂ ਮੇਲੇ ਦੇ ਜਾਣ ਦੇ ਚਾਅ ਨੂੰ ਮੁੱਖ ਰੱਖਦੇ ਹੋਏ ਤੇ ਆਪਣੀ ਪਤਨੀ ਨੂੰ ਮੇਲੇ ਉੱਤੇ ਜਾਣ ਲਈ ਮਨਾਂਉਂਦੇ ਹੋਏ ਦੇ ਭਾਵ ਨੂੰ ਦਰਸਾਇਆ ਹੈ: ਚੱਲ ਚੱਲੀਏ ਜਰਗ ਦੇ ਮੇਲੇ, ਮੁੰਡਾ ਤੇਰਾ ਮੈਂ ਚੁੱਕ ਲਊਂ।

## ਦੁਸਹਿਰਾ:

ਇਹ ਤਿਉਹਾਰ ਸ੍ਰੀ ਰਾਮ ਚੰਦਰ ਜੀ ਵਲੋਂ ਕਥਿਤ ਦਸ ਸਿਰਾਂ ਵਾਲੇ ਲੰਕਾ ਦੇ ਰਾਜਾ ਰਾਵਣ ਨੂੰ ਮਾਰਨ ਦੇ ਦਿਨ ਨੂੰ ਯਾਦ ਕਰਦਿਆਂ ਮਨਾਇਆ ਜਾਂਦਾ ਹੈ। ਧਾਰਮਿਕ ਪੱਖ ਤੋਂ ਇਹ ਨੇਕੀ ਦੀ ਬਦੀ ਉੱਪਰ ਜਿੱਤ ਦਾ ਪ੍ਰਤੀਕ ਹੈ। ਦੁਸਹਿਰੇ ਤੋਂ ਪਹਿਲਾਂ ਸ਼ਰਾਧ ਅਤੇ ਨਰਾਤੇ ਮਨਾਉਣ ਦੀ ਰਵਾਇਤ ਹੈ। ਇਸ ਦਿਨ ਲੋਕ ਸੱਜ-ਧੱਜ ਕੇ ਦੁਸਹਿਰੇ ਦਾ ਮੇਲਾ ਵੇਖਣ ਜਾਂਦੇ ਹਨ। ਸਾਰੇ ਲੋਕ ਇਕੱਠੇ ਹੋ ਕੇ ਮੇਲੇ ਦਾ ਅਨੰਦ ਉਠਾਉਂਦੇ ਹੋਏ ਭਾਈਚਾਰੇ ਦੀ ਸਾਂਝ ਦਾ ਪ੍ਰਤੀਕ ਦਿਖਾਈ ਦਿੰਦੇ ਹਨ। ਸ਼ਾਮ ਨੂੰ ਮੇਘਨਾਥ, ਕੁੰਭਕਰਨ ਅਤੇ ਰਾਵਣ ਦੇ ਪੁਤਲਿਆਂ ਨੂੰ ਅੱਗ ਲਾ ਕੇ ਸਾੜਿਆ ਜਾਂਦਾ ਹੈ ਤੇ ਬਦੀ ਉੱਤੇ ਨੇਕੀ ਦੀ ਜਿੱਤ ਲਈ ਖ਼ੁਸ਼ੀ ਦਾ ਪ੍ਰਗਟਾਵਾ ਕੀਤਾ ਜਾਂਦਾ ਹੈ।

## ਕਰਵਾ-ਚੌਥ:

ਕਰਵਾ-ਚੌਥ ਦੇ ਤਿਉਹਾਰ ਦਾ ਸਬੰਧ ਔਰਤਾਂ ਅਤੇ ਵਿਸ਼ੇਸ਼ ਕਰ ਕੇ ਨਵੀਂਆਂ ਵਿਆਹੀਆਂ ਕੁੜੀਆਂ ਵੱਲੋਂ ਆਪਣੇ ਪਤੀ-ਦੇਵ ਦੀ ਸੁੱਖ-ਸਾਂਦ ਅਤੇ ਲੰਬੀ ਉਮਰ ਦੀ ਅਰਦਾਸ-ਪ੍ਰਾਰਥਾਨਾ ਨਾਲ ਹੈ। ਕਰਵਾ ਚੌਥ ਦੇ ਤਿਉਹਾਰ ਨੂੰ ਸੁਹਾਗ ਦਾ ਪ੍ਰਤੀਕ ਮੰਨਿਆ ਗਿਆ ਹੈ।

ਕਰਵਾ-ਚੌਥ ਵਾਲੇ ਦਿਨ ਔਰਤਾਂ ਤੜਕੇ ਉੱਠਕੇ ਕੁਝ ਮਿੱਠੀ ਰੋਟੀ ਜਾਂ ਸਰਘੀ ਆਦਿ ਖਾ ਕੇ ਸਾਰੇ ਦਿਨ ਲਈ ਵਰਤ ਰੱਖਦੀਆਂ ਹਨ। ਸੁਹਾਗਣਾਂ ਵੱਲੋਂ ਹੱਥਾਂ ਨੂੰ ਰੰਗਲੀ ਮਹਿੰਦੀ ਲਾਈ ਜਾਂਦੀ ਹੈ ਅਤੇ ਚੂੜੀਆਂ ਵੀ ਚੜਾਉਣ ਦੀ ਰਵਾਇਤ ਕਾਫੀ ਪ੍ਰਚੱਲਿਤ ਹੈ। ਉਸ ਦਿਨ ਬਾਜ਼ਾਰਾਂ ਵਿੱਚ ਕਾਫੀ ਰੌਣਕਾਂ ਹੁੰਦੀਆਂ ਹਨ। ਉਸ ਦਿਨ ਸ਼ਾਮ ਨੂੰ ਮੰਦਰ ਵਿੱਚ ਮੱਥਾ ਟੇਕ ਕੇ ਇੱਕ-ਦੂਜੀ ਨਾਲ ਥਾਲੀ ਵਟਾਉਂਦੀਆਂ ਹਨ ਅਤੇ ਕਰਵਾ-ਚੌਥ ਨਾਲ ਸੰਬੰਧਿਤ ਕਥਾ ਪੰਡਤ ਕੋਲੋਂ ਸੁਣਦੀਆਂ ਹਨ। ਸ਼ਾਮ ਨੂੰ ਚੰਦਰਮਾ ਦੇ ਦੇਵਤਾ ਰੂਪ ਵਜੋਂ ਦਰਸ਼ਨ ਤੇ ਪੂਜਾ ਅਰਚਨਾ ਕਰਨ ਉਪਰੰਤ ਹੀ ਜਲ-ਪਾਨ ਕਰਦੀਆਂ ਹਨ।

## ਦਿਵਾਲੀ ਦਾ ਤਿਉਹਾਰ:

ਦਿਵਾਲੀ ਦਾ ਤਿਉਹਾਰ ਦੁਸਹਿਰੇ ਤੋਂ ਵੀਹਵੇਂ ਦਿਨ ਆਉਂਦਾ ਹੈ। ਇਹ ਹਿੰਦੂ



Original with:
Kulbir Singh Sidhu IAS Mohali
Digitized by:
Panjab Digital Library

ਅਤੇ ਸਿੱਖਾਂ ਦਾ ਸਾਂਝਾ ਤਿਉਹਾਰ ਹੈ। ਦਿਵਾਲੀ ਵਾਲੇ ਦਿਨ ਰਾਮ ਚੰਦਰ ਜੀ ਚੌਦਾਂ ਸਾਲ ਦਾ ਬਨਵਾਸ ਕੱਟ ਕੇ ਆਪਣੀ ਰਾਜਧਾਨੀ ਅਯੁੱਧਿਆ ਵਾਪਿਸ ਪਰਤੇ ਸਨ। ਇਸ ਲਈ ਲੋਕਾਂ ਨੇ ਇਸ ਮੌਕੇ 'ਤੇ ਰੋਸ਼ਨੀ ਕਰਕੇ ਉਨ੍ਹਾਂ ਦੇ ਵਾਪਸ ਆਉਣ ਦੀ ਖੁਸ਼ੀ ਮਨਾਈ ਸੀ। ਸਿੱਖ ਧਰਮ ਵਿੱਚ ਇਸ ਦਿਨ ਦੀ ਇੱਕ ਹੋਰ ਖਾਸ ਮਹੱਤਤਾ ਹੈ ਕਿ ਮੁਗਲ ਬਾਦਸ਼ਾਹ ਜਹਾਂਗੀਰ ਨੇ ਗਵਾਲੀਅਰ ਦੇ ਕਿਲੇ ਵਿੱਚ ਗੁਰੂ ਹਰਗੋਬਿੰਦ ਜੀ ਦੇ ਨਾਲ ਬਵੰਜਾ ਰਾਜਿਆਂ ਨੂੰ ਕੈਦ ਕੀਤਾ ਹੋਇਆ ਸੀ। ਗੁਰੂ ਸਾਹਿਬ ਨੇ ਆਪਣੀ ਰਿਹਾਈ ਦੇ ਨਾਲ ਇਨ੍ਹਾਂ ਰਾਜਿਆਂ ਨੂੰ ਵੀ ਰਿਹਾ ਕਰਵਾਇਆ ਸੀ। ਉਪਰੰਤ ਜਦੋਂ ਛੇਵੇਂ ਪਾਤਿਸ਼ਾਹ ਉਸ ਦਿਨ ਅੰਮ੍ਰਿਤਸਰ ਵਿਖੇ ਪਹੁੰਚੇ ਸਨ ਤਾਂ ਉਨ੍ਹਾਂ ਦਾ ਸਤਿਕਾਰ ਘਿਓ ਦੇ ਦੀਵੇ ਜਗਾ ਕੇ ਕੀਤਾ ਗਿਆ ਸੀ। ਦਿਵਾਲੀ ਵਾਲੇ ਦਿਨ ਸਾਰੇ ਲੋਕ ਖੁਸ਼ੀ ਮਨਾਉਣ ਹਿੱਤ ਦੀਪਮਾਲਾ ਕਰਦੇ ਹਨ ਅਤੇ ਭਾਈਚਾਰੇ ਵਿੱਚ ਮਠਿਆਈਆਂ ਵੰਡ ਕੇ ਆਪਸੀ ਮਿਲਵਰਤਣ ਤੇ ਏਕੇ ਦਾ ਸਬੂਤ ਦਿੰਦੇ ਹਨ। ਦਿਵਾਲੀ ਦਾ ਤਿਉਹਾਰ ਹੋਰ ਸਭ ਤਿਉਹਾਰਾਂ ਨਾਲੋਂ ਵੱਡਾ ਅਤੇ ਸਾਲ ਦਾ ਆਖਰੀ ਤਿਉਹਾਰ ਮੰਨਿਆ ਜਾਂਦਾ ਹੈ।

## ਟਿੱਕਾ ਭਾਈ ਦੂਜ ਅਤੇ ਵਿਸ਼ਵਕਰਮਾ ਦਿਵਸ:

ਦਿਵਾਲੀ ਤੋਂ ਦੂਜੇ ਦਿਨ ਇਕੱਠੇ ਹੀ ਦੋ ਹੋਰ ਮਹੱਤਵਪੂਰਨ ਤਿਉਹਾਰ 'ਟਿੱਕਾ ਭਾਈ ਦੂਜ' ਅਤੇ 'ਵਿਸ਼ਵਕਰਮਾ ਜੈਯੰਤੀ' ਮਨਾਏ ਜਾਂਦੇ ਹਨ। ਇਸ ਦਿਨ ਭੈਣਾਂ ਟਿੱਕਾ ਦੂਜ ਤਿਉਹਾਰ ਨੂੰ ਮਨਾਂਉਂਦੀਆਂ ਹੋਈਆਂ ਆਪਣੇ ਭਰਾਵਾਂ ਦੇ ਮੱਥੇ ਉੱਤੇ ਹਲਦੀ ਦਾ ਟਿੱਕਾ ਲਾ ਕੇ ਉਨ੍ਹਾਂ ਦਾ ਮੂੰਹ ਮਿੱਠਾ ਕਰਕੇ ਪ੍ਰਮਾਤਮਾ ਕੋਲੋਂ ਉਨ੍ਹਾਂ ਦੀ ਸਿਹਤ ਤੇ ਕਾਮਯਾਬੀ ਲੲੀ ਮਨੋ ਕਾਮਨਾ ਕਰਦੀਆਂ ਹਨ। ਇਸ ਪਵਿੱਤਰ ਮੌਕੇ 'ਤੇ ਭਰਾ ਵੀ ਆਪਣੀਆਂ ਭੈਣਾਂ ਨੂੰ ਕੋਈ ਸੌਗਾਤ ਦਿੰਦੇ ਹਨ।

ਵਿਸ਼ਵਕਰਮਾ ਦਿਵਸ ਤੇ ਕਾਰਖਾਨੇ, ਮਿਲਾਂ ਅਤੇ ਸਨਅਤੀ ਅਦਾਰਿਆਂ ਵਿਚ ਕੰਮ ਕਰਦੇ ਕਾਰੀਗਰ, ਮਸ਼ੀਨ ਚਾਲਕ ਤੇ ਕਾਮੇ ਲੋਕ ਇਸ ਦਿਨ ਭਗਵਾਨ ਵਿਸ਼ਵਕਰਮਾ ਜੀ ਦੀ ਪੂਜਾ ਕਰਦੇ ਹਨ। ਜਿਹੜੇ ਵਿਅਕਤੀ ਔਜ਼ਾਰਾਂ ਦੀ ਸਹਾਇਤਾ ਨਾਲ ਸਬੰਧਤ ਕਾਰੋਬਾਰ ਜਾਂ ਨੌਕਰੀ ਕਰਦੇ ਹਨ ਉਹ ਸਾਰੇ ਉਸ ਦਿਨ ਆਪਣਾ ਕੰਮ ਬੰਦ ਰੱਖ ਕੇ ਆਪਣੇ ਔਜ਼ਾਰਾਂ ਨੂੰ ਧੂਪ-ਬੱਤੀ ਦੇ ਕੇ ਪੂਜਦੇ ਹਨ। ਭਗਵਾਨ ਵਿਸ਼ਵਕਰਮਾ ਜੀ ਨੂੰ ਵਿਸ਼ਵ-ਨਿਰਮਾਣ ਦਾ ਦੇਵਤਾ ਮੰਨਦੇ ਹੋਏ; ਉਨ੍ਹਾਂ ਦੀ ਯਾਦ ਵਿੱਚ ਇਹ ਤਿਉਹਾਰ ਮਨਾਇਆ ਜਾਂਦਾ ਹੈ।

## ਸ਼ਹੀਦੀ ਜੋੜ ਮੇਲੇ:

ਦੁਨੀਆਂ ਦੇ ਵੱਖ-ਵੱਖ ਦੇਸ਼ਾ ਅਤੇ ਵੱਖ-ਵੱਖ ਧਰਮਾਂ ਵਿੱਚ ਅਨੇਕਾਂ ਹੀ



Original with:
Kulbir Singh Sidhu IAS Mohali
Digitized by:
Panjab Digital Library

ਯੋਧਿਆਂ ਅਤੇ ਸੂਰਬੀਰਾਂ ਨੇ ਕੁਰਬਾਨੀਆਂ ਦਿੱਤੀਆਂ ਹਨ ਪਰ ਜੋ ਕੁਰਬਾਨੀ ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਅਤੇ ਉਨ੍ਹਾਂ ਦੇ ਪਰਿਵਾਰ ਨੇ ਦਿਤੀ ਹੈ ਉਸ ਦੀ ਮਿਸਾਲ ਕਿਧਰੇ ਵੀ ਨਹੀਂ ਮਿਲਦੀ। ਖਾਲਸਾ ਪੰਥ ਦੇ ਸਿਰਜਨਹਾਰ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਬਰ ਅਤੇ ਜ਼ੁਲਮ ਦੇ ਖਿਲਾਫ ਜੰਗ ਲੜਦੇ ਹੋਏ ਮਾਨਵਤਾ ਦੀ ਸੇਵਾ ਹਿੱਤ ਆਪਣੇ ਪਰਿਵਾਰ ਦੀ ਸ਼ਹਾਦਤ ਦਿੱਤੀ। ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੁਬਿੰਦ ਸਿੰਘ ਜੀ ਅਤੇ ਉਨ੍ਹਾਂ ਦੇ ਪਰਿਵਾਰ ਨੇ ਪੰਜਾਬ ਦੀਆਂ ਜਿਹੜੀਆਂ-ਜਿਹੜੀਆਂ ਥਾਂਵਾਂ 'ਤੇ ਚਰਨ ਪਾਏ ਉਨ੍ਹਾਂ ਥਾਵਾਂ ਉੱਤੇ ਉਨ੍ਹਾਂ ਦੀ ਕੁਰਬਾਨੀ ਨੂੰ ਯਾਦ ਕਰਦਿਆਂ ਧਾਰਮਿਕ ਸਭਾ ਭਾਵ ਜੋੜ ਮੇਲੇ ਲੱਗਦੇ ਹਨ। ਇਹ ਸ਼ਹੀਦੀ ਜੋੜ ਮੇਲੇ ਹਰ ਸਾਲ ਅਨੰਦਪੁਰ ਸਾਹਿਬ, ਪਰਿਵਾਰ ਵਿਛੋੜਾ, ਰੋਪੜ, ਮੋਰਿੰਡਾ, ਚਮਕੌਰ ਸਾਹਿਬ, ਸਹੇੜੀ, ਮਾਛੀਵਾੜਾ ਅਤੇ ਫਤਿਹਗੜ੍ਹ ਸਾਹਿਬ ਅਤੇ ਮੁਕਤਸਰ ਵਿਖੇ ਲਗਦੇ ਹਨ।

ਇਸ ਤੋਂ ਇਲਾਵਾ ਗੁਰਪੁਰਬਾਂ ਦੇ ਰੂਪ ਵਿਚ ਗੁਰੂ ਸਾਹਿਬਾਨ ਦੇ ਜਨਮ ਦਿਹਾੜੇ ਅਤੇ ਜੋਤੀ ਜੋਤ ਸਮਾਉਣ ਦੇ ਦਿਹਾੜੇ ਗੁਰੂ ਨਾਨਕ-ਗੋਬਿੰਦ ਸਿੰਘ ਨਾਮ ਲੇਵਾ ਅਤੇ ਸਮੁੱਚਾ ਪੰਜਾਬੀ ਸਮਾਜ ਪੰਜਾਬ ਤੋਂ ਲੈ ਕੇ ਭਾਰਤਵਰਸ਼ ਅਤੇ ਦੇਸ਼-ਵਿਦੇਸ਼ ਤਕ ਬੜੇ ਸ਼ਰਧਾ-ਸਨਮਾਨ ਅਤੇ ਉਤਸ਼ਾਹ ਨਾਲ ਮਨਾਉਂਦਾ ਹੈ।

## ਹੈਦਰ ਸ਼ੇਖ ਦਾ ਮੇਲਾ:

ਕੋਟਲਾ ਤੇ ਮਲੇਰ ਦੇ ਨਗਰਾਂ ਨੂੰ ਮਿਲਾ ਕੇ ਮਲੇਰਕੋਟਲਾ ਬਣਿਆ ਹੈ। ਇਸ ਸ਼ਹਿਰ ਵਿਚ ਉੱਚੇ ਥਾਂ ਉਤੇ ਹੈਦਰ ਸ਼ੇਖ ਦਾ ਮਕਬਰਾ ਹੈ। ਇਸ ਮਕਬਰੇ ਉਤੇ ਉਂਜ ਤਾਂ ਹਰ ਇਕਾਦਸ਼ੀ ਨੂੰ ਚੌਂਕੀਆਂ ਭਰਨ ਵਾਲੇ ਕਾਫੀ ਲੋਕ ਪੁੱਜ ਜਾਂਦੇ ਹਨ। ਪਰ ਨਿਮਾਣੀ ਇਕਾਦਸ਼ੀ ਵਾਲੇ ਦਿਨ ਅਤੇ ਪਿੱਛੋਂ ਤਿੰਨ ਰੋਜ਼ ਇਜੇਹਾ ਧੜੱਲੇਦਾਰ ਮੇਲਾ ਲਗਦਾ ਹੈ ਕਿ ਆਸ ਪਾਸ ਦਸ ਦਸ ਕੋਹ ਦਾ ਇਲਾਕਾ ਹਲੂਣਿਆਂ ਜਾਂਦਾ ਹੈ।

ਲੋਕਾਂ ਦੀ ਸ਼ਰਧਾ ਹੈ ਕਿ ਜੇ ਕਿਸੇ ਦੇ ਘਰ ਉਲਾਦ ਨਾ ਹੁੰਦੀ ਹੋਵੇ, ਤਾਂ ਹੈਦਰ ਸ਼ੇਖ ਜੀਦਾ ਸੁੱਖ ਸੁੱਖਣ ਨਾਲ ਔਲਾਦ ਹੁੰਦੀ ਹੈ, ਜੇ ਉਹ ਖੁਸ਼ ਹੋਣ ਤਾਂ ਉਹ ਬਖਸ਼ਸ਼ ਵੀ ਪੁੱਤਰਾਂ ਦੀ ਹੀ ਕਰਦੇ ਹਨ। ਜੇ ਕਿਸੇ ਜੀ ਨੂੰ ਭੂਤ ਪ੍ਰੇਤ ਦੀ ਛਾਇਆ ਹੋ ਗਈ ਹੋਵੇ ਜਾਂ ਕਿਸੇ ਤਰ੍ਹਾਂ ਹੋਰ ਰੁੱਧਿਆ ਹੋਵੇ, ਹੈਦਰ ਸ਼ੇਖ ਦਾ ਰੋਟ ਪਕਾਉਣ ਨਾਲ ਉਸ ਦੇ ਸਿਰੋਂ ਸਾਰੇ ਭਾਰ ਲਹਿ ਜਾਂਦੇ ਹਨ ਤੇ ਉਹ ਪਗ ਵਰਗਾ ਹੌਲਾ ਹੋ ਜਾਂਦਾ ਹੈ। ਹੈਦਰ ਸ਼ੇਖ ਦੇ ਪਿੰਡਾਂ ਵਿੱਚ ਸੋਲ ਏਜੰਟ ਆਮ ਤੌਰ ਤੇ ਭਰਾਈ ਹੀ ਹਨ ਜਿਹੜੇ ਆਪਣੇ ਪਿੰਡ ਦੀਆਂ ਜ਼ਨਾਨੀਆਂ ਅਤੇ ਦੂਜੇ ਭਰਾਵਾਂ ਦੇ ਸੰਗ ਨੂੰ ਨਾਲ ਲੈ ਕੇ ਪੜਾਉ ਪੜਾ ਕੋਟਲੇ ਪੁੱਜਦੇ ਹਨ।

ਪੀਰ ਦੀਆਂ ਨਿਆਜ਼ਾਂ ਤੇ ਬੱਕਰਿਆਂ ਦੀਆਂ ਸੁੱਖਣਾ ਤੋਂ ਇਲਾਵਾ ਇਸ ਮੇਲੇ



*Original with:*
Kulbir Singh Sidhu IAS Mohali
*Digitized by:*
Panjab Digital Library

ਦੇ ਦੂਜੇ ਕਾਰ ਵਿਹਾਰ ਛਪਾਰ ਦੇ ਮੇਲੇ ਵਾਲੇ ਹੀ ਹੁੰਦੇ ਹਨ। ਵਾਧਾ ਇਹ ਹੁੰਦਾ ਹੈ ਕਿ ਇਸ ਮੇਲੇ ਉੱਤੇ ਸੁੱਖਣਾ ਲਾਹੁਣ ਲਈ ਜ਼ਨਾਨੀਆਂ ਵੀ ਪੁੱਜਦੀਆਂ ਹਨ। ਜ਼ਨਾਨੀਆਂ ਨੂੰ ਦੇਖ ਕੇ ਪਿੰਡਾਂ ਤੋਂ ਆਏ ਗੱਭਰੂ ਆਪਣੇ ਆਪ ਦੀ ਸੁੱਧ ਬੁੱਧ ਗਵਾ ਬੈਠਦੇ ਹਨ। ਇਨ੍ਹਾਂ ਇਲਾਕਿਆਂ ਦੇ ਲੋਕ ਕੁਝ ਖੁਲ-ਖੁਲਾਸੇ ਜਿਹੇ ਹੁੰਦੇ ਹਨ, ਇਹ ਆਪਣੀਆਂ ਬੋਲੀਆਂ ਵਿੱਚ ਗਾਲਾਂ ਤੇ ਅਲੰਕਾਰ ਵੀ ਬੀੜ ਧਰਦੇ ਹਨ। ਵਿੱਚ ਵਿੱਚ ਸਖੀ ਸੁਲਤਾਨ, ਹੈਦਰ ਸ਼ੇਖ ਤੋਂ ਵੇਲੇ ਸਿਰ ਸਹਾਇਤਾ ਦੀ ਵੀ ਮੰਗ ਰੱਖੀ ਹੁੰਦੀ ਹੈ।

ਇਹ ਮੇਲੇ ਤੇ ਤਿਉਹਾਰ ਪੰਜਾਬੀ ਕੌਮਾਂ ਹਿੰਦੂ, ਸਿੱਖ, ਮੁਸਲਮਾਨ ਤੇ ਈਸਾਈਆਂ ਦੇ ਸਾਂਝੇ ਭਾਈਚਾਰੇ ਦੇ ਪ੍ਰਤੀਕ ਹਨ। ਦੇਵੀ-ਦੇਵਤਿਆਂ ਦੇ ਤੀਰਥਾਂ ਨੂੰ ਚਾਲੇ, ਸ਼ੀਤਲਾ ਮਾਤਾ ਮਣੀਮੰਦਰ, ਡੇਰਾ ਬਾਬਾ ਬਾਲਕ ਨਾਥ, ਡੇਰਾ ਬਾਬਾ ਵਡਭਾਗ ਸਿੰਘ, ਮਾਤਾ ਵੈਸ਼ਨੋ ਦੇਵੀ, ਮਾਤਾ ਜਵਾਲਾ ਜੀ ਅਤੇ ਮੁਸਲਮਾਨ ਪੀਰ-ਫਕੀਰਾਂ ਦੀਆਂ ਦਰਗਾਹਾਂ ਦੀ ਜ਼ਿਆਰਤ, ਸਿੱਖਾਂ ਦੇ ਗੁਰਪੁਰਬ ਅਤੇ ਈਸਾਈਆਂ ਦਾ ਮਹਾਨ ਕ੍ਰਿਸਮਿਸ ਦਾ ਤਿਉਹਾਰ ਸਾਰੇ ਪੰਜਾਬੀ ਸਮਾਜ ਦੇ ਸਰਬ ਸਾਂਝੇ ਤਿਉਹਾਰ-ਮੇਲੇ ਹਨ।

## ਇਸ਼ਕ ਹਕੀਕੀ ਤੇ ਇਸ਼ਕ ਮਿਜਾਜ਼ੀ ਦੇ ਅਲੰਬਰਦਾਰ ਪਿਤਾਮੇ:

ਪੰਜ-ਆਬਾਂ ਦੀ ਇਸ ਪਾਵਨ ਸਰਜ਼ਮੀਨ 'ਤੇ ਇਸ਼ਕ ਹਕੀਕੀ ਦੇ ਪਿਤਾਮਿਆਂ ਗੁਰੂਆਂ, ਪੀਰਾਂ, ਪੈਗੰਬਰਾਂ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਨੇ ਇਸ਼ਕ ਹਕੀਕੀ ਦੀਆਂ ਨਵੀਆਂ ਪਿਰਤਾਂ ਪਾਈਆਂ। ਬਾਬਾ ਫਰੀਦ ਵਰਗੇ ਮਹਾਂਪੁਰਖਾਂ ਨੇ ਇਸ਼ਕ ਹਕੀਕੀ ਦੀਆਂ ਮੰਜ਼ਲਾਂ ਤੈਅ ਕਰਦੇ ਹੋਏ ਕਿਹਾ ਹੈ ਕਿ "ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ, ਦਰਵੇਸਾਂ ਨੂੰ ਲੋੜੀਐ ਰੁੱਖਾਂ ਦੀ ਜੀਰਾਂਦ।" ਝਨਾਂ, ਰਾਵੀ ਤੇ ਜਿਹਲਮ ਦੇ ਵਿਚਕਾਰਲੇ ਇਲਾਕੇ ਦੇ ਖ਼ੂਬਸੂਰਤ ਵਾਤਾਵਰਣ ਕਰਕੇ ਇੱਥੋਂ ਦੀ ਇਹ ਖ਼ੂਬੀ ਰਹੀ ਹੈ ਕਿ ਇਨ੍ਹਾਂ ਦਰਿਆਵਾਂ ਦੇ ਕਿਨਾਰੇ ਸੋਹਣੀ ਖੁਰਾਕ ਤੇ ਚੰਗੇ ਜਲਵਾਯੂ ਸਦਕਾ ਹੁੰਦੜਹੇਲ ਜੁਆਨੀ ਦੇ ਵਾਰਸ ਨੱਢੇ ਤੇ ਨੱਢੀਆਂ ਨੇ ਜਨਮ ਲਿਆ। ਇਸ ਤਰ੍ਹਾਂ ਇਹ ਧਰਾਤਲ ਹੀਰ-ਰਾਂਝਾ, ਸੋਹਣੀ-ਮਹੀਂਵਾਲ ਅਤੇ ਮਿਰਜ਼ਾ-ਸਾਹਿਬਾਂ ਵਰਗੇ ਆਸ਼ਕਾਂ ਦੇ ਇਸ਼ਕ ਦੀ ਸਰਜ਼ਮੀਨ ਬਣੀ। ਇੱਥੋਂ ਦੀ ਇਸ ਧਰਤੀ ਦੀ ਸੰਦਲੀ ਮਹਿਕ ਨੇ ਰੂਹਾਨੀ ਤੇ ਜਿਸਮਾਨੀ ਪ੍ਰੀਤ-ਪ੍ਰੇਮ ਦੇ ਹਾਣੀ ਲਾਸਾਨੀ ਤੇ ਲਾਫ਼ਾਨੀ ਸੰਤ, ਪੀਰ ਤੇ ਫਕੀਰ ਅਤੇ ਆਸ਼ਕ- ਮਾਸ਼ੂਕ ਪੈਦਾ ਕੀਤੇ। ਇਨ੍ਹਾਂ ਆਸ਼ਕਾਂ ਨੇ ਨਰੋਈ ਮਾਨਸਿਕਤਾ ਅਤੇ ਉਚੀਆਂ ਦਲੀਲਾਂ-ਸਬੀਲਾਂ ਦੇ ਸਬੱਬ ਇਸ਼ਕ ਹਕੀਕੀ ਤੇ ਇਸ਼ਕ ਮਿਜਾਜ਼ੀ ਦੀਆਂ ਨਵੀਆਂ ਹੱਦਾਂ ਦੀ ਨਿਸ਼ਾਨਦੇਹੀ ਕੀਤੀ ਹੈ। ਇਸ ਸਬੰਧੀ ਵਾਰਿਸ ਸ਼ਾਹ ਦਾ



Original with:
Kulbir Singh Sidhu IAS Mohali
Digitized by:
Panjab Digital Library

ਕਲਾਮ ਹੈ, "ਟੁਰਿਆਂ ਸੱਦੇ ਸਿਕੰਦਰੀ ਮੁਕ ਜਾਂਦੇ, ਮੁਕੇ ਇਸ਼ਕ ਦੀ ਨਾ ਸਬੀਲ ਯਾਰੋ, ਬੰਨਾ ਆਸ਼ਕ ਦਾ ਆਸ਼ਿਕਾਂ ਨੇ ਪਾ ਦਿਤਾ, ਕਰਕੇ ਸ਼ੁਰੂ ਦੀ ਨੇਕ ਤਫਸੀਲ ਯਾਰੋ, ਦਰਸ ਇਸ਼ਕ ਦਾ ਸਦਾ ਏ ਰਹੇ ਖੁਲਾ, ਆਸ਼ਕ ਕਦੇ ਨ ਕਰਨ ਤਾਤੀਲ ਯਾਰੋ।"

ਇਸ਼ਕ ਹਕੀਕੀ ਦੇ ਪਿਤਾਮਿਆਂ ਦੇ ਸੰਸਾਰ ਪ੍ਰਸਿੱਧ ਕੁਝ ਕੁ ਸੁਖਨ ਇਸ ਤਰ੍ਹਾਂ ਹਨ:-

1. ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਣਾ।
   ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ,
   ਨਾਗ ਨਿਵਾਸਾਂ ਦਾ ਰਹਣਾ। (ਗੁਰੂ ਗੋਬਿੰਦ ਸਿੰਘ ਜੀ)

2. ਹੇ ਲਾਲ ਮੇਰੀ ਪੱਤ ਰੱਖੀਓ ਭਲਾ ਝੂਲੇ ਲਾਲਣ
   ਸਿੰਧੜੀ ਦਾ, ਸੇਵਨ ਦਾ, ਸਖ਼ੀ ਸ਼ਾਹਬਾਜ਼ ਕਲੰਦਰ
   ਦਮਾ-ਦਮ ਮਸਤ ਕਲੰਦਰ, ਅਲੀ ਸ਼ਾਹਬਾਜ਼ ਕਲੰਦਰ,
   ਅਲੀ ਦਮ-ਦਮ ਦੇ ਅੰਦਰ, ਅਲੀ ਦਾ ਪਹਿਲਾ ਨੰਬਰ

3. ਬੁੱਲ੍ਹੇ ਨਾਲੋਂ ਚੁੱਲ੍ਹਾ ਚੰਗਾ ਜਿਸ ਤੇ ਤਾਮ ਪਕਾਈਦਾ,
   ਰੰਘੜ ਨਾਲੋਂ ਖੰਗਰ ਚੰਗਾ ਜਿਸ ਤੇ ਪੈਰ ਘਸਾਈਦਾ।

4. ਇੱਟ ਖੜਿੱਕਾ, ਦੁੱਕੜ ਵੱਜੇ, ਨਾਲੇ ਤਪੇ ਚੁੱਲ੍ਹਾ,
   ਏਸੇ ਗੱਲ ਵਿੱਚ ਰੱਬ ਰਾਜ਼ੀ, ਤੇ ਏਸੇ ਗੱਲ ਵਿੱਚ ਬੁੱਲ੍ਹਾ।

5. ਵਾਰਿਸ ਸ਼ਾਹ ਮੀਆਂ ! ਰੱਬ ਜਦ ਮਿਹਰ ਕਰਦਾ,
   ਤਾਂ ਹੁਕਮ ਹੁੰਦਾ ਹੈ, ਨੇਕ ਸਿਤਾਰਿਆਂ ਨੂੰ ।

6. ਸੇ ਸਾਬਤ ਸਿਦਕ ਤੇ ਕਦਮ ਅਗੇਰੇ, ਤਾਂਹੀਂ ਰੱਬ ਲਭੀਵੇ ਹੂ।
   ਲੂੰ ਲੂੰ ਦੇ ਵਿਚ ਜ਼ਿਕਰ ਅੱਲਾ ਦਾ, ਹਰ ਦਮ ਪਿਆ ਪੜ੍ਹੀਵੇ ਹੂ।
   ਜ਼ਾਹਿਰ ਬਾਤਨ ਐਨ ਸਿਆਣੀ, ਹੂ ਹੂ ਪਿਆ ਸੁਣੀਵੇ ਹੂ ।
   ਨਾਮ ਫ਼ਕੀਰ ਤਿਨ੍ਹਾਂ ਦਾ ਬਾਹੂ, ਕਬਰ ਜਿਨ੍ਹਾਂ ਦੀ ਜੀਵੇ ਹੂ ।

7. ਹਾਸ਼ਮ ਜਿਤ ਨਸੀਬ ਉਨ੍ਹਾਂ ਨੂੰ ਜਿਨ੍ਹਾਂ ਹਿੰਮਤ ਯਾਰ ਬਣਾਈ।

ਪੰਜਾਬੀ ਜ਼ਿੰਦਗੀ ਦਾ ਆਸ਼ਕ ਹੈ। ਇਥੋਂ ਤਕ ਕਿ ਮੌਤ ਦਾ ਅਤੇ ਖਾਸ ਤੌਰ 'ਤੇ ਸ਼ਹੀਦ ਦੀ ਮੌਤ ਦਾ ਪਰਵਾਨਾ ਹੈ। ਮੌਤ ਨੂੰ ਪ੍ਰਨਾਉਣਾ ਆਪਣੀ ਮਰਦਾਨਗੀ ਦਾ ਜ਼ਰ-ਖਰੀਦ ਹੱਕ ਸਮਝਦਾ ਹੈ। ਇਸ ਸੰਦਰਭ ਵਿਚ ਇਸ਼ਕ ਮਿਜ਼ਾਜੀ ਨੂੰ ਮਨੁੱਖੀ ਜੀਵਨ ਦੀ ਬੁਲੰਦਤਰੀਨ ਮੰਜ਼ਿਲ ਇਸ਼ਕ-ਹਕੀਕੀ ਨਾਲ ਤਸ਼ਬੀਹ ਦਿੰਦੇ ਹੋਏ ਬਾਬਾ ਵਾਰਿਸ ਸ਼ਾਹ ਨੇ ਇਹ ਕਿਹਾ ਹੈ "ਅਵਲ ਹਮਦ ਖ਼ੁਦਾਇ ਦਾ ਵਿਰਦ ਕੀਚੇ, ਇਸ਼ਕ



Original with:
Kulbir Singh Sidhu IAS Mohali
Digitized by:
Panjab Digital Library

ਕੀਤਾ ਸੂ ਜਗ ਦਾ ਮੂਲ ਮੀਆਂ/ ਪਹਿਲਾਂ ਆਪ ਹੈ ਰੱਬ ਨੇ ਇਸ਼ਕ ਕੀਤਾ, ਮਾਸ਼ੂਕ ਹੈ ਨਬੀ ਰਸੂਲ ਮੀਆਂ/ ਇਸ਼ਕ ਪੀਰ ਫਕੀਰ ਦਾ ਮਰਤਬਾ ਹੈ, ਮਰਦ ਇਸ਼ਕ ਦਾ ਭਲਾ ਰਸੂਲ ਮੀਆਂ/ ਖਿਲੇ ਤਿਨਾਂ ਦੇ ਬਾਗ ਕਲੂਬ ਅੰਦਰ, ਜਿਨ੍ਹਾਂ ਕੀਤਾ ਹੈ ਇਸ਼ਕ ਕਬੂਲ ਮੀਆਂ।" ਇਸ਼ਕ ਹਰਫ਼ੇ ਅਵਲ ਹੈ। ਇਸ਼ਕ ਇਬਤਦਾ ਹੈ ਅਤੇ ਇੰਤਹਾ ਵੀ ਇਸ਼ਕ ਹੈ। ਆਸ਼ਕਾਂ ਨੂੰ ਅੱਧਾ ਚੰਦ ਘੱਟ ਲਗਦਾ ਹੈ ਅਤੇ ਪੂਰਾ ਚੰਨ ਆਸ਼ਕਾਂ ਨੂੰ ਘਟਦਾ ਜਾਪਦਾ ਹੈ ਅਤੇ ਇਸ ਦੇ ਨਾਲ ਉਨ੍ਹਾਂ ਨੂੰ ਆਪਣਾ ਦਿਲ ਵੀ ਖੁਸਦਾ ਜਾਪਦਾ ਹੈ।

ਯੁਗੋ-ਯੁਗ ਚਲਦੇ ਆ ਰਹੀ ਇਸ ਹੁਸਨ ਤੇ ਇਸ਼ਕ ਦੀ ਖੇਡ ਵਿੱਚ ਭਾਵੇਂ ਯੂਨਾਨ ਦੀ ਹੈਲਨ ਆਫ ਟਰੌਏ ਹੋਵੇ ਜਾਂ ਮਿਸਰ ਦੀ ਕਲਿਓਪੈਤਰਾ ਹੋਵੇ, ਹੀਰ-ਰਾਂਝੇ, ਸੱਸੀ-ਪੁੰਨੂੰ, ਸਹਿਤੀ-ਮੁਰਾਦ, ਸੋਹਣੀ-ਮਹੀਵਾਲ, ਸ਼ੀਰੀ-ਫਰਹਾਦ, ਲੈਲਾ-ਮਜਨੂੰ, ਮਿਰਜਾ-ਸਾਹਿਬਾਂ ਵਰਗੇ ਪੰਜਾਬ ਦੇ ਗੱਭਰੂ ਆਸ਼ਕ ਹੋਣ ਜਾਂ ਵਲੈਤ ਦੇ ਰੋਮਿਓ-ਜੂਲੀਅਟ ਹੋਣ ਜਾਂ ਫੇਰ ਪ੍ਰਾਚੀਨ ਸਮੇਂ ਦੀ ਵੈਸ਼ਾਲੀ ਦੀ ਅਮਰਪਾਲੀ ਹੋਵੇ ਜਾਂ ਫਿਰ ਮੱਧ ਕਾਲ ਦੀ ਰਾਣੀ ਪਦਮਾਵਤੀ ਹੋਵੇ ਜਾਂ ਫਿਰ ਮੁਗਲ ਕਾਲ ਦੇ ਸਮੇਂ ਦੀ ਹੁਮਾਯੂੰ ਦੀ ਮੂੰਹ ਬੋਲੀ ਭੈਣ ਕਰਣਾਵਤੀ ਹੋਵੇ; ਉਨ੍ਹਾਂ ਦੇ ਹੁਸਨ ਤੇ ਇਖਲਾਕ ਦਾ ਸੰਸਾਰ ਭਰ ਨੇ ਲੋਹਾ ਮੰਨਿਆ ਹੈ। ਅੱਜ ਦੇ ਸਮੇਂ ਤੱਕ ਵੀ ਪੰਜਾਬ ਦੇ ਖੂਬਸੂਰਤ ਵਾਤਾਵਰਣ ਅਤੇ ਪੰਜਾਬੀਆਂ ਦੀ ਸੋਹਣੀ ਸੂਰਤ ਤੇ ਸੀਰਤ ਨੇ ਹਮੇਸ਼ਾਂ ਹੀ ਸੰਸਾਰ ਨੂੰ ਕੀਲਿਆ ਹੈ ਤੇ ਪ੍ਰੀਤਵਾਨਾਂ ਦੀ ਸਰਦਾਰੀ ਦੇ ਝੰਡੇ ਬੁਲੰਦ ਰੱਖੇ ਹਨ। ਪਰ ਬਾਬਾ ਵਾਰਿਸ ਸ਼ਾਹ ਆਸ਼ਕਾਂ ਨੂੰ ਇਕ ਨੇਕ ਸਲਾਹ ਵੀ ਦਿੰਦਾ ਹੈ ਕਿ 'ਆਸ਼ਕ, ਭੌਰ ਤੇ ਨਾਗ ਕਾਲੇ ਬਾਝ ਮੰਤਰੋਂ ਕਦੇ ਨਾ ਕੀਲੀਏ ਜੀ।'

ਪੰਜਾਬੀਆਂ ਦੇ ਹੱਡਾਂ ਵਿਚ ਇਸ਼ਕ ਰਚਿਆ ਹੈ। ਇਹ ਇਸ਼ਕ ਹਕੀਕੀ ਹੋਵੇ ਜਾਂ ਇਸ਼ਕ ਮਿਜਾਜ਼ੀ। ਸੌ ਹੱਥ ਰੱਸਾ ਸਿਰੇ 'ਤੇ ਗੰਢ ਵਾਲੀ ਗੱਲ ਹੈ ਕਿ ਪੰਜਾਬੀ ਜਮਾਂਦਰੂ ਆਸ਼ਕ ਹੈ। ਇਹ ਜ਼ਿੰਦਗੀ ਤੇ ਹੁਸਨ ਦਾ ਆਸ਼ਕ ਹੈ। ਧਰਮ ਅਤੇ ਕੌਮੀ ਸਵੈਮਾਣ ਦੀ ਰਖਿਆ ਖਾਤਰ ਇਹ ਸ਼ਹੀਦ ਦੀ ਮੌਤ ਦਾ ਹਮੇਸ਼ਾ ਮੁੰਤਜ਼ਿਰ ਰਿਹਾ ਹੈ। ਸ਼ਹੀਦ ਦੀ ਮੌਤ ਦਾ ਪੁਰਨੂਰ ਜਲੌਅ ਮਾਨਣਾ, ਹਰ ਪੰਜਾਬੀ ਲਈ ਰੱਬ ਦੀ ਖੁਸੂਸੀ ਨਦਰਿ ਤੇ ਰੱਬੀ ਰਜ਼ਾ ਰਿਹਾ ਹੈ। ਇਹ ਰੱਬ ਦਾ ਆਸ਼ਕ ਹੈ। ਜਨਮ ਤੋਂ ਮਰਨ ਤੱਕ ਇਹ ਬਸ ਆਸ਼ਕ ਹੀ ਆਸ਼ਕ ਹੈ। ਮੌਤ ਨੂੰ ਲਾੜੀ ਬਣਾ ਕੇ ਵਿਆਹੁਣਾ ਪੰਜਾਬੀਆਂ ਲਈ ਫ਼ਖਰ ਵਾਲੀ ਗਲ ਹੈ। ਪੰਜਾਬੀਆਂ ਵਾਸਤੇ ਇਸ਼ਕ ਹਕੀਕੀ ਦੀ ਸ਼ਾਹਰਾਹ ਇਸ਼ਕ ਮਿਜਾਜ਼ੀ ਦੀ ਪਗਡੰਡੀ ਤੋਂ ਸ਼ੁਰੂ ਹੁੰਦੀ ਹੈ।

> ਜਜ਼ਬਾ-ਏ-ਉਲਫ਼ਤ ਕਾ ਬਸ ਇਤਨਾ ਤੋ ਅਫ਼ਸਾਨਾ ਹੈ।
> ਸਿਮਟੇ ਤੋ ਦਿਲੇ ਆਸ਼ਕ ਫ਼ੈਲੇ ਤੋ ਜ਼ਮਾਨਾ ਹੈ।



Original with:
Kulbir Singh Sidhu IAS Mohali
Digitized by:
Panjab Digital Library

# ਰਸਮ ਰਿਵਾਜ ਤੇ ਵਹਿਮ ਭਰਮ:

ਰਸਮ ਰਿਵਾਜ, ਰਹੁ ਰੀਤਾਂ ਜਾਂ ਸੰਸਕਾਰ ਭਾਈਚਾਰਕ ਪ੍ਰਾਣੀਆਂ ਦੇ ਮਨਾਂ ਦੀਆਂ ਸਿੱਕਾ, ਸੱਧਰਾਂ, ਅਰਮਾਨਾਂ ਤੇ ਜਜ਼ਬਿਆਂ ਦੀ ਤਰਜਮਾਨੀ ਕਰਦੇ ਹਨ। ਇਹ ਕਿਸੇ ਵੀ ਕੌਮ ਦੇ ਜਨਮ, ਮਰਨ ਤੇ ਵਿਆਹ ਸ਼ਾਦੀ ਦੇ ਮੌਕਿਆਂ ਉਤੇ ਵੇਖੇ ਜਾ ਸਕਦੇ ਹਨ। ਜੀਵਨ ਨਾਟਕ ਦੀਆਂ ਤਿੰਨਾਂ ਝਾਕੀਆਂ ਦੇ ਰੰਗ ਮੰਚ ਆਮ ਤੌਰ ਤੇ ਸਾਡੇ ਘਰਾਂ ਦੇ ਪਰਮੇਸ਼ਵਰ ਜਾਂ ਬੈਸੰਤਰ ਦੇਵਤਾ ਹੁੰਦੇ ਹਨ।

ਇਹ ਸੰਸਕਾਰ ਕਿਵੇਂ ਉਪਜੇ ਅਤੇ ਇਨ੍ਹਾਂ ਦੇ ਪਿੱਛੇ ਕੀ ਕੀ ਮਨੋਰਥ ਕੰਮ ਕਰ ਰਹੇ ਸਨ, ਇਹ ਬੜਾ ਦਿਲਚਸਪ ਵਿਸ਼ਾ ਹੈ। ਮੁੱਢਲੇ ਮਨੁੱਖ ਨੂੰ ਦੈਵੀ ਤਾਕਤਾਂ ਦਾ ਭੈ ਸਾਥੋਂ ਜ਼ਿਆਦਾ ਸੀ। ਬਹੁਤ ਸਾਰੇ ਸੰਸਕਾਰਾਂ ਦਾ ਆਰੰਭ ਇਨ੍ਹਾਂ ਦੈਵੀ ਤਾਕਤਾਂ ਨੂੰ ਪਤਿਆਉਣ ਜਾਂ ਰੀਝਾਉਣ ਵਿਚੋਂ ਲਭਿਆ ਜਾ ਸਕਦਾ ਹੈ। ਇਸੇ ਭੈ ਕਰਕੇ ਵੱਖ-ਵੱਖ ਮੌਕਿਆਂ ਤੇ ਵੱਖ ਵੱਖ ਦੇਵੀ ਦੇਵਤਿਆਂ ਨੂੰ ਪੂਜਿਆ ਜਾਣਾ ਸ਼ੁਰੂ ਹੋਇਆ। ਗਰਭ ਦੇ ਦਿਨਾਂ ਵਿਚ ਅਤੇ ਮੌਤ ਤੋਂ ਪਿਛੋਂ ਬੜੀ ਦੇਰ ਤਕ ਭੂਤਾਂ, ਪ੍ਰੇਤਾਂ ਤੇ ਯਮਾਂ ਨੂੰ ਚੜ੍ਹਾਵਿਆਂ ਨਾਲ ਖੁਸ਼ ਕਰਨ ਦਾ ਹੋਰ ਕੀ ਕਾਰਨ ਹੋ ਸਕਦਾ ਹੈ। ਅਸੀਂ ਅੱਗ, ਪਾਣੀ ਅਤੇ ਧਾਤਾਂ ਦੀ ਵਰਤੋਂ ਨਾਲ ਡਰਾਉਂਦੇ ਹਾਂ ਅਤੇ ਜੇ ਇਨ੍ਹਾਂ ਵਿਚੋਂ ਕੋਈ ਅਮਲ ਲਾਭਦਾਇਕ ਸਿੱਧ ਨਹੀਂ ਹੁੰਦਾ ਤਾਂ ਦਾਨ ਕਰਕੇ ਆਪਣੇ ਮਨ ਨੂੰ ਤਸੱਲੀ ਦੇ ਲੈਂਦੇ ਹਾਂ। ਬਿਰਖਾ ਦੇ ਪੱਤਿਆਂ ਜਾਂ ਹਰੀਆਂ ਟਹਿਣੀਆਂ ਦੀ ਛੂਹ ਵਿੱਚ ਵੀ ਸੱਤਿਆ ਮੰਨ ਕੇ ਇਨ੍ਹਾਂ ਦੀ ਵਰਤੋਂ ਕਰਦੇ ਹਾਂ।

ਇਸ ਤਰ੍ਹਾਂ ਕੁਝ ਸੰਸਕਾਰ ਖੁਸ਼ੀਆਂ ਗਮੀਆਂ ਦੇ ਪ੍ਰਗਟਾਵੇ ਤੋਂ ਵੀ ਪੈਦਾ ਹੋਏ ਸਿੱਧ ਹੁੰਦੇ ਹਨ। ਜਨਮ ਸਮੇਂ ਦੇ ਸੰਸਕਾਰ ਜਨਮ ਵਿਗਿਆਨ ਦਾ ਕੰਮ ਦਿੰਦੇ ਸਨ ਅਤੇ ਬ੍ਰਹਮਚਾਰੀ ਜੀਵਨ ਦੇ ਸੰਸਕਾਰ ਆਚਰਣ ਉਸਾਰੀ, ਸਦਾਚਾਰਕ ਪਾਬੰਦੀ, ਵਿਦਿਆ ਅਤੇ ਸਮੁੱਚੀ ਜਾਗਰਤੀ ਦਾ। ਵਿਆਹ ਸੰਸਕਾਰ, ਵਿਆਹ ਦਾ ਸਰੂਪ ਤੇ ਇਸ ਦੀ ਮਰਿਆਦਾ ਦੱਸ ਕੇ ਪਰਿਵਾਰਕ ਜੀਵਨ ਨੂੰ ਸਥਿਰ ਕਰਦੇ ਸਨ ਤੇ ਸਮਾਜਕ ਵਿਗਿਆਨ ਦਾ ਕੰਮ ਦਿੰਦੇ ਸਨ। ਗੱਲ ਕੀ, ਸਾਰੇ ਸੰਸਕਾਰ, ਸ਼ਖਸੀਅਤ ਦੇ ਵਿਕਾਸ, ਆਚਰਣ ਦੀ ਸ਼ੁੱਧੀ ਅਤੇ ਸਮੁੱਚੀ ਮਾਨਵ ਰੁਚੀ ਪ੍ਰਫੁੱਲਤ ਕਰਨ ਵਿਚ ਸਹਾਈ ਸਨ। ਇਨ੍ਹਾਂ ਦੀ ਮਰਿਆਦਾ ਵਿੱਚ ਬੱਝੇ ਸਾਡੇ ਵਡਾਰੂ ਰੋਜ਼ਾਨਾ ਜੀਵਨ ਦੀਆਂ ਅਨੇਕਾਂ ਸਮਿੱਸਿਆਵਾਂ ਦੀ ਚਿੰਤਾ ਨਹੀਂ ਕਰਦੇ ਸਨ।

ਸਾਡੇ ਬਹੁਤ ਸਾਰੇ ਸੰਸਕਾਰ ਅਗਨੀ, ਪਾਣੀ, ਲੋਹੇ, ਅਨਾਜ ਅਤੇ ਬਿਰਛਾਂ ਦੀਆਂ ਟਹਿਣੀਆਂ ਰਾਹੀਂ ਨੇਪਰੇ ਚਾੜ੍ਹੇ ਜਾਂਦੇ ਹਨ। ਅਗਨੀ ਚਾਨਣ ਦਾ ਚਿੰਨ ਹੈ, ਪਾਣੀ ਸ਼ੁੱਧਤਾ ਦਾ, ਲੋਹਾ ਬਚਾਉ ਦਾ, ਅਨਾਜ ਚੜ੍ਹਾਵੇ ਦਾ ਅਤੇ ਬਿਰਛ ਦੀ ਟਹਿਣੀ



Original with:
Kulbir Singh Sidhu IAS Mohali
Digitized by:
Panjab Digital Library

ਜਾਂ ਹਰਾ ਘਾਹ ਜਿਸ ਨੂੰ 'ਦੁੱਬ' ਵੀ ਕਹਿੰਦੇ ਹਨ, ਚੰਗੇ ਸ਼ਗਨਾਂ ਦਾ ਸੂਚਕ ਮੰਨਿਆ ਜਾਂਦਾ ਹੈ। ਇਸੇ ਤਰ੍ਹਾਂ ਟੂਣੇ ਟਾਮਣ ਦਿਸ਼ਾ ਭਰਮ ਪਸ਼ੂਆਂ ਦੀਆਂ ਕੁਰਬਾਨੀਆਂ ਅਤੇ ਪੂਜਾ ਪਾਠ ਵੀ ਸਾਡੇ ਸੰਸਕਾਰਾਂ ਵਿਚ ਚੋਖਾ ਹਿੱਸਾ ਪਾਉਂਦੇ ਹਨ।

## ਜਨਮ ਸਮੇਂ ਦੇ ਸੰਸਕਾਰ:

ਜਨਮ ਸਮੇਂ ਦੇ ਸੰਸਕਾਰਾਂ ਅਨੁਸਾਰ ਪ੍ਰੇਤ ਰੂਹਾਂ ਤੋਂ ਬਚਣ ਲਈ ਗਰਭ ਦੇ ਤੀਜੇ, ਪੰਜਵੇਂ ਜਾਂ ਸਤਵੇਂ ਮਹੀਨੇ ਵਿਚ ਇਸਤਰੀ ਦੇ ਪੱਲੇ ਨਾਲ ਅਨਾਜ ਬੰਨਿਆ ਜਾਂਦਾ ਹੈ ਜਾਂ ਉਸਦੇ ਪੱਲੇ ਵਿਚ ਪਾਇਆ ਜਾਂਦਾ ਹੈ। ਜੇ ਕੁੜੀ ਸਹੁਰੀਂ ਹੋਵੇ ਤਾਂ ਇਹ ਅਨਾਜ ਮਾਪੇ ਭੇਜਦੇ ਹਨ। ਉਹ ਇਸ ਨੂੰ ਪੱਲੇ ਵਿਚ ਪਾਉਂਦੀ ਹੈ, ਰਿੰਨ੍ਹ ਕੇ ਖਾਂਦੀ ਤੇ ਭਾਈਚਾਰੇ ਵਿਚ ਵੰਡਦੀ ਹੈ। ਕਈ ਥਾਵਾਂ ਤੇ ਇਹ ਵੀ ਰਿਵਾਜ ਹੈ ਕਿ ਇਹ ਰਸਮ ਕਰਨ ਵੇਲੇ ਦੋਵੇਂ ਪਤੀ-ਪਤਨੀ, ਪਤਨੀ ਦੇ ਸਹੁਰਿਆਂ ਵਲੋਂ ਘੱਲੇ ਹੋਏ ਕਪੜੇ ਪਹਿਨ ਕੇ ਵਡਾਰੂਆਂ ਜਾਂ ਜਠੇਰਿਆਂ ਦੀ ਪੂਜਾ ਕਰਦੇ ਹਨ।

ਆਮ ਤੌਰ ਤੇ ਪੰਜਾਬ ਵਿਚ ਜੇਠੇ ਹਮਲ ਸਮੇਂ ਕੁੜੀ ਨੂੰ ਉਸ ਦੇ ਪੇਕੀਂ ਭੇਜ ਦਿੰਦੇ ਹਨ। ਪੇਕੀਂ ਭੇਜਣ ਦਾ ਕਾਰਨ ਇਹ ਦੱਸਿਆ ਜਾਂਦਾ ਹੈ ਕਿ ਉਸ ਦੀ ਮਾਂ ਉਸ ਦੀਆਂ ਸਰੀਰਕ ਲੋੜਾਂ ਤੋਂ ਸਹੁਰੇ ਘਰ ਨਾਲੋਂ ਵਧੇਰੇ ਜਾਣੂੰ ਹੁੰਦੀ ਹੈ। ਤੁਰਨ ਵੇਲੇ ਉਸ ਦੀ ਸੱਸ ਉਸ ਨੂੰ ਇਕ ਖੰਮਣੀ, ਲੱਡੂਆਂ ਦਾ ਜੋੜਾ ਤੇ ਖੋਪੇ ਦਾ ਗੁੱਟ ਦਿੰਦੀ ਹੈ ਜਿਸ ਨੂੰ ਵੇਖਦਿਆਂ ਹੀ ਉਸ ਦੀ ਮਾਂ ਨੂੰ ਉਸ ਦੇ ਗਰਭਵਤੀ ਹੋਣ ਦਾ ਪਤਾ ਲੱਗ ਜਾਂਦਾ ਹੈ।

ਬੱਚਾ ਹੋਣ ਤੇ ਨਿੰਮ ਬੰਨਿਆਂ ਜਾਂਦਾ ਹੈ ਅਤੇ ਥਾਲੀ ਵਜਵਾ ਦੇਣ ਦੀ ਰੀਤ ਪ੍ਰਚਲਤ ਰਹੀ ਹੈ। ਕੁੜੀ ਜੰਮੇ ਤਾਂ ਕਿਸੇ ਕਿਸਮ ਦੀ ਖੁਸ਼ੀ ਨਹੀਂ ਮਨਾਈ ਜਾਂਦੀ। ਹਰਿਆਣੇ ਵਿਚ ਤਾਂ ਕੁੜੀ ਜੰਮਣ ਤੇ ਠੀਕਰਾ ਫੋੜਦੇ ਹਨ: ਜਬ ਹੋਇਆ ਸ਼ੇਰ ਸਿੰਘ ਤੋਂ ਬਜੀ ਥਾਲੀ/ ਜਬ ਹੂਈ ਧਾਪਾਂ ਤੋ ਫੁੱਟਿਆ ਠੀਕਰਾ।

ਇਸ ਤਰ੍ਹਾਂ ਜਨਮ ਤੋਂ ਪਿੱਛੋਂ ਬੱਚੇ ਨੂੰ ਦਿੱਤੀ 'ਗੁੜ੍ਹਤੀ' ਦਾ ਵੀ ਬੱਚੇ ਦੇ ਸੁਭਾਉ ਉਤੇ ਚੋਖਾ ਅਸਰ ਹੁੰਦਾ ਮੰਨਿਆ ਜਾਂਦਾ ਹੈ। ਕਈ ਵਾਰੀ ਗਰਭਵਤੀਆਂ ਬੱਚੇ ਦੇ ਜਨਮ ਤੋਂ ਪਹਿਲਾਂ ਹੀ ਉਸ ਬੰਦੇ ਨੂੰ ਮਨ ਵਿਚ ਧਾਰ ਲੈਂਦੀਆਂ ਹਨ ਜਿਸ ਤੋਂ ਉਨ੍ਹਾਂ ਗੁੜ੍ਹਤੀ ਦਿਵਾਉਣੀ ਹੁੰਦੀ ਹੈ। ਉਹ ਆਪਣੇ ਬੱਚੇ ਨੂੰ ਉਸੇ ਵਰਗਾ ਬਣਦਾ ਵੇਖਣ ਦੀਆਂ ਚਾਹਵਾਨ ਹੁੰਦੀਆਂ ਹਨ। ਗੁੜ੍ਹਤੀ ਮਿਸਰੀ ਦੀ ਡਲੀ ਜਾਂ ਕਿਸੇ ਭੇਡ-ਬੱਕਰੀ ਦੇ ਦੁੱਧ ਦੀ ਦਿੱਤੀ ਜਾਂਦੀ ਹੈ। ਗੁੜ੍ਹਤੀ ਦੇਣ ਦੇ ਸਮੇਂ ਤਕ ਮਾਂ ਆਪਣੇ ਬੱਚੇ ਨੂੰ ਦੁੱਧ ਨਹੀਂ ਚੁੰਘਾਉਂਦੀ।

ਆਮ ਵਿਸ਼ਵਾਸ ਹੈ ਕਿ ਬੱਚੇ ਦੇ ਜਨਮ ਨਾਲ ਘਰ ਅਸ਼ੁੱਧ ਹੋ ਜਾਂਦਾ ਹੈ। ਇਸ ਸਮੇਂ ਨੂੰ 'ਸੂਤਕ' ਜਾਂ 'ਛਿਲਾ' ਕਹਿੰਦੇ ਹਨ। ਮੁੰਡੇ ਦੇ ਜਨਮ ਦੀ ਵਧਾਈ ਖੁਸਰਿਆਂ ਤੇ ਭੰਡਾ ਦੀ ਸ਼ਿਰਕਤ ਤੇ ਨਾਚ ਗਾਣੇ ਤੋਂ ਬਿਨਾਂ ਅਧੂਰੀ ਸਮਝੀ ਜਾਂਦੀ ਹੈ।



Original with:
Kulbir Singh Sidhu IAS Mohali
Digitized by:
Panjab Digital Library

## ਵਿਆਹ ਸੰਸਕਾਰ:

ਬਾਰਾਂ ਸਾਲਾਂ ਦੀ ਹੋ ਗਈ ਜੈਕੁਰ, ਬਰਸ ਤੇਰਵਾਂ ਚੜ੍ਹਿਆ।
ਘੁੰਮ ਘੁੰਮਾ ਕੇ ਚੜ੍ਹੀ ਜਵਾਨੀ, ਨਾਗ ਇਸ਼ਕ ਦਾ ਲੜਿਆ।
ਪਿਉ ਉਹਦੇ ਨੂੰ ਪਤਾ ਲੱਗਿਆ, ਘਰ ਪੰਡਤਾਂ ਦੇ ਵੜਿਆ।
ਪੱਤਰੀ ਖੁਲ੍ਹਾ ਕੇ ਮੁੰਡਾ ਟੋਲਿਆ, ਦਾਨ ਦਿੱਤਾ ਜੋ ਸਰਿਆ।
ਮਿੱਤਰਾਂ ਨੂੰ ਫ਼ਿਕਰ ਪਿਆ, ਵਿਆਹ ਜੈਕੁਰ ਦਾ ਧਰਿਆ।
ਅਗਲੀ ਪੁੰਨਿਆ ਦਾ ਵਿਆਹ ਗਿਆ ਹੈ ਧਰਿਆ।

ਵਿਆਹ ਤੋਂ ਬਾਦ ਘਰ ਪਹੁੰਚਣ ਉੱਤੇ ਮੁੰਡੇ ਦੀ ਮਾਂ ਦਰਵਾਜ਼ੇ ਉੱਤੇ ਖੜ੍ਹ ਕੇ ਪਾਣੀ ਨਾਲ ਨੂੰਹ-ਪੁੱਤ ਦੇ ਸਿਰ ਤੋਂ ਵਾਰਨੇ ਕਰਦੀ ਹੈ। ਸੱਤ ਵਾਰੀ ਪਾਣੀ ਮੂੰਹ ਨੂੰ ਲਾਉਂਦੀ ਹੈ। ਭਾਵ ਨੂੰਹ ਪੁੱਤ ਦੇ ਦੁੱਖ ਆਪਣੇ ਸਿਰ ਲੈਣ ਦੀ ਕੁਰਬਾਨੀ ਕਰਦੀ ਹੈ, ਮੁੰਡਾ ਉਸ ਨੂੰ ਰੋਕਦਾ ਹੈ। ਸੱਤਵੀਂ ਵਾਰੀ ਤਾਂ ਉਸ ਦੀਆਂ ਦਰਾਣੀਆਂ-ਜਠਾਣੀਆਂ ਉਸ ਨੂੰ ਬਿਲਕੁਲ ਹੀ ਉਹ ਪਾਣੀ ਨਹੀਂ ਪੀਣ ਦਿੰਦੀਆਂ।

ਉਪਰੰਤ ਨਵ-ਵਿਵਾਹਤ ਜੋੜੇ ਨੂੰ ਘਰ ਅੰਦਰ ਚੜ੍ਹਦੇ ਵਲ ਮੂੰਹ ਕਰਕੇ ਬਿਠਾਇਆ ਜਾਂਦਾ ਹੈ। ਮੁੰਡੇ ਦੀ ਮਾਂ, ਮੁੰਡੇ ਤੇ ਨੂੰਹ ਨੂੰ ਦੁੱਧ ਪਿਲਾ ਕੇ ਉਨ੍ਹਾਂ ਦਾ ਮਾਣ ਕਰਦੀ ਹੈ। ਇਸ ਤੋਂ ਪਿੱਛੋਂ ਮੁੰਡਾ ਤਾਂ ਉੱਠ ਜਾਂਦਾ ਹੈ, ਪਰ ਵਹੁਟੀ ਨੂੰ ਭਾਈਚਾਰੇ ਦੀਆਂ ਔਰਤਾਂ ਮੂੰਹ ਵਿਖਾਈ ਵਜੋਂ ਸ਼ਗਨ ਪਾਉਂਦੀਆਂ ਹਨ। ਮੁੰਡੇ ਦੀ ਮਾਂ ਮੂੰਹ ਵੇਖਣ ਲੱਗੀ ਵਹੁਟੀ ਨੂੰ ਸ਼ਗਨਾਂ ਦਾ ਗਹਿਣਾ ਵੀ ਪਾਉਂਦੀ ਹੈ। 'ਮੂੰਹ ਵਿਖਾਈ' ਤੋਂ ਪਿਛੋਂ 'ਗੋਤਨਕਾਲਾ' ਕੀਤਾ ਜਾਂਦਾ ਹੈ। ਸ਼ਰੀਕੇ ਦੀਆਂ ਔਰਤਾਂ ਤੇ ਵਹੁਟੀ ਦੀਆਂ ਦਰਾਣੀਆਂ-ਜਠਾਣੀਆਂ ਰਲ ਕੇ ਭੋਜਨ ਖਾਂਦੀਆਂ ਹਨ ਭਾਵ ਇਹ ਕਿ ਉਹ ਵਹੁਟੀ ਨੂੰ ਆਪਣੇ ਗੋਤ ਵਿਚ ਰਲਾਉਂਦੀਆਂ ਹਨ। ਰਾਤ ਨੂੰ ਵਹੁਟੀ ਵਾਲੇ ਕਮਰੇ ਵਿਚ ਇਕ ਦੀਵਾ ਬਾਲ ਦਿੰਦੇ ਹਨ। ਉਹ ਸਾਰੀ ਰਾਤ ਜਲਦਾ ਰਹਿੰਦਾ ਹੈ।

ਸੌਣ ਤੋਂ ਪਹਿਲਾਂ 'ਕੰਗਣਾ' ਖੇਡਿਆ ਜਾਂਦਾ ਹੈ। ਨੈਣ ਇਕ ਪਰਾਤ ਵਿਚ ਪਾਣੀ, ਹਲਦੀ ਤੇ ਚੌਲ ਘੋਲ ਲੈਂਦੀ ਹੈ। ਉਸ ਵਿਚ ਪਹਿਲਾਂ ਲਾੜਾ, ਲਾੜੀ ਦੇ ਕੰਗਣੇ ਦੀਆਂ ਗੱਠਾਂ ਖੋਲ੍ਹਦਾ ਹੈ ਤੇ ਫੇਰ ਲਾੜੀ ਲਾੜੇ ਦੇ ਕੰਗਣੇ ਦੀਆਂ। ਉਸ ਤੋਂ ਪਿਛੋਂ ਕੰਗਣਿਆਂ ਨਾਲ ਲਾੜੀ ਦੀ ਅੰਗੂਠੀ ਬੰਨ ਕੇ ਮੁੰਡੇ ਵਾਲਿਆਂ ਦੀ ਨੈਣ ਸੱਤ ਵਾਰੀ ਪਾਣੀ ਵਿਚ ਸੁੱਟਦੀ ਹੈ। ਲਾੜਾ ਤੇ ਬਹੂ ਇਨ੍ਹਾਂ ਨੂੰ ਲੱਭਦੇ ਹਨ ਤੇ ਦੇਖਣ ਵਾਲੀਆਂ ਇਸਤਰੀਆਂ ਤਾੜੀਆਂ ਵਜਾਉਂਦੀਆਂ ਹਨ। ਉਂਝ ਨੈਣ ਖਿਆਲ ਰੱਖਦੀ ਹੈ ਕਿ ਮੁੰਡਾ ਹੀ ਜਿੱਤੇ ਕਿਉਂਕਿ ਇਸ ਜਿੱਤ ਨੇ ਮੁੰਡੇ ਦੀ ਵਹੁਟੀ ਉਤੇ ਉਮਰ ਭਰ ਦੀ ਜਿੱਤ ਦਾ ਨਿਰਣਾ ਕਰਨਾ ਹੁੰਦਾ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

## ਮਰਨ ਉਪਰੰਤ ਸੰਸਕਾਰ:

ਮ੍ਰਿਤਕ ਦੇ ਪੁੱਤਰ ਪੋਤਰੇ ਜ਼ਮੀਨ ਤੇ ਗੋਹੇ ਦਾ ਲੇਪ ਕਰ ਕੇ ਅਤੇ ਉਸ ਉੱਤੇ ਹਰਾ ਘਾਹ ਸੁੱਟ ਕੇ ਮਰਨ ਵਾਲੇ ਪ੍ਰਾਣੀ ਨੂੰ ਜ਼ਮੀਨ ਉਤੇ ਉਤਾਰ ਲੈਂਦੇ ਹਨ। ਉਥੇ ਨਜ਼ਦੀਕ ਹੀ ਇਕ ਘਿਉ ਦਾ ਬਲਦਾ ਦੀਵਾ ਰੱਖਿਆ ਜਾਂਦਾ ਹੈ। ਉਸ ਦੇ ਪੈਰ ਉੱਤਰ ਵਲ ਕਰ ਕੇ ਸਿਰ ਦੇ ਥੱਲੇ ਵੱਡਾ ਪੁੱਤਰ 'ਗੋਡਾ ਦੇ ਕੇ' ਬੈਠ ਜਾਂਦਾ ਹੈ। ਇਸ ਵੇਲੇ ਉਸ ਕੋਲੋਂ ਪੁੰਨ ਦਾਨ ਕਰਾ ਦਿੰਦੇ ਹਨ। ਹਿੰਦੂ ਰੀਤੀ ਰਿਵਾਜ ਅਨੁਸਾਰ ਗਊ ਦਾ ਦਾਨ ਸਭ ਤੋਂ ਚੰਗਾ ਸਮਝਿਆ ਜਾਂਦਾ ਹੈ ਕਿਉਂਕਿ ਇਹ ਗਊ ਮਰਨ ਵਾਲੇ ਨੂੰ ਭਵ-ਸਾਗਰ ਵਿਚ ਤਾਰਦੀ ਹੈ। ਪ੍ਰਾਣ ਤਿਆਗਣ ਵਾਲਾ ਹਿੰਦੂ ਹੋਵੇ ਤਾਂ ਉਸ ਨੂੰ ਗੀਤਾ ਜਾਂ 'ਗਰੁੜ ਪੁਰਾਣ' ਦੀ ਕਥਾ ਸੁਣਾਉਂਦੇ ਹਨ। ਜੇ ਸਿੱਖ ਹੋਵੇ ਤਾਂ ਸੁਖਮਨੀ ਸਾਹਿਬ ਦਾ ਪਾਠ ਸੁਣਾਇਆ ਜਾਂਦਾ ਹੈ। ਉਸ ਦੇ ਮੂੰਹ ਵਿਚ ਗੰਗਾ ਜਲ ਜਾਂ ਤੁਲਸੀ ਦੇ ਪੱਤਿਆਂ ਦਾ ਪਾਣੀ ਵੀ ਪਾਉਂਦੇ ਹਨ।

ਪ੍ਰਾਣ ਤਿਆਗਣ ਤੋਂ ਪਿਛੋਂ ਤ੍ਰੀਮਤਾਂ ਘਰ ਵਿਚ ਵੈਣ ਪਾਉਣ ਲਗ ਜਾਂਦੀਆਂ ਹਨ ਅਤੇ ਮਰਦ ਬਾਹਰ ਫੂੜੀ ਬਿਛਾ ਕੇ ਬੈਠ ਜਾਂਦੇ ਹਨ। ਸਾਰੇ ਉਸ ਦੇ ਚੰਗੇ ਅਮਲਾਂ ਦੀ ਸਿਫ਼ਤ ਕਰਦੇ ਹਨ। ਹਿੰਦੂ ਮਰੇ ਤਾਂ ਮਰਨ ਵਾਲੇ ਦੇ ਪੁੱਤਾਂ-ਪੋਤਿਆਂ ਦੀ ਹਜਾਮਤ ਕਰਾ ਦਿੱਤੀ ਜਾਂਦੀ ਹੈ। ਇਸ ਨੂੰ 'ਭੱਦਣ' ਕਹਿੰਦੇ ਹਨ। ਕਈ ਥਾਵਾਂ ਤੇ ਛੋਟੇ ਪੁੱਤਰ ਪੋਤਰੇ ਦੀ ਹੀ ਭੱਦਣ ਕੀਤੀ ਜਾਂਦੀ ਹੈ ਤੇ ਉਸ ਦੇ ਵਾਲ ਅਰਥੀ ਉੱਤੇ ਰੱਖ ਕੇ ਮਸਾਣਾਂ ਨੂੰ ਲਿਜਾਏ ਜਾਂਦੇ ਹਨ। ਜੇ ਜਵਾਨ ਮਰੇ ਤਾਂ ਉਸ ਦੀ ਵਿਧਵਾ ਪਤਨੀ ਆਪਣੇ ਸੁਹਾਗ ਦੀਆਂ ਚੂੜੀਆਂ ਭੰਨ ਦਿੰਦੀ ਹੈ ਤੇ ਨੱਥ ਲਾਹ ਦਿੰਦੀ ਹੈ।

ਅਰਥੀ ਦੇ ਉੱਪਰ ਲਾਸ਼ ਰੱਖ ਕੇ ਉਸ ਉਤੇ ਉਸ ਦੇ ਪੋਤਰੇ ਦੇ ਵਾਲ, ਵਿਧਵਾ ਹੋਈ ਇਸਤਰੀ ਦਾ ਸੁਹਾਗ ਅਤੇ ਇਕ ਪਿੰਡ ਰੱਖ ਦਿੰਦੇ ਹਨ। ਨੂੰਹ, ਪੁੱਤਰ ਅਰਥੀ ਚੁੱਕਣ ਤੋਂ ਪਹਿਲਾਂ ਮਰੇ ਹੋਏ ਪ੍ਰਾਣੀ ਨੂੰ ਮੱਥਾ ਟੇਕਦੇ ਹਨ। ਉਸ ਤੋਂ ਪਿਛੋਂ ਚਾਰ ਕਰੀਬੀ ਰਿਸ਼ਤੇਦਾਰ ਅਰਥੀ ਨੂੰ ਆਪਣੇ ਮੋਢਿਆਂ ਉਤੇ ਚੁੱਕ ਲੈਂਦੇ ਹਨ। ਸੁਰਗਵਾਸੀ ਦਾ ਪੋਤਰਾ ਅੱਗੇ ਟੱਲ ਵਜਾਉਂਦਾ ਜਾਂਦਾ ਹੈ ਤੇ ਪਿੱਛੇ ਪਿੱਛੇ ਕਾਨ੍ਹੀਂ ਅਰਥੀ ਚੁੱਕੀ ਜਾਂਦੇ ਹਨ। ਮਰਨ ਵਾਲੇ ਦੇ ਪੈਰ ਅੱਗੇ ਵੱਲ ਤੇ ਸਿਰ ਪਿੱਛੇ ਰੱਖਦੇ ਹਨ। ਰਸਤੇ ਵਿਚ ਕਾਨ੍ਹੀਂ ਦੇ ਬਾਕੀ ਬੰਦੇ 'ਰਾਮ ਨਾਮ ਸਤਿ ਹੈ' ਕਹਿੰਦੇ ਜਾਂਦੇ ਹਨ। ਸਿੱਖਾਂ ਵਿਚ ਰਾਮ ਨਾਮ ਸਤਿ ਦੀ ਥਾਂ ਸਤਿਨਾਮ-ਵਾਹਿਗੁਰੂ ਕਿਹਾ ਜਾਂਦਾ ਹੈ।

ਬੇਸ਼ੱਕ ਸਾਡੇ ਰਿਵਾਜ ਸਾਡੇ ਸਮਾਜ ਦੀ ਰਹਿਣੀ ਬਹਿਣੀ, ਮੰਨ ਮਨੌਤ ਤੇ ਸਾਡੇ ਸਭਿਆਚਾਰ ਦਾ ਸ਼ੀਸ਼ਾ ਹਨ। ਪਰ ਹੁਣ ਵਿਦਿਆ ਤੇ ਸਾਇੰਸ ਦੇ ਪ੍ਰਚਾਰ, ਆਰਥਿਕ ਤੰਗੀਆਂ ਤੇ ਆਪਸੀ ਮੇਲਜੋਲ ਦੇ ਨਵੇਂ ਸਾਧਨਾਂ ਦੇ ਪ੍ਰਭਾਵ ਹੇਠ ਇਨ੍ਹਾਂ ਵਹਿਮਾਂ-ਭਰਮਾਂ ਤੇ ਵਾਧੂ ਰਸਮ-ਰਿਵਾਜਾਂ ਦੀ ਪਕੜ ਢਿੱਲੀ ਹੁੰਦੀ ਜਾ ਰਹੀ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

## ਪੰਜਾਬ ਦੇ ਲੋਕ ਨਾਚ :

ਪੰਜਾਬ ਦੀ ਧਰਤੀ ਉਪਜਾਊ ਅਤੇ ਦਰਿਆਵਾਂ ਨਾਲ ਸ਼ਿੰਗਾਰੀ ਹੋਈ ਹੈ। ਇਸ ਦੇ ਮੌਸਮ ਰੰਗੀਲੇ ਤੇ ਸੁਹਾਉਣੇ ਹਨ। ਇਸ ਦੀ ਅੱਤ ਦੀ ਗਰਮੀ ਅਤੇ ਅੱਤ ਦੀ ਸਰਦੀ ਇਸ ਦੀ ਵਸੋਂ ਦੀ ਸਹਿਣ-ਸ਼ਕਤੀ ਨੂੰ ਵਧਾਉਂਦੀ ਹੈ। ਇਸ ਦੇ ਲਹਿਲਹਾਉਂਦੇ ਖੇਤਾਂ ਅਤੇ ਇਸ ਦੀਆਂ ਕੁੰਢੀਆਂ ਬੂਰੀਆਂ ਨੇ ਪੰਜਾਬੀਆਂ ਨੂੰ ਚੌੜੀਆਂ ਛਾਤੀਆਂ, ਤਕੜੇ ਡੌਲੇ ਅਤੇ ਗੁੰਦਵੇਂ ਸਰੀਰ ਦਿੱਤੇ ਹਨ। ਇਸ ਦੀ ਪੱਧਰੀ ਤੇ ਸਾਫ ਧਰਤੀ ਨੇ ਪੰਜਾਬੀ ਮਨ ਨੂੰ ਸਿੱਧਾ ਅਤੇ ਸਾਫ ਬਣਾਇਆ ਹੈ। ਪੰਜਾਬੀਆਂ ਦੇ ਸੁਭਾ ਦੇ ਇਹ ਲੱਛਣ ਪੰਜਾਬ ਦੇ ਸਿੱਧੇ ਸਾਦੇ ਲੋਕ-ਨਾਚਾਂ ਵਿੱਚ ਹੀ ਪ੍ਰਗਟ ਹੋਏ ਹਨ।

ਸ੍ਰੀ ਕ੍ਰਿਸ਼ਨ ਜੀ ਦੇ ਜੀਵਨ ਨਾਲ ਸਬੰਧਤ ਕਈ ਲੋਕ ਨਾਚ ਮਿਲਦੇ ਹਨ। ਗੁਜਰਾਤ ਦੇ 'ਗਰਬਾ' ਵਿਚ ਸ੍ਰੀ ਕ੍ਰਿਸ਼ਨ ਜੀ ਦੇ ਜੀਵਨ ਨੂੰ ਦਰਸਾਇਆ ਜਾਂਦਾ ਹੈ। ਇਸ ਤੋਂ ਉਪਰੰਤ ਬਹੁਤ ਸਾਰੇ ਨਾਚ ਇਜੇਹੇ ਵੀ ਹਨ ਜਿਨ੍ਹਾਂ ਦਾ ਸਬੰਧ ਸ਼ਿਵਜੀ ਦੇ ਜੀਵਨ ਨਾਲ ਹੈ। ਆਸਾਮ ਦਾ 'ਨਟ-ਪੂਜਾ' ਤੇ ਮਨੀਪੁਰ ਦਾ 'ਲਾਈ ਹਰੋਬਾ' ਨਾਲ ਇਸ ਦੀਆਂ ਮਿਸਾਲਾਂ ਹਨ।

ਪੰਜਾਬ ਦੇ ਲੋਕ-ਨਾਚਾਂ ਵਿੱਚ ਧਾਰਮਿਕ ਅਸਰ ਬਹੁਤ ਘੱਟ ਹੈ, ਜਾਂ ਅਸੀਂ ਕਹਿ ਸਕਦੇ ਹਾਂ, ਇਹ ਪ੍ਰਤੱਖ ਨਹੀਂ ਰਿਹਾ। ਮੁਸਲਮਾਨਾਂ ਵਿੱਚ ਨਾਚ ਗਾਣਾਂ ਮਜ਼ਹਬੀ ਤੌਰ ਤੇ ਮਨ੍ਹਾ ਹੈ। ਸਿੱਖ ਧਰਮ ਨੇ ਦੁਨਿਆਵੀ ਖੁਸ਼ੀ ਨੂੰ ਧਾਰਮਿਕ ਖੁਸ਼ੀ ਤੋਂ ਅੱਡ ਰੱਖਿਆ। ਇਨ੍ਹਾਂ ਦੋਹਾਂ ਦਾ ਅਸਰ ਪੰਜਾਬ ਦੇ ਹਿੰਦੂਆਂ ਉਤੇ ਵੀ ਪਿਆ। ਇਸ ਲਈ ਪੰਜਾਬ ਦੇ ਲੋਕ-ਨਾਚ ਧਾਰਮਿਕ ਨਾਚ ਨਹੀਂ ਹਨ। ਕੇਵਲ ਕੁੱਲੂ ਪਹਾੜ ਦਾ 'ਦੁਸਹਿਰਾ' ਨਾਚ ਹੀ ਇਜੇਹਾ ਨਾਚ ਹੈ ਜਿਸ ਦਾ ਸਬੰਧ ਧਰਮ ਨਾਲ ਹੈ। ਪੰਜਾਬ ਦੇ ਲੋਕ-ਨਾਚ ਸਹੀ ਅਰਥਾਂ ਵਿੱਚ ਸੰਸਾਰਕ ਨਾਚ ਹਨ ਅਤੇ ਇਹ ਨਾਚ ਕੇਵਲ ਖੁਸ਼ੀ ਲੈਣ ਤੇ ਖੁਸ਼ੀ ਦੇਣ ਲਈ ਨੱਚੇ ਜਾਂਦੇ ਹਨ। ਇਹ ਲੋਕ-ਨਾਚ ਪੰਜਾਬੀਆਂ ਵਾਂਗ ਜੋਸ਼ੀਲੇ, ਤਕੜੇ ਅਤੇ ਕਰੜੇ ਨਾਚ ਹਨ। ਪੰਜਾਬੀਆਂ ਦਾ ਜੋਸ਼ ਨਾਚ ਕਰਦੇ ਸਮੇਂ, ਕੇਵਲ ਢੋਲ ਦੀ ਉੱਚੀ ਅਵਾਜ਼ ਉਤੇ ਤੇਜ਼ ਨੱਚਣ ਤੀਕ ਹੀ ਨਹੀਂ ਰਹਿੰਦਾ, ਸਗੋਂ ਉਹ ਮਸਤੀ ਵਿੱਚ ਆ ਕੇ 'ਓਏ-ਓਏ' ਤੇ 'ਬੱਲੇ-ਬੱਲੇ' ਦੇ ਉੱਚੀ ਉੱਚੀ ਨਾਹਰੇ ਮਾਰਦੇ ਹਨ। ਕਦੀ ਕਦੀ ਕਿਲਕਾਰੀਆਂ ਮਾਰ ਕੇ ਕਦੀ ਉਚਾ ਕੁੱਦ ਕੁੱਦ ਕੇ ਵੀ ਆਪਣੇ ਮਨ ਅੰਦਰਲੀ ਖੁਸ਼ੀ ਨੂੰ ਪ੍ਰਗਟ ਕਰਦੇ ਹਨ। ਜਿੱਥੇ ਕਿਤੇ ਭੰਗੜਾ ਪੈਂਦਾ ਹੋਵੇ ਉਥੇ ਢੋਲ ਦੀ ਆਵਾਜ਼, ਘੁੰਗਰੂਆਂ ਦੀ ਛਣਕ, ਪੈਰ੍ਹਾਂ ਦੀ ਧਮਕ ਅਤੇ ਖੁਸ਼ੀਆਂ ਭਰੀਆਂ ਉਚੀਆਂ ਅਵਾਜ਼ਾਂ ਦਰਸ਼ਕਾਂ ਨੂੰ ਹੀ ਨਹੀਂ ਸਗੋਂ ਸਾਰੇ ਚੁਗਿਰਦੇ ਨੂੰ ਸਰੂਰ ਵਿਚ ਲਿਆ ਦਿੰਦੀਆਂ ਹਨ। ਗਿੱਧਾ ਪਾਉਂਦੇ ਮੁੰਡੇ ਭਲਾ ਉਚੀ ਉਚੀ ਬੋਲੀਆਂ ਤਾਂ ਪਾਉਂਦੇ ਹਨ ਪਰ ਇਨ੍ਹਾਂ



Original with:
Kulbir Singh Sidhu IAS Mohali
Digitized by:
Panjab Digital Library

ਬੋਲੀਆਂ ਦੇ ਵਿਚ ਬੱਕਰਾ ਬੁਲਾਉਣਾ, 'ਬੱਲੇ-ਬੱਲੇ' ਆਖ ਕੇ ਬੋਲੀ ਪਾਉਣ ਵਾਲੇ ਨੂੰ ਹੱਲਾਸ਼ੇਰੀ ਦੇਣਾ ਪੰਜਾਬੀਆਂ ਦੇਨਾਚ ਦਾ ਇਕ ਹੋਰ ਜ਼ਰੂਰੀ ਅੰਗ ਹੈ। ਪੰਜਾਬੀਆਂ ਦੇ ਨਾਚ ਕੋਈ ਚੁਪ-ਚੁਪੀਤੇ ਨਾਚ ਨਹੀਂ, ਸਗੋਂ ਬਲਕਾਰ ਲੋਕਾਂ ਦੇ ਜੁਸ਼ੀਲੇ ਅਤੇ ਹਲੂਣਾ ਦੇਣ ਵਾਲੇ ਨਾਚ ਹਨ। ਇੰਨਾ ਜੋਸ਼, ਇੰਨਾ ਖੇੜਾ ਤੇ ਇੰਨਾ ਉੱਚਾ ਬੋਲ ਕਿਸੇ ਹੋਰ ਪ੍ਰਦੇਸ਼ ਦੇ ਲੋਕ-ਨਾਚਾਂ ਵਿੱਚ ਨਹੀਂ ਮਿਲਦਾ।

ਸਾਡੇ ਇਨ੍ਹਾਂ ਲੋਕ-ਨਾਚਾਂ ਵਿੱਚ ਕਿਸੇ ਬਣਾਉਟੀ ਹਾਰ ਸ਼ਿੰਗਾਰ ਲਈ ਕੋਈ ਥਾਂ ਨਹੀਂ। ਲੋਕੀਂ ਨੱਚਣ ਸਮੇਂ ਵੀ ਉਹੋ ਪੱਗ, ਲੰਮਾ ਕੁੜਤਾ ਤੇ ਲਾਂਗੜ ਬੰਨ੍ਹਦੇ ਹਨ। ਇਹ ਠੀਕ ਹੈ ਕਿ ਹਰ ਖੁਸ਼ੀ ਦੇ ਸਮੇਂ ਪੰਜਾਬੀ ਆਪਣੀ ਵਧੀਆ ਪੁਸ਼ਾਕ ਪਾਉਂਦਾ ਹੈ। ਨੱਚਣ ਸਮੇਂ ਵੀ ਇਹ ਲੋਕ ਸੋਹਣੇ ਤੋਂ ਸੋਹਣਾ ਕੱਪੜਾ ਪਹਿਨਦੇਹਨ, ਪਰ ਕੋਈ ਬਨਾਵਟੀ ਪੇਸ ਧਾਰਨ ਨਹੀਂ ਕੀਤਾ ਜਾਂਦਾ।

ਪੰਜਾਬ ਵਿਚ ਭਾਵੇਂ ਤੀਵੀਆਂ ਲਈ ਪਰਦਾ ਜ਼ਰੂਰੀ ਨਹੀਂ, ਪਰ ਫੇਰ ਵੀ ਇਥੇ ਮਰਦ ਅਤੇ ਤੀਵੀਆਂ ਰਲ-ਮਿਲ ਕੇ ਨਹੀਂ ਨੱਚਦੇ। ਮਰਦਾਂ ਦੇ ਨਾਚਾਂ ਨੂੰ ਤੀਵੀਆਂ ਵੇਖ ਸਕਦੀਆਂ ਹਨ ਪਰ ਮਰਦਾਂ ਨੂੰ ਤੀਵੀਆਂ ਦੇ ਨਾਚ ਵੇਖਣ ਦੀ ਆਗਿਆ ਨਹੀਂ ਹੁੰਦੀ। ਕੇਵਲ ਤੀਆਂ ਦੇ ਦਿਨਾਂ ਵਿਚ ਜਦੋਂ ਕੁੜੀਆਂ ਗਿੱਧਾ ਪਾਉਂਦੀਆਂ ਹਨ, ਪਿੰਡ ਦੇ ਜਵਾਈ ਨੂੰ ਕਦੇ ਕਦੇ ਇਹ ਖੁਲ੍ਹ ਦਿੱਤੀ ਜਾਂਦੀ ਹੈ ਕਿ ਉਹ ਤੀਆਂ ਦੇ ਗਿੱਧੇ ਨੂੰ ਵੇਖ ਸਕੇ।

ਪੰਜਾਬੀ ਬੋਲੀ ਦੇ ਮੈਦਾਨੀ ਇਲਾਕੇ ਵਿੱਚ ਦਰਿਆ ਰਾਵੀ ਤੋਂ ਲੈ ਕੇ ਘੱਗਰ ਤਕ ਦਾ ਮੈਦਾਨੀ ਇਲਾਕਾ ਆਉਂਦਾ ਹੈ। ਅਸਲ ਵਿੱਚ ਇਹ ਓਹੀ ਇਲਾਕਾ ਹੈ ਜਿਸ ਨੂੰ ਭਾਰਤੀ ਪੰਜਾਬ ਦਾ ਖਾਲਸਾ ਪੰਜਾਬੀ ਬੋਲਦਾ ਇਲਾਕਾ ਕਿਹਾ ਜਾ ਸਕਦਾ ਹੈ। ਇਸ ਧਰਤੀ ਦੇ ਲੋਕ ਭਾਰਤ ਦੇ ਦੂਜੇ ਇਲਾਕੇ ਦੇ ਲੋਕਾਂ ਤੋਂ ਵੱਖ ਪਛਾਣੇ ਜਾਂਦੇ ਹਨ। ਇਨ੍ਹਾਂ ਦੇ ਲੋਕ-ਨਾਚ ਵੀ ਭਾਰਤ ਦੇ ਦੂਜੇ ਇਲਾਕਿਆਂ ਦੇ ਲੋਕ-ਨਾਚਾਂ ਨਾਲੋਂ ਵੱਖਰੇ ਹਨ।

ਪਹਾੜੀ ਇਲਾਕੇ ਵਿੱਚ ਕੁੱਲੂ ਅਤੇ ਕਾਂਗੜੇ ਦਾ ਅਤੇ ਕੁਝ ਸ਼ਿਮਲੇ ਦੀਆਂ ਪਹਾੜੀਆਂ ਦਾ ਇਲਾਕਾ ਆਉਂਦਾ ਹੈ। ਇਸ ਇਲਾਕੇ ਤੇ ਪਹਾੜੀ ਹੋਣ ਕਾਰਨ ਬਾਹਰਲੇ ਹਮਲਾਵਰਾਂ ਦੀ ਸਭਿਅਤਾ ਦਾ ਅਸਰ ਬੜਾ ਘੱਟ ਪਿਆ। ਇਸ ਦੀ ਸਭਿਅਤਾ ਪੁਰਾਤਨ ਰੰਗ ਢੰਗ ਵਿਚ ਹੀ ਚਲੀ ਆਉਂਦੀ ਹੈ। ਇਹ ਹੀ ਕਾਰਨ ਹੈ ਕਿ ਇਸ ਦਾ ਮਸ਼ਹੂਰ 'ਕੁੱਲੂ ਨਾਚ' ਬਾਕੀ ਭਾਰਤ ਦੇ ਪ੍ਰਦੇਸ਼ਾਂ ਵਾਂਗਰ ਇਕ ਧਾਰਮਿਕ ਨਾਚ ਹੈ।

ਹਰਿਆਣੇ ਦੇ ਇਲਾਕੇ ਵਿੱਚ ਘੱਗਰ ਦੇ ਪੂਰਬ ਦਾ ਇਲਾਕਾ ਆਉਂਦਾ ਹੈ। ਇਸ ਇਲਾਕੇ ਦੇ ਲੋਕ-ਨਾਚ ਵੀ ਬਾਕੀ ਪੰਜਾਬ ਦੇ ਲੋਕ-ਨਾਚਾਂ ਨਾਲੋਂ ਵੱਖਰੇ ਹਨ।



Original with:
Kulbir Singh Sidhu IAS Mohali
Digitized by:
Panjab Digital Library

ਭਾਰਤ ਦੇ ਲੋਕ-ਨਾਚਾਂ ਵਾਂਗ ਇਸ ਇਲਾਕੇ ਦੇ ਲੋਕ-ਨਾਚਾਂ ਵਿਚ ਧਾਰਮਿਕ ਰੰਗ ਨਹੀਂ ਹੁੰਦਾ। ਰਾਜਸਥਾਨੀ ਬੋਲੀ ਤੇ ਨਾਚ-ਗੀਤ ਜ਼ਿਆਦਾ ਹਰਿਆਣਾ ਪ੍ਰਦੇਸ਼ ਦੇ ਲੋਕ-ਨਾਚਾਂ ਨਾਲ ਮਿਲਦੇ ਹਨ ਪਰ ਇਨ੍ਹਾਂ ਦੀ ਭਿੰਨਤਾ ਵੀ ਪ੍ਰਤੱਖ ਹੈ ਕਿਉਂਕਿ ਇਨ੍ਹਾਂ ਵਿੱਚ ਗੁਜਰਾਤ ਰਾਜ ਦੇ ਸਭਿਆਚਾਰ ਦਾ ਅਸਰ ਜ਼ਿਆਦਾ ਹੈ।

## ਗਿੱਧਾ:

ਪੰਜਾਬੀ ਬੋਲੀ ਦੇ ਮੈਦਾਨੀ ਇਲਾਕੇ ਦੇ ਲੋਕ-ਨਾਚਾਂ ਵਿੱਚ ਸਭ ਤੋਂ ਪਹਿਲਾ ਦਰਜਾ ਗਿੱਧੇ ਦਾ ਹੈ। ਇਸ ਦਾ ਸਭ ਤੋਂ ਵੱਡਾ ਕਾਰਨ ਇਹ ਹੈ ਕਿ ਇਹ ਲੋਕ-ਨਾਚ ਇਸ ਇਲਾਕੇ ਦਾ ਆਪਣਾ ਅਤੇ ਸਪ ਤੋਂ ਬਹੁਤਾ ਪ੍ਰਚਲਤ ਨਾਚ ਹੈ, ਜਦ ਕਿ ਦੂਜੇ ਹੋਰ ਨਾਚਾਂ ਦਾ ਸਬੰਧ ਵਧੇਰੇ ਪੱਛਮੀ ਪੰਜਾਬ ਨਾਲ ਹੈ। ਗਿੱਧਾ ਹੈ ਤਾਂ ਸਮੁੱਚੇ ਪੰਜਾਬ ਦਾ ਹੀ ਨਾਚ, ਪਰ ਮਾਲਵੇ ਦੇ ਇਲਾਕੇ ਦਾ ਇਹ ਪ੍ਰਧਾਨ ਨਾਚ ਹੈ। ਗਿੱਧੇ ਦੇ ਨੱਚਣ ਨੂੰ ਗਿੱਧਾ ਪਾਉਣਾ ਆਖਦੇ ਹਨ। ਗਿੱਧਾ ਭਾਵੇਂ ਹਰ ਸਮੇਂ ਪਾਇਆ ਜਾ ਸਕਦਾ ਹੈ, ਪਰ ਖੁਸ਼ੀ ਦੇ ਮੌਕੇ ਉਤੇ ਇਸ ਦਾ ਪੈਣਾ ਜ਼ਰੂਰੀ ਹੈ। ਗਿੱਧਾ ਪਾਉਣ ਵੇਲੇ ਕੁੜੀਆਂ ਘੇਰਾ ਬਣਾ ਕੇ ਖਲੋ ਜਾਂਦੀਆਂ ਹਨ। ਇਨ੍ਹਾਂ ਵਿਚੋਂ ਇਕ ਕੁੜੀ ਘੇਰੇ ਅੰਦਰ ਢੋਲਕੀ ਜਾਂ ਘੜਾ ਲੈ ਕੇ ਬਹਿ ਜਾਂਦੀ ਹੈ। ਢੋਲਕੀ ਵੱਜਦੀ ਹੈ ਤਾਂ ਇਕ ਕੁੜੀ ਘੇਰੇ ਵਿਚ ਆ ਕੇ ਬੋਲੀ ਪਾਉਂਦੀ ਹੈ। ਬੋਲੀ ਪਾਉਂਦੇ ਸਮੇਂ ਉਹ ਚਾਰੇ ਪਾਸੇ ਘੁੰਮਦੀ ਹੈ ਤਾਂ ਜੋ ਪਿੜ ਵਿਚ ਖਲੋਤੀਆਂ ਸਭ ਕੁੜੀਆਂ ਉਸ ਨੂੰ ਵੇਖ ਸਕਣ। ਜਦ ਉਹ ਬੋਲੀ ਦਾ ਅਖੀਰਲਾ ਟੱਪਾ ਬੋਲਦੀ ਹੈ ਤਾਂ ਸਭ ਪਿੜ ਦੀਆਂ ਕੁੜੀਆਂ ਉਸ ਟੱਪੇ ਨੂੰ ਚੁੱਕ ਲੈਂਦੀਆਂ ਹਨ। ਭਾਵ ਇਹ ਕਿ ਸਭ ਕੁੜੀਆਂ ਉਸ ਟੱਪੇ ਨੂੰ ਗਾਉਣ ਲੱਗ ਜਾਂਦੀਆਂ ਹਨ ਅਤੇ ਆਪਣੇ ਹੱਥਾਂ ਨਾਲ ਤਾੜੀ ਮਾਰ ਕੇ ਤਾਲ ਦਿੰਦੀਆਂ ਹਨ। ਇਸ ਬੋਲੀ ਦੇ ਚੁੱਕਣ ਉਤੇ ਦੋ ਕੁੜੀਆਂ ਘੇਰੇ ਚੋਂ ਅੱਗੇ ਵੱਧ ਕੇ ਨੱਚਣ ਲੱਗ ਜਾਂਦੀਆਂ ਹਨ।

ਗਿੱਧਾ ਕੇਵਲ ਤੀਵੀਆਂ ਦਾ ਨਾਚ ਹੀ ਨਹੀਂ। ਪੰਜਾਬ ਦੇ ਮਰਦ ਵੀ ਗਿੱਧਾ ਪਾਉਂਦੇ ਹਨ। ਮਲਵਈ ਬਾਬਿਆਂ ਦਾ ਗਿੱਧਾ ਤਾਂ ਹੁਣ ਜਗਤ ਪ੍ਰਸਿੱਧ ਹੋ ਚੁੱਕਾ ਹੈ। ਮਰਦਾਂ ਦੇ ਗਿੱਧੇ ਦੀ ਤਕਨੀਕ ਉਹੀ ਹੈ ਜੋ ਤੀਵੀਆਂ ਦੇ ਗਿੱਧੇ ਦੀ ਹੈ। ਪਰ ਮਰਦਾਂ ਦੇ ਗਿੱਧੇ ਵਿੱਚ ਨਾਚ ਦਾ ਅੰਗ ਇੰਨਾ ਨਹੀਂ ਹੁੰਦਾ ਜਿੰਨਾ ਕਿ ਤੀਵੀਆਂ ਦੇ ਗਿੱਧੇ ਵਿਚ ਹੈ। ਮਰਦ ਵੀ ਗਿੱਧਾ ਪਾਉਣ ਸਮੇਂ ਉਵੇਂ ਹੀ ਘੇਰੇ ਵਿਚ ਬੋਲੀਆਂ ਪਾਉਂਦੇ ਹਨ ਅਤੇ ਤਾੜੀਆਂ ਮਾਰ ਕੇ ਨੱਚਦੇ ਹਨ। ਪਰ ਇਨ੍ਹਾਂ ਦਾ ਬਹੁਤਾ ਜ਼ੋਰ ਬੋਲੀ ਉਤੇ ਹੁੰਦਾ ਹੈ। ਤੀਵੀਆਂ ਦੇ ਗਿੱਧੇ ਵਿਚ ਤਾਂ ਕੇਵਲ ਢੋਲਕੀ ਵੱਜਦੀ ਹੈ ਪਰ ਮਰਦ ਗਿੱਧੇ ਵਿਚ ਹਰ ਕਿਸਮ ਦੇ ਸਾਜ਼ ਵਰਤੋਂ ਵਿਚ ਲਿਆਉਂਦੇ ਹਨ। ਤੂੰਬਾ, ਕਾਟੋ, ਸੱਪ, ਚਿਮਟਾ, ਇੱਕ ਤਾਰਾ, ਨਗੋਜੇ, ਗੱਲ ਕੀ ਜਿਹੜਾ ਵੀ ਸਾਜ਼ ਕਿਸੇ ਕੋਲ ਹੋਵ, ਮਰਦਾਂ ਦੇ ਗਿੱਧੇ



Original with:
Kulbir Singh Sidhu IAS Mohali
Digitized by:
Panjab Digital Library

ਲਈ ਢੁੱਕ ਜਾਂਦਾ ਹੈ। ਪਰ ਇਨ੍ਹਾਂ ਸਾਜ਼ਾਂ ਦੇ ਹੁੰਦਿਆਂ ਵੀ ਢੋਲ ਦਾ ਦਰਜਾ ਸਭ ਤੋਂ ਉਚਾ ਹੈ। ਅਸਲ ਤਾਲ ਢੋਲਕੀ ਦੀ ਹੁੰਦੀ ਹੈ ਅਤੇ ਬਾਕੀ ਸਾਰੇ ਸਾਜ਼ ਉਸ ਦੀ ਤਾਲ ਨੂੰ ਰੰਗ ਦਿੰਦੇ ਹਨ।

**ਭੰਗੜਾ:**

ਭੰਗੜਾ ਪੰਜਾਬ ਦੇ ਨੌਜੁਆਨਾਂ ਦਾ ਬੜਾ ਹਰਮਨ ਪਿਆਰਾ ਅਤੇ ਪ੍ਰਸਿੱਧ ਨਾਚ ਹੈ। ਇਹ ਨਾਚ ਪੰਜਾਬੀਆਂ ਦੇ ਸੁਭਾ, ਉਨ੍ਹਾਂ ਦੀ ਕਰੜਾਈ ਅਤੇ ਗਠੀਲੇਪਣ ਦੀ ਇਕ ਪ੍ਰਤੱਖ ਤਸਵੀਰ ਹੈ। ਇਹ ਨਾਚ ਅਸਲ ਵਿਚ ਤਾਂ ਪੱਛਮੀ ਪੰਜਾਬ ਦੇ ਜ਼ਿਲ੍ਹਾ ਸ਼ੇਖੂਪੁਰੇ, ਗੁਜਰਾਤ ਅਤੇ ਸਿਆਲਕੋਟ ਦਾ ਹੇ ਪਰ ਜੋਸ਼-ਭਰਿਆ ਹੋਣ ਕਾਰਨ ਸਾਰੇ ਪੰਜਾਬੀਆਂ ਦਾ ਮਨ ਖਿੱਚ ਚੁੱਕਾ ਹੈ। ਇਹ ਨਾਚ ਇੰਨਾ ਕਠਿਨ ਅਤੇ ਜ਼ੋਰ ਵਾਲਾ ਹੈ ਕਿ ਇਸ ਨੂੰ ਨੱਚਣਾ ਪੰਜਾਬੀਆਂ ਦੀ ਹੀ ਹਿੰਮਤ ਹੈ। ਭਾਰਤ ਦੇ ਹੋਰ ਕਿਸੇ ਇਲਾਕੇ ਦਾ ਲੋਕ-ਨਾਚ ਇਸ ਦੇ ਜੋਸ਼ ਅਤੇ ਜੋਰ ਦਾ ਮੁਕਾਬਲਾ ਨਹੀਂ ਕਰ ਸਕਦਾ। ਪੰਜਾਬੀ ਸਦਾ ਹੀ ਇਸ ਨਾਚ ਨੂੰ ਨੱਚ ਕੇ ਆਪਣੇ ਜੋਸ਼, ਤਾਕਤ ਅਤੇ ਸਾਹਸ ਨੂੰ ਦਰਸਾਉਣਾ ਆਪਣਾ ਮਾਣ ਸਮਝਦੇ ਰਹੇ ਹਨ। ਇਸ ਨਾਚ ਵਿੱਚ ਪਹਿਲਾਂ ਤਾਂ ਤਾਲ ਮੱਠੀ ਮੱਠੀ ਵੱਜਦੀ ਹੈ ਤੇ ਨੌਜੁਆਨ ਤਾਲ ਉੱਤੇ ਪੈਰ ਹਿਲਾਉਂਦੇ, ਸਰੀਰ ਨੂੰ ਹਲੂਣਾ ਦਿੰਦੇ ਅਤੇ ਮੋਢੇ ਮਾਰਦੇ ਨੱਚਦੇ ਹਨ। ਕਦੇ ਗੋਡੇ ਅੱਗੇ ਵਧਾ ਸਰੀਰ ਨੂੰ ਨੀਵਾਂ ਕਰ ਕੇ ਤਾਲ ਉੱਤੇ ਨੱਚਦੇ ਹਨ। ਕਦੇ ਮੁੱਠੀ ਜਹੀ ਮੀਚ, ਪਹਿਲੀ ਉਂਗਲੀ ਖੜੀ ਕਰ, ਬਾਹਾਂ ਖਿਲਾਰ ਕੇ ਝਟਕਾ ਦਿੰਦੇ ਹਨ। ਮਸਤੀ ਵਿੱਚ ਝੂਮਦੇ ਨਚਾਰਾਂ ਦੇ ਸਰੀਰ ਦਾ ਅੰਗ ਅੰਗ ਢੋਲ ਦੀ ਤਾਲ ਉਤੇ ਹਲੋਰੇ ਲੈਣ ਲਗ ਪੈਂਦਾ ਹੈ। ਹੌਲੀ ਹੌਲੀ ਢੋਲੀ ਆਪਣੀ ਤਾਲ ਨੂੰ ਤੇਜ਼ ਕਰਦਾ ਹੈ। ਉਸ ਦੇ ਨਾਲ ਹੀ ਨੱਚਣ ਵਾਲੇ ਆਪਣੀਆਂ ਹਰਕਤਾਂ ਵੀ ਤੇਜ਼ ਕਰੀ ਜਾਂਦੇ ਹਨ। ਕੁਝ ਚਿਰ ਪਿਛੋਂ ਨੱਚਣ ਵਾਲੇ ਖਲੋ ਜਾਂਦੇ ਹਨ।

ਭੰਗੜਾ ਨਾਚ ਹੀ ਨਹੀਂ, ਸਰੀਰ ਦੀ ਕਸਰਤ ਦਾ ਸਾਧਨ ਵੀ ਹੈ। ਮਨ ਖੁਸ਼ੀ ਨਾਲ ਖਿੜਦਾ ਹੈ ਅਤੇ ਸਰੀਰ ਤਕੜਾ ਹੁੰਦਾ ਹੈ। ਇਹੀ ਨਾਚ ਹੈ, ਜਿਹੜਾ ਪੰਜਾਬੀਆਂ ਨੂੰ ਖੁਸ਼-ਰਹਿਣ ਅਤੇ ਬਲਵਾਨ ਯੋਧੇ ਬਣੇ ਰਹਿਣ ਵਿੱਚ ਸਹਾਈ ਹੁੰਦਾ ਹੈ। ਹੁਣ ਤਾਂ ਪੰਜਾਬੀ ਕੁੜੀਆਂ ਦਾ ਭੰਗੜਾ ਵੀ ਵੇਖਣ ਵਾਲਾ ਹੁੰਦਾ ਹੈ। ਹੋਰ ਤਾਂ ਹੋਰ ਪੰਜਾਬੀਆਂ ਨੇ ਸਾਰੇ ਅਮਰੀਕਾ ਤੇ ਯੂਰਪ ਨੂੰ ਵੀ ਭੰਗੜੇ ਦੀ ਤਾਲ 'ਤੇ ਨੱਚਣਾ ਸਿਖਾ ਦਿੱਤਾ ਹੈ।

**ਝੂੰਮਰ:**

ਝੂੰਮਰ ਪੱਛਮੀ ਪੰਜਾਬ ਦੇ ਸਾਂਦਲ-ਬਾਰ ਦੇ ਵਸਨੀਕਾਂ ਦਾ ਮਰਦਾਵਾਂ ਨਾਚ ਹੈ, ਜਿਨ੍ਹਾਂ ਨੂੰ ਜਾਂਗਲੀ ਕਿਹਾ ਜਾਂਦਾ ਹੈ। ਇਹ ਇਲਾਕਾ ਰਾਵੀ ਅਤੇ ਝਨਾਂ ਦੇ ਵਿਚਾਲੇ ਹੈ। ਇਸ ਵਿਚ ਲਾਇਲਪੁਰ, ਸ਼ੇਖੂਪੁਰਾ, ਮਿੰਟਗੁਮੀਰ ਅਤੇ ਝੰਗ ਦੇ ਜ਼ਿਲ੍ਹਿਆਂ ਦਾ ਕੁਝ ਇਲਾਕਾ ਆਉਂਦਾ ਹੈ। ਇਸ ਨਾਚ ਦਾ ਜ਼ਰੂਰੀ ਸਾਜ ਵੀ ਢੋਲ ਹੀ ਹੈ। ਢੋਲ ਵੀ



*Original with:*
Kulbir Singh Sidhu IAS Mohali
*Digitized by:*
Panjab Digital Library

ਇਜੇਹਾ ਜਿਸ ਦੀ ਆਵਾਜ਼ ਰਾਤ ਦੇ ਟਿਕਵੇਂ ਸਮੇਂ ਵਿਚ ਮੀਲਾਂ ਤੱਕ ਸੁਣਾਈ ਦੇਵੇ। ਜਦੋਂ ਕਿਸੇ ਪਿੰਡ ਵਿਚ ਢੋਲ ਵਜਦਾ ਹੈ ਤਾਂ ਇਹ ਝੂੰਮਰ ਨਾਚ ਦੀ ਤਿਆਰੀ ਦੀ ਨਿਸ਼ਾਨੀ ਹੈ। ਪਿੰਡ ਦੇ ਮਰਦ, ਤੀਵੀਆਂ ਅਤੇ ਬੱਚੇ ਢੋਲੀ ਕੋਲ ਆ, ਘੇਰਾ ਘੱਤ ਕੇ ਖਲੋ ਜਾਂਦੇ ਹਨ। ਘੇਰੇ ਦੇ ਅੱਧੇ ਪਾਸੇ ਮਰਦ ਹੁੰਦੇ ਹਨ ਅਤੇ ਅੱਧੇ ਪਾਸੇ ਤੀਵੀਆਂ ਅਤੇ ਬੱਚੇ। ਜਦੋਂ ਪਿੜ ਬੱਝ ਜਾਂਦਾ ਹੈ ਤਾਂ ਢੋਲ ਵਾਲਾ ਲੋਕਾਂ ਨੂੰ ਇਸ਼ਾਰਾ ਕਰਦਾ ਹੈ ਅਤੇ ਝੂੰਮਰ ਦੀ ਤਾਲ ਵਜਾਉਂਦਾ ਹੈ। ਝੂੰਮਰ ਪਾਉਣ ਵਾਲੇ ਜਵਾਨ ਜਿਨ੍ਹਾਂ ਨੂੰ 'ਝੂੰਮਰੀ' ਆਖਦੇ ਹਨ।

## ਸੰਮੀ:

ਸੰਮੀ ਤੀਵੀਆਂ ਦਾ ਨਾਚ ਹੈ ਤੇ ਇਸ ਦਾ ਸਬੰਧ ਵੀ ਸਾਂਦਲ-ਬਾਰ ਦੇ ਇਲਾਕੇ ਨਾਲ ਹੈ। ਝਨਾਂ ਤੋਂ ਪਾਰਲੇ ਇਲਾਕੇ ਦੀਆਂ ਤੀਵੀਆਂ ਵੀ ਇਸ ਨਾਚ ਨੂੰ ਨੱਚਦੀਆਂ ਹਨ। ਚਾਨਣੀਆਂ ਰਾਤਾਂ ਵਿਚ ਜਦੋਂ ਕੁੜੀਆਂ ਇਕੱਠੀਆਂ ਹੋ ਕੇ ਸੰਮੀ ਪਾਉਂਦੀਆਂ ਹਨ ਤਾਂ ਉਨ੍ਹਾਂ ਦੀਆਂ ਬਾਹਾਂ ਦੇ ਉਲਾਰ ਤੇ ਚੂੜੀਆਂ ਦੀ ਛਣਕਾਰ ਅਤੇ ਪੈਰਾਂ ਦੀ ਧਮਕ ਤੇ ਝਾਂਜਰਾਂ ਦੀ ਝਣਕਾਰ ਨਾਲ ਇਕ ਸਮਾਂ ਬੱਝ ਜਾਂਦਾ ਹੈ। ਇਸ ਨਾਚ ਦੀ ਤਾਲ ਵਿਚ ਗਾਇਆ ਜਾ ਰਿਹਾ ਗਾਣਾ ਇਕ ਮਸਤੀ ਜਿਹੀ ਲਿਆ ਦਿੰਦਾ ਹੈ।

ਸੰਮੀ ਨੱਚਣ ਵੇਲੇ ਹੋਰ ਲੋਕ-ਨਾਚਾਂ ਵਾਂਗ ਕੁੜੀਆਂ ਘੇਰੇ ਵਿਚ ਖਲੋ ਜਾਂਦੀਆਂ ਹਨ ਅਤੇ ਬਾਹਾਂ ਵਿਚ ਬਾਹਾਂ ਪਾ ਕੇ ਇਕ ਪੈਰ ਦੀ ਧਮਕ ਨਾਲ ਤਾਲ ਦਿੰਦੀਆਂ ਅਤੇ ਗਾਣਾਂ ਗਾਉਂਦੀਆਂ ਚੱਕਰ ਵਿਚ ਚੱਲਣ ਲੱਗ ਪੈਂਦੀਆਂ ਹਨ। ਕੁਝ ਚਿਰ ਪਿਛੋਂ ਸਭ ਕੁੜੀਆਂ ਬਾਹਾਂ ਛੱਡ ਕੇ ਇਨ੍ਹਾਂ ਨੂੰ ਉਪਰ ਵਲ ਉਲਾਰ ਕੇ ਚੁਟਕੀਆਂ ਮਾਰਦੀਆਂ ਹਨ ਅਤੇ ਫਿਰ ਛਾਤੀ ਕੋਲ ਲਿਆ ਕੇ ਤਾੜੀ ਮਾਰਦੀਆਂ ਹਨ। ਥੋੜ੍ਹੇ ਚਿਰ ਪਿਛੋਂ ਇਹ ਹਰਕਤ ਬਦਲਦੀ ਹੈ ਤੇ ਘੇਰੇ ਦੇ ਅੰਦਰਲੇ ਪਾਸੇ ਹੱਥ ਕਰਕੇ, ਝੁਕ ਕੇ, ਤਾੜੀ ਮਾਰਦੀਆਂ ਹਨ। ਫਿਰ ਇਹ ਬਾਂਹ ਉੱਪਰ ਉਲਾਰ ਕੇ ਤੇ ਦੂਜੀ ਹੇਠਾਂ ਵਲ ਲਮਕਾ ਕੇ ਉਹ ਚੁਟਕੀਆਂ ਮਾਰਦੀਆਂ ਹਨ ਅਤੇ ਫੇਰ ਹੇਠਲੀ ਬਾਂਹ ਉਪਰ ਵੱਲ ਉਲਾਰ ਕੇ ਅਤੇ ਉਪਰ ਵਾਲੀ ਬਾਂਹ ਹੇਠਾਂ ਵਲ ਲਮਕਾ ਕੇ ਚੁਟਕੀਆਂ ਮਾਰਦੀਆਂ ਹਨ। ਇਸ ਤੋਂ ਪਿਛੋਂ ਘੇਰੇ ਵਲ ਝੁਕ ਕੇ ਤਾੜੀਆਂ ਮਾਰਦੀਆਂ ਅਤੇ ਮੁੜ ਮੁੜ ਇਵੇਂ ਕਰਦੀਆਂ ਨੱਚਦੀਆਂ ਰਹਿੰਦੀਆਂ ਹਨ।

## ਕਿੱਕਲੀ:

ਕਿੱਕਲੀ ਅਸਲ ਵਿੱਚ ਨਿੱਕੀਆਂ ਕੁੜੀਆਂ ਦਾ ਨਾਚ ਹੈ। ਕਦੇ ਕਦੇ ਨਿੱਕੇ ਨਿੱਕੇ ਮੁੰਡੇ ਤੇ ਕੁੜੀਆਂ ਰਲ ਕੇ ਵੀ ਕਿੱਕਲੀ ਪਾ ਲੈਂਦੇ ਹਨ। ਨਿੱਕੀਆਂ ਨਿੱਕੀਆਂ ਬੱਚੀਆਂ ਖ਼ੁੱਦੋ ਖੇਡਦੀਆਂ, ਥਾਲ ਪਾਉਂਦੀਆਂ ਜਾਂ ਬਹਿ ਕੇ ਗਲਾਂ ਕਰਦੀਆਂ ਖੁਸ਼ੀ ਦੀ ਮੌਜ ਵਿੱਚ ਆ ਕੇ ਕਿੱਕਲੀ ਪਾਉਣ ਲੱਗ ਜਾਂਦੀਆਂ ਹਨ। ਦੋ ਕੁੜੀਆਂ ਆਹਮੋ



Original with:
Kulbir Singh Sidhu IAS Mohali
Digitized by:
Panjab Digital Library

ਸਾਹਮਣੇ ਖਲੋ ਕੇ ਸੱਜੇ ਹੱਥ ਨੂੰ ਖੱਬੇ ਨਾਲ ਇਵੇਂ ਫੜ ਲੈਂਦੀਆਂ ਹਨ ਜਿਵੇਂ ਕਿ ਲੋਕੀਂ ਹੱਥ ਮਿਲਾਉਂਦੇ ਹਨ। ਫੇਰ ਦੋਵੇਂ ਆਪਣੇ ਪੈਰਾਂ ਨੂੰ ਮਿਲਾ ਕੇ ਦੂਜੇ ਦੇ ਪੈਰਾਂ ਦੀਆਂ ਉਂਗਲੀਆਂ ਕੋਲ ਕਰਕੇ ਸਾਰਾ ਭਾਰ ਪਿੱਛੇ ਸੁਟ ਲੈਂਦੀਆਂ ਹਨ। ਇਸ ਤਰ੍ਹਾਂ ਬਾਹਾਂ ਪੂਰੀ ਤਰ੍ਹਾਂ ਤਣ ਜਾਂਦੀਆਂ ਹਨ। ਫੇਰ ਦੋਵੇਂ ਜ਼ੋਰ ਜ਼ੋਰ ਨਾਲ ਘੁੰਮਦੀਆਂ ਹਨ। ਘੁੰਮਣ ਵੇਲੇ ਬਾਹਾਂ ਦਾ ਤਣਾਉ ਦਾ ਸਹਾਰਾ ਲੈ ਕੇ, ਦੋਵੇਂ ਪੈਰ ਇਕੱਠੇ ਚੁੱਕ ਕੇ, ਸੱਜੇ ਪਾਸੇ ਸਰੀਰ ਨੂੰ ਇਕ ਤਾਲ ਉਤੇ ਐਸਾ ਹੁਲਾਰਾ ਦਿੰਦੀਆਂ ਹਨ ਕਿ ਜਿਉਂਦੇ ਜਾਗਦੇ ਦੋ ਸਰੀਰ ਇਕ ਲਾਟੂ ਬਣ ਜਾਂਦੇ ਹਨ।

## ਲੁੱਡੀ:

ਲੁੱਡੀ ਪੰਜਾਬ ਦਾ ਇਕ ਖੁਸ਼ੀ-ਭਰਿਆ ਨਾਚ ਹੈ। ਲੋਕ ਕਿਸੇ ਜਿੱਤ ਦੀ ਖੁਸ਼ੀ ਵਿਚ ਲੁੱਡੀ ਪਾਉਂਦੇ ਹਨ। ਜਦੋਂ ਕੋਈ ਪਾਰਟੀ ਕਿਸੇ ਮੁਕੱਦਮੇ ਵਿਚ ਜਾਂ ਕਿਸੇ ਖੇਡ ਦੇ ਮੁਕਾਬਲੇ ਵਿਚ ਜਿੱਤ ਜਾਏ ਤਾਂ ਉਹਦੇ ਲੋਕ ਆਪਣੀ ਜਿੱਤ ਦੀ ਖੁਸ਼ੀ ਨੂੰ ਮਨਾਉਣ ਲਈ ਲੁੱਡੀ ਦਾ ਨਾਚ ਨੱਚਦੇ ਹਨ।

ਲੁੱਡੀ ਤੀਵੀਆਂ ਦਾ ਵੀ ਇਕ ਨਾਚ ਹੈ, ਪਰ ਉਸ ਦਾ ਸਬੰਧ ਮਰਦਾਂ ਦੀ ਲੁੱਡੀ ਨਾਲ ਕੋਈ ਨਹੀਂ। ਤੀਵੀਆਂ ਦੀ ਲੁੱਡੀ ਅਸਲ ਵਿਚ ਕਿੱਕਲੀ ਦਾ ਹੀ ਦੂਜਾ ਨਾਂ ਹੈ। ਕਈ ਵਾਰੀ ਕੁੜੀਆਂ ਇਹ ਲੁੱਡੀ ਗਿੱਧੇ ਦੇ ਨਾਚ ਵਿਚ ਵੀ ਪਾਉਂਦੀਆਂ ਹਨ।

## ਨਾਟੀ:

ਨਾਚ ਸ਼ੁਰੂ ਹੋਣ ਤੋਂ ਪਹਿਲਾਂ ਢੋਲ ਅਤੇ ਹੋਰ ਸਾਜ਼ਾਂ ਵਾਲੇ ਕਿਸੇ ਖੁਲ੍ਹੀ ਥਾਂ ਤੇ ਬਹਿ ਜਾਂਦੇ ਹਨ ਅਤੇ ਨੱਚਣ ਵਾਲੇ ਉਨ੍ਹਾਂ ਦੇ ਆਲੇ ਦੁਆਲੇ ਘੇਰਾ ਪਾ ਲੈਂਦੇ ਹਨ। ਸਾਜ਼ਾਂ ਅਤੇ ਢੋਲ ਦੀ ਸੁਰ ਤਾਲ ਤੇ ਨੱਚਣ ਵਾਲੇ ਪਹਿਲਾਂ ਖੱਬਾ ਪੈਰ ਅੱਗੇ ਰੱਖਦੇ ਹਨ ਅਤੇ ਮੋਢਿਆਂ ਨੂੰ ਝੁਕਾ ਕੇ ਸਰੀਰ ਨੂੰ ਲਚਕ ਦਿੰਦੇ ਹਨ। ਫੇਰ ਸੱਜਾ ਪੈਰ ਅੱਗੇ ਵਧਾ ਕੇ ਓਵੇਂ ਹੀ ਸਰੀਰ ਨੂੰ ਲਚਕ ਦਿੰਦੇ ਨਚਦੇ ਹਨ। ਕੁਝ ਚਿਰ ਪਿੱਛੋਂ ਨੱਚਣ ਵਾਲੇ ਇਕ ਹੱਥ ਨਾਲ ਦੂਜੇ ਦੇ ਹੱਥ ਫੜ ਕੇ ਘੇਰੇ ਵਿੱਚ ਨੱਚਣ ਲੱਗ ਜਾਂਦਾ ਹਨ। ਇਹ ਨਾਚ ਕਰਦੇ ਸਮੇਂ ਸਰੀਰ ਨੂੰ ਬੜੇ ਸੁਚੱਜੇ ਢੰਗ ਨਾਲ ਹਿਲੋਰੇ ਦਿੰਦੇ ਹਨ ਕਿ ਸਰੀਰ ਦਾ ਹਰ ਇਕ ਅੰਗ ਨਾਚ ਦੀ ਮਸਤੀ ਵਿੱਚ ਹਿਲਦਾ ਵਿਖਾਈ ਦਿੰਦਾ ਹੈ। ਹੌਲੀ ਹੌਲੀ ਸਾਜ਼ਿੰਦੇ ਆਪਣੀ ਤਾਲ ਨੂੰ ਤੇਜ਼ ਕਰਦੇ ਹਨ ਅਤੇ ਨੱਚਣ ਵਾਲਿਆਂ ਦੇ ਨਾਚ ਵਿਚ ਵੀ ਤੀਬਰਤਾ ਆ ਜਾਂਦੀ ਹੈ। ਜੋਸ਼ ਵਿਚ ਆ ਕੇ ਸਾਜ਼ਿੰਦੇ ਵੀ ਉਠ ਖਲੋਂਦੇ ਹਨ ਅਤੇ ਮਸਤੀ ਵਿਚ ਝੂਮਣ ਲੱਗ ਜਾਂਦੇ ਹਨ। ਢੋਲੀ ਕਈ ਵਾਰ ਢੋਲ ਵਜਾਉਂਦੇ ਹੋਏ ਸਿਰ ਤੇ ਰੱਖ ਲੈਂਦੇ ਹਨ ਪਰ ਤਾਲ ਨਹੀਂ ਖੁੰਝਦੀ। ਇਵੇਂ ਹੀ ਉਹ ਢੋਲ ਨੂੰ ਉਪਰ ਉਛਾਲਦੇ ਠੀਕ ਤਾਲ ਦਿੰਦੇ ਰਹਿੰਦੇ ਹਨ। ਨਾਚ ਦੇ ਸਰੂਰ ਵਿਚ ਆ ਕੇ ਨੱਚਣ ਵਾਲੇ ਤੇ



Original with:
Kulbir Singh Sidhu IAS Mohali
Digitized by:
Panjab Digital Library

ਸਾਜ਼ਿੰਦੇ ਦੋਵੇਂ ਇਕ ਸਮਾਂ ਬੰਨ੍ਹ ਦਿੰਦੇ ਹਨ। ਇਸ ਨਾਚ ਦੇ ਨਾਲ ਨਾਲ ਗਾਣਾ ਵੀ ਹੁੰਦਾ ਰਹਿੰਦਾ ਹੈ।

## ਕਾਂਗੜੇ ਦੇ ਗੱਦੀਆਂ ਦਾ ਨਾਚ:

ਕਾਂਗੜੇ ਜ਼ਿਲ੍ਹੇ ਵਿੱਚ ਇਕ ਇਲਾਕਾ ਧੌਲਾਧਾਰ ਦੀਆਂ ਪਹਾੜੀਆਂ ਦਾ ਹੈ। ਇਸ ਇਲਾਕੇ ਦੇ ਰਹਿਣ ਵਾਲਿਆਂ ਨੂੰ 'ਗਦੇਰਨ' ਵੀ ਕਿਹਾ ਜਾਂਦਾ ਹੈ। ਇਨ੍ਹਾਂ ਦਾ ਮੁੱਖ ਕਿੱਤਾ ਭੇਡਾਂ ਅਤੇ ਬੱਕਰੀਆਂ ਪਾਲਣਾ ਹੈ।

ਗੱਦੀ ਵੀ ਨੱਚਣ ਵੇਲੇ ਇਕ ਘੇਰੇ ਵਿਚ ਖਲੋ ਜਾਂਦੇ ਹਨ। ਬਾਹਾਂ ਨੂੰ ਹਲੋਰਾ ਦਿੰਦੇ ਹੋਏ ਹੱਥਾਂ ਨੂੰ ਹਿਲਾਉਂਦੇ ਤੇ ਨਿੱਕੇ ਨਿੱਕੇ ਕਦਮ ਪੁੱਟਦੇ ਹਨ। ਕਦੇ ਕਦੇ ਆਪਣੀ ਚਾਲ ਬਦਲ ਲੈਂਦੇ ਹਨ ਅਤੇ ਖੱਬੇ ਪੈਰ ਨਾਲ ਦੋ ਵਾਰੀ ਧਮਕ ਦੇ ਕੇ ਤੀਜੀ ਵਾਰ ਸੱਜੇ ਪੈਰ ਨੂੰ ਅੱਗੇ ਵਧਾਉਂਦੇ ਹਨ। ਇਨ੍ਹਾਂ ਦਾ ਇਹ ਮਟਕ ਮਟਕ ਕੇ ਚਲਣਾ ਬੜਾ ਸੋਹਣਾ ਲਗਦਾ ਹੈ। ਕਦੇ ਕਦੇ ਇਹ ਨੱਚਦੇ ਹੋਏ ਇਕ ਲੱਤ ਨੂੰ ਉੱਚੀ ਚੁੱਕ ਕੇ, ਸਰੀਰ ਨੂੰ ਕੋਡਾ ਕਰ, ਹੱਥਾਂ ਨੂੰ ਹਲੋਰਾ ਦੇ ਕੇ ਲੱਤ ਹੇਠਾਂ ਤਾੜੀ ਮਾਰਦੇ ਹਨ ਅਤੇ ਇਵੇਂ ਬਦਲ ਬਦਲ ਕੇ ਤਾੜੀ ਮਾਰਦੇ ਨੱਚਦੇ ਰਹਿੰਦੇ ਹਨ। ਨੱਚਣ ਸਮੇਂ ਇਹ ਲੋਕੀਂ ਗਾਣਾ ਜ਼ਰੂਰ ਗਾਉਂਦੇ ਹਨ ਅਤੇ ਕਈ ਵਾਰ ਤਾੜੀ ਨਾਲ ਤਾਲ ਦਿੰਦੇ ਹਨ। ਜਦੋਂ ਨੱਚਣ ਵਾਲੇ ਬਹੁਤੀ ਲੋਰ ਵਿਚ ਆ ਜਾਂਦੇ ਹਨ ਤਾਂ ਘੇਰਾ ਛੱਡ ਕੇ ਤੇਜ਼ ਨੱਚਦੇ ਹਨ। ਬਾਹਾਂ ਨੂੰ ਹਲੋਰੇ ਦਿੰਦੇ ਹੋਏ, ਨੀਵੇਂ ਜਿਹੇ ਹੋ ਕੇ ਅੱਧਾ ਚੱਕਰ ਜਾਂ ਪੂਰਾ ਚੱਕਰ ਕੱਟਦੇ ਹਨ। ਚੱਕਰ ਕੱਟਣ ਦਾ ਢੰਗ ਕੁਝ ਅਨੋਖਾ ਜਿਹਾ ਹੈ, ਪਰ ਬੜੇ ਸੋਹਣੇ ਲੱਗਦੇ ਹਨ। ਜਦੋਂ ਬਾਹਾਂ ਖਿਲਾਰ ਕੇ ਚੱਕਰ ਕੱਟਦੇ ਹਨ ਅਤੇ ਇਨ੍ਹਾਂ ਦਾ ਚੋਲਾ ਇਸ ਹੁਲਾਰੇ ਵਿਚ ਖਿਲਰਦਾ ਹੈ ਤਾਂ ਇੰਜ ਜਾਪਦਾ ਹੈ ਕਿ ਤੇਜ਼ ਹਵਾ ਵਿਚ ਪਹਾੜਾਂ ਦੇ ਬਿਰਛ ਝੂਮ ਰਹੇ ਹੋਣ। ਇਵੇਂ ਚੱਕਰ ਕੱਟਦੇ ਹੋਏ ਕਈ ਵਾਰੀ ਬਹਿ ਜਾਂਦੇ ਹਨ। ਫੇਰ ਜੋਸ਼ ਵਿਚ ਉਠ ਕੇ 'ਹਾਰੀ ਨਾਟਾ, ਭਾਲਾ ਹਾਏ' ਬੋਲਦੇ ਹਨ। ਇਨ੍ਹਾਂ ਸ਼ਬਦਾਂ ਦੇ ਅਰਥ ਹਨ, 'ਆਉ ਨੱਚੀਏ ਅਸੀਂ ਬੜੇ ਖੁਸ਼ ਹਾਂ।' ਇਹ ਲੋਕ ਵੀ ਨਾਚ ਕਰਦੇ ਹੋਏ ਕਈ ਵਾਰੀ 'ਸ਼ੂ, ਸ਼ੂ' ਦੀ ਅਵਾਜ਼ ਕੱਢਦੇ ਹਨ।

ਗੱਦੀਆਂ ਦੇ ਨਾਚ ਦਾ ਜ਼ਰੂਰੀ ਸਾਜ਼ ਵੀ ਢੋਲ ਹੀ ਹੈ, ਪਰ ਇਸ ਦੇ ਨਾਲ ਸ਼ਹਿਨਾਈ ਬੀਨ, ਢੋਲ, ਦੋਤਾਰਾ, ਬੰਸਰੀ ਆਦਿ ਵੀ ਵਜਾਏ ਜਾਂਦੇ ਹਨ। ਇਨ੍ਹਾਂ ਸਾਜ਼ਾਂ ਵਾਲੇ ਨੱਚਣ ਵਾਲਿਆਂ ਦੇ ਵਿਚਕਾਰ ਨਹੀਂ ਹੁੰਦੇ। ਇਕ ਪਾਸੇ ਖਲੋ ਕੇ ਜਾਂ ਬਹਿ ਕੇ ਸਾਜ਼ ਵਜਾਉਂਦੇ ਹਨ।

## ਗੱਦਣਾਂ ਦਾ ਨਾਚ:

ਤੀਵੀਆਂ ਦੇ ਨਾਚ ਦੀ ਤਕਨੀਕ ਮਰਦਾਂ ਦੇ ਨਾਲ ਮਿਲਦੀ ਹੈ। ਪਰ ਮਰਦਾਂ



Original with:
Kulbir Singh Sidhu IAS Mohali
Digitized by:
Panjab Digital Library

ਦਾ ਨਾਚ ਕੁਝ ਜੋਸ਼ੀਲਾ ਅਤੇ ਅੱਖੜ ਹੁੰਦਾ ਹੈ। ਤੀਵੀਆਂ ਦੇ ਨਾਚ ਵਿੱਚ ਨਜ਼ਾਕਤ ਅਤੇ ਸਰਲਤਾ ਅਧਿਕ ਹੁੰਦੀ ਹੈ। ਉਨ੍ਹਾਂ ਦੀ ਆਵਾਜ਼ ਵੀ ਵਧੇਰੇ ਮਿੱਠੀ ਅਤੇ ਸੁਰੀਲੀ ਹੁੰਦੀ ਹੈ। ਤੀਵੀਆਂ ਵੀ ਨੱਚਣ ਸਮੇਂ ਲੁਗੜੀ ਪੀਂਦੀਆਂ ਹਨ। ਇਹ ਤਾੜੀ ਮਾਰ ਕੇ ਅਤੇ ਚੁਟਕੀ ਵਜਾ ਕੇ, ਹੱਥ ਹਿਲਾ ਕੇ, ਗਾਉਂਦੀਆਂ ਹੋਈਆਂ ਨੱਚਦੀਆਂ ਹਨ। ਪਰ ਇਹ ਨੱਚਦੇ ਸਮੇਂ ਕਈ ਵਾਰੀ ਇੰਨਾ ਝੁਕਦੀਆਂ ਹਨ ਕਿ ਪੈਰਾਂ ਤੀਕ ਹੱਥ ਲਗਦੇ ਹਨ। ਨੱਚਣ ਸਮੇਂ ਜਦੋਂ ਚੱਕਰ ਕੱਟਦੀਆਂ ਹਨ ਤਾਂ ਇਕ ਪੈਰ ਤੇ ਹੁਲਾਰਾ ਲੈ ਕੇ ਅੱਧਾ ਚੱਕਰ ਕੱਟਦੀਆਂ ਹਨ ਅਤੇ ਦੂਜੇ ਹੁਲਾਰੇ ਨਾਲ ਮੁੜ ਓਵੇਂ ਹੀ ਹੋ ਜਾਂਦੀਆਂ ਹਨ। ਕਦੇ ਕਦੇ ਖਲੋ ਕੇ ਪੈਰ ਨੂੰ ਪੱਬਾਂ ਭਾਰ ਪਿੱਛੇ ਮਾਰਦੀਆਂ ਹਨ ਅਤੇ ਫੇਰ ਪੈਰ ਟਿਕਾ ਦੂਜੇ ਪੈਰ ਨੂੰ ਓਵੇਂ ਹੀ ਪੱਬਾਂ ਭਾਰ ਮਾਰਦੀਆਂ ਹਨ।

## ਹਰਿਆਣੇ ਦੇ ਲੋਕ-ਨਾਚ:

**ਫਾਗ:** ਹਰਿਆਣੇ ਦੇ ਇਲਾਕੇ ਵਿੱਚ 'ਫਾਗ' ਇਕ ਮਸ਼ਹੂਰ ਤਿਉਹਾਰ ਹੈ ਜਿਸ ਨੂੰ ਲਗਭਗ ਇਕ ਮਹੀਨਾ ਭਰ ਨਾਚ ਗਾਣੇ ਨਾਲ ਮਨਾਇਆ ਜਾਂਦਾ ਹੈ। ਇਸ ਤਿਉਹਾਰ ਨੂੰ ਪੰਜਾਬੀ ਵਿੱਚ ਹੋਲੀ ਆਖਦੇ ਹਨ। ਪਰ ਹਰਿਆਣਵੀ ਭਾਸ਼ਾ ਵਿੱਚ ਇਹ 'ਧੁਲਹੰਡੀ' ਦੇ ਨਾਂ ਤੇ ਵੀ ਮਸ਼ਹੂਰ ਹੈ ਕਿਉਂਕਿ ਇਸ ਮੌਸਮ ਵਿੱਚ ਬੜੀ ਹਵਾ ਚਲਦੀ ਹੈ ਅਤੇ ਬੜੀ ਧੂੜ ਉਡਦੀ ਹੈ।

ਨੱਚਣ ਸਮੇਂ ਤੀਵੀਆਂ ਇਕ ਘੇਰੇ ਵਿਚ ਬਹਿ ਜਾਂਦੀਆਂ ਹਨ। ਇਨ੍ਹਾਂ ਵਿਚੋਂ ਕੋਈ ਇਕ ਢੋਲਕੀ ਜਾਂ ਘੜਾ ਵਜਾਉਂਦੀ ਹੈ। ਘੜੇ ਦੇ ਮੂੰਹ ਉਤੇ ਰਬੜ ਦੇ ਟੁਕੜੇ ਨੂੰ ਖਿੱਚ ਕੇ ਬੰਨ੍ਹ ਲਿਆ ਜਾਂਦਾ ਹੈ। ਇਕ ਹੱਥ ਘੜੇ ਦੇ ਮੂੰਹ ਉੱਤੇ ਬੰਨ੍ਹੇ ਰਬੜ ਉਤੇ ਮਾਰ ਕੇ ਆਵਾਜ਼ ਕੱਢੀ ਜਾਂਦੀ ਹੈ ਅਤੇ ਦੂਜੀ ਆਵਾਜ਼ ਘੜੇ ਦੇ ਪਾਸੇ ਉਤੇ ਛਾਪਾਂ ਵਾਲੀਆਂ ਉਂਗਲੀਆਂ ਮਾਰ ਕੇ ਕੱਢੀ ਜਾਂਦੀ ਹੈ। ਇਸੇ ਤਾਲ ਤੇ ਗਾਣਾ ਹੁੰਦਾ ਹੈ ਅਤੇ ਮਨਚਲੀਆਂ ਤੀਵੀਆਂ ਉੱਠ ਕੇ ਦੋ ਦੋ ਦੀਆਂ ਜੋੜੀਆਂ ਵਿਚ ਨੱਚਦੀਆਂ ਰਹਿੰਦੀਆਂ ਹਨ। ਕਦੇ ਕਦੇ ਚਾਰ ਚਾਰ ਵੀ ਨੱਚਣ ਲੱਗ ਜਾਂਦੀਆਂ ਹਨ। ਨੱਚਣ ਸਮੇਂ ਪੈਰਾਂ ਦੀ ਧਮਕ ਅਤੇ ਬਾਹਾਂ ਦਾ ਉਲਾਰ ਹੀ ਹੁੰਦਾ ਹੈ। ਭਾਵੇਂ ਵੇਖਣ ਵਾਲੀਆਂ ਕੇਵਲ ਤੀਵੀਆਂ ਹੀ ਹੁੰਦੀਆਂ ਹਨ ਪਰ ਫਿਰ ਵੀ ਘੁੰਡ ਕੱਢ ਕੇ ਨੱਚਣ ਦਾ ਰਿਵਾਜ ਆਮ ਹੈ।

**ਤੀਜ:** ਤੀਜ ਜਾਂ ਸਾਂਵਿਆਂ ਵਾਲੇ ਦਿਨਾਂ ਵਿਚ ਹਰਿਆਣੇ ਦੇ ਇਲਾਕੇ ਵਿਚ 'ਤੀਜ' ਮਨਾਈ ਜਾਂਦੀ ਹੈ। ਪਰ ਤੀਜ ਵਿਚ ਨਾਚ ਦਾ ਅੰਗ ਥੋੜ੍ਹਾ ਹੁੰਦਾ ਹੈ ਅਤੇ ਗਾਣ ਅਤੇ ਪੀਂਘ ਝੂਟਣ ਦਾ ਬਹੁਤਾ ਹੁੰਦਾ ਹੈ। ਨਾਚ ਦੀ ਤਕਨੀਕ ਗਿੱਧੇ ਨਾਲ ਮਿਲਦੀ ਹੈ।

Conclusion



Original with:
Kulbir Singh Sidhu IAS Mohali
Digitized by:
Panjab Digital Library

## ਪੰਜਾਬ ਦੇ ਲੋਕ ਗੀਤ, ਕਿੱਸਾਕਾਰ, ਕਵੀਸ਼ਰ ਤੇ ਗਵੰਤਰੀ:

### ਲੋਕ ਗੀਤ :

ਪੰਜਾਬੀ ਸੱਭਿਆਚਾਰ ਵਿੱਚ ਲੋਕ ਗੀਤਾਂ, ਵਾਰਾਂ ਅਤੇ ਲੋਕ ਗਾਥਾਵਾਂ ਦਾ ਮਹੱਤਵਪੂਰਨ ਸਥਾਨ ਹੈ। ਪੰਜਾਬ ਦੀ ਧਰਤੀ ਨੂੰ ਲੋਕ ਗੀਤਾਂ ਦੀ ਧਰਤੀ ਵੀ ਆਖਿਆ ਗਿਆ ਹੈ। ਦਰਅਸਲ ਸੰਬੰਧਤ ਇਲਾਕੇ ਦੇ ਲੋਕ ਗੀਤ ਹੀ ਉੱਥੋਂ ਦੀ ਸੰਸਕ੍ਰਿਤੀ ਤੇ ਸਭਿਆਚਾਰ ਦਾ ਦਰਪਣ ਹੁੰਦੇ ਹਨ ਜਿਨ੍ਹਾਂ ਰਾਹੀਂ ਉੱਥੋਂ ਦੇ ਇਤਿਹਾਸ ਤੇ ਵਿਕਾਸ ਦੀ ਝਲਕ ਮਿਲਦੀ ਹੈ। ਪੰਜਾਬ ਦੇ ਲੋਕ ਗੀਤ ਪੰਜਾਬੀ ਸਭਿਆਚਾਰ ਨੂੰ ਦਰਸਾਉਂਦੇ ਹੋਏ ਸਮੂਹ ਸੰਸਾਰ ਦੇ ਵਿਅਕਤੀਆਂ ਲਈ ਇੱਕ ਦਰਪਣ ਦਾ ਰੋਲ ਨਿਭਾਉਂਦੇ ਆ ਰਹੇ ਨੇ। ਲੋਕ ਗੀਤ ਜਾਂ ਲੋਕ ਗਾਥਾਵਾਂ ਦੇ ਰਚੇਤਿਆਂ ਨੇ ਅਜਿਹਾ ਕੋਈ ਇਨਸਾਨੀ ਰਿਸ਼ਤਾ ਨਹੀਂ ਛੱਡਿਆ ਜਿਸਦੇ ਬਾਰੇ ਵਰਨਣ ਨਾ ਕੀਤਾ ਹੋਵੇ।

ਕਵੀਆਂ, ਸ਼ਾਇਰਾਂ ਤੇ ਗੀਤਕਾਰਾਂ ਨੇ ਪੰਜਾਬ ਦੀ ਸ਼ਾਨ ਪੰਜਾਬੀ ਸਭਿਆਚਾਰ ਅਤੇ ਆਪਣੇ ਪਿਆਰਿਆਂ ਅਤੇ ਉਨ੍ਹਾਂ ਦੀ ਸੁੰਦਰਤਾ ਦੇ ਇਉਂ ਸੋਹਲੇ ਗਾਏ ਹਨ:

- ਸੋਹਣੇ ਦੇਸਾਂ ਅੰਦਰ ਦੇਸ ਪੰਜਾਬ ਨੀ ਸਈਓ, ਜੀਕਣ ਫੁੱਲਾਂ ਅੰਦਰ ਫੁੱਲ ਗੁਲਾਬ ਨੀ ਸਈਓ।
- ਜਦੋਂ ਸੁੰਦਰਤਾ ਦਰਸ਼ਨ ਦੇਵੇ, ਹਰ ਕੋਈ ਆਪਣੀ ਜਾਣੇ।
  (ਭਾਈ ਵੀਰ ਸਿੰਘ)
- ਵੈਰੀਨਾਗ ਤੇਰਾ ਪਹਿਲਾ ਝਲਕਾ, ਜਦ ਅੱਖੀਆਂ ਵਿਚ ਵਜਦਾ, ਕੁਦਰਤ ਦੇ ਕਾਦਰ ਦਾ ਜਲਵਾ, ਲੈ ਲੈਂਦਾ ਇੱਕ ਸਿਜਦਾ।
- ਸੀਨੇ ਖਿੱਚ ਜਿਨ੍ਹਾਂ ਨੇ ਖਾਧੀ, ਉਹ ਕਰ ਅਰਾਮ ਨਹੀਂ ਬਹਿੰਦੇ, ਨੇਹੁੰ ਵਾਲੇ ਨੈਣਾਂ ਕੀ ਨੀਂਦਰ, ਉਹ ਦਿਨੇ ਰਾਤ ਪਏ ਵਹਿੰਦੇ।
- ਰੱਬਾ ਮੇਰੇ ਪਿਆਰ ਦੀ ਮੰਜ਼ਿਲ, ਪੂਰੀ ਕਦੇ ਨਾ ਹੋਵੇ। (ਪ੍ਰੋ:ਮੋਹਣ ਸਿੰਘ)
- ਸੁੱਤਾ ਹੈ ਤਾਂ ਜਾਗ ਪੂਰਨਾ, ਮਾਇਆ ਸੀਟੀਆਂ ਮਾਰੇ। (ਪ੍ਰੋ:ਪੂਰਨ ਸਿੰਘ)

ਪੰਜਾਬੀ ਲੋਕ ਗੀਤਾਂ, ਟੱਪਿਆਂ, ਬੁਝਾਰਤਾਂ ਤੇ ਟੋਟਕਿਆਂ ਦੀਆਂ ਕੁਝ ਕੁ ਵੰਨਗੀਆਂ ਇਸ ਤਰ੍ਹਾਂ ਹਨ:-

- ਭੈਣਾਂ ਵਰਗਾ ਸਾਕ ਨਾ ਕੋਈ, ਟੁੱਟ ਕੇ ਨਾ ਬਹਿਜੀਂ ਵੀਰਨਾ
- ਲੋਰੀਆਂ ਵੇ ਲੋਰੀਆਂ, ਲੈ-ਲੈ ਕਾਕਾ ਲੋਰੀਆਂ
  ਇੱਕ ਲੋਰੀ ਤੇਰੀ ਮਾਸੀ ਦੁਆਵੇ, ਮਾਤਾ ਵੰਡੇ ਗੁੜ ਦੀਆਂ ਬੋਰੀਆਂ
  ਲੋਰੀਆਂ ਵੇ ਲੋਰੀਆਂ, ਲੈ-ਲੈ ਕਾਕਾ ਲੋਰੀਆਂ



Original with:
Kulbir Singh Sidhu IAS Mohali
Digitized by:
Panjab Digital Library

ਇੱਕ ਲੋਰੀ ਤੇਰੀ ਭੂਆ ਦੁਆਵੇ, ਮਾਤਾ ਵੰਡੇ ਗੁੜ ਦੀਆਂ ਬੋਰੀਆਂ।

- ਮੇਰਾ ਦਿਓਰ ਬੜਾ ਟੁੱਟ ਪੈਣਾ, ਹੱਸਦੀ ਦੇ ਦੰਦ ਗਿਣਦਾ
- ਛੜੇ ਜੇਠ ਨੂੰ ਲੱਸੀ ਨਹੀਂ ਦੇਣੀ, ਕਿ ਦਿਓਰ ਭਾਵੇਂ ਮੱਝ ਚੁੰਘ-ਜੇ
- ਮਿੱਤਰਾਂ ਦੀ ਲੂਣ ਦੀ ਡਲੀ/ ਨੀ ਤੂੰ ਮਿਸ਼ਰੀ ਬਰੋਬਰ ਜਾਣੀ/ ਨੀ ਮਿੱਤਰਾਂ ਦੀ ਗੜਵੀ ਦਾ/ ਮਿੱਠਾ ਸ਼ਰਬਤ ਵਰਗਾ ਪਾਣੀ।
- ਕਦੋਂ ਘਰ ਤੂੰ ਆਣ ਕੇ/ ਸਾਡੇ ਵਿਹੜੇ ਵਿੱਚ ਵੰਡਣੇ ਨੇ ਹਾਸੇ/ ਮੰਜੀ ਡਾਹ ਕੇ ਛਾਂਵੇਂ ਬੈਠ ਜਾ/ ਮੈਂ ਨਿਮ ਤੋਂ ਦੀ ਵਾਰਨੇ ਪਤਾਸੇ।
- ਵਿਹੜੇ ਵੜਦਾ ਖਬਰ ਨਹੀਂ ਕਰਦਾ/ ਬਾਪੂ ਗਲ ਟੱਲ ਪਾ ਦਿਓ।
- ਕੋਰੀ ਕੋਰੀ ਕੂੰਡੀ ਵਿਚ ਮਿਰਚਾਂ ਮੈਂ ਰਗੜਾਂ/ ਸਹੁਰੇ ਦੀਆਂ ਅੱਖਾਂ ਵਿਚ ਪਾ ਦੇਨੀ ਆਂ/ ਘੁੰਡ ਕੱਢਣੇ ਦੀ ਅਲਖ ਮੁਕਾ ਦੇਨੀ ਆਂ।
- ਸਹੁਰਾ ਜੀ ਇਕ ਅਰਜ਼ ਕਰੇਂਦੀ/ ਅਰਜ਼ ਕਰੇਂਦੀ ਤੇਰੀ ਦਾੜ੍ਹੀ ਨੂੰ/ ਅੱਡ ਕਰਦੇ ਆਉਂਦੀ ਹਾੜ੍ਹੀ ਨੂੰ।
- ਜਿਸ ਪੱਤਣ ਅੱਜ ਪਾਣੀ ਵਗਦਾ ਫੇਰ ਨਾ ਲੰਘਣਾ ਭਲਕੇ/ ਬੇੜੀ ਦਾ ਪੂਰ ਤ੍ਰਿੰਞਣ ਦੀਆਂ ਕੁੜੀਆਂ ਸਦਾ ਨਾ ਬੈਠਣ ਰਲ ਕੇ।
- ਚੜ੍ਹੀ ਪੀਂਘ ਦੇ ਹੁਲਾਰੇ ਨਾਲਾ ਗਾਵਾਂ/ ਵੇ ਇਕ ਵਾਰੀ ਆਜਾ ਹਾਣੀਆ।
- ਪੀਂਘ ਤੇਰੇ ਵੇ ਆਸਰੇ ਪਾਈ/ ਵੇ ਇਕ ਝੂਟਾ ਦੇ ਜਾ ਹਾਣੀਆਂ।
- ਸਾਉਣ ਮਹੀਨਾ ਦਿਨ ਤੀਆਂ ਦੇ/ਸਭੇ ਸਹੇਲੀਆਂ ਆਈਆਂ/ਭਿੱਜ ਗਈ ਰੂਹ ਮਿੱਤਰਾ/ਸ਼ਾਮ ਘਟਾ ਚੜ੍ਹ ਆਈਆਂ।
- ਤੇਰੀ ਮੱਤ ਕਿਉਂ ਗੱਭਰੂਆ ਮਾਰੀ, ਵੇ ਤੀਆਂ ਵਿੱਚ ਲੈਣ ਆ ਗਿਆ।
- ਇੱਕ ਸਾਉਣ ਮਹੀਨਾ/ਰੁੱਤ ਪਿਆਰ ਦੀ/ਯਾਦ ਮੱਲੋ ਮੱਲੀ ਆ ਗਈ/ਸੋਹਣੇ ਯਾਰ ਦੀ/ਨੀ ਕੁੜੀਆਂ 'ਚ ਗੱਲ ਛਿੜ ਗਈ/ਜਦੋਂ ਪੀਂਘ ਦੇ ਹੁਲਾਰੇ ਨਾਲ ਸੋਹਣਿਆਂ/ਵੇ ਪੱਤਿਆਂ ਨਾਲ ਹਿੱਕ ਭਿੜ ਗਈ।
- ਤੇਰਾ ਵਿਛੋੜਾ ਮਹਿਰਮਾ ਵੇ/ ਮੈਨੂੰ ਵੱਢ-ਵੱਢ ਖਾਂਦਾ/ ਤੇਰੀ ਦੋ ਟਕਿਆਂ ਦੀ ਨੌਕਰੀ/ ਮੇਰਾ ਲੱਖਾਂ ਦਾ ਸਾਵਣ ਜਾਂਦਾ।
- ਸਾਉਣ ਮਹੀਨਾ ਪੀਂਘ ਪਿਆਰ ਦੀ ਝੂਟੇ ਕੁੜੀ ਕੁਆਰੀ/ ਰੰਗ ਗੁਲਾਬੀ ਚੋਅ-ਚੋਅ ਪੈਂਦਾ, ਕੁੜਤੀ ਭਿੱਜ ਗਈ ਸਾਰੀ।



*Original with:*
Kulbir Singh Sidhu IAS Mohali
*Digitized by:*
Panjab Digital Library

- ਕਦੇ ਹੱਸ ਵੇ ਮਨਾਂ, ਕਦੇ ਖੇਡ ਵੇ ਮਨਾਂ/ ਇਸ ਜੱਗ 'ਤੇ ਨੀ ਆਉਣਾ ਫੇਰ-ਫੇਰ ਵੇ ਮਨਾ।
- ਵੇ ਤੀਆਂ ਦਾ ਮਹੀਨਾ ਢੋਲਣਾ, ਪੇਕੀਂ ਘੱਲ ਦੇ ਸਵੇਰ ਵਾਲੀ ਲਾਰੀ।
- ਸਾਉਣ ਦਾ ਮਹੀਨਾ ਬਾਗਾਂ ਵਿਚ ਬੋਲਣ ਮੋਰ ਵੇ/ ਜਾਹ ਮੈਂ ਨਹੀਂ ਸਹੁਰੇ ਜਾਣਾ ਗੱਡੀ ਨੂੰ ਖਾਲੀ ਮੋੜ ਕੇ।
- ਸਾਉਣ ਮਹੀਨਾ ਦਿਨ ਤੀਆਂ ਦੇ, ਨਿਕਲੀ ਪੂੜੇ ਖਾ ਕੇ/ ਪਹਿਨ ਪੱਚਰ ਕੇ ਚੜ੍ਹਗੀ ਪੀਂਘ 'ਤੇ, ਡਿੱਗ ਪਈ ਹੁਲਾਰਾ ਖਾ ਕੇ/ ਬੋਚੀਂ ਵੇ ਜੀਜਾ, ਘਰ ਦੀ ਨਾਰ ਬਣਾ ਕੇ।
- ਵੇ ਤੀਆਂ ਨੂੰ ਲਵਾਉਣ ਵਾਲਿਆ, ਤੇਰਾ ਹੋਵੇ ਸੁਰਗਾਂ ਵਿਚ ਵਾਸਾ।
- ਮਹਿੰਦੀ ਮਹਿੰਦੀ ਹਰ ਕੋਈ ਕਹਿੰਦਾ, ਮਹਿੰਦੀ ਬਾਗ ਵਿਚ ਰਹਿੰਦੀ/ ਬੋਲ ਸ਼ਰੀਕਾਂ ਦੇ, ਮੈਂ ਨਾ ਬਾਬਲਾ ਸਹਿੰਦੀ।
- ਮੈਂ ਤਾਂ ਜੇਠ ਨੂੰ ਜੀ ਜੀ ਕਹਿੰਦੀ, ਮੈਨੂੰ ਕਹਿੰਦਾ ਫੋਟ/ ਜੇਠ ਨੂੰ ਅੱਗ ਲੱਗ ਜੇ, ਸਣੇ ਪਜਾਮੇ ਕੋਟ।
- ਜੇਠ ਨੇ ਜਠਾਣੀ ਕੁਟੀ; ਐਨੀ ਕੁੜਤੀ ਪਾੜਤੀ!
- ਸੱਸ ਕੁੱਟਣੀ ਸੰਦੂਕਾਂ ਓਹਲੇ; ਨਿੰਮ ਦਾ ਘੜਾਦੇ ਘੋਟਣਾ।
- ਦੋ ਪਤਰ ਅਨਾਰਾਂ ਦੇ, ਇਕ ਵਾਰੀ ਮਿਲ ਮਾਹੀਆ, ਦੁਖ ਟੁਟਣ ਬਿਮਾਰਾਂ ਦੇ।
- ਜਠੇਰੇ ਪੂਜਣ ਆਈ ਆਂ/ ਜਠੇਰੇ ਪੂਜਣ ਆਈ ਆਂ/ ਨੀ ਤੂੰ ਜਠੇਰੇ ਪੂਜਣ ਆਈ ਐਂ/ ਕੀ ਕੁਝ ਚੜਾਣ ਨੂੰ ਵੀ ਕੁਝ ਲੈ ਕੇ ਆਈ ਐਂ? ਨੀ ਲਿਆਈ ਆਂ/ ਨੀ ਲਿਆਈ ਆਂ/ ਨੀ ਕੀ ਲੈ ਕੇ ਆਈ ਐਂ/ ਇਕ ਚਿੱਟੀ ਦਾੜ੍ਹੀ ਵਾਲਾ ਬੋਕ/ ਜੀਹਦੇ ਤੋਂ ਡਰਦੇ ਨੇ ਲੋਕ/ ਨੀ ਉਹ ਕੌਣ ਐ/ ਨੀ ਉਹ ਆ ਮੇਰਾ ਸੌਹਰਾ/ ਨੀ ਕੱਲਾ ਸੌਹਰਾ ਈ ਲਿਆਈ ਐਂ/ ਕੀ ਕੁਝ ਹੋਰ ਵੀ ਲਿਆਈ ਐਂ/ ਨੀ ਲਿਆਈ ਆਂ/ ਨੀ ਲਿਆਈ ਆਂ/ ਕੀ ਲੈ ਕੇ ਆਈ ਐਂ/ ਨੀ ਇਕ ਸਿਰ ਮੁੰਨੀ ਭੇਡ/ ਜੀਹਨੂੰ ਰੱਖਾਂ ਜੁੱਤੀ ਹੇਠ/ ਨੀ ਉਹ ਕੌਣ ਐ/ ਨੀ ਉਹ ਆ ਮੇਰੀ ਸੱਸ/ ਸੁਖ ਰੱਖਿਓ ਜਠੇਰਿਓ ਮੇਰੀ/ ਸੱਸ ਪੂਜ ਚੱਲੀ ਆਂ/ ਤੇ ਸੌਹਰਾ ਪੂਜ ਚੱਲੀ ਆਂ/ ਸੱਸ ਲਾਊਗੀ ਧੂਫਾਂ ਤੇ/ ਸੌਹਰਾ ਵਜਾਊ ਟੱਲੀਆਂ/ ਸੁਖ ਰੱਖਿਓ ਜਠੇਰਿਓ ਮੇਰੀ।



Original with:
Kulbir Singh Sidhu IAS Mohali
Digitized by:
Panjab Digital Library

ਕਰਨੈਲ ਸਿੰਘ ਪਾਰਸ ਦੀਆਂ ਵੰਨਗੀ ਮਾਤਰ ਦੋ ਬੋਲੀਆਂ ਨਾਯਾਬ ਸੁਗਾਤ ਵਜੋਂ ਪਾਠਕਾਂ ਨੂੰ ਭੇਂਟ :

- ਨੀਵੀਂ ਧੌਣ ਕਸੀਦਾ ਕੱਢਦੀ ਨੀ ਡੁੱਬ ਜਾਣੀਏ,
  ਤੂੰ ਹੋਰ ਕਿਤੇ ਚਿੱਤ ਹੋਰ।
  ਤੂੰ ਗਿਣ ਗਿਣ ਪਾਵੇ ਬੂਟੀਆਂ, ਉਤੇ ਤਿਲੀਅਰ ਤੋਤੇ ਮੋਰ।
  ਜਦੋਂ ਤਿਲੀਅਰ ਤੋਤੇ ਬੋਲਦੇ ਤੇ ਬਾਗੀ ਪੈਂਦਾ ਸ਼ੋਰ।
- ਅੱਲੜ ਉਮਰ ਨਿਆਣੀ ਬੈਠੀ ਵਿਹੜੇ ਬਾਬਲ ਦੇ,
  ਨੀਵੀਂ ਧੌਣ ਕਸੀਦਾ ਕੱਢਦੀ ਕੁੜੀ ਕੁਆਰੀ।
  ਨਿਉਂ ਨਿਉਂ ਕੇ ਸੋਹਣੇ ਤੰਦ ਤੱਕਲੇ ਦੇ ਪਾਉਂਦੀ ਐ,
  ਰੀਝਾਂ ਲਾ ਲਾ ਕੱਢਦੀ ਸ਼ਗਨਾਂ ਦੀ ਫੁਲਕਾਰੀ।
- ਸਿੰਘ ਸਭੀਆਂ ਬਾਰੇ ਪੰਜਾਬੀ ਲੋਕ-ਗੀਤਾਂ ਵਿਚ ਪੰਜਾਬੀ ਸੁਭਾਅ ਅਨੁਸਾਰ ਇਕ ਵਿਅੰਗ ਵੀ ਝਲਕ ਮਾਰਦਾ ਹੈ:
  ਜਦ ਮੁਕ ਗਏ ਘੜੇ 'ਚੋਂ ਦਾਣੇ, ਬਣ ਗਏ ਸਿੰਘ ਸਭੀਏ।
- ਰੱਬ ਫਿਰਦਾ ਧੰਨੇ ਦੇ ਖੁਰ ਵੱਢਦਾ, ਉਹਨੇ ਕਿਹੜਾ ਕੱਛ ਪਾਈ ਸੀ।
- ਹੀਰਿਆ ਹਰਨਾ ਬਾਗੀਂ ਚਰਨਾ/ਤੇਰੇ ਸਿੰਗਾਂ 'ਤੇ ਕੀ ਕੁਝ ਲਿਖਿਆ/ਤਿੱਤਰ 'ਤੇ ਮੁਰਗਾਈਆਂ/ ਅੱਗੇ ਟੱਪਦਾ ਕੰਧਾਂ ਕੋਠੇ/ਹੁਣ ਨਾ ਟੱਪਦਾ ਖਾਈਆਂ/ਖਾਈ ਟੱਪਣ ਲੱਗੇ ਦੇ ਲੱਗਿਆ ਕੰਡਾ/ਬੈਠਾ ਦੇਵੇਂ ਦੁਹਾਈਆਂ/ਮਾਸ ਮਾਸ ਤੇਰਾ ਕੁੱਤਿਆਂ ਨੇ ਖਾਧਾ/ਹੱਡੀਆਂ ਰਾਖ ਰਲਾਈਆਂ/ਜਿਓਣੇ ਮੌੜ ਦੀਆਂ/ਸੱਤ ਰੰਗੀਆਂ ਭਰਜਾਈਆਂ।
- ਪਿੰਡਾਂ ਵਿਚੋਂ ਪਿੰਡ ਸੁਣੀਂਦਾ/ਪਿੰਡ ਸੁਣੀਂਦਾ ਰੂੜਾ/ਰੂੜੇ ਦੀ ਇਕ ਨਾਰ ਸੁਣੇਂਦੀ/ਕਰਦੀ ਗੋਹਾ ਕੂੜਾ/ਹੱਥੀਂ ਉਹਦੇ ਛਾਪਾਂ ਛੱਲੇ/ਬਾਹੀਂ ਉਹਦੇ ਚੂੜਾ/ਰਾਤੀਂ ਰੋਂਦੀ ਦਾ/ਭਿੱਜ ਗਿਆ ਲਾਲ ਪੰਘੂੜਾ।
- ਆਰੀ ਆਰੀ/ਹੇਠ ਬਰੋਟੇ ਦੇ/ਦਾਤਨ ਕਰੇ ਕੁਆਰੀ/ਦਾਤਨ ਕਿਓਂ ਕਰਦੀ/ਚਿੱਟੇ ਦੰਦ ਰੱਖਣ ਦੀ ਮਾਰੀ/ਚਿੱਟੇ ਦੰਦ ਕਿਉਂ ਰੱਖਦੀ/ਸੋਹਣੀ ਲੱਗਣ ਦੀ ਮਾਰੀ/ਸੋਹਣੀ ਕਿਓਂ ਬਣਦੀ/ਯਾਰੀ ਲਾਉਣ ਦੀ ਮਾਰੀ/ਸੁਣ ਲੈ ਕੰਨ ਕਰਕੇ/ਮੈਂ ਤੇਰਾ ਭੌਰ ਸਰਕਾਰੀ।
- ਘਰ ਨੀ ਟੋਲਦੀਆਂ, ਵਰ ਨਹੀਂ ਟੋਲਦੀਆਂ/ਬਦਲੇ ਖੋਰੀਆਂ ਮਾਵਾਂ/ਬੁਡੜੇ ਜਿਹੇ ਨਾਲ ਵਿਆਹ ਕਰ ਦਿੰਦੀਆਂ/ਚਾਰ ਕੁ ਦੇ ਕੇ ਲਾਵਾਂ/ਬਹਿਕੇ ਪਟੜੇ 'ਤੇ/ਵੈਣ ਬੁੜ੍ਹੇ ਦੇ ਪਾਵਾਂ।



*Original with:*
Kulbir Singh Sidhu IAS Mohali
*Digitized by:*
Panjab Digital Library

- ਉਚਾ ਬੁਰਜ ਲਾਹੌਰ ਦਾ /ਕਿਤ ਵਿਧ ਦੀਵਾ ਧਰੀਏ/ਨਾਰ ਬੇਗਾਨੀ ਆਦਰ ਥੋੜਾ/ਗਲ ਲੱਗ ਕੇ ਨਾ ਮਰੀਏ।
- ਉਚਾ ਬੁਰਜ ਬਰਾਬਰ ਮੋਰੀ/ਦੀਵਾ ਕਿਤ ਵਿਧ ਧਰੀਏ/ਚਾਰੇ ਨੈਣ ਕਟਾ ਵੱਢ ਹੋਗੇ/ਹਾਮੀ ਕੀਹਦੀ ਭਰੀਏ।
- ਨਾਰ ਬੇਗਾਨੀ ਦੀ ਬਾਂਹ ਨਾ ਮੂਰਖਾ ਫੜੀਏ।
- ਬੋਲੀ ਪਾਈਏ ਤਾਂ ਬੋਲੀ ਪਾਈਏ ਲਲਕਾਰ ਕੇ/ਆਸ਼ਕਾਂ ਦਾ ਦਿਲ ਤੋੜ ਜਾਈਏ ਅੱਡੀ ਮਾਰ ਕੇ।
- ਬੋਲੀ ਪਾਈਏ ਤਾਂ ਕਰੀਏ ਨਾ ਗਿਟ ਮਿਟ ਜੀ/ਬੋਲੀ ਸਿਧੀ ਮਾਰੀਏ ਛੜੇ ਦੀ ਹਿਕ ਵਿਚ ਜੀ।
- ਮੇਰੇ ਨਿਤ ਦਿਆ ਸ਼ਰਾਬੀਆ ਯਾਰਾ/ਲਿਆ ਮੈਂ ਤੇਰੇ ਕੇਸ ਬੰਨ ਦਿਆਂ।
- ਲਿਆ ਦਿਓਰਾ ਤੇਰਾ ਕੁੜਤਾ ਧੋ ਦਿਆਂ, ਪਾ ਕੇ ਕਲਮੀ ਸ਼ੋਰਾ/ਵਿਚ ਭਰਜਾਈਆਂ ਦੇ, ਬੋਲ ਕਲਹਿਰੀ ਮੋਰਾ।
- ਘਰ ਭੁੱਲਗੀ ਮੋੜ ਤੇ ਆ ਕੇ/ਲੰਮੀ ਸੀਟੀ ਮਾਰ ਮਿੱਤਰਾ।
- ਦੀਵਾ ਬਾਲ ਕੇ ਬਨੇਰੇ ਤੇ ਰੱਖ ਨੀਂ ਆਂ/ਕਿਤੇ ਘਰ ਭੁਲ ਨਾ ਜਾਏ ਚੰਨ ਮੇਰਾ।
- ਬਾਝ ਨਸੀਬਾਂ ਦੇ, ਘੁੱਟ ਕੇ ਜੱਫੀ ਨਾ ਪੈਂਦੀ।
- ਨਿਤ ਖੈਰ ਮੰਗਾ ਸੋਹਣਿਆਂ ਮੈਂ ਤੇਰੀ, ਦੁਆ ਨਾ ਕੋਈ ਹੋਰ ਮੰਗਦੀ।
- ਛੱਪੜੀ 'ਜ ਤਰਦਾ ਏ ਅੰਬ ਮਾਹੀਆ/ਲੋਕਾਂ ਦੀਆਂ ਰੋਣ ਅੱਖੀਆਂ, ਸਾਡਾ ਰੋਂਦਾ ਏ ਦਿਲ ਮਾਹੀਆ।
- ਨਿਤ-ਨਿਤ ਨੀ ਬਜਾਰੇ ਆਉਣਾ, ਆ ਜਾ ਖਾ ਲੈ ਨਾਸ਼ਪਾਤੀਆਂ।
- ਲਹਿੰਗਾ ਰੰਗ ਦੇ ਲਲਾਰੀਆ ਮੇਰਾ/ਮਿੱਤਰਾਂ ਦੀ ਪੱਗ ਵਰਗਾ।
- ਜੁੱਤੀ ਖੱਲ ਦੀ ਮਰੋੜਾ ਨਹੀਂ ਝੱਲਦੀ/ ਜ਼ੋਰ ਜਵਾਨੀ ਦਾ।
- ਲੋਟਣ ਮਿੱਤਰਾਂ ਨੇ ਦਿੱਤੇ/ਨਾਂ ਵੱਜਦਾ ਬਾਬਲਾ ਤੇਰਾ।
- ਤੇਰੇ ਲੌਂਗ ਦਾ ਪਿਆ ਲਿਸ਼ਕਾਰਾ/ਹਾਲੀਆਂ ਨੇ ਹਲ ਡੱਕ ਲਏ।
- ਨਿਗ੍ਹਾ ਮਾਰਦਾ ਆਈਂ ਵੇ, ਮੇਰਾ ਲੌਂਗ ਗਵਾਚਾ।
- ਜੀਜਾ ਵਾਰਦੇ ਦੁਆਨੀ ਖੋਟੀ, ਗਿੱਧੇ ਵਿਚ ਤੇਰੀ ਸਾਲੀ ਨੱਚਦੀ।



Original with:
Kulbir Singh Sidhu IAS Mohali
Digitized by:
Panjab Digital Library

Done Added in ਜਟਾਂ ਦੇ ਲਤੀਫ਼ੇ

ਜੱਟ ਦੀ ਖਸਲਤ, ਸੁਭਾਅ ਤੇ ਉਸ ਦੀ ਪ੍ਰਵਿਰਤੀ ਬਾਰੇ ਲੋਕ ਬੋਲੀਆਂ ਤੇ ਅਖਾਣ ਕੁਲ ਸੰਸਾਰ ਵਿਚ ਮਸ਼ਹੂਰ ਹਨ। ਜੱਟ ਧਰਤੀ ਮਾਂ ਦਾ ਜਾਇਆ ਹੈ। ਧਰਤੀ ਦਾ ਸਪੂਤ ਹੋਣ ਕਰਕੇ ਇਹ ਅੰਨਦਾਤਾ ਵੀ ਹੈ, ਮਾਂ ਦੀ ਮਮਤਾ ਵੀ ਰੱਖਦਾ ਹੈ। ਕਿਤੇ-ਕਿਤੇ ਇਹ ਵੀ ਧਰਤੀ ਵਾਂਗੂੰ ਕਠੋਰ ਵੀ ਹੈ। ਪਰ ਬਹੁਤਾ ਤਬੀਅਤ ਵਜੋਂ ਇਹ ਹਾਸਿਆਂ-ਖੇਡਿਆਂ ਦਾ ਮਾਲਕ ਖੁਸ਼ਹਾਲੀ ਦੀ ਵਿਸ਼ਾਲਤਾ ਨਾਲ ਨਿਆਣਿਆਂ ਵਾਂਗੂੰ ਆਪਣੀ ਕਿਸਮਤ ਦੇ ਕਲੀ-ਜੋਟੇ ਦੀਆਂ ਗੋਟੀਆਂ ਖੇਡਦਾ ਫਿਰਦਾ ਹੈ। ਧਰਤੀ ਤੋਂ ਪ੍ਰਾਪਤ ਹੋਈ ਸਾਦ-ਮੁਰਾਦਾ ਜ਼ਿੰਦਗੀ ਅਤੇ ਦਿਲ ਦੀ ਵਿਸ਼ਾਲਤਾ ਕਰਕੇ ਸ਼ਿਵ ਭਗਵਾਨ ਤੋਂ ਲੈ ਕੇ ਹੁਣ ਤੱਕ ਇਸ ਦੇ ਖੁਲ੍ਹੇ-ਡੁੱਲੇ ਸੁਭਾਅ ਬਾਰੇ ਅਖਾਣ ਤੇ ਲੋਕ ਬੋਲੀਆਂ ਪ੍ਰਚਲਿਤ ਹਨ। ਕਹਿੰਦੇ ਹਨ ਕਿ ਇੱਕ ਵਾਰੀ ਪਾਰਵਤੀ ਨੇ ਸ਼ਿਵ ਜੀ ਨੂੰ ਪੁੱਛਿਆ ਕਿ ਮੈਂ ਜੱਟ ਦੇ ਜੀਵਨ ਬਾਰੇ ਜਾਨਣ ਲਈ ਕਿਸੇ ਜੱਟ ਨਾਲ ਗੱਲ ਕਰਨੀ ਹੈ ਤਾਂ ਸ਼ਿਵ ਜੀ ਨੇ ਉਸ ਨੂੰ ਸਲਾਹ ਦਿੱਤੀ ਕਿ ਤੂੰ ਮੈਥੋਂ ਹੀ ਪੁੱਛ ਲੈ। ਤੂੰ ਇਸ ਜੱਟ ਬਾਵੇ ਤੋਂ ਪੁੱਛ ਕੇ ਕੀ ਲੈਣਾ? ਮੁੱਕਦੀ ਗੱਲ ਕਿ ਪਾਰਵਤੀ ਨੇ ਜਿੱਦ ਕੀਤੀ ਤਾਂ ਸ਼ਿਵ ਜੀ ਨੇ ਪਾਰਵਤੀ ਨਾਲ ਕਿਸੇ ਜੱਟ ਦੀ ਗੱਲਬਾਤ ਕਰਵਾ ਦਿੱਤੀ ਤਾਂ ਜੱਟ ਭੋਲੇ ਨਾਥ ਤੇ ਮਾਂ ਪਾਰਵਤੀ ਨਾਲ ਹੀ ਮਖੌਲਾਂ ਵਿੱਚ ਪੈ ਗਿਆ। ਜਿਥੋਂ ਗੱਲ ਪ੍ਰਚਲਿਤ ਹੋਈ ਕਿ "ਜੱਟ ਮੁਸ਼ਖਰਾ ਮਾਂ ਨਾਲ ਮਖੌਲਾਂ।" ਇਸ ਤਰ੍ਹਾਂ ਹੀ ਕੋਈ ਬੰਗਾਲੀ ਜੱਟ ਨੂੰ ਪੁੱਛ ਬੈਠਾ ਕਿ ਇੰਨੀਆਂ ਰੋਟੀਆਂ ਤੂੰ ਖਾ ਲਈਆਂ ਹਨ। ਤੇਰੀ ਭੁੱਖ ਅਜੇ ਵੀ ਨਹੀਂ ਮਿਟੀ। ਜੱਟ ਬੰਗਾਲੀ ਨੂੰ ਕਹਿਣ ਲੱਗਾ ਕਿ ਮੈਨੂੰ ਰੋਟੀਆਂ ਦਾ ਹਿਸਾਬ ਮੁਕਾ ਲੈਣ ਦੇ; ਮੈਂ ਬਾਦ ਵਿਚ ਤੈਨੂੰ ਵੀ ਖਾਵਾਂਗਾ। ਜੱਟ ਦੀ ਜੂਨ ਬਾਰੇ ਜਿੱਥੇ ਦੁਨੀਆਂ ਨੇ ਜੱਟ ਨੂੰ ਅੰਨਦਾਤਾ ਸਮਝਦੇ ਹੋਏ ਇਸ ਦੀ ਸਿਫਤ-ਸਲਾਹ ਕੀਤੀ ਤੇ ਉਥੇ ਇਸ ਦੀ ਮਿਹਨਤ-ਮੁਸ਼ੱਕਤ ਭਰੀ ਜ਼ਿੰਦਗੀ ਬਾਰੇ ਕਹੀ ਗਈ ਹੈ ਕਿ "ਜੱਟਾ ਤੇਰੀ ਜੂਨ ਬੁਰੀ, ਹੱਲ ਛੱਡ ਚਰ੍ਹੀ ਨੂੰ ਜਾਣਾ।" ਕਕਰੀਲੀਆਂ ਰਾਤਾਂ ਵਿਚ ਇਹ ਕਣਕਾਂ ਨੂੰ ਪਾਣੀ ਲਾਉਂਦਾ ਫਿਰਦਾ ਹੈ। ਜੱਟ ਹਾੜ ਦੀ ਅੰਗਿਆਰਿਆਂ ਵਾਂਗੂੰ ਤਪਦੀ ਰੁੱਤ ਵਿਚ ਵਾਢੀ ਕਰਦਾ ਫਿਰਦਾ ਹੈ। ਕੋਈ ਵੀ ਰੁੱਤ ਹੋਵੇ ਖੇਤਾਂ ਵਿਚ ਇਹ ਦਿਨ-ਰਾਤ ਸੱਪ-ਸਲੂਤੀਆਂ ਦੇ ਨਾਲ ਰਹਿੰਦਾ ਕਦੇ ਉਨ੍ਹਾਂ ਦੇ ਜ਼ਹਿਰੀ ਡੰਗ ਖਾਂਦਾ ਹੈ ਤੇ ਕਦੇ ਉਨ੍ਹਾਂ ਦੇ ਸਿਰ ਮਿੱਧਦਾ ਫਿਰਦਾ ਹੈ। ਸਾਉਣ ਭਾਦੋਂ ਦੇ ਹੁੰਮਸ ਤੇ ਹੁਸੜ ਭਰੇ ਮੌਸਮ ਵਿਚ ਇਹ ਫਸਲਾਂ ਨੂੰ ਗੋਡੀ ਪਾਉਂਦਾ ਹੈ ਤਾਂ ਦੁਨੀਆਂ ਮੰਨਦੀ ਹੈ ਕਿ ਇੰਨਾ ਸਖਤ ਕੰਮ ਸਿਰਫ ਜੱਟ ਹੀ ਕਰ ਸਕਦਾ ਹੈ। ਇਹ ਕਿਸੇ ਹੋਰ ਕੌਮ ਦੇ ਬਸ ਦੀ ਗੱਲ ਨਹੀਂ। ਇਸ ਬਾਰੇ ਲੋਕ ਕਥਾ ਪ੍ਰਸਿੱਧ ਹੈ ਕਿ 'ਭਾਦੋਂ ਦਾ ਭਜਾਇਆ ਜੱਟ ਸਾਧ ਬਣ ਜਾਂਦਾ ਹੈ।' ਕਹਿੰਦੇ ਹਨ ਇੱਕ ਵਾਰੀ ਭਾਦੋਂ ਦੀ ਹੁੰਮਸ ਤੋਂ ਭੱਜ ਕੇ ਸਾਧ ਬਣ ਗਿਆ। ਉਧਰੋਂ ਘਰਵਾਲੀ ਨੇ ਘਰ ਆਉਂਦੇ ਨੂੰ ਜੁੱਤੀ ਲਾਹ ਲਈ ਕਿ ਜੇ ਤੂੰ ਕਮਾਈ ਨਹੀਂ ਕਰੇਂਗਾ ਤਾਂ ਜੁਆਕ ਕਿੱਥੋਂ ਜਾਣਗੇ। ਜੱਟ ਖੇਤੋਂ ਭੱਜਿਆ ਘਰ ਆਇਆ ਤੇ ਘਰਵਾਲੀ ਤੋਂ ਡਰਦਾ ਭੱਜਿਆ



Original with:
Kulbir Singh Sidhu IAS Mohali
Digitized by:
Panjab Digital Library

ਘਰ-ਬਾਰ ਤੇ ਪਿੰਡ ਛੱਡ ਗਿਆ। ਬਾਹਰੀਂ ਸਾਲੀਂ ਦੇਵਨੇਤ ਜੱਟ ਆਪਣੇ ਪਿੰਡ ਆ ਗਿਆ ਤਾਂ ਕੀ ਦੇਖਦਾ ਹੈ ਕਿ ਦੀਵਾਨ ਵਿਚ ਉਸ ਦੀ ਘਰਵਾਲੀ ਵੀ ਬੈਠੀ ਹੈ। ਸਾਧ ਹੋਏ ਜੱਟ ਨੂੰ ਫੇਰ ਆਪਣੇ ਘਰ ਦਾ ਵੈਰਾਗ ਤੇ ਮੋਹ ਜਾਗਿਆ। ਤਦ ਸਾਧ ਬਣੇ ਜੱਟ ਨੇ ਆਪਣੇ ਦੋਤਾਰੇ ਤੇ ਧਾਰਨਾ ਨਾਲ ਗਾਉਣਾ ਸ਼ੁਰੂ ਕੀਤਾ:- "ਰੋਸੇ ਘੋਸੇ ਉਮਰ ਗੁਆ ਲਈ, ਵਿਚ ਦੁੱਖਾਂ ਦੇ ਜ਼ਿੰਦਗੀ ਪਾ ਲੀ/ ਕਰਤਾਰੋ ਤੋਂ ਝਾਕ ਨੀ, ਦੋਤਾਰਾ ਖੰਮਣੀਆਂ ਵਾਲਾ" ਭਾਵ ਜੱਟ ਨੇ ਤਰੀਕੇ ਨਾਲ ਆਪਣੀ ਪਤਨੀ ਕਰਤਾਰੋ ਦਾ ਧਿਆਨ ਦੁਆਇਆ ਕਿ ਜੋ ਹੋ ਗਿਆ ਸੋ ਹੋ ਗਿਆ ਹੁਣ ਤੂੰ ਪਛਾਣ ਮੈਂ ਤੇਰਾ ਉਹ ਹੀ ਘਰਵਾਲਾ ਹਾਂ। ਇਸ ਪ੍ਰਕਾਰ ਹੀ ਜੱਟਾਂ ਦੇ ਸੁਭਾਅ ਤੇ ਖਸਲਤ ਬਾਰੇ ਬੇਅੰਤ ਕਹਾਣੀਆਂ ਤੇ ਲੋਕ ਕਥਾਵਾਂ ਪ੍ਰਸਿੱਧ ਹਨ ਜੋ ਕਿ ਕਹਾਵਤਾਂ ਅਤੇ ਅਖਾਣਾਂ ਰਾਹੀਂ ਜੱਗ-ਜ਼ਾਹਰ ਹਨ:-

- ਜੱਟ ਮਚਲਾ ਖੁਦਾ ਨੂੰ ਲੈ ਗੇ ਚੋਰ।
- ਜੱਟ ਜੱਟਾਂ ਦੇ ਸਾਲੇ, ਵਿਚੋਂ ਕਰਦੇ ਘਾਲੇ ਮਾਲੇ।
- ਜੱਟ ਨਾ ਜਾਣੇ ਗੁਣ ਕਰਾ, ਚਨਾ ਨਾ ਜਾਣੇ ਵਾਹ।
  ਉਸ ਦਾ ਗੁਰੂ ਸੁਹਾਗਾ, ਉਸਦਾ ਗੁਰੂ ਸ਼ਾਹ।
- ਜੱਟ ਸੰਢੇ ਦਾ ਵੈਰ ਨਹੀਂ ਜਾਂਦਾ।
- ਜੱਟ, ਵੱਟ, ਫੱਟ, ਪੱਟ ਚਾਰੇ ਬੱਧੇ ਚੰਗੇ।
- ਜੱਟੋਂ ਰਾਜ ਨਹੀਂ, ਮੋਠੋਂ ਕਾਜ ਨਹੀਂ।
- ਜੱਟ ਮਹਾਜਨ, ਬਾਹਮਣ ਸ਼ਾਹ, ਬਨੀਆਂ, ਹਕੀਮ, ਕਹਿਰ, ਖੁਦਾ।
- ਸਾਂਝ ਜੱਟ ਦੀ ਜੇ ਭਵੇਂ ਨਾ, ਤੋੜਾ ਤੂਤ ਦਾ ਜੇਵੇ ਨਾ।
- ਜੱਟ ਨੂੰ ਗੁਣ ਨਹੀਂ, ਵੱਟੀ ਨੂੰ ਘੁਣ ਨਹੀਂ।
- ਜੱਟ, ਮਹਿਆਂ, ਸੰਸਾਰ, ਕਬੀਲਾ, ਗਾਲਦਾ।
  ਕੁੱਕੜ, ਕਾਂ ਕੰਬੋ ਕਬੀਲਾ ਪਾਲਦਾ।
- ਰੌੜ ਭਲਾ ਨਾ ਚੌਧਰੀ, ਦਾਤਾ ਭਾਲਾ ਨਾ ਭੱਟ।
  ਮੰਗਤਾ ਭਲਾ ਨਾ ਖੱਤਰੀ, ਯਮਲਾ ਭਲਾ ਨਾ ਜੱਟ।

ਜੁਗਨੀ ਤੇ ਮਾਹੀਆ ਵੀ ਸਾਡੇ ਲੋਕਿਕ ਸਾਹਿਤ ਦਾ ਅਨਿੱਖੜਵਾਂ ਅੰਗ ਬਣ ਚੁੱਕੇ ਹਨ। ਟੱਪੇ ਵੀ ਲੋਕ ਕਾਵਿ ਦਾ ਅੰਗ ਹਨ। ਇਨ੍ਹਾਂ ਨੂੰ ਦੋ ਤੁਕੀਆਂ ਬੋਲੀਆਂ ਵੀ ਕਿਹਾ ਜਾਂਦਾ ਹੈ। ਇਨ੍ਹਾਂ ਦੀਆਂ ਕੁਝ ਕੁ ਵੰਨਗੀਆਂ ਇਸ ਤਰ੍ਹਾਂ ਹਨ:

- ਜੁਗਨੀ ਜਾ ਵੜੀ ਕਲਕੱਤੇ, ਮੁੰਡੇ ਲੈ ਕਿਤਾਬਾਂ ਨੱਸੇ, ਵੀਰ ਮੇਰਿਆ ਵੇ ਜੁਗਨੀ ਕਹਿੰਦੀ ਹੈ, ਤੇ ਨਾਮ ਅਲੀ ਦਾ ਲੈਂਦੀ ਹੈ।
- ਰੁੱਖ ਹੋਣ ਉਜਾੜਾਂ ਦੇ/ਸਾਡੇ ਦੁੱਖ ਸੁਣ ਸੁਣ ਕੇ,ਰੋਂਦੇ ਪੱਥਰ ਪਹਾੜਾਂ ਦੇ।



Original with:
Kulbir Singh Sidhu IAS Mohali
Digitized by:
Panjab Digital Library

- ਦੋ ਪੱਤਰ ਅਨਾਰਾਂ ਦੇ/ ਸਾਡੇ ਬੰਨੇ ਆ ਬੈਠੇ, ਕਬੂਤਰ ਯਾਰਾਂ ਦੇ।
- ਕੋਠੇ ਉਤੇ ਕਾਂ ਮਾਹੀਆ/ ਕਹਿ ਦੇ ਤੂੰ ਹਾਂ ਮਾਹੀਆ।
- ਕੋਈ ਚੜ੍ਹਿਆ ਏ ਚੰਨ ਮਾਹੀਆ, ਇਸ਼ਕੇ ਨੀ ਕਸਕ ਬੁਰੀ, ਹੱਡ ਸੁੱਟੇ ਸੂ ਭੰਨ ਮਾਹੀਆ।
- ਕੋਠੇ ਤੇ ਇੱਲ ਮਾਹੀਆ, ਪਈ ਪਛਤਾਉਨੀ ਆਂ ਤੈਨੂੰ ਦੇ ਕੇ ਦਿਲ ਮਾਹੀਆ।
- ਪਾਣੀ ਡੋਲ੍ਹਗੀ ਝਾਂਜਰਾਂ ਵਾਲੀ, ਕੈਂਠੇ ਵਾਲਾ ਤਿਲ੍ਹਕ ਗਿਆ।
- ਪਿੱਪਲਾਂ ਉਤੇ ਆਈਆਂ ਬਹਾਰਾਂ, ਬੋਹੜਾਂ ਨੂੰ ਲੱਗੀਆਂ ਗੋਹਲਾਂ/ ਜੰਗ ਨੂੰ ਨਾ ਜਾਹ ਵੇ, ਦਿਲ ਦੇ ਬੋਲ ਮੈਂ ਬੋਲਾਂ।
- ਉੱਚੇ ਟਿੱਬੇ ਇੱਕ ਮੂੰਗੀ ਦਾ ਬੂਟਾ, ਉਹਨੂੰ ਖਾ ਗਈ ਗਾਂ/ਰੋਂਦਾ ਮੂੰਗੀ ਨੂੰ, ਘਰ ਰੋਂਦੀ ਏ ਤੇਰੀ ਮਾਂ।
- ਲੰਡੇ ਊਠ ਨੂੰ ਸ਼ਰਾਬ ਪਿਆਵੇ, ਭੈਣ ਬਖਤੌਰੇ ਜੱਟ ਦੀ।
- ਠੇਕੀਂ ਲੈ ਜਾਣਗੇ, ਮਿੱਠੀਆਂ ਜੁਬਾਨਾਂ ਵਾਲੇ।
- ਓਥੇ ਅਮਲਾਂ ਦੇ ਹੋਣਗੇ ਨਿਬੇੜੇ, ਜਾਤ ਕਿਸੇ ਪੁੱਛਣੀ ਨਹੀਂ।
- ਤੇਰੀਆਂ ਡੰਡੀਆਂ ਦਾ, ਚੰਦ ਵਰਗਾ ਚਮਕਾਰਾ।
- ਗੋਰੇ ਰੰਗ ਨੂੰ ਕੋਈ ਨਾ ਪੁੱਛਦਾ, ਮੁੱਲ ਪੈਂਦੇ ਅਕਲਾਂ ਦੇ।
- ਤੇਰੀ ਹਾੜ੍ਹੀ ਨੂੰ ਵਕੀਲਾਂ ਖਾਧਾ, ਸਾਉਣੀ ਤੇਰੀ ਸ਼ਾਹਾਂ ਲੁੱਟ ਲਈ।
- ਤੂੰ ਕਿਹੜਿਆਂ ਰੰਗਾਂ ਵਿਚ ਖੇਲ੍ਹੇਂ, ਮੈਂ ਕੀ ਜਾਣਾ ਤੇਰੀ ਸਾਰ ਨੂੰ।
- ਤੇਰੇ ਦਿਲ ਦੀ ਮੈਲ ਨਾ ਜਾਵੇ, ਨ੍ਹਾਉਂਦਾ ਫਿਰੇਂ ਤੀਰਥਾਂ 'ਤੇ।
- ਜਿਹੜੇ ਕਹਿੰਦੇ ਸੀ ਮਰਾਂਗੇ ਨਾਲ ਤੇਰੇ/ ਛੱਡ ਕੇ ਮੈਦਾਨ ਭੱਜ ਗਏ।
- ਉੱਚਾ ਹੋ ਗਿਆ ਅੰਬਰ ਦਾ ਰਾਜਾ/ ਰੋਹੀਆਂ 'ਚ ਹਾਅੜ ਬੋਲਿਆ।
- ਕੋਠੇ ਢਹਿ ਪਏ ਨੇ/ਅੱਗੇ ਯਾਰੀ ਮੁੰਡੇ ਲਾਉਂਦੇ, ਹੁਣ ਬੁੱਢੜੇ ਵੀ ਡਹਿ ਪਏ ਨੇ।
- ਮੇਰੀ ਚੰਦਰੀ ਦੀ ਜਾਤ ਤਖਾਣੀ/ ਚੂੜਾ ਪਾ ਕੇ ਸੱਕ ਹੂੰਝਦੀ।
- ਨਦੀ ਕਿਨਾਰੇ ਰੁੱਖੜਾ, ਖੜਾ ਸੀ ਅਮਨ ਅਮਾਨ/ ਡਿਗਦਾ ਹੋਇਆ ਬੋਲਿਆ ਜੀ ਦੇ ਨਾਲ ਜਹਾਨ।
- ਤੈਨੂੰ ਲੱਡੂਆਂ ਨੇ ਗਰਮੀ ਕੀਤੀ, ਖਾ ਲੈ ਬਿੱਲੋ ਨਾਸਪਤੀਆਂ/ ਅਸੀਂ ਨਿਤ ਨੀ ਬਜ਼ਾਰੀਂ ਆਉਣਾ, ਖਾ ਲੈ ਬਿੱਲੋ ਨਾਸਪਤੀਆਂ।
- ਪੱਗ ਨੂੰ ਬੈੜਕਾ ਖਾ ਗਿਆ/ ਸੱਚ ਨੂੰ ਝੂਠ ਖਾ ਗਿਆ।



Original with:
Kulbir Singh Sidhu IAS Mohali
Digitized by:
Panjab Digital Library

- ਰੋਟੀ ਖਾ ਲੈ ਚਪਣਾ ਜਿਹਾ/ ਹਾਕਾਂ ਮਾਰਦੀ ਗੋਭੀ ਦੇ ਫੁੱਲ ਵਰਗੀ।
- ਅਸਾਂ ਜੇਠ ਨੂੰ ਲੱਸੀ ਨਹੀਂ ਦੇਣੀ/ ਦਿਉਰ ਭਾਵੇਂ ਦੁੱਧ ਪੀ ਲਵੇ।
- ਨਾਲੇ ਧਾਰ ਕੱਢਾਂ ਨਾਲੇ ਰੋਵਾਂ, ਹੱਥੀਂ ਤੋਰੇ ਮਿਤਰਾਂ ਨੂੰ।
- ਰੋਟੀ ਖਾ ਜਾ ਘਰ ਆਣ ਕੇ, ਸਾਤੋਂ ਖਾਲਾ ਟੱਪਿਆ ਨਾ ਜਾਵੇ।
- ਮੁੰਡਾ ਰੋਹੀ ਦੀ ਕਿੱਕਰ ਤੋਂ ਕਾਲਾ, ਬਾਪੂ ਦੇ ਪਸੰਦ ਆ ਗਿਆ।
- ਥਾਲੀ ਭਰੀ ਛੁਹਾਰਿਆਂ ਨੀ, ਉਹ ਯਾਰੀ ਨਹੀਂ ਤਰੁਟਨੀ, ਜਿਹੜੀ ਲੱਗੇ ਏ ਕੁਆਰਿਆਂ ਨੀ।
- ਪਈ ਘਾਹ ਮੈਂ ਕਪਨੀ ਆਂ, ਘਾਹ ਸ਼ਾਹ ਆਹਿ ਕੋਈ ਨਾਂਹ, ਰਾਹੀ ਮਾਹੀਏ ਨਾ ਤਕਨੀ ਆਂ।
- ਨਹੀਓਂ ਲੱਭਣੇ ਲਾਲ ਗੁਆਚੇ, ਮਿੱਟੀ ਨਾ ਫਰੋਲ ਜੋਗੀਆ।
- ਕਿਤੇ ਲਿਪਣੇ ਨਾ ਪੈਣ ਬਨੇਰੇ, ਪੱਕਾ ਘਰ ਟੋਲੀਂ ਬਾਬਲਾ।
- ਕੱਟ ਦੇ ਫਰੰਗੀਆ ਨਾਮਾ, ਇੱਕੋ ਪੁੱਤ ਮੇਰੀ ਸੱਸ ਦਾ।
- ਕਿਹੜੇ ਹੌਂਸਲੇ ਲੰਬਾ ਤੰਦ ਪਾਵਾਂ, ਪੁੱਤ ਤੇਰਾ ਵੈਲੀ ਸੱਸੀਏ।
- ਮੁੰਡੇ ਮਰਗੇ ਕਮਾਈਆਂ ਕਰਦੇ, ਲੱਛੀ ਤੇਰੇ ਬੰਦ ਨਾ ਬਣੇ।
- ਹਾੜ੍ਹੀ ਵਢੂੰਗੀ ਬਰੋਬਰ ਤੇਰੇ, ਦਾਤੀ ਨੂੰ ਲਵਾ ਦੇ ਘੁੰਗਰੂ।
- ਜੱਗ ਜੀਉਣ ਵੱਡੀਆਂ ਭਰਜਾਈਆਂ, ਪਾਣੀ ਮੰਗਾਂ ਦੁੱਧ ਦੇਂਦੀਆਂ।
- ਕਾਲੀ ਡਾਂਗ ਮੇਰੇ ਵੀਰ ਦੀ, ਜਿੱਥੇ ਵੱਜਦੀ ਬੱਦਲ ਵਾਂਗੂੰ ਗੱਜਦੀ।
- ਮੇਰਾ ਵੀਰ ਧਣੀਏ ਦਾ ਬੂਟਾ, ਆਉਂਦੇ ਜਾਂਦੇ ਲੈਣ ਵਾਸ਼ਨਾ।
- ਭੈਣਾਂ ਵਰਗਾ ਸਾਕ ਨ ਕੋਈ, ਟੁੱਟ ਕੇ ਨਾ ਬਹਿਜੀਂ ਵੀਰਨਾ।
- ਧਨ ਜੋਬਨ ਫੁੱਲਾਂ ਦੀਆਂ ਵਾੜੀਆਂ, ਸਦਾ ਨਹੀਂ ਅਬਾਦ ਰਹਿੰਦੀਆਂ।
- ਸੱਸਾਂ ਹੁੰਦੀਆਂ ਧਰਮ ਦੀਆਂ ਮਾਂਵਾਂ, ਤੂੰ ਤਾਂ ਮੇਰੀ ਕੂੜ ਦੀ ਮਾਂ ਏ।
- ਚਿੱਟੇ ਚੌਲ ਜਿਨ੍ਹਾਂ ਨੇ ਪੁੰਨ ਕੀਤੇ, ਰੱਬ ਨੇ ਬਣਾਈਆਂ ਜੋੜੀਆਂ।
- ਤਿੰਨ ਰੰਗ ਨਹੀਓਂ ਲੱਭਣੇ/ ਹੁਸਨ, ਜੁਆਨੀ, ਮਾਪੇ।
- ਕਿੱਥੋਂ ਭਾਲਦੈਂ ਬਜੌਰ ਦੀਆਂ ਦਾਖਾਂ, ਕਿੱਕਰਾਂ ਦੇ ਬੀਜ, ਬੀਜ ਕੇ।
- ਜਿਹੜੇ ਕਹਿੰਦੇ ਸੀ ਰਹਾਂਗੇ ਦੁੱਧ ਬਣਕੇ, ਪਾਣੀ ਨਾਲੋਂ ਪੈਗੇ ਪਤਲੇ।
- ਪੁੱਤ ਵੀਰ ਦਾ ਭਤੀਜਾ ਮੇਰਾ, ਭੂਆ ਕਹਿਕੇ ਮੱਥਾ ਟੇਕਦਾ।
- ਮਾਵਾਂ ਨੂੰ ਪੁੱਛ ਐ ਮਿਲਦੇ, ਜਿਉਂ ਸੁੱਕੀਆਂ ਵੇਲਾਂ ਨੂੰ ਪਾਣੀ।



Original with:
Kulbir Singh Sidhu IAS Mohali
Digitized by:
Panjab Digital Library

- ਗਿੱਧਿਆਂ 'ਚ ਨੱਚਦੀ ਦਾ, ਤੇਗ ਦੇਵੇ ਰੂਪ ਦੁਹਾਈਆਂ।
- ਨਿੰਮ ਦੇ ਸੰਦੂਖ ਵਾਲੀਏ, ਕਿਹੜੇ ਪਿੰਡ ਮੁਕਲਾਵੇ ਜਾਣਾ।
- ਦੁੱਧ ਰਿੜਕੇ ਝਾਂਜਰਾਂ ਵਾਲੀ, ਕੈਂਠੇ ਵਾਲਾ ਧਾਰ ਕੱਢਦਾ।
- ਇੱਕ ਵੀਰ ਦੇਈਂ ਵੇ ਰੱਬਾ/ ਸੌਂਹ ਖਾਣ ਨੂੰ ਬੜਾ ਚਿਤ ਕਰਦਾ।
- ਲੋਕੀਂ ਲਭਦੇ ਯਾਰ ਗੁਆਚਿਆਂ ਨੂੰ/ ਅਸੀਂ ਲਭ ਕੇ ਯਾਰ ਗੁਆ ਬੈਠੇ।
- ਗੱਡੀ ਚਲਦੀ ਏ ਤਾਰਾਂ ਤੇ/ ਅੱਗੇ ਮਾਹੀ ਨਿੱਤ ਮਿਲਦਾ ਹੁਣ ਮਿਲਦਾ ਕਰਾਰਾਂ ਤੇ।
- ਤੇਰੇ ਨੈਣਾਂ ਵਰਗੇ ਨੈਣ/ ਕਿੱਥੋਂ ਮੁੱਲ ਲੈ ਲਈਏ।
- ਗਿੱਧਾ ਗਿੱਧਾ ਕਰੇਂ ਮੇਲਣੇ, ਗਿੱਧਾ ਪਊ ਬਥੇਰਾ/ ਲੋਕ ਘਰਾਂ ਤੋਂ ਚੱਲ ਕੇ ਆਗੇ, ਕੋਈ ਬੁੱਢਾ ਕੋਈ ਠੇਰਾ।
- ਝਾਤੀ ਮਾਰ ਉਤਾਂਹ ਵਲ ਵੇਖਾਂ, ਭਰਿਆ ਪਿਆ ਬਨੇਰਾ/ਤੈਨੂੰ ਧੁੱਪ ਲਗਦੀ, ਸੜੇ ਕਾਲਜਾ ਮੇਰਾ।

  ਗਿੱਧਾ ਹੋਣ ਦੀ ਨਿਸ਼ਾਨੀ ਵਜੋਂ ਕੁਝ ਇੱਕ ਪ੍ਰਮਾਣਿਤ ਤੇ ਪ੍ਰਚਲਿਤ ਬੋਲੀਆਂ ਪਾਈਆਂ ਜਾਂਦੀਆਂ ਹਨ:
- ਗਿੱਧਾ ਪਾਇਆ ਮੇਲ ਨਚਾਇਆ, ਹੋਗੀ ਜਾਣ ਦੀ ਤਿਆਰੀ/ ਹਾਕਾਂ ਘਰੋਂ ਵੱਜੀਆਂ, ਛੱਡ ਮਿੱਤਰਾ ਫੁਲਕਾਰੀ।
- ਹੋਰਾਂ ਨੇ ਖਾਧੀਆਂ ਰੁੱਖੀਆਂ-ਮਿੱਸੀਆਂ, ਅਸਾਂ ਤਾਂ ਖਾਧੀਆਂ ਚੂਰੀਆਂ ਜੀ/ ਅੱਜ ਹੋਈਆਂ ਸਾਡੀਆਂ ਮੁਰਾਦਾਂ ਪੂਰੀਆਂ ਜੀ।

**ਬੁਝਾਰਤਾਂ:**

- ਬੁਝਾਰਤਾਂ ਦੀ ਅਹਿਮੀਅਤ ਇੱਥੋਂ ਵੀ ਪ੍ਰਗਟ ਹੁੰਦੀ ਹੈ ਕਿ ਮੱਧਕਾਲ ਵਿਚ ਰਚੇ ਗਏ ਗੁਰਮਤਿ ਸਾਹਿਤ, ਸੂਫੀ ਕਾਵਿ ਤੇ ਕਿੱਸਾ ਕਵੀਆਂ ਦੀਆਂ ਰਚਨਾਵਾਂ ਉੱਪਰ ਬੁਝਾਰਤਾਂ ਦਾ ਰੰਗ ਦਿਸ ਆਉਂਦਾ ਹੈ। ਗੁਰੂ ਅਰਜਨ ਸਾਹਿਬ ਬੁਝਾਰਤ ਵਲ ਇਸ ਪ੍ਰਕਾਰ ਸੰਕੇਤ ਕਰਦੇ ਹਨ: ਕਹਾ ਬੁਝਾਰਤਿ ਬੂਝੈ ਡੋਰਾ/ ਨਿਸ ਕਹੀਐ ਉ ਸਮਝੈ ਭੋਰਾ।

- ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਮਰਦਾਸ ਅਤੇ ਗੁਰੂ ਅਰਜਨ ਦੇਵ ਦੇ ਹੇਠ ਲਿਖੇ ਸ਼ਬਦ ਬੁਝਾਰਤ ਰੂਪ ਦੇ ਹੀ ਹਨ: ਥਾਲੈ ਵਿਚ ਤ੍ਰੈ ਵਸਤੂ ਪਈਓ ਹਰਿ ਭੋਜਨ ਅੰਮ੍ਰਿਤ ਸਾਰੁ/ ਜਿਤੁ ਖਾਧੈ ਮਨ ਤ੍ਰਿਪਤੀਐ ਪਾਈਐ ਮੋਖੁ ਦੁਆਰੁ।
- ਚਿੱਟੇ ਚਿੱਟੇ ਟਿਮਕਣੇ, ਭੱਜੇ-ਭੱਜੇ ਆਂਦੇ ਨੇ/ ਰਾਜਾ ਪੁੱਛੇ ਰਾਣੀ ਨੂੰ ਕੀ ਜਨੌਰ ਜਾਂਦੇ ਨੇ। (ਹਵਾਈ ਜਹਾਜ਼)



Original with:
Kulbir Singh Sidhu IAS Mohali
Digitized by:
Panjab Digital Library

- ਊਠ ਤੇ ਚੜ੍ਹੇਂਦੀਏ ਨਕੇਲੇ ਦਾ ਕੀ ਨਾਂ/ ਨਕੇਲੇ ਦਾ ਮੈਂ ਨਾਂ ਨਹੀਂ ਲੈਣਾ, ਮੇਰਾ ਨਾਂ ਜੀਆਂ/ ਇਹ ਦੀ ਸੱਸ ਤੇ ਮੇਰੀ ਸੱਸ ਦੋਵੇਂ ਮਾਵਾਂ ਧੀਆਂ। (ਨੂੰਹ-ਸਹੁਰਾ)
- ਅਸੀਂ ਮਾਵਾਂ ਧੀਆਂ/ ਤੁਸੀਂ ਮਾਵਾਂ ਧੀਆਂ/ ਚਲੋ ਬਾਗ ਵਿਚ ਜਾਈਏ/ ਤਿੰਨ ਅੰਬ ਤੋੜ ਕੇ/ ਪੂਰਾ ਪੂਰਾ ਖਾਈਏ। (ਧੀ-ਮਾਂ-ਨਾਨੀ)
- ਤਿੰਨ ਲਫਜ਼ਾਂ ਦਾ ਦੇਸ਼ ਹੈ/ ਜਾਣੇ ਲੱਖ ਕਰੋੜ/ ਪਿੱਠ ਕੱਟੋ ਬਣ ਜਾਂਵਦਾ/ ਪੰਜ ਉਂਗਲਾਂ ਦਾ ਜੋੜ। (ਪੰਜਾਬ)
- ਮਨੁੱਖੀ ਜ਼ਿੰਦਗੀ ਨੂੰ ਕਈ ਵਾਰ ਬੁਝਾਰਤ ਨਾਲ ਤੁਲਨਾ ਦਿੱਤੀ ਜਾਂਦੀ ਹੈ। ਭਾਈ ਵੀਰ ਸਿੰਘ ਇਸ ਦੇ ਰਹੱਸ ਨੂੰ ਇਨ੍ਹਾਂ ਸ਼ਬਦਾਂ ਵਿਚ ਬਿਆਨ ਕਰਦਾ ਹੈ: ਕਿਉਂ ਹੋਇਆ ਤੇ ਕੀਕੂੰ ਹੋਇਆ/ ਖੱਪ ਖੱਪ ਮਰੇ ਸਿਆਣੇ। ਪਰੰਤੂ ਇਸ ਦਾ ਭੇਦ ਕੋਈ ਨਹੀਂ ਪਾ ਸਕਿਆ। ਇਸ ਪ੍ਰਕਾਰ ਪ੍ਰੋ: ਮੋਹਣ ਸਿੰਘ ਰੱਬ ਨੂੰ ਇੱਕ ਗੁੰਝਲਦਾਰ ਬੁਝਾਰਤ ਦੱਸਦਾ ਹੈ: ਰੱਬ ਇੱਕ ਗੁੰਝਲਦਾਰ ਬੁਝਾਰਤ, ਰੱਬ ਇਕ ਗੋਰਖ ਧੰਦਾ/ ਖੋਲ੍ਹਣ ਲੱਗਿਆਂ ਪੇਚ ਏਸ ਦੇ ਕਾਫਰ ਹੋ ਜਾਏ ਬੰਦਾ।

## ਮਾਲਵੇ ਦੇ ਕਿੱਸਾਕਾਰ, ਕਵੀਸ਼ਰ ਤੇ ਗਵੰਤਰੀ

ਆਪੋ ਆਪਣੇ ਥਾਵੀਂ ਸਾਰੇ ਕਲਾਕਾਰ, ਕਲਾ ਪ੍ਰੇਮੀ ਵੱਡੇ ਹਨ ਪਰ ਸਾਹਿਤਕਾਰ ਵਧੇਰੇ ਸਨਮਾਨਿਆ ਜਾਂਦਾ ਹੈ। ਜਿਵੇਂ ਕਿ ਸ਼ੈਕਸਪੀਅਰ, ਕਾਲੀਦਾਸ, ਵਾਰਿਸ ਸ਼ਾਹ , ਬੁੱਲ੍ਹੇ ਸ਼ਾਹ ਤੇ ਸ਼ਾਹ ਹੁਸੈਨ ਸਦੀਵਤਾ ਪ੍ਰਾਪਤ ਕਰ ਗਏ। ਕਿੱਸਾ ਸਾਹਿਤ ਕਿਸੇ ਸਮਾਜ ਦੀ ਜੀਵਨ ਸ਼ੈਲੀ ਸਮਾਜੀ ਹਾਲਾਤਾਂ ਅਤੇ ਸਮਾਜੀ ਪ੍ਰੰਪਰਾਵਾਂ ਦਾ ਦਰਪਣ ਹੁੰਦਾ ਹੈ। ਇਸ ਲਈ ਪੰਜਾਬ ਦੇ ਸਮਾਜਿਕ ਜੀਵਨ ਦੀ ਹੂ-ਬ-ਹੂ ਪੇਸ਼ਕਾਰੀ ਕਰਨ ਵਜੋਂ ਕਿੱਸਾ ਸਾਹਿਤ ਅਤੇ ਕਿੱਸਾਕਾਰਾਂ ਦਾ ਵੱਡਾ ਯੋਗਦਾਨ ਰਿਹਾ ਹੈ। ਕੁਝ ਕੁ ਕਿੱਸਾਕਾਰਾਂ, ਕਵੀਸ਼ਰਾਂ ਤੇ ਗਵੰਤਰੀਆਂ ਬਾਰੇ ਜੋ ਜਾਣਕਾਰੀ ਹਾਸਲ ਹੋ ਸਕੀ ਹੈ; ਮੈਂ ਉਹ ਪਾਠਕਾਂ ਨਾਲ ਸਾਂਝੀ ਕਰਨ ਦੀ ਖੁਸ਼ੀ ਲੈ ਰਿਹਾ ਹਾਂ।

ਸਾਧੂ ਦਿਆ ਸਿੰਘ ਵੀਹਵੀਂ ਸਦੀ ਦੇ ਅਰੰਭ ਵਿੱਚ ਪਿੰਡ ਜਲਾਲਾਬਾਦ ਨੇੜੇ (ਮੋਗਾ) ਮਜ਼ਹਬੀ ਸਿੱਖਾਂ ਦੇ ਘਰ ਜੰਮ ਪਲਕੇ ਬਹੁਤ ਹਰਮਨ ਪਿਆਰਾ ਹੋਇਆ। ਉਨ੍ਹਾਂ ਦੀਆਂ ਰਚਨਾਵਾਂ ਫਨਾਹ ਦਾ ਮਕਾਨ, ਜ਼ਿੰਦਗੀ ਬਿਲਾਸ, ਸਪੁੱਤਰ ਬਿਲਾਸ ਪਿੰਡਾਂ ਵਿੱਚ ਬਹੁਤ ਸਨਮਾਨੀਆਂ ਸਲਾਹੀਆਂ ਗਈਆਂ। ਹਰ ਉਦਾਸੀ ਸਾਧਾਂ ਦੇ ਡੇਰੇ ਵਿੱਚ ਇਹਦੀਆਂ ਲਿਲਕਾਂ ਸੁਣਾਈ ਦੇਂਦੀਆਂ ਸੀ ਜਿਵੇਂ : ਉਨੀ ਸਾਲ ਵਿਚ ਊਤ ਨਾ ਸੋਚਿਆ ਤੈਂ/ ਸਦਾ ਨਹੀਂ ਆਰਾਮ ਦੀ ਘੜੀ ਰਹਿਣੀ

ਦੌਲਤ ਰਾਮ ਪਿੰਡ ਰਾਮਗੜ੍ਹ ਸਰਦਾਰਾਂ ਨੇੜੇ ਮਲੌਦ ਦਾ ਜੰਮਿਆ-ਪਲਿਆ ਇਸ਼ਕ ਵੀ ਹੰਢਾਇਆ। ਜੀਵਨ ਸਾਥਣ ਬਣਾ ਕੇ ਬਾਰ ਵਿਚ ਲੈ ਗਿਆ। ਜਿਹੜੀ



Original with:
Kulbir Singh Sidhu IAS Mohali
Digitized by:
Panjab Digital Library

ਇੱਕ ਬੱਚਾ ਛੱਡ ਕੇ ਪਰਲੋਕ ਸਧਾਰ ਗਈ। ਜਿਹਦੇ ਵਿਛੋੜੇ ਤੇ ਦਰੇਗ ਨੇ ਉਸ ਤੋਂ ਰੂਪ ਬਸੰਤ ਦਾ ਕਿੱਸਾ ਲਿਖਵਾਇਆ ਜੋ ਪਿੰਡਾਂ ਦੀਆਂ ਬੈਠਕਾਂ, ਡੇਰਿਆਂ ਵਿਚ ਬਹੁਤ ਪੜ੍ਹਿਆ ਗਿਆ। ਇਸ ਦੀ ਪ੍ਰਸਿੱਧਤਾ ਕਾਰਨ ਇਸ ਨਾਂ ਦੇ ਹੋਰ ਕਈ ਕਵੀ ਵੀ ਇਸ ਰੂਪ-ਬਸੰਤ ਦੇ ਲੇਖਕ ਬਣੇ।

ਸਾਧੂ ਈਸ਼ਰ ਦਾਸ ਪਿੰਡ ਤਲਵੰਡੀ ਜ਼ਿਲ੍ਹਾ ਲੁਧਿਆਣਾ ਵਿੱਚ ਬੁੱਧ ਸਿੰਘ ਅਤੇ ਭਾਗ ਕੌਰ ਦੇ ਘਰ ਜਨਮਿਆ। ਉਹ ਉਦਾਸੀ ਸਾਧੂ ਬਣ ਕੇ ਕਾਵਿ ਰਚਨਾ ਕਰਦਾ ਰਿਹਾ। ਉਸ ਦੀਆਂ ਰੱਬ ਦੇ ਰੰਗ ਵਿੱਚ ਰੰਗੀਆਂ ਕਾਫੀਆਂ ਜਗਤ ਪ੍ਰਸਿੱਧ ਹੋਈਆਂ ਭਾਵ ਉਸ ਨੇ ਸੋਹਣੀ ਆਦਿ ਦੇ ਕਿੱਸੇ ਵੀ ਲਿਖੇ। ਈਸ਼ਰ ਦਾਸ ਜ਼ਿਲ੍ਹਾ ਲੁਧਿਆਣਾ ਜਿਹੜੇ ਰੱਬ ਰੰਗ ਦੀਆਂ ਕਾਫੀਆਂ ਲਿਖੀਆਂ: 'ਈਸ਼ਰ ਦਾਸਾਂ ਬਿਨ ਕਰਮਾਂ ਕੁਝ ਪਾਇਓ ਨਹੀਂ'

ਸੰਤ ਧਿਆਨ ਸਿੰਘ ਪਿੰਡ ਭੂੰਦੜ ਨੇੜੇ ਮੰਡੀ ਰਾਮਪੁਰਾ ਚੌਹਾਨ ਗੋਤ ਜੱਟ ਘਰ ਛੱਡ ਕੇ ਪਿੰਡ ਦੇ ਬੁੰਗੇ ਦੀ ਸੇਵਾ ਕਰਦਿਆਂ ਸਾਰੇ ਨਗਰ ਦੇ ਹਰ ਜਾਤੀ ਬਰਾਦਰੀ ਨੂੰ ਵਿੱਦਿਆ ਦਿੱਤੀ। ਰਚਨਾਵਾਂ ਤਾਰੀਖ ਭੂੰਦੜ, ਮਲਕੀ ਕੀਮਾ, ਬਬੇਕ ਹੋਣੀ ਦਾ, ਜਨ ਮਰਦਾਵੀਂ, ਜਨ ਜਨਾਨੀ, ਜੰਗ ਗੁਰੂਸਰ, ਕਾਮ ਕੰਦਲਾਂ ਆਦਿ ਦਸ ਰਚਨਾਵਾਂ ਕਰਕੇ ਉਚ ਦਰਜੇ ਦਾ ਸਾਹਿਤ ਪੈਦਾ ਕੀਤਾ ਹੈ।

ਉਨ੍ਹਾਂ ਦੀ ਵੰਨਗੀ ਮਾਤਰ ਇਕ ਬੈਂਤ ਇਹ ਹੈ :- ਇਕ ਦਿਨ ਕਾਰਨੇ ਨੀ ਮੰਦੇ ਨਹੀਂ ਬੋਲਣਾ ਸੀ/ ਕਦੋਂ ਮੇਲੇ ਹੋਣਗੇ ਸਵੇਰੇ ਉਠ ਜਾਣਾ ਨੀ/ ਜਿਉਂਦੀਆਂ ਰਹੋ ਨੀ ਥੋਨੂ ਆਖਦਾ ਧਿਆਨ ਸਿੰਘ/ ਹੱਸੋ ਖੇਡੋ ਭੈੜੀਓ ਨੀ ਜਹਾਨੋ ਕੀ ਲੈ ਜਾਣਾ ਨੀ।

ਭਗਵਾਨ ਸਿੰਘ ਦਾ ਜਨਮ ਭਾਈ ਰਤਨ ਸਿੰਘ ਦੇ ਘਰ ਪਿੰਡ ਮਹਾਜ ਜ਼ਿਲ੍ਹਾ ਬਠਿੰਡਾ ਵਿਖੇ 1842 ਈਸਵੀ ਨੂੰ ਹੋਇਆ। ਇਹ ਖੱਤਰੀ ਘਰਾਣੇ ਦਾ ਭਾਵੇਂ ਭੂਮੀ ਰਹਿਤ ਹਲਵਾਹਕ ਪਰਿਵਾਰ ਸੀ, ਫੇਰ ਵੀ ਗੁਰੂ ਘਰ ਦੇ ਨਿਕਟਵਰਤੀ ਭਾਈ ਮੂਲ ਚੰਦ ਦੇ ਭਰਾ ਭਾਈ ਅਮੋਲਕ ਚੰਦ ਦੀ ਬੰਸ ਵਿਚੋਂ ਹੋਣ ਕਰਕੇ, ਇਸ ਦਾ ਪਿੰਡ ਵਿਚ ਚੰਗਾ ਆਦਰ ਮਾਨ ਸੀ। ਭਗਵਾਨ ਸਿੰਘ ਨੇ ਸਾਰੀ ਵਿਦਿਆ ਡੇਰੇ ਵਿਚੋਂ ਸਿੱਖੀ। ਮਹਾਰਾਜਾ ਹੀਰਾ ਸਿੰਘ ਨੇ ਉਸ ਨੂੰ ਆਬਕਾਰੀ ਮਹਿਕਮੇ ਵਿੱਚ ਦਰੋਗੇ ਦੀ ਪਦਵੀ ਉੱਤੇ ਨਿਯੁਕਤ ਕੀਤਾ। ਨਾਭਾ ਅਤੇ ਪਟਿਆਲਾ ਦਰਬਾਰ ਵਿਚ ਉਸ ਦੀ ਚੰਗੀ ਪੁੱਛ ਸੀ। ਦਸੰਬਰ 1902 ਵਿਚ ਇਹ ਸੰਸਾਰ ਤੋਂ ਵਿਦਾ ਹੋ ਗਿਆ। ਭਗਵਾਨ ਸਿੰਘ ਦੀ ਕਬਿੱਤਾਂ ਵਿਚ ਲਿਖੀ ਹੀਰ ਬੜੀ ਪ੍ਰਸਿੱਧ ਹੋਈ। ਇਸ ਦੀਆਂ ਹੋਰ ਰਚਨਾਵਾਂ ਮਿਰਜ਼ਾ, ਸੱਸੀ, ਜਿਊਣਾ ਮੌੜ ਤੇ ਸੋਹਣੀ ਵੀ ਹਨ।

19ਵੀਂ ਸਦੀ ਦੇ ਪਹਿਲੇ ਅੱਧ ਵਿੱਚ ਪੈਦਾ ਹੋਏ ਜੋਗ ਸਿੰਘ ਨੇ ਹੀਰ ਦਾ ਕਿੱਸਾ



Original with:
Kulbir Singh Sidhu IAS Mohali
Digitized by:
Panjab Digital Library

ਲਿਖਣ ਕਰਕੇ ਪ੍ਰਸਿੱਧੀ ਪ੍ਰਾਪਤ ਕੀਤੀ। ਉਸ ਦੇ ਪਿਤਾ ਦਾ ਨਾਮ ਦੇਵਾ ਸੀ, ਉਹ ਪਿੰਡ ਪਾਇਲ ਜ਼ਿਲ੍ਹਾ ਲੁਧਿਆਣਾ ਦੇ ਸਨ। ਜੋਗ ਸਿੰਘ ਦੀ ਹੀਰ ਵੀ ਕਬਿਤ ਛੰਦ ਵਿਚ ਲਿਖਿਆ ਕਿੱਸਾ ਹੈ। ਜਿਸ ਵਿੱਚ ਵਿਦਾਂਤ ਭਰਿਆ ਹੋਇਆ ਹੈ। ਬੇਸ਼ੱਕ ਉਰਦੂ, ਫਾਰਸੀ ਸ਼ਬਦਾਂ ਦੀ ਵਰਤੋਂ ਵੀ ਹੋਈ ਹੈ। ਉਹ ਅੰਤ ਵਿੱਚ ਨਿਰਮਲਾ ਸਾਧੂ ਬਣ ਗਿਆ ਸੀ।

ਹਰਨਾਮ ਸਿੰਘ ਦਾ ਜਨਮ 1875 ਈਸਵੀ ਵਿੱਚ ਪਿੰਡ ਸੇਖਾ, ਜ਼ਿਲ੍ਹਾ ਸੰਗਰੂਰ ਵਿਖੇ ਇੱਕ ਕਿਸਾਨ ਪਰਿਵਾਰ ਵਿੱਚ ਸ: ਮਲੂਕ ਸਿੰਘ ਦਿਓਲ ਦੇ ਘਰ ਹੋਇਆ। ਚੜ੍ਹਦੀ ਜੁਆਨੀ ਵਿਚ ਹਰਨਾਮ ਸਿੰਘ ਅੰਗਰੇਜ਼ੀ ਫੌਜ ਵਿੱਚ ਸਿਪਾਹੀ ਭਰਤੀ ਹੋ ਗਿਆ। ਫਿਰ ਉਹ ਸਿੰਘ ਸਭਾ ਗੁਰਦੁਆਰੇ ਵਿੱਚ ਗਰੰਥੀ ਵਜੋਂ ਸੇਵਾ ਕਰਨ ਲੱਗ ਪਿਆ। ਆਪਣੇ ਪਿੰਡ ਵਿੱਚ ਰਹਿੰਦਿਆਂ ਹੀ 27 ਨਵੰਬਰ 1955 ਨੂੰ ਉਸ ਦਾ ਦਿਹਾਂਤ ਹੋਇਆ। ਉਸ ਦੀ ਲਿਖੀ ਰਚਨਾ ਸੱਸੀ ਬਹੁਤ ਪ੍ਰਸਿੱਧ ਹੋਈ ਫਿਰ ਵੀ ਉਸ ਦੀਆਂ ਲਿਖੀਆਂ ਕਲੀਆਂ ਨੂੰ ਗਵੰਤਰੀ ਢੱਡ ਸਾਰੰਗੀ ਉਤੇ ਗਾਉਂਦੇ ਹਨ ਜਿਨ੍ਹਾਂ ਵਿਚ ਮਿਥਹਾਸ ਰੰਗ ਬਹੁਤ ਗੂੜਾ ਹੈ।

ਸਾਧੂ ਸੱਦਾ ਰਾਮ ਦਾ ਜਨਮ 1861 ਈ. ਵਿਚ ਹੋਇਆ। ਬਚਪਨ ਵਿਚ ਮਾਂ-ਬਾਪ ਦੀ ਮੌਤ ਕਾਰਨ ਤਲਵੰਡੀ ਸਾਬੋ ਕੀ (ਜ਼ਿਲ੍ਹਾ ਬਠਿੰਡਾ) ਵਿਖੇ ਵਿਆਹੀ ਆਪਣੀ ਭੈਣ ਪਾਸ ਆ ਗਿਆ। ਸਾਧੂ ਸੱਦਾ ਰਾਮ ਦੀਆਂ ਬੇਸ਼ੱਕ 12 ਰਚਨਾਵਾਂ ਜਿਊਣਾ ਮੌੜ, ਸੱਸੀ, ਪ੍ਰਹਿਲਾਦ, ਦਮਦਮੇ ਸਾਹਿਬ ਦਾ ਫਲ ਹਨ ਪ੍ਰੰਤੂ ਉਸ ਦਾ ਨਾਮ ਸੋਹਣੀ ਮਹੀਵਾਲ ਦੇ ਕਿੱਸੇ ਕਰਕੇ ਪ੍ਰਸਿੱਧ ਹੋਇਆ। 72 ਸਾਲ ਦੀ ਉਮਰ ਭੋਗ ਕੇ ਅਪ੍ਰੈਲ 1933 ਵਿੱਚ ਇਹ ਸੰਸਾਰ ਤੋਂ ਵਿਦਾ ਹੋਇਆ। ਇਸ ਦੀ ਸਮਾਧੀ ਧਿਆਨੇ ਪਿੰਡ ਦੇ ਡੇਰੇ ਵਿਚ ਹੀ ਬਣੀ ਹੋਈ ਹੈ।

ਨਰਾਇਣ ਸਿੰਘ ਦਾ ਜਨਮ 1860 ਦੇ ਨੇੜੇ ਤੇੜੇ ਪਿੰਡ ਤਾਜਪੁਰ ਜ਼ਿਲ੍ਹਾ ਲੁਧਿਆਣਾ ਵਿੱਚ ਹੋਇਆ। ਲੈਹਣਾ ਸਿੰਘ ਕੰਗਣਵਾਲ ਵਾਲੇ ਕੋਲੋਂ ਪਿੰਗਲ ਤੇ ਕਾਵਿ ਰਚਨਾ ਸਿੱਖੀ। ਉਸ ਦੇ ਲਗਭਗ 17 ਕਿੱਸੇ ਮਿਲਦੇ ਹਨ ਜਿਨ੍ਹਾਂ ਵਿਚ ਸ਼ਹੀਦ ਬਿਲਾਸ, ਜੈਮਲ ਫੱਤਾ, ਸ਼ਾਮੋ ਨਾਰ, ਬੇਗੋ-ਨਾਰ ਤੇ ਕਿੱਸਾ ਸ਼ਰਾਧਾਂ ਦਾ ਬਹੁਤ ਪ੍ਰਸਿੱਧ ਹੋਏ।

ਜ਼ਿਲ੍ਹਾ ਸੰਗਰੂਰ ਦੇ ਫਤੇਗੜ੍ਹ ਛੰਨਾ ਦਾ ਗੀਟਾ ਦੀਨ ਸਾਹਿਬਜ਼ਾਦਿਆਂ ਦੀ ਸ਼ਹੀਦੀ ਅਤੇ ਸੁੱਚਾ ਸਿੰਘ ਸੂਰਮਾ ਦੇ ਕਿੱਸਿਆਂ ਨਾਲ ਪ੍ਰਸਿੱਧ ਹੋਇਆ। ਮੁਸਲਮਾਨ ਧਰਮ ਦਾ ਗੀਟਾ ਦੀਨ 1905 ਵਿੱਚ ਮੈਣੇ ਖਾਂ ਦੇ ਘਰ ਪੈਦਾ ਹੋਇਆ। 1947 ਵਿੱਚ ਇਹ ਪਾਕਿਸਤਾਨ ਚਲਾ ਗਿਆ ਜਿੱਥੇ 1955 ਵਿਚ ਉਸ ਦੀ ਮੌਤ ਹੋ ਗਈ।



Original with:
Kulbir Singh Sidhu IAS Mohali
Digitized by:
Panjab Digital Library

ਪੰਡਤ ਕੇਸ਼ੋ ਰਾਮ ਦਾ ਜਨਮ 1905 ਵਿੱਚ ਪਿੰਡ ਧੌਲਾ ਜ਼ਿਲ੍ਹਾ ਸੰਗਰੂਰ ਵਿਖੇ ਹੋਇਆ। ਉਸ ਦੀ ਪ੍ਰਸਿੱਧ ਰਚਨਾ ਹੀਰ, ਮਿਰਜ਼ਾ ਤੇ ਸੱਸੀ ਹੈ।

ਬਾਬੂ ਰਜਬ ਅਲੀ ਮਾਲਵਾ ਕਿੱਸਾਕਾਰਾਂ ਵਿਚੋਂ ਇੱਕ ਸਿਰਮੌਰ ਕਿੱਸਾਕਾਰ ਹੈ। ਉਸ ਦਾ ਜਨਮ 10 ਅਗਸਤ 1894 ਨੂੰ ਪਿੰਡ ਸਾਹੋ ਕੇ ਜ਼ਿਲ੍ਹਾ ਫਰੀਦਕੋਟ ਵਿਖੇ ਵਰਿਆਹ ਗੋਤ ਦੇ ਰਾਜਪੂਤ ਸ੍ਰੀ ਧਮਲੀ ਦੇ ਘਰ ਹੋਇਆ। ਉਹ ਨਹਿਰ ਦੇ ਮਹਿਕਮੇ ਵਿਚ 1915 ਵਿਚ ਓਵਰਸੀਅਰ ਨਿਯੁਕਤ ਹੋਏ। ਦੇਸ਼ ਦੀ ਵੰਡ ਸਮੇਂ ਪਾਕਿਸਤਾਨ ਰਹਿਣ ਲੱਗਾ। ਉਸ ਦੀ ਬੇਸ਼ੁਮਾਰ ਰਚਨਾਵਾਂ ਹਨ। ਜੋ ਉਸ ਦੇ ਬੇਅੰਤ ਚੇਲੇ ਕਵੀਸ਼ਰਾਂ ਦੇ ਜ਼ਬਾਨੀ ਯਾਦ ਹਨ। ਉਹਦੀ ਕਾਵਿ-ਕਵੀਸ਼ਰੀ ਵਿੱਚ ਬਹੁਤ ਰੌਚਕਤਾ ਸੀ। ਮੁਸਲਮਾਨ ਹੁੰਦਿਆਂ ਹੋਇਆਂ ਉਹਨੇ ਸਾਹਿਬਜ਼ਾਦੇ ਤੇ ਗੁਰੂਆਂ ਦੇ ਪ੍ਰਸੰਗ ਲਿਖ ਸੁਣਾਏ। ਹਿੰਦੂ ਸਿੱਖ ਸਰੋਤਿਆਂ ਨੇ ਤਾਂ ਰੋਣਾ ਹੀ ਸੀ ਉਹ ਮੁਸਲਮਾਨ ਭਰਾਵਾਂ ਨੂੰ ਹੰਝੂ ਸਿੱਟਣ ਲਈ ਮਜਬੂਰ ਕਰ ਦੇਂਦੇ ਸੀ। ਉਸ ਨੇ ਆਪ ਸਟੇਜ ਉੱਤੇ ਕਦੇ ਵੀ ਕਵੀਸ਼ਰੀ ਨਹੀਂ ਕੀਤੀ ਸੀ। ਸਾਰੀ ਰਚਨਾ ਉਸ ਦੇ ਚੇਲੇ ਹੀ ਗਾਉਂਦੇ ਸਨ। ਪਾਕਿਸਤਾਨ ਵਿਚਹੀ 6 ਜੂਨ 1979 ਨੂੰ ਉਹ ਅੱਲਾ ਨੂੰ ਪਿਆਰਾ ਹੋ ਗਿਆ।

ਸੰਭਵ ਹੈ ਕਿ ਗਿਣਤੀ ਪੱਖ ਤੋਂ ਕਿਸ਼ੋਰ ਚੰਦ ਨੇ ਸਭ ਤੋਂ ਵੱਧ ਕਿੱਸੇ ਲਿਖੇ ਹੋਣ। ਕਿਸ਼ੋਰ ਚੰਦ ਮਾਲਵੇ ਦਾ ਹਰਮਨਪਿਆਰਾ ਕਿੱਸਾਕਾਰ ਅਤੇ ਪ੍ਰਤੀਨਿਧ ਕਿੱਸਾਕਾਰ ਹੈ। ਇਸ ਦਾ ਜਨਮ 2 ਅਕਤੂਬਰ 1890 ਈਸਵੀ ਵਿਚ ਪਿੰਡ ਬੱਦੋਵਾਲ ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ। ਕਿਸ਼ੋਰ ਚੰਦ ਦੇ ਚੇਲਿਆਂ ਦੀ ਗਿਣਤੀ 100 ਤੋਂ ਵੀ ਉੱਪਰ ਹੈ ਜਿਨ੍ਹਾਂ ਨੇ ਉਸ ਦੇ ਨਾਮ ਨੂੰ ਪ੍ਰਸਿੱਧੀ ਦਿੱਤੀ। ਕਿੱਸਾਕਾਰੀ ਵਿੱਚ ਮਹਾਨਤਾ ਕਾਰਨ 1952 ਵਿੱਚ ਪੈਪਸੂ ਦੇ ਮਹਿਕਮੇ ਪੰਜਾਬੀ ਨੇ ਸਨਮਾਨਿਤ ਕੀਤਾ। ਜਗਰਾਓਂ ਵਿਚ ਰਹਿੰਦਿਆਂ 1972 ਵਿੱਚ ਕਾਲਵੱਸ ਹੋ ਗਿਆ। ਇੱਕ ਅੰਦਾਜ਼ੇ ਅਨੁਸਾਰ ਇਸ ਦੇ ਕਿੱਸਿਆਂ ਦੀ ਗਿਣਤੀ 100 ਤੋਂ ਵਧੇਰੇ ਹੈ।

ਇੰਦਰ ਸਿੰਘ ਦਾਤੇਵਾਸ ਦਾ ਜਨਮ 1906 ਈ: ਵਿਚ ਪਿੰਡ ਰੋੜੀ ਜਟਾਣਾ (ਜ਼ਿਲ੍ਹਾ ਬਠਿੰਡਾ) ਸਵਰਨਕਾਰ ਭੂੰਮਣ ਸਿੰਘ ਦੇ ਘਰ ਮਾਤਾ ਜੈ ਕੌਰ ਦੀ ਕੁੱਖੋਂ ਹੋਇਆ। ਉਸ ਇੱਕੋ-ਇੱਕ ਪ੍ਰਸਿੱਧ ਰਚਨਾ ਸੋਹਣੀ ਮਹੀਵਾਲ ਹੈ।

ਪੰਡਤ ਪੂਰਨ ਚੰਦ ਨੇ ਕੋਈ ਪੰਜਾਹ ਦੇ ਨੇੜੇ ਕਿੱਸੇ ਲਿਖੇ ਛਾਪੇ-ਕਲਾ ਉਹਦੀ ਬਹੁਤ ਪਸੰਦ ਕੀਤੀ ਗਈ।

ਕਵੀਸ਼ਰ ਹੁੰਦੇ ਭਾਵੇਂ ਕਿੱਸਾਕਾਰ ਹੀ ਹੁੰਦੇ ਹਨ ਪਰ ਲੋਕਾਂ ਵਿਚ ਖੜ੍ਹ ਕੇ ਗਾਉਂਦੇ ਹਨ: ਕਵੀਸ਼ਰਾਂ ਵਿਚੋਂ ਬਹੁਤੇ ਕਵੀਸ਼ਰ ਬ੍ਰਾਹਮਣ ਹੋਏ ਹਨ ਜਿਵੇਂ ਬਰਗਾੜੀ ਵਾਲਾ ਰੂਪ ਚੰਦ ਪੰਡਤ ਜਿਹੜਾ ਤਿਲਕ ਛਾਪਾ ਲਾ ਕੇ ਪੂਰੇ ਬ੍ਰਾਹਮਣ ਵਸਤਰ ਕਸਕੇ ਅਖਾੜੇ ਵਿੱਚ ਖੜ੍ਹਦਾ ਸੀ।



*Original with:*
Kulbir Singh Sidhu IAS Mohali
*Digitized by:*
Panjab Digital Library

ਬ੍ਰਹਮਾ ਨੰਦ ਪੰਡਤ ਪਿੰਡ ਡਿੱਖ ਜਿਹੜਾ ਕਾਸ਼ੀ ਜੀ ਪੜ੍ਹਕੇ ਆਇਆ ਉਹਨੇ ਮਹਾਂਭਾਰਤ ਦੇ ਪਰਸੰਗ ਲਿਖੇ ਹੋ ਗਏ ਹਨ।

ਸ਼ਿਵ ਦਿੱਤਾ ਪੰਡਤ ਢਡਿਆਂ ਵਾਲਾ ਜਿਹੜਾ ਖੜ੍ਹਾ ਖੜੋਤਾ ਹੀ ਪ੍ਰਸੰਗ ਤਿਆਰ ਕਰ ਲੈਂਦਾ ਸੀ।

ਅਜ਼ੀਜ ਦੀਨ ਤੇ ਫਤਹਿ ਮੁਹੰਮਦ ਨਿਵਾਸੀ ਬਠਿੰਡਾ ਰਜਬ ਅਲੀ ਦੇ ਭਾਣਜੇ ਸੀ, ਰਜਬ ਅਲੀ ਵਾਂਗ ਸਨਮਾਨੇ ਸਲਾਹੇ ਜਾਂਦੇ ਸੀ।

ਸ੍ਰ. ਮਾਘੀ ਸਿੰਘ ਦਾ ਜਨਮ 1892 ਈਸਵੀ ਵਿਚ ਜ਼ਿਲ੍ਹਾ ਬਠਿੰਡਾ ਦੇ ਪਿੰਡ ਗੁਰੂ ਕੇ ਕੋਠੇ ਵਿਖੇ ਹੋਇਆ। ਵਿਦਿਆ ਸਾਧਾਂ ਦੇ ਡੇਰਿਆਂ ਤੋਂ ਪ੍ਰਾਪਤ ਕੀਤੀ। ਉਸ ਦੀਆਂ ਰਚਨਾਵਾਂ ਦੀ ਗਿਣਤੀ 85 ਦੇ ਲਗਭਗ ਦੱਸੀ ਜਾਂਦੀ ਹੈ। ਲਗਭਗ 34 ਪ੍ਰਸੰਗ ਸਿੱਖ ਇਤਿਹਾਸ ਤੇ ਗੁਰੂ ਸਾਹਿਬਾਨ ਨਾਲ ਸਬੰਧਤ ਹਨ। ਮਾਘੀ ਸਿੰਘ ਮਾਲਵੇ ਦਾ ਉੱਘਾ ਤੇ ਮਾਨਯੋਗ ਕਵੀਸ਼ਰ ਹੈ ਜਿਸ ਦੀ ਜੰਗ ਚਮਕੌਰ, ਜੰਗ ਅਨੰਦਪੁਰ ਸਾਹਿਬ, ਹੀਰ, ਕੌਲਾਂ ਤੇ ਸੁੱਚਾ ਸੂਰਮਾ ਨੇ ਉਸ ਨੂੰ ਪ੍ਰਸਿੱਧੀ ਦਿਵਾਈ।

ਸ੍ਰ. ਸੰਪੂਰਨ ਸਿੰਘ ਰਾਮਾਂ ਉਹਨਾਂ ਦਾ ਖ਼ੁਦਾ ਸਖਤਾ ਦਹੂਦ ਬਹੁਤ ਸੁਣਿਆ ਜਾਂਦਾ ਸੀ। ਰਾਮਾ ਜੀ ਅਕਾਲੀ ਪਾਰਟੀ ਦੇ ਜੱਥੇਦਾਰ ਵੀ ਹੋਏ। ਉਹ ਬੜੇ ਸਾਫ਼ ਸੁਥਰੇ ਲੀਡਰ ਸੀ। ਉਨ੍ਹਾਂ ਪੰਜਾਬੀ ਸੂਬੇ ਵਾਸਤੇ ਮਰਨ ਵਰਤ ਵੀ ਰੱਖਿਆ ਸੀ।

ਹਾਕਮ ਸਿੰਘ ਬੰਗੀ ਛੋਟੇ ਮੇਲ ਦਾ ਕਵੀਸ਼ਰ ਸੀ। ਪਰ ਕਵੀਸ਼ਰੀ ਤੇ ਕਵੀਸ਼ਰਾਂ ਦਾ ਆਸ਼ਕ ਸੀ। ਜਿੱਥੇ ਬਹਿੰਦਾ ਖੜ੍ਹਦਾ ਕਵੀਸ਼ਰੀ ਤੇ ਕਵੀਸ਼ਰਾਂ ਦੇ ਗੁਣ ਗਾਇਣ ਕਰਦਾ।

ਗੰਗਾ ਸਿੰਘ ਮਾਲਵੇ ਵਿੱਚ ਅਖਾੜੇ ਲਾ ਕੇ ਕਵੀਸ਼ਰੀ ਕਰਨ ਵਾਲੇ ਪਹਿਲੇ ਕਿੱਸਾਕਾਰ ਕਵੀਸ਼ਰਾਂ ਵਿਚੋਂ ਹੋਇਆ ਹੈ। ਉਸ ਦਾ ਜਨਮ 1875 ਈਸਵੀ ਵਿੱਚ ਪਿੰਡ ਭੂੰਦੜ ਜ਼ਿਲ੍ਹਾ ਬਠਿੰਡਾ ਵਿਖੇ ਸ੍ਰ: ਸੋਭਾ ਸਿੰਘ ਦੇ ਘਰ ਸ਼੍ਰੀਮਤੀ ਇੰਦ ਕੌਰ ਦੀ ਕੁੱਖੋਂ ਹੋਇਆ। ਉਸ ਨੇ ਆਪਣੇ ਪਿੰਡ ਦੇ ਗੁਰਦੁਆਰੇ ਵਿਚੋਂ ਹੀ ਸੰਤ ਧਿਆਨ ਸਿੰਘ ਪਾਸੋਂ ਸਿੱਖਿਆ ਪ੍ਰਾਪਤ ਕੀਤੀ। ਗੰਗਾ ਸਿੰਘ ਦੇ ਪ੍ਰਸਿੱਧ ਕਿੱਸੇ ਹੀਰ, ਦੁੱਲਾ ਭੱਟੀ, ਸੁੱਚਾ ਸੂਰਮਾ ਤੇ ਸ਼ਾਮੋ-ਨਾਰ ਹਨ।

ਬ੍ਰਹਮਾ ਨੰਦ, ਭੂੰਦੜ ਨਿਵਾਸੀ ਗੰਗਾ ਸਿੰਘ ਦਾ ਚੇਲਾ ਸੀ। ਉਨ੍ਹਾਂ ਦੇ ਬਰਾਬਰ ਖੜ੍ਹਕੇ ਗਾਉਂਦਾ ਸੀ।

ਤੀਜਾ ਚੰਨਣ ਸਿੰਘ ਅਕਲੀਏ ਦਾ ਸੀ। ਵਾਹ ਵਾਹ ਬਈ ਸਰਦਾਰ ਚੰਨਣ ਸਿੰਘ ਸਿੰਘ ਜਿੱਥੇ ਖੜ੍ਹ ਬਹਿ ਜਾਂਦਾ ਰੌਣਕਾਂ ਲਾ ਦੇਂਦਾ। ਉਹੋ ਗੰਗਾ ਸਿੰਘ ਦਾ ਤੀਜਾ ਚੇਲਾ ਸੀ। ਉਹਦੇ ਬੋਲ ਹਾਸਿਆਂ ਭਰੇ ਸੀ।



Original with:
Kulbir Singh Sidhu IAS Mohali
Digitized by:
Panjab Digital Library

ਪੰਡਤ ਅਰਜਨ ਰਾਮ ਤਿਕੜੀ ਦੇ ਉਤਲੇ ਪਾਸੇ ਹੁੰਦਾ ਸੀ। ਖੂਬ ਜੀਲ ਪੁਰ ਕੇ, ਚੁਟਕੀ ਮਾਰਕੇ ਨਾਗ ਵਾਂਗ ਮੇਲਦਾ ਸੀ।

ਸਦਰ ਦੀਨ ਜਦੋਂ ਛੜੇ ਤੇ ਨਾਰ ਨੂੰ ਗਾਉਂਦਾ ਜ਼ੀਲਪੁਰ ਦੇ ਪਾਲ ਅਤੇ ਮਿਲਖੀ ਰਾਮਦਾਸੀਏ ਬਹਿਜਾ ਬਹਿਜਾ ਕਰਵਾ ਦੇਂਦੇ ਸੀ।

ਝੰਡੂਕਿਆਂ ਦਾ ਮੱਘਰ ਮਜ਼ਹਬੀ ਸਿੱਖ ਕੁੰਡਰਾਂ ਦੇ ਚਾਲੇ ਸੁਣਾਉਂਦਾ :

ਹਾਲ ਮੈਂ ਸੁਣਾਵਾਂ ਕੁੰਡਰਾਂ ਦੇ ਚਾਲੇ ਦਾ/ ਸੁਣੋ ਛੰਦ ਮੱਘਰ ਝੰਡੂਕਿਆਂ ਵਾਲੇ ਦਾ।

ਛੀਨੀਵਾਲ ਦਾ ਸਾਧੂ ਰਾਮਦਾਸੀਆ ਜਿਹੜਾ 'ਜਾਨੀ ਚੋਰ' ਗਾਉਂਦਾ ਹੁੰਦਾ ਸੀ।

ਮਰਾਝ (ਬਾਹੀਏ) ਨਿਵਾਸੀ ਚੰਦ ਸਿੰਘ ਦਾ ਜਨਮ ਸ੍ਰ: ਬਚਨ ਸਿੰਘ ਦੇ ਘਰ ਸ੍ਰੀਮਤੀ ਪ੍ਰੇਮ ਕੌਰ ਦੀ ਕੁੱਖੋਂ 1896 ਈਸਵੀ ਨੂੰ ਹੋਇਆ। ਚੰਦ ਸਿੰਘ ਨੇ ਪੰਜਾਹ-ਪਚਵੰਜਾ ਸਾਲ ਕਵੀਸ਼ਰੀ ਕੀਤੀ ਅਤੇ 1974 ਵਿੱਚ ਸੁਰਗਵਾਸ ਹੋ ਗਿਆ। ਉਸ ਦੀ ਲਗਭਗ ਸਾਰੀ ਰਚਨਾ ਹੀ ਅਣਛਪੀ ਹੈ, ਸਿਵਾਏ ਬਿਧੀਚੰਦ ਭਾਗ ਪਹਿਲਾ ਤੋਂ। ਉਸ ਦੀਆਂ ਅਣਪ੍ਰਕਾਸ਼ਿਤ ਰਚਨਾਵਾਂ ਦੀ ਸੂਚੀ ਬੜੀ ਲੰਮੀ ਹੈ, ਪ੍ਰਸਿੱਧ ਰਚਨਾਵਾਂ ਵਿੱਚੋਂ ਕੁਝ ਇੱਕ ਹਨ: ਜਾਨੀ ਚੋਰ, ਸੁੰਦਰੀ, ਮਿਰਜ਼ਾ ਸਾਹਿਬਾਂ, ਸ਼ਾਹਣੀ ਕੌਲਾਂ, ਮਰਾਝ ਦੀ ਜੰਗ।

ਤਹਿਸੀਲ ਮੋਗੇ ਦੇ ਪਿੰਡ ਰਾਮੂਵਾਲਾ ਨਵਾਂ ਦਾ ਨਿਵਾਸੀ 1919 ਈਸਵੀ ਵਿੱਚ ਜਨਮਿਆ ਗਿੱਲ ਜੱਟ ਕਰਨੈਲ ਸਿੰਘ ਪਾਰਸ ਰੀਕਾਰਡ ਸਮੇਂ ਲੋਕ ਪ੍ਰਿਯ ਹੋਈ ਕਵਿਤਾ ਦਾ ਅੰਤਰ-ਰਾਸ਼ਟਰੀ ਕਵੀਸ਼ਰ-ਕਵੀ ਹੈ। ਕਵੀਸ਼ਰੀ ਦੇ ਖੇਤਰ ਵਿਚ ਇਹ ਪਹਿਲਾ ਕਵੀ ਹੈ ਜੋ ਕਵੀਸ਼ਰੀ ਨੂੰ ਪਿੰਡਾਂ ਦੇ ਅਖਾੜਿਆਂ ਤੇ ਧਰਮ ਸਥਾਨਾਂ ਦੀਆਂ ਸਟੇਜਾਂ ਤੋਂ ਕੱਢ ਕੇ, ਰੀਕਾਰਡਾਂ ਤੱਕ ਲੈ ਗਿਆ। ਬੱਚੇ ਬੱਚੇ ਦੀ ਜ਼ੁਬਾਨ ਤੇ ਚੜ੍ਹੇ ਰੀਕਾਰਡ ਹੀ ਇਸ ਸੰਗ੍ਰਹਿ ਦਾ ਸ਼ਿੰਗਾਰ ਬਣ ਰਹੇ ਹਨ। ਸੰਨ 1919 ਵਿਚ ਜੰਮਿਆ ਪਾਰਸ ਸਤਿਗੁਰ ਦੀ ਕ੍ਰਿਪਾ ਨਾਲ ~~ਅਜੇ ਤੰਦਰੁਸਤ ਹੈ~~। ਕਰਨੈਲ ਸਿੰਘ ਦੀਆ ਸਾਰੀਆਂ 12 ਰਚਨਾਵਾਂ ਪ੍ਰਕਾਸ਼ਤ ਹਨ ਜੋ ਕਾਵਿ ਗੁਣਾਂ ਨਾਲ ਭਰਪੂਰ ਅਤੇ ਮਹੱਤਵਪੂਰਨ ਹਨ।

ਗੁਰਦੇਵ ਸਿੰਘ ਕੁਰੜ ਛਾਪੇ ਵਾਲੇ ਚੰਗਾ ਗਿਣਵਾਂ ਕਵੀਸ਼ਰ ਹੋਇਆ ਹੈ।

ਕਕੜਵਾਲ ਦਾ ਨਸੀਬ ਚੰਦ ਵੀ ਇਲਾਕੇ ਵਿਚ ਮਾਨਤਾ ਪ੍ਰਾਪਤ ਕਵੀਸ਼ਰ ਸੀ।



Original with:
Kulbir Singh Sidhu IAS Mohali
Digitized by:
Panjab Digital Library

ਛਾਜਲੀ ਤੋਂ ਤਹਾਂ ਨਗਲੇ ਦਾ 'ਚੰਦ ਰਾਜਾ' ਉਹ ਕਿਰਨ ਮਈ ਨੂੰ ਗਾਉਂਦਾ ਵਧੀਆ ਕਵੀਸ਼ਰ ਸੀ।

ਪਿਆਰਾ ਪਿੰਡ ਰੰਗੀਆਂ ਵਾਲਾ ਬਹੁਤ ਉਚ ਕੋਟੀ ਦਾ ਕਵੀਸ਼ਰ ਹੋਇਆ ਹੈ।

ਗੁਰਨਾਮ ਬਾਸੀਅਰ ਕਲਾਂ ਦਿੜਵੇ ਕੋਲ ਦਾ, ਚੰਗਾ ਨਾਮੀ ਕਵੀਸ਼ਰ ਸੀ।

ਦਰਬਾਰਾ ਉਭੇ ਵਾਲਾ ਸਾਰਾ ਕੁਝ ਹੀ ਗਾਉਂਦਾ ਹੈ। ਕਰਤਾਰ ਸਰਾਭਾ ਚੰਗੀ ਢਾਲ ਨਾਲ ਗਾਉਂਦਾ ਹੈ।

ਅੱਜ ਕੱਲ੍ਹ ਦੇ ਕਵੀਸ਼ਰ ਭੀਮ ਜਖੇਪਲ ਦਾ ਅਤੇ ਬੰਤ ਮੈੜਾਂ ਦਾ ਚੰਗੇ ਕਵੀਸ਼ਰ ਮੰਨੇ ਜਾਂਦੇ ਹਨ।

ਹਰੀ ਸਿੰਘ ਮਾਨ ਧਨੌਲੇ ਦਾ ਜਿਸ ਨੇ ਰਜਨੀ ਦੀ ਕਥਾ ਸੋਹਣੇ ਛੰਦਾਂ ਵਿਚ ਲਿਖੀ ਹੈ।

ਰਜਨੀ ਨੂੰ ਕੋਈ ਬੇਬੇ ਪੁੱਛਦੀ ਹੈ/ ਕਿੱਧਰੋਂ ਤੂ ਆਈ ਬੀਬੀ ਕਿੱਧਰ ਨੂੰ ਜਾਣਾ ਨੀਂ?/ ਦੱਸ ਕੇ ਤੂੰ ਜਾਈਂ ਬੀਬੀ ਨਾਮ ਠਕਾਣਾ ਨੀਂ ?

ਆਹਮਦਪੁਰ ਵਾਲਾ 'ਭਗਤ ਰਾਮ' ਉਚ ਕੋਟੀ ਦਾ ਬ੍ਰਾਹਮਣ ਕਵੀਸ਼ਰ ਹੋਇਆ ਹੈ। ਇਸ ਦਾ ਜਨਮ 1886 ਈਸਵੀ ਵਿਚ ਪੰਡਤ ਨੱਥੂ ਰਾਮ ਦੇ ਘਰ ਹੋਇਆ। ਇਸ ਨੇ ਕੇਸਰਾਂ ਬਾਦਸ਼ਾਹਜ਼ਾਦੀ ਦਾ ਕਿੱਸਾ ਲਿਖਿਆ ਹੈ। ਉਸ ਦੀ ਪ੍ਰਸ਼ੰਸ਼ਾ ਵਿੱਚ ਹੋਰ ਕਈ ਕਵੀਸ਼ਰਾਂ ਨੇ ਛੰਦ ਲਿਖੇ।

ਰੋੜੇ ਲੰਡਿਆਂ ਵਾਲਾ ਸੋਮ ਨਾਥ ਜਿਹੜਾ ਮਾਈਸਰ ਖਾਨੇ ਸਿਰ ਕੱਢ ਕਵੀਸ਼ਰ ਗਿਣਿਆ ਜਾਂਦਾ ਸੀ:

ਤੀਵੀਆਂ ਨੂੰ ਮਿਹਣਾ ਜੇ ਵਿਆਹ 'ਚ ਨਚਣ ਨਾ/ ਝੋਟਿਆਂ ਨੂੰ ਮਿਹਣਾ ਸਿੰਗ ਭਿੜਕੇ ਤੜੌਣ ਨਾ।

ਮੁਸਲਮਾਨ ਸ਼ਾਇਰ ਇਬਰਾ ਦੌਲਤਪੁਰੀਆ (ਮੋਗਾ) ਦਾ ਨਿਵਾਸੀ ਸੀ। ਇਹ 1870 ਵਿਚ ਜਨਮਿਆ। ਉਸ ਦੀ ਇੱਕੋ-ਇੱਕ ਮੁਸਲਿਮ ਰਚਨਾ ਮਿਰਜਾ-ਸਾਹਿਬਾ ਹੈ ਜਿਸ ਵਿਚ ਉਸ ਨੇ ਸਾਹਿਬਾਂ ਨੂੰ ਨਿਰਦੋਸ਼ ਸਿੱਧ ਕਰਕੇ ਕਹਾਣੀ ਅੱਗੇ ਤੋਰੀ ਹੈ। ਉਹ 1937 ਵਿਚ ਅੱਲਾ ਨੂੰ ਪਿਆਰਾ ਹੋ ਗਿਆ।

ਔਤਾਂ ਵਾਲੀ ਵਾਲਾ 'ਪ੍ਰਕਾਸ਼' ਦਾ ਬੀਂਡੇ ਵਰਗਾ ਬੋਲ ਸੀ। 'ਬ੍ਰਿਜ' ਧੌਲੇ ਦਾ ਮਾਲਵੇ ਦਾ ਚੰਗਾ ਕਵੀਸ਼ਰ ਹੋਇਆ ਹੈ। ਸ਼ਰਫ ਦੀਨ ਮੁਸਲਮਾਨ ਵਧੀਆ ਕਵੀਸ਼ਰ ਸੀ। ਮੰਗਲ ਦਾਸ ਬਦਰੇ ਵਾਲਾ ਜਿਹਨੇ ਗੰਗਾ ਸਿੰਘ ਨਾਲ ਸ਼੍ਰੋਮਣੀ ਹੋਣ ਦਾ



Original with:
Kulbir Singh Sidhu IAS Mohali
Digitized by:
Panjab Digital Library

ਮੁਕਾਬਲਾ ਕੀਤਾ ਸੀ। ਨੰਦ ਰਾਮ ਖਿਆਲੇ ਵਾਲਾ ਚੰਗੇ ਕਵੀਸ਼ਰਾਂ ਵਿਚ ਗਿਣਿਆਂ ਗਿਆ। ਕੇਸ਼ੋ ਰਾਮ ਬਰਗਾੜੀ ਵਾਲਾ ਰੂਪ ਚੰਦ ਦਾ ਗੁਰੂ ਜਿਹੜਾ ਡੀਠ ਵਰਨ ਦਾ ਧਨੀ ਸੀ, ਖੜ੍ਹਾ ਖੜੋਤਾ ਵਧੀਆ ਕਵੀਸ਼ਰੀ ਤਿਆਰ ਕਰਦਾ ਸੀ। ਭਾਈ ਕੀ ਪਿਸ਼ੌਰ ਵਾਲੇ ਦੋਵੇਂ ਭਰਾ ਕਰਮ ਚੰਦ ਅਤੇ ਰਾਮ ਚੰਦ ਦੋਵੇਂ ਭਰਾ ਖਾਨਦਾਨੀ ਕਵੀਸ਼ਰ ਸੀ। ਇਨ੍ਹਾਂ ਦਾ ਮਾਮਾ ਦੇਵਾ ਰਾਮ ਜਵੰਦਿਆਂ ਵਾਲਾ ਬਹੁਤ ਮੰਨਿਆ ਪ੍ਰਮੰਨਿਆ ਕਵੀਸ਼ਰ ਸੀ। ਬਾਲਿਆਂ ਵਾਲੀ ਪਿੰਡ ਦਾ 'ਮੁਨਸ਼ੀ' ਰੰਗੜ ਮਾਘੀ ਸਿਉਂ ਦਾ ਚੇਲਾ ਸੀ। ਉਹ ਵੀ ਫੁਟਕਲ ਕਵੀਸ਼ਰੀ ਸੁਣਾ ਕੇ ਬਾਲਿਆਂ ਵਾਲੀ ਅਤੇ ਗੁਆਂਢੀ ਪਿੰਡਾਂ ਦਾ ਜੀ ਪਰਚਾਵਾ ਕਰਦਾ ਸੀ। ਕਵੀਸ਼ਰੀ ਸ਼ਬਦ ਦੀਆਂ ਜੜ੍ਹਾਂ ਵੇਦ ਬਾਣੀ ਵਿਚ ਹਨ। ਬੇਸ਼ੱਕ ਹੋਰ ਜਾਤੀ ਦੇ ਲੋਕ ਵੀ ਕਵੀਸ਼ਰ ਬਣੇ ਪਰ ਅੱਸੀ ਪ੍ਰਤੀਸ਼ਤ ਕਵੀਸ਼ਰ ਬ੍ਰਾਹਮਣ ਸੀ ਅਤੇ ਹਨ ਵੀ। ਮਾਈਸਰ ਖਾਨਾ ਅਤੇ ਗੋਪਾਲ ਮੋਚਨ ਕਵੀਸ਼ਰਾਂ ਦਾ ਸੈਂਟਰ ਹਨ। ਵੱਡੇ ਮੌੜਾਂ ਦਾ ਇਕ ਰਾਮਦਾਸੀਆ ਬਹੁਤ ਵੱਡਾ ਕਵੀਸ਼ਰ ਹੋਇਆ ਹੈ। ਜਿਹਦੇ ਅੱਗੇ ਕਵੀਸ਼ਰ ਸਭਾ 'ਚ ਸਾਰਿਆਂ ਨੇ ਹਾਰ ਮੰਨੀ।

ਗਵੰਤਰੀ ਵੀ ਕਿੱਸੇ ਗਾਉਂਦੇ ਹਨ ਪਰ ਇਨ੍ਹਾਂ ਨੂੰ ਗਵੰਤਰੀ ਇਸ ਲਈ ਕਹਿੰਦੇ ਹਨ ਕਿ ਇਹ ਗਾਉਣ ਵੇਲੇ ਸਾਜਾਂ ਦੀ ਵਰਤੋਂ ਜ਼ਰੂਰ ਕਰਦੇ ਹਨ। ਗਵੰਤਰੀਆਂ ਦੇ ਰੁਸਤਮ ਮੋਦਨ ਦਾ ਜਨਮ 'ਲੋਹਾ ਖੇੜਾ' ਨੇੜੇ ਹਰੀ ਘਰਾਟ ਰਿਆਸਤ ਨਾਭਾ ਵਿਖੇ ਹੋਇਆ। ਉਹ ਮਹਾਰਾਜਾ ਹੀਰਾ ਸਿੰਘ ਦਾ ਦਰਬਾਰੀ ਗਵੰਤਰੀ ਸੀ। 'ਮੋਦਨ ਦਾ ਗਾਉਣ' ਕਹਾਵਤ ਬਣ ਗਈ । ਜਿਹੜੀ ਉਹਦੇ ਹਰਮਨ ਪਿਆਰਾ ਹੋਣ ਦਾ ਸਬੂਤ ਹੈ।

ਬਸੰਤ ਝਿਊਰ ਮੋਦਨ ਦਾ ਚੇਲਾ ਜੰਮਿਆ ਪਲਿਆ ਧਨੌਲਾ। ਉਹ ਸਾਰੇ ਗਾਉਣ ਗਾ ਲੈਂਦਾ ਸੀ। ਪਰ ਪੂਰਨ ਗਾ ਕੇ ਉਹ ਸਰੋਤਿਆਂ ਨੂੰ ਰੁਆ ਦੇਂਦਾ। ਉਸ ਸਮੇਂ ਗਾਉਣ ਨੂੰ ਲੋਕ ਕੀਰਤਨ ਵਾਂਗ ਸੁਣਦੇ ਸੀ। ਇਨ੍ਹਾਂ ਗਾਉਣਾਂ 'ਚ ਇਨਸਾਨੀਅਤ ਪ੍ਰਚਾਰੀ ਹੁੰਦੀ ਸੀ।

ਗੁਰਮਾਂ ਵਾਲੇ ਨਾਈ ਵੱਡੇ ਪ੍ਰਸਿੱਧ ਗਵੰਤਰੀ ਹੋਏ। ਤਿੰਨੇ ਭਰਾ ਇਕੱਠੇ ਰਲ ਕੇ ਗਾਉਂਦੇ ਸੀ। ਦੋ ਸਾਰੰਗੀਆਂ ਵਜਾਉਂਦੇ ਇਕ ਜਣਾ ਢੱਡ ਵਜਾਉਂਦਾ ਸੀ। ਇਹ ਸੰਤਾਂ, ਭਗਤਾਂ, ਸੂਰਮਿਆਂ ਤੇ ਦਾਤਿਆਂ ਦੀ ਮਹਿਮਾ ਕਰਦੇ ਸੀ। ਇਹਨਾਂ ਦੀ ਕਲਾ ਬੜੀ ਪ੍ਰਸਿੱਧ ਸੀ।

ਸੇਰੋਂ ਵਾਲੇ ਨਾਈ ਵੀ ਗੁਰਮਾਂ ਵਾਲਿਆਂ ਦੇ ਮੁਕਾਬਲੇ ਦੇ ਸੀ। ਇਹ ਹੀਰ, ਮਿਰਜ਼ਾ, ਮਲਕੀ, ਦੁੱਲਾ ਤੇ ਢੋਲਾ ਬੜੀਆਂ ਲਟਕਾਂ ਨਾਲ ਗਾਉਂਦੇ ਸੀ। ਇਨ੍ਹਾਂ ਦੇ ਤੋੜੇ ਬੜੇ ਸਲਾਹੇ ਜਾਂਦੇ ਸੀ। ਜਿਵੇਂ : ਜੱਗ ਦੁਨੀਆਂ ਸੁਪਨਾ ਰੈਣ ਦਾ/ਜਿਉਂ ਬਿੰਦ ਕੁ



Original with:
Kulbir Singh Sidhu IAS Mohali
Digitized by:
Panjab Digital Library

ਝੂਟਾ ਲੈਣ ਦਾ/ ਜਿਵੇਂ ਛੋਟਾ ਜਿਹਾ ਫੁੱਲ ਜਮੈਣ ਦਾ/ ਮੁੰਡਿਓ ਤਿੱਖਾ ਜੇਹਾ ਨਖਰਾ ਨੈਣ ਦਾ।

ਹਸਨਪੁਰੀਆ ਪਰਤਾਪਾ ਉਚੇ ਬੋਲਾਂ ਵਾਲਾ ਜੱਟ ਗਵੰਤਰੀ ਸੀ। ਇਹਦੇ ਕਰਮ ਸੂ ਤੇ ਅਮਰ ਸੂ ਪਾਛੂ ਸਨ। ਗੁਰਮਾਂ ਵਾਲੇ ਮੁਨਸ਼ੀ ਦੇ ਮੁੰਡੇ ਇਹਦੇ ਚੇਲੇ ਸਨ। ਪਰਤਾਪਾ ਮਹਾਰਾਜਾ ਫਰੀਦਕੋਟ ਦਾ ਚਾਹਿਆ ਗਵੰਤਰੀ ਸੀ।

ਵਧਾਵਾ ਢੱਡਿਆਂ ਵਾਲਾ ਮਰਾਸੀ ਜਾਤ ਦਾ ਜਾਰਜ ਪੰਜਮ ਦੀ ਤਾਜਪੋਸ਼ੀ ਵੇਲੇ ਦਿੱਲੀ ਦਰਬਾਰ ਵਿੱਚ ਗਾਇਆ।

ਕੂਕਾ ਮਰਾਸੀ ਪਿਉਰੀ ਵਾਲਾ ਦੁੱਲਾ ਭੱਟੀ ਗਾਉਂਦਾ ਸੀ, ਨਾਲ ਕਦੇ ਕਦਾਈਂ ਕੋਈ ਕੋਈ ਰੌਚਕ ਟੋਟਕਾ ਵੀ ਸੁਣਾ ਜਾਂਦਾ ਸੀ।

ਇੰਦਰ ਸੂ ਭੂੰਦੜ ਵਾਲਾ ਸਰੋਤਿਆਂ ਤੋਂ ਬੱਲੇ ਇੰਦਰ ਵਾਹ ਬਈ ਇੰਦਰ ਵਾਹ ਕਹਾਉਣ ਵਾਲਾ ਸਿੱਧੂ ਜੱਟ ਸੀ। ਮੇਰੇ ਦਾਦਾ ਜੀ ਸਰਦਾਰ ਜਗਤ ਸਿੰਘ ਚੱਕ ਖੜਕ ਸਿੰਘ ਵਾਲਾ ਉਰਫ ਡੂਮਵਾਲੀ ਉਸਦੇ ਪੈਟਰਨ ਸਨ। ਭਾਵੇਂ ਉਹ ਸਾਰੇ ਥਾਈਂ ਗਾਉਂਦਾ ਸੀ। ਪਰ ਹਰ ਹਫਤੇ ਉਹ ਸਰਦਾਰ ਜਗਤ ਸਿੰਘ ਦੇ ਦਰਬਾਰ ਦਾ ਸ਼ਿੰਗਾਰ ਬਣਦਾ ਸੀ। ਸੱਜਣ ਲੋਕ ਸੁਣਦੇ ਸੀ ਅਤੇ ਇੰਦਰ ਸਰੋਤਿਆਂ ਨੂੰ ਇਉਂ ਕੀਲਦਾ ਸੀ ਕਿ ਜਿਵੇਂ ਜੋਗੀ ਦੀ ਬੀਨ ਫਨੀਅਰ ਨਾਗ ਨੂੰ ਕੀਲ ਦਿੰਦੀ ਹੈ ਅਤੇ ਨਾਗ ਬੀਨ ਦੀ ਮਸਤੀ 'ਤੇ ਝੂਮਦਾ ਰਹਿੰਦਾ ਹੈ।

ਪੰਜਾਬੀ ਸਾਹਿਤ ਨੂੰ ਜਿੱਥੇ ਕਵੀਸ਼ਰਾਂ ਨੇ ਆਪਣੀਆਂ ਰਚਨਾਵਾਂ ਅਰਥਾਤ ਕਿੱਸਾ ਕਾਵਿ ਨਾਲ ਭਰਪੂਰ ਕੀਤਾ ਹੈ ਉੱਥੇ ਲੋਕਾਂ ਦੀ ਸਾਹਿਤਕ ਅਤੇ ਮਾਨਸਿਕ ਭੁੱਖ ਨੂੰ ਗਵੰਤਰੀਆਂ ਨੇ ਆਪਣੀਆਂ ਸਰੋਦੀ ਤੇ ਦਿਲ ਖਿੱਚ ਸੁਰਾਂ ਨਾਲ ਤ੍ਰਿਪਤ ਕੀਤਾ ਹੈ। ਮਾਲਵੇ ਵਿੱਚ ਅਨੇਕਾਂ ਅਜਿਹੇ ਗਵੰਤਰੀ ਹਨ ਜਿਨ੍ਹਾਂ ਦੇ ਗਾਉਣ ਨੂੰ ਅੱਜ ਵੀ ਲੋਕ ਯਾਦ ਕਰਦੇ ਹਨ। ਗਵੰਤਰੀਆਂ ਦੇ ਗਾਉਣ ਲਈ ਸੁਪ੍ਰਸਿੱਧ ਸਾਜ ਸਾਰੰਗੀ ਹੁੰਦਾ ਸੀ। ਜਦੋਂ ਸਾਰੰਗੀ ਦੀਆਂ ਸੁਰਾਂ ਛੇੜ ਕੇ ਉਹ ਗਾਉਂਦੇ ਤਾਂ ਸਰੋਤੇ ਸੱਪ ਵਾਂਗ ਮੇਲ੍ਹਣ ਲੱਗ ਪੈਂਦੇ। ਬਸੰਤ ਸੇਰੋਂ ਵਾਲਾ ਬੜੀ ਰੜਕ-ਮੜਕ ਵਾਲਾ ਗਵੰਤਰੀ ਸੀ। ਦੋ ਭਰਾ ਸਾਰੰਗੀਆਂ ਤੇ ਗਾਉਂਦੇ ਮੇਲਦੇ ਰਹਿੰਦੇ ਤੇ ਤੀਜਾ ਭਰਾ ਢੱਡ ਵਜਾਉਂਦਾ। ਖਾਰੇ ਬਰਨਾਲੇ ਵਾਲਾ ਮੱਘਰ ਸ਼ੇਖ ਮਲਕੀ ਦਾ ਗਵੰਤਰੀ ਸੀ। ਬੰਦੇ ਤਾਂ ਉਸ ਨੂੰ ਸੁਣ ਕੇ ਰੋਂਦੇ ਹੀ ਸੀ ਕੰਧਾਂ ਵੀ ਰੋਣ ਲੱਗ ਜਾਂਦੀਆਂ। ਚੰਨਣ ਸਿੰਘ ਦਾਨੇਵਾਲੇ ਵੀ ਆਪਣੇ ਰਚੀ ਹੀਰ ਨੂੰ ਜਦੋਂ ਗਾਉਂਦਾ ਸੀ ਤਾਂ ਲੋਕ ਅਸ਼-ਅਸ਼ ਕਰ ਉੱਠਦੇ ਸਨ। ਦੇਵਾ ਸਿੰਘ ਮਿਸਤਰੀ ਕੌਰ ਵਾਲੇ ਦਾ ਸੀ ਜੋ ਕੌਲਾਂ ਨੂੰ ਗਾਉਂਦਾ ਸੀ। ਕਾਸ਼ੀ ਬ੍ਰਾਹਮਣ ਰੇਲੋਂ ਵਾਲਾ, ਗੁਰਦਿਆਲ ਖਿਆਲਾ ਮਲਕਪੁਰ ਵਾਲਾ, ਹਰੀ ਸਿੰਘ ਤਲੋਕੇ ਵਾਲੇ ਦਾ



Original with:
Kulbir Singh Sidhu IAS Mohali
Digitized by:
Panjab Digital Library

ਜੱਟ, ਆਪਣੇ ਸਮੇਂ ਦੇ ਵਧੀਆ ਗਵੰਤਰੀ ਰਹੇ ਹਨ। ਸੋਭਾ ਚੂਹੜ ਚੱਕ ਵਾਲਾ, ਰਾਓਕਿਆਂ ਵਾਲਾ ਰੁਲੀਆ ਮਰਾਸੀ ਗਵੰਤਰੀ ਗਾਉਣ ਦਾ ਉਸਤਾਦ ਸੀ। ਪੰਜ ਗਰਾਂਈ ਵਾਲਾ ਜਾਗਰ ਮੇਲਿਆਂ ਨੂੰ ਖ਼ੂਬ ਸ਼ਿੰਗਾਰਦਾ ਸੀ ਜਿਸ ਨੇ ਕਿ ਲਗਾਤਾਰ 50 ਸਾਲ ਗਾਇਆ। ਦਲੀਪ ਜੇਠੂਕਿਆਂ ਵਾਲਾ ਪਿਛਲੇ ਚਾਲੀ ਸਾਲ ਤੋਂ ਗਾਉਂਦਾ ਆ ਰਿਹਾ ਹੈ। ਸੌਦਾਗਰ ਗਾਲਬ ਵਾਲਾ, ਨਿਰੰਜਣ ਸਿੰਘ ਘਨੌਰ ਦਾ ਜੱਟ ਉੱਚਾ ਲੰਮਾ ਤੇ ਬਾਰਾਂ ਕਦਵਾਰ ਜੁਆਨ ਬਾਹਾਂ ਖੜੀਆਂ ਕਰਕੇ ਗਾਉਂਦਾ ਸੀ। ਇਉਂ ਇਹ ਸਾਰੇ ਮੇਲੇ ਉੱਤੇ ਹੀ ਛਾ ਜਾਂਦਾ ਸੀ। ਖਿੱਦੂ ਮੋਚੀ ਗੁਮਟੀ ਕਲਾਂ ਵਾਲਾ ਤਖਤਪੋਸ਼ ਤੇ ਬਹਿ ਕੇ ਗਾਉਂਦਾ ਸੀ। ਖਿਦੂ ਮੋਚੀ ਦੇ ਗੁਰੂ ਮੋਦਨ ਤੋਂ ਘਣੀਏ ਮਲੂਕੇ ਦੀਆਂ ਕੇਵਲ ਜਨਾਨੀਆਂ ਮਲਕੀ, ਕੌਲਾਂ ਤੇ ਪੂਰਨ ਸੁਣਨ ਆਉਂਦੀਆਂ ਜਿਨ੍ਹਾਂ ਦੇ ਗੌਣਾਂ ਵਿਚ ਸਤਿਆਵਾਨ ਤੇ ਸੀਤਾ ਵਰਗੀਆਂ ਦੀ ਕਥਾ ਹੁੰਦੀ ਸੀ। ਬੰਗਾ ਸਿੰਘ ਸ਼ੇਰਗੜ ਵਾਲਾ ਗਾ ਕੇ ਕੋਈ ਇਨਾਮ ਨਹੀਂ ਲੈਂਦਾ ਸੀ। ਉਹ ਸਰੋਤਿਆਂ ਦਾ ਇਕੱਠ ਚਾਹੁੰਦਾ ਸੀ। ਜਿਊਣਾ ਹੁਸਨਰ ਵਾਲਾ, ਜਵਾਲਾ ਬਖਤੂ ਦਾ, ਕੇਸਰ ਰੋਹਟੀ ਵਾਲਾ, ਸੁੱਚਾ ਬਖਤੂ ਵਾਲਾ ਆਪਣੇ ਸਮੇਂ ਦੇ ਵਧੀਆ ਗਵੰਤਰੀ ਰਹੇ ਹਨ। ਇਸਤਰੀਆਂ ਵਿੱਚ ਸੰਡੀ ਸੁਨਿਆਰੀ ਟੈਹਣੇ ਵਾਲੀ ਚੰਗੀ ਪ੍ਰਸਿੱਧ ਸੀ। ਲੋਕ ਉਸ ਨੂੰ ਵਿਆਹਾਂ ਦਾ ਸ਼ਿੰਗਾਰ ਬਣਾਉਂਦੇ। ਇਸੇ ਤਰ੍ਹਾਂ ਨਾਲ ਰਾਮ ਕੌਰ ਬਿੰਦਪੁਰੇ ਵਾਲੀ ਬੜੀ ਵੱਡੀ ਗਵੰਤਰੀ ਹੋਈ ਹੈ। ਅਧਪਾਈ ਤੇ ਛਟਾਂਕੀ ਦੋਵੇਂ ਕੰਚਨੀਆਂ ਭੈਣਾਂ ਬਠਿੰਡੇ ਵਾਲੀਆਂ ਸਨ ਜੋ ਕਿਲ੍ਹਾ ਮੁਬਾਰਕ ਅੱਗੇ ਖੜ੍ਹ ਕੇ ਗਾਉਣ ਗਾਉਂਦੀਆਂ ਸਨ। ਪੰਜਾਬੋ ਪੂਹਲੇ ਵਾਲੀ ਵੀ ਵੱਡੀ ਗਵੰਤਰੀ ਸੀ। ਸਾਜ ਕੋਈ ਨਹੀਂ ਸੀ ਵਜਾਉਂਦੀ ਕੇਵਲ ਕਲੀਆਂ ਗਾਉਂਦੀ ਸੀ। ਸੰਤ ਧੌਲੇ ਵਾਲਾ ਪਿੰਡ ਦਾ ਉਦਾਸੀ ਪਰਮਹੰਸ ਸਾਧ ਨਾਲ ਉਸਦਾ ਚੇਲਾ ਸਾਰੰਗੀ ਉੱਤੇ ਕਲੀਆਂ ਲਾਉਂਦਾ ਸੀ।

ਸਾਰੰਗੀ ਵਾਂਗ ਦੋਤਾਰੇ ਉਤੇ ਵੀ ਬਹੁਤ ਸਾਰੇ ਗਵੰਤਰੀ ਆਪਣੀਆਂ ਮਧੁਰ ਸੁਰਾਂ ਨਾਲ ਜਨਤਾ ਨੂੰ ਤ੍ਰਿਪਤ ਕਰਦੇ ਸਨ। ਦਸੌਂਧੀ ਲਲਾਰੀ ਥਰਾਜ ਪਿੰਡ ਦਾ ਬਹੁਤ ਵੱਡਾ ਗਵੰਤਰੀ ਹੋਇਆ ਹੈ। ਉਹ ਦੋਤਾਰੇ ਤੇ ਮਿਰਜਾ ਗਾਉਂਦਾ ਸੀ। ਉਹ ਆਪਣੇ ਗਾਉਣ ਵਿੱਚ ਬੜੀਆਂ ਹਕੀਕੀ ਗੱਲਾਂ ਦੱਸਦਾ ਸੀ। ਇਸੇ ਤਰ੍ਹਾਂ ਉਸ ਦਾ ਚੇਲਾ ਰਾਮ ਲਾਲ ਚੋਅ ਵਾਲਾ ਵੀ ਦੋਤਾਰੇ ਉਤੇ ਹੀ ਮਿਰਜਾ ਗਾਉਂਦਾ ਸੀ। ਰਾਮਾਨੰਦੀ ਵਾਲਾ ਨਿੱਕੂ ਵੀ ਇਕੱਲਾ ਹੀ ਦੋਤਾਰੇ ਤੇ ਗਾਉਂਦਾ ਜਿਸ ਦੇ ਬੋਲ ਅਜੇ ਤੱਕ ਲੋਕਾਂ ਨੂੰ ਨਹੀਂ ਭੁੱਲੇ। ਦੇਸ ਰਾਜ ਲਚਕਾਣੀ ਵਾਲਾ, ਗੁਆਰੇ ਪਿੰਡ ਵਾਲਾ ਅਰਜਨ, ਈਦੂ ਲੌਂਡੇ ਵਾਲਾ, ਮਰਾਸੀ ਮਿਲਖੀ ਹੋਰੀਂ ਵੀ ਵੱਡੇ ਗਵੰਤਰੀ ਹੋਏ ਹਨ। ਰੌਣੀ ਵਾਲਾ ਬਾਬੂ ਮਲਕੀ ਦਾ ਵੈਰਾਗਮਈ ਕਿੱਸਾ ਗਾਉਣ ਵਾਲਾ ਗਵੰਤਰੀ ਸੀ। ਇਨ੍ਹਾਂ ਗਵੰਤਰੀਆਂ ਨਾਲ ਕਈ ਨਚਾਰ ਵੀ ਹੁੰਦੇ ਸਨ ਅਤੇ ਕਈ ਵਾਰ ਨਾਲੇ ਉਹ ਗਾਉਂਦੇ ਵੀ ਸਨ ਅਤੇ ਨਾਲ ਨੱਚਦੇ ਵੀ ਸਨ। ਇਨ੍ਹਾਂ ਵਿੱਚੋਂ ਤੋਤਾ ਨਚਾਰ ਬਹੁਤ ਪ੍ਰਸਿੱਧ ਹੋਇਆ ਹੈ।



Original with:
Kulbir Singh Sidhu IAS Mohali
Digitized by:
Panjab Digital Library

ਗਰੀਬੂ ਲੌਂਗੋਵਾਲੀਆ ਬੋਲੀਆਂ ਪਾਉਂਦਾ ਤੇ ਤੋਤਾ ਵੀ ਨਾਚ ਕਰਦਾ। ਇਸੇ ਤਰ੍ਹਾਂ ਇੱਕ ਨਚਾਰ ਬਰਕਤ ਵੀ ਬੜੇ ਰੰਗ ਰੂਪ ਵਾਲਾ ਸੀ। ਉਹ ਜਨਾਨੀ ਬਣਕੇ ਨੱਚਿਆ ਕਰਦਾ ਸੀ। ਇਸ ਤਰ੍ਹਾਂ ਨਾਲ ਆਪਣੇ ਸਮੇਂ ਵਿੱਚ ਇਨ੍ਹਾਂ ਕਵੀਸ਼ਰਾਂ, ਗਵੰਤਰੀਆਂ ਅਤੇ ਨਚਾਰਾਂ ਨੇ ਲੋਕ ਮਨੋਰੰਜਨ ਤੇ ਮਾਨਸਿਕਤਾ ਨੂੰ ਆਨੰਦ ਬਖਸ਼ਿਆ ਹੈ। ਅਸੀਂ ਜਿੱਥੇ ਗੱਲ ਲੌਕਿਕ ਸਾਹਿਤ ਦੇ ਕਵੀਸ਼ਰਾਂ ਤੇ ਗਵੰਤਰੀਆਂ ਦੀ ਕਰ ਰਹੇ ਹਾਂ ਉਥੇ ਹੀ ਧਾਰਮਿਕ ਪੁਰਬੇ ਵਾਲੇ ਤੇ ਰੱਬ ਦੇ ਹੈਅ-ਭੈਅ ਵਾਲੇ ਸਰੋਤਿਆਂ ਦੀ ਵੀ ਕਰਨੀ ਬਣਦੀ ਹੈ। ਧੰਨ ਸਨ ਗਾਉਣ ਵਾਲੇ ਤੇ ਧੰਨ ਸਨ ਉਹ ਸਰੋਤੇ ਜੋ ਸਾਰੀ-ਸਾਰੀ ਰਾਤ ਬਿਰਤੀਆਂ ਇਕਾਗਰ ਕਰਕੇ ਇੱਕ ਮਨ ਚਿੱਤ ਹੋ ਕੇ ਗਵੰਤਰੀਆਂ ਨੂੰ ਸੁਣਦੇ ਰਹਿੰਦੇ ਸਨ। ਮੋਦਨ ਨੂੰ ਗਵੰਤਰੀਆਂ ਦਾ ਜੇ ਤਾਨਸੇਨ ਕਹਿ ਲਿਆ ਜਾਵੇ ਤਾਂ ਕੋਈ ਅਤਿ-ਕਥਨੀ ਨਹੀਂ ਹੋਵੇਗੀ। ਉਸ ਨੂੰ ਮਹਾਰਾਜ ਨਾਭੇ ਵਾਲੇ ਦੀ ਸਰਪ੍ਰਸਤੀ ਵੀ ਹਾਸਲ ਸੀ। ਇਸੇ ਤਰ੍ਹਾਂ ਹੀ ਉਸਦਾ ਚੇਲਾ ਖਿੱਦੂ ਮੋਚੀ ਵੀ ਕਿਸੇ ਗੱਲੋਂ ਘੱਟ ਨਹੀਂ ਸੀ। ਇੱਕ ਰੁਪੱਈਏ ਵਾਲਾ ਧਰਵਾ ਵੀ ਮੋਦਨ ਨੇ ਹੀ ਕਾਇਮ ਕੀਤਾ ਸੀ। ਇੱਕ ਵਾਰ ਦੀ ਗੱਲ ਹੈ ਕਿ ਜੈਤੋਂ ਦੀ ਮੰਡੀ ਉੱਤੇ ਮੋਦਨ ਗਾਉਂਦਾ ਸੀ। ਕਿਸੇ ਰੰਡੀ ਬੁੜੀ ਦਾ ਪੁੱਤਰ ਮੰਡੀ ਜੈਤੋ ਤੋਂ ਬਲਦ ਖਰੀਦਣ ਆਇਆ। ਉਹਦੇ ਕੋਲ ਜਿੰਨੇ ਵੀਹ ਤੀਹ ਰੁਪਏ ਸੀ ਉਹ ਸਾਰੇ ਉਹਨੇ ਮੋਦਨ ਦੇ ਗਾਉਣੇ ਤੋਂ ਖੁਸ਼ ਹੋ ਕੇ ਵਾਰ ਦਿੱਤੇ ਹਰ ਗੇੜੇ ਇੱਕ ਦੋ ਦੇ ਦੇਵੇ। ਸਾਰੇ ਰੁਪਏ ਦੇ ਕੇ ਖਾਲੀ ਘਰੇ ਜਾ ਮੁੜਿਆ। ਰੰਡੀ ਬਿਰਧ ਬੁੜੀ ਮਾਂ ਨੂੰ ਬਹੁਤ ਦੁੱਖ ਹੋਇਆ। ਉਹ ਗਾਲੀ ਗਲੋਚ ਦੇਂਦੀ ਮੰਡੀ ਜੈਤੋ ਪਹੁੰਚ ਪਈ। ਉਹਦੇ ਜਾਂਦੀ ਨੂੰ ਮੋਦਨ ਦਾ ਅਖਾੜਾ ਪੂਰਾ ਮਘਿਆ ਹੋਇਆ ਸੀ।

ਬੁੱਢੀ ਬੇਬੇ ਮੋਦਨ ਦੇ ਸੁਰ ਸਾਜ਼ ਤੋਂ ਏਡੀ ਪਰਭਾਵਤ ਹੋਈ ਕਿ ਉਹਨੇ ਗਲ ਵਿੱਚ ਪਾਇਆ ਹੱਸ ਹੀ ਮੋਦਨ ਉਤੇ ਇਨਾਮ ਦੇ ਤੌਰ ਤੇ ਖੁਸ਼ ਹੋ ਕੇ ਵਗਾਹ ਮਾਰਿਆ। ਸਭਾ ਹੈਰਾਨ ਹੋਈ ਇਹ ਬਰਤਾਂਤ ਵੇਖ ਕੇ। ਮੋਦਨ ਗਾਉਣ ਤੋਂ ਰੁਕ ਗਿਆ ਅਤੇ ਬੇਬੇ ਤੋਂ ਪੁੱਛਿਆ ਕਿ ਤੇਰਾ ਆਉਣ ਅਖਾੜੇ ਵਿੱਚ ਕਿਵੇਂ? ਜਿਦੋਂ ਕਿ ਮਰਦਾਂ ਦੇ ਅਖਾੜੇ ਵਿੱਚ ਇਸਤਰੀਆਂ ਨਹੀਂ ਆਉਂਦੀਆਂ ਸੀ। ਉਸ ਸਮੇਂ ਮਰਦਾਂ ਤੀਵੀਆਂ ਵਿੱਚ ਅਜਿਹੀ ਵਿਥ ਸੀ। ਉਸ ਬੇਬੇ ਨੇ ਉਤਰ ਦਿੱਤਾ ਮੈਂ ਤਾਂ ਤੇਰੇ ਨਾਲ ਲੜਨ ਆਈ ਸੀ ਕਿ ਤੈਂ ਮੇਰੇ ਪੁੱਤ ਤੋਂ ਸਾਰੇ ਹੀ ਰੁਪਏ ਲੈ ਲਏ ਪਰ ਮੈਂ ਤਾਂ ਆਪ ਤੇਰੇ ਗੌਣ ਨੇ ਏਡੀ ਮੋਹਿਤ ਕਰ ਲਈ ਜੋ ਕੁਝ ਕੋਲੇ ਸੀ ਉਹ ਖੁਸ਼ ਹੋ ਕੇ ਮੈਂ ਦੇ ਦਿੱਤਾ। ਉਸ ਦਿਨ ਤੋਂ ਮੋਦਨ ਨੇ ਗਵੰਤਰੀਆਂ ਲਈ ਧੁਰਵਾ ਕਾਇਮ ਕੀਤਾ ਕਿ ਅੱਗੇ ਨੂੰ ਕੋਈ ਗਵੰਤਰੀ ਕਿਸੇ ਸਰੋਤੇ ਤੋਂ ਇੱਕ ਰੁਪਏ ਤੋਂ ਵਧ ਹਰਗਿਜ਼ ਨਹੀਂ ਲਵੇਗਾ ਤੇ ਇੱਕ ਰੁਪਇਆ ਵੀ ਛੇ ਮਹੀਨਿਆਂ ਦੇ ਅੰਦਰ ਇੱਕ ਵਾਰ ਹੀ ਲਵੇ। ਕੋਈ ਵਧ ਅਗਲੀ ਫਸਲ ਪਿਛੋਂ ਰੁਪਿਆ ਕੋਈ ਸਰੋਤਾ ਦੇਵੇ ਤਾਂ ਲਵੇ। ਮਜ਼ਦੂਰ ਬਰਾਦਰੀਆਂ ਤੋਂ ਬਿਲਕੁਲ ਨਹੀਂ ਲੈਣਾ।



Original with:
Kulbir Singh Sidhu IAS Mohali
Digitized by:
Panjab Digital Library

ਇਸ ਤਰ੍ਹਾਂ ਹੀ ਮੇਰੇ ਬਾਬਾ ਜੀ ਜਗਤ ਸਿੰਘ ਜੀ ਜਦੋਂ ਬਠਿੰਡੇ, ਬਾਲਿਆਂਵਾਲੀ ਜਾਂ ਭੂੰਦੜ ਆਉਂਦੇ ਤਾਂ ਉਹ ਗਵੰਤਰੀ ਇੰਦਰ ਸਿੰਘ ਬਾਲਿਆਂਵਾਲੀ ਨੂੰ ਬਠਿੰਡੇ ਸਦਾ ਕੇ ਉਸ ਨੂੰ ਸੁਣਦੇ ਤੇ ਉਸ ਨੂੰ ਇਨਾਮ ਵਜੋਂ ਸੰਨ 1940-45 ਦੇ ਸਮੇਂ ਵਿੱਚ ਚਾਂਦੀ ਦਾ ਰੁਪਇਆ ਦਿੰਦੇ ਸਨ ਜਿਸ ਦੀ ਕਿ ਮੌਜੂਦਾ ਸਮੇਂ ਵਿੱਚ ਕੀਮਤ ਸਵਾ ਸੌ ਰੁਪਏ ਤੋਂ ਵੀ ਵੱਧ ਹੈ।

ਇਸੇ ਤਰ੍ਹਾਂ ਫਰੀਦਕੋਟ ਤੇ ਪਟਿਆਲੇ ਦੇ ਰਾਜੇ ਵੀ ਕਲਾ ਦੇ ਪਾਰਖੂ ਸਨ। ਉਹ ਵੀ ਆਪਣੀ ਰਿਆਸਤ ਵਿੱਚ ਚੰਗੇ ਸੈਨਿਕਾਂ, ਸਾਹਿਤਕਾਰਾਂ ਤੇ ਕਲਾਕਾਰਾਂ ਦੀ ਕਦਰ ਕਰਦੇ ਸਨ। ਮਹਾਰਾਜਾ ਹੀਰਾ ਸਿੰਘ ਨਾਭਾ (1843-1911) ਅਕਸਰ ਹੀ ਗੌਣ ਸੁਣਦੇ। ਮੋਦਨ ਪਿੰਡ ਲੋਹਾ ਖੇੜਾ ਹਲਕਾ ਧਨੌਲਾ ਸ਼੍ਰੋਮਣੀ ਗਵੰਤਰੀ ਸੀ। ਉਹ ਤੋਂ ਸਭ ਹੇਠ ਸੀ। ਜੈਤੋ ਦੀ ਮੰਡੀ ਉਤੇ ਮਹਾਰਾਜਾ ਸਾਹਿਬ ਕਿਲੇ ਉਤੇ ਬੈਠ ਕੇ ਗੌਣ ਸੁਣਦਾ ਸੀ। ਮੋਦਨ ਦਾ ਚੇਲਾ 'ਖਿਦੂ' ਮੋਚੀ ਪਿੰਡ ਗੁਮਟੀ ਕਲਾਂ ਵਾਲਾ ਹੀਰਾ ਗਾਉਂਦਾ ਗਾਉਂਦਾ ਬੋਲਿਆ: 'ਬੰਨ੍ਹ ਲੰਗੋਟਾ ਹੀਰ ਨੈਂ ਦੇ ਵਿਚ ਠਿਲ ਪੀ, ਕਰਦੀ ਜਾਂਦੀ ਮਾਹੀ ਮਾਹੀ ਮਾਹੀ।' ਮਹਾਰਾਜਾ ਸਾਹਿਬ ਸੁਣਦਿਆਂ ਹੀ ਬੋਲੇ ਗਵੰਤਰੀਆ! ਜ਼ਨਾਨੀ ਨੇ ਲੰਗੋਟ ਕਿਵੇਂ ਬੰਨ੍ਹ ਲਿਆ? ਖਿਦੂ ਨੇ ਉਤਰ ਦਿਤਾ ਮਹਾਰਾਜ ਸਾਹਿਬ! ਜਤ ਸਤ ਦਾ ਲੰਗੋਟ-ਉਚੀ ਦਲੀਲ ਦੇ ਸਦਕੇ ਬੰਨਿਆ। ਖਿੱਦੂ ਦੇ ਉੱਤਰ ਤੋਂ ਖ਼ੁਸ਼ ਹੋ ਕੇ ਉਸ ਨੂੰ ਰੋਜ਼ਾਨਾ ਦਾ ਇਕ ਰੁਪਿਆ ਮਨਜ਼ੂਰ ਕੀਤਾ।

ਇਕ ਵਾਰਾਂ ਦੀ ਗੱਲ ਹੈ ਮਹਾਰਾਜਾ ਭੂਪਿੰਦਰ ਸਿੰਘ ਵਾਲੀਏ ਪਟਿਆਲਾ ਕਿਲਾ ਮੁਬਾਰਕ ਬਠਿੰਡੇ ਵਿਚ ਉੱਤਰੇ ਹੋਏ ਸਨ। ਇਕ ਦਿਨ ਜ਼ੈਲਦਾਰ ਦਸੌਂਧਾ ਸਿੰਘ ਨੂੰ ਮਹਾਰਾਜਾ ਨੇ ਕਿਹਾ ਕਿ ਜੇ ਸ਼ਹਿਰ ਵਿੱਚ ਕੋਈ ਗਵੰਤਰੀ ਹੈ ਤਾਂ ਬੁਲਾਓ, ਗੌਣ ਸੁਣੀਏ। ਸਰਦਾਰ ਦਸੌਂਧਾ ਸਿੰਘ ਗਵੰਤਰੀ ਨਗੀਨੇ ਨੂੰ ਸੱਦਣ ਆਇਆ ਕਿ ਤੈਨੂੰ ਮਹਾਰਾਜਾ ਸਾਹਿਬ ਨੇ ਗਾਉਣ ਸੁਣਨ ਲਈ ਸੱਦਿਐ ਤਾਂ ਨਗੀਨੇ ਨੇ ਉੱਤਰ ਦਿੱਤਾ "ਕੀ ਮਹਾਰਾਜਾ ਸਾਹਿਬ ਗਾਉਣ ਸੁਣਨ ਜਾਣਦੈ ਜਾਹ ਪੁੱਛ ਕੇ ਆ। ਕੀ ਸੁਣਨਗੇ?" ਜ਼ੈਲਦਾਰ ਸਾਹਿਬ ਬੋਲੇ ਕੀ ਨਗੀਨਿਆਂ ਮਹਾਰਾਜਾ ਸਾਹਿਬ ਗੌਣ ਸੁਣਨ ਵੀ ਨਹੀਂ ਜਾਣਦੇ। ਕਿਡੀ ਕਮਲੀ ਗੱਲ ਕਰਦੈਂ ਤੂੰ? ਅੱਜ ਇਉਂ ਜਾਪਦਾ ਹੈ ਕਿ ਜਿਵੇਂ ਨਗੀਨੇ ਗਵੰਤਰੀ ਦੀ ਗੱਲ ਬੜੀ ਸੱਚੀ ਅਤੇ ਸਿਆਣੀ ਸੀ। ਅੱਜ ਦੇ ਜੁਆਨ ਖਾਸ ਤੌਰ ਤੇ ਪੜ੍ਹੇ ਲਿਖੇ ਜੁਆਨ ਤਾਂ ਗੌਣ ਸੁਣਨ ਹੀ ਨਹੀਂ ਜਾਣਦੇ। ਇਨ੍ਹਾਂ ਦੇ ਦਿਲੋ-ਦਿਮਾਗ ਵਿੱਚ ਉਹ ਅਲਬੇਲੇ, ਬਾਰਾਂ ਵਰ੍ਹੇ ਕਿਸੇ ਹੀਰ ਦੇ ਡੰਗਰ ਚਾਰਨ ਦਾ ਸਿਦਕ ਹੀ ਨਹੀਂ ਰਿਹਾ। ਖੈਰ ਨਗੀਨਾ ਬੋਲਿਆ "ਜ਼ੈਲਦਾਰ ਸਾਹਿਬ ਜੇ ਹੀਰ ਸੁਣਨੀ ਐ ਤਾਂ ਪੰਜ ਸੱਤ ਕੱਕੇ ਰੇਤ ਦੇ ਗੱਡੇ ਵਿਛਵਾ ਲਵੋ ਤਾਂ ਤੁਰੀ ਜਾਂਦੀ ਹੀਰ ਦੀਆਂ ਪੈੜਾਂ ਰੇਤ ਉਤੇ ਹੋਈਆਂ ਵਿਖਾਵਾਂਗੇ।



Original with:
Kulbir Singh Sidhu IAS Mohali
Digitized by:
Panjab Digital Library

ਇਸ ਤਰ੍ਹਾਂ ਇਹ ਕਵੀਸ਼ਰ ਤੇ ਗਵੰਤਰੀ ਲੋਕ ਸਾਹਿਤ ਦੀ ਸੇਵਾ ਹੀ ਨਹੀਂ ਸਗੋਂ ਸਮਾਜ ਸੇਵਾ ਦੀ ਬਹੁਤ ਵੱਡੀ ਪਿਰਤ ਪਾ ਗਏ ਜਿਸ ਦੇ ਨਾਲ ਲੋਕਾਂ ਦਾ ਮਨ ਪ੍ਰਚਾਵਾ ਹੁੰਦਾ ਸੀ ਅਤੇ ਲੋਕ ਸਿਆਣਪ ਦੇ ਖਜ਼ਾਨੇ ਦੀ ਸੰਭਾਲ ਸਮੇਂ-ਸਮੇਂ ਹੁੰਦੀ ਰਹਿੰਦੀ ਸੀ ਜੋ ਕਿ ਅੱਜ ਨਵੇਂ ਜ਼ਮਾਨੇ ਦੇ ਨਵੇਂ ਤੌਰ-ਤਰੀਕਿਆਂ ਨੇ ਅਜੋਕੀ ਲੋਕਾਈ ਨੂੰ ਘੜੀ ਦੀ ਸਕਿੰਟਾਂ ਵਾਲੀ ਸੂਈ ਵਾਂਗ ਚਕਰੀ ਦੇ ਕੇ ਔਝੜ ਰਾਹ ਪਾ ਰੱਖਿਆ ਹੈ। ਕਿਹਾ ਜਾ ਸਕਦਾ ਹੈ ਕਿ ਅੱਜ ਦੀ ਜਨਤਾ ਆਪਣੇ ਅਮੀਰ ਪੰਜਾਬੀ ਵਿਰਸੇ ਤੋਂ ਦੂਰ ਹੁੰਦੇ ਹੁੰਦੇ ਇੰਨੀ ਦੂਰ ਹੋ ਗਈ ਹੈ ਕਿ 'ਨਾ ਇਧਰ ਕਿ ਰਹੇ ਨਾ ਉਧਰ ਕੇ ਰਹੇ।'

## ਪੰਜਾਬ ਦੀਆਂ ਮੁਢ-ਕਦੀਮੀ ਪੇਂਡੂ ਖੇਡਾਂ

ਪੰਜ ਪਾਣੀਆਂ ਦੀ ਧਰਤੀ ਪੰਜਾਬ ਦੀ ਜਰਖੇਜ਼ੀ ਤੇ ਖੁਸ਼ਹਾਲੀ ਨੇ ਸਭ ਤੋਂ ਪਹਿਲਾਂ ਮਨੁੱਖਤਾ ਨੂੰ ਤਕੜਾ ਜੁੱਸਾ ਤੇ ਹੁੰਦੜਹੇਲ ਮਾਨਸਿਕਤਾ ਦਾ ਵਰਦਾਨ ਦਿੱਤਾ। ਇਨ੍ਹਾਂ ਪੰਜਾਬੀਆਂ ਨੇ ਮੁੱਢ ਕਦੀਮ ਤੋਂ ਸਰਹੱਦ ਤੋਂ ਪਾਰ ਹਮਲਾਵਰਾਂ ਤੇ ਧਾੜਵੀਆਂ ਨੂੰ ਜਿਸ ਹਿੱਕ ਦੇ ਜ਼ੋਰ ਨਾਲ ਰੋਕਿਆ; ਉਹ ਹਿੱਕ ਦਾ ਜ਼ੋਰ ਮਾਂ ਦੇ ਸ਼ੀਰੀ ਦੁੱਧ ਤੋਂ ਲੈ ਕੇ ਕਿਰਸਾਣੀ ਦੇ ਕਿੱਤੇ ਲਈ ਮਿੱਟੀ ਨਾਲ ਮਿੱਟੀ ਹੁੰਦੇ ਹੋਇਆਂ ਅਤੇ ਫਿਰ ਮਨ-ਪ੍ਰਚਾਵੇ ਲਈ ਖੇਡੀਆਂ ਜਾਣ ਵਾਲੀਆਂ ਪੇਂਡੂ ਖੇਡਾਂ ਤੋਂ ਉਨ੍ਹਾਂ ਨੂੰ ਮਿਲਿਆ। ਸਾਂਝੇ ਪੰਜਾਬ ਦੀਆਂ ਕੁਝ ਕੁ ਪੇਂਡੂ ਖੇਡਾਂ ਦਾ ਵਰਨਣ ਇਸ ਲਈ ਅਹਿਮ ਹੈ ਕਿ ਪੇਂਡੂ ਪਿਛੋਕੜ ਦੇ ਲੋਕ ਵੀ ਸ਼ਹਿਰੀ ਜੀਵਨ ਨੂੰ ਅਪਣਾਉਣ ਉਪਰੰਤ ਦੇਸੀ ਖੇਡਾਂ ਦੀ ਗੱਲ ਕਰਨੀ ਆਪਣੀ ਹੇਠੀ ਦਾ ਸਬੱਬ ਸਮਝਦੇ ਹਨ। ਸ਼ਹਿਰੀ ਲੋਕ ਤਾਂ ਪੇਂਡੂ ਖੇਡਾਂ ਦੀ ਇਲ-ਕੋਕੋ ਜਾਣਦੇ ਹੀ ਨਹੀਂ। ਖੈਰ! ਆਪਣੇ ਪ੍ਰਾਚੀਨ ਵਿਰਸੇ ਦੀ ਗਲ-ਕੱਥ ਕਰਦੇ ਹੋਏ ਸੰਗਣ-ਸ਼ਰਮਾਉਣ ਦੀ ਥਾਂ ਸਾਨੂੰ ਆਪਣੇ ਵਿਰਸੇ ਤੇ ਮਾਣ ਕਰਨ ਜੋਗੀ ਜਾਣਕਾਰੀ ਜ਼ਰੂਰੀ ਕਿ ਕੁਸ਼ਤੀ ਤੇ ਹੋਰ ਦੇਸੀ ਖੇਡਾਂ ਸਾਡੇ ਵਡੇਰਿਆਂ ਦੀ ਅਮਾਨਤ ਹਨ।

**ਕੁਸ਼ਤੀ:** ਕੁਸ਼ਤੀ ਪੰਜਾਬ ਮੁੱਢ ਕਦੀਮੀ ਕਸਰਤ ਹੈ। ਖੋਜੀਆਂ ਨੇ ਕੁਸ਼ਤੀ ਦਾ ਇਤਿਹਾਸ ਪੰਜ ਹਜ਼ਾਰ ਵਰ੍ਹੇ ਪਹਿਲਾਂ ਤੱਕ ਦਾ ਖੋਜਿਆ ਹੈ। ਯੂਨਾਨ ਦੇ ਮਹਾਨ ਕਵੀ ਹੋਮਰ ਨੇ ਆਪਣੇ ਮਹਾਨ ਕਾਵਿ ਇਲੀਅਡ ਵਿੱਚ ਓਡੀਸਿਸ ਤੇ ਅਜੈਕਸ ਅਤੇ ਕੁੱਝ ਹੋਰ ਪਹਿਲਾਵਾਨਾਂ ਦੀਆਂ ਕੁਸ਼ਤੀਆਂ ਦਾ ਵਰਨਣ ਕੀਤਾ ਹੈ। 704 ਪੂਰਵ ਈਸਵੀ 'ਚ ਪੁਰਾਤਨ ਉਲੰਪਿਕ ਖੇਡਾਂ ਦੀ ਅਠਾਰਵੀਂ ਓਲੰਪੀਅਕ ਸਮੇਂ ਕੁਸ਼ਤੀਆਂ ਦੇ ਬਾਕਾਇਦਾ ਓਲੰਪਿਕ ਮੁਕਾਬਲੇ ਹੋਏ ਸਨ। ਕਰੋਟੋਨ ਦਾ ਮਸ਼ਹੂਰ ਪਹਿਲਵਾਨ ਮੀਲੋ ਛੇ ਓਲੰਪਿਕਸ ਸਮੇਤ ਵੱਡੀਆਂ ਕੁਸ਼ਤੀਆਂ ਜਿੱਤਿਆ। ਉਹ ਆਪਣੇ ਮੋਢਿਆਂ 'ਤੇ ਝੋਟਾ ਚੁਕ ਲੈਂਦਾ ਸੀ ਤੇ ਜਿੱਤਣ ਤੋਂ ਬਾਅਦ ਉਸ ਨੂੰ ਖਾ ਲੈਂਦਾ ਸੀ।



Original with:
Kulbir Singh Sidhu IAS Mohali
Digitized by:
Panjab Digital Library

ਭਾਰਤ ਵਿੱਚ ਸਾਢੇ ਤਿੰਨ ਹਜ਼ਾਰ ਸਾਲ ਪਹਿਲਾਂ ਕੁਸ਼ਤੀਆਂ ਦਾ ਆਮ ਰਿਵਾਜ ਸੀ। ਬਲਰਾਮ ਜੀ ਤੇ ਭੀਮਸੈਨ ਜੀ ਯੋਧੇ ਪਹਿਲਵਾਨ ਸਨ। ਰੋਮ ਦੇ ਬਾਨੀ ਰੋਮਲਿਸ ਤੇ ਰੈਮਿਸ ਸੰਸਾਰ ਦੇ ਸ਼ਾਹਜ਼ੋਰ ਪਹਿਲਵਾਨ ਤੇ ਯੋਧੇ ਸਨ। ਇਰਾਨੀ ਸਭਿਅਤਾ ਦੇ ਅਜ ਤਕ ਦੇ ਸਭ ਤੋਂ ਖ਼ੂਬਸੂਰਤ ਜਗਤ ਪ੍ਰਸਿਧ ਪਹਿਲਵਾਨ ਰੁਸਤਮ ਤੇ ਉਸਦਾ ਪੁਤਰ ਸੋਹਰਾਬ ਹੋਏ ਹਨ। ਪਹਿਲਵਾਨਾਂ ਨੂੰ ਅਜ ਤਕ ਰੁਸਤਮੇ ਜ਼ਮਾਂ ਤੋਂ ਲੈ ਕੇ ਰੁਸਤਮੇ ਹਿੰਦ ਤਕ ਦੇ ਖਿਤਾਬ ਰੁਸਤਮ ਦੇ ਨਾਮ ਦੇ ਪ੍ਰਤੀਕ ਹਨ। ਇਰਾਨ ਦੇ ਰੁਸਤਮ ਸੋਹਰਾਬ ਮਹਾਨ ਪਹਿਲਵਾਨ ਸਨ। ਆਮ ਚਰਚਾ ਸੀ ਕਿ ਰੁਸਤਮ ਦੀ ਗੁਰਜ ਤੱਕੜੇ ਅੱਠਾਂ ਬੰਦਿਆਂ ਤੋਂ ਮਸਾਂ ਚੁੱਕੀ ਜਾਂਦੀ ਸੀ। ਫਿਰਦੌਸੀ ਦਾ ਸ਼ਾਹਨਾਮਾ ਉਨ੍ਹਾਂ ਦੀ ਵੀਰਤਾ ਦੇ ਕਿੱਸੇ ਬਿਆਨ ਕਰਦਾ ਹੈ।

ਗੁਰੂ ਸਾਹਿਬਾਨ ਦੇ ਸਮੇਂ ਮਸਕੀਨੀਆਂ ਬਹੁਤ ਤਕੜਾ ਪਹਿਲਵਾਨ ਸੀ। ਉਹ ਜਿੰਨਾ ਤਕੜਾ ਸੀ ਉਨੀ ਹੀ ਉਸ ਦੇ ਵਿਚ ਨਿਮਰਤਾ ਸੀ। ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਵਿਖੇ ਪਹਿਲਵਾਨਾਂ ਦਾ ਜ਼ੋਰ ਕਰਵਾਇਆ ਕਰਦੇ ਸਨ। ਅੱਜ ਕੱਲ੍ਹ ਉਸ ਜਗ੍ਹਾ ਗੁਰਦੁਆਰਾ ਮੱਲ ਅਖ਼ਾੜਾ ਸਾਹਿਬ ਮੌਜੂਦ ਹੈ। ਗੁਰੂ ਹਰਗੋਬਿੰਦ ਜੀ ਨੂੰ ਮਹਾਂਬਲੀ ਵਜੋਂ ਸਨਮਾਨਿਆ ਜਾਂਦਾ ਹੈ ਕਿਉਂਕਿ ਉਨ੍ਹਾਂ ਬਾਰੇ ਜੋ ਕਿਹਾ ਸੁਣਿਆ ਜਾਂਦਾ ਹੈ ਉਹ ਇਹ ਹੈ ਕਿ ਉਨ੍ਹਾਂ ਦਾ ਕੱਦ ਤਕਰੀਬਨ 7 ਫੁੱਟ ਨੂੰ ਢੁੱਕਦਾ ਸੀ ਤੇ ਉਨ੍ਹਾਂ ਦਾ ਭਾਰ ਉਦੋਂ ਦੇ 7 ਮਣ ਕੱਚੇ ਦੇ ਬਰਾਬਰ ਦੱਸਿਆ ਜਾਂਦਾ ਹੈ। ਜੋ ਕਿ ਤਕਰੀਬਨ ਅੱਜ ਦੇ 2 ਕਵਿੰਟਲ ਦੇ ਬਰਾਬਰ ਬਣਦਾ ਹੈ। ਇਸ ਲਈ ਉਨ੍ਹਾਂ ਨੂੰ ਮਹਾਂਭਾਰਤ ਦੇ ਮਹਾਂਬਲੀ ਭੀਮ ਵਾਂਗ ਮਹਾਂਬਲੀ ਤੇ ਵੱਡ ਸੂਰਮੇ ਦੀ ਸੰਘਿਆ ਵੀ ਦਿੱਤੀ ਗਈ ਹੈ। ਛੇਵੀਂ ਪਾਤਿਸ਼ਾਹੀ ਦੇ ਜੁੱਸੇ ਤੇ ਕੱਦ-ਬੁੱਤ ਬਾਰੇ ਉਪਰੋਕਤ ਕਥਨੀ ਦਾ ਪ੍ਰਮਾਣ ਅੱਜ ਵੀ ਮਿਲਦਾ ਹੈ। ਜਦੋਂ ਅਸੀਂ ਪਿੰਡ ਘੁੜਾਣੀ ਵਿਖੇ ਪਏ 52 ਕਲੀਆਂ ਵਾਲੇ ਚੋਲੇ ਅਤੇ ਪੈਰ ਦੇ ਜੋੜੇ ਜਾਂ ਪਿੰਡ ਭਾਈ ਕੀ ਡਰੋਲੀ ਵਿਖੇ ਪਏ ਉਨ੍ਹਾਂ ਦੇ ਕਛਹਿਰੇ ਜਾਂ ਫਿਰ ਗੁਰੂਸਰ ਸੁਧਾਰ ਅਤੇ ਸਿੱਧਵਾਂ ਕਲਾਂ ਵਿਖੇ ਪਏ ਜੋੜਿਆਂ ਦੇ ਦਰਸ਼ਨ ਕਰਦੇ ਹਾਂ ਤਾਂ ਕੋਈ ਸ਼ੰਕਾ ਨਹੀਂ ਰਹਿ ਜਾਂਦੀ ਕਿ ਮੀਰੀ ਪੀਰੀ ਦੇ ਮਾਲਕ ਵਾਕਿਆ ਹੀ ਮਹਾਂ ਬਲੀ ਸਨ। 6ਵੇਂ ਪਾਤਿਸ਼ਾਹ ਦੇ ਬਚਪਨ ਦੇ ਸਮੇਂ ਪਹਿਲਵਾਨੀ ਦੇ ਅਖਾੜੇ ਦੇ ਸਾਥੀ ਪੈਂਦੇ ਖਾਂ ਨੂੰ ਮਾਣ ਸੀ ਕਿ ਉਹ 6ਵੇਂ ਪਾਤਿਸ਼ਾਹ ਜਿੰਨਾ ਹੀ ਬਲਵਾਨ ਹੈ ਪਰ ਜਦੋਂ ਉਸ ਦੇ ਮੀਰੀ-ਪੀਰੀ ਦੇ ਮਾਲਕ ਨਾਲ ਹੱਥ ਜੁੜੇ ਤਾਂ ਉਹ ਮਹਾਂਬਲੀ ਦਾ ਇੱਕ ਵਾਰ ਵੀ ਨਹੀਂ ਸਹਿ ਸਕਿਆ। ਇਸ ਤਰ੍ਹਾਂ ਹੀ ਜਦੋਂ ਰਾਮਪੁਰੇ ਫੂਲ ਕੋਲ ਪਿੰਡ ਮਹਿਰਾਜ ਦੀ ਜੰਗ ਹੋਈ ਤਾਂ ਮੁਗਲ ਫੌਜਾਂ ਦੇ ਜਰਨੈਲ ਲੱਲਾ ਬੇਗ ਨੂੰ 6ਵੇਂ ਪਾਤਿਸ਼ਾਹ ਨੇ ਪਹਿਲਾ ਵਾਰ ਕਰਨ ਲਈ ਕਿਹਾ ਤਾਂ ਉਸ ਦੇ ਤਿੰਨ ਵਾਰ ਰੋਕ ਕੇ ਉਸ ਨੂੰ ਵੰਗਾਰਿਆ ਕਿ ਯੋਧਿਆਂ ਨੂੰ ਵਾਰ ਇੰਜ ਨਹੀਂ ਇੰਜ ਕਰਨਾ ਬਣਦਾ ਹੈ ਤੇ ਤਲਵਾਰ ਦਾ ਇਜੇਹਾ ਕਾਰੀ ਵਾਰ ਕੀਤਾ ਕਿ ਲੱਲਾ ਬੇਗ ਦੋਫਾੜ ਚੀਰਿਆ ਗਿਆ ਅਤੇ ਅੱਗੇ ਮਹਾਂਬਲੀ



Original with:
Kulbir Singh Sidhu IAS Mohali
Digitized by:
Panjab Digital Library

ਦਾ ਤੇਗਾ ਲੱਲਾਬੇਗ ਦੇ ਘੋੜੇ ਨੂੰ ਜ਼ਰਬ ਲਾ ਗਿਆ। ਗੁਰੂ ਹਰਗੋਬਿੰਦ ਸਾਹਿਬ ਦੇ ਕੋਲ ਵੀ ਹਮੇਸ਼ਾਂ ਹੀ ਚੰਗੇ ਮੇਲ ਦੇ ਦੋ ਘੋੜੇ ਹੁੰਦੇ ਸਨ ਜਿਵੇਂ ਕਿ ਦਿਲਬਾਗ ਤੇ ਗੁਲਬਾਗ ਕਿਉਂਕਿ ਕੋਈ ਇੱਕੜ-ਦੁੱਕੜ ਤਾਂ ਉਨ੍ਹਾਂ ਦੀ ਤਾਬ ਵੀ ਨਹੀਂ ਝੱਲ ਸਕਦਾ ਸੀ। ਛੇਵੇਂ ਪਾਤਿਸ਼ਾਹ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਨੇ ਅਜੋਕੀਆਂ ਉਲੰਪਿਕ ਅਤੇ ਏਸ਼ੀਆਈ ਖੇਡਾਂ ਦੀ ਸ਼ੁਰੂਆਤ ਆਨੰਦਪੁਰ ਸਾਹਿਬ ਦੀ ਧਰਤੀ ਤੇ ਸੰਨ 1696 ਦੇ ਕਰੀਬ ਹੋਲਾ ਮੁਹੱਲਾ ਦੇ ਰੂਪ ਵਿੱਚ ਕੀਤੀ।

ਸ਼ਾਹ-ਜ਼ੋਰ ਜਰਵਾਣਿਆਂ ਦੀਆਂ ਕਹਾਣੀਆਂ ਭਾਈ ਮਨੀ ਸਿੰਘ, ਬਚਿੱਤਰ ਸਿੰਘ, ਉਦੈ ਸਿੰਘ, ਬਾਬਾ ਦੀਪ ਸਿੰਘ, ਹਰੀ ਸਿੰਘ ਨਲੂਏ, ਅਕਾਲੀ ਫੂਲਾ ਸਿੰਘ ਤੇ ਸ੍ਰ: ਸ਼ਾਮ ਸਿੰਘ ਅਟਾਰੀਵਾਲਾ ਤੱਕ ਅਤੇ ਅੱਗੇ ਵੀ ਅੱਜ ਤੱਕ ਮਤਵਾਤਰ ਚੱਲ ਰਹੀਆਂ ਹਨ। ਅਜੋਕੇ ਸਮੇਂ ਆਜ਼ਾਦੀ ਦੇ ਸੰਘਰਸ਼ ਵਿੱਚ ਆਜ਼ਾਦੀ ਦੇ ਸੰਘਰਸ਼ੀ ਯੋਧਿਆਂ ਤੇ ਬਲੀਦਾਨੀਆਂ ਦੇ ਨਾਮ ਅੱਜ ਵੀ ਰੌਸ਼ਨ ਹਨ। ਸ੍ਰ: ਕਰਤਾਰ ਸਿੰਘ ਸਰਾਭਾ, ਸ਼ਹੀਦੇ-ਆਜ਼ਮ ਸ੍ਰ: ਭਗਤ ਸਿੰਘ, ਰਾਜਗੁਰੂ, ਸੁਖਦੇਵ, ਚੰਦਰ ਸ਼ੇਖਰ ਅਜ਼ਾਦ ਅਤੇ ਹੋਰ ਅਣਗਿਣਤ ਸੂਰਬੀਰ ਯੋਧਿਆਂ ਦੀਆਂ ਗਾਥਾਵਾਂ ਅੱਜ ਵੀ ਸਾਡੀ ਅਮੀਰ ਵਿਰਾਸਤ ਹਨ। ਸਾਡੇ ਵਡੇਰਿਆਂ ਦੇ ਸਮੇਂ ਦੀ ਗੱਲ ਚੱਲ ਰਹੀ ਸੀ ਕਿ ਉਨ੍ਹਾਂ ਦੀਆਂ ਸੂਰਬੀਰਤਾ ਦੀਆਂ ਕਹਾਣੀਆਂ-ਬਬਾਣੀਆਂ ਅੱਜ ਵੀ ਸਾਡਾ ਕੌਮੀ ਸਰਮਾਇਆ ਹਨ ਤੇ ਵਿਰਾਸਤ ਵਜੋਂ ਸਾਡਾ ਮਾਣ ਹਨ। ਜਦੋਂ ਅਸੀਂ ਗੱਲ ਕਰਦੇ ਹਾਂ ਕਿ ਬਾਬਾ ਦੀਪ ਸਿੰਘ ਜੀ ਦਾ ਖੰਡਾ 16 ਸੇਰ ਵਜ਼ਨ ਦਾ ਸੀ ਜਿਸ ਬਾਰੇ ਸੁਣ ਕੇ ਜਾਂ ਦਰਸ਼ਨ ਕਰਕੇ ਮਨ ਰੌਚਿਕਤਾ ਦੀਆਂ ਹੱਦਾਂ ਪਾਰ ਕਰ ਜਾਂਦਾ ਹੈ ਕਿ ਉਹ ਯੋਧੇ ਧੰਨ ਸਨ ਜੋ ਸਾਰਾ-ਸਾਰਾ ਦਿਨ ਇੰਨੇ ਭਾਰੇ ਸ਼ਸਤਰ ਚਲਾਉਂਦੇ ਸਨ। ਦੱਸਿਆ ਜਾਂਦਾ ਹੈ ਕਿ ਬਾਬਾ ਦੀਪ ਸਿੰਘ ਜੀ ਦੇ ਖੰਡਿਆਂ ਦੇ ਦਰਸ਼ਨ ਉਨ੍ਹਾਂ ਦੇ ਜਨਮ ਸਥਾਨ ਪੋਹੂ ਵਿੰਡ ਅਤੇ ਉਨ੍ਹਾਂ ਦੇ ਅੰਗੀਠਾ ਸਾਹਿਬ ਦੇ ਸਥਾਨ ਗੁਰਦੁਆਰਾ ਸ਼ਹੀਦਾਂ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਕੀਤੇ ਜਾ ਸਕਦੇ ਹਨ। ਇਸ ਤਰ੍ਹਾਂ ਹੀ ਮਹਾਰਾਣਾ ਪ੍ਰਤਾਪ ਦੇ ਬਰਛੇ ਦਾ ਵਜ਼ਨ ਤੀਹ-ਚਾਲੀ ਸੇਰ ਸੀ ਜਿਸ ਦੇ ਦਰਸ਼ਨ ਉਦੇਪੁਰ ਦੇ ਅਜਾਇਬਘਰ ਵਿੱਚ ਕੀਤੇ ਜਾ ਸਕਦੇ ਹਨ।

ਮਹਾਰਾਜਾ ਰਣਜੀਤ ਸਿੰਘ ਬਸੰਤ ਦੀਆਂ ਖੇਡਾਂ ਹਰ ਸਾਲ ਕਰਵਾਇਆ ਕਰਦੇ ਸਨ ਤੇ ਇਨ੍ਹਾਂ ਬਸੰਤ ਦੀਆਂ ਖੇਡਾਂ ਵਿੱਚ ਹਰੀ ਸਿੰਘ ਨਲੂਏ ਦੀ ਚੋਣ ਹੋਈ ਸੀ। ਇਹ ਉਹੀ ਸਰਦਾਰ ਨਲੂਆ ਸੀ; ਜਿਸ ਨੇ ਪਠਾਣਾਂ ਨੂੰ ਪਿਸ਼ਾਵਰ ਤੱਕ ਪਿਛਾਂਹ ਧੱਕਿਆ ਤੇ ਉਸ ਦਾ ਨਾਂ ਲੈ ਕੇ ਪਠਾਣ ਲੋਕ ਅੱਜ ਵੀ ਉਸ ਯੋਧੇ ਨੂੰ ਸਿਰ ਝੁਕਾਉਂਦੇ ਹਨ। ਇਤਿਹਾਸਕ ਤੱਥ ਹੈ ਕਿ ਹਰੀ ਸਿੰਘ ਨਲੂਏ ਨੇ ਸ਼ੇਰ ਨੂੰ ਖਾਲ੍ਹੀ ਹੱਥੀਂ ਘੁੱਲ ਕੇ ਹੀ ਮਾਰ ਦਿੱਤਾ ਸੀ। ਇਹ ਵੀ ਸੱਚਾਈ ਹੈ ਕਿ ਜਦੋਂ ਹਰੀ ਸਿੰਘ ਨਲੂਆ ਸ਼ਿਮਲਾ



*Original with:*
Kulbir Singh Sidhu IAS Mohali
*Digitized by:*
Panjab Digital Library

ਵਿਖੇ ਫਕੀਰ ਅਜ਼ੀਜ਼ੁਦੀਨ ਦੇ ਡੈਲੀਗੇਸ਼ਨ ਵਿੱਚ ਸ਼ਾਮਲ ਹੋ ਕੇ ਮਹਾਰਾਜਾ ਰਣਜੀਤ ਸਿੰਘ ਵੱਲੋਂ ਅੰਗਰੇਜ਼ਾਂ ਨਾਲ ਗੱਲਬਾਤ ਕਰਨ ਲਈ ਗਏ ਤਾਂ ਕਈ ਅੰਗਰੇਜ਼ ਔਰਤਾਂ ਤੇ ਬੰਦੇ ਉਨ੍ਹਾਂ ਦੀ ਡੀਲ-ਡੌਲ ਦੇਖ ਕੇ ਹੀ ਨੀਮ ਬੇਹੋਸ਼ ਹੋ ਗਏ।

ਇਸ ਗੱਲ ਦਾ ਮਾਣ ਪੰਜਾਬੀਆਂ ਨੂੰ ਸਦਾ ਰਹੇਗਾ ਕਿ ਪੰਜਾਬ ਦੇ ਵਿਰਸੇ ਵਰਗੀ ਦਿਲਾਂ ਦੀ ਵਿਸ਼ਾਲਤਾ, ਸਾਦ-ਮੁਰਾਦੀ ਜ਼ਿੰਦਗੀ, ਉੱਚੀ-ਸੁੱਚੀ ਸੋਚ ਤੇ ਭੂਗੋਲਿਕ ਪੱਖੋਂ ਹੁਸੀਨ ਵਾਤਾਵਰਣ ਵਿੱਚ ਤਕੜੇ ਜੁੱਸੇ ਤੇ ਜਰਵਾਣੇਪਣ ਜਿਹੀਆਂ ਇਲਾਹੀ ਦਾਤਾਂ ਦਾ ਵਰਦਾਨ ਕਾਦਰ ਦੀ ਕੁਦਰਤ ਨੇ ਪੰਜਾਬ ਦੇ ਲੋਕਾਂ ਨੂੰ ਦੋਹੀਂ-ਦੋਹੀਂ ਹੱਥੀਂ ਵੰਡਿਆ ਹੈ। ਪੰਜਾਬੀਆਂ ਨੂੰ ਆਪਣੇ ਸਭਿਆਚਾਰ ਦਾ ਮਾਣ ਹੈ ਅਤੇ ਇਸ ਦਾ ਅਨਿਖੜਵਾਂ ਅੰਗ ਅਤੇ ਅਧਾਰ ਸੋਹਣੇ, ਨਿੱਗਰ ਤੇ ਦਰਸ਼ਨੀ ਜੁੱਸੇ, ਬਹਾਦਰੀ ਤੇ ਕੁਰਬਾਨੀ ਦੇ ਜਜ਼ਬੇ ਦੇ ਨਾਲ ਤਕੜੇ ਮਨ ਤੇ ਨਰੋਈ ਮਾਨਸਿਕਤਾ ਰਹੀ ਹੈ। ਚੰਗੀ ਸਿਹਤ, ਸਿਹਤ ਮੰਦੀ ਤੇ ਤੰਦਰੁਸਤੀ ਨੂੰ ਬਰਕਰਾਰ ਰੱਖਣ ਲਈ ਹੱਡ ਭੰਨਵੀਂ ਮਿਹਨਤ ਕਸ਼ੀ ਦੇ ਨਾਲ ਮਨ ਪ੍ਰਚਾਵੇ ਵਜੋਂ ਜਾਨ ਤੇ ਜਰਵਾਣੇਪਣ ਦੀਆਂ ਪ੍ਰਤੀਕ ਖੇਡਾਂ ਘੋਲ-ਛਿੰਝਾਂ ਸੌਚੀ ਪੱਤੀ ਤੇ ਕੌਡੀ ਜਾਂ ਕਬੱਡੀ ਇਨ੍ਹਾਂ ਦੇ ਜੀਵਨ ਦੇ ਅਟੁੱਟ ਅੰਗ ਰਿਹਾ ਹੈ। ਹੁੰਦੜ ਹੇਲ ਪੰਜਾਬੀਅਤ ਪ੍ਰਾਚੀਨ ਕਾਲ ਤੋਂ ਆਪਣੇ ਜਰਵਾਣੇਪਣ ਦੇ ਸਹਾਰੇ ਮੱਧ ਏਸ਼ੀਆ ਤੋਂ ਦਰਿਆ ਸਿੰਧ ਅਤੇ ਸਰਸਵਤੀ ਅਤੇ ਫੇਰ ਰਾਜਸਥਾਨ ਤੋਂ ਅੱਗੇ ਸਤਲੁਜ ਤੇ ਪੰਜ ਦਰਿਆਵਾਂ ਦੀ ਧਰਤੀ ਤੱਕ ਪਸਰੀ ਤੇ ਫੈਲੀ।

ਇਹ ਕੁਦਰਤ ਦਾ ਨੇਮ ਹੈ ਕਿ ਜਿਊਣ ਦਾ ਹੱਕ ਸਿਰਫ ਤਕੜੇ ਨੂੰ ਹੀ ਮਿਲਦਾ ਹੈ ਅਤੇ ਉਸ ਤੋਂ ਅੱਗੇ ਸਿਰ ਉੱਚਾ ਚੁੱਕ ਕੇ ਸਵੈਮਾਣ ਨਾਲ ਜਰਵਾਣੇ ਹੀ ਜਿਊਂਦੇ ਹਨ। ਸਰੀਰਕ ਹੁੰਦੜ ਹੇਲਤਾ ਅਤੇ ਜਰਵਾਣਾਪਣ ਮਨੁੱਖਤਾ ਨੂੰ ਜਮਾਂਦਰੂ ਤੌਰ ਤੇ ਹੀ ਮਿਲਦਾ ਹੈ। ਜੇ ਕਾਇਨਾਤ ਦੀ ਸਰਵੋਤਮ ਸਿਰਜਣਾ ਮਨੁੱਖ ਨੂੰ ਨੇੜੇ ਤੋਂ ਵੇਖਿਆ ਤੇ ਸਮਝਿਆ ਜਾਵੇ ਤਾਂ ਪਤਾ ਚਲਦਾ ਹੈ ਕਿ ਮਨੁੱਖ ਵਿੱਚ ਪਿਆਰ ਦਾ ਜਜ਼ਬਾ ਉਸ ਦੇ ਲਹੂ ਵਿੱਚ ਹੀ ਰਚਿਆ-ਮਿਚਿਆ ਹੁੰਦਾ ਹੈ। ਉਹ ਆਪਣੇ ਬਚਪਨ ਤੇ ਜੁਆਨੀ ਲਾਡ-ਬਾਡੀਆਂ ਤੋਂ ਸ਼ੁਰੂ ਕਰਦਾ ਹੈ। ਫਿਰ ਜੁਆਨੀ ਵਿਚ ਉਹ ਆਪਣੇ ਖੰਭ ਤੋਲਦਾ ਹੋਇਆ ਜਰਵਾਣੇਪਣ ਦੀ ਹੱਦ ਵਿੱਚ ਪੈਰ ਧਰਦਾ ਹੈ। ਇਸ ਤਰ੍ਹਾਂ ਕਲੋਲ, ਚੋਹਲ-ਮੋਹਲ ਤੇ ਲਾਡ-ਬਾਡੀਆਂ ਤੋਂ ਘੋਲ, ਛਿੰਝਾਂ ਤੇ ਕੌਡੀ-ਬਾਡੀ ਦੇ ਰੂਪ ਵਿੱਚ ਉਸ ਦਾ ਜਰਵਾਣਾਪਣ ਤੇ ਧਾਕੜਪਣ ਪ੍ਰਗਟ ਹੁੰਦਾ ਹੈ। ਇਸ ਤੋਂ ਅੱਗੇ ਜਦੋਂ ਉਹ ਆਪਣੇ ਆਪ ਨੂੰ ਸ਼ਕਤੀਸ਼ਾਲੀ ਤੇ ਸਭ ਤੋਂ ਤਕੜਾ ਸਾਬਤ ਕਰ ਲੈਂਦਾ ਹੈ ਤਾਂ ਪਿਆਰ ਦਾ ਜਜ਼ਬਾ ਕਬਜ਼ੇ ਦੀ ਭਾਵਨਾ ਵਿੱਚ ਤਬਦੀਲ ਹੋ ਜਾਂਦਾ ਹੈ। ਇੱਥੋਂ ਮੱਲ ਯੁੱਧ ਤੇ ਕਬੱਡੀ, ਸੌਚੀ-ਪੱਤੀ ਵਰਗੀਆਂ ਪਵਿੱਤਰ ਖੇਡਾਂ ਦਾ ਵਡਰੂਪ ਲੜਾਈ ਵਿੱਚ ਤਬਦੀਲ ਹੋ ਜਾਂਦਾ ਹੈ। ਬਿਲਕੁਲ ਇਜੇਹੀ ਫਿਤਰਤ ਹੀ ਧਰਤੀ ਦੇ ਜੀਵ ਜੰਤੂਆਂ ਤੇ ਜਨੌਰਾਂ ਵਿੱਚ ਮਿਲਦੀ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

ਹਿੰਦ ਵਿਚ ਵਰਤਮਾਨ ਕੁਸ਼ਤੀ ਦਾ ਮੋਢੀ ਉਸਤਾਦ ਨੂਰਉਦੀਨ ਪਹਿਲਵਾਨ ਨੂੰ ਮੰਨਿਆਂ ਗਿਆ ਹੈ। ਉਸਤਾਦ ਨੂਰੇ ਦਾ ਜੋੜ ਸਾਰੇ ਹਿੰਦੁਸਤਾਨ ਵਿਚ ਨਹੀਂ ਲੱਭਾ। ਉਹ ਦੀ ਖੁਰਾਕ ਅਸਾਧਾਰਨ ਸੀ। ਮੂੰਹੋਂ ਮੂੰਹ ਗੱਲਾਂ ਤੁਰੀਆਂ ਆਉਂਦੀਆਂ ਹਨ ਕਿ ਉਹ ਨਿੱਤ ਸੱਤ ਸੇਰ ਦੁੱਧ ਦੀ ਰਬੜੀ, ਅੱਧ ਸੇਰ ਬਦਾਮ ਸਵੇਰੇ ਤੇ ਅੱਧ ਸੇਰ ਸ਼ਾਮ ਨੂੰ ਖਾਂਦਾ ਸੀ। ਇਹਦੇ ਨਾਲ ਉਹ ਇੱਕ ਮਣ ਮਾਸ ਦੀ ਯਖਣੀ ਪੀਂਦਾ ਸੀ। ਇੰਨੀ ਖੁਰਾਕ ਲਈ ਉਹ ਨਿੱਤ ਪੰਜ ਹਜ਼ਾਰ ਡੰਡ ਤੇ ਪੰਜ ਹਜ਼ਾਰ ਬੈਠਕਾਂ ਕਢਦਾ ਸੀ। ਛੇ ਮੀਲ ਦੌੜ ਕੇ ਤਿੰਨ ਘੰਟੇ ਖੂਹ ਗੇੜਦਾ ਸੀ ਤੇ ਪੱਠਿਆਂ ਨੂੰ ਜ਼ੋਰ ਲਾਉਂਦਾ ਸੀ। ਉਸ ਨੇ 361 ਦਾਅ ਪ੍ਰਚੱਲਿਤ ਕੀਤੇ ਜੋ ਅੱਜ ਤੱਕ ਵਰਤੋਂ ਵਿਚ ਲਿਆਂਦੇ ਜਾਂਦੇ ਹਨ। ਇਕ ਖਲੀਫਾ ਅਬਦੁਰਹੀਮ ਰੁਸਤਮੇ ਹਿੰਦ ਹੋਇਆ ਹੈ। ਇੱਕ ਛਿੰਝ ਵਿੱਚ ਸੌ ਪਹਿਲਵਾਨ ਹਾਜ਼ਰ ਸਨ ਪਰ ਕਿਸੇ ਤੋਂ ਵੀ ਅਬਦੁਰਹੀਮ ਦੀ ਗੁਰਜ ਨਾ ਚੁੱਕੀ ਗਈ। ਉਹ ਚਾਰ ਹਜ਼ਾਰ ਡੰਡ ਤੇ ਤਿੰਨ ਹਜ਼ਾਰ ਬੈਠਕਾਂ ਇਕੋ ਸਾਹੇ ਕੱਢਦਾ ਸੀ। ਰਾਹ ਜਾਂਦਿਆਂ ਉਸਨੇ ਇੱਕ ਰੁੱਖ ਪੁੱਟ ਦਿਤਾ ਸੀ ਜਿਥੇ ਹਰ ਸਾਲ ਮੇਲਾ ਲਗਦਾ ਹੈ ਤੇ ਭਲਵਾਨ ਦੀਆਂ ਨਿੱਜੀ ਵਸਤਾਂ ਦੇ ਦਰਸ਼ਨ ਕਰਾਏ ਜਾਂਦੇ ਹਨ। ਖਲੀਫਾ ਚਰਾਗਉਦੀਨ ਦੇਵੇਹਿੰਦ ਦਾ ਕੱਦ ਸਾਢੇ ਸੱਤ ਫੁੱਟ ਸੀ। ਮੁਹੰਮਦ ਰਮਜ਼ਾਨ ਉਰਫ ਰਮਜ਼ੀ ਅੱਠ ਫੁੱਟਾ ਭਲਵਾਨ ਸੀ। ਉਹਦੀ ਛਾਤੀ ਦਾ ਘੇਰਾ 62 ਇੰਚ ਸੀ ਤੇ ਸਰੀਰਕ ਵਜ਼ਨ 3. 5 ਮਣ ਤੋਂ ਵੀ ਵੱਧ ਸੀ। ਉਹ ਰੋਜ਼ ਦੋ ਸੇਰ ਘਿਓ ਹਜ਼ਮ ਕਰ ਜਾਂਦਾ ਹੁੰਦਾ ਸੀ ਤੇ ਉਤੋਂ ਤੀਹ ਸੇਰ ਮਾਸ ਦੀ ਯਖਣੀ ਪੀਂਦਾ ਸੀ। ਉਸਨੂੰ ਛਿੰਝ 'ਤੇ ਲਿਜਾਂਦਿਆਂ ਘੋੜੀਆਂ ਬਦਲਣੀਆਂ ਪੈਂਦੀਆਂ ਸਨ।

ਉੱਨੀਵੀਂ ਸਦੀ 'ਚ ਸਦੀਕਾ ਅੰਬਰਸਰੀ ਵੀ ਬਹੁਤ ਤਕੜਾ ਪਹਿਲਵਾਨ ਹੋਇਆ। ਮਹਾਰਾਜਾ ਸ਼ੇਰ ਸਿੰਘ ਉਹਦੀ ਬੜੀ ਕਦਰ ਕਰਦਾ ਸੀ। ਸ਼ੇਰ ਸਿੰਘ ਨੂੰ ਕੁਸ਼ਤੀਆਂ ਦਾ ਬਹੁਤ ਸ਼ੌਕ ਸੀ ਤੇ ਉਹ ਖੁਦ ਮੂੰਗਲੀਆਂ ਫੇਰਦਾ ਹੁੰਦਾ ਸੀ। ਜਿਸ ਦਿਨ ਸੰਧਾਵਾਲੀਆ ਨੇ ਸ਼ੇਰ ਸਿੰਘ ਨੂੰ ਮਾਰਿਆ, ਮਹਾਰਾਜਾ ਸ਼ਾਹ ਬਲਾਵਲ ਦੇ ਮਕਬਰੇ ਕੋਲ ਸਦੀਕੇ ਦੀ ਭੁਚਾਲ ਨਾਲ ਕੁਸ਼ਤੀ ਵੇਖ ਰਿਹਾ ਸੀ। ਸਦੀਕਾ ਏਨਾ ਤਕੜਾ ਸੀ ਕਿ ਮੌਰਾਂ ਉੱਤੇ ਵਛੇਰੇ ਨੂੰ ਚੁੱਕ ਕੇ ਇਕ ਮੀਲ ਤੁਰ ਸਕਦਾ ਸੀ। ਇੱਕ ਵਾਰ ਉਸਨੇ ਖੋਤੇ ਦੇ ਸਿਰ ਵਿਚ ਅਜਿਹਾ ਮੁੱਕਾ ਮਾਰਿਆ ਕਿ ਖੋਤਾ ਥਾਂਏ ਮਰ ਗਿਆ। ਉਹ ਨਿੱਤ ਅੰਮ੍ਰਿਤਸਰ ਤੋਂ ਲੈ ਕੇ ਤਰਨਤਾਰਨ ਤੱਕ ਦੌੜਦਾ। ਅਖੀਰ ਉਹ ਅੰਮ੍ਰਿਤਸਰ ਵਿਚ ਹੀ ਕਾਲਵਸ ਹੋਇਆ।

ਸਦੀਕੇ ਪਿਛੋਂ ਲਾਹੌਰ ਦਾ ਸ਼ਾਹਜ਼ੋਰ ਪਹਿਲਵਾਨ ਬੂਟਾ ਸੁਣੀਂਦਾ ਹੈ। ਦੱਸਣ ਵਾਲੇ ਦੱਸਦੇ ਹਲ ਕਿ ਉਹਦੇ ਵਿਚ ਹਾਥੀ ਜਿੰਨਾ ਜ਼ੋਰ ਸੀ। ਬਾਅਦ ਵਿਚ ਉਹ ਕਿੱਕਰ ਸਿੰਘ ਦਾ ਉਸਤਾਦ ਬਣਿਆ। ਬਾਬਾ ਫਤਿਹ ਸਿੰਘ ਰੁਸਤਮੇਹਿੰਦ ਵੀ ਬਹੁਤ



Original with:
Kulbir Singh Sidhu IAS Mohali
Digitized by:
Panjab Digital Library

ਤਕੜਾ ਪਹਿਲਵਾਨ ਹੋਇਆ ਹੈ। ਇਕ ਵਾਰੀ ਇਕ ਡਾਚੀ ਖੂਹ 'ਚ ਡਿਗ ਪਈ। ਜਦੋਂ ਕਈ ਬੰਦਿਆਂ ਤੋਂ ਉਹ ਡਾਚੀ ਖੂਹ 'ਚੋਂ ਨਾ ਕੱਢੀ ਗਈ ਤਾਂ ਇਕੱਲੇ ਬਾਬਾ ਫਤਿਹ ਸਿੰਘ ਨੇ ਡਾਚੀ ਬਾਹਰ ਖਿਚ ਲਈ। ਇਹ ਵੱਖਰੀ ਗੱਲ ਹੈ ਖਿਚਦਿਆਂ ਮੌਣ ਦੀਆਂ ਕੁੱਝ ਇੱਟਾਂ ਵੀ ਪੁੱਟੀਆਂ ਗਈਆਂ। ਅਲੀਆ ਪਹਿਲਵਾਨ ਰੁਸਤਮੇ ਹਿੰਦ ਆਪਣੇ ਪੱਠਿਆਂ ਨਾਲ ਜ਼ੋਰ ਲਾ ਕੇ ਘਰ ਮੁੜ ਰਿਹਾ ਸੀ। ਰਸਤੇ ਵਿੱਚ ਇੱਕ ਜੱਟ ਦਾ ਗੱਡਾ ਖੁੱਭ ਗਿਆ। ਅਲੀਏ ਨੇ ਬਲਦ ਜੂਲੇ ਹੇਠੋਂ ਕੱਢ ਦਿੱਤੇ। ਇੱਕ ਪਾਸੇ ਆਪ ਲੱਗ ਗਿਆ ਦੂਜੇ ਪਾਸੇ ਦੋ ਸ਼ਾਗਿਰਦ ਲਾ ਲਏ। ਜਦੋਂ ਉਨ੍ਹਾਂ ਨੇ ਧੁਰਲੀ ਮਾਰੀ ਤਾਂ ਜੂਲਾ ਟੁੱਟ ਗਿਆ। ਫਿਰ ਪਿੰਡੋਂ ਨਵਾਂ ਜੂਲਾ ਮੰਗਾਇਆ ਤੇ ਗੱਡਾ ਖੋਭੇ 'ਚੋਂ ਕੱਢਿਆ।

ਇੰਜ ਪਹਿਲਵਾਨਾਂ ਦੀਆਂ ਗੱਲਾਂ ਮੂੰਹੋਂ ਮੂੰਹ ਅੱਗੇ ਚਲਦੀਆਂ ਰਹੀਆਂ ਹਨ। ਪਹਿਲਵਾਨ ਕਿੱਕਰ ਸਿੰਘ ਦਾ ਪਹਿਲਾ ਨਾਮ ਪ੍ਰੇਮ ਸਿੰਘ ਸੀ। ਉਹ ਪਹਿਲੀ ਕੁਸ਼ਤੀ ਜਿੱਤ ਕੇ ਘਰ ਆਇਆ ਤਾਂ ਮਾਂ ਚੁੱਲ੍ਹੇ ਦੇ ਧੂੰਏ 'ਚ ਫੂਕਾਂ ਮਾਰ ਰਹੀ ਸੀ। ਪ੍ਰੇਮ ਸਿੰਘ ਨੇ ਕੁਸ਼ਤੀ ਜਿੱਤਣ ਦਾ ਸ਼ੁੱਭ ਸਮਾਚਾਰ ਸੁਣਾਇਆ ਤਾਂ ਮਾਂ ਕਹਿਣ ਲੱਗੀ, "ਮੈਂ ਤੇਰੀ ਕੁਸ਼ਤੀ ਨੂੰ ਕੀ ਕਰਨਾ ਹੈ ਘਰ 'ਚ ਬਾਲਣ ਭੋਰਾ ਨਹੀਂ।"

ਪ੍ਰੇਮ ਸਿੰਘ ਬਾਹਰ ਗਿਆ ਤੇ ਇਕ ਕਿੱਕਰ ਹੱਥਾਂ ਲਾਲ ਪੁੱਟ ਕੇ ਲੈ ਆਇਆ। ਉਸੇ ਦਿਨ ਤੋਂ ਉਸਦਾ ਨਾਂ ਕਿੱਕਰ ਸਿੰਘ ਪੈ ਗਿਆ। ਕਿੱਕਰ ਸਿੰਘ ਦਾ ਕੱਦ ਸੱਤ ਫੁੱਟ ਸੀ ਤੇ ਭਾਰ ਸਾਢੇ ਸੱਤ ਮਣ ਸੀ। ਉਹ ਗਲ ਵਿਚ ਦੋ ਮਣ ਦਾ ਪੁੜ ਪਾ ਕੇ ਦੌੜਿਆ ਕਰਦਾ ਸੀ। ਪੁੜ ਕਾਰਨ ਉਹਦੀ ਧੌਣ 'ਤੇ ਕੰਨ੍ਹਾ ਪਿਆ ਹੋਇਆ ਸੀ। ਉਹ ਖੂਹ ਗੇੜਨ ਲੱਗਦਾ ਸੀ ਤਾ ਘੁਮਾਂ-ਘੁਮਾਂ ਪੈਲੀ ਪਿਆ ਛੱਡਦਾ ਸੀ। ਅਖਾੜਾ ਪੁੱਟਣ ਵਾਲੀ ਉਹਦੀ ਕਹੀ ਦੱਸ ਸੇਰ ਭਾਰੀ ਸੀ ਜਦ ਕਿ ਗਾਮੇ ਦੀ ਕਹੀ ਬਾਰਾਂ ਸੇਰ ਦੀ ਸੀ। ਕਿੱਕਰ ਸਿੰਘ ਆਪਣੇ ਪਿੰਡ ਘਣੀਏ ਕੀ ਤੋਂ ਕਰਬਾਠ ਪਿੰਡ ਤੱਕ ਗੱਲ 'ਚ ਪੁੜ ਪਾ ਕੇ ਦੌੜਦਾ ਸੀ ਉਹ ਅੱਧੀ ਰਾਤ ਤੋਂ ਡੰਡ ਬੈਠਕਾਂ ਕੱਢਣ ਲੱਗ ਪੈਂਦਾ ਸੀ। ਉਹ ਸੁਭਾਅ ਦਾ ਅੜਬ ਸੀ ਕੇ ਕਈ ਵਾਰ ਦਰਸ਼ਨ ਕਰਨ ਵਾਲਿਆ ਤੋਂ ਛਿੱਥਾ ਪੈ ਜਾਂਦਾ ਸੀ। ਜਦੋਂ ਉਹ ਸੌਂ ਜਾਂਦਾ ਤਾਂ ਉਹਦੇ ਮਾਲਸ਼ੀ ਦਰਸ਼ਨ ਅਭਿਲਾਸ਼ੀਆਂ ਤੋਂ ਪੈਸੇ ਲੈ ਕੇ ਭਲਵਾਨ ਦੇ ਦਰਸ਼ਨ ਕਰਵਾ ਦਿੰਦੇ। ਕਿੱਕਰ ਸਿੰਘ ਜਿੰਨੀ ਚੌੜੀ ਛਾਤੀ ਕਿਸੇ ਪਹਿਲਵਾਨ ਦੀ ਲਹੀਂ ਹੋਈ। ਜਦੋਂ ਉਹ ਅਲਾਹਬਾਦ ਨੁਮਾਇਸ਼ ਤੇ ਗਿਆ ਤਾਂ ਐੱਸ. ਮਾਜੂਮਦਾਰ ਨੇ ਉਸਦੀ ਛਾਤੀ ਮਿਣੀ ਤੇ ਲਿਖਿਆ, ਕਿੱਕਰ ਸਿੰਘ ਦਸੰਬਰ ਵਿਚ ਵੀ ਖਜੂਰ ਦੇ ਪੱਤਿਆਂ ਦੀ ਪੱਖੀ ਝੱਲ ਰਿਹਾ ਸੀ। ਮੈਂ ਉਸਦੀ ਛਾਤੀ ਮਿਣੀ ਜੋ ਅੱਸੀ ਇੰਚ ਨਿਕਲੀ।

ਉਂਜ ਤਾਂ ਕਿੱਕਰ ਸਿੰਘ ਨੇ ਸੈਂਕੜੇ ਕੁਸ਼ਤੀਆਂ ਲੜੀਆਂ ਤੇ ਫਤਿਹ ਪਾਈ ਪਰ ਵੱਡੀਆਂ ਯਾਦਗੀਰੀ ਕੁਸ਼ਤੀਆਂ ਉਸ ਦੀਆਂ ਗੁਲਾਮ ਤੇ ਕੱਲੂ ਨਾਲ ਗਿਣੀਆਂ



Original with:
Kulbir Singh Sidhu IAS Mohali
Digitized by:
Panjab Digital Library

ਜਾਂਦੀਆਂ ਹਨ। ਗੁਲਾਮ ਨਾਲ ਉਹਦੀ ਪਹਿਲੀ ਕੁਸ਼ਤੀ ਲਾਹੌਰ ਸ਼ਾਹਦਰੇ ਦੀ ਸਰਾਂ ਵਿੱਚ ਹੋਈ ਜੋ ਰੌਲੇ ਗੌਲੇ ਵਿੱਚ ਬਰਾਬਰ ਰਹੀ। ਗੁਲਾਮ ਨਾਲ ਦੂਜੀ ਵੱਡੀ ਕੁਸ਼ਤੀ ਜੰਮੂ ਵਿੱਚ ਹੋਈ ਜੋ ਦੋ ਘੰਟਿਆਂ ਦੀ ਜੱਦੋ ਜਹਿਦ ਪਿੱਛੋਂ ਵੀ ਬਰਾਬਰੀ 'ਤੇ ਛੁਡਵਾਈ ਗਈ। ਤੀਜੀ ਕੁਸ਼ਤੀ ਫਿਰ ਲਾਹੌਰ 'ਚ ਹੋਈ ਤੇ ਘੰਟਿਆਂ ਬੱਧੀ ਪਹਿਲਵਾਨ ਖਹਿੰਦੇ ਰਹੇ। ਕ ਹਿੰਦੇ ਹਨ ਕਿ ਉੱਥੇ ਭੀੜ ਭੜੱਕੇ, ਗਰਮੀ ਤੇ ਕੁਸ਼ਤੀ ਦੀ ਖਿੱਚ ਦੇ ਬੰਨ੍ਹੇ ਦਰਸ਼ਕਾਂ ਵਿੱਚ ਉਹਨ੍ਹਾਂ ਦਿਨੀਂ ਫੋਕੇ ਪਾਣੀ ਦਾ ਗਲਾਸ ਸਵਾ ਰੁਪਏ 'ਚ ਵਿਕਿਆ। ਆਖਰ ਕੁਸ਼ਤੀ ਵੀ ਬਰਾਬਰ ਰਹੀ। ਕਿੱਕਰ ਸਿੰਘ ਦਾ ਚੌਥਾ ਭੇੜ ਇੰਦੌਰ 'ਚ ਹੋਇਆ ਤੇ ਗੁਲਾਮ ਧੋਲਾ ਦਾ ਭੰਨਿਆ ਬੇਹੋਸ਼ ਹੋ ਕੇ ਡਿੱਗ ਪਿਆ ਜਿੱਥੋਂ ਗੁਲਾਮ ਦੇ ਹਮਾਇਤੀ ਉਹਨੂੰ ਕੱਢ ਕੇ ਲੈ ਗਏ।

ਕੱਲੂ ਪਹਿਲਵਾਨ ਨਾਲ ਕਿੱਕਰ ਸਿੰਘ ਦੀਆਂ ਸੱਤ ਕੁਸ਼ਤੀਆਂ ਕਲਕੱਤੇ, ਅੰਮ੍ਰਿਤਸਰ, ਬੰਬਈ, ਮਦਰਾਸ, ਲਾਹੌਰ ਤੇ ਦਿੱਲੀ ਵਿੱਚ ਹੋਈਆਂ। ਇਨ੍ਹਾਂ ਵਿੱਚ ਕਿੱਕਰ ਸਿੰਘ ਦਾ ਬੋਲਬਾਲਾ ਰਿਹਾ ਜਦ ਕਿ ਆਖਰੀ ਕੁਸ਼ਤੀ ਜੋ 13 ਦਸੰਬਰ, 1911 ਈ. ਨੂੰ ਦਿੱਲੀ ਦਰਬਾਰ ਵਿਖੇ ਹੋਈ ਉਹਦੇ 'ਚ ਕੱਲੂ ਨੂੰ ਜੇਤੂ ਕਰਾਰ ਦਿੱਤਾ ਗਿਆ ਦਰਅਸਲ ਉਦੋਂ ਤੱਕ ਕਿੱਕਰ ਸਿੰਘ ਬੁੱਢਾ ਹੋ ਗਿਆ ਸੀ ਤੇ ਦਮੇ ਦਾ ਮਰੀਜ਼ ਬਣ ਗਿਆ ਸੀ। ਪਰ ਕੁਸ਼ਤੀ ਸਾਫ ਨਹੀਂ ਸੀ ਹੋਈ।

ਅਖੀਰ 18 ਫਰਵਰੀ, 1914 ਦੇ ਦਿਨ ਉਹ ਤਾਕਤ ਦਾ ਥੰਮ੍ਹ ਆਪਣੇ ਜੱਦੀ ਪਿੰਡ ਲਾਹੌਰ ਲਾਗੇ ਘਣੀਏ ਕੀ 'ਚ ਪਰਲੋਕ ਸਿਧਾਰਿਆ। ਉਸ ਦਿਨ ਆਲੇ ਦੁਆਲੇ ਦੇ ਪਿੰਡਾਂ ਵਿੱਚ ਵੀ ਚੁੱਲ੍ਹੇ ਅੱਗ ਨਾ ਬਲੀ ਤੇ ਮਹਾਨ ਪਹਿਲਵਾਨ ਦੀ ਯਾਦ ਵਿੱਚ ਦਸ ਹਜ਼ਾਰ ਰੁਪਿਆ ਖਰਚ ਕੇ ਵੱਡੀ ਸਮਾਧ ਬਣਾਈ ਗਈ ਜਿੱਥੇ ਅੱਜ ਵੀ ਪਹਿਲਵਾਨ ਸਿਜਦਾ ਕਰਦੇ ਹਨ।

ਗੁਲਾਮ ਕੱਲੂ ਦਾ ਵੱਡਾ ਭਰਾ ਸੀ ਤੇ ਬੇਹੱਦ ਸੁਨੱਖਾ ਤੇ ਸਡੌਲ ਜੁੱਸੇ ਵਾਲਾ ਪਹਿਲਵਾਨ ਸੀ। ਨਿਮਰਤਾ ਏਨੀ ਕਿ ਆਏ ਗਏ ਨੂੰ ਕਹਿੰਦਾ, ਮੈਂ ਹੀ ਤੁਹਾਡਾ ਗੁਲਾਮ ਹਾਂ, ਸੇਵਾ ਦੱਸੋ। ਆਏ ਸੱਜਣ ਦਰਸ਼ਨਾਂ ਦੀ ਭੁੱਖ ਦੱਸਦੇ ਤਾਂ ਉਹ ਉਸੇ ਵੇਲੇ ਲੰਗੋਟ ਚਾੜ੍ਹ ਲੈਂਦਾ ਤੇ ਦੋ ਚਾਰ ਡੰਡ ਟਪੂਸੀਆਂ ਲਾ ਕੇ ਜੁੱਸੇ ਦੇ ਦਰਸ਼ਨ ਕਰਾਉਂਦਾ। ਕਲਕੱਤੇ ਦੀ ਮਸ਼ਹੂਰ ਗਾਇਕਾ ਗੌਹਰ ਜਾਨ ਗੁਲਾਮ ਤੇ ਮਰਦੀ ਸੀ ਪਰ ਗੁਲਾਮ ਦੇ ਦਿਲ ਵਿੱਚ ਮੈਲ ਨਹੀਂ ਸੀ। ਉਹ ਗੁਲਾਮ ਤੋਂ ਗਲਾਮ ਜਿਹਾ ਪੁੱਤਰ ਲੋਚਦੀ ਸੀ ਤੇ ਗੁਲਾਮ ਦਾ ਉੱਤਰ ਹੁੰਦਾ ਸੀ ਕਿ ਮੈਨੂੰ ਹੀ ਆਪਣਾ ਪੁੱਤਰ ਬਣਾ ਲੈ। ਮੈਂ ਤੇਰਾ ਪੁੱਤਰ ਹੀ ਆਂ।

ਗੁਲਾਮ ਨੇ ਕਲਕੱਤੇ ਪ੍ਰਾਣ ਛੱਡੇ। ਅੰਮ੍ਰਿਤਸਰ ਦੇ ਸ਼ਹਿਰੀਆਂ ਵੱਲੋਂ ਪੂਰੀ ਰੇਲ ਗੱਡੀ ਦਾ ਕਿਰਾਇਆ ਪੇਸ਼ ਕਰਨ ਦੇ ਬਾਵਜੂਦ ਉਹਦੀ ਸੁੰਦਰ ਦੇਹ ਆਪਣੇ ਪਿਆਰੇ



Original with:
Kulbir Singh Sidhu IAS Mohali
Digitized by:
Panjab Digital Library

ਸ਼ਹਿਰ ਅੰਮ੍ਰਿਤਸਰ ਤੋਂ ਦੂਰ ਕਲਕੱਤੇ ਵਿੱਚ ਦਫਨ ਕਰਨੀ ਪਈ। ਗੁਲਾਮ ਕੁਸ਼ਤੀ ਲੜਨ ਜਾਣ ਵੇਲੇ ਦਰਬਾਰ ਸਾਹਿਬ ਮੱਥਾ ਟੇਕ ਕੇ ਜਾਂਦਾ ਸੀ ਤੇ ਫਤਿਹ ਹਾਸਲ ਕਰਨ ਪਿੱਛੋਂ ਮੁੜ ਮੱਥਾ ਟੇਕਣ ਆਉਂਦਾ ਸੀ।

ਗੁਲਾਮ ਦੇ ਉਲਟ ਕੱਲੂ ਚੱਕਵੀਂ ਗੱਲ ਕਰਦਾ ਸੀ। ਉਹਨੇ ਪੇਲੜੇ ਭਲਵਾਨ ਦੇ ਮਦਰੱਸੇ ਜਾਂਦੇ ਪੁੱਤਰ ਕਰੀਮ ਨੂੰ ਤਨਜ਼ ਮਾਰੀ, ਔਹ ਪੇਲੜੇ ਦੀ ਬੁਲਬੁਲ ਚੱਲੀ ਏ।

ਕਰੀਮ ਨੂੰ ਗੁੱਸਾ ਆ ਗਿਆ। ਉਹਨੇ ਕਿਤਾਬਾਂ ਸੁੱਟ ਦਿੱਤੀਆਂ, ਮਦਰੱਸਾ ਛੱਡ ਦਿੱਤਾ ਤੇ ਪਹਿਲਵਾਨੀ ਸ਼ੁਰੂ ਕਰ ਦਿੱਤੀ। ਕੱਲੂ ਦੀ ਤਨਜ਼ ਨੇ ਉਹਨੂੰ ਵਿਸ਼ਵ ਜੇਤੂ ਬਣਾ ਦਿੱਤਾ 1892 ਈ. 'ਚ ਕਰੀਮ ਬਖਸ਼ ਨੇ ਇੰਗਲੈਂਡ ਦੇ ਟਾਮ ਕੈਨਨ ਨੂੰ ਢਾਹਿਆ ਤੇ ਰੁਸਤਮੇਜ਼ਮਾਂ ਬਣਿਆ।

ਕੱਲੂ ਨੇ ਮੰਨ੍ਹੀ ਪਹਿਲਵਾਨ ਰੈਣੀ ਵਾਲੇ ਨੂੰ ਵੀ ਲਾਹੌਰੀਆਂ ਦੀ ਬੁਲਬੁਲ ਕਹਿ ਕੇ ਆਪਣੇ ਗਲ ਪਾ ਲਿਆ ਸੀ ਤੇ ਚੰਗੀ ਧੌੜੀ ਲੁਹਾਈ ਸੀ। ਮੰਨ੍ਹੀ ਦੀਆਂ ਉਂਗਲਾਂ ਸਰੀਏ ਵਰਗੀਆਂ ਸਨ। ਉਹ ਜਿੱਥੇ ਹੱਥ ਪਾਉਂਦਾ ਸੀ ਜੰਬੂਰ ਵਾਂਗ ਚਮੜੀ ਲਾਹ ਦਿੰਦਾ ਸੀ। ਉਹਦਾ ਸਰੀਰ ਵੀ ਸਟੀਲ ਦਾ ਸਣਿਆ ਲੱਗਦਾ ਸੀ। ਮੰਨ੍ਹੀ ਬਾਈ ਸਾਲ ਦੀ ਉਮਰ 'ਚ ਮਰ ਗਿਆ ਤੇ ਇੱਕ ਵਾਰ ਅਖਾੜਿਆਂ 'ਚ ਸੁੰਞ ਵਰਤ ਗਈ। ਗੁੰਗਾ ਤੇ ਹਮੀਦਾ ਪਹਿਲਵਾਨ ਵੀ ਜੁਆਨ ਉਮਰ 'ਚ ਮਰੇ। ਗੁੰਗਾ ਅੰਮ੍ਰਿਤਸਰ ਲਾਹੌਰ ਨੂੰ ਬੱਸ ਚੜ੍ਹਿਆ। ਉਹ ਮੂਹਰਲੀ ਸੀਟ 'ਤੇ ਬੈਠਾ ਸੀ। ਅੱਗੋਂ ਇੱਕ ਬੱਚੀ ਸੜਕ 'ਤੇ ਭੁਕਾਨਾ ਉਡਾਉਂਦੀ ਆ ਗਈ। ਗੁੰਗੇ ਨੇ ਬੱਚੀ ਦੀ ਜਾਨ ਬਚਾਉਣ ਲਈ ਆਂ ਆਂ ਕੀਤੀ। ਕੁੜੀ ਦੀ ਜਾਨ ਬਚਾਉਂਦਿਆਂ ਘਬਰਾਹਟ 'ਚ ਡਰਾਈਵਰ ਤੋਂ ਬੱਸ ਟਾਹਲੀ ਨਾਲ ਟਕਰਾ ਗਈ ਤੇ ਗੁੰਗਾ ਗੰਭੀਰ ਜ਼ਖਮੀ ਹੋ ਗਿਆ। ਉੱਥੋਂ ਗੁੰਗੇ ਨੂੰ ਹਸਪਤਾਲ ਲੈ ਗਏ ਪਰ ਉਹ ਬਚ ਨਾ ਸਕਿਆ। ਗੁੰਗੇ ਦੇ ਵਿਜੋਗ ਵਿੱਚ ਉਹਦਾ ਪਹਿਲਵਾਨ ਪਿਉ ਗਾਮੂੰ ਰੋ ਰੋ ਕੇ ਅੰਨ੍ਹਾ ਹੋ ਗਿਆ ਤੇ ਛੇਤੀ ਹੀ ਮਰ ਗਿਆ।

ਕੁਸ਼ਤੀ ਵਿੱਚ ਗਾਮੇ ਪਹਿਲਵਾਨ ਦਾ ਨਾਂ ਬਹੁਤ ਮਸ਼ਹੂਰ ਹੈ। ਉਹਦਾ ਕੱਦ ਤਾਂ ਸਿਰਫ 5 ਫੁੱਟ 7 ਇੰਚ ਸੀ ਪਰ ਵਜ਼ਨ 250 ਪੌਂਡ ਸੀ। ਉਹਦੀ ਛਾਤੀ ਦਾ ਘੇਰਾ 56 ਇੰਚ ਤੇ ਡੌਲੇ 17 ਇੰਚ ਸਨ। 1910 ਵਿੱਚ ਲੰਡਨ ਵਿਖੇ ਜਾਨ੍ਹ ਬੁੱਲ ਵਿਸ਼ਵ ਚੈਂਪੀਅਨਸ਼ਿਪ ਹੋਈ ਜਿੱਥੇ ਦੁਨੀਆਂ ਦੇ ਮੰਨੇ-ਪ੍ਰਮੰਨੇ ਪਹਿਲਵਾਨ ਅਪੜੇ। ਬੰਗਾਲ ਦੇ ਇੱਕ ਲਖਪਤੀ ਸ਼ਰਤ ਕੁਮਾਰ ਮਿਸ਼ਰਾ ਨੇ ਆਪਣੇ ਖਰਚ ਉੱਤੇ ਗਾਮੇ ਤੇ ਇਮਾਮ ਬਖਸ਼ ਨੂੰ ਲੰਡਨ ਭੇਜਿਆ। ਉੱਥੇ ਪ੍ਰਬੰਧਕਾਂ ਨੇ ਇਹ ਸਮਝ ਕੇ ਕਿ ਇਹ ਨਿੱਕੜੇ ਕੱਦ ਦਾ ਪਹਿਲਵਾਨ ਵੱਡੇ ਪਹਿਲਵਾਨਾਂ ਦਾ ਮੁਕਾਬਲਾ ਨਹੀਂ ਕਰ ਸਕੇਗਾ, ਗਾਮੇ ਨੂੰ ਚੈਂਪੀਅਨਸ਼ਿਪ ਵਿੱਚ ਸ਼ਾਮਲ ਹੀ ਨਾ ਕੀਤਾ। ਗਾਮੇ ਨੇ ਇਸ ਗੱਲ ਦੀ ਹੱਤਕ ਮੰਨੀ



*Original with:*
Kulbir Singh Sidhu IAS Mohali
*Digitized by:*
Panjab Digital Library

ਤੇ ਐਲਾਨ ਕੀਤਾ ਕਿ ਵਲਾਇਤ ਦਾ ਕੋਈ ਵੀ ਪਹਿਲਵਾਨ ਉਹਦੇ ਨਾਲ ਘੁਲ ਲਵੇ ਉਹਨੇ ਇਹ ਵੀ ਕਿਹਾ ਕਿ ਜਿਹੜਾ ਪਹਿਲਵਾਨ ਉਹਦੇ ਮੂਹਰੇ ਪੰਜ ਮਿੰਟ ਕੱਢ ਜਾਵੇ ਉਹ ਉਹਨੂੰ ਪੰਦਰਾਂ ਪੌਂਡ ਇਨਾਮ ਦੇਵੇਗਾ। ਪਹਿਲੇ ਦਿਨ ਤਿੰਨ ਪਹਿਲਵਾਨ ਗਾਮੇ ਦੇ ਮੁਕਾਬਲੇ 'ਚ ਨਿਤਰੇ ਪਰ ਉਹ ਤਿੰਨੇ ਦੋ ਦੋ ਮਿੰਟਾਂ ਤੋਂ ਘੱਟ ਸਮੇਂ ਵਿੱਚ ਢਹਿੰਦੇ ਗਏ। ਦੂਜੇ ਦਿਨ ਬਾਰਾਂ ਹੋਰ ਪਹਿਲਵਾਨਾਂ ਦੀ ਵੀ ਉਹਨੇ ਉਹੀ ਦੁਰਗਤ ਕੀਤੀ।

ਗਾਮੇ ਦੀਆਂ ਇਨ੍ਹਾਂ ਅਸਾਧਾਰਨ ਜਿੱਤਾਂ ਨੂੰ ਵੇਖਦਿਆਂ ਪ੍ਰਬੰਧਕਾਂ ਨੇ ਉਸਨੂੰ ਚੈਂਪੀਅਨਸ਼ਿਪ ਵਿੱਚ ਸ਼ਾਮਲ ਕਰ ਲਿਆ। ਉਸ ਦਾ ਮੁਕਾਬਲਾ ਅਮਰੀਕਾ ਦੇ ਇੱਕ ਤਕੜੇ ਪਹਿਲਵਾਨ ਈ.ਰੋਲਰ ਨਾਲ ਹੋਇਆ। ਗਾਮੇ ਨੇ ਪੰਦਰਾਂ ਮਿੰਟਾਂ ਦੇ ਗੇੜ ਵਿੱਚ ਰੋਲਰ ਨੂੰ ਤੇਰਾਂ ਵਾਰ ਭੁੰਜੇ ਸੁੱਟਿਆ। ਅਗਲੇ ਦਿਨ ਗਾਮੇ ਦਾ ਘੋਲ ਵਿਸ਼ਵ ਜੇਤੂ ਹੰਗਰੀ ਦੇ ਪਹਿਲਵਾਨ ਜ਼ਬਿਸਕੋ ਨਾਲ ਹੋਇਆ। ਤਿੰਨ ਘੰਟੇ ਕੁਸ਼ਤੀ ਚਲਦੀ ਰਹੀ ਜਿਸ ਵਿੱਚ ਗਾਮਾ ਹਾਵੀ ਰਿਹਾ। ਅਗਲੇ ਦਿਨ ਦੁਬਾਰਾ ਕੁਸ਼ਤੀ ਲਈ ਜ਼ਬਿਸਕੋ ਅਖਾੜੇ ਵਿੱਚ ਹੀ ਨਾ ਉਤਰਿਆ ਤੇ ਗਾਮੇ ਨੂੰ ਵਿਸ਼ਵ ਚੈਂਪੀਅਨ ਕਰਾਰ ਦੇ ਦਿੱਤਾ ਗਿਆ।

ਗਾਮਾ ਨਿੱਤ ਵੀਹ ਸੇਰ ਦੁੱਧ ਪੀਂਦਾ ਸੀ। ਤਿੰਨ ਪਾ ਘਿਉ, ਅੱਧ ਸੇਰ ਮੱਖਣ, ਇੱਕ ਸੇਰ ਬਦਾਮਾਂ ਦੀਆਂ ਗਿਰੀਆਂ ਤੇ ਪੰਜ ਛੇ ਸੇਰ ਫਲ ਖਾਂਦਾ ਸੀ। ਇਸ ਤੋਂ ਬਿਨਾਂ ਬਾਰਾਂ ਸੇਰ ਮਾਸ ਦੀ ਯਖਣੀ ਵੀ ਪੀਂਦਾ ਸੀ। ਗਾਮੇ ਦੇ ਪੰਜ ਪੁੱਤਰ ਹੋਏ ਜੋ ਗਾਮੇ ਦੇ ਵੇਖਦਿਆਂ ਰੱਬ ਨੂੰ ਪਿਆਰੇ ਹੋ ਗਏ। ਉਹਨੇ ਉਮਰ ਦੇ ਆਖਰੀ ਦਿਨ ਮੰਦੇ ਹਾਲੀਂ ਕੱਟੇ। ਗਰੀਬੀ ਕਾਰਨ ਉਹਨੇ ਬਹੁਤ ਸਾਰੇ ਤਮਗੇ ਵੇਚ ਦਿੱਤੇ। ਸੱਤ ਗੁਰਜਾਂ 'ਚ ਛੇ ਵੇਚ ਦਿੱਤੀਆਂ। ਅਖਬਾਰਾਂ 'ਚ ਇਸ ਗੱਲ ਦਾ ਜ਼ਿਕਰ ਹੋਇਆ ਤਾਂ ਭਾਰਤ ਦੇ ਇੱਕ ਸੇਠ ਨੇ ਲਾਹੌਰ ਵਿੱਚ ਗਾਮੇ ਨੂੰ ਪੰਜ ਹਜ਼ਾਰ ਰੁਪਿਆ ਭੇਜਿਆ ਤੇ ਪੈਨਸ਼ਨ ਵੀ ਬੰਨ੍ਹੀਂ। ਅਖੀਰ ਉਹ ਅਜਿੱਤ ਪਹਿਲਵਾਨ 1960 ਦੇ ਲਾਗੇ ਮੌਤ ਨੇ ਜਿੱਤ ਲਿਆ। ਉਹਦੀ ਖਾਹਿਸ਼ ਸੀ ਕਿ ਉਹਨੂੰ ਪੀਰ ਮੱਕੀ ਦੀ ਦਰਗਾਹ 'ਚ ਦਫਨਾਇਆ ਜਾਵੇ ਪਰ ਦਰਗਾਹ ਦੇ ਮਤਵੱਲੀ ਨੇ ਕਬਰ ਨਾ ਪੁੱਟਣ ਦਿੱਤੀ। ਅੰਤ ਉਹਦੀ ਪਿੰਜਰ ਹੋਈ ਦੇਹ ਨੂੰ ਪਹਿਲਵਾਨ ਹਮੀਦੇ ਦੀ ਕਬਰ ਲਾਗੇ ਦਫਨਾ ਦਿੱਤਾ ਗਿਆ।

ਗੁੱਜਰਾਂ ਵਾਲੇ ਦਾ ਗਾਮਾ ਸਣੇ ਸਵਾਰੀਆਂ ਯੱਕਾ ਆਪਣੇ ਮੋਢਿਆਂ 'ਚ ਚੁੱਕ ਲੈਂਦਾ ਸੀ ਤੇ ਲੋਕ ਉਹਨੂੰ ਯੱਕਾ ਪਹਿਲਵਾਨ ਕਹਿੰਦੇ ਸਨ। ਰਹੀਮ ਸੁਲਤਾਨੀਵਾਲਾ ਜਦੋਂ ਖਲੀਲ ਗੁੱਜਰਾਂਵਾਲੀਏ ਤੋਂ ਢਹਿ ਗਿਆ ਤਾਂ ਉਹਨੇ ਸਹੁੰ ਖਾ ਲਈ ਕਿ ਜਦੋਂ ਤੱਕ ਉਹ ਖਲੀਲ ਨੂੰ ਢਾਹ ਨਹੀਂ ਲੈਂਦਾ ਸਿਰ 'ਤੇ ਪੱਗ ਨਹੀਂ ਬੰਨ੍ਹੇਗਾ, ਪੈਰੀਂ ਜੁੱਤੀ ਨਹੀਂ ਪਾਏਗਾ ਤੇ ਭੁੰਜੇ ਸੌਂਵੇਗਾ। ਉਹ ਖਲੀਲ ਨੂੰ ਢਾਹ ਨਾ ਸਕਿਆ ਤੇ ਅਖੀਰ ਉਮਰ ਤੱਕ ਇੱਕੀ ਵਰ੍ਹੇ ਸਹੁੰ ਨਿਭਾਉਂਦਾ ਰਿਹਾ।



*Original with:*
Kulbir Singh Sidhu IAS Mohali
*Digitized by:*
Panjab Digital Library

ਦਾਰਾ ਸਿੰਘ ਜੇਲ੍ਹਰ ਨੂੰ ਹੱਥਕੜੀਆਂ ਨਾਲ ਅਖਾੜੇ 'ਚ ਲਿਆਂਦਾ ਜਾਂਦਾ ਸੀ ਤੇ ਘੋਲ ਪਿੱਛੋਂ ਫਿਰ ਹੱਥਕੜੀਆਂ ਲਾ ਦਿੱਤੀਆਂ ਜਾਂਦੀਆਂ। ਜਦੋਂ ਬੁਲਗਾਨਿਨ ਤੇ ਖਰੁਸ਼ਚੇਵ ਨੇ ਸੋਨੀਪਤ ਲਾਗੇ ਦਾਰਾ ਸਿੰਘ ਦੀ ਕੁਸ਼ਤੀ ਵੇਖੀ ਤਾਂ ਬਹੁਤ ਪ੍ਰਭਾਵਤ ਹੋਏ। ਉਹਨਾਂ ਨੇ ਉਸ ਵੇਲੇ ਦੇ ਮੁੱਖ ਮੰਤਰੀ ਸ੍ਰੀ ਭੀਮ ਸੈਨ ਸੱਚਰ ਨੂੰ ਪੁੱਛਿਆ ਕਿ ਇਹਨੂੰ ਹੱਥਕੜੀਆਂ ਕਿਉਂ ਲਾਈਆਂ ਹਨ? ਜਵਾਬ ਮਿਲਿਆ ਕਿ ਕਤਲ ਦੇ ਜੁਰਮ ਵਿੱਚ ਸਜ਼ਾ ਭੁਗਤ ਰਿਹਾ ਹੈ। ਮਹਿਮਾਨਾਂ ਦੀ ਇੱਛਾ ਨੂੰ ਮੁਖ ਰੱਖਦਿਆਂ ਦਾਰਾ ਸਿੰਘ ਨੂੰ ਰਿਹਾਅ ਕੀਤਾ ਗਿਆ। ਫਿਲਮਾਂ ਵਾਲਾ ਯਾਨੀ ਰਮਾਇਣ 'ਚ ਹਨੂਮਾਨ ਦਾ ਰੋਲ ਅਦਾ ਕਰਨ ਵਾਲਾ ਦਾਰਾ ਸਿੰਘ ਹੋਰ ਹੈ ਤੇ ਉਹਦੀਆਂ ਵੀ ਰੀਸਾਂ ਨਹੀਂ। ਦਾਰਾ ਕਿਲਰ ਸੰਧੂ ਹੈ ਤੇ ਦਾਰਾ ਫਿਲਮਾਂ ਵਾਲਾ ਰੰਧਾਵਾ ਹੈ। ਦਾਰਾ ਸਿੰਘ ਰੰਧਾਵੇ ਨੇ ਫਰੀ ਸਟਾਈਲ ਕੁਸ਼ਤੀਆਂ ਵਿੱਚ ਬੜਾ ਨਾਮਣਾ ਖੱਟਿਆ ਹੈ। ਉਸ ਦਾ ਭਾਈ ਸਰਦਾਰਾ ਸਿੰਘ ਰੰਧਾਵਾ ਅਤੇ ਉਸ ਦੇ ਸਾਥੀ ਅਜੀਤ ਸਿੰਘ, ਸੁਦਾਗਰ ਸਿੰਘ ਤੇ ਜੋਗਿੰਦਰ ਸਿੰਘ ਟਾਈਗਰ ਹੋਏ ਹਨ ਜਿਨ੍ਹਾਂ ਨੇ ਦਾਰਾ ਸਿੰਘ ਵਾਂਗ ਫਰੀ ਸਟਾਈਲ ਕੁਸ਼ਤੀਆਂ ਵਿੱਚ ਬੜਾ ਨਾਮਣਾ ਕਮਾਇਆ ਹੈ। ਅਜੋਕੇ ਸਮੇਂ ਵਿੱਚ ਪਹਿਲਵਾਨ ਕਰਤਾਰ ਸਿੰਘ ਡਾਇਰੈਕਟਰ ਸਪੋਰਟਸ ਪੰਜਾਬ ਨੇ ਕੁਸ਼ਤੀ ਦੇ ਅਖਾੜੇ ਵਿੱਚ ਵੱਡੀਆਂ ਮੱਲਾਂ ਮਾਰੀਆਂ ਹਨ ਅਤੇ ਹੁਣ ਵੀ ਉਹ ਆਪਣੀ ਢਲਦੀ ਉਮਰ ਦੇ ਅਨੁਸਾਰ ਨੌ ਵਾਰ ਵਰਲਡ ਵੈਟਰਨ ਚੈਂਪੀਅਨਸ਼ਿਪ ਜਿੱਤ ਚੁੱਕਾ ਹੈ। (੧੨ ੨)

## ਅਜੋਕੇ ਪੰਜਾਬ ਦੇ ਪਹਿਲਵਾਨ

ਪੰਜਾਬ ਦੇ ਅਜੋਕੇ ਪਹਿਲਵਾਨ ਜਿਨ੍ਹਾਂ ਅੰਤਰ ਰਾਸ਼ਟਰੀ ਪੱਧਰ ਤੇ ਕੁਸ਼ਤੀ ਦੇ ਖੇਤਰ ਵਿੱਚ ਮੱਲਾ ਮਾਰੀਆਂ ਹਨ ਉਨ੍ਹਾਂ ਵਿੱਚ ਸਭ ਤੋਂ ਪਹਿਲਾ ਪਦਮ ਸ਼੍ਰੀ ਕਰਤਾਰ ਸਿੰਘ ਦਾ ਨਾਮ ਆਉਂਦਾ ਹੈ ਜਿਨ੍ਹਾਂ ਦੀਆਂ ਪ੍ਰਾਪਤੀਆਂ ਸਭ ਤੋਂ ਜ਼ਿਆਦਾ ਬਣਦੀਆਂ ਹਨ। ਪਦਮ ਸ਼੍ਰੀ ਕਰਤਾਰ ਪਹਿਲਵਾਨ ਨੇ ਤਿੰਨ ਵਾਰ ਏਸ਼ੀਅਨ ਗੇਮਜ਼ ਵਿੱਚ ਪੰਜਾਬ ਲਈ ਦੋ ਸੋਨੇ ਦੇ ਅਤੇ ਇਕ ਚਾਂਦੀ ਦਾ ਮੈਡਲ ਜਿਤਿਆ। ਤਿੰਨ ਉਲਿੰਪਕ ਖੇਡਾਂ ਵਿੱਚ ਭਾਰਤ ਦੀ ਨੁਮਾਇੰਦਗੀ ਕੀਤੀ। ਪਟਿਆਲੇ ਦੇ ਸ੍ਰ: ਗੁਰਮੁੱਖ ਸਿੰਘ ਜਿਹੜੇ ਕਿ ਪੰਜਾਬ ਰਾਜ ਬਿਜਲੀ ਬੋਰਡ ਵਿੱਚ ਸਪੋਰਟਸ ਅਫਸਰ ਹਨ 1986 ਦੀ ਏਸ਼ੀਅਨ ਖੇਡਾਂ ਵਿੱਚ ਕਾਂਸੀ ਦਾ ਤਮਗਾ ਜਿਤਿਆ। ਪਟਿਆਲਾ ਦੇ ਹੀ ਸ੍ਰ: ਸੁਖਚੈਨ ਸਿੰਘ ਚੀਮਾ ਨੇ ਦੋ ਕਾਂਸੀ ਦੇ ਮੈਡਲ 1974 ਦੀਆਂ ਏਸ਼ੀਅਨ ਖੇਡਾਂ ਵਿੱਚ ਜਿਤੇ। ਪਟਿਆਲਾ ਦੇ ਹੀ ਸ੍ਰ: ਬੇਅੰਤ ਸਿੰਘ ਨੇ 1986 ਦੀਆਂ ਏਸ਼ੀਅਨ ਖੇਡਾਂ ਵਿੱਚ ਭਾਰਤ ਦੀ ਨੁਮਾਇੰਦਗੀ ਕੀਤੀ। ਪਟਿਆਲਾ ਦੇ ਸ੍ਰ: ਪਲਵਿੰਦਰ ਸਿੰਘ ਚੀਮਾ ਨੇ ਵਰਲਡ ਜੂਨੀਅਰ ਚੈਂਪੀਅਨਸ਼ਿਪ ਵਿੱਚੋਂ ਸੋਨੇ ਦਾ ਤਮਗਾ ਅਤੇ ਏਸ਼ੀਅਨ ਗੇਮਜ਼ 2002 ਵਿੱਚ ਕਾਂਸੀ ਦਾ ਤਮਗਾ ਜਿਤਿਆ। ਸ੍ਰ: ਰਣਧੀਰ ਸਿੰਘ ਧੀਰਾ ਨੇ 1987 ਦੀ ਵਰਲਡ ਕੈਡਿਟ



Original with:
Kulbir Singh Sidhu IAS Mohali
Digitized by:
Panjab Digital Library

ਰੈਸਲਿੰਗ ਚੈਂਪੀਅਨਸ਼ਿਪ ਵਿੱਚ ਸੋਨੇ ਦਾ ਤਮਗਾ ਜਿਤਿਆ ਅਤੇ 1994 ਵਿੱਚ ਕਾਮਨ ਵੈਲਥ ਵਿੱਚ ਚਾਂਦੀ ਦਾ ਤਮਗਾ ਜਿਤਿਆ। ਸ੍ਰ: ਅਮਨਦੀਪ ਸੌਂਧੀ ਫਗਵਾੜਾ ਨੇ ਭਾਰਤ ਦੀ ਨੁਮਾਇੰਦਗੀ ਏਸ਼ੀਆ ਚੈਂਪੀਅਨਸ਼ਿਪ, ਵਰਲਡ ਚੈਂਪੀਅਨਸ਼ਿਪ ਬੁਲਗਾਰੀਆ ਅਤੇ ਇਰਾਨ ਵਿੱਚ ਕੀਤੀ। ਕਾਮਨਵੈਲਥ ਚੈਂਪੀਅਨਸ਼ਿਪ ਵਿੱਚ ਚਾਂਦੀ ਦਾ ਤਮਗਾ ਕਨੇਡਾ ਦੇ ਸ਼ਹਿਰ ਲੰਡਨ ਵਿਖੇ ਜਿਤਿਆ। ਇਸ ਤੋਂ ਇਲਾਵਾ ਫਰੀਦਕੋਟ ਦੇ ਪਹਿਲਵਾਨ ਸ੍ਰ: ਗੁਰਬਿੰਦਰ ਸਿੰਘ ਨੇ 2000 ਦੀ ਉਲਿੰਪਕ ਖੇਡਾਂ ਵਿੱਚ ਹਿੱਸਾ ਲਿਆ ਅਤੇ ਏਸ਼ੀਅਨ ਚੈਂਪੀਅਨਸ਼ਿਪ ਜਿਹੜੀ ਦਿੱਲੀ ਵਿਖੇ ਹੋਈ, ਉਸ ਵਿੱਚ ਚਾਂਦੀ ਦਾ ਤਮਗਾ ਜਿਤਿਆ। ਸ੍ਰ: ਬੁੱਧ ਸਿੰਘ ਨੇ 1979 ਏਸ਼ੀਅਨ ਚੈਂਪੀਅਨਸ਼ਿਪ ਵਿੱਚ ਜਲੰਧਰ ਵਿਖੇ ਚਾਂਦੀ ਤਮਗਾ ਜਿਤਿਆ। ਪਹਿਲਵਾਨ ਕੇਹਰ ਸਿੰਘ ਨੇ 1989 ਦੀ ਕਾਮਨ ਵੈਲਥ ਚੈਂਪੀਅਨਸ਼ਿਪ ਜਿਹੜੀ ਕਿ ਮਾਲਟਾ ਵਿਖੇ ਹੋਈ ਸੀ ਵਿੱਚ ਕਾਂਸੀ ਦੀ ਤਮਗਾ ਜਿਤਿਆ ਸੀ ਅਤੇ ਸ਼ੁਮੇਰ ਸਿੰਘ ਨੇ ਚਾਂਦੀ ਦਾ ਤਮਗਾ ਵੀ ਇਸੇ ਚੈਂਪੀਅਨਸ਼ਿਪ ਵਿੱਚ ਜਿਤਿਆ। ਪਹਿਲਵਾਨ ਜਗਦੀਸ਼ ਸਿੰਘ ਨੇ 1997 ਦੀ ਏਸ਼ੀਅਨ ਚੈਂਪੀਅਨਸ਼ਿਪ ਜਿਹੜੀ ਕਿ ਤਹਿਰਾਨ ਵਿਖੇ ਹੋਈ ਸੀ ਉਥੇ ਕਾਂਸੀ ਦਾ ਤਮਗਾ ਜਿਤਿਆ। 1991 ਦੀ ਏਸ਼ੀਅਨ ਚੈਂਪੀਅਨਸ਼ਿਪ ਜਿਹੜੀ ਕਿ ਦਿੱਲੀ ਵਿਖੇ ਹੋਈ ਸੀ ਉਸ ਵਿੱਚ ਚਾਂਦੀ ਦਾ ਤਮਗਾ ਜਿਤਿਆ ਸੀ। ਸ੍ਰ: ਸਰਵਨ ਸਿੰਘ ਢਿੱਲੋਂ ਨੇ ਸੈਫ਼ ਖੇਡਾਂ ਵਿੱਚ ਸੋਨੇ ਦਾ ਤਮਗਾ ਜਿਤਿਆ ਅਤੇ ਭਾਰਤ ਦੀ ਨੁਮਾਇੰਦਗੀ ਦਿੱਲੀ ਦੀਆਂ ਏਸ਼ੀਅਨ ਖੇਡਾਂ ਵਿੱਚ ਕੀਤੀ।

ਪੰਜਾਬ ਦੇ ਅਜੋਕੇ ਪਹਿਲਵਾਨਾ ਵਿੱਚੋਂ ਜਲੰਧਰ ਤੋ ਸ੍ਰ: ਜਗਜੀਤ ਸਿੰਘ, ਦੇਵਾਨੰਦ, ਰਣਜੀਤ ਨੇ ਵੀ ਅੰਤਰ ਰਾਸ਼ਟਰੀ ਮੁਕਾਬਲਿਆਂ ਵਿੱਚ ਭਾਰਤ ਦੀ ਨੁਮਾਇੰਦਗੀ ਕੀਤੀ। ਫਰੀਦਕੋਟ ਤੋਂ ਸ਼੍ਰੀ ਹਰੀ ਕ੍ਰਿਸ਼ਨ ਨੇ ਏਸ਼ੀਅਨ ਕੈਡਿਟ ਕੁਸ਼ਤੀ ਚੈਂਪੀਅਨਸ਼ਿਪ ਵਿੱਚੋਂ ਕਾਂਸੀ ਦਾ ਤਮਗਾ ਜਿਤਿਆ।

ਲੜਕੀਆਂ ਦੇ ਕੁਸ਼ਤੀ ਮੁਕਾਬਲਿਆ ਵਿੱਚ ਭਾਰਤ ਦੀ ਨੁਮਾਇੰਦਗੀ ਕਰਨ ਵਾਲੀਆਂ ਲੜਕੀਆਂ ਵਿੱਚ ਤਰਨਤਾਰਨ ਤੋਂ ਗੁਰਸ਼ਰਨਪ੍ਰੀਤ ਕੌਰ, ਰੁਪਿੰਦਰ ਕੌਰ, ਸੁਮਨਪ੍ਰੀਤ ਕੌਰ, ਫਰੀਦਕੋਟ ਤੋਂ ਗੁਰਮੀਤ ਕੌਰ ਅਤੇ ਰੈਨੂਬਾਲਾ ਨੇ ਪੰਜਾਬ ਲਈ ਏਸ਼ੀਅਨ ਚੈਂਪੀਅਨਸ਼ਿਪ ਅਤੇ ਕਾਮਨਵੈਲਥ ਚੈਂਪੀਅਨਸ਼ਿਪ ਵਿੱਚ ਚਾਂਦੀ ਅਤੇ ਕਾਂਸੀ ਦੇ ਤਮਗੇ ਜਿਤੇ।

ਇਹਨਾਂ ਪਹਿਲਵਾਨ ਲੜਕੇ ਅਤੇ ਲੜਕੀਆਂ ਨੂੰ ਤਿਆਰ ਕਰਨ ਵਾਲੇ ਕੋਚਾਂ ਵਿੱਚ ਸ੍ਰੀ ਪੀ.ਆਰ.ਸੌਂਧੀ ਫਗਵਾੜਾ, ਸ੍ਰ: ਹਰਗੋਬਿੰਦ ਸਿੰਘ ਸੰਧੂ ਫਰੀਦਕੋਟ ਹਰਭਜਨ ਸਿੰਘ ਜਲੰਧਰ, ਸੋਹਨ ਸਿੰਘ ਅਤੇ ਹਕੂਮਤ ਰਾਏ ਅੰਮ੍ਰਿਤਸਰ ਦੇ ਨਾਮ ਅੱਗੇ ਆਉਂਦੇ



*Original with:*
Kulbir Singh Sidhu IAS Mohali
*Digitized by:*
Panjab Digital Library

ਹਨ। ਇਸ ਸਾਲ ਪੰਜਾਬ ਦੇ ਹੀ ਕੋਚ ਸ: ਸੁਖਚੈਨ ਸਿੰਘ ਚੀਮਾ ਨੂੰ ਦਰੋਣਾਚਾਰੀਆ ਐਵਾਰਡ ਨਾਲ ਸਨਮਾਨਿਆ ਗਿਆ।

## ਕਬੱਡੀ:

ਕਬੱਡੀ ਪੰਜਾਬੀਆਂ ਦੀ ਮਾਂ ਖੇਡ ਮੰਨੀ ਗਈ ਹੈ। ਅਜੋਕੇ ਪੇਂਡੂ ਪੰਜਾਬ ਵਿੱਚ ਕਬੱਡੀ ਸਭ ਤੋਂ ਮਕਬੂਲ ਖੇਡ ਹੈ। ਇਸ ਖੇਡ ਵੱਲ ਆਮ ਪੰਜਾਬੀਆਂ ਦੀ ਏਨੀ ਖਿੱਚ ਹੈ ਕਿ ਇੱਕ ਬੰਨੇ ਓਲੰਪਿਕ ਖੇਡਾਂ ਹੋ ਰਹੀਆਂ ਹੋਣ ਤੇ ਦੂਜੇ ਬੰਨੇ ਉੱਚ ਪਾਏ ਦੀ ਕਬੱਡੀ ਤਾਂ ਉਹ ਕਬੱਡੀ ਵੇਖਣ ਨੂੰ ਤਰਜੀਹ ਦੇਣਗੇ। ਪੰਜਾਬ ਦੀ ਧਰਤੀ ਸਦੀਆਂ ਬੱਧੀ ਹੱਲਿਆਂ ਤੇ ਉਨ੍ਹਾਂ ਨੂੰ ਠੱਲ੍ਹਾਂ ਪਾਉਣ ਦਾ ਮੈਦਾਨ ਬਣੀ ਰਹੀ। ਕਬੱਡੀ ਦੀ ਖੇਡ ਰਾਹੀਂ ਪੰਜਾਬ ਦਾ ਇਤਿਹਾਸ ਰੂਪਮਾਨ ਹੁੰਦਾ ਹੈ। ਮਿਸਾਲ ਵੱਜੋਂ ਇੱਕ ਖਿਡਾਰੀ ਕਬੱਡੀ ਪਾਉਣ ਜਾਂਦਾ ਧਾਵੀ ਦੇ ਰੂਪ ਵਿੱਚ ਹੱਲਾ ਬੋਲਦਾ ਹੈ। ਅੱਗੋਂ ਕੋਈ ਖਿਡਾਰੀ ਉਸ ਨਾਲ ਮੱਥਾ ਲਾਉਣ ਲਈ ਨਿਤਰਦਾ ਹੈ ਜਿਵੇਂ ਹਮਲੇ ਨੂੰ ਠੱਲ੍ਹ ਪਾ ਰਿਹਾ ਹੋਵੇ। ਧਾਵੀ ਤਕੜਾ ਹੋਵੇ ਤਾਂ ਉਹ ਠੱਲ੍ਹ ਪਾਉਣ ਵਾਲੇ ਨੂੰ ਭੰਨ ਮਰੋੜ ਕੇ ਤੇ ਉਹਦੇ ਉੱਤੇ ਫਤਿਹ ਹਾਸਲ ਕਰ ਕੇ ਸੁਖੀਂ ਸਾਂਦੀ ਆਪਦੇ ਘਰ ਪਰਤ ਆਉਂਦਾ ਹੈ। ਜੇਕਰ ਮਾੜਾ ਹੋਵੇ ਤਾਂ ਅੱਗੋਂ ਤਕੜੇ ਹੋਣ ਤਾਂ ਉਹ ਖੁਦ ਹੀ ਮਾਰਿਆ ਜਾਂਦਾ ਹੈ। ਇਹੋ ਪੰਜਾਬ ਦਾ ਇਤਿਹਾਸ ਹੈ। ਪਿਛਲੇ ਕੋਈ ਪੰਜਾਹ ਕੁ ਸਾਲ ਦੀ ਗੱਲ ਹੈ ਕਿ ਪੰਜਾਬ ਦੇ ਹਰ ਪਿੰਡ ਵਿੱਚ ਕਬੱਡੀ ਖੇਡੀ ਜਾਂਦੀ ਸੀ। ਪੰਜਾਬ ਦੇ ਮੇਲਿਆਂ ਵਿੱਚ ਕਿਸੇ ਪਿੰਡ ਦੀ ਚੜ੍ਹਤ ਤੇ ਬੋਲਬਾਲਾ ਉਥੋਂ ਦੇ ਪਹਿਲਵਾਨਾਂ ਤੇ ਕਬੱਡੀ ਦੇ ਖਿਡਾਰੀਆਂ ਕਰਕੇ ਹੁੰਦਾ ਸੀ। ਕਿੱਕਰ ਸਿੰਘ ਪਹਿਲਵਾਨ ਨੂੰ ਉਸਦੇ ਕਾਲੇ ਰੰਗ ਸਦਕਾ ਤੇ ਸੱਤ ਫੁੱਟ ਕੱਦ ਸਦਕਾ ਜੇ ਕਾਲਾ ਪਹਾੜ ਕਹਿ ਲਿਆ ਜਾਵੇ ਤਾਂ ਅਤਿ-ਕਥਨੀ ਨਹੀਂ ਹੋਵੇਗੀ। ਕਿੱਕਰ ਸਿੰਘ ਪਹਿਲਵਾਨ ਹੋਵੇ ਜਾਂ ਕੋਈ ਹੋਰ ਪਹਿਲਵਾਨ ਜਾਂ ਕਬੱਡੀ ਦਾ ਖਿਡਾਰੀ ਉਹ ਸਾਰੇ ਪਿੰਡ ਤੇ ਨਗਰ ਦਾ ਸਾਂਝਾ ਪੁੱਤ ਹੁੰਦਾ ਸੀ ਜਿਸ ਲਈ ਸਾਰਾ ਪਿੰਡ ਘਿਓ ਦੇ ਪੀਪੇ ਜੋੜ ਕੇ ਉਸ ਦੀ ਪੁਸ਼ਤ-ਪਨਾਹੀ ਕਰਦਾ ਸੀ। ਜਿਵੇਂ ਪੰਜਾਹ ਕੁ ਸਾਲ ਪਹਿਲਾਂ ਪਿੰਡ ਦੀ ਧੀ ਭਾਵੇਂ ਅਮੀਰ ਹੋਵੇ ਜਾਂ ਗਰੀਬ; ਪਰ ਸਾਰੇ ਪਿੰਡ ਦੀ ਧੀ ਵਜੋਂ ਪਿੰਡ ਦੀ ਸਾਂਝੀ ਇੱਜ਼ਤ ਦਾ ਪ੍ਰਤੀਕ ਹੁੰਦੀ ਸੀ। ਉਸ ਤਰ੍ਹਾਂ ਹੀ ਪਿੰਡ ਦੇ ਪਹਿਲਵਾਨ ਤੇ ਕਬੱਡੀ ਖਿਡਾਰੀ ਸਾਰੇ ਪਿੰਡ ਦੇ ਸਾਂਝੇ ਹੁੰਦੇ ਸਨ ਤੇ ਉਨ੍ਹਾਂ ਦੀ ਇੱਜ਼ਤ ਤੇ ਮਾਣ ਪਿੰਡ ਦਾ ਮਾਣ ਤੇ ਇੱਜ਼ਤ ਹੁੰਦੀ ਸੀ। ਹੋਰ ਤਾਂ ਹੋਰ ਮੱਝਾਂ-ਗਾਵਾਂ-ਬਲਦਾਂ, ਪਿੰਡ ਦੇ ਸਾਨ੍ਹ ਤੇ ਢੱਠਿਆਂ ਦੀ ਵੀ ਕਦਰ ਹੁੰਦੀ ਸੀ। ਦੁੱਧ, ਘਿਓ ਤੇ ਲੱਸੀ ਦੀਆਂ ਨਾਯਾਬ ਦਾਤਾਂ ਜੁਆਨਾਂ ਤੇ ਜਰਵਾਣਿਆਂ ਨੂੰ ਸਿਹਤ ਤੇ ਤਾਕਤ ਪ੍ਰਦਾਨ ਕਰਦੀਆਂ ਸਨ ਅਤੇ ਮੱਲ ਤੇ ਖਿਡਾਰੀ ਲੋੜ ਸਮੇਂ ਆਪਣੇ ਬਾਹੂ-ਬਲ ਦਾ ਜਲਵਾ ਦਿਖਾਉਂਦੇ ਸਨ। ਉਸ ਤਰ੍ਹਾਂ ਹੀ ਕਬੱਡੀ ਦੇ ਧਾਵੀਆਂ ਤੇ ਜਾਫੀਆਂ ਦੇ ਨਾਂ ਪੇਂਡੂ ਸਮਾਜ ਦੀ ਗੱਲ-ਕੱਥ ਦਾ ਅੱਜ



Original with:
Kulbir Singh Sidhu IAS Mohali
Digitized by:
Panjab Digital Library

ਤੱਕ ਵੀ ਜ਼ਰੂਰੀ ਹਿੱਸਾ ਹਨ। ਪਹਿਲਵਾਨਾਂ ਤੇ ਕਬੱਡੀ ਦੇ ਖਿਡਾਰੀਆਂ ਦਾ ਨਾਂ ਲੈਣ ਤੋਂ ਬਿਨਾਂ ਇਉਂ ਜਾਪਦਾ ਹੈ ਜਿਵੇਂ ਕੋਈ ਗੱਲ ਅਧੂਰੀ ਜਿਹੀ ਰਹਿ ਗਈ ਹੋਵੇ।

ਕਬੱਡੀ ਦੀ ਖੇਡ ਦੀਆਂ ਪੰਜਾਬ ਦੇ ਵੱਖ-ਵੱਖ ਇਲਾਕਿਆਂ ਵਿੱਚ ਅਨੇਕਾਂ ਕਿਸਮਾਂ ਪ੍ਰਚਲਿਤ ਰਹੀਆਂ ਹਨ। ਇਸ ਦੀ ਇੱਕ ਵਿਸ਼ੇਸ਼ ਕਿਸਮ ਸੌਂਚੀ ਪੱਕੀ ਹੁੰਦੀ ਸੀ। ਅਸਲ ਵਿੱਚ ਸੌਂਚੀ ਤੋਂ ਹੀ ਕਬੱਡੀ ਦੀਆਂ ਹੋਰ ਕਿਸਮਾਂ ਵਿਕਸਿਤ ਹੋਈਆਂ ਹਨ। ਇੱਕ ਕਿਸਮ ਗੁੰਗੀ ਕੌਡੀ ਜਾਂ ਚੁੱਪ ਕੌਡੀ ਸੀ ਜਿਸ ਨੂੰ ਅੰਬਰਸਰੀ ਕੌਡੀ ਵੀ ਕਿਹਾ ਜਾਂਦਾ ਸੀ। ਇਸ ਕੌਡੀ ਵਿੱਚ ਮਾਰ ਕੁਟਾਈ ਕਾਫੀ ਹੁੰਦੀ ਸੀ। ਅੰਬਾਲਵੀ ਕੌਡੀ ਦਾ ਦਾਇਰਾ ਬਹੁਤ ਤੰਗ ਹੁੰਦਾ ਸੀ ਤੇ ਧਾਵੀ ਨੂੰ ਇੱਕ ਜਾਫੀ ਦੇ ਹੱਥੋਂ ਛੁੱਟ ਜਾਣ ਬਾਅਦ ਦੂਜਾ ਜਾਫੀ, ਫੇਰ ਤੀਜਾ, ਚੌਥਾ, ਜਾਫੀ ਵਾਰੀ ਵਾਰੀ ਜੱਫੇ ਲਾ ਸਕਦੇ ਸਨ। ਲਾਹੌਰੀ ਕੌਡੀ ਵਿੱਚ ਦਾਇਰਾ ਨਹੀਂ ਸੀ ਹੁੰਦਾ। ਸਿਰਫ ਛੇ ਢੇਰੀਆਂ ਹੁੰਦੀਆਂ ਸਨ। ਜਾਫੀ ਤੇ ਧਾਵੀ ਦੋ ਢੇਰੀਆਂ ਉੱਤੇ ਖੜ੍ਹ ਜਾਂਦੇ ਤੇ ਵਿਰੋਧੀ ਧਿਰ ਦੀ ਢੇਰੀ ਨੂੰ ਹੱਥ ਲਾ ਕੇ ਜਾਂ ਉੱਪਰ ਦੀ ਗੇੜਾ ਕੱਢ ਕੇ ਘਰ ਪਰਤਣਾ ਹੁੰਦਾ ਸੀ। ਲਾਇਲਪੁਰੀ ਕੌਡੀ ਵਿੱਚ ਖੇਡ ਦੌਰਾਨ ਪਾਣੀ ਦੀ ਘੁੱਟ ਵੀ ਨਹੀਂ ਪੀਣ ਦਿੱਤੀ ਜਾਂਦੀ। ਫਿਰੋਜ਼ਪੁਰੀ ਕੌਡੀ ਵਿੱਚ ਖਿਡਾਰੀ ਹੰਧਿਆਂ ਉੱਤੇ ਖੜੋਣ ਦੀ ਥਾਂ ਪਾੜ੍ਹੇ ਉੱਤੇ ਖੜੋਂਦੇ ਸਨ। ਇੰਜ ਹੀ ਇੱਕ ਛੇ ਹੱਥੀ ਕਬੱਡੀ ਸੀ ਤੇ ਇੱਕ ਸ਼ਮਲਿਆਂ ਵਾਲੀ ਕੌਡੀ। ਪੀਰ ਕੌਡੀ ਧਨ ਪੋਠੋਹਾਰ ਦੇ ਇਲਾਕੇ ਵਿੱਚ ਖੇਡੀ ਜਾਂਦੀ ਸੀ। ਇਸ ਕੌਡੀ ਦੀ ਵਿਸ਼ੇਸ਼ਤਾ ਇਹ ਸੀ ਕਿ ਧਾਵੀ ਨੂੰ ਅੱਗਿਉਂ ਦੋ ਬੰਦੇ ਘੇਰਦੇ ਸਨ। ਬੈਠਵੀਂ ਕੌਡੀ, ਘੋੜ ਕਬੱਡੀ, ਚੀਰਵੀਂ ਕੌਡੀ, ਲੰਮੀ ਕਬੱਡੀ, ਦੋਧੇ ਤੇ ਬੁਰਜੀਆਂ ਵਾਲੀ ਕੌਡੀ ਆਦਿ ਕਬੱਡੀ ਦੀਆਂ ਹੋਰ ਸਥਾਨਕ ਵੰਨਗੀਆਂ ਸਨ। ਪਰ ਸਭ ਤੋਂ ਮਕਬੂਲ ਕਬੱਡੀ ਚੜ੍ਹਦੀ ਕੌਡੀ ਹੈ। ਜਿਸ ਵਿਚ ਧਾਵੀ ਦੇ ਪਿੱਛੇ ਹੀ ਦੂਜੀ ਧਿਰ ਦਾ ਧਾਵਿਕ ਚੜ੍ਹਕੇ ਕੌਡੀ ਪਾਉਂਦਾ ਹੈ। ਇਥੋਂ ਤਕ ਕਿ ਪਹਿਲੀ ਧਿਰ ਦਾ ਧਾਵੀ ਆਪਣਾ ਮੂੰਹ ਵੀ ਚੜ੍ਹਦੀ ਕੌਡੀ ਦੇ ਧਾਵੀ ਵੱਲ ਕਰਨ ਦਾ ਮੌਕਾ ਪ੍ਰਾਪਤ ਨਹੀਂ ਕਰ ਸਕਦਾ ਸੀ। ਪਰ ਹੁਣ ਸਾਰੀਆਂ ਕਬੱਡੀਆਂ ਨੇ ਅਜੋਕੀ ਦਾਇਰੇ ਵਾਲੀ ਕਬੱਡੀ ਦਾ ਮਿਆਰੀ ਰੂਪ ਧਾਰਨ ਕਰ ਲਿਆ ਹੈ। ਕਬੱਡੀ ਕੌਮੀ ਸਟਾਈਲ ਇਸ ਤੋਂ ਵੱਖਰੀ ਹੈ।

ਪੰਜਾਬ ਸਟਾਈਲ ਕਬੱਡੀ ਜਿਸ ਨੂੰ ਦਾਇਰੇ ਵਾਲੀ ਕਬੱਡੀ ਵੀ ਕਿਹਾ ਜਾਂਦਾ ਹੈ ਹੁਣ ਵੀਹ ਮੀਟਰ ਦੇ ਦਾਇਰੇ ਵਿੱਚ ਖੇਡੀ ਜਾਂਦੀ ਹੈ। ਪਹਿਲਾਂ ਇਸ ਨੂੰ ਪੰਦਰਾਂ ਪਝੰਤਰ ਫੁੱਟ ਦਾ ਦਾਇਰਾ ਕਿਹਾ ਜਾਂਦਾ ਸੀ। ਹੁਣ ਵੀਹ ਮੀਟਰ ਲੰਮਾਈ ਤੱਕ ਫੀਤਾ ਖੋਲ੍ਹ ਕੇ ਕੇਂਦਰ ਤੋਂ ਆਲੇ ਦੁਆਲੇ ਦਾਇਰਾ ਲਕੀਰ ਲਿਆ ਜਾਂਦਾ ਹੈ। ਵਿਚਕਾਰ ਸਿੱਧੀ ਲਕੀਰ ਦਾ ਪਾੜ੍ਹਾ ਜਾਂ ਪਾਣਾ ਖਿੱਚ ਦਿੱਤਾ ਜਾਂਦਾ ਹੈ। ਉਸ ਪਾੜ੍ਹੇ ਉਤੇ ਵਿਚਕਾਰ ਜਿਹੇ ਕਰ ਕੇ ਛੇ ਕੁ ਮੀਟਰ ਦੀ ਵਿੱਥ ਤੇ ਦੋ ਢੇਰੀਆਂ ਲਾ ਲਈਆਂ



Original with:
Kulbir Singh Sidhu IAS Mohali
Digitized by:
Panjab Digital Library

ਜਾਂਦੀਆਂ ਹਨ। ਇਨ੍ਹਾਂ ਵਿੱਚ ਦੀ ਖਿਡਾਰੀ ਨੇ ਕੌਡੀ ਪਾਉਣ ਜਾਣਾ ਤੇ ਵਾਪਸ ਪਰਤਣਾ ਹੁੰਦਾ ਹੈ। ਖਿਡਾਰੀਆਂ ਦੀਆਂ ਟੀਮਾਂ ਦੱਸ ਦੱਸ ਖਿਡਾਰੀਆਂ ਤੇ ਨਿਰਭਰ ਹੁੰਦੀਆਂ ਹਨ। ਇੱਕ ਟੀਮ ਪਾਣੇ ਦੇ ਇੱਕ ਪਾਸੇ ਤੇ ਦੂਜੀ ਦੂਜੇ ਪਾਸੇ ਹੁੰਦੀ ਹੈ।

ਅੱਜ ਕੱਲ੍ਹ ਕਬੱਡੀ ਦੇ ਜੋ ਟੂਰਨਾਮੈਂਟ ਜਾਂ ਪ੍ਰਮੁੱਖ ਕੱਪ ਹੁੰਦੇ ਹਨ ਉਨ੍ਹਾਂ ਵਿਚੋਂ ਪ੍ਰਮੁੱਖ ਕਿਲ੍ਹਾ ਰਾਏਪੁਰ ਜਿਸ ਨੂੰ ਕਿ ਪੰਜਾਬ ਦਾ ਮਿਨੀ ਓਲੰਪਿਕ ਵੀ ਕਿਹਾ ਜਾਂਦਾ ਹੈ। ਇਸ ਤੋਂ ਇਲਾਵਾ ਕਨੇਡਾ ਕੱਪ, ਲੋਧੀ ਕੱਪ, ਯੁਨੀਕ ਕਲੱਬ ਵਲੋਂ ਖੰਨਾ ਕੱਪ, ਵਾਟਿਕਾ ਕੱਪ ਜਲੰਧਰ, ਨਵਾਂ ਸ਼ਹਿਰ ਕੱਪ, ਹਰਜੀਤ ਬਾਜਾਖਾਨਾ ਕੱਪ, ਕਨੇਡਾ ਵਾਲਿਆਂ ਦਾ ਪੁਰੇਵਾਲ ਕੱਪ, ਫਿਲੌਰ ਕੱਪ, ਫਰੀਦਕੋਟ ਵਿਖੇ ਬਾਬਾ ਫਰੀਦ ਕੱਪ ਅਤੇ ਸਮਰਾਲਾ ਕੱਪ ਆਦਿ ਪ੍ਰਮੁੱਖ ਕੱਪ ਹੁੰਦੇ ਹਨ।

ਕਬੱਡੀ ਦੇ ਸਰਪ੍ਰਸਤਾਂ ਵਜੋਂ ਕਬੱਡੀ ਦੇ ਕਈ ਮਹਾਨ ਸਰਪ੍ਰਸਤ ਹੋਏ ਹਨ ਜਿਨ੍ਹਾਂ ਵਿਚੋਂ ਬਾਬਾ ਅਜੀਤ ਸਿੰਘ ਜੀ ਹੰਸਾਲੀ ਵਾਲੇ ਅਤੇ ਬਾਬਾ ਦਇਆ ਸਿੰਘ ਜੀ ਅਤੇ ਹੋਰ ਪਤਾ ਨਹੀਂ ਕਿੰਨੇ ਜਿਹੜੇ ਇੱਕ-ਇੱਕ ਕੌਡੀ ਤੇ ਦੰਗਲ ਦੇ ਮੁਕਾਬਲੇ ਤੇ ਸੈਂਕੜੇ ਤੇ ਹਜ਼ਾਰਾਂ ਇਵੇਂ ਵਾਰ ਦਿੰਦੇ ਹਨ ਜਿਵੇਂ ਪੁੱਤਰ ਦੇ ਘੋੜੀ ਚੜ੍ਹਨ ਵੇਲੇ ਮਾਂ-ਪਿਓ ਸੈਂਕੜੇ ਵਾਰ ਦਿੰਦੇ ਹਨ। ਇਨ੍ਹਾਂ ਤੋਂ ਇਲਾਵਾ ਮੁਖਤਿਆਰ ਸਿੰਘ ਅਤੇ ਪ੍ਰੋ: ਕਰਮ ਸਿੰਘ ਬਠਿੰਡਾ ਵੀ ਕਬੱਡੀ ਦੇ ਸਰਪ੍ਰਸਤਾਂ ਵਜੋਂ ਹੋਏ ਹਨ।

ਪ੍ਰੋ: ਕਰਮ ਸਿੰਘ ਨੂੰ ਪੰਜਾਬੀ ਸਭਿਆਚਾਰ ਦਾ ਪਿਤਾਮਾ ਕਹਿ ਲਈਏ ਜਾਂ ਬਾਬਾ ਬੋਹੜ ਕਹੀਏ; ਇਸ ਵਿਚ ਭੋਰਾ ਭਰ ਵੀ ਅਤਿਕਥਨੀ ਨਹੀਂ। ਉਹ ਮਾਤਭਾਸ਼ਾ ਦਾ ਗਿਆਤਾ, ਉਸਤਾਦ, ਪੰਜਾਬੀ ਸਾਹਿਤਕ ਰਚਨਾ ਦਾ ਰਚੈਤਾ, ਸੋਹਣੀ ਤੇ ਹੀਰ-ਰਾਂਝੇ ਦੇ ਇਸ਼ਕ ਕੇ ਕਿੱਸਿਆਂ ਦਾ ਨਾਮੀ ਕਿੱਸਾਕਾਰ ਅਲਬੇਲੇ ਨਗਰ-ਖੇੜਿਆਂ ਦਾ ਜਾਗਰੂਕ, ਜਾਣਕਾਰ ਇਤਿਹਾਸਕਾਰ ਹੈ। ਉਹ ਪਹਿਲਵਾਨਾਂ, ਕਬੱਡੀ ਤੇ ਹਰ ਖੇਡ ਦੇ ਖਿਡਾਰੀਆਂ ਦਾ ਮੁਰੀਦ ਵੀ ਅਤੇ ਸਰਪ੍ਰਸਤ ਵੀ ਹੈ। ਅਲੋਪ ਹੋ ਰਹੇ ਗਵੰਤਰੀਆਂ ਤੇ ਢਾਡੀਆਂ ਦਾ ਉਹ ਪਿਤਾ ਵੀ ਹੈ ਅਤੇ ਪ੍ਰਸ਼ੰਸਕ ਵੀ ਇਸ ਹੱਦ ਤਕ ਹੈ ਕਿ ਸਮਝੋ ਜਿਥੇ ਕਿਤੇ ਕਵੀਸ਼ਰ ਢਾਡੀ ਨੇ ਸਾਰੰਗੀ ਸੁਰ ਕਰਕੇ ਜਦੋਂ ਧੁਨ ਕੱਢੀ; ਬਸ ਉਸ ਤੋਂ ਪਹਿਲਾਂ ਅੱਖਾੜੇ ਵਿਚ ਦਿਲ ਦਾ ਨੌਜੁਆਨ ਬਾਦਸ਼ਾਹ ਬਾਬਾ ਕਰਮ ਸਿੰਘ ਪਹੁੰਚ ਜਾਂਦਾ ਹੈ।

**ਬਾਜ਼ੀ:-**

ਬਾਜ਼ੀ ਪਾਉਣ ਵਾਲਿਆਂ ਨੂੰ ਬਾਜ਼ੀਗਰ ਕਹਿੰਦੇ ਹਨ। ਇਨ੍ਹਾਂ ਦਾ ਵੱਖਰਾ ਕਬੀਲਾ ਹੈ। ਲੰਮਾ ਸਮਾਂ ਇਸ ਕਬੀਲੇ ਦਾ ਮੁੱਖ ਧੰਦਾ ਬਾਜ਼ੀਆਂ ਪਾ ਕੇ ਹੀ ਰੁਜ਼ਗਾਰ ਕਮਾਉਣਾ ਰਿਹਾ। ਸਮੇਂ ਦੇ ਫੇਰ ਨਾਲ ਹੁਣ ਬਹੁਤੇ ਬਾਜ਼ੀਗਰ ਬਾਜ਼ੀਆਂ ਪਾਉਣ ਦੇ



Original with:
Kulbir Singh Sidhu IAS Mohali
Digitized by:
Panjab Digital Library

ਕਰਤਬ ਛੱਡ ਕੇ ਹੋਰਨਾਂ ਕੰਮ ਧੰਦਿਆਂ ਵਿਚ ਲੱਗ ਗਏ ਹਨ। ਐਵੇਂ ਕਦੇ ਕਦਾਈਂ ਕਿਸੇ ਮੇਲੇ ਮੁਸਾਹਿਬੇ ਜਾਂ ਟੂਰਨਾਮੈਂਟ ਉੱਤੇ ਕੋਈ ਕੱਲਾ ਦੁਕੱਲਾ ਬਾਜ਼ੀਗਰ ਆਪਣੀ ਕਲਾ ਦੇ ਜੌਹਰ ਵਿਖਾ ਦੇਵੇ ਤਾਂ ਵਖਰੀ ਗੱਲ ਹੈ।

ਮੱਧ ਕਾਲ ਵਿਚ ਤਾਂ ਬਾਜ਼ੀ ਦੀ ਖੇਡ ਏਨੀ ਪ੍ਰਚੱਲਿਤ ਸੀ ਕਿ ਗਰੰਥਾਂ ਵਿਚ ਵੀ ਇਸ ਦਾ ਜ਼ਿਕਰ ਆਉਂਦਾ ਹੈ:

- ਬਾਜ਼ੀਗਰ ਬਾਜ਼ੀ ਪਾਈ, ਸਭ ਖਲਕ ਤਮਾਸ਼ੇ ਆਈ।
- ਬਾਜ਼ੀ ਖੇਲ ਗਏ ਬਾਜ਼ੀਗਰ।
- ਜਨ ਬਾਜ਼ੀ ਮੇਲੀ ਬਡ ਬਾਜ਼ੀ, ਨਟ ਬਾਜ਼ੀ ਜਿਸ ਦੇਖਤ ਲਾਜੀ।
- ਬਾਜ਼ੀਗਰ ਸਿਉ ਮੋਹਿ ਪ੍ਰੀਤ ਬਨਿਆਈ।
- ਬਾਜ਼ੀਗਰ ਸੰਸਾਰ ਕਬੀਰਾ।

ਤੂੰ ਹੀ ਮੇਰੀ ਬਾਜ਼ੀ ਮੈਂ ਤੇਰੇ ਵੰਨੀ ਵੇਖਦਾ। ਬਾਜ਼ੀ ਦੇ ਬੜੇ ਅਰਥ ਹਨ। ਇੱਥੇ ਜਿਸ ਬਾਜ਼ੀ ਦਾ ਜ਼ਿਕਰ ਕਰਨ ਲੱਗੇ ਹਾਂ ਇਹ ਪੰਜਾਬੀਆਂ ਦੀ ਬੜੀ ਹਰਮਨ ਪਿਆਰੀ ਖੇਡ ਰਹੀ ਹੈ।

ਬਾਜ਼ੀ ਅਸਲ ਵਿਚ ਕਈਆਂ ਖੇਡਾਂ ਦਾ ਸੁਮੇਲ ਹੈ। ਇਸ ਵਿਚ ਅਥਲੈਟਿਕਸ ਤੇ ਜਿਸਨਾਸਟਿਕ ਦੇ ਰਲੇ ਮਿਲੇ ਅੰਸ਼ ਹਨ। ਆਧੁਨਿਕ ਐਕਰੋਬਿਕਸ ਸਾਡੀ ਦੇਸੀ ਖੇਡ ਬਾਜ਼ੀ ਦਾ ਹੀ ਸੁਧਰਿਆ ਰੂਪ ਹੈ। ਪੰਜਾਬ ਦੇ ਕਈ ਇਲਾਕਿਆਂ ਵਿੱਚ ਬਾਜ਼ੀ ਨੂੰ ਖੇਡਾ ਪਾਉਣਾ ਵੀ ਕਹਿੰਦੇ ਸਨ। ਬਾਜ਼ੀਗਰ ਉਹ ਸਰੀਰਕ ਕਰਤਬ ਵਿਖਾਉਂਦੇ ਜੋ ਆਮ ਬੰਦੇ ਲਈ ਅਸੰਭਵ ਲਗਦੇ ਸਨ ਅਤੇ ਬਾਜ਼ੀਗਰਾਂ ਦੇ ਕਰਤਬਾਂ ਉੱਤੇ ਲੋਕ ਅਸ਼ ਅਸ਼ ਕਰ ਉਠਦੇ ਸਨ। ਸੂਲੀ ਦੀ ਛਾਲ ਲਾਉਣੀ ਬੜੀ ਜਾਨ ਜੋਖੋਂ ਵਾਲਾ ਕਰਤਬ ਸੀ।

## ਸੌਂਚੀ-ਪੱਕੀ ਦੀ ਖੇਡ:

ਸੌਂਚੀ-ਪੱਕੀ ਸਾਰੇ ਪੰਜਾਬ ਦੀ ਖੇਡ ਸੀ। ਕਿਸੇ ਇਲਾਕੇ 'ਚ ਵਧੇਰੇ ਖੇਡੀ ਜਾਂਦੀ ਤੇ ਕਿਸੇ 'ਚ ਘੱਟ। ਜ਼ੋਰ ਅਜਮਾਉਣ, ਸਮਾਂ ਬਿਤਾਉਣ ਤੇ ਮਨ ਪਰਚਾਉਣ ਲਈ ਮਨੁੱਖ ਵੱਖ ਵੱਖ ਤਰ੍ਹਾਂ ਦੀਆਂ ਖੇਡਾਂ ਨੂੰ ਜਨਮ ਦਿੰਦੇ ਆਏ ਹਨ। ਜਾਪਦਾ ਹੈ ਸੌਂਚੀ ਦੀ ਖੇਡ ਦਾ ਜਨਮ ਪੰਜਾਬ ਵਿੱਚ ਹਮਲਾਵਰਾਂ ਦੇ ਆਉਣ ਪਿਛੋਂ ਸ਼ੁਰੂ ਹੋਇਆ ਹੋਵੇਗਾ। ਇਸ ਖੇਡ ਵਿੱਚ ਹਮਲਾ ਕਰਨ ਤੇ ਹਮਲੇ ਨੂੰ ਠੱਲ੍ਹ ਪਾਉਣ ਦੀ ਰੀਸ ਕੀਤੀ ਗਈ ਹੈ। ਹੌਲੀ ਹੌਲੀ ਇਸ ਦੇ ਕੁੱਝ ਖੁੱਲ੍ਹੇ ਡੁੱਲ੍ਹੇ ਨਿਯਮ ਬਣ ਗਏ ਤੇ ਇਸ ਦਾ ਨਾਂ ਸੌਂਚੀ ਪੱਕੀ ਪ੍ਰਚੱਲਿਤ ਹੋ ਗਿਆ। ਜਿਵੇਂ ਕੁਸ਼ਤੀ ਦੋ ਮੱਲਾਂ ਦੀ ਖੇਡ ਹੈ ਉਵੇਂ ਹੀ



Original with:
Kulbir Singh Sidhu IAS Mohali
Digitized by:
Panjab Digital Library

ਸੌਂਚੀ-ਪੱਕੀ ਵੀ ਦੋ ਜਣਿਆਂ ਵਿਚਕਾਰ ਖੇਡੀ ਜਾਂਦੀ ਸੀ। ਇਹ ਖੇਡ ਜੁੱਸੇ ਦੇ ਬਲਵਾਨ ਖਿਡਾਰੀ ਹੀ ਚੰਗੀ ਤਰ੍ਹਾਂ ਖੇਡ ਸਕਦੇ ਸਨ। ਅੱਜ ਕੱਲ ਕੋਈ ਕੋਈ ਬਜ਼ੁਰਗ ਕਦੇ ਕਦਾਂਈਂ ਜਦੋਂ ਸੌਂਚੀ ਦਾ ਪੁਰਾਣਾ ਕਿੱਸਾ ਛੇੜਦਾ ਹੈ ਤਾਂ ਦਿਲ ਤੇ ਦਿਮਾਗ "ਉਹਨਾਂ ਦਿਨਾਂ ਦੀਆਂ ਕਿਆ ਬਾਤਾਂ" ਕਹਿਣ ਨੂੰ ਸੁਭਾਵਿਕ ਹੀ ਮਜਬੂਰ ਹੋ ਜਾਂਦੇ ਹਨ।

## ਗਤਕਾ:-

ਗੁਰੂ ਹਰਗੋਬਿੰਦ ਸਾਹਿਬ ਜੀ ਦੇ ਸਮੇਂ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤੱਕ ਗਤਕਾ ਸਿਖਣਾ ਫੌਜੀਆਂ ਦੀ ਰੰਗਰੂਟੀ ਦਾ ਹਿੱਸਾ ਰਿਹਾ ਹੈ। ਉਨ੍ਹਾਂ ਸਮਿਆਂ ਵਿਚ ਇਹ ਖੇਡ ਬਹੁਤ ਹੀ ਮਕਬੂਲ ਰਹੀ। ਪਿੰਡ ਪਿੰਡ ਗਤਕੇ ਦੇ ਅਖਾੜੇ ਸਨ ਜਿੱਥੇ ਸੁਬ੍ਹਾ ਸ਼ਾਮ ਗਤਕੇ ਦਾ ਅਭਿਆਸ ਹੁੰਦਾ। ਜਿਵੇਂ ਜਪਾਨ ਤੇ ਹੋਰ ਪੂਰਬੀ ਮੁਲਕਾਂ ਦੇ ਖੇਡ ਕਰਾਟੇ ਬਚਾਓ ਵਾਲੀ ਖੇਡ ਗਿਣੀ ਜਾਂਦੀ ਹੈ ਉਵੇਂ ਹੀ ਪੰਜਾਬੀਆਂ ਦਾ ਗਤਕਾ ਆਪਣਾ ਆਪ ਬਚਾਓ ਕਰਨ ਵਾਲੀ ਖੇਡ ਰਹੀ ਹੈ। ਪੰਜਾਬੀ ਬੋਲ ਚਾਲ ਵਿਚ ਜੇ ਕੋਈ ਸਾਧਾਰਨ ਤੌਰ 'ਤੇ ਡਾਂਗ ਤਲਵਾਰ ਦੀ ਮੰਗ ਕਰ ਲਵੇ ਤਾਂ ਅੱਗੋਂ ਉੱਤਰ ਮਿਲਦਾ ਹੈ, ਤੂੰ ਕੀ ਗਤਕਾ ਖੇਡਣਾ ਹੈ? ਗਤਕੇ ਦੀ ਸਿਖਲਾਈ ਡਾਂਗਾਂ-ਸੋਟੀਆਂ ਤੋਂ ਸ਼ੁਰੂ ਹੋ ਕੇ ਤਲਵਾਰਾਂ ਚਲਾਉਣ ਤੱਕ ਚਲਦੀ ਹੈ। ਓਲੰਪਿਕ ਖੇਡਾਂ ਤੱਕ ਖੇਡੀ ਜਾਂਦੀ ਖੇਡ ਫੈਂਸਿੰਗ ਯਾਨੀ ਤੇਗਬਾਜ਼ੀ ਗਤਕੇ ਦਾ ਹੀ ਸੁਧਰਿਆ ਤੇ ਵਿਕਸਿਤ ਰੂਪ ਹੈ।

ਪਹਿਲਾਂ ਪਹਿਲ ਅਨੰਦਪੁਰ ਸਾਹਿਬ ਤੇ ਪਾਉਂਟਾ ਸਾਹਿਬ ਗਤਕੇ ਦੀ ਖੇਡ ਦੇ ਵੱਡੇ ਕੇਂਦਰ ਸਨ। ਹੋਲੇ ਮਹੱਲੇ ਸਮੇਂ ਗਤਕੇ ਦੇ ਵੱਡੀ ਪੱਧਰ ਤੇ ਮੁਕਾਬਲੇ ਹੁੰਦੇ ਸਨ। ਇਸ ਖੇਡ ਵਿੱਚ ਚੰਗੀ ਕਾਰਗੁਜਾਰੀ ਵਿਖਾਉਣ ਵਾਲੇ ਜੁਆਨਾਂ ਨੂੰ ਸਿੱਧਾ ਫੌਜ ਵਿੱਚ ਭਰਤੀ ਕਰ ਲਿਆ ਜਾਂਦਾ ਤੇ ਕਈ ਵਾਰ ਉਚੇਰੇ ਅਹੁਦੇ ਬਖਸ਼ੇ ਜਾਂਦੇ। ਜਰਨੈਲ ਹਰੀ ਸਿੰਘ ਨਲੂਆ ਇੰਜ ਹੀ ਮਹਾਰਾਜਾ ਰਣਜੀਤ ਸਿੰਘ ਵਲੋਂ ਮਨਾਏ ਜਾਂਦੇ ਬਸੰਤ ਦੇ ਖੇਡ ਮੇਲੇ ਵਿਚ ਸ਼ੇਰੇ ਪੰਜਾਬ ਦੀ ਨਜ਼ਰੀਂ ਚੜ੍ਹਿਆ ਸੀ।

ਨਿਹੰਗ ਸਿੰਘਾਂ ਦੀਆਂ ਛਾਉਣੀਆਂ ਵੀ ਗੱਤਕਾ ਟੀਮਾਂ ਦੀਆਂ ਟਕਸਾਲਾਂ ਹਨ। ਉਹ ਨੀਲੇ ਅਤੇ ਕੇਸਰੀ ਬਾਣੇ ਪਹਿਨ ਕੇ ਅਤੇ ਲੋਹ ਚੱਕਰਾਂ ਨਾਲ ਦੁਮਾਲੇ ਸਜਾ ਕੇ ਜਦੋਂ ਗਤਕਾ ਖੇਡਦੇ ਹਨ ਤਾਂ ਦਰਸ਼ਕ ਅਸ਼ ਅਸ਼ ਕਰ ਉਠਦੇ ਹਨ। ਗਤਕਾ ਬੜੀ ਦਰਸ਼ਨੀ ਤੇ ਮਨ ਮੋਹਣੀ ਖੇਡ ਹੈ।

## ਰੱਸਾ-ਕਸ਼ੀ:-

ਰੱਸਾ-ਕਸ਼ੀ ਜੁਆਨਾਂ ਦੀ ਖੇਡ ਹੈ। ਕਈ ਤਕੜੇ ਤੇ ਤਜਰਬੇਕਾਰ ਖਿਡਾਰੀ ਤਾਂ



*Original with:*
Kulbir Singh Sidhu IAS Mohali
*Digitized by:*
Panjab Digital Library

ਦਾੜ੍ਹੀ ਬੱਗੀ ਹੋ ਜਾਣ ਤੱਕ ਵੀ ਰੱਸਾ-ਕਸ਼ੀ ਕਰਦੇ ਰਹਿੰਦੇ ਹਨ। ਪੰਜਾਬ ਦੇ ਕਈਆਂ ਇਲਾਕਿਆਂ ਵਿਚ ਇਹ ਖੇਡ ਬਹੁਤ ਹੀ ਮਕਬੂਲ ਰਹੀ ਹੈ। ਅੱਜ ਕੱਲ੍ਹ ਵੀ ਕਿਤੇ ਕਿਤੇ ਟੂਰਨਾਮੈਂਟਾਂ 'ਚ ਇਸਦੇ ਮੁਕਾਬਲੇ ਹੁੰਦੇ ਰਹਿੰਦੇ ਹਨ।

ਰੱਸਾ-ਕਸ਼ੀ ਦੇ ਹਾਲਾਂ ਵੀ ਪਿੰਡਾਂ 'ਚ ਪੱਕੇ ਬੱਝਵੇਂ ਨਿਯਮ ਹਨ। ਲੋਕ ਖੇਡਾਂ ਦੇ ਨਿਯਮ ਉਂਜ ਵੀ ਪੱਕੇ ਨਹੀਂ ਹੁੰਦੇ। ਆਮ ਕਰਕੇ ਰੱਸਾ-ਕਸ਼ੀ ਦੀ ਇੱਕ ਟੀਮ ਵਿਚ ਪੰਜ ਤੋਂ ਲੈ ਕੇ ਗਿਆਰਾਂ ਜੁਆਨ ਸ਼ਾਮਲ ਹੁੰਦੇ ਹਨ। ਸਭ ਤੋਂ ਅੱਗੇ ਲੱਗਣ ਵਾਲਾ ਟੀਮ ਦਾ ਕਪਤਾਨ ਹੁੰਦਾ ਹੈ ਤੇ ਸਭ ਤੋਂ ਮਗਰ ਲੱਗਣ ਵਾਲਾ ਬੀਂਡੀਆ। ਬੀਂਡੀਏ ਦੇ ਲੱਕ ਜਾਂ ਮੋਢਿਆਂ ਉਤੋਂ ਦੀ ਰੱਸੇ ਦੀ ਬੀਂਡੀ ਪਾਈ ਹੁੰਦੀ ਹੈ।

## ਗੁੱਟ ਫੜਨਾ:

ਗੁੱਟ ਜਾਂ ਮੋਰਚਾ ਫੜਨ ਦੀ ਦੇਸੀ ਖੇਡ ਨੂੰ ਪੰਜਾਬ ਦੇ ਕਈ ਇਲਾਕਿਆਂ ਵਿਚ ਗੁੱਟ ਫੜਨਾ ਜਾਂ ਵੀਣੀ ਫੜਨਾ ਵੀ ਕਹਿੰਦੇ ਹਨ। ਮਾਲਵੇ ਵਿੱਚ ਮੋਰਚਾ ਜਾਂ ਗੁੱਟ ਫੜਨ ਨੂੰ ਇਲਾਕਾਈ ਉਚਾਰਣ ਕਰਕੇ ਮੁਰਚਾ ਫੜਨਾ ਕਿਹਾ ਜਾਂਦਾ ਹੈ। ਇਹ ਖੇਡ ਹਰ ਉਮਰ ਦੇ ਪੰਜਾਬੀਆਂ ਵਿਚ ਵਾਹਵਾ ਮਕਬੂਲ ਰਹੀ ਹੈ। ਇਸ ਰਾਹੀਂ ਹੱਥਾਂ ਦੀ ਮਜਬੂਤ ਪਕੜ ਨੂੰ ਛਡਾਉਣ ਦਾ ਇਮਤਿਹਾਨ ਹੁੰਦਾ ਹੈ। ਕੋਈ ਸਮਾਂ ਸੀ ਜਦੋਂ ਵੀਣੀ ਫੜਨ ਦੇ ਮਾਹਿਰ ਜੁਆਨਾਂ ਨੂੰ ਢੋਲ ਢਮਕਿਆਂ ਨਾਲ ਮੇਲਿਆਂ ਤੇ ਛਿੰਝਾਂ ਉੱਤੇ ਲਿਜਾਇਆ ਜਾਂਦਾ ਉਹਨੂੰ ਉਹਦੇ ਸਾਥੀ ਮੋਢਿਆਂ ਤੇ ਬਿਠਾ ਕੇ ਅਖਾੜਿਆਂ ਦੇ ਗੇੜੇ ਕਢਦੇ ਪਰ ਹੁਣ ਇਹ ਦੇਸੀ ਖੇਡ ਕਈਆਂ ਹੋਰਨਾਂ ਦੇਸੀ ਖੇਡਾਂ ਵਾਂਗ ਆਪਣਾ ਵੇਲਾ ਲੰਘਾ ਚੁਕੀ ਜਾਪਦੀ ਹੈ। ਹਾਂ ਅੱਜ ਵੀ ਨੌਜੁਆਨ ਮੁੰਡੇ ਜਮਾਂਦਰੂ ਜਿਹੇ ਪ੍ਰਭਾਵ ਤਹਿਤ ਸੁੱਤੇ-ਸਿੱਧ ਜ਼ੋਰ ਅਜ਼ਮਾਈ ਲਈ ਗੁਟ ਫੜਨ ਤੇ ਛੁਡਾਉਣ ਦੀ ਸ਼ਰਤ ਲਾਉਂਦੇ ਕਿਤੇ-ਕਿਤੇ ਨਜ਼ਰ ਆ ਹੀ ਜਾਂਦੇ ਹਨ।

ਕੋਈ ਚਾਲੀ-ਪੰਜਾਹ ਵਰ੍ਹੇ ਪਹਿਲਾਂ ਮੇਲਿਆਂ ਤੇ ਛਿੰਝਾਂ ਤੋਂ ਵੀਣੀ ਫੜਨ ਦੇ ਮੁਕਾਬਲੇ ਵੇਖ ਕੇ ਮੁੜਦੇ ਦਰਸ਼ਕ ਰਾਹਾਂ ਵਿਚ ਜੁਆਨਾਂ ਦੀ ਪ੍ਰਸ਼ੰਸਾ ਇੰਜ ਕਰਦੇ ਆਉਂਦੇ। -ਬਈ ਤਾਰੇ --- ਆਲੀਆ ਕਰਤਾਰਾ ਵੀਣੀ ਕਾਹਦੀ ਫੜਦਾ ਸੀ, ਜਮਾਂ ਜਿੰਦੇ ਲਾ ਦਿੰਦਾ ਸੀ। ਕਹਿੰਦੇ ਆ ਅਗਲੇ ਦਾ ਗੁੱਟ ਘੁੱਟ ਕੇ ਈ ਸੁੰਨ ਕਰ ਦਿੰਦਾ। -ਜਦੋਂ ਗਾਜ਼ੀਆਣੀਏ ਜ਼ੋਰੇ ਨੇ ਵੀਣੀ ਪੱਟੀ ਤਾਂ ਸਾਨੂੰ ਦਸਾਂ ਕਰਮਾਂ ਤੇ ਉਹਦਾ ਕੜਾਕਾ ਪੈਂਦਾ ਸੁਣਿਆ। -ਯਾਰੋ ਮਾਝੇ ਵੱਲ ਦੇ ਉਸ ਘੁੱਕਰ ਜਿਹੇ ਮੱਲ ਦੀਆਂ ਤਾਂ ਬਾਹਾਂ ਈ ਆਪਣੀਆਂ ਪਿੰਜਣੀਆਂ ਅਰਗੀਆ ਸੀ। ਉਹਦੇ ਗੁੱਟ ਨੂੰ ਤਾਂ ਹੱਥਾਂ ਦਾ ਵਲਾਵਾ ਈ ਪੂਰਾ ਨੀ ਸੀ ਪੈਂਦਾ ਤੇ ਉਹ ਫੜਿਆ ਕਿਵੇਂ ਰਹਿੰਦਾ? -ਕਾਲੇ -ਜੋ ਦੇ ਹੱਥ ਦੇਖੇ ਸੀ ? ਗਿੱਠ ਗਿੱਠ ਜਿੱਡੀਆਂ ਤਾਂ ਉਹਦੀਆਂ ਉਂਗਲਾਂ ਈ ਸੀ ਤੇ ਉਂਗਲਾਂ ਵੀ ਗੁਠਿਆਂ ਅਰਗੀਆਂ। ਉਹ ਪਤੰਦਰ ਤਾਂ ਅਗਲੇ ਦੀ ਬਾਂਹ ਨੂੰ ਦੂਹਰਾ



Original with:
Kulbir Singh Sidhu IAS Mohali
Digitized by:
Panjab Digital Library

ਵਲ੍ਹੇਟ ਮਾਰ ਜਾਂਦਾ ਸੀ ਤੇ ਵੀਣੀ ਫੇਰ ਕਿਥੋਂ ਛੁੱਟਦੀ ? ਮੋਰਚੇ ਦੀ ਫੜਾਈ ਤਾਂ ਰਹਿ ਸਿੱਖ ਦੀ ਸੀ। ਕਲਿਪ ਅੰਗੂ ਜੁੜ ਜਾਂਦਾ ਸੀ। ਜਿੰਨੇ ਮੂੰਹ ਓਨੀਆਂ ਗੱਲਾਂ ਹੋਈ ਜਾਂਦੀਆਂ ਤੇ ਦਰਸ਼ਕਾਂ ਨੂੰ ਮੋਰਚਾ ਫੜਨ ਦੀ ਵੇਖੀ ਖੇਡ ਦਾ ਦੂਹਰਾ ਸੁਆਦ ਆਈ ਜਾਂਦਾ। ਇਸ ਖੇਡ ਦਾ ਅਭਿਆਸ ਪਿੰਡਾ ਦੀਆਂ ਸੱਥਾਂ, ਖੂਹਾਂ, ਖੇਤਾਂ, ਹੱਟੀਆਂ, ਭੱਠੀਆਂ, ਗੱਲ ਕੀ ਥਾਂ ਪਰ ਥਾਂ ਹੁੰਦਾ ਰਹਿੰਦਾ ਸੀ। ਪਰ ਹੁਣ ਇਹ ਖੇਡ ਬੀਤੇ ਸਮਿਆਂ ਦੀ ਗੱਲ ਬਣ ਚੱਲੀ ਹੈ।

## ਨੇਜ਼ਾਬਾਜ਼ੀ:-

ਇੱਕ ਸਮਾਂ ਸੀ ਜਦੋਂ ਘੋੜਿਆਂ ਦੀਆਂ ਕਾਠੀਆਂ ਹੀ ਪੰਜਾਬੀਆਂ ਦੇ ਘਰ ਸਨ। ਘੋੜੇ-ਘੋੜੀਆਂ ਜਿੰਦ ਜਾਨ ਤੋਂ ਵੱਧ ਪਿਆਰੇ ਸਮਝੇ ਜਾਂਦੇ ਸਨ। ਉਨ੍ਹਾਂ ਦੀ ਪਾਲਣਾ ਪੋਸ਼ਣਾ ਤੇ ਸਾਂਭ ਸੰਭਾਲ ਬੜੀ ਰੀਝ ਨਾਲ ਕੀਤੀ ਜਾਂਦੀ। ਹੁਣ ਤਕ ਘੋੜ-ਦੌੜਾਂ ਸਾਡੇ ਖੇਡ ਸੰਸਾਰ ਦਾ ਵਡਮੁੱਲਾ ਹਿੱਸਾ ਹਨ। ਬੇਸ਼ੱਕ ਕੁੱਤਿਆਂ ਦੀਆਂ ਦੌੜਾਂ, ਕਬੂਤਰਾਂ ਦੀਆਂ ਉਡਾਰੀਆਂ ਅਤੇ ਕੁੱਕੜਾਂ ਦੀਆਂ ਲੜਾਈਆਂ ਬੀਤੇ ਸਮੇਂ ਦੀ ਕਹਾਣੀ ਬਣ ਗਈਆਂ ਲਗਦੀਆਂ ਹਨ। ਘੋੜਿਆਂ ਉੱਤੇ ਚੜ੍ਹ ਕੇ ਖੇਡੀ ਜਾਂਦੀ ਹਾਕੀ ਵਰਗੀ ਖੇਡ ਪੋਲੋ ਅਖਵਾਈ ਜਾਂਦੀ ਹੈ ਅਤੇ ਇਹ ਰਾਜੇ ਮਹਾਰਾਜੇ ਤੇ ਰਈਸਾਂ ਦੀ ਖੇਡ ਬਣ ਗਈ ਹੈ।

## ਭਾਰ ਚੁੱਕਣਾ:-

ਮੁੱਢ ਕਦੀਮ ਤੋਂ ਹੀ ਭਾਰ ਚੁੱਕਣ ਦੇ ਮੁਕਾਬਲੇ ਹੁੰਦੇ ਆਏ ਹਨ। ਪੰਜਾਬ ਵਿੱਚ ਹਮੇਸ਼ਾਂ ਮੁਗਦਰ, ਬੋਰੀ, ਅਹਿਰਨ ਤੇ ਅਣਘੜਤ ਪੱਥਰ ਚੁੱਕਣ ਦੇ ਮੁਕਾਬਲੇ ਹੁੰਦੇ ਆਏ ਹਨ। ਹੋਰ ਨਹੀਂ ਤਾਂ ਘੁਲਾੜੀਆਂ ਦੇ ਵੇਲਣੇ ਹੀ ਚੁੱਕੇ ਜਾਂਦੇ। ਜਿਹੜਾ ਕੋਈ ਵੱਧ ਵਜਨ ਦਾ ਬਾਲਾ ਕੱਢਦਾ ਉਹਨੂੰ ਜੇਤੂ ਕਰਾਰ ਦਿੱਤਾ ਜਾਂਦਾ। ਹੁਣ ਵੀ ਕਿਸੇ ਕਿਸੇ ਮੇਲੇ ਜਾਂ ਟੂਰਨਾਮੈਂਟ ਉਤੇ ਬੋਰੀ ਆਦਿ ਚੁੱਕਣ ਦੇ ਮੁਕਾਬਲੇ ਹੋ ਜਾਂਦੇ ਹਨ ਤੇ ਦਰਸ਼ਕਾਂ ਨੂੰ ਆਪਣੀ ਦੇਸੀ ਖੇਡ ਦਾ ਆਨੰਦ ਆ ਜਾਂਦਾ ਹੈ।

ਯੂਨਾਨ ਦੀ ਪ੍ਰਾਚੀਨ ਸਭਿਅਤਾ ਦੇ ਸਮੇਂ ਦੇ ਪਹਿਲਵਾਨ ਮੀਲੋ ਬਾਰੇ ਮਸ਼ਹੂਰ ਸੀ ਕਿ ਉਹ ਇੱਕ ਝੋਟਾ ਚੁਕ ਲੈਂਦਾ ਸੀ ਅਤੇ ਬਾਦ ਵਿੱਚ ਉਸ ਨੂੰ ਰਿੰਨ-ਪਕਾ ਕੇ ਖਾ ਲੈਂਦਾ ਸੀ। ਇਸ ਤਰ੍ਹਾਂ ਹੀ ਸਦੀਕੇ ਪਹਿਲਵਾਨ ਬਾਰੇ ਪ੍ਰਸਿੱਧ ਹੈ ਕਿ ਉਹ ਆਪਣੇ ਮੋਢਿਆਂ ਉਤੇ ਝੋਟੇ ਨੂੰ ਚੁੱਕ ਕੇ ਤੁਰ ਸਕਦਾ ਸੀ। ਉਹਨੇ ਇੱਕ ਵਾਰ ਅਠਾਰਾਂ ਮਣ ਕੱਚੇ ਦੀ ਬੋਰੀ ਕੰਡ ਉਤੇ ਚੱਕ ਕੇ ਰਿਆਸਤ ਅਲਵਰ ਦੇ ਇੱਕ ਅਖਾੜੇ ਵਿਚ ਗੇੜਾ ਦਿਤਾ ਸੀ। ਕੱਚਾ ਮਣ 16 ਸੇਰ ਦਾ ਹੁੰਦਾ ਸੀ।



Original with:
Kulbir Singh Sidhu IAS Mohali
Digitized by:
Panjab Digital Library

## ਖਿਦੋ ਖੂੰਡੀ:-

ਇਸ ਖੇਡ ਲਈ ਸਿਰਫ ਲੀਰਾਂ ਦੀ ਖਿਦੋ ਤੇ ਲੱਕੜ ਦੀ ਖੂੰਡੀ ਦੀ ਲੋੜ ਹੁੰਦੀ ਸੀ। ਲੀਰਾਂ ਨੂੰ ਇੱਕ ਦੂਜੀ ਉਤੇ ਲਪੇਟ ਕੇ ਤੇ ਉਪਰੋਂ ਮਜ਼ਬੂਤ ਧਾਗੇ ਨਾਲ ਮੜ੍ਹ ਕੇ ਖਿਦੋ ਬਣਾਈ ਜਾਂਦੀ ਸੀ। ਖੂੰਡੀਆਂ ਕਿਕਰਾਂ ਬੇਰੀਆਂ, ਜੰਡਾ ਆਦਿ ਰੁੱਖਾਂ ਦੀਆਂ ਕੁਦਰਤੀ ਖੂੰਡ ਭਾਵ ਵਿੰਗ ਵਾਲੀਆਂ ਮੋਟੀਆਂ ਟਾਹਣੀਆਂ ਦੀਆਂ ਹੁੰਦੀਆਂ ਸਨ। ਆਥਣ ਸਮੇਂ ਖਿਡਾਰੀ ਪਿੰਡ ਦੇ ਪਿੜਾਂ ਵਿੱਚ ਆਪੋ ਆਪਣੀਆਂ ਖੂੰਡੀਆਂ ਲਈ ਕੱਠੇ ਹੋ ਜਾਂਦੇ। ਬਸ ਸਮਝੋ ਉਸ ਤੋਂ ਬਾਦ ਇਹ ਖਿਦੋ-ਖੂੰਡੀ ਅਜੋਕੀ ਹਾਕੀ ਦੀ ਖੇਡ ਦੀ ਮਾਂ ਬਣ ਜਾਂਦੀ। ਇਹ ਬਿਲਕੁਲ ਸਪਸ਼ਟ ਹੈ ਕਿ ਪੁਰਾਤਨ ਪੇਂਡੂ ਖੇਡ ਖਿਦੋ-ਖੂੰਡੀ ਤੋਂ ਹੀ ਹਾਕੀ ਦੀ ਖੇਡ ਨੇ ਜਨਮ ਲਿਆ ਹੈ।

## ਗੁੱਲੀ ਡੰਡਾ:-

ਕੁੱਝ ਵਰ੍ਹੇ ਪਹਿਲਾਂ ਤੱਕ ਗੁੱਲੀ ਡੰਡਾ ਪੰਜਾਬੀ ਬੱਚਿਆਂ ਵਿਚ ਆਮ ਪ੍ਰਚੱਲਿਤ ਖੇਡ ਸੀ। ਸ਼ਾਇਦ ਹੀ ਕੋਈ ਪੰਜਾਬੀ ਹੋਵੇ ਜੋ ਬਚਪਨ 'ਚ ਗੁੱਲੀ ਡੰਡਾ ਨਾ ਖੇਡਿਆ ਹੋਵੇ। ਇਹ ਗਭਰੀਟਾਂ ਦੀ ਵੀ ਬੜੀ ਹਰਮਨ ਪਿਆਰੀ ਖੇਡ ਰਹੀ ਹੈ। ਇਸ ਖੇਡ ਲਈ ਗੁੱਲੀ ਤੇ ਡੰਡਾ ਸਿਰਫ ਦੋ ਸਾਧਾਰਨ ਜਿਹੀਆਂ ਵਸਤਾਂ ਹੀ ਚਾਹੀਦੀਆਂ ਹਨ। ਗੁੱਲੀ ਦਾ ਅਕਾਰ ਪੰਜ ਛੇ ਇੰਚ ਲੰਬਾਈ ਅਤੇ ਡੇਟ ਦੋ ਇੰਚ ਮੋਟਾਈ ਵਾਲਾ ਹੁੰਦਾ ਹੈ। ਸਿਰਿਆਂ ਤੋਂ ਘੜ ਕੇ ਤਿੱਖੇ ਦਣ ਬਣਾਏ ਜਾਂਦੇ ਹਨ। ਇਹ ਖੇਡ ਦੋ ਖਿਡਾਰੀਆਂ ਜਾਂ ਦੋ ਟੋਲੀਆਂ ਵਿਚ ਵੀ ਖੇਡੀ ਜਾਂਦੀ ਹੈ। ਗੁੱਲੀ ਡੰਡੇ ਦੀ ਖੇਡ ਨੂੰ ਜੇ ਗਹੁ ਨਾਲ ਵਿਚਾਰਿਆ ਜਾਵੇ ਤਾਂ ਇਹ ਅਜੋਕੀਆਂ ਜਗਤ ਪ੍ਰਸਿੱਧ ਖੇਡਾਂ ਬੇਸਬਾਲ ਤੇ ਕ੍ਰਿਕਟ ਦੀ ਜਨਨੀ ਜਾਪਦੀ ਹੈ। ਜਿਸ ਤਰ੍ਹਾਂ ਖਿਦੋ-ਖੂੰਡੀ ਹਾਕੀ ਦੀ ਖੇਡ ਦੀ ਜਨਮਦਾਤੀ ਹੈ। ਉਸ ਤਰ੍ਹਾਂ ਹੀ ਗੁੱਲੀ ਡੰਡੇ ਦੀ ਪੁਰਾਤਨ ਪੇਂਡੂ ਖੇਡ ਆਧੁਨਿਕ ਸਮੇਂ ਦੀ ਬੇਸਬਾਲ ਅਤੇ ਕ੍ਰਿਕਟ ਦੀ ਮਾਂ ਕਹੀ ਜਾ ਸਕਦੀ ਹੈ।

## ਡੰਡਾ ਡੁੱਕ:-

ਡੰਡਾ ਡੁੱਕ ਛੋਟੀ ਉਮਰ ਦੇ ਬੱਚਿਆਂ ਦੀ ਖੇਡ ਸੀ ਜੋ ਹੁਣ ਲੱਗਭੱਗ ਅਲੋਪ ਹੋ ਗਈ ਹੈ। ਪੰਜਾਬ ਦੇ ਅੱਡ ਅੱਡ ਇਲਾਕਿਆਂ 'ਚ ਇਹ ਵੱਖ ਵੱਖ ਨਾਵਾਂ ਨਾਲ ਜਾਣੀ ਜਾਂਦੀ ਸੀ। ਜਿਵੇਂ ਪੀਲ-ਪਲਾਗਾਂ, ਜੰਡ ਖੜੰਗ, ਜੰਗ ਪਰਾਗਾ, ਜੰਡ ਪਲੰਗ, ਪੀਲ ਪਲਾਂਗਣ ਤੇ ਡੰਡ ਪਤਾਗੜਾ ਆਦਿ। ਇਸ ਖੇਡ ਲਈ ਬਿਰਛਾਂ ਕੋਲ ਕੇਵਲ ਇੱਕ ਡੰਡੇ ਦੀ ਲੋੜ ਪੈਂਦੀ ਸੀ ਤੇ ਦੋ ਖਿਡਾਰੀਆਂ ਤੋਂ ਲੈ ਕੇ ਜਿੰਨੇ ਮਰਜ਼ੀ ਖਿਡਾਰੀ ਇਸ ਖੇਡ ਵਿੱਚ ਸ਼ਾਮਲ ਹੋ ਸਕਦੇ ਸਨ। ਇਸ ਖੇਡ ਰਾਹੀਂ ਬੱਚਿਆਂ ਦਾ ਰੁੱਖਾਂ 'ਤੇ ਚੜ੍ਹਨ ਉਤਰਨ, ਝਕਾਨੀਆਂ ਦੇਣ ਤੇ ਛਾਲਾਂ ਲਾਉਣ ਦਾ ਚੰਗਾ ਅਭਿਆਸ ਹੋ



*Original with:*
Kulbir Singh Sidhu IAS Mohali
*Digitized by:*
Panjab Digital Library

ਜਾਂਦਾ ਸੀ। ਪੰਜਾਬ ਦੀ ਇਸ ਦੇਸੀ ਖੇਡ ਦਾ ਮੁਢਲਾ ਸਬੰਧ ਮਾਲ ਡੰਗਰ ਚਾਰਦੇ ਮੁੰਡਿਆਂ ਨਾਲ ਬਣਦਾ ਹੈ। ਡੰਗਰ ਚਾਰਦੇ ਪਾਲੀ ਦੁਪਿਹਰ ਸਮੇਂ ਆਪਣੇ ਡੰਗਰਾਂ ਨੂੰ ਟੋਭਿਆਂ, ਢਾਬਾ ਜਾਂ ਨਹਿਰਾਂ ਕੰਢੇ ਲੈ ਆਉਂਦੇ। ਪਾਣੀ ਕੋਲ ਘਣਛਾਵੇਂ ਰੁੱਖਾਂ ਦਾ ਹੋਣਾ ਕੁਦਰਤੀ ਹੈ। ਡੰਡਾ-ਡੁੱਕ ਖੇਡਣ ਲਈ ਸਭ ਤੋਂ ਵਧੀਆ ਦਰਖਤ ਬੋਹੜ ਜਾਂ ਪਿਪਲ ਹੈ। ਡੰਗਰ ਤਾਂ ਗਰਮੀ ਤੋਂ ਬਚਣ ਲਈ ਪਾਣੀ ਵਿੱਚ ਬੈਠ ਜਾਂਦੇ ਤੇ ਪਾਲੀ ਮੁੰਡੇ ਬੋਹੜ ਉੱਤੇ ਡੰਡਾ ਡੁੱਕ ਖੇਡਣ ਲੱਗ ਪੈਂਦੇ।

ਜਿੰਨੇ ਖਿਡਾਰੀਆਂ ਨੇ ਇਸ ਖੇਡ ਵਿੱਚ ਸ਼ਰੀਕ ਹੋਣਾ ਹੁੰਦਾ ਹੈ। ਉਹ ਪਹਿਲਾਂ ਪੁੱਗਦੇ ਹਨ। ਜੋ ਪੁੱਗਣ ਤੋਂ ਰਹਿ ਜਾਂਦਾ ਹੈ। ਉਸ ਸਿਰ ਵਾਰੀ ਆ ਜਾਂਦੀ ਹੈ। ਬੋਹੜ ਤੋਂ ਕੁੱਝ ਲਾਂਭੇ ਇੱਕ ਛੋਟੇ ਜਿਹੇ ਦਾਇਰੇ ਵਿੱਚ ਦੋ ਕੁ ਫੁੱਟ ਦਾ ਡੰਡਾ ਰੱਖਿਆ ਜਾਂਦਾ ਹੈ। ਸਾਰੇ ਦੇ ਸਾਰੇ ਖਿਡਾਰੀ ਕੋਲ ਖੜ੍ਹ ਜਾਂਦੇ। ਉਨ੍ਹਾਂ ਵਿਚੋਂ ਇੱਕ ਜਣਾ ਡੰਡੇ ਕੋਲ ਜਾਂਦਾ ਤੇ ਡੰਡਾ ਚੁੱਕ ਕੇ ਇੱਕ ਲੱਤ ਹੇਠੋਂ ਦੀ ਵਗਾਹ ਮਾਰਦਾ। ਜਿਸ ਖਿਡਾਰੀ ਸਿਰ ਮੀਟੀ ਹੁੰਦੀ ਉਹ ਦੌੜ ਕੇ ਡੰਡਾ ਚੁੱਕਣ ਜਾਂਦਾ। ਇੰਨੀ ਦੇਰ ਵਿੱਚ ਦੂਜੇ ਖਿਡਾਰੀ ਦੌੜ ਕੇ ਬੋਹੜ ਜਾਂ ਪਿਪਲ 'ਤੇ ਚੜ੍ਹ ਜਾਂਦੇ। ਵਾਰੀ ਦੇਣ ਵਾਲਾ ਖਿਡਾਰੀ ਚੁੱਕ ਕੇ ਪਹਿਲੋਂ ਉਸੇ ਦਾਇਰੇ ਵਿੱਚ ਲਿਆ ਧਰਦਾ ਤੇ ਫੇਰ ਕਿਸੇ ਨੂੰ ਛੂਹਣ ਲਈ ਵਿਉਂਤ ਬਣਾਉਂਦਾ। ਮੀਟੀ ਦੇਣ ਵਾਲੇ ਨੇ ਡੰਡੇ ਦੀ ਰਾਖੀ ਵੀ ਕਰਨੀ ਹੁੰਦੀ ਸੀ ਤੇ ਕਿਸੇ ਨਾ ਕਿਸੇ ਨੂੰ ਛੂਹਣਾ ਵੀ ਹੁੰਦਾ ਸੀ ਤਾਂ ਜੋ ਉਹਦੀ ਮੀਟੀ ਮੁੱਕ ਸਕੇ। ਮੀਟੀ ਲੈਣ ਵਾਲਿਆਂ ਦੀ ਕੋਸ਼ਿਸ਼ ਹੁੰਦੀ ਸੀ ਕਿ ਉਨ੍ਹਾਂ 'ਚੋਂ ਕੋਈ ਰੁੱਖ ਤੋਂ ਉਤਰ ਕੇ ਜਾਂ ਪਲੂਮ੍ਹਣਾਂ ਥਾਣੀ ਲਮਕ ਕੇ ਜਾਂ ਟਹਿਣੇ ਤੋਂ ਛਾਲ ਮਾਰ ਕੇ ਡੰਡਾ ਡੁੱਕ ਲਵੇ ਭਾਵ ਡੰਡਾ ਚੁੰਮ ਲਵੇ ਤੇ ਵਾਰੀ ਦੇਣ ਵਾਲੇ ਤੋਂ ਨਵੇਂ ਸਿਰਿਓਂ ਵਾਰੀ ਲਵੇ।

## ਸ਼ੱਕਰ ਭਿੱਜੀ:-

ਸ਼ੱਕਰ ਭਿੱਜੀ ਖੇਡ ਛੇ, ਅੱਠ ਦਸ ਜਾਂ ਵੱਧ ਤੋਂ ਵੱਧ ਬਾਰਾਂ ਕੁ ਖਿਡਾਰੀਆਂ ਤੱਕ ਹੀ ਵਧੇਰੇ ਸੁਚੱਜੇ ਢੰਗ ਨਾਲ ਖੇਡੀ ਜਾਂਦੀ ਸੀ। ਇਸ ਖੇਡ ਵਿਚ ਭਾਗ ਲੈਣ ਵਾਲੇ ਖਿਡਾਰੀ ਇੱਕ ਥਾਂ ਜੁੜ ਜਾਂਦੇ। ਉਨ੍ਹਾਂ 'ਚੋਂ ਦੋ ਜਣੇ ਕਪਤਾਨ ਬਣ ਜਾਂਦੇ ਤੇ ਬਾਕੀ ਖਿਡਾਰੀ ਜੋੜੀਆਂ ਬਣਾ ਕੇ ਮਿੱਕਣ ਆਉਂਦੇ। ਮਿੱਕ ਕੇ ਇੱਕੋ ਜਿਹੀਆਂ ਦੋ ਟੋਲੀਆਂ ਬਣ ਜਾਂਦੀਆਂ। ਫਿਰ ਪੁੱਗ ਕੇ ਵਾਰੀ ਦਾ ਨਿਰਣਾ ਕੀਤਾ ਜਾਂਦਾ। ਜਿਸ ਟੋਲੀ ਸਿਰ ਵਾਰੀ ਆਉਂਦੀ ਉਸ ਟੋਲੀ ਨੂੰ ਘੋੜੀ ਬਣਨਾ ਪੈਂਦਾ ਤੇ ਦੂਜੀ ਟੋਲੀ ਸਵਾਰ ਬਣਦੀ। ਇਸ ਖੇਡ ਵਿੱਚ ਸਵਾਰੀ ਤੁਰਨ ਫਿਰਨ ਦੀ ਨਹੀਂ ਬਲਕਿ ਖੜ੍ਹੇ ਖੜੋਤੇ ਤੇ ਝੁਕੇ ਝੁਕਾਏ ਕਰਾਉਣੀ ਹੁੰਦੀ ਸੀ।

## ਬਾਰਾਂ ਗੀਟੀ:-

ਅਜੋਕੇ ਸਮੇਂ ਦੀ ਸਭ ਤੋਂ ਵਧ ਦਿਮਾਗੀ ਖੇਡ ਚੈੱਸ ਜਾਂ ਸ਼ਤਰੰਜ ਪ੍ਰਾਚੀਨ ਰੂਪ



Original with:
Kulbir Singh Sidhu IAS Mohali
Digitized by:
Panjab Digital Library

ਮਹਾਂਭਾਰਤ ਦੇ ਸਮੇਂ ਤੋਂ ਖੇਡਿਆ ਜਾਣ ਵਾਲਾ ਪਾਸਾ ਜਾਂ ਬਾਰਾਂ ਗੀਟੀ ਹੀ ਹੈ। ਬਾਰਾਂ ਗੀਟੀ ਬੈਠੇ ਬਿਠਾਏ ਖੇਡਣ ਵਾਲੀ ਦਿਮਾਗੀ ਖੇਡ ਹੈ। ਇਸ ਨੂੰ ਬਾਰਾਂ ਟਾਹਣ ਬਾਰਾਂ ਬੀਟੀ ਤੇ ਬਾਰਾਂ ਡੀਟੀ ਵੀ ਕਿਹਾ ਜਾਂਦਾ ਹੈ। ਖੇਡਣ ਨੂੰ ਤਾਂ ਭਾਵੇਂ ਕਿਸੇ ਉਮਰ ਦੇ ਖਿਡਾਰੀ ਇਸ ਨੂੰ ਖੇਡੀ ਜਾਣ ਪਰ ਅਸਲ ਵਿੱਚ ਹੈ ਇਹ ਬਜ਼ੁਰਗਾਂ ਦੀ ਖੇਡ। ਬਾਰਾਂ ਬੀਟੀ ਖੇਡਦਿਆਂ ਉਨ੍ਹਾਂ ਦਾ ਸੋਹਣਾ ਸਮਾਂ ਗੁਜ਼ਰ ਜਾਂਦਾ ਹੈ। ਇਹ ਖੇਡ ਦੋ ਜਣਿਆਂ ਵਿਚਕਾਰ ਖੇਡੀ ਜਾਂਦੀ ਹੈ। ਇਹ ਵੱਖਰੀ ਗੱਲ ਹੈ ਕਿ ਕੋਲ ਬੈਠੇ ਸੱਜਣ ਵੀ ਆਪਣੀਆਂ ਸਕੀਮਾਂ ਲੜਾਈ ਜਾਂਦੇ ਹਨ। ਬਾਰਾਂ ਗੀਟੀ ਦੇ ਅਸਲੀ ਖੇਡ ਮੈਦਾਨ ਪਿੰਡਾਂ ਦੇ ਥੜ੍ਹੇ, ਚੌਪਾਲਾਂ, ਫਲ੍ਹੇ, ਚਬੂਤਰੇ, ਦਰਵਾਜ਼ੇ ਤੇ ਹੋਰ ਸਥਾਨ ਹੁੰਦੇ ਹਨ। ਇਨ੍ਹਾਂ ਸਾਂਝੀਆਂ ਥਾਵਾਂ ਉੱਤੇ ਬਜ਼ੁਰਗ ਤੇ ਹੋਰ ਵਿਹਲੇ ਬੰਦੇ ਬੈਠੇ ਰਹਿੰਦੇ ਹਨ ਤੇ ਮਨ ਪਰਚਾਉਣ ਲਈ ਉਹ ਬੈਠਕੀ ਖੇਡਾਂ ਖੇਡਦੇ ਹਨ ਜਿਨ੍ਹਾਂ ਚੋਂ ਬਾਰਾਂ ਗੀਟੀ ਦੀ ਵਿਸ਼ੇਸ਼ ਥਾਂ ਹੈ।

**ਪਾਸਾ:**

ਪਾਸਾ ਪੰਜਾਬ ਬਜ਼ੁਰਗਾਂ ਦੀ ਬੜੀ ਮਕਬੂਲ ਖੇਡ ਰਹੀ ਹੈ। ਇਸ ਨੂੰ ਚੌਪੜ ਵੀ ਕਹਿੰਦੇ ਹਨ। ਇਹ ਵੀ ਬੈਠੇ ਬਿਠਾਏ ਖੇਡੀ ਜਾਣ ਵਾਲੀ ਬੜੀ ਕਲਾਤਮਿਕ ਦਿਮਾਗੀ ਖੇਡ ਹੈ। ਇਹ ਕਈਆਂ ਗੱਲਾਂ 'ਚ ਲੁਡੋ ਨਾਲ ਮਿਲਦੀ ਜੁਲਦੀ ਹੈ। ਇਹਦੇ ਖੇਡਣ ਲਈ ਕਪੜੇ ਦੀ ਚੌਪਨ, ਕਪੜੇ ਦੀਆਂ ਰੰਗ ਬਿਰੰਗੀਆਂ ਗੋਟਾਂ ਤੇ ਸੱਤ ਕੌਡੀਆਂ ਚਾਹੀਦੀਆਂ ਹਨ। ਇਹ ਘਰਾਂ, ਵਿਹੜਿਆਂ, ਸੱਥਾਂ, ਚੌਗਾਨਾਂ ਤੇ ਥੜ੍ਹਿਆਂ ਚਬੂਤਰਿਆਂ 'ਤੇ ਕਿਤੇ ਵੀ ਖੇਡੀ ਜਾ ਸਕਦੀ ਹੈ। ਇਸ ਨੂੰ ਅਮੀਰ, ਤਬਕੇ ਦੇ ਬਜ਼ੁਰਗ ਜ਼ਿਆਦਾ ਖੇਡਦੇ ਹਨ। ਮਹਾਂ ਭਾਰਤ ਵਿਚ ਵੀ ਇਸ ਖੇਡ ਦਾ ਹਵਾਲਾ ਆਉਂਦਾ ਹੈ ਜਿਸ ਦਾ ਮਤਲ਼ਬ ਹੈ ਕਿ ਇਹ ਖੇਡ ਬਹੁਤ ਪੁਰਾਣੀ ਹੈ।

ਇਸ ਖੇਡ ਵਿਚ ਖਿਡਾਰੀਆਂ ਨੇ ਆਪੋ ਆਪਣੀਆਂ ਗੋਟਾਂ ਸਭ ਤੋਂ ਪਹਿਲਾਂ ਪੁਗਾ ਕੇ ਬਾਜ਼ੀ ਜਿੱਤਣੀ ਹੁੰਦੀ ਹੈ। ਖੇਡ ਵਿਚ ਕਈ ਉਤਰਾਅ ਚੜ੍ਹਾਅ ਆਉਂਦੇ ਹਨ ਤੇ ਕਈ ਵਾਰ ਬਾਜ਼ੀ ਬੜੀ ਲਮਕ ਜਾਂਦੀ ਹੈ। ਪਰ ਖੇਡ ਦੀ ਦਿਲਚਸਪੀ ਆਖਰ ਤੱਕ ਬਣੀ ਰਹਿੰਦੀ ਹੈ। ਗੋਟਾਂ ਤੇ ਖਾਨੇ ਜ਼ਿਆਦਾ ਹੋਣ ਕਾਰਨ ਖਿਡਾਰੀਆਂ ਨੂੰ ਚੁਕੰਨੇ ਰਹਿਣਾ ਪੈਂਦਾ ਹੈ। ਚੌਪੜ ਦੁਆਲੇ ਅਕਸਰ ਹੀ ਦਰਸ਼ਕਾਂ ਦੀਆਂ ਟੋਲੀਆਂ ਜੁੜੀਆਂ ਰਹਿੰਦੀਆਂ ਹਨ ਤੇ ਉਹ ਇਸ ਖੇਡ ਦਾ ਬੜਾ ਅਨੰਦ ਮਾਣਦੀਆਂ ਹਨ।

**ਤਾਸ਼:**

ਤਾਸ਼ ਦੀ ਖੇਡ ਬਹੁਤ ਸਾਰੇ ਲੋਕਾਂ ਦੇ ਮਨੋਰੰਜਨ ਦਾ ਸਾਧਨ ਹੈ। ਇਹਨੂੰ ਬੱਚੇ, ਬੁੱਢੇ, ਔਰਤਾਂ ਤੇ ਜੁਆਨ ਸਾਰੇ ਹੀ ਖੇਡ ਲੈਂਦੇ ਹਨ। ਬੈਠਕੀ ਖੇਡਾਂ ਵਿਚੋਂ ਇਹ ਸਭ ਤੋਂ ਹਰਮਨ ਪਿਆਰੀ ਹੈ। ਇਸ ਨੂੰ ਅਨੇਕਾਂ ਦੇਸ਼ ਆਪਣੀ ਦੇਸੀ ਖੇਡ ਮੰਨਦੇ ਹਨ। ਉਂਜ



*Original with:*
Kulbir Singh Sidhu IAS Mohali
*Digitized by:*
Panjab Digital Library

ਇਤਿਹਾਸਕ ਖੋਜ ਤੋਂ ਪਤਾ ਲੱਗਾ ਹੈ ਕਿ ਤਾਸ਼ ਦੀ ਖੇਡ ਚੀਨ ਤੋਂ ਭਾਰਤ ਆਈ। ਕਹਿੰਦੇ ਹਨ ਕਿ ਚੀਨੀ ਬਾਦਸ਼ਾਹ ਸੀਯੂਨ ਲੀ ਨੇ ਆਪਣੀ ਸੁੰਦਰ ਰਖੇਲ ਦੇ ਦਿਲ ਪਰਚਾਵੇ ਲਈ ਤਾਸ਼ ਦੇ ਪੱਤੇ ਬਣਵਾਏ। ਸਮਾਂ ਪਾ ਕੇ ਇਹ ਖੇਡ ਦੂਰ ਦੂਰ ਤੱਕ ਪਹੁੰਚ ਗਈ। ਨੇਪਾਲ ਅਤੇ ਅਮਰੀਕਾ ਦਾ ਸ਼ਹਿਰ ਲਾਸ ਵੇਗਾਸ ਆਪਣੇ ਜੂਆਘਰਾਂ ਲਈ ਸੰਸਾਰ ਪ੍ਰਸਿੱਧ ਹਨ।

## ਕਬੂਤਰਬਾਜ਼ੀ:

ਕਬੂਤਰਾਂ ਦੀ ਬਾਜ਼ੀ ਪੁਆਉਣੀ ਪੰਜਾਬੀਆਂ ਦੀ ਮਨਭਾਉਂਦੀ ਖੇਡ ਰਹੀ ਹੈ। ਇਸ ਖੇਡ ਵਿੱਚ ਬੜੀਆਂ ਸ਼ਰਤਾਂ ਲਗਦੀਆਂ ਸਨ ਤੇ ਕਬੂਤਰਬਾਜ਼ੀ ਦੇ ਸ਼ੌਕੀ ਸਾਰਾ ਸਾਰਾ ਦਿਨ ਅਸਮਾਨ 'ਚ ਨਜ਼ਰਾਂ ਗੱਡੀ ਰੱਖਦੇ ਸਨ। ਇਤਿਹਾਸ 'ਤੇ ਨਜ਼ਰ ਮਾਰੀਏ ਤਾਂ ਪਤਾ ਲਗਦਾ ਹੈ ਕਿ ਤਿੰਨ ਕੁ ਹਜ਼ਾਰ ਸਾਲ ਪਹਿਲਾਂ ਮਿਸਰ 'ਚ ਕਬੂਤਰ ਪਾਲੇ ਜਾਣ ਦਾ ਬੜਾ ਸ਼ੌਕ ਸੀ। ਰਮਾਇਣ ਕਾਲ ਤੇ ਵੇਦਾਂ ਵਿੱਚ ਵੀ ਕਬੂਤਰਾਂ ਦਾ ਜ਼ਿਕਰ ਆਉਂਦਾ ਹੈ। ਅਰਥਸ਼ਾਸਤਰੀ ਚਾਣਕਿਯਾ ਨੇ ਵੀ ਕਬੂਤਰਾਂ ਰਾਹੀਂ ਸੁਨੇਹਿਆਂ ਦਾ ਜ਼ਿਕਰ ਕੀਤਾ ਹੈ। 1150 ਈ. ਵਿੱਚ ਬਗਦਾਦ ਦੇ ਸੁਲਤਾਨਾਂ ਨੇ ਕਬੂਤਰਾਂ ਨੂੰ ਡਾਕ ਮਹਿਕਮੇ ਦਾ ਕੰਮ ਸੌਂਪਿਆ ਹੋਇਆ ਸੀ। ਮੁਗਲਾਂ ਦੇ ਰਾਮ ਸਮੇਂ ਕਈ ਆਲੀਸ਼ਾਲ ਕਬੂਤਰਖਾਨੇ ਬਣੇ। ਮੁਗਲ ਸ਼ਹਿਜ਼ਾਦਾ ਸਲੀਮ ਤੇ ਮਿਹਰ ਉਲ ਨਿਸ਼ਾ ਦੀ ਪਿਆਰ ਕਹਾਣੀ ਵਿਚ ਕਬੂਤਰਾਂ ਦਾ ਰੋਲ ਸੀ। ਕਬੂਤਰ ਹੱਥ ਸੁਨੇਹੇ ਭੇਜਣ ਦੀਆਂ ਗੱਲਾਂ ਕੁਲ ਦੁਨੀਆਂ ਵਿੱਚ ਮਿਲਦੀਆਂ ਹਨ। ਪੰਜਾਬ ਵਿੱਚ 'ਲੋਟਣ' ਕਬੂਤਰ ਪ੍ਰਸਿੱਧ ਹੈ। ਗੋਲ ਤੇ ਗਿਰਹਾਬਾਜ਼ ਵੀ ਕਈ ਸ਼ੌਕੀ ਪਾਲਦੇ ਹਨ। ਲਾਲ, ਭੂਰੇ, ਤਮੋਲੀਏ, ਬਬਰੇ, ਚੀਨੇ, ਨੀਲੇ, ਮੋਟੀਚਰ, ਸਿਰਾਜੀ, ਅੰਬਰਸਰੀ ਤੇ ਸ਼ਾਹ ਅੱਖੇ ਆਦਿ ਅਨੇਕਾਂ ਕਿਸਮਾਂ ਦੇ ਕਬੂਤਰ ਇੱਥੇ ਮਿਲਦੇ ਹਨ। ਪੰਜਾਬੀਆਂ ਨੇ ਕਬੂਤਰਬਾਜ਼ੀ ਦੀ ਅਜਿਹੀ ਖੇਡ ਕੱਢੀ ਜਿਸ ਰਾਹੀਂ ਕਬੂਤਰ ਦਾ ਦਮ ਪਰਖਿਆ ਜਾਂਦਾ ਹੈ। ਪੱਛਮੀ ਦੇਸ਼ਾਂ ਵਿੱਚ ਕਬੂਤਰਾਂ ਦੀ ਉਡਣ ਰਫਤਾਰ ਦੇ ਮੁਕਾਬਲੇ ਹੁੰਦੇ ਹਨ ਜਦ ਕਿ ਪੰਜਾਬ ਵਿੱਚ ਵੱਧ ਤੋਂ ਵੱਧ ਸਮਾਂ ਉਡਣ ਦੇ ਮੁਕਾਬਲੇ ਕਰਵਾਏ ਜਾਂਦੇ ਹਨ।

## ਕੁੱਕੜ ਲੜਾਉਣਾ:

ਕੁੱਕੜ ਲੜਾਉਣੇ ਪੰਜਾਬੀਆਂ ਦੀ ਮਨਭਾਉਂਦੀ ਖੇਡ ਰਹੀ ਹੈ। ਇਤਿਹਾਸਕਾਰ ਦੱਸਦੇ ਹਨ ਕਿ ਮਨਪਰਚਾਵੇ ਲਈ ਸਦੀਆਂ ਤੋਂ ਕੁੱਕੜ ਲੜਾਏ ਜਾਂਦੇ ਹਨ। ਇਹ ਵੀ ਪਤਾ ਲੱਗਾ ਹੈ ਕਿ ਕੁੱਕੜ ਲੜਾਉਣ ਦੀ ਰੁਮਾਂਟਿਕ ਖੇਡ ਭਾਰਤ ਤੋਂ ਹੋਰ ਮੁਲਕਾਂ ਵਿੱਚ ਗਈ। ਕਾਫੀ ਸਮਾਂ ਪਹਿਲਾਂ ਕੁੱਕੜਾਂ ਦੀ 'ਚੁਗਾਸਾ' ਨਾਂ ਦੀ ਨਸਲ ਬੜੀ ਲੜਾਕੂ ਹੁੰਦੀ ਸੀ। ਉਸ ਨਸਲ ਦੇ ਕੁੱਕੜਾਂ ਦੀਆਂ ਅੱਖਾਂ, ਚਮੜੀ, ਹੱਡੀਆਂ ਤੇ ਜੀਭ ਦਾ ਰੰਗ ਕਾਲਾ ਹੁੰਦਾ ਸੀ। ਹੁਣ ਉਹ ਨਸਲ ਲਗਭਗ ਅਲੋਪ ਹੋ ਗਈ ਹੈ। ਹੁਣ ਵੀ



Original with:
Kulbir Singh Sidhu IAS Mohali
Digitized by:
Panjab Digital Library

ਸੀਲ ਕੁੱਕੜ ਲੜਾਈ ਲਈ ਮਸ਼ਹੂਰ ਹਨ। ਇੱਕ ਕਹਾਵਤ ਵੀ ਹੈ ਕਿ ਜੇ ਕਿਸੇ ਮਨੁੱਖ ਨੂੰ ਬਹੁਤ ਗੁੱਸਾ ਆ ਜਾਵੇ ਤਾਂ ਕਹਿੰਦੇ ਹਨ ਬਈ! ਬਚ ਕੇ ਰਹੋ ਹੁਣ ਸੀਲ ਕੁਦਿਆ ਹੈ।

## ਕੁੱਤਿਆਂ ਦੀ ਦੌੜ:

ਕੁਤਿਆਂ ਦੀ ਦੌੜ ਅਜਿਹੀ ਖੇਡ ਹੈ ਜਿਸ ਰਾਹੀਂ ਲੰਮੇ ਸਮੇਂ ਤੋਂ ਪੰਜਾਬੀ ਲੋਕ ਆਪਣਾ ਮਨ-ਪ੍ਰਚਾਵਾ ਕਰਦੇ ਆ ਰਹੇ ਹਨ। ਕੁੱਤਿਆਂ ਦੀਆਂ ਦੌੜਾਂ ਦੇ ਮੁਕਾਬਲੇ ਜਿੱਤਣ ਲਈ ਇਸ ਖੇਡ ਦੇ ਪ੍ਰੇਮੀ ਜੋ ਨਹੀਂ ਸੋ ਕਰਨ ਨੂੰ ਤਿਆਰ ਰਹਿੰਦੇ ਹਨ। ਉਹ ਵਧੀਆ ਨਸਲਾਂ ਦੇ ਕੁੱਤੇ ਪਾਲਦੇ ਹਨ ਤੇ ਉਨ੍ਹਾਂ ਨੂੰ ਆਪਣੇ ਪੁੱਤਰਾਂ ਤੋਂ ਵੀ ਵੱਧ ਸਮਝ ਕੇ ਮਹਿੰਗੀਆਂ ਤੋਂ ਮਹਿੰਗੀਆਂ ਖੁਰਾਕ ਦਿੰਦੇ ਹਨ। ਕੁੱਤਿਆਂ ਦੀਆਂ ਦੌੜਾਂ ਦੀ ਸ਼ੁਰੂਆਤ ਸ਼ਿਕਾਰੀ ਕੁੱਤਿਆਂ ਦੇ ਸ਼ਿਕਾਰ ਦਾ ਪਿੱਛਾ ਕਰਨ ਨਾਲ ਹੋਈ। ਸ਼ਿਕਾਰੀ ਕੁੱਤਿਆਂ ਦਾ ਲੱਕ ਪਤਲਾ ਹੁੰਦਾ ਹੈ, ਬੂਥੀ ਲੰਬੂਤਰੀ ਤੇ ਲੱਤਾਂ ਲੰਮੀਆਂ। ਅਜਿਹਾ ਜੁੱਸਾ ਤੇਜ਼ ਦੌੜਨ ਵਿਚ ਮਦਦ ਕਰਦਾ ਹੈ। ਜਦੋਂ ਜੂਹਾਂ ਖੁੱਲੀਆਂ ਹੁੰਦੀਆਂ ਸਨ ਤੇ ਸ਼ਿਕਾਰ ਆਮ ਮਿਲਦਾ ਸੀ ਉਦੋਂ ਕੁੱਤਿਆਂ ਰਾਹੀਂ ਸ਼ਿਕਾਰ ਖੇਡਣ ਦਾ ਧੰਦਾ ਆਮ ਚਲਦਾ ਸੀ। ਦੋ ਚਾਰ ਸ਼ਿਕਾਰੀ ਕੁੱਤਿਆਂ ਨੂੰ ਨਾਲ ਲੈ ਕੇ ਸ਼ਿਕਾਰੀਆਂ ਦੀ ਟੋਲੀ ਨੇ ਬਾਹਰ ਨਿਕਲ ਤੁਰਨਾ ਕੋਈ ਹਿਰਨ ਜਾਂ ਸਹਿਆ ਨਜ਼ਰੀ ਪੈਣਾ ਤਾਂ ਸ਼ਿਕਾਰੀ ਕੁੱਤਿਆਂ ਦੀਆਂ ਸੰਗਲੀਆਂ ਖੋਲ੍ਹ ਦੇਣੀਆਂ ਤੇ ਕੁੱਤਿਆਂ ਨੇ ਦੌੜ ਕੇ ਸ਼ਿਕਾਰ 'ਤੇ ਝਪਟਣਾ। ਇੰਜ ਹੀ ਕੁੱਤਿਆਂ ਦੀਆਂ ਦੌੜਾਂ ਦੇ ਮੁਕਾਬਲੇ ਸ਼ੁਰੂ ਹੋਏ।

## ਟਰਾਲੀ ਬੈਕ ਕਰਨ ਦੇ ਮੁਕਾਬਲੇ:

ਟਰਾਲੀ ਬੈਕ ਮੁਕਾਬਲੇ ਪੰਜਾਬ ਦੀ ਨਵੀਂ ਈਜਾਦ ਕੀਤੀ ਖੇਡ ਹੈ। ਪੰਜਾਬ 'ਚ ਹਜ਼ਾਰਾਂ ਟਰੈਕਟਰ ਟਰਾਲੀਆਂ ਹਨ। ਹਰੇਕ ਸਾਲ ਸੈਂਕੜੇ ਪੇਂਡੂ ਟੂਰਨਾਮੈਂਟ ਹੁੰਦੇ ਹਨ ਜਿਨ੍ਹਾਂ 'ਚੋਂ ਅਨੇਕਾਂ ਵਿਚ ਟਰਾਲੀ ਬੈਕ ਲਾਉਣ ਦੀ ਖੇਡ ਕਰਾਈ ਜਾਂਦੀ ਹੈ।

ਜਿਹੜਾ ਡਰਾਈਵਰ ਆਪਣੇ ਟਰੈਕਟਰ ਟਰਾਲੀ ਨੂੰ ਗਲੀ ਵਿਚ ਦੀ ਬੈਕ ਲਿਜਾਂਦਿਆਂ ਠੀਕ ਠੀਕ ਦੂਜੇ ਸਿਰੇ ਪਹੁੰਚ ਜਾਵੇ ਉਹ ਮੁਕਾਬਲਾ ਜਿੱਤ ਜਾਂਦਾ ਹੈ। ਜਿਸ ਦਾ ਫਾਊਲ ਹੋ ਜਾਵੇ ਉਹਨੂੰ ਮੁਕਾਬਲੇ 'ਚੋਂ ਬਾਹਰ ਕਰ ਦਿੱਤਾ ਜਾਂਦਾ ਹੈ। ਜੇਕਰ ਇਕ ਤੋਂ ਵੱਧ ਡਰਾਇਵਰ ਪਹਿਲਾ ਮੁਕਾਬਲਾ ਜਿੱਤ ਜਾਣ ਤਾਂ ਬੀਹੀ 'ਚੋਂ ਮੋੜ ਪਾਉਣ ਵਾਲਾ ਔਖਾ ਮੁਕਾਬਲਾ ਕਰਾਇਆ ਜਾਂਦਾ ਹੈ। ਟਰਾਲੀ ਬੈਕ ਕਰਦਿਆਂ ਠੀਕ ਠਾਕ ਮੋੜ ਕੱਟਣਾ ਕਾਫੀ ਸਮਝਦਾਰੀ ਤੇ ਤਜਰਬੇ ਦਾ ਕੰਮ ਹੁੰਦਾ ਹੈ।

ਇਸ ਖੇਡ ਨਾਲ ਡਰਾਇਵਰਾਂ ਜਾਂ ਇੰਜ ਕਹਿ ਲਓ ਕਿਸਾਨਾਂ ਦੀ ਡਰਾਈਵਰੀ ਵਿਚ ਮੁਹਾਰਤ ਹਾਸਲ ਕਰਨ ਦੀ ਸਿਖਲਾਈ ਹੁੰਦੀ ਹੈ ਜੋ ਉਨ੍ਹਾਂ ਦੇ ਕੰਮ ਵਿਚ



Original with:
Kulbir Singh Sidhu IAS Mohali
Digitized by:
Panjab Digital Library

ਸਹਾਇਤਾ ਕਰਦੀ ਹੈ। ਜਾਪਦਾ ਹੈ ਅਜਿਹੀਆਂ ਖੇਡਾਂ ਵਿਚ ਹੋਰ ਵਾਧਾ ਹੋਵੇਗਾ। ਪੈਦਾਵਾਰ ਦੇ ਜਿਹੋ ਜਿਹੇ ਸਾਧਨ ਤੇ ਸੰਦ ਬਣਦੇ ਜਾਣ ਲੋਕ-ਖੇਡਾਂ ਵੀ ਉਹੋ ਜਿਹੀਆਂ ਹੀ ਬਣਦੀਆਂ ਜਾਂਦੀਆਂ ਹਨ।

## ਗੀਟੇ:

ਗੀਟੇ ਕੁੜੀਆਂ ਦੀ ਖੇਡ ਹੈ। ਪੰਜਾਬ ਦੇ ਅੱਡ ਅੱਡ ਇਲਾਕਿਆਂ ਵਿਚ ਇਸ ਦੇ ਅੱਡ ਅੱਡ ਨਾਂ ਹਨ। ਕਿਤੇ ਇਸ ਨੂੰ ਗੀਟੇ, ਕਿਤੇ ਰੋੜੇ, ਕਿਤੇ ਟਾਹਣਾਂ ਤੇ ਕਿਤੇ ਪੱਥਰ ਗੀਟੇ ਕਿਹਾ ਜਾਂਦਾ ਹੈ। ਛੋਟੀਆਂ ਬੱਚੀਆਂ ਇਸ ਨੂੰ ਬੜੇ ਚਾਅ ਨਾਲ ਖੇਡਦੀਆਂ ਹਨ ਤੇ ਕਈ ਮੁਟਿਆਰ ਕੁੜੀਆਂ ਵੀ ਹੱਥ ਮਾਰ ਲੈਂਦੀਆਂ ਹਨ।

ਰੋੜੀ ਖੇਡਣ ਲਈ ਸਿਰਫ ਪੰਜ ਗੀਟਿਆਂ ਦੀ ਲੋੜ ਹੁੰਦੀ ਹੈ। ਇਹ ਗੀਟੇ ਆਮ ਕਰ ਕੇ ਕੌਡੀਆਂ ਕੁ ਜਿਡੇ ਆਕਾਰ ਦੇ ਹੁੰਦੇ ਹਨ ਤਾਂ ਜੋ ਸਾਰੇ ਇਕੋ ਹੱਥ ਵਿਚ ਆ ਸੱਕਣ। ਕੁਦਰਤੀ ਰੋੜ, ਇਟ ਦੇ ਟੁੱਕੜੇ ਜਾਂ ਪੱਥਰ ਬਜਰੀ ਦੇ ਅਜਿਹੇ ਗੀਟੇ ਬਣਾ ਲਏ ਜਾਂਦੇ ਹਨ। ਇਹ ਖੇਡ ਤਿੰਨ ਚਾਰ ਲੜਕੀਆਂ ਤੱਕ ਹੀ ਸੁਚੱਜੇ ਢੰਗ ਨਾਲ ਖੇਡੀ ਜਾਂਦੀ ਹੈ।

## ਛਟਾਪੂ:

ਛਟਾਪੂ ਬੱਚਿਆਂ ਦੀ ਖੇਡ ਹੈ। ਲੜਕੇ ਵੀ ਖੇਡ ਸਕਦੇ ਹਨ ਤੇ ਲੜਕੀਆਂ ਵੀ। ਪੰਜਾਬ ਦੇ ਅੱਡ ਅੱਡ ਇਲਾਕਿਆਂ ਵਿੱਚ ਇਸ ਦੇ ਅੱਡ ਅੱਡ ਨਾਂ ਹਨ। ਕਿਤੇ ਇਸ ਨੂੰ ਪੀਚੋ ਬਕਰੀ ਕਿਹਾ ਜਾਂਦਾ ਹੈ, ਕਿਤੇ ਅੱਡੀ ਟੱਪਾ ਤੇ ਕਿਤੇ ਸਮੁੰਦਰ ਪਟੜਾ। ਇਹ ਦੋ ਬੱਚੀਆਂ ਤੋਂ ਲੈ ਕੇ ਅੱਠ ਦੱਸ ਜਣਿਆਂ ਤੱਕ ਵਧੀਆ ਢੰਗ ਨਾਲ ਖੇਡੀ ਜਾ ਸਕਦੀ ਹੈ। ਇਸ ਦੇ ਖੇਡਣ ਲਈ ਸਿਰਫ ਇੱਕ ਠੀਕਰੀ ਦੀ ਲੋੜ ਹੈ। ਬੀਹੀਆਂ, ਵਿਹੜੇ, ਫਲ੍ਹੇ ਤੇ ਸਕੂਲਾਂ ਦੇ ਹਾਤੇ ਇਸ ਦੇ ਖੇਡ ਮੈਦਾਨ ਹਨ।

## ਕੋਟਲਾ ਛਪਾਕੀ:

ਕੋਟਲਾ ਛਪਾਕੀ ਬੱਚਿਆਂ ਦੀ ਖੇਡ ਹੈ ਜਿਸ ਨੂੰ ਕੁੜੀਆਂ ਮੁੰਡੇ 'ਕੱਠੇ ਵੀ ਖੇਡਦੇ ਆ ਰਹੇ ਹਨ। ਇਸ ਖੇਡ ਲਈ ਵੀ ਕੋਈ ਖਾਸ ਸਮਾਨ ਦੀ ਲੋੜ ਨਹੀਂ। ਸਿਰਫ ਇੱਕ ਚੁੰਨੀ, ਪਰਨਾ ਜਾਂ ਪਗੜੀ ਨਾਲ ਹੀ ਇਹ ਖੇਡੀ ਜਾ ਸਕਦੀ ਹੈ। ਚੁੰਨੀ ਜਾਂ ਪਰਨੇ ਨੂੰ ਵੱਟ ਦੇ ਕੇ ਦੂਹਰਾ ਚਹੁਰਾ ਕਰ ਕੇ ਕੋਟਲਾ ਭਾਵ ਕੋਰੜਾ ਬਣਾ ਲਿਆ ਜਾਂਦਾ ਹੈ। ਜਿਵੇਂ ਕਿ ਖੇਡ ਦੇ ਨਾਂ ਤੋਂ ਹੀ ਪਰਤੱਖ ਹੈ। ਕੋਟਲਾ ਛੁਪਾਉਣ ਵਿੱਚ ਹੀ ਇਸ ਖੇਡ ਦਾ ਅਸਲੀ ਅਨੰਦ ਛੁਪਿਆ ਹੋਇਆ ਹੈ।

ਦਾਇਰੇ ਵਿੱਚ ਬਹਿਣ ਤੋਂ ਬਾਅਦ ਅਸਲੀ ਖੇਡ ਸ਼ੁਰੂ ਹੁੰਦੀ ਹੈ। ਦਾਈ ਦੇਣ ਵਾਲਾ ਕੋਟਲੇ ਨੂੰ ਆਪਣੇ ਝੱਗੇ ਦੇ ਅਗਲੇ ਪੱਲੇ ਹੇਠ ਲੁਕਾ ਕੇ ਦਾਇਰੇ ਦੇ ਉਪਰ ਦੀ



Original with:
Kulbir Singh Sidhu IAS Mohali
Digitized by:
Panjab Digital Library

ਤੁਰਦਾ ਹੋਇਆ ਚੱਕਰ 'ਤੇ ਚੱਕਰ ਲਾਉਂਦਾ ਹੈ। ਨਾਲ ਦੀ ਨਾਲ ਉਹ ਕਹਿੰਦਾ ਜਾਂਦਾ ਹੈ:

–ਕੋਟਲਾ ਛਪਾਕੀ ਜੁੰਮੇ ਰਾਤ ਆਈ ਐ, ਜਿਹੜ ਪਿੱਛੇ ਦੇਖੂ ਉਹਦੀ ਸ਼ਾਮਤ ਆਈ ਐ।

## ਪਿੱਠੂ:–

ਪੰਜਾਬੀ ਬੱਚਿਆਂ ਦੀ ਇਹ ਦੇਸੀ ਖੇਡ ਹਾਲਾਂ ਵੀ ਵਾਹਵਾ ਮਕਬੂਲ ਹੈ। ਘਰਾਂ ਦੇ ਖੁਲ੍ਹੇ ਵਿਹੜਿਆਂ, ਚੌਗਾਨਾਂ, ਫਲ੍ਹਿਆਂ, ਨਿਆਈਆਂ ਤੇ ਖੁਲ੍ਹੀਆਂ ਬੀਹੀਆਂ ਵਿੱਚ ਪਿੱਠੂ ਖੇਡਦੇ ਬੱਚੇ ਆਮ ਵੇਖੇ ਜਾ ਸਕਦੇ ਹਨ। ਇਸ ਖੇਡ ਲਈ ਸਿਰਫ ਇੱਕ ਗੇਂਦ ਤੇ ਕੁੱਝ ਠੀਕਰੀਆਂ ਦੀ ਲੋੜ ਪੈਂਦੀ ਹੈ। ਇਹ ਖੇਡ ਦੋ ਖਿਡਾਰੀਆਂ ਤੋਂ ਲੈ ਕੇ ਦਸ ਬਾਰ੍ਹਾਂ ਖਿਡਾਰੀਆਂ ਤੱਕ ਬੜੇ ਸੁਹਣੇ ਢੰਗ ਨਾਲ ਖੇਡੀ ਜਾ ਸਕਦੀ ਹੈ। ਇਸ ਨੂੰ ਛੋਟੀ ਉਮਰ ਦੇ ਬੱਚੇ ਵੀ ਖੇਡਦੇ ਹਨ ਤੇ ਵਡੇਰੀ ਉਮਰ ਦੇ ਬੱਚੇ ਵੀ। ਕੁੜੀਆਂ ਮੁੰਡੇ ਇਕੱਠੇ ਵੀ ਖੇਡਦੇ ਵੇਖੇ ਜਾ ਸਕਦੇ ਹਨ।

## ਪਤੰਗਬਾਜ਼ੀ:–

ਪਤੰਗਬਾਜ਼ੀ ਮਰਦਾਨਾ ਖੇਡ ਹੈ ਜਿਸ ਨੂੰ ਮੁੰਡੇ ਵਧੇਰੇ ਸ਼ੌਕ ਨਾਲ ਖੇਡਦੇ ਹਨ। ਉਂਜ ਪਤੰਗਬਾਜ਼ੀ ਰਾਜੇ ਮਹਾਰਾਜਿਆਂ ਤੇ ਨਵਾਬਾਂ ਦਾ ਵੀ ਸ਼ੌਕ ਰਹੀ ਹੈ। ਇਸ ਖੇਤ ਦੀ ਸ਼ੁਰੂਆਤ ਹਵਾ ਵਿੱਚ ਉਡਦੇ ਪੱਤਿਆਂ ਨੂੰ ਵੇਖ ਕੇ ਹੋਈ ਲਗਦੀ ਹੈ। ਜਦੋਂ ਕਾਗਜ਼ ਦੀ ਵਰਤੋਂ ਹੋਣ ਲੱਗੀ ਤਾਂ ਨਾਲ ਹੀ ਪਤੰਗਬਾਜ਼ੀ ਸ਼ੁਰੂ ਹੋ ਗਈ।

ਪੰਜਾਬ ਵਿੱਚ ਪਤੰਗਬਾਜ਼ੀ ਬਸੰਤ ਰੁੱਤ ਵਿੱਚ ਬਹੁਤ ਵੱਧ ਚੜ੍ਹ ਕੇ ਕੀਤੀ ਜਾਂਦੀ ਹੈ। ਇਨ੍ਹਾਂ ਦਿਨਾਂ ਵਿੱਚ ਆਕਾਸ਼ ਵਿੱਚ ਪਤੰਗ ਹੀ ਪਤੰਗ ਉਡਦੇ ਵਿਖਾਈ ਦਿੰਦੇ ਹਨ। ਪਤੰਗਬਾਜ਼ੀ ਲਈ ਕਾਗਜ਼ ਤੇ ਲੰਮੀ ਡੋਰ ਦੀ ਵਰਤੋਂ ਕੀਤੀ ਜਾਂਦੀ ਹੈ। ਅੱਜ ਕੱਲ੍ਹ ਤਾਂ ਰੰਗ ਬਿਰੰਗੇ ਬਰੀਕ ਕਾਗਜ਼ਾਂ ਦੀ ਵਰਤੋਂ ਹੋਣ ਲੱਗ ਪਈ ਹੈ। ਦੋ ਢਾਈ ਫੁਟ ਵਰਗ ਦੇ ਕਾਗਜ਼ ਨੂੰ ਤੀਰ ਕਮਾਣ ਵਾਂਗ ਤੀਲਾਂ ਲਾ ਕੇ ਗੁੱਡਾ ਜਾਂ ਪਤੰਗ ਬਣਾ ਲਿਆ ਜਾਂਦਾ ਹੈ। ਪਤੰਗ ਦਾ ਤੋਲ ਸਾਵਾਂ ਰੱਖਣ ਲਈ ਹੇਠਾਂ ਪਰਾਂਦੀ ਜਾਂ ਕੋਹੀ ਕੱਪੜਾ ਬੰਨ੍ਹ ਲਿਆ ਜਾਂਦਾ ਹੈ। ਪੇਚੇ ਵਾਸਤੇ ਡੋਰ ਨੂੰ ਲੇਵੀ–ਕੱਚ ਦੀ ਪਾਣ ਚਾੜ੍ਹ ਦਿੱਤੀ ਜਾਂਦੀ ਹੈ।

## ਪਿੱਲ ਚੋਟ:–

ਪਿੱਲ ਚੋਟ ਖੇਡਣ ਲਈ ਪੰਜ ਸੱਤ ਕਰਮਾਂ ਖੁਲ੍ਹੀ ਜਗ੍ਹਾ ਦੀ ਲੋੜ ਪੈਂਦੀ ਹੈ। ਇਹ ਬੀਹੀ ਵਿਹੜਾ ਜਾਂ ਫਲ੍ਹਾ ਚੌਪਾਲ ਕੋਈ ਵੀ ਜਗ੍ਹਾ ਖੇਡੀ ਜਾ ਸਕਦੀ ਹੈ। ਖੇਡ ਵਿੱਚ ਹਿੱਸਾ ਲੈਣ ਵਾਲੇ ਬੱਚੇ ਇੱਕ ਖੁੱਤੀ ਪੁੱਟਣ ਪਿੱਛੋਂ ਆਪੋ ਆਪਣੀ ਨਿਸ਼ਾਨੀ



Original with:
Kulbir Singh Sidhu IAS Mohali
Digitized by:
Panjab Digital Library

ਵਾਲਾ ਇੱਕ ਬੰਟਾ ਇੱਕ ਜਣੇ ਨੂੰ ਫੜਾ ਦਿੰਦੇ ਹਨ। ਪੰਜ, ਸੱਤ, ਜਿੰਨੇ ਵੀ ਬੰਟੇ ਹੋਣ ਉਹ ਖਿਡਾਰੀ ਆਪਣੇ ਬੁੱਕ ਵਿੱਚ ਛਣਕਾ ਕੇ ਖੁੱਤੀ ਤੋਂ ਰਤਾ ਲਾਂਭੇ ਸੁੱਟ ਦਿੰਦਾ ਹੈ। ਖੁੱਤੀ ਤੋਂ ਜਿਸ ਦਾ ਬੰਟਾ ਸਭ ਤੋਂ ਦੂਰ ਰਿੜ੍ਹਿਆ ਹੋਵੇ ਉਹ ਮੀਰੀ ਬਣ ਜਾਂਦਾ ਹੈ। ਉਸ ਤੋਂ ਘੱਟ ਦੂਰੀ ਵਾਲਾ ਦੋਗੀ ਫਿਰ ਤੇਗੀ, ਚੌਗੀ ਤੇ ਖੁੱਤੀ ਨੇੜਲਾ ਫਾਡੀ ਬਣਦਾ ਹੈ। ਵਾਰੀਆਂ ਤੈਅ ਕਰਨ ਪਿੱਛੋਂ ਮੀਰੀ ਖਿਡਾਰੀ ਆਪਣੇ ਬੰਟੇ ਕੋਲ ਅੰਗੂਠਾ ਟਿਕਾਅ ਕੇ ਤੇ ਬੰਟਾ ਚੁੱਕ ਕੇ ਵਿਚਕਾਰਲੀ ਉਂਗਲ ਉਤੇ ਗੁਲੇਲ ਵਾਂਗ ਚੜਾਉਂਦਾ ਹੈ। ਜਿਵੇਂ ਗੁਲੇਲ 'ਚੋਂ ਗੁਲੇਲਾ ਚਲਾਇਆ ਜਾਂਦਾ ਹੈ ਉਹ ਦੂਜੇ ਹੱਥ ਨਾਲ ਗੁਲੇਲੇ ਵਾਲੀ ਵਿਚਕਾਰਲੀ ਉਂਗਲ ਪਿਛਾਂਹ ਖਿੱਚ ਕੇ ਪਿੱਲ ਜਾਂ ਚੋਟ ਕਰਦਾ ਹੈ। ਪਿੱਲ ਦਾ ਮਤਲਬ ਹੈ ਗੋਲੀ ਖੁੱਤੀ ਵਿੱਚ ਪਾਉਣੀ ਤੇ ਚੋਟ ਦਾ ਮਤਲਬ ਹੈ ਕਿ ਉਹ ਪਹਿਲੋਂ ਪਿੱਲ ਕਰੇ ਜਾਂ ਚੋਟ। ਜੇਕਰ ਉਹ ਪਹਿਲਾਂ ਚੋਟ ਕਰ ਕੇ ਕਿਸੇ ਇੱਕ ਖਿਡਾਰੀ ਜਾਂ ਵੱਧ ਖਿਡਾਰੀਆਂ ਦੇ ਬੰਟੇ ਫੁੰਡ ਕੇ ਆਪਣਾ ਬੰਟਾ ਖੁੱਤੀ ਵਿੱਚ ਪਾਉਣ 'ਚ ਕਾਮਯਾਬ ਹੋ ਜਾਂਦਾ ਹੈ ਤਾਂ ਉਹ ਫੁੰਡੇ ਬੰਟਿਆਂ ਵਾਲੇ ਖਿਡਾਰੀਆਂ ਤੋਂ ਮਿੱਥੇ ਹੋਏ ਦੋ ਦੋ ਚਾਰ ਚਾਰ ਬੰਟੇ ਜਿੱਤ ਲੈਂਦਾ ਹੈ। ਬੰਟਾ ਬੇਕਾਰ ਚਲੇ ਜਾਣ ਉਤੇ ਦੋਗੀ ਆਪਣਾ ਬੰਟਾ ਚਲਾਉਂਦਾ ਹੈ। ਇੰਞ ਵਾਰੀਆਂ ਚਲਦੀਆਂ ਰਹਿੰਦੀਆਂ ਹਨ ਤੇ ਜਿੱਤ ਹਾਰ ਹੋਈ ਜਾਂਦੀ ਹੈ।

## ਕਲੀ ਜੋਟਾ:-

ਕਲੀ ਜੋਟਾ ਖੇਡਣ ਲਈ ਕਿਸੇ ਵਿਸ਼ੇਸ਼ ਜਗ੍ਹਾ ਦੀ ਲੋੜ ਨਹੀਂ ਹੁੰਦੀ। ਇਹ ਹਤਾਂ ਮੰਜੇ 'ਤੇ ਬੈਠਿਆਂ ਤੇ ਲੇਫਾਂ 'ਚ ਲੇਟੇ ਵੀ ਖੇਡੀ ਜਾ ਸਕਦੀ ਹੈ। ਇੱਕ ਜਣਾ ਕੁੱਝ ਕੌਡੀਆਂ ਜਾ ਗੋਲੀਆਂ ਆਦਿ ਨੂੰ ਆਪਣੇ ਬੁੱਕ ਵਿੱਚ ਛਣਕਾਉਂਦਾ ਛਣਕਾਉਂਦਾ ਉਹ ਉਨ੍ਹਾਂ 'ਚੋਂ ਕੁੱਝ ਇਕਨਾਂ ਨੂੰ ਆਪਣੀ ਸੱਜੀ ਮੁੱਠੀ ਵਿੱਚ ਮੀਚ ਲੈਂਦਾ ਹੈ। ਫਿਰ ਬੰਦ ਮੁੱਠੀ ਅੱਗੇ ਕਰ ਕੇ ਕਹਿੰਦਾ ਹੈ, ਬੁੱਝੋ ਕਲੀ ਕਿ ਜੋਟਾ? ਸਾਹਮਣੇ ਬੈਠਾ ਖਿਡਾਰੀ ਅਨੁਮਾਨ ਅਨੁਸਾਰ ਕਲੀ ਜਾਂ ਜੋਟਾ ਕਹਿੰਦਾ ਹੈ। ਫਿਰ ਮੁੱਠੀ ਖੋਲ੍ਹੀ ਜਾਂਦੀ ਹੈ ਤੇ ਕੌਡੀਆਂ ਗਿਣੀਆਂ ਜਾਂਦੀਆਂ ਹਨ। ਜੇਕਰ ਸਾਰੀਆਂ ਕੌਡੀਆਂ ਜੋਟਿਆਂ ਵਿੱਚ ਪੂਰੀਆਂ ਹੋ ਜਾਣ ਤਾਂ ਨਤੀਜਾ ਜੋਟਾ ਨਿਕਲਦਾ ਹੈ। ਜੇ ਵਿਰੋਧੀ ਖਿਡਾਰੀ ਨੇ ਜੋਟਾ ਮੰਗਿਆ ਹੋਵੇ ਤਾਂ ਉਹਦੀ ਜਿੱਤ ਹੋ ਜਾਂਦੀ ਹੈ ਤੇ ਜੇ ਕਲੀ ਮੰਗੀ ਹੋਵੇ ਤਾਂ ਹਾਰ। ਹਾਰਿਆ ਖਿਡਾਰੀ ਜੇਤੂ ਖਿਡਾਰੀ ਨੂੰ ਆਪਣੇ ਪੱਲਿਓਂ ਮਿਥਿਆ ਡੰਨ ਕੌਡੀਆਂ ਦੇ ਰੂਪ ਵਿੱਚ ਦਿੰਦਾ ਹੈ ਤੇ ਇਸ ਤਰ੍ਹਾਂ ਖੇਡ ਉਦੋਂ ਤੱਕ ਚਲਦੀ ਰਹਿੰਦੀ ਹੈ ਜਦੋਂ ਤੱਕ ਕੋਈ ਖਿਡਾਰੀ ਆਪਣੀਆਂ ਸਾਰੀਆਂ ਕੌਡੀਆਂ ਜਾਂ ਗੋਲੀਆਂ ਬਗੈਰਾ ਨਾ ਹਾਰ ਬਹੇ।

## ਦਾਵੀ ਦੁੱਕੜੇ:

ਦਾਵੀ ਦੁੱਕੜੇ ਪੰਜਾਬੀ ਬੱਚਿਆਂ ਦੀ ਬੜੀ ਹਰਮਨ ਪਿਆਰੀ ਖੇਡ ਰਹੀ ਹੈ। ਇਹ ਖੇਡ ਖੇਡਣ ਲਈ ਕਿਸੇ ਸਾਮਾਨ ਦੀ ਲੋੜ ਨਹੀਂ ਸੀ ਪਰ ਕਸਰਤ ਤੇ ਮਨਪਰਚਾਵਾ



*Original with:*
Kulbir Singh Sidhu IAS Mohali
*Digitized by:*
Panjab Digital Library

ਪੂਰਾ ਹੁੰਦਾ ਹੈ। ਇਕ ਬੱਚਾ ਦਾਵੀ ਦਿੰਦਾ ਹੈ ਬਾਕੀ ਛੁਪਦੇ ਹਨ। ਦਾਈ ਦੇਣ ਵਾਲਾ ਖਿਡਾਰੀ ਮਿਥੀ ਜਗ੍ਹਾ ਆਪਣੀਆਂ ਅੱਖਾਂ ਮੀਟ ਕੇ ਖੜ੍ਹ ਜਾਂਦਾ ਉਹਦੀਆਂ ਅੱਖਾਂ ਕੋਈ ਖੇਡ ਤੋਂ ਬਾਹਰਲਾ ਵਿਅਕਤੀ ਮੀਟ ਲੈਂਦਾ ਤੇ ਉਹ ਉਚੀ ਸਾਰੀ ਕਹਿੰਦਾ: ਲੁਕ ਛਿਪ ਜਾਣਾ, ਮਕਈ ਦਾ ਦਾਣਾ, ਰਾਜੇ ਦੀ ਬੇਟੀ ਆਈ ਜੇ........। ਦਾਵੀ ਦੇਣ ਵਾਲਾ ਜਿਸ ਸਾਥੀ ਨੂੰ ਸਭ ਤੋਂ ਪਹਿਲਾਂ ਭਾਲ ਲੈਂਦਾ ਹੈ। ਦਾਵੀ ਉਸ ਸਿਰ ਹੋ ਜਾਂਦੀ ਹੈ। ਖੇਡਣ ਵਾਲਿਆਂ ਦੀ ਗਿਣਤੀ ਵੀ ਖੁਲ੍ਹੀ ਡੁੱਲ੍ਹੀ ਹੁੰਦੀ ਹੈ। ਜਿੰਨੇ ਬੱਚੇ ਚਾਹੁਣ ਇਹ ਖੇਡ ਖੇਡ ਸਕਦੇ ਹਨ। ਚਾਨਣੀਆਂ ਰਾਤਾਂ 'ਚ ਦਾਈਆਂ ਦੁੱਕੜੇ ਖੇਡਣ ਦਾ ਆਪਣਾ ਹੀ ਮਜ਼ਾ ਹੈ।

ਇਸ ਖੇਡ ਸਬੰਧ ਇੱਕ ਦਿਲਚਸਪ ਚੁਟਕਲਾ ਹੈ ਕਿ ਦਾਵੀ ਦੁੱਕੜੇ ਖੇਡਣ ਲਈ ਇੱਕ ਅਮਲੀ ਵੀ ਪੁੱਗ ਬੈਠਾ। ਉਹ ਵਾਹਵਾ ਕੰਡੇ 'ਚ ਸੀ। ਜਦੋਂ ਲੁੱਕ ਛਿਪ ਜਾਣਾ ਕਿਹਾ ਗਿਆ ਤਾਂ ਉਹ ਕਿਸੇ ਦੇ ਘਰ ਹਾਰੇ ਵਿੱਚ ਜਾ ਲੁਕਿਆ। ਉਥੇ ਲੁਕੇ ਦੀ ਉਸ ਦੀ ਪੀਣਕ ਲੱਗ ਗਈ। ਭਾਲ ਟੋਲ ਮਗਰੋਂ ਖੇਡ ਖਤਮ ਹੋ ਗਈ ਤੇ ਸਾਰੇ ਜਣੇ ਆਪੋ ਆਪਣੇ ਘਰੀਂ ਚਲੇ ਗਏ। ਅਮਲੀ ਹਾਰੇ 'ਚ ਲੁਕਿਆ ਰਿਹਾ। ਸਵੇਰੇ ਘਰ ਦੀ ਔਰਤ ਹਾਰੇ 'ਚ ਦੁੱਧ ਧਰਨ ਆਈ ਤਾਂ ਅਚਾਨਕ ਅਮਲੀ ਦੀ ਪੀਣਕ ਟੁੱਟੀ ਤੇ ਉਹਨੇ ਉਭੜਵਾਹੇ ਉਠਦਿਆਂ ਬੀਬੀ ਨੂੰ ਆਖਿਆ, 'ਹੀਲ੍ਹਾਂ ਬਾਈ ਹੀਲ੍ਹਾਂ ਮੈਂ ਨੀ ਖੇਡਦਾ।'

ਪੰਜਾਬੀ ਸੁਭਾਅ ਦੇ ਅਨੁਕੂਲ ਜਦੋਂ ਗਲ-ਕਥ ਨੂੰ ਮੁਕਾਉਣ ਦੀ ਗਰਜ਼ ਨਾਲ ਜਦੋਂ ਸਿਰੇ ਦੀ ਗੱਲ ਕਰਨੀ ਹੋਵੇ ਤਾਂ ਇਸ ਪ੍ਰਥਾਇ ਪੰਜਾਬ ਦੀ ਪ੍ਰਸਿੱਧ ਕਹਾਵਤ 'ਸੌ ਹੱਥ ਰੱਸਾ ਸਿਰ੍ਹੇ ਤੇ ਗੰਢ' ਹੈ। ਇਸ ਅਨੁਸਾਰ ਭਾਵੇਂ ਜੁਆਨਾਂ ਦੀ ਰੱਸਾ-ਕਸ਼ੀ ਹੋਵੇ, ਭਾਵੇਂ ਗੱਤਕਾ ਹੋਵੇ; ਭਾਵੇਂ ਸੌਂਚੀ ਪੱਕੀ ਹੋਵੇ, ਨਟ ਦੀ ਬਾਜ਼ੀ ਹੋਵੇ, ਜੱਟ ਦੀ ਚੜ੍ਹਦੀ ਕੌਡੀ ਹੋਵੇ ਜਾਂ ਸ਼ਾਹਜ਼ੋਰ ਭਲਵਾਨਾਂ ਦਾ ਅਖਾੜਾ ਹੋਵੇ ਜਾਂ ਭੰਗੜਾ ਹੋਵੇ ਅਤੇ ਦੂਜੇ ਪਾਸੇ ਨੱਢੀਆਂ ਦੀ ਖੇਡ ਆਲ-ਮਾਲ ਹੋਵੇ, ਕੋਟਲਾ ਛਪਾਕੀ ਹੋਵੇ, ਗੀਟੇ ਹੋਣ ਜਾਂ ਸ਼ਟਾਪੂ ਹੋਵੇ ਅਤੇ ਕਿੱਕਲੀ-ਗਿੱਧਾ ਹੋਵੇ, ਨਿਰੋਲ ਪੰਜਾਬੀਆਂ ਦੀ ਖੇਡ ਪੀਲ-ਪਲਾਂਘੜਾ ਹੋਵੇ, ਖਿਦੋ ਖੂੰਡੀ ਹੋਵੇ ਜਾਂ ਸ਼ੱਕਰ ਭਿੱਜੀ ਤੇ ਨੀਲੀ ਘੋੜੀ ਦਾ ਸੁਆਰ ਹੋਵੇ। ਇਨ੍ਹਾਂ ਸਭ ਦਾ ਮੰਤਵ ਗੁਰਬਾਣੀ ਦੇ ਫੁਰਮਾਨ, "ਨਚਣੁ ਕੁਦਣੁ ਮਨ ਕਾ ਚਾਉ" ਦੀ ਅੰਤਰੀਵ ਭਾਵਨਾ ਅਨੁਸਾਰ ਹੱਸਣ-ਖੇਡਣ ਦੇ ਬਹਾਨੇ ਮਨ ਪ੍ਰਚਾਵੇ ਤੇ ਤਕੜੇ-ਜੁੱਸੇ ਦੀ ਤਾਂਘ ਹੈ। ਇਸ ਲਈ ਹੀ ਸ਼ਾਇਦ ਪੰਜਾਬੀ ਸੁਆਣੀਆਂ ਨੇ ਆਪਣੇ ਮਨ-ਪ੍ਰਚਾਵੇ ਲਈ ਕਿਹਾ ਹੋਵੇ ਜਾਂ ਨੱਚਣ ਕੁੱਦਣ ਦੇ ਚਾਅ ਵਜੋਂ ਕਿਹਾ ਹੋਵੇ ਪਰ ਕਿਹਾ ਬਿਲਕੁਲ ਸੱਚ ਹੈ ਕਿ 'ਹੱਸਣਾ-ਖੇਡਣਾ ਰਹਿ ਜਾਊਗਾ; ਨਹੀਂ ਤਾਂ ਬੁੱਝੜ ਜਿਹਾ ਕੋਈ ਲੈ ਜਾਊਗਾ।' ਪੰਜਾਬੀਆਂ ਦੀਆਂ ਪੇਂਡੂ ਖੇਡਾਂ ਉਨ੍ਹਾਂ ਦੀ ਜੀਵਨ



Original with:
Kulbir Singh Sidhu IAS Mohali
Digitized by:
Panjab Digital Library

ਸ਼ੈਲੀ ਦੀਆਂ ਲਖਾਇਕ ਹਨ। ਪੰਜਾਬੀ ਖੇਡਾਂ ਦਾ ਇਹ ਖੇਡ ਸੰਸਾਰ ਪੰਜਾਬ ਦੀ ਧਰਤੀ ਦੇ ਨੌਜੁਆਨ ਪੁੱਤਾਂ-ਧੀਆਂ ਤਾਂ ਕੀ; ਵੈਟਰਨ ਖਿਡਾਰੀਆਂ ਦੇ ਰੂਪ ਵਿੱਚ ਬੁੱਢੜੇ-ਜੁਆਨਾਂ ਦੀ ਵਿਲੱਖਣ ਜੀਵਨ ਜਾਚ ਦੀ ਵਧੀਆ ਪੇਸ਼ਕਾਰੀ ਕਰਦਾ ਹੈ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਪੰਜ ਦਰਿਆਵਾਂ ਦੀ ਸਰਜ਼ਮੀਨ ਪੰਜਾਬ ਦੇ ਖਿੱਤੇ ਦੇ ਲੋਕ ਸੰਸਾਰ ਭਰ ਵਿੱਚ ਵਿਲੱਖਣ ਤੇ ਵਿਸ਼ੇਸ਼ ਹਨ। ਉਨ੍ਹਾਂ ਦੀ ਜੀਵਨ-ਸ਼ੈਲੀ ਪ੍ਰਾਚੀਨ ਸਮੇਂ ਤੋਂ ਆਧੁਨਿਕ ਸਮੇਂ ਤੱਕ ਹੀ ਹਿੰਦੋਸਤਾਨ ਦੀ ਸੰਸਕ੍ਰਿਤੀ ਤੇ ਸਭਿਆਚਾਰ ਦਾ ਬੇਜੋੜ ਨਮੂਨਾ ਹੈ। ਜਿੱਥੇ ਪ੍ਰੋਫੈਸਰ ਪੂਰਨ ਸਿੰਘ ਲਿਖਦੇ ਹਨ ਕਿ "ਪੰਜਾਬ ਜਿਉਂਦਾ ਗੁਰਾਂ ਦੇ ਨਾਂ ਤੇ" ਉੱਥੇ ਉਨ੍ਹਾਂ ਦੀ ਗੱਲ ਵਿਚ ਵੀ ਅਟਲਾਧੀ ਸੱਚਾਈ ਨਜ਼ਰ ਆਉਂਦੀ ਹੈ ਕਿ ਇੱਥੋਂ ਦੇ ਲੋਕ ਕਿਸੇ ਦੀ ਟੈਂ ਨਹੀਂ ਮੰਨਦੇ ਭਾਵੇਂ ਉਹ ਗੁਲਾਮੀ ਦਾ ਜੀਵਨ ਵੀ ਹੰਢਾ ਰਹੇ ਹੋਣ ਪਰ ਉਹ ਲਾਰਡ ਹਾਰਡਿੰਗ ਜਿਹੇ ਜਾਬਰ-ਨਾਬਰ ਅੰਗਰੇਜ਼ ਗਵਰਨਰ ਜਨਰਲ ਨੂੰ ਟੁੰਡੀ ਲਾਟ ਭਾਵ ਟੁੰਡਾ ਲਾਰਡ ਹੀ ਕਹਿੰਦੇ ਸਨ। ਕਿਸੇ ਸੰਵੇਦਨਸ਼ੀਲ ਲਿਖਾਰੀ ਜਾਂ ਵਿਅਕਤੀ ਨੇ ਪੰਜਾਬ ਦੀ ਸਿਫਤ ਇਵੇਂ ਕੀਤੀ ਹੈ ਜਿਵੇਂ ਜਹਾਂਗੀਰ ਨੇ ਕਸ਼ਮੀਰ ਦੀ ਸਿਫਤ ਕਰਦੇ ਹੋਏ ਕਿਹਾ ਸੀ ਕਿ ਜੇ ਧਰਤੀ 'ਤੇ ਸਵਰਗ ਹੈ ਤਾਂ ਉਹ ਇੱਥੇ ਹੀ ਹੈ। ਇਹ ਗੱਲ ਪੰਜਾਬ ਦੀ ਧਰਤੀ ਸਬੰਧੀ ਵੀ ਸੌ-ਫੀ-ਸਦੀ ਢੁੱਕਦੀ ਹੈ। ਫਿਰੋਜ਼ਦੀਨ ਸ਼ਰਫ਼ ਇਸ ਬਾਰੇ ਗੱਲ ਹੀ ਸਿਰੇ ਲਾ ਗਏ; ਜਦੋਂ ਉਨ੍ਹਾਂ ਨੇ ਲਿਖਿਆ, "ਸੋਹਣੇ ਦੇਸਾਂ ਅੰਦਰ ਦੇਸ ਪੰਜਾਬ ਨੀ ਸਈਓ, ਜੀਕਣ ਫੁੱਲਾਂ ਅੰਦਰ ਫੁੱਲ ਗੁਲਾਬ ਨੀ ਸਈਓ!"

ਅੱਜ ਪੰਜਾਬ ਦੀ ਅਮੀਰ ਵਿਰਾਸਤ ਤੇ ਪੰਜਾਬੀਅਤ ਦੀਆਂ ਧੁੰਮਾਂ ਕੁੱਲ ਜਹਾਨ ਅੰਦਰ ਪੈਂਦੀਆਂ ਦੇਖ ਕੇ ਸੁਤੇ-ਸਿੱਧ ਹੀ ਹਰ ਪੰਜਾਬੀ ਦਾ ਮਨ ਆਨੰਦਵਿਭੋਰ ਹੋ ਕੇ ਗਾ ਉਠਦਾ ਹੈ:

> ਵਾਹ ਪੰਜਾਬੀ ਵਿਰਸਿਆ ਤੈਨੂੰ ਰੱਬ ਦੀਆਂ ਖੈਰਾਂ
> ਰਹਿਣ ਸਲਾਮਤ ਤੇਰੀਆਂ ਵੱਖਰੀਆਂ ਪੈੜਾਂ।





Original with:
Kulbir Singh Sidhu IAS Mohali
Digitized by:
Panjab Digital Library

# ਪ੍ਰਣਾਮ ਸ਼ਹੀਦਾਂ ਨੂੰ

## ਸ਼ਹੀਦ ਕੀ ਜੋ ਮੌਤ ਹੈ, ਵੋ ਕੌਮ ਕੀ ਹਯਾਤ ਹੈ।

ਬਹਾਦਰ ਕੌਮਾਂ ਦੀ ਸੂਰਮਗਤੀ ਦੀ ਪਰਖ ਦੀ ਕਸਵੱਟੀ, ਉਸ ਕੌਮ ਦੇ ਮਰਜੀਵੜਿਆਂ ਵਲੋਂ ਕੀਤੇ ਕੌਮੀ ਸੰਘਰਸ਼ਾਂ, ਘਾਲਣਾਵਾਂ ਤੇ ਕੌਮ ਲਈ ਕੀਤੀਆਂ ਕੁਰਬਾਨੀਆਂ ਹੁੰਦੀ ਹੈ। ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ ਨੂੰ ਭੁੱਲ ਜਾਂਦੀਆਂ ਹਨ; ਉਹ ਕੌਮਾਂ ਆਪਣਾ ਵਜੂਦ ਤੇ ਹੋਂਦ ਗਵਾ ਬਹਿੰਦੀਆਂ ਹਨ। ਕੁਦਰਤ ਦੇ ਖੇੜੇ ਵਿਚ ਮਨੁੱਖ ਦਾ ਜਨਮ ਉਸ ਦੇ ਸੰਸਕਾਰਾਂ ਸਦਕਾ ਉਸ ਦੇ ਗੁਣ-ਔਗੁਣਾਂ ਦੇ ਮੁਤਾਬਿਕ ਹੁੰਦਾ ਹੈ। ਉਸ ਦੀ ਹੋਣੀ ਜਨਮਜਾਤ ਤੋਂ ਹੀ ਉਸ ਨੂੰ ਉਸ ਦੀ ਤਵਾ-ਪਰਾਤ ਦੀ ਲੋੜ ਤੋਂ ਅੱਗੇ ਪ੍ਰਾਂਤਾਂ ਦੀ ਜਿੱਤ ਦੇ ਚਸਕੇ ਨਾਲ ਉਕਸਾਉਂਦੀ ਹੈ। ਬਾਬੇ ਆਦਮ ਦੀ ਜਿਨਸ, ਇਹ ਆਦਮੀ ਮੁੱਢ ਕਦੀਮ ਤੋਂ ਹੀ ਬਸੇਰੇ ਦੀ ਤਲਾਸ਼ ਤੋਂ ਸਵੇਰੇ ਦੀ ਤਲਾਸ਼ ਤੱਕ ਦੀ ਜਮਾਂਦਰੂ ਖਾਹਿਸ਼ ਦੀ ਸਫਾਈ ਦੇਣ ਦੀ ਕੋਸ਼ਿਸ਼ ਕਰਦਾ ਰਿਹਾ ਹੈ। ਉਸ ਦੀ ਬਸੇਰੇ ਦੀ ਤਲਾਸ਼ ਦੀ ਲਾਲਸਾ ਵੱਧਦੀ ਵੱਧਦੀ ਆਪਣੇ ਹੀ ਸ਼ਰੀਕੇ ਸਫਰ ਦੇ ਉਜਾੜੇ ਦਾ ਅਕਸਰ ਕਾਰਨ ਬਣਦੀ ਰਹੀ ਹੈ। ਕੁਦਰਤ ਦਾ ਨੇਮ ਹੈ ਕਿ ਸਵੇਰੇ ਦਾ ਰਾਹ ਹਨੇਰੇ ਦੀ ਵਾਦੀ ਵਿਚੋਂ ਗੁਜ਼ਰਦਾ ਹੈ ਅਤੇ ਇਹ ਮਾਨਵ ਆਪਣੇ ਬਸੇਰੇ ਤੋਂ ਭਾਗਸ਼ਾਲੀ ਸਵੇਰੇ ਦੇ ਨਵੇਂ ਦਸਹਿੱਦਿਆਂ ਦੀ ਭਾਲ ਵਿਚ ਚਲਦਾ-ਭਟਕਦਾ, ਬੇਸ਼ੱਕ ਹਨ੍ਹੇਰੇ ਵਿਚ ਹੀ ਗੁਆਚਦਾ ਰਿਹਾ ਹੈ। ਕਦੇ-ਕਦੇ ਜਦੋਂ ਇਹ ਹਨ੍ਹੇਰਾ ਨਿਤਾਂਤ ਘਨ੍ਹੇਰਾ ਹੋਇਆ ਤਾਂ ਕੋਈ ਬ੍ਰਹਿਮੰਡੀ ਮਹਾਂਪੁਰਸ਼ਾਂ ਨੇ ਮਨੁੱਖ ਨੂੰ ਸੇਧ ਵੀ ਦਿੱਤੀ। ਪਰ ਇਖਲਾਕ ਦੇ ਪੱਖੋਂ ਤੰਗਦਸਤੀ ਹੋਣ ਕਰਕੇ, ਦੁਨੀਆਂ ਦੀਆਂ ਇਹ ਕਮਜ਼ੋਰ ਆਤਮਾਵਾਂ ਸੇਧ ਦੇ ਬਾਵਜੂਦ ਵੀ ਬਹੁਤ ਥੋੜ੍ਹਾ ਹੀ ਚੰਗੀ ਸੇਧ ਵਿਚ ਚੱਲ ਸਕੀਆਂ ਤੇ ਆਖ਼ਰ ਬੇਢੰਗੀ ਚਾਲ ਹੀ ਤੁਰੀਆਂ। ਫਿਰ ਉਨ੍ਹਾਂ ਲਬ-ਲੋਭ-ਮੋਹ, ਹੈਂਕੜ-ਹੰਕਾਰ ਤੇ ਕਾਮ-ਕਰੋਧ ਦੇ ਵੱਸ; ਦੁਨੀਆਂਦਾਰੀ ਦੇ ਨਾਂ ਤੇ ਆਪਣੇ ਅਮਾਨਵੀ ਕਾਰ-ਵਿਹਾਰ ਨੂੰ ਹੀ ਅਪਣਾਇਆ। ਦੁਨੀਆਂ ਦੇ ਜਾਬਰਾਂ ਨੇ ਆਪਣੀ ਧੌਂਸ ਦੇ ਧੌਂਸੇ ਨਾਲ ਆਪਣੇ ਚੁਗਿਰਦੇ ਦੀ ਦੁਨੀਆਂ ਨੂੰ ਆਪਣੇ ਅਮਾਨਵੀ ਜਜ਼ਬੇ-ਜਲੌਅ ਨੂੰ ਠੀਕ ਕਹਿਣ ਤੇ ਮੰਨਣ ਦਾ ਹੁਕਮ ਨਾਜ਼ਲ ਕੀਤਾ। ਜਿਸ ਨੇ ਹੁਕਮ ਨਾ ਮੰਨਿਆ, ਉਸ ਨੂੰ ਦਬਾਉਂਦੇ, ਸਤਾਉਂਦੇ ਅਤੇ ਮਿਟਾਉਂਦੇ, ਹੋਏ ਇਹ ਨਾਬਰ ਲੋਕ ਧਰਤੀ ਤੇ ਮਨੁੱਖ ਨੂੰ ਮਿਲੀ ਬੜੀ ਥੋੜ੍ਹੀ ਜਿਹੀ ਆਰਜ਼ਾ ਭੋਗ ਕੇ ਕੁਦਰਤ ਦੇ ਨੇਮ ਅਨੁਸਾਰ ਸਫਾ-ਹਸਤੀ ਤੋਂ ਬਦਨਾਮ ਹੋ ਕੇ ਤੁਰ ਗਏ। ਬਾਕੀ ਹਮਾਤੜ ਸਾਥੀ ਜੋ ਜ਼ਿੰਦਗੀ ਵਿਚ ਨਾ ਚੰਗਾ ਤੇ ਨਾ ਮਾੜਾ ਕਰ ਸਕੇ। ਉਹ ਜਿਹੇ ਧਰਤੀ ਤੇ ਆਏ, ਜਿਹੇ ਨਾਂ ਆਏ। ਉਹ ਹੋਏ-ਅਣਹੋਏ; ਬੱਸ ਸਵਾਸਾਂ ਦੀ ਮਿਲੀ ਪੂੰਜੀ ਖਾ-ਖਰਚ ਕੇ ਕਾਲ ਦੇ ਮੂੰਹ ਵਿਚ ਅਣਹੋਏ ਜਿਹੇ ਬਣ ਕੇ ਜਾ ਬਿਰਾਜੇ।



*Original with:*
Kulbir Singh Sidhu IAS Mohali
*Digitized by:*
Panjab Digital Library

ਪਰ ਕੁਦਰਤ ਦੇ ਭੇਤ ਕੁਦਰਤ ਹੀ ਜਾਣੇ। ਸੁਭਾਨੂ ਤੇਰੀ ਕੁਦਰਤ ਦੇ ਅਸੂਲ ਅਨੁਸਾਰ ਇਸ ਅਣਹੋਇਆਂ ਦੀ ਬੰਜਰ-ਮਰੂਥਲੀ ਵਿਚ ਸ਼ਹੀਦਾਂ ਦੀਆਂ ਫੁਲਵਾੜੀਆਂ; ਦੁਨੀਆਂ ਦੇ ਹਰ ਖਿੱਤੇ ਵਿਚ ਟਹਿਕੀਆਂ ਤੇ ਮਹਿਕੀਆਂ। ਇਸ ਬਦੀ ਤੇ ਨੇਕੀ ਦੀ ਜੰਗ ਵਿਚ ਚੰਗੇ ਸੰਸਕਾਰਾਂ ਵਾਲੇ ਮਨੁੱਖ ਹਮੇਸ਼ਾਂ ਹੀ ਜਬਰ ਤੇ ਸਬਰ ਦੀ ਕਸ਼ਮਕਸ਼ ਵਿਚ ਰਹੇ। ਕਾਦਰ ਦੀ ਨੇਕ-ਸੀਰਤਾਂ ਦੀ ਟਕਸਾਲ ਵਿਚ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਦੀ ਕੁਠਾਲੀ ਪੈ ਕੇ ਢਲਦੇ ਤੇ ਕਸ਼ੀਦ ਹੁੰਦੇ ਰਹੇ। ਨੇਕ ਪੁਰਸ਼ ਹਮੇਸ਼ਾਂ ਹੀ ਜਬਰ ਵਿਰੁੱਧ ਸਬਰ ਅਤੇ ਬਦੀ ਦੇ ਖਿਲਾਫ਼ ਨੇਕੀ ਦਾ ਪਰਚਮ ਬਾ-ਬੁਲੰਦ ਲਹਿਰਾਉਂਦੇ ਰਹੇ। ਨੇਕੀ ਤੇ ਬਦੀ ਦੀ ਇਸ ਜੰਗ ਤੋਂ ਦੁਨੀਆਂ ਦੇ ਹਰ ਖਿੱਤੇ ਵਿਚ ਮਨੁੱਖਤਾ ਦੇ ਇਤਿਹਾਸ ਵਿਚ ਜਿੱਥੇ ਜਾਬਰਾਂ ਤੇ ਨਾਬਰਾਂ ਦਾ ਜਨਮ ਹੋਇਆ, ਉਥੇ ਹੀ "ਚੂੰ ਕਾਰ ਅਜ਼ ਹਮਾ: ਹੀਲਤੇ ਦਰਗੁਜ਼ਸ਼ਤ/ ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ" ਦੇ ਨੇਮ ਦੀ ਮਰਿਆਦਾ ਅਨੁਸਾਰ ਸ਼ਹੀਦਾਂ ਦਾ ਜਨਮ ਹੋਇਆ। ਇਹ ਸ਼ਹੀਦ ਕਿਉਂ, ਕਿਸ ਲਈ ਤੇ ਕਿਵੇਂ ਦੇਸ਼ ਅਤੇ ਧਰਮ ਦੀ ਖਾਤਰ ਅਕਹਿ ਤੇ ਅਸਹਿ ਕਸ਼ਟ ਸਹਾਰਦੇ ਹੋਏ, ਉਬਲਦੀਆਂ ਦੇਗਾਂ ਵਿਚ ਉਬਾਲੇ ਗਏ, ਤੱਤੀਆਂ ਤਵੀਆਂ ਤੇ ਬੈਠੇ, ਸਵਾ-ਸਵਾ ਮਣ ਦੇ ਪੀਸਣੇ ਪੀਸ ਗਏ, ਬੱਚਿਆਂ ਦੇ ਟੋਟਿਆਂ ਦੇ ਹਾਰ ਗਲੇ ਵਿਚ ਪਵਾ ਗਏ; ਚਰਖੜੀਆਂ ਤੇ ਚੜ੍ਹੇ ਤੇ ਬੰਦ-ਬੰਦ ਕਟਵਾ ਕੇ ਸੀਸ ਧੜਾਂ ਤੋਂ ਜੁਦਾ ਕਰਵਾ ਗਏ। ਪਰ ਉਨ੍ਹਾਂ ਨੇ ਸਬਰ ਤੇ ਸਿਦਕ ਨਹੀਂ ਹਾਰਿਆ। ਉਹ ਮੋਹ-ਮਾਇਆ ਤਿਆਗ ਕੇ ਮੌਤ ਨੂੰ ਸ਼ਹੀਦੀ ਜਾਮ ਪੀ ਗਏ ਅਤੇ ਸ਼ਹੀਦੀ ਦੇ ਰੁਤਬੇ ਨਾਲ ਇਸ ਜਹਾਨ-ਫ਼ਾਨੀ ਤੋਂ ਰੁਖਸਤ ਹੋਏ। ਇਸ ਪ੍ਰਥਾਇ ਕਿਹਾ ਗਿਆ ਹੈ ਕਿ "ਜਿਸ ਧਜ ਸੇ ਕੋਈ ਮਕਤਲ ਮੇਂ ਗਯਾ/ ਵੋ ਸ਼ਾਨ ਸਲਾਮਤ ਰਹਤੀ ਹੈ/ਯੇ ਜਾਨ ਤੋ ਆਨੀ-ਜਾਨੀ ਹੈ/ਇਸ ਜਾਨ ਕੀ ਕੋਈ ਬਾਤ ਨਹੀਂ।" ਉਨ੍ਹਾਂ ਦੀ ਕੁਰਬਾਨੀ ਦੇ ਪਿੱਛੇ ਵਕਤੀ ਕਾਰਣ ਤਾਂ ਪਤਾ ਨਹੀਂ ਕਿੰਨੇ ਹੋਣਗੇ। ਪਰ ਇਕ ਸਪਸ਼ਟ ਕਾਰਣ ਤਾਂ ਸਮੁੱਚੀ ਮਾਨਵਤਾ ਦੇ ਸਾਹਮਣੇ ਪ੍ਰਤੱਖ ਤੌਰ ਤੇ ਨਸ਼ਰ ਹੈ ਕਿ ਉਹ ਸ਼ਹੀਦ ਮਹਾਂਪੁਰਖ ਤਪ-ਤੇਜ਼ ਅਤੇ ਤਿਆਗ ਦੀ ਮੂਰਤ ਸਨ। ਉਨ੍ਹਾਂ ਬ੍ਰਹਿਮੰਡੀ ਰੂਹਾਂ ਦੀ ਜਦੋ-ਜਹਿਦ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਦੀ ਮਰਿਆਦਾ ਕਾਇਮ ਰੱਖਣ ਲਈ ਹੀ ਸੀ। ਉਹ ਸ਼ਹੀਦ ਦੁਨੀਆਂ ਨੂੰ ਬੇਸ਼ੱਕ ਅਣਿਆਈ ਮੌਤੇ ਮਰਦੇ ਦਿਸੇ ਹੋਣਗੇ ਅਤੇ ਅਖੌਤੀ ਸਿਆਣਿਆਂ ਨੇ ਇਹ ਵੀ ਕਿਹਾ ਹੋਵੇਗਾ ਕਿ ਸ਼ਹੀਦ-ਏ-ਆਜ਼ਮ ਸ੍ਰ: ਭਗਤ ਸਿੰਘ ਵਰਗੇ ਇਸ ਧਰਤੀ ਤੇ ਜੰਮਣ ਤਾਂ ਜ਼ਰੂਰ ਪਰ ਗੁਆਂਢੀਆਂ ਦੇ ਘਰ ਜੰਮਣ ਕਿਉਂਕਿ ਉਨ੍ਹਾਂ ਦੀਆਂ ਕੁਰਬਾਨੀਆਂ ਦਾ ਖਮਿਆਜ਼ਾ ਉਨ੍ਹਾਂ ਦੇ ਪਰਿਵਾਰਾਂ ਨੂੰ ਜ਼ਮੀਨ-ਜਾਇਦਾਦਾਂ ਦੀਆਂ ਕੁਰਕੀਆਂ ਨਾਲ ਦੇਣਾ ਪੈਂਦਾ ਹੈ। ਇਹ ਬੌਧਿਕ ਦਲੀਲ ਦੇ ਪ੍ਰਥਾਇ ਹੀ ਲੌਕਿਕ ਮੁਹਾਵਰਾ ਬਣਿਆ ਹੋਵੇਗਾ ਕਿ ਹੀਰ ਤਾਂ ਜੰਮੇ ਪਰ ਗੁਆਂਢੀਆਂ ਦੇ ਘਰ ਜੰਮੇ। ਜ਼ਾਹਰ ਹੈ ਕਿ ਦੁਨੀਆਂ



*Original with:*
Kulbir Singh Sidhu IAS Mohali
*Digitized by:*
Panjab Digital Library

ਵਿਚ ਅਮਰ ਹੋਣ ਦਾ ਰਾਹ-ਰਸਤਾ, ਤਿਆਗ ਤੇ ਕੁਰਬਾਨੀਆਂ ਦੀ ਘਾਟੀ ਵਿਚੋਂ ਲੰਘਦਾ ਹੈ ਅਤੇ ਅਕਸਰ ਸਰਬੰਸ ਦਾਨ ਤੱਕ ਦੀ ਮੰਗ ਵੀ ਕਰ ਲੈਂਦਾ ਹੈ। ਬਹਿਰਹਾਲ ! ਉਸੇ ਮਤਲਬ ਪ੍ਰਸਤ ਦੁਨੀਆਂ ਨੇ ਉਨ੍ਹਾਂ ਸਿਦਕਵਾਨ ਸਿਰੜੀ ਰੂਹਾਂ ਨੂੰ ਹੀ ਆਪਣੇ ਇਤਿਹਾਸ ਵਿਚ ਸ਼ਹੀਦਾਂ ਦਾ ਨਾਮ ਅਤੇ ਸਥਾਨ ਦਿੱਤਾ। ਜਾਬਰਾਂ-ਨਾਬਰਾਂ ਦਾ ਨਾਮ ਸਫਾ ਹਸਤੀ ਤੋਂ ਮਿਟ ਹੀ ਗਿਆ। ਜੇ ਰਿਹਾ ਵੀ ਤਾਂ ਬਦਨਾਮੀ ਦੇ ਅੰਧਕਾਰ ਵਿਚ ਸੜਦਾ ਰਿਹਾ। ਇਸਦੇ ਉਲਟ ਮੌਤ ਨੂੰ ਮਖੌਲ ਕਰਨ ਵਾਲੇ ਸ਼ਹੀਦ ਵਕਤੀ ਗੁੰਮਨਾਮੀ ਦੇ ਬਾਵਜੂਦ ਵੀ ਆਪਣੀਆਂ ਲਾਸਾਨੀ ਕੁਰਬਾਨੀਆਂ ਸਦਕਾ ਸ਼ਹੀਦਾਂ ਦਾ ਤਪ-ਤਿਆਗ ਤੇ ਸਿਰੜ ਜੁਗੋ-ਜੁਗ ਪ੍ਰਤੱਖ ਸਾਬਤ ਕਰਦਾ ਰਿਹਾ ਹੈ ਕਿ ਉਹ ਰੂਹਾਂ; ਤੂੰ ਤੇ ਮੈਂ ਦੁਨਿਆਵੀ ਜੀਅ ਹੋ ਨਹੀਂ ਸਕਦੇ। ਉਹ ਤਾਂ ਬ੍ਰਹਿਮੰਡੀ ਰੂਹਾਂ, ਮਨੁੱਖੀ ਜਾਮੇ ਵਿਚ ਇਕ ਖਾਸ ਮਕਸਦ-ਮਿਸ਼ਨ ਲਈ ਆਈਆਂ ਤੇ ਆਪਣੇ ਉੱਚੇ-ਸੁੱਚੇ ਸੰਸਕਾਰਾਂ ਸਦਕਾ ਆਪਣੇ ਫਰਜ਼ ਅੰਜ਼ਾਮ ਦੇ ਕੇ ਬ੍ਰਹਿਮੰਡ ਦੇ ਉੱਚੇ ਮੰਡਲਾਂ ਤੇ ਉਸ ਤੋਂ ਵੀ ਅਗੇ ਸਚਖੰਡ ਨੂੰ ਵਾਪਸ ਪਰਤ ਗਈਆਂ ਅਤੇ ਆਪਣੇ ਤੋਂ ਅੱਗੋਂ ਆਉਣ ਵਾਲੀਆਂ ਪੀੜ੍ਹੀਆਂ ਲਈ ਆਪਣੀ ਹਸਤੀ ਅਤੇ ਆਪਣੀਆਂ ਕੁਰਬਾਨੀਆਂ ਦੀ ਨਿਸ਼ਾਨੀ ਵਜੋਂ ਕਿਸੇ ਕਵੀ ਦੇ ਦਿਲੀ ਵਲਵਲਿਆਂ ਰਾਹੀਂ ਇਹ ਕਹਿ ਗਈਆਂ:

"ਸ਼ਹੀਦੋਂ ਕੀ ਚਿਤਾਉਂ ਪਰ ਲਗੇਂਗੇ ਹਰ ਬਰਸ ਮੇਲੇ,
ਵਤਨ ਪੇ ਮਿਟਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ।"

ਇਸ ਤਰ੍ਹਾਂ ਉਹ ਸ਼ਹੀਦ ਆਪਣੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਆਪਣੇ ਸਿਦਕ-ਸਿਰੜ ਤੇ ਸਬਰ ਸਦਕਾ ਕੌਮੀ ਆਣ ਤੇ ਅਣਖ ਨਾਲ ਜਿਊਣ ਦੀ ਅਮੀਰ ਵਰਾਸਤ ਦੇ ਗਏ। ਜਿਨ੍ਹਾਂ ਕੌਮਾਂ ਨੇ ਉਸ ਵਿਰਾਸਤ ਨੂੰ ਸੰਭਾਲ ਲਿਆ; ਉਹ ਕਾਇਮ ਰਹੀਆਂ ਅਤੇ ਭਵਿੱਖ ਵਿਚ ਹੀ ਰਹਿਣਗੀਆਂ। ਜਿਨ੍ਹਾਂ ਨੇ ਇਸ ਸੁਨਿਹਰੀ ਵਿਰਾਸਤ ਨੂੰ ਅਣਗੌਲਿਆ ਕੀਤਾ ਜਾਂ ਵਿਸਾਰ ਦਿੱਤਾ; ਨਾਂ ਤਾਂ ਉਹ ਬਾਕੀ ਬਚੀਆਂ ਤੇ ਨਾ ਹੀ ਬਚ ਸਕਦੀਆਂ ਹਨ। ਜੋ ਕੌਮਾਂ ਨੇਕੀ ਤੇ ਇਖਲਾਕ ਦਾ ਰਾਹ ਹੀ ਨਹੀਂ ਜਾਣਗੀਆਂ ਅਤੇ ਨੇਕ ਕਦਰਾਂ ਕੀਮਤਾਂ ਦੀਆਂ ਅਲੰਬਰਦਾਰ ਨਹੀਂ ਰਹਿੰਦੀਆਂ, ਉਨ੍ਹਾਂ ਕੌਮਾਂ ਤੇ ਬਦੀ ਅਤੇ ਬਦਜ਼ਨਾਂ ਨੇ ਤਾਂ ਗਲਬਾ ਪਾਉਣਾ ਹੀ ਹੈ। ਸੋ ਇਸ ਸੰਭਾਵਿਤ ਹੋਣੀ ਦੀ ਮਾਰ ਤੋਂ ਬਚਣ ਲਈ ਕਿਸੇ ਵੀ ਕੌਮ ਨੂੰ ਜ਼ਿੰਦਗੀ ਦੇ ਨੇਕ ਰਾਹਾਂ ਦਾ ਪਾਂਧੀ ਬਣਨ ਦਾ ਸੰਕਲਪ ਲੈਣਾ ਜ਼ਰੂਰੀ ਹੈ। ਇਸ ਲਈ ਆਪਣੇ ਸ਼ਹੀਦਾਂ ਤੇ ਉਨ੍ਹਾਂ ਦੇ ਕਾਰਨਾਮਿਆਂ ਦੀ ਨਿਸ਼ਾਨਦੇਹੀ ਕਰਦੇ ਹੋਏ ਆਪਣੀ ਮਰਿਆਦਾ ਭਰਪੂਰ ਅਮੀਰ ਵਿਰਾਸਤ ਦਾ ਹੱਦ ਬੰਨਾ ਫਿਰ ਤੋਂ ਜਾਨਣਾ ਲਾਜ਼ਮੀ ਹੈ। ਕਿਉਂਕਿ ਚਲਦੇ ਚਲਦੇ ਅਜੋਕਾ ਸਮਾਜ ਕ੍ਰਿਤਗਤਾ ਦੇ ਰਾਹ ਤੋਂ ਭਟਕ ਕੇ ਕ੍ਰਿਤਘਣਤਾ ਦੇ ਕੁਰਾਹੇ ਪੈ ਗਿਆ



Original with:
Kulbir Singh Sidhu IAS Mohali
Digitized by:
Panjab Digital Library

ਹੈ। ਅਹਿਸਾਨਮੰਦੀ ਤੋਂ ਅਹਿਸਾਨਫਰਾਮੋਸ਼ੀ ਤੱਕ ਦੀ ਗਿਰਾਵਟ ਦੇ ਤਹਿਤ ਸਾਨੂੰ ਨਾਂ ਤਾਂ ਵੱਡਿਆਂ ਦੀ ਪਛਾਣ ਰਹੀ ਹੈ, ਨਾ ਚੰਗੀਆਂ ਕਦਰਾਂ ਦੀ ਤਮੀਜ਼ ਰਹਿ ਗਈ ਹੈ। ਅਸੀਂ ਆਪਣੀ ਕਮਜ਼ੋਰੀਆਂ ਤੇ ਛੋਟੇਪਣ ਨੂੰ ਲੁਕਾਉਣ ਲਈ ਵਡਿਕਿਆਂ ਤੇ ਉਨ੍ਹਾਂ ਦੀ ਵਡਿਆਈ ਨੂੰ ਬੇਲੋੜੀ ਜਿਹੀ ਮਰਿਆਦਾ ਕਹਿਕੇ ਨੇਕੀ ਤੇ ਨੇਕ ਰਾਹਾਂ ਨੂੰ ਤਿਲਾਂਜਲੀ ਦੇਣਾ ਆਪਣਾ ਮੰਤਵ ਜਿਹਾ ਬਣਾ ਲਿਆ ਹੈ। ਪਰ ਮੱਛੀ ਦੇ ਪੱਛਰ ਚੱਟ ਕੇ ਮੁੜਨ ਵਾਂਗ ਹੁਣ ਸਾਨੂੰ ਵੀ ਰਸਾਤਲ ਵੱਲ ਵਧ ਰਹੇ ਸਮਾਜ ਦਾ ਮੁਹਾਣ ਮੋੜਨਾ ਪੈਣਾ ਹੈ। ਇਸ ਪ੍ਰਥਾਇ ਸਾਨੂੰ ਆਪਣੇ ਆਪ ਨੂੰ ਸ਼ਹੀਦਾਂ ਲਈ ਸਮਰਪਿਤ ਕਰਦੇ ਹੋਏ, ਮਾਨਵਤਾ ਤੇ ਉਨ੍ਹਾਂ ਸ਼ਹੀਦਾਂ ਦੀ ਫੁਲਵਾੜੀ ਦੀ ਟਹਿਕ-ਮਹਿਕ ਨੂੰ ਆਪਦੇ ਮਲ-ਆਚਰਣ ਵਿਚ ਵਸਾਉਣਾ ਪੈਣਾ ਹੈ। ਇਹ ਜਿੱਥੇ ਸਾਡੀ ਸ਼ਹੀਦਾਂ ਪ੍ਰਤੀ ਉਨ੍ਹਾਂ ਸ਼ਹੀਦਾਂ ਨੂੰ ਮੰਨਜ਼ੂਰ-ਸੁਦਾ ਸ਼ਰਧਾਂਜਲੀ ਹੋਵੇਗੀ। ਉਥੇ ਇਹ ਸਾਡੀਆਂ ਅਜੋਕੀਆਂ ਨਿਭ ਰਹੀਆਂ ਦੋ-ਤਿੰਨ ਪੀੜ੍ਹੀਆਂ ਵਲੋਂ ਇਤਿਹਾਸਕ ਨਿਰੰਤਰਤਾ ਨੂੰ ਚੰਗੀ ਸੇਧ ਦੇਣ ਹਿੱਤ, ਇਹ ਲੋੜੀਂਦੇ ਉਪਰਾਲੇ ਵਜੋਂ ਸਾਨੂੰ ਪ੍ਰਾਪਤ ਛੋਟੀ ਜਿਹੀ ਆਰਜ਼ਾ ਵਿਚ ਸਾਡਾ ਆਉਣ ਵਾਲੀਆਂ ਪੀੜ੍ਹੀਆਂ ਲਈ ਵੱਡਮੁੱਲਾ ਯੋਗਦਾਨ ਹੋਵੇਗਾ। ਇਸ ਲਈ ਹਰ ਸਾਲ ਦੇ ਸ਼ੁਭ ਆਰੰਭ ਤੋਂ ਪਹਿਲਾਂ 7 ਦਸੰਬਰ ਨੂੰ ਦੇਸ਼ ਭਰ ਵਿਚ ਮਨਾਏ ਜਾਂਦੇ, ਸ਼ਹੀਦਾਂ ਨੂੰ ਸਮਰਪਿਤ ਫਲੈਗ-ਡੇ ਦੇ ਮੌਕੇ ਤੇ ਸੂਰਬੀਰ ਸੈਨਿਕਾਂ ਦੀ ਸੇਵਾ-ਘਾਲਣਾ ਅਤੇ ਕੁਰਬਾਨੀਆਂ ਦਾ ਕੌਮ ਵਲੋਂ ਰਿਣ ਚੁਕਾਉਣ ਲਈ; ਅਸੀਂ ਕੌਮੀ ਫਰਜ਼ ਮਾਤਰ ਲੋਕ ਲਹਿਰ ਵਰਗੇ ਉਪਰਾਲੇ ਵਜੋਂ ਆਪਣੇ ਨਗਰਾਂ ਦੇ ਤੇ ਕਸਬਿਆਂ ਦੇ ਸ਼ਹੀਦਾਂ ਦੀ ਜਾਣਕਾਰੀ ਆਪਸ ਵਿਚ ਸਾਂਝੀ ਕਰੀਏ। ਉਨ੍ਹਾਂ ਦੇ ਕਾਰਨਾਮਿਆਂ ਨੂੰ ਖਿਰਾਜੇ-ਅਕੀਦਤ ਪੇਸ਼ ਕਰਨ ਲਈ ਤੇ ਉਨ੍ਹਾਂ ਦੀ ਯਾਦ ਨੂੰ ਸਜੀਵ ਕਰਨ ਲਈ ਸ਼ਹੀਦਾਂ ਤੇ ਸੈਨਿਕਾਂ ਦੇ ਲਈ ਸ਼ੁਕਰਾਨੇ ਵਜੋਂ ਆਪਣੇ ਘਰਾਂ ਤੇ ਨਗਰਾਂ ਨੂੰ ਚਿਰਾਗਾਂ ਕਰੀਏ। ਇਸ ਦਿਨ ਸ਼ਹੀਦਾਂ ਨੂੰ ਪ੍ਰਣਾਮ ਵਜੋਂ ਉਨ੍ਹਾਂ ਦੇ ਸ਼ਹੀਦੀ ਜਾਮ ਦਾ ਸਰੂਰ ਸ਼ਹੀਦਾਂ ਦੇ ਨਾਮ ਕਰੀਏ। ਸ਼ਹੀਦਾਂ ਦੇ ਦਰਸਾਏ ਨੇਕ ਰਾਹ ਤੇ ਚਲਦੇ ਹੋਏ; ਉਨ੍ਹਾਂ ਦੇ ਸੁਫਨਿਆਂ ਦੇ ਸਮਾਜ ਦੀ ਤਾਮੀਰ ਤੇ ਸਮਾਜ ਸੇਵਾ ਹਿਤ ਆਪਣੇ ਆਪ ਨੂੰ ਅਰਪਿਤ ਕਰੀਏ।

ਸ਼ਾਲਾ ! ਕੌਮ ਦੇ ਵਕਾਰ ਦਾ ਰੱਬ ਨਿਗਾਹਬਾਨ ਹੋਵੇ। ਸਾਡੀ ਆਪਣੀ ਆਚਰਣ ਤੇ ਅਮਲ ਭਰਪੂਰ ਇਹ ਅਰਦਾਸ ਹੋਵੇ :-

*ਐ ਮਾਲਿਕ ਤੇਰੇ ਬੰਦੇ ਹਮ ਐਸੇਂ ਹੋ ਹਮਾਰੇ ਕਰਮ*
*ਨੇਕੀ ਪਰ ਹਮ ਚਲੇ ਬਦੀ ਸੇ ਹਮ ਟਲੇ ਤਾਂ ਕਿ ਹੰਸਤੇ ਹੁਏ ਨਿਕਲੇ ਦਮ।*

ਇਸ ਤਰ੍ਹਾਂ ਦੀ ਜੀਵਨ ਜਾਂਚ ਦੇ ਅਸੀਂ ਜਗਿਆਸੂ ਹੋਈ। ਸਾਡੀ ਮਨਸ਼ਾ ਇਹ ਨਾ ਹੋਵੇ ਕਿ ਸਾਡਾ ਦੁਨੀਆਂ ਤੇ ਬਸੇਰਾ ਉਥੇ ਹੋਵੇ ਜਿਥੇ ਸੂਰਜ ਨਾ ਛਿਪਦਾ ਹੋਵੇ। ਸਗੋਂ



*Original with:*
Kulbir Singh Sidhu IAS Mohali
*Digitized by:*
Panjab Digital Library

ਅਕਾਲ ਪੁਰਖ ਦੇ ਦਰ 'ਤੇ ਸਾਡੀ ਜੋਦੜੀ ਇਹ ਹੋਵੇ ਕਿ ਜਿਥੇ ਸਾਡਾ ਬਸੇਰਾ ਹੋਵੇ, ਉਥੇ ਸਵੇਰਾ ਹੋਵੇ। ਇਸ ਸਮਾਜਿਕ ਉਜਾਲੇ ਵਿਚ ਕਿਸੇ ਨਿਮਾਣੇ-ਨਿਤਾਣੇ ਦੀ ਮੁਸਕਰਾਹਟ ਦਾ ਅਸੀਂ ਸਬੱਬ ਬਣੀਏ ਤੇ ਆਪਣੇ ਹਮਸਫਰ ਸਮਾਜ ਦੀਆਂ ਖ਼ੁਸ਼ੀਆਂ ਤੇ ਖੇੜਿਆਂ ਤੋਂ ਆਪਣੇ ਆਪ ਨੂੰ ਨਿਸਾਰ ਕਰਦੇ ਹੋਏ; ਪੂਰਨ ਆਤਮ ਵਿਸ਼ਵਾਸ ਤੇ ਫ਼ਖਰ ਨਾਲ ਕਹਿ ਸਕੀਏ ਕਿ ਜੀਣਾ ਤਾਂ ਪੁਰ ਸੁਆਰਥ ਦਾ ਜੀਊਣਾ ਹੁੰਦਾ ਹੈ ਅਤੇ ਸਾਡੀ ਸਮੁੱਚੀ ਕੌਮ ਨੇ ਜ਼ਿੰਦਗੀਨਾਮੇ ਤੋਂ ਬੰਦਗੀਨਾਮੇ ਤੱਕ ਦਾ ਇਖਲਾਕੀ ਸਫ਼ਰ ਤਹਿ ਕਰ ਲਿਆ ਹੈ। ਇਸ ਤਰ੍ਹਾਂ ਮਨੁੱਖ ਜਨਮ ਦੀਆਂ ਮਿਥੀਆਂ ਨੇਕ ਰਹਾਂ ਤੇ ਹੱਦਾਂ ਦੇ ਅੰਦਰੂਨ ਚੱਲਦੇ ਹੋਏ, ਅਸੀਂ ਆਦਮ ਦੀ ਜਿਨਸ, ਜ਼ਿੰਦਗੀਨਾਮੇ ਤੋਂ ਅੱਗੇ ਰੱਬੀ ਡਗਰ 'ਤੇ ਵਧਦੇ ਹੋਏ; ਆਦਮੀ ਤੋਂ ਇਲਾਹੀ ਬੰਦਗੀਨਾਮੇ ਦੇ ਧਾਰਨੀ ਬੰਦੇ ਬਣ ਸਕੀਏ।

ਗੁਰੂ ਸਵਾਰੇ ਰਾਜਸੀ ਸ਼ਾਸਕਾਂ ਤੇ ਪ੍ਰਸਾਸ਼ਕਾਂ 'ਤੇ ਵੀ ਇੱਕ ਰੱਬੀ ਫ਼ਰਜ਼ ਆਇਦ ਹੁੰਦਾ ਹੈ। ਕਿਉਂਕਿ ਉਨ੍ਹਾਂ 'ਤੇ ਇਲਾਹੀ ਕ੍ਰਿਪਾ ਹੁੰਦੀ ਹੈ ਕਿ ਉਨ੍ਹਾਂ ਨੂੰ ਮੋਹਲਤ ਤੇ ਸਮਰੱਥਾ ਮਿਲੀ ਹੁੰਦੀ ਹੈ ਤੇ ਉਹ ਕੁਝ ਚੰਗਾ ਕਰਨ ਦੇ ਯੋਗ ਹੁੰਦੇ ਹਨ। ਇਸ ਲਈ ਇਹ ਕੁਝ ਚੰਗਾ ਕਰ ਗੁਜ਼ਰਨ ਅਤੇ ਸਮਾਜ ਸੇਵਾ ਦੀ ਮਰਿਆਦਾ ਨਿਭਾਉਂਦੇ ਹੋਏ, ਉਹ ਨੇਕ ਮਰਹੱਲੇ ਸਿਰਜਣ ਦੀਆਂ ਚੰਗੀਆਂ ਪ੍ਰਿਤਾਂ ਪਾਉਣ। ਇਸ ਵਾਸਤੇ ਹੋਰ ਸਭ ਤੋਂ ਪਹਿਲਾਂ ਰਾਜਸੀ ਨੇਤਾ ਅਤੇ ਪ੍ਰਸਾਸ਼ਕੀ ਪ੍ਰਬੰਧਕ ਸ਼ਹੀਦਾਂ ਨੂੰ ਪਹਿਲੇ ਸਲਾਮ ਵਜੋਂ ਸਵਤੰਤਰਤਾ ਸੈਨਾਨੀਆਂ ਅਤੇ ਦੇਸ਼ ਦੇ ਪਹਿਰੀ ਸੈਨਿਕਾਂ ਨੂੰ ਦਿਲੀ ਸ਼ਰਧਾ ਅਤੇ ਸਨਮਾਨ ਸਹਿਤ ਨੱਤ-ਮਸਤਕ ਹੋਣ। ਅਸੀਂ ਅਹਿਦ ਕਰੀਏ ਕਿ ਹਰ ਸੂਰਤ ਸ਼ਹੀਦਾਂ, ਸਵਤੰਤਰਤਾ ਸੰਗਰਾਮੀਆਂ ਤੇ ਸੈਨਿਕਾਂ ਦੀ ਖ਼ੂਨ ਪਸੀਨੇ ਨਾਲ ਕਮਾਈ ਹੋਈ ਕੌਮੀ ਅਣਖ ਤੇ ਅਜ਼ਾਦੀ ਨੂੰ ਅਸੀਂ ਬਰਕਰਾਰ ਰੱਖਾਂਗੇ। ਇਸ ਤੋਂ ਵੱਧ ਉਨ੍ਹਾਂ ਕੌਮੀ ਜਾਗਰਤੀ ਨਾਲ ਸਰਸ਼ਾਰ ਸ਼ਹੀਦ ਪ੍ਰਵਾਨਿਆਂ ਨੂੰ ਹੋਰ ਕੋਈ ਸਕੂਨ ਤੇ ਸ਼ਾਂਤੀ ਦੀ ਨਾਂ ਲੋੜ ਹੈ ਤੇ ਨਾਂ ਹੀ ਅਸੀਂ ਇਸ ਤੋਂ ਵੱਧ ਤੇ ਵਧੀਆ ਕੋਈ ਹੋਰ ਸ਼ਰਧਾਂਜਲੀ, ਉਨ੍ਹਾਂ ਨੂੰ ਦੇ ਸਕਦੇ ਹਾਂ। ਇਨ੍ਹਾਂ ਸੈਨਿਕਾਂ-ਸੈਨਾਨੀਆਂ ਨੂੰ ਰੁਤਬੇਦਾਰਾਂ ਅਤੇ ਅਹੁਦੇਦਾਰਾਂ ਦੀਆਂ ਚੌਖਟਾਂ ਤੇ ਗ਼ੈਰ-ਜ਼ਰੂਰੀ ਮੁਥਾਜੀ ਦੀ ਮੁਸ਼ਕਤ ਵਿਚੋਂ ਕੱਢਣ ਲਈ ਅਸੀਂ ਸਮਾਜ ਸੇਵਾ ਦੀ ਮਿਲੀ ਮੋਹਲਤ ਤੇ ਸਮਰੱਥਾ ਦੇ ਮਾਲਕ ਹੁਕਮਰਾਨ; ਸੇਵਾਦਾਰਾਂ ਦਾ ਰੂਪ ਹੋ ਕੇ ਸੂਰਬੀਰਾਂ ਦੀ ਸੇਵਾ ਘਾਲਣਾ ਦੀ ਮਾਨਤਾ ਵਜੋਂ ਉਨ੍ਹਾਂ ਦੀ ਖੈਰ ਮਿਹਰ ਦਾ ਧਿਆਨ ਰਖੀਏ। ਤਨੋਂ-ਮਨੋਂ ਅਸੀਂ ਇਹ ਤਸਲੀਕ ਕਰੀਏ ਕਿ ਸਾਡੀ ਜੋ ਕਾਇਨਾਤ ਵਿਚ ਮੌਜੂਦਾ ਹੋਂਦ ਹੈ ਅਤੇ ਦੁਨੀਆਂ ਵਿਚ ਜੋ ਅੱਜ ਸਾਡਾ ਅਸਤਿਤਵ ਹੈ; ਇਹ ਇਨ੍ਹਾਂ ਸੈਨਾਨੀਆਂ ਦੇ ਤਪ-ਤਿਆਗ ਤੇ ਲਾਸਾਨੀ ਕੁਰਬਾਨੀਆਂ ਦੀ ਬਦੌਲਤ ਹੀ ਹੈ। ਅੱਜ ਜੇ ਅਸੀਂ ਆਜ਼ਾਦੀ ਦੀ ਫਿਜ਼ਾ ਵਿਚ ਆਪਣੇ ਮੁਲਕ ਦੇ ਖ਼ੁਦਮੁਖਤਾਰ ਮਾਲਕ ਹੋਣ ਦਾ



*Original with:*
Kulbir Singh Sidhu IAS Mohali
*Digitized by:*
Panjab Digital Library

ਮਾਣ ਕਰਦੇ ਹਾਂ ਤਾਂ ਇਹ ਉਨ੍ਹਾਂ ਮਰਜੀਵੜਿਆਂ ਦਾ ਸਾਡੇ 'ਤੇ ਅਹਿਸਾਨ ਸਦਕਾ ਹੀ ਹੈ ਅਤੇ ਇਹ ਅਹਿਸਾਨ ਸਾਡੇ 'ਤੇ ਸ਼ਹੀਦਾਂ ਦਾ ਇੱਕ ਕੌਮੀ ਕਰਜ਼ ਹੈ। ਉਨ੍ਹਾਂ ਦੇ ਕੌਮ 'ਤੇ ਕਰਜ਼ ਦੀ ਅਦਾਇਗੀ ਹਿੱਤ, ਅਸੀਂ ਫਰਜ਼ ਮਾਤਰ ਉਨ੍ਹਾਂ ਦੀ ਤਿਲ-ਫੁੱਲ ਸੇਵਾ ਕਰਨ ਦਾ ਉਪਰਾਲਾ ਕਰੀਏ ਕਿਉਂਕਿ ਉਨ੍ਹਾਂ ਨੇ ਆਪਣਾ ਵਰਤਮਾਨ ਸਾਡੇ ਚੰਗੇ ਭਵਿੱਖ ਲਈ ਕੁਰਬਾਨ ਕੀਤਾ ਹੈ। ਉਨ੍ਹਾਂ ਦੇ ਕਾਰਨਾਮਿਆਂ ਨੂੰ ਅਸੀਂ ਤਾ-ਜ਼ਿੰਦਗੀ ਮਨ ਵਿਚ ਵਸਾ ਕੇ, ਉਨ੍ਹਾਂ ਦੇ ਆਪਣੇ ਦੇਸ਼ ਤੇ ਸਮਾਜ ਲਈ ਚਿਤਵੇ ਸੁਹਣੇ ਤੇ ਸੁਨਹਿਰੇ ਭਵਿੱਖ ਦੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਯਤਨਸ਼ੀਲ ਹੋਈਏ। ਅੱਜ ਦੇ ਦੌਰ ਵਿਚ ਝੁਲ ਰਹੇ ਅਕ੍ਰਿਤਘਣਤਾ ਤੇ ਬੇਸਮਝੀ ਦੇ ਹਨੇਰ ਦੀ ਥਾਂ ਫਿਰ ਉਨ੍ਹਾਂ ਪ੍ਰਤੀ ਕ੍ਰਿਤਗਤਾ ਤੇ ਉਨ੍ਹਾਂ ਦੇ ਤੱਪ-ਤਿਆਗ ਤੋਂ ਕਿਰਤਾਰਥ ਹੋਣ ਦੇ ਨੇਕ-ਪਾਕ ਜਜ਼ਬਿਆਂ ਦੇ ਆਲਮ ਨੂੰ ਬਹਾਲ ਕਰੀਏ। ਅੱਜ ਤਾਂ ਸਿਤਮ ਇਹ ਹੈ ਕਿ ਨਾਂ ਅਹਿਲੀਅਤ ਤੇ ਬੇਸਮਝੀ ਦੇ ਨਸ਼ੇ ਵਿਚ ਅਸੀਂ ਇੰਨੇ ਗਲਤਾਨ ਹੋ ਗਈ ਹਾਂ ਕਿ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਨੂੰ ਅਸੀਂ ਅੱਖੋਂ ਪਰੋਖੇ ਕਰ ਦਿੱਤਾ ਹੈ ਤੇ ਖਾਮ-ਖਿਆਲੀ ਵਿਚ ਅਸੀਂ ਸਮਝ ਰਹੇ ਹਾਂ ਕਿ ਅਸੀਂ ਅੱਜ ਜੋ ਖੱਬੀਖਾਨ ਹਾਂ; ਇਹ ਸਭ ਕੁਝ ਆਪਣੀ ਕਾਬਲੀਅਤ ਤੇ ਕਿਸਮਤ ਸਦਕਾ ਹੀ ਹਾਂ। ਇਸ ਤਰ੍ਹਾਂ ਨਿਜੀ ਪੱਧਰ ਤੋਂ ਲੈ ਕੇ ਕੌਮੀ ਪੱਧਰ ਤੱਕ ਕ੍ਰਿਤਗਤਾ ਤੋਂ ਕ੍ਰਿਤਘਣਤਾ ਤੱਕ ਦਾ ਸਫਰ ਤਕਰੀਬਨ ਤਕਰੀਬਨ ਅਸੀਂ ਤਹਿ ਕਰੀਂ ਬੈਠੇ ਹਾਂ। ਇਸ ਆਤਮਘਾਤੀ ਪ੍ਰਵਿਰਤੀ ਤੇ ਇਸ ਤੋਂ ਪੈਦਾ ਹੋਣ ਵਾਲੇ ਵਿਨਾਸ਼ਕਾਰੀ ਦਾਵਾਨਲ ਦੇ ਪ੍ਰਚੰਡ ਪ੍ਰਕੋਪ ਤੋਂ ਬਚਣ ਲਈ ਫਿਰ ਗੁਰੂਆਂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਤੋਂ ਹੀ ਤੱਪ-ਤਿਆਗ ਤੇ ਦੇਸ਼-ਧਰਮ ਦੇ ਲਈ ਪਿਆਰ ਦਾ ਸਬਕ ਸਿੱਖਣਾ ਹੋਵੇਗਾ। ਇਸ ਲਈ ਸ਼ੁਰੂਆਤ ਮਾਤਰ ਉਪਰਾਲੇ ਵਜੋਂ ਸਮਾਜ ਦੇ ਜਾਗਰੂਕ ਇਤਿਹਾਸਕਾਰਾਂ, ਸਾਹਿਤਕਾਰਾਂ ਤੇ ਦਾਨੇ ਪੁਰਖਿਆਂ ਤੋਂ ਜੋ ਸ਼ਹੀਦਾਂ ਬਾਰੇ ਜਾਣਕਾਰੀ ਪ੍ਰਾਪਤ ਕਰ ਸਕੀਏ, ਉਸ ਲਈ ਰਿਣੀ ਹੁੰਦੇ ਹੋਏ, ਉਹ ਜਾਣਕਾਰੀ ਆਪਣੀ ਉਮਰ ਦੇ ਹਾਸਿਲ ਵਜੋਂ ਉਨ੍ਹਾਂ ਸ਼ਹੀਦਾਂ ਦੇ ਪ੍ਰਤੀ ਕ੍ਰਿਤਗਤਾ ਤੇ ਸ਼ਰਧਾ-ਸਤਿਕਾਰ ਹਿੱਤ; ਆਪਸ ਵਿੱਚ ਸਾਂਝੀ ਕਰੀਏ। ਅਸੀਂ ਨਿੱਜ-ਸੁਆਰਥ ਤੋਂ ਉਪਰ ਉਠਕੇ ਦੇਸ਼-ਧਰਮ ਦੀ ਸ਼ਾਨ ਤੇ ਰਾਖੀ ਲਈ, ਸ਼ਹੀਦਾਂ ਵਲੋਂ ਦਰਸਾਏ ਬੇਮਿਸਾਲ ਅਸੂਲਾਂ ਅਤੇ ਉਨ੍ਹਾਂ ਵਲੋਂ ਪਾਏ ਨੈਤਿਕ ਪੂਰਨਿਆਂ ਨੂੰ ਕੌਮੀ ਆਚਰਣ ਵਜੋਂ ਆਪਣੀ ਜੀਵਨ ਸ਼ੈਲੀ ਵਿਚ ਸ਼ਾਮਿਲ ਕਰੀਏ। ਜਿੱਥੇ ਇਹ ਯਤਨ ਉਨ੍ਹਾਂ ਨੇਕ ਸੀਰਤ ਸ਼ਹੀਦਾਂ ਨੂੰ ਉਜਾਗਰ ਕਰਨ ਵਾਲੇ ਜਾਗਰੂਕ ਕਦਰਦਾਨ ਖੋਜੀਆਂ ਦੀ ਮਿਹਨਤ-ਲਗਨ ਅਤੇ ਉਨ੍ਹਾਂ ਸ਼ਹੀਦਾਂ-ਮੁਰੀਦਾਂ ਪ੍ਰਤੀ ਸ਼ਰਧਾ-ਸਤਿਕਾਰ ਨੂੰ ਦਿਲੀ ਸਲਾਮ ਹੋਵੇਗਾ। ਉਥੇ ਇਹ ਉਪਰਾਲਾ ਮਾਨਵਤਾ ਦੇ ਸ਼ਹੀਦਾਂ-ਮੁਰੀਦਾਂ ਨੂੰ ਮਨੁੱਖਤਾ ਦੀਆਂ ਅਜੋਕੀਆਂ ਪੀੜ੍ਹੀਆਂ ਵਲੋਂ ਨੱਤ-ਮਸਤਕ ਨਮਸਕਾਰ ਵਜੋਂ ਸੱਚੀ-ਸੁੱਚੀ ਸ਼ਰਧਾਂਜਲੀ ਹੋਵੇਗਾ।



*Original with:*
Kulbir Singh Sidhu IAS Mohali
*Digitized by:*
Panjab Digital Library

ਇਸ ਸੰਦਰਬ ਵਿਚ ਸਾਨੂੰ ਸ਼ਹੀਦਾਂ ਦੇ ਬਚਨ ਸਾਡੇ ਹਮੇਸ਼ਾਂ ਦਿਲਾਂ-ਦਿਮਾਗਾਂ 'ਤੇ ਉਕਰੇ ਰਹਿਣੇ ਚਾਹੀਦੇ ਹਨ ਕਿ ਸਾਡੇ ਕੌਮੀ ਸ਼ਹੀਦ ਸ਼ਹੀਦੇ-ਆਜ਼ਮ ਸ੍ਰ. ਭਗਤ ਸਿੰਘ ਵਰਗੇ ਸਾਨੂੰ ਕਿਸੇ ਸ਼ਾਇਰ ਦੇ ਸ਼ਬਦਾਂ ਵਿਚ ਸਾਨੂੰ ਆਪਣੀਆਂ ਅਖੀਰਲੀਆਂ ਸੈਂਟਰਲ ਜੇਲ੍ਹ ਲਾਹੌਰ ਤੋਂ ਲਿਖੀਆਂ ਚਿੱਠੀਆਂ ਰਾਹੀਂ ਇਉਂ ਕਹਿ ਗਏ :

ਉਸੇ ਫ਼ਿਕਰ ਹੈ ਹਰਦਮ ਨਯਾ ਤਰਜ਼ੇ ਜਫਾਂ ਕਿਆ ਹੈ,
ਹਮੇਂ ਯਹ ਸ਼ੌਕ ਹੈ ਦੇਖੋ ਸਿਤਮ ਕੀ ਇੰਤਹਾ ਕਯਾ ਹੈ।

-0-

ਦਹਰ ਸੇ ਕਿਉਂ ਖ਼ਫ਼ਾ ਰਹੇਂ, ਚਰਖ ਕਾ ਕਿਉਂ ਗਿਲਾ ਕਰੇਂ।
ਸਾਰਾ ਜਹਾਂ ਅਦੂ ਸਹੀ, ਆਓ ਮੁਕਾਬਲਾ ਕਰੇਂ।

-0-

ਕੋਈ ਦਮ ਕਾ ਮਹਿਮਾਂ ਹੂੰ, ਐ ਅਹਲੇ ਮਹਿਫਲ
ਚਰਾਗ਼ੇ ਸਹਰ ਹੂੰ, ਬੁਝਾ ਚਾਹਤਾ ਹੂੰ।

-0-

ਮੇਰੀ ਹਵਾ ਮੇਂ ਰਹੇਗੀ ਖਿਆਲ ਕੀ ਬਿਜਲੀ,
ਯਹ ਮੁਸ਼ਤੇ-ਏ-ਖਾਕ ਹੈ ਫਾਨੀ, ਰਹੇ ਨਾ ਰਹੇ।

-0-

ਖ਼ੁਸ਼ ਰਹੋ ਅਹਲੇ ਵਤਨ, ਹਮ ਤੋ ਸਫਰ ਕਰਤੇ ਹੈਂ।

-0-

ਸ਼ਾਲਾ! ਕੌਮ ਦੇ ਵਕਾਰ ਤੇ ਇਜ਼ਤ-ਓ-ਇਕਬਾਲ ਦਾ ਰੱਬ ਨਿਗਾਹਬਾਨ ਹੋਵੇ।





*Original with:*
Kulbir Singh Sidhu IAS Mohali
*Digitized by:*
Panjab Digital Library

# ਮਨੁੱਖਤਾ ਦੀ ਹੋਣੀ ਦੀ ਖੇਡ
# ਸ਼ਾਇਦ ਕੋਈ ਤਾਂ ਕੁਝ ਦੱਸ ਸਕੇ

ਸਾਡੇ ਸੋਹਣੇ ਪੰਜਾਬ ਦੇ ਪੰਜ ਪਾਣੀਆਂ ਦੀ ਸਰਜ਼ਮੀਨ ਅਤੇ ਸਾਡੇ ਸਾਂਝੇ ਭਾਈਚਾਰੇ ਤੇ ਸਭਿਆਚਾਰ ਨੂੰ ਬੇਸ਼ਕ 1947 ਦੀ ਅਣਸੁਖਾਵੀਂ ਵੰਡ ਨੇ ਢਾਈ-ਢਾਈ ਦਰਿਆਵਾਂ ਦੇ ਅਨੁਪਾਤ ਵਿਚ ਵੰਡ ਦਿਤਾ। ਇਸ ਦੋ ਘਰਾਂ ਦੀ ਦਰਮਿਆਨੀ ਲਕੀਰ ਨੇ ਪੰਜਾਬੀ ਘਰਾਂ ਤੇ ਪਰਿਵਾਰਾਂ ਨੂੰ ਵੀ ਵੰਡ ਦਿਤਾ। ਪਰ ਫਿਰ ਵੀ ਇਹ ਪੰਜਾਬ ਦੇ ਨਾਮ ਨੂੰ ਨਹੀਂ ਵੰਡ ਸਕੀ? ਅਸੀਂ ਦੋਨੋਂ ਪਾਸੇ ਢਾਈ-ਢਾਈ ਦਰਿਆਵਾਂ ਦੀ ਧਰਤੀ ਨੂੰ ਅੱਜ ਵੀ ਪੰਜ ਦਰਿਆਵਾਂ ਦੀ ਧਰਤੀ 'ਪੰਜਾਬ' ਦੇ ਨਾਮ ਨਾਲ ਹੀ ਸਤਿਕਾਰਦੇ ਹਾਂ। ਇਹ ਵੀ ਸੱਚ ਹੈ ਕਿ ਪੰਜ ਦਰਿਆਵਾਂ ਦੀ ਸਾਡੀ ਸਾਂਝੀ ਸੰਸਕ੍ਰਿਤੀ ਦੀ ਖੁਸ਼ਹਾਲ ਮਲਕੀਅਤ ਤੋਂ ਬਿਨ੍ਹਾਂ ਸਾਡਾ ਜੀਊਣਾ ਮੁਹਾਲ ਜਿਹਾ ਹੋ ਗਿਆ ਹੈ। ਇਕ ਸੋਚ ਜਿਹੀ ਉਭਰਦੀ ਹੈ ਕਿ ਖੁਸ਼ੀ-ਖੁਸ਼ਹਾਲੀ ਦੀ ਤਾਂ ਦੂਰ ਦੀ ਗਲ ਹੈ; ਕੀ ਇਸ ਤਰ੍ਹਾਂ ਦੇ ਹੀ ਜੀਵਨ ਦੇ ਗਾਡੀ ਰਾਹ 'ਤੇ ਨਿਭਦੇ ਰਹਾਂਗੇ?

ਹਰ ਪੰਜਾਬੀ ਦਾ ਦਿਲ ਖੁੱਸਦਾ-ਦੁੱਖਦਾ ਤੇ ਰੋਂਦਾ ਹੈ; ਜਦੋਂ ਪੰਜਾਬ ਨੂੰ ਕੋਈ ਚੜ੍ਹਦਾ ਤੇ ਲਹਿੰਦਾ ਕਹਿੰਦਾ ਹੈ। ਦੁਨੀਆਂ ਨੇ ਇਸ ਨੂੰ ਸਪਤ ਸਿੰਧੂ ਵੀ ਕਿਹਾ, ਆਰੀਆਵਰਤ ਤੇ ਬ੍ਰਹਮਵਰਤ ਵੀ ਕਿਹਾ। ਅੱਜ ਫੇਰ ਬੇਸ਼ਕ ਸੰਸਾਰ ਇਸ ਨੂੰ ਕੁਝ ਸਮੇਂ ਲਈ ਚੜ੍ਹਦਾ ਪੰਜਾਬ ਤੇ ਲਹਿੰਦਾ ਪੰਜਾਬ ਵੀ ਆਖ ਕੇ ਵੇਖ ਲਵੇ! ਪਰ ਮੁੱਢ ਕਦੀਮ ਤੋਂ ਪੰਜਾਬ ਤਾਂ ਪੰਜਾਬ ਹੀ ਰਿਹਾ ਹੈ।

ਕਾਇਨਾਤ ਦੀਆਂ ਖੁਸ਼ੀਆਂ-ਖੁਸ਼ਹਾਲੀਆਂ ਦਾ ਮਾਲਕ ਸੂਰਜ ਮਨੁੱਖਤਾ ਦੀ ਅਲਪਬੁੱਧੀ 'ਤੇ ਬਹੁਤ ਹੱਸਦਾ ਹੈ। ਜਦੋਂ ਦੁਨੀਆਂ ਸੂਰਜ ਨੂੰ ਚੜ੍ਹਦਾ ਜਾਂ ਲਹਿੰਦਾ ਕਹਿੰਦੀ ਹੈ।

ਕੀ ਅਸੀਂ ਇਸ ਸਚਾਈ ਤੋਂ ਮੁਨਕਰ ਹੋ ਸਕਦੇ ਹਾਂ ਕਿ ਗੁਰੂ ਨਾਨਕ ਦੇਵ ਜੀ ਅਜੋਕੇ ਪਾਕਿਸਤਾਨੀ ਪੰਜਾਬ ਦੇ ਜੰਮ ਪਲ ਸਨ ਅਤੇ ਹਿੰਦੋਸਤਾਨੀ ਪੰਜਾਬ ਨਾਲ ਮੋਦੀ ਖਾਨੇ ਅਤੇ ਵਿਆਹ ਦੇ ਸਬੰਧਾਂ ਤੋਂ ਬਿਨਾਂ ਜਨਮ ਤੋਂ ਜੋਤੀ-ਜੋਤ ਸਮਾਉਣ ਤੱਕ ਉਨ੍ਹਾਂ ਦਾ ਸਾਰਾ ਜੀਵਨ ਹੀ ਪਾਕਿਸਤਾਨੀ ਪੰਜਾਬ ਦੀ ਵਿਰਾਸਤ ਬਣਿਆ?

ਹਾਸਿਆਂ ਦਾ ਵਣਜਾਰਾ - ਮਾਰਕ ਟਵੇਨ ਕਿਤੇ ਬੁਧੀਮਤਾ ਦੇ ਵੇਗ ਵਿੱਚ ਕਹਿ ਗਿਆ ਕਿ ਪੂਰਬ ਤਾਂ ਪੂਰਬ ਹੈ ਅਤੇ ਪੱਛਮ ਤਾਂ ਪੱਛਮ ਹੀ ਹੁੰਦਾ ਹੈ; ਇਹ ਦੋਨੋਂ ਖਿਤਿਜ ਪੂਰਬ ਤੇ ਪੱਛਮ ਕਦੇ ਨਹੀਂ ਮਿਲ ਸਕਦੇ।

ਪਰ ਇਸ਼ਕ ਹਕੀਕੀ ਦਾ ਪਾਤਿਸ਼ਾਹ ਬਾਬਾ ਨਾਨਕ 'ਮਨ ਜੀਤੈ ਜਗ ਜੀਤ' ਦਾ ਸਬਕ ਦਿੰਦਾ ਹੋਇਆ; ਦੁਨੀਆਂ ਦੀ ਬੁੱਧੀਮਤਾ ਦੀ ਇਸ ਅਤਿ ਲੰਮੇਰੀ ਦਲੀਲ



*Original with:*
Kulbir Singh Sidhu IAS Mohali
*Digitized by:*
Panjab Digital Library

ਨੂੰ ਪਿਆਰ ਦੀ ਇੱਕ ਪੁਲਾਂਘ ਨਾਲ ਹੀ ਉਲੰਘ ਕੇ ਮੱਕਾ ਫੇਰ ਗਿਆ।

ਦਿਲਾਂ ਦੇ ਬਾਦਸ਼ਾਹ ਵੀ ਪੂਰਬ-ਪੱਛਮ, ਉੱਤਰ-ਦੱਖਣ, ਜਾਤ-ਪਾਤ ਤੇ ਵੱਖ-ਵਾਦ ਦੀਆਂ ਬੋਝਲ ਦਲੀਲਾਂ ਦੇ ਕਾਇਲ ਨਹੀਂ ਹੁੰਦੇ। ਉਨ੍ਹਾਂ ਲਈ ਇਸ਼ਕ ਹੀ ਰੱਬ ਹੈ ਤੇ ਇਸ਼ਕ ਹੀ ਕਾਬਾ ਹੈ।

ਚੜ੍ਹਦੇ-ਲਹਿੰਦੇ ਪੰਜਾਬ ਵਾਲਿਓ! ਕੋਈ ਤਾਂ ਦੱਸੋ ਕਿ ਕੀ ਸਰਬੰਸ ਦਾਨੀ ਗੁਰੂ ਗੋਬਿੰਦ ਸਿੰਘ ਜੀ ਤੇ ਉਨ੍ਹਾਂ ਦੇ ਵਡੇਰੇ ਪੰਜਵੇਂ ਪਾਤਿਸ਼ਾਹ ਤੇ ਨੌਵੇਂ ਪਾਤਿਸ਼ਾਹ ਦੀਆਂ ਕੁਰਬਾਨੀਆਂ ਸਿਰਫ ਪੰਜਾਬ ਲਈ ਹੀ ਸਨ?

ਕੀ ਸਾਨੂੰ ਮੁਹੰਮਦ ਇਕਬਾਲ ਨਹੀਂ ਸਮਝਾਉਂਦਾ ਕਿ "ਫਿਰ ਉਠੀ ਆਖਿਰ ਸਦਾ ਤੌਹੀਦ ਕੀ ਪੰਜਾਬ ਸੇ, ਹਿੰਦ ਕੋ ਇੱਕ ਮਰਦੇ-ਕਾਮਿਲ ਨੇ ਜਗਾਇਆ ਖਵਾਬ ਸੇ।" ਕੀ ਅੱਲਾ ਯਾਰ ਖਾਂ ਜੋਗੀ ਚਮਕੌਰ ਤੇ ਸਰਹਿੰਦ ਦੇ ਸਾਕੇ ਨੂੰ ਸਿਜਦਾ ਕਰਦਾ ਹੋਇਆ ਸਾਨੂੰ ਨਹੀਂ ਦੱਸਦਾ ਕਿ "ਗ਼ਰ ਹਿੰਦ ਮੇਂ ਤੀਰਥ ਹੈ ਯਾਤਰਾ ਕੇ ਲੀਏ/ ਕਟਾਏ ਬਾਪ ਨੇ ਬੇਟੇ ਜਹਾਂ ਖੁਦਾ ਕੇ ਲੀਏ/ ਚਮਕ ਹੈ ਮਹਰ ਕੀ ਐ ਚਮਕੌਰ ਤੇਰੇ ਜ਼ਰਰੋਂ ਮੇਂ/ ਸਯਾਰੇ ਯਹੀਂ ਸੇ ਗਏ ਹੈਂ ਆਸਮਾਂ ਕੇ ਲੀਏ।"

ਚੜ੍ਹਦੇ ਪੰਜਾਬ ਵਾਲਿਓ! ਕਿੱਸਾ ਮੁਖ਼ਤਸਰ; ਕੀ ਅਸੀਂ ਬਾਬਾ ਫਰੀਦ, ਹਾਸ਼ਮ, ਸੁਲਤਾਨ ਬਾਹੂ, ਬੁਲ੍ਹੇਸ਼ਾਹ ਤੇ ਵਾਰਿਸਸ਼ਾਹ ਲਹਿੰਦੇ ਪੰਜਾਬ ਨੂੰ ਮੋੜ ਸਕਾਂਗੇ? ਦਿਲਾਂ ਦੇ ਮਹਿਰਮ ਸੌਦਾਗਰ ਵਾਰਿਸ ਸ਼ਾਹ ਨੂੰ ਪੁੱਛ ਲਵੋ ਜਾਂ ਸੰਵੇਦਨਸ਼ੀਲ ਦਿਲ ਦੀ ਮਲਕਾ ਅੰਮ੍ਰਿਤਾ ਪ੍ਰੀਤਮ ਨੂੰ ਹੀ ਪੁੱਛ ਲਵੋ; ਕਿੱਥੋਂ ਲੱਭ ਲਿਆਵਾਂਗੇ; ਹੀਰ-ਰਾਂਝੇ, ਸੱਸੀ-ਪੁਨੂੰ, ਸੋਹਣੀ-ਮਹੀਂਵਾਲ, ਸ਼ੀਰੀ-ਫਰਹਾਦ ਤੇ ਮਿਰਜ਼ਾ-ਸਾਹਿਬਾਂ ਵਰਗੀ ਇੱਕ ਵੀ ਇਸ਼ਕ ਮੱਤੀ ਜੋੜੀ ਜਿਸ ਦੇ ਹੱਡੀਂ ਇਸ਼ਕ ਰਚਿਆ ਹੋਵੇ? ਜ਼ਰਾ ਸੋਚੀਏ! ਕੀ ਲਹਿੰਦਾ ਤੇ ਚੜ੍ਹਦਾ ਪੰਜਾਬ ਇਨ੍ਹਾਂ ਦੇ ਪਿਆਰ ਦੀਆਂ ਵੰਡੀਆਂ ਪਾ ਸਕਿਆ ਹੈ?

ਆਉ! ਵਿਚਾਰ ਕੇ ਵੇਖੀਏ। ਕੀ ਪ੍ਰੋ: ਮੋਹਨ ਸਿੰਘ, ਪੋ: ਪੂਰਨ ਸਿੰਘ, ਦੀਵਾਨ ਸਿੰਘ ਕਾਲੇਪਾਣੀ, ਧਨੀ ਰਾਮ ਚਾਤ੍ਰਿਕ, ਅੰਮ੍ਰਿਤਾ ਪ੍ਰੀਤਮ ਤੇ ਗੁਰਬਖਸ਼ ਸਿੰਘ ਪ੍ਰੀਤਲੜੀ ਜਿਹੇ ਕਿੰਨੇ ਹੀ ਪ੍ਰੀਤਾਂ ਦੇ ਅਲੰਬਰਦਾਰ; ਪੋਠੋਹਾਰ ਦੀ ਕੁੜੀ ਦੀ ਗੱਲ ਦੇ ਬਹਾਨੇ ਅਣਵੰਡੇ ਪੰਜਾਬ ਦੀ ਕਿਤਾਬੇ ਇਸ਼ਕ ਦੀ ਬਾਤ ਤਾਂ ਨਹੀਂ ਪਾ ਗਏ?

ਕੀ ਪ੍ਰੋਫੈਸਰ ਮੋਹਨ ਸਿੰਘ ਇੱਕ ਕੁੜੀ ਪੋਠੋਹਾਰ ਦੀ ਯਾਦ ਵਿੱਚ ਵਿਲਕਿਆ ਨਹੀਂ। ਅੰਮ੍ਰਿਤਾ ਤਾਂ ਅੱਜ ਤੱਕ ਸਾਡੇ ਨਾਲ ਕੂਕ-ਕੂਕ ਕੇ ਕਹਿ ਰਹੀ ਹੈ "ਅੱਜ ਆਖਾਂ ਵਾਰਿਸਸ਼ਾਹ ਨੂੰ ਕਿਤੇ ਕਬਰਾਂ ਵਿੱਚੋਂ ਬੋਲ; ਅੱਜ ਕਿਤਾਬੇ ਇਸ਼ਕ ਦਾ ਕੋਈ ਅਗਲਾ ਵਰਕਾ ਫੋਲ; ਇੱਕ ਰੋਈ ਸੀ ਧੀ ਪੰਜਾਬ ਦੀ; ਤੂੰ ਲਿਖ-ਲਿਖ ਮਾਰੇ ਵੈਣ; ਅੱਜ ਲੱਖਾਂ ਧੀਆਂ ਰੋਂਦੀਆਂ; ਤੈਨੂੰ ਵਾਰਿਸਸ਼ਾਹ ਨੂੰ ਕਹਿਣ"। ਥੋੜਾ ਚਿਰ ਹੋਇਆ ਸ਼ਿਵ ਬਿਹਬਲ ਹੋ ਕੇ ਰੋਇਆ ਸੀ; ਵਿਹੜੇ ਅਸਾਡੀ ਧਰਤ ਦੇ; ਤਾਰੀਖ ਟੂਣਾ ਕਰ ਗਈ; ਸੇਹੇ ਦਾ ਤੱਕਲਾ ਗੱਡ ਕੇ; ਸਾਹਾਂ ਦੇ ਪੱਤਰ ਵੱਢ ਕੇ; ਹੱਡੀਆਂ ਦੇ ਚੌਲ ਡੋਲ



Original with:
Kulbir Singh Sidhu IAS Mohali
Digitized by:
Panjab Digital Library

ਕੇ; ਨਫਰਤ ਦੀ ਮੌਲੀ ਬੰਨ੍ਹ ਕੇ; ਲਹੂਆਂ ਦੀ ਗਾਗਰ ਧਰ ਗਈ।" ਫੇਰ ਕਲੂ ਸ਼ਿਵ ਕੂਕਦਾ ਸਾਡੇ ਕੋਲੋਂ ਸਦਾ ਲਈ ਟੁਰ ਗਿਆ; "ਸੁਣਿਉਂ ਵੇ ਕਲਮਾਂ ਵਾਲਿਉ; ਸੁਣਿਉਂ ਵੇ ਅਕਲਾਂ ਵਾਲਿਉ; ਸੁਣਿਉਂ ਵੇ ਹੁਨਰਾਂ ਵਾਲਿਉ; ਹੈ ਅੱਖ ਚੁਭੀ ਅਮਨ ਦੀ; ਆਇਉ ਵੇ ਫੂਕਾਂ ਮਾਰਿਉ"। ਗੁਰਦਾਸ ਮਾਨ; ਡਫਲੀ ਵਜਾਉਣੋਂ ਨਹੀਂ ਥੱਕਦਾ ਤੇ ਸਾਨੂੰ ਤਰਲੇ ਪਾਉਂਦਾ ਹੈ; "ਮੇਰੇ ਸੋਹਣੇ ਵਤਨ ਲਈ ਕੋਈ ਕਰੋ ਦੁਆਵਾਂ; ਸੁੱਖਣਾ ਸੁੱਖੋ ਪੀਰ ਦੀ ਟਲ ਜਾਣ ਬਲਾਵਾਂ"। ਸੁਰਜੀਤ ਪਾਤਰ ਸਾਡੇ ਸਭ ਦੇ ਦਿਲਾਂ ਦੀ ਇੱਕ ਹੀ ਸਾਂਝੀ ਗੱਲ ਸੁਣਾ ਰਿਹਾ ਹੈ; 'ਕੁਝ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ; ਚੁੱਪ ਰਿਹਾ ਤਾਂ ਸ਼ਮਾਦਾਨ ਕੀ ਕਹਿਣਗੇ।'

ਹੋਰ ਤਾਂ ਹੋਰ ਦੋਨੋਂ ਤਰਫ ਇੱਕੋ ਜਿਹੀ ਤਰਲੋ-ਮੱਛੀ ਲਗੀ ਹੋਈ ਹੈ ਅਤੇ ਹਰ ਦਿਲ-ਦਿਮਾਗ ਭੰਬਲਭੂਸੇ ਵਿੱਚ ਬੱਸ ਭਮਤਰਿਆ ਜਿਹਾ; ਆਪਣੇ ਆਪ ਨੂੰ ਇੱਕ ਹੀ ਸੁਆਲ ਕਰ ਰਿਹਾ ਹੈ ਕਿ ਜੇ ਜਨੌਰ, ਕਾਂ ਤੇ ਕੁੱਤੇ ਰੈੱਡਕਲਿਫ ਦੀ ਲਾਈਨ ਪਾਰ ਕਰਕੇ ਆਪਣੇ ਮਨਾਂ ਦੀਆਂ ਸੱਧਰਾਂ-ਮੁਰਾਦਾਂ ਪੂਰੀਆਂ ਕਰ ਲੈਂਦੇ ਹਨ ਤਾਂ ਇਸ ਪੱਖੋਂ ਅਸੀਂ ਦਾਨਿਸ਼ਮੰਦ ਬੰਦੇ; ਕੁਦਰਤ ਦੇ ਅਲਪਗ ਜੀਵਾਂ ਤੋਂ ਵੀ ਕਿਉਂ ਗਏ-ਗੁਜ਼ਰੇ ਸਾਬਤ ਹੋ ਰਹੇ ਹਾਂ?

ਵਿਚਾਰਨ ਵਾਲੀ ਗੱਲ ਹੈ! ਬੇਸ਼ਕ ਮਨੁੱਖਤਾ ਦੇ ਪਸਾਰੇ ਤੇ ਫੈਲਾਅ ਨੇ ਸਾਨੂੰ ਊਚ-ਨੀਚ, ਜਾਤੀ ਵੰਡ, ਕਿੱਤਾ ਵੰਡ ਤੇ ਗੋਤ-ਗੋਤਰ ਦੀਆਂ ਵੰਡਾਂ ਜਿਹੀਆਂ ਅਸਮਾਨਤਾਵਾਂ ਦੇ ਗੈਰ ਕੁਦਰਤੀ ਅਮਲ ਵੱਲ ਮੋੜਿਆ ਹੈ। ਪਰ ਅਸੀਂ ਕੁਦਰਤ ਦੇ ਨਿਜ਼ਾਮ ਦੇ ਹੱਦ ਬੰਨੇ ਹੀ ਟੱਪ ਗਏ ਹਾਂ। ਪਹਿਲਾਂ ਅਸੀਂ ਆਪਣੀ ਧਰਤੀ ਮਾਂ ਵੰਡੀ, ਫੇਰ ਆਪਣੀ ਮਾਂ ਬੋਲੀ ਵੰਡੀ ਅਤੇ ਹੁਣ ਸਿਤਮ-ਦਰ-ਸਿਤਮ ਆਪਣੀ ਜੱਨਨੀ ਮਾਂ ਨੂੰ ਵੀ ਵੰਡਣ ਦੀਆਂ ਸਬੀਲਾਂ ਕਰ ਰਹੇ ਹਾਂ। ਇਨ੍ਹਾਂ ਗੈਰਕੁਦਰਤੀ ਵੰਡਾਂ ਪਿੱਛੇ ਸਮਝ ਨਹੀਂ ਆਉਂਦੀ ਕਿ ਕਿਸ ਲੋੜ ਦਾ ਪਹਾੜ ਸਾਡੇ ਸਾਹਮਣੇ ਆਇਆ ਹੋਵੇਗਾ ਅਤੇ ਇਸ ਨੂੰ ਸਰ ਕਰਨ ਵਿੱਚ ਕੀ ਸਮਝਦਾਰੀ ਵਰਤੀ ਗਈ ਹੋਵੇਗੀ? ਇਨਸਾਨੀ ਫਿਤਰਤ ਹੈ ਕਿ ਬੰਦਾ ਆਪਣੇ ਹਰ ਚੰਗੇ-ਮੰਦੇ ਕਰਮ ਦੇ ਸਪਸ਼ਟੀਕਰਣ ਵਜੋਂ ਇੱਕ ਵਧੀਆ ਦਲੀਲ ਘੜ੍ਹ ਲੈਂਦਾ ਹੈ। ਭਾਵੇਂ ਇਨ੍ਹਾਂ ਵੰਡੀਆਂ ਵਿੱਚ ਬੇਸ਼ਕ ਲੋੜ ਜਾਂ ਮਜਬੂਰੀ ਤੋਂ ਕਿਤੇ ਵੱਧ ਮਨੁੱਖਤਾ ਦੀ ਬੇਸਮਝੀ ਦੀ ਘਤਿੱਤ ਝਲਕਦੀ ਹੈ।

ਆਓ! ਗੱਲ ਮੁਕਾ ਵੇਖੀਏ। ਮਨੁੱਖੀ ਤਾਕਤ ਦੇ ਸ਼ਾਹਜ਼ੋਰ ਪਹਿਲਵਾਨ ਨੂਰਉਦੀਨ, ਕਿੱਕਰ ਸਿੰਘ, ਬੂਟਾ ਸਿੰਘ, ਗੁਲਾਮ, ਕੱਲੂ, ਗਾਮਾ, ਇਮਾਮ ਤੇ ਬੰਤਾ ਸਿੰਘ ਵਲਟੋਹੇ ਵਾਲੇ ਨੂੰ ਕੀ ਅਸੀਂ ਅੱਜ ਤੱਕ ਵੰਡ ਸਕੇ ਹਾਂ?

ਆਓ! ਕੋਈ ਤਾਂ ਜੁਆਬ ਬਣਾਈਏ ਕਿ ਸਾਡੀਆਂ ਵਿਰਾਸਤੀ ਖੇਡਾਂ ਘੋਲ, ਛਿੰਝਾਂ, ਸੌਚੀ ਪੱਕੀ ਤੇ ਕੌਡੀ ਲਹਿੰਦੇ ਪੰਜਾਬ ਜਾਂ ਚੜ੍ਹਦੇ ਪੰਜਾਬ ਵਿਚੋਂ ਕਿਹੜੇ ਇੱਕ ਪੰਜਾਬ ਦੀ ਵਿਰਾਸਤ ਹੈ?

ਕੀ ਸਾਡੀ ਸੰਸਕ੍ਰਿਤੀ ਤੇ ਸਭਿਆਚਾਰ ਦੇ ਪ੍ਰਤੀਕ ਸਾਡੇ ਗੁਰਧਾਮ,



Original with:
Kulbir Singh Sidhu IAS Mohali
Digitized by:
Panjab Digital Library

ਪੀਰਾਂ-ਫਕੀਰਾਂ ਦੀਆਂ ਜ਼ਿਆਰਤਗਾਹਾਂ, ਸਾਡੇ ਸਾਂਝੇ ਮੇਲੇ ਤੇ ਤਿਉਹਾਰ ਸਾਡੀ ਦੁਵੱਲੀ ਸਦਭਾਵਨਾ ਤੇ ਅਮੀਰ ਵਿਰਾਸਤ ਦੇ ਮੁਜੱਸਮ ਨਹੀਂ ਹਨ? ਕੀ ਇਹ ਸਾਰੇ ਪਾਵਨ ਸਥਾਨ ਰੈੱਡਕਲਿਫ ਵਲੋਂ ਵਾਲੀ ਗਈ ਦਿਮਾਗੀ ਪਰ ਦਿਲੋਂ-ਜਾਨੋਂ ਸੱਖਣੀ ਲਕੀਰ ਦੇ ਆਰ-ਪਾਰ ਸਾਡੀ ਸਮੁੱਚੀ ਯਾਦ ਦਾ ਅੰਗ ਨਹੀਂ ਬਣ ਗਏ? ਕੀ ਬੜੀ ਦੇਰ ਤੋਂ ਚਿਰੀਂ ਵਿਛੁੰਨੇ ਸਾਕਾਂ ਨੂੰ ਰੋ ਰੋ ਕੇ ਹੁਣ ਅਥਰੂ ਵਿਹੂਣੀਆਂ ਅੱਖਾਂ; ਬਾਰਡਰ ਦੀ ਤਾਰ ਤੋਂ ਪਾਰ ਅੱਜ ਵੀ ਆਪਣਿਆਂ ਦੇ ਨਕਸ਼-ਮੁਹਾਂਦਰੇ ਨਹੀਂ ਨਿਹਾਰ ਰਹੀਆਂ?

ਮੁਕਦੀ ਗੱਲ! ਗੈਰ ਕੁਦਰਤੀ ਢੰਗ ਨਾਲ ਵਿਛੜੇ ਸਾਕ ਸਬੰਧੀਆਂ ਨੂੰ ਅੱਜ ਮਿਲਣ ਦੀ ਤਾਂਘ ਅਣਦਿਸਦੀ ਰੈੱਡਕਲਿਫ ਰੇਖਾ ਦੇ ਪਾਰ ਦੋਨੋਂ ਪਾਸਿਆਂ ਦੇ ਸੰਵਿਧਾਨਾਂ ਵਿਚੋਂ ਉਭਰ ਕੇ; ਸਾਡੀਆਂ ਰੋਜ਼ਾਨਾਂ ਦੀਆਂ ਅਰਦਾਸਾਂ ਦਾ ਅਟੁੱਟ ਅੰਗ ਬਣ ਗਈ ਹੈ?

ਸਮਝਣ ਵਾਲੀ ਗੱਲ ਹੈ ਕਿ ਕੀ ਸ਼ਹੀਦ ਕਰਤਾਰ ਸਿੰਘ ਸਰਾਭਾ, ਭਗਤ ਸਿੰਘ, ਸੁਖਦੇਵ, ਰਾਜਗੁਰੂ ਤੇ ਊਧਮ ਸਿੰਘ ਵਰਗੀਆਂ ਅਨੇਕਾਂ ਸਿਰਲੱਥ ਜੁਆਨੀਆਂ ਨੇ ਸੋਹਣੇ ਪੰਜਾਬ ਦੀ ਧਰਤੀ ਤੋਂ ਉੱਠ ਕੇ ਆਪਣਾ ਸਭ ਕੁਝ ਦੇਸ਼ ਤੇ ਕੌਮ ਦੀ ਰਾਖੀ ਲਈ ਅਤੇ ਸਾਡੇ ਚੰਗੇ ਭਵਿੱਖ ਵਾਸਤੇ ਨਹੀਂ ਵਾਰਿਆ ਸੀ?

ਰੱਬ ਖੈਰ ਕਰੇ ! ਮਨੁੱਖਤਾ ਫਿਰ ਇੱਕ ਵਾਰ ਮਾਨਵਤਾ ਦੇ ਘਰ ਆ ਕੇ ਕੁਦਰਤ ਦੇ ਬੁਨਿਆਦੀ ਅਸੂਲਾਂ ਨੂੰ ਸਮਝ ਸਕੇ। ਰੱਬ ਸੱਚਾ! ਸਾਨੂੰ ਸਭ ਨੂੰ ਸੁਮੱਤ ਬਖਸ਼ੇ ਤਾਂ ਕਿ ਅਸੀਂ ਬਾਬੇ ਆਦਮ ਤੇ ਬੇਬੇ ਹਵਾ ਦੇ ਬਹਿਸ਼ਤੀ ਬਾਗ ਨੂੰ ਕਿਸੇ ਵੱਡੇ ਮਾਰੂ ਉਜਾੜੇ ਤੋਂ ਬਚਾ ਸਕੀਏ।

ਨਹੀਂ ਤਾਂ ਇੱਕ ਸਧਾਰਣ ਜੱਟ ਬਾਬੇ ਦੀ ਕਹੀ ਗੱਲ ਕਿਤੇ ਸੱਚੀ ਹੀ ਸਾਬਤ ਨਾ ਹੋ ਜਾਵੇ। ਜਿਸਨੂੰ ਕਿਸੇ ਨੇ ਪੁੱਛਿਆ ਸੀ ਕਿ ਸੁਣਦੇ ਹਾਂ ਕਿ ਦੁਨੀਆਂ ਭਰ ਦੇ ਰਾਸ਼ਟਰਪਤੀ, ਪ੍ਰਧਾਨ ਮੰਤਰੀ ਤੇ ਨੇਤਾ ਯੂ.ਐੱਨ.ਓ. ਵਿੱਚ ਇੱਕਠੇ ਹੋ ਰਹੇ ਹਨ। ਉਥੇ ਐਡਾ ਵਿਸ਼ਾਲ ਇਕੱਠ ਕਰਕੇ ਕੀ ਕਰਨਗੇ? ਜੱਟ ਬਾਬੇ ਨੇ ਸਿੱਧਾ-ਪੱਧਰਾ ਜਿਹਾ ਜੁਆਬ ਦਿੱਤਾ ਸੀ ਕਿ ਲੈ ਇਹ ਹੋਰ ਕੀ ਕਰਨਗੇ। ਬੱਸ ਯੂ.ਐੱਨ.ਓ. ਵਿਚ ਵਿਸ਼ਵ ਸ਼ਾਂਤੀ ਲਈ ਸ਼ਬਦਾਂ ਦਾ ਘਮਸਾਣ ਯੁੱਧ ਕਰਨਗੇ।

ਜੇ ਕਿਤੇ ਬਾਬੇ ਦੀ ਕਥਨੀ ਸੱਚੀ ਹੋ ਗਈ ਅਤੇ ਮਹਾਂਯੁਧ ਜਿਹਾ ਭਾਣਾ ਫੇਰ ਵਰਤ ਗਿਆ ਤਾਂ ਕਿਸੇ ਅੰਮ੍ਰਿਤਾ ਪ੍ਰੀਤਮ ਨੂੰ ਦੁਹਰਾਣਾ ਪਵੇਗਾ "ਅੱਜ ਆਖਾਂ ਵਾਰਿਸਸ਼ਾਹ ਨੂੰ ਕਿਤੇ ਕਬਰਾਂ ਵਿੱਚੋਂ ਬੋਲ .... ਉਠ ਕਿਤਾਬੇ ਇਸ਼ਕ ਦਾ ਕੋਈ ਅਗਲਾ ਵਰਕਾ ਫੋਲ।" ਜਿਸ ਤਰ੍ਹਾਂ ਦੇ ਹਾਲਾਤ ਅਸੀਂ ਬਣਾ ਰਹੇ ਹਾਂ। ਉਸ ਅਨੁਸਾਰ ਤਾਂ ਫਿਰ ਕਿਸੇ ਸ਼ਿਵ ਕੁਮਾਰ ਨੂੰ ਫੇਰ ਹਾੜਾ ਕੱਢਣਾ ਪਵੇਗਾ "ਹਾੜਾ ਜੇ ਦੇਸ਼ਾਂ ਵਾਲਿਉ, ਹਾੜਾ ਜੇ ਕੌਮਾਂ ਵਾਲਿਉ; ਓ ਐਟਮਾਂ ਦਿਉ ਤਾਜਰੋ; ਬਾਰੂਦ ਦੇ ਵਣਜਾਰਿਉ; ਹੁਣ ਹੋਰ ਨਾ ਮਨੁੱਖ ਸਿਰ; ਲਹੂਆਂ ਦਾ ਕਰਜ਼ਾ ਚਾੜ੍ਹਿਉ।" ਜੇ ਦੁਨੀਆਂ ਦੀ ਸ਼ਾਂਤੀ ਨੂੰ ਫਿਰ ਕਿਸੇ ਦੀ ਭੈੜੀ ਨਜ਼ਰ ਲਗ ਗਈ ਤਾਂ ਆਪਾਂ ਨਜ਼ਰ



*Original with:*
Kulbir Singh Sidhu IAS Mohali
*Digitized by:*
Panjab Digital Library

ਲਾਹੁਣ ਲਈ ਮਿਰਚਾਂ ਵਾਰਦੇ ਫਿਰਾਂਗੇ। ਜਿਵੇਂ ਕਿ ਸੁਰਜੀਤ ਪਾਤਰ ਨੇ ਕਿਹਾ ਹੈ ਕਿ "ਲੱਗੀ ਨਜ਼ਰ ਪੰਜਾਬ ਨੂੰ ਇਹਦੀ ਨਜ਼ਰ ਉਤਾਰੋ, ਲੈ ਕੇ ਮਿਰਚਾਂ ਕੌੜੀਆਂ ਇਹਦੇ ਸਿਰ ਤੋਂ ਵਾਰੋ" ਗੁਰਦਾਸ ਮਾਨ; ਫੇਰ ਕੂਕੇਗਾ "ਮੇਰੇ ਸੋਹਣੇ ਵਤਨ ਲਈ ਕੋਈ ਕਰੋ ਦੁਆਵਾਂ; ਸੁੱਖਣਾਂ ਸੁੱਖੋ ਪੀਰ ਦੀ ਟਲ ਜਾਣ ਬਲਾਵਾਂ; ਸੁੱਖੋ ਨੀ ਅਖੰਡ ਪਾਠ ਚਲੀਹੇ ਸੁਖੋ ਨੀ; ਜੇ ਬਣਿਆ ਰਹੇ ਰਸੂਖ ਨੀ ਵਿੱਚ ਭੈਣ-ਭਰਾਵਾਂ; ਪਾਵੋ ਨੀ ਤਿਲ-ਚੌਲੀਆਂ ਸੱਦ ਚਿੜੀ ਜਨੌਰਾਂ; ਖੁਸ਼ ਹੋ ਕੇ ਰੱਬ ਕਰਦੇ ਜੇ ਮਹੌਲ ਸੁਖਾਵਾਂ।"

ਭਲੇ ਮਾਣਸੋ ਸੋਚੀਏ! ਫੇਰ ਕਿਤੇ ਬਾਬੇ ਨਾਨਕ ਨੂੰ ਹੀ "ਏਤੀ ਮਾਰ ਪਈ ਕੁਰਲਾਣੈ, ਤੈਂ ਕੀ ਦਰਦ ਨਾ ਆਇਆ" ਦੀ ਸੱਦ ਦੁਬਾਰਾ ਰੱਬ ਨੂੰ ਨਾ ਦੇਣੀ ਪੈ ਜਾਵੇ।

ਉਸ ਨਿਗਾਹਬਾਨ ਰੱਬ ਦੇ ਦਰ 'ਤੇ ਅਰਦਾਸ-ਦੁਆ ਹੈ ਕਿ ਮਾਨਵਤਾ ਤਾਂ ਮਨੁੱਖਤਾ ਦੇ ਤਹਿਜ਼ੀਬਯਾਫਤਾ ਤੇ ਇਨਸਾਨੀ ਸਭਿਅਤਾ ਦੇ ਬਾਗਾਂ ਵਿੱਚ ਵੀ ਫਲਦੀ-ਫੁਲਦੀ ਤੇ ਵਿਕਸਤ ਹੁੰਦੀ ਹੈ। ਇਸ ਲਈ ਇਸ ਦੁਨੀਆਂ ਦੇ ਇਹ ਨਗਰ-ਖੇੜੇ, ਆਬਾਦ ਰਹਿਣ, ਸ਼ਾਦ ਰਹਿਣ ਤੇ ਖੁਸ਼ਹਾਲ ਵਸਣ। ਇਨਸਾਨੀਅਤ ਤੇ ਖੁਸ਼ੀ-ਖੇੜੇ ਸਾਡੇ ਵਿਹੜਿਆਂ ਦਾ ਨਸੀਬਾ ਬਨਣ।

ਖੈਰ! ਅੱਜ ਤੱਕ ਤਾਂ ਇਨਸਾਨੀਅਤ, ਭਾਈਚਾਰੇ ਤੇ ਸਦਭਾਵਨਾ ਦੇ ਅਲੰਬਰਦਾਰਾਂ ਦੇ ਦਿਲੋਂ ਨਿਕਲੇ ਵਲਵਲਿਆਂ ਅਤੇ ਇਸ਼ਕ ਦੇ ਇਸ ਸੁਆਲ ਦਾ ਉੱਤਰ ਕਿਸੇ ਵੀ ਰੱਬ ਤੋਂ ਨਹੀਂ ਦੇਣ ਹੋਇਆ। ਸ਼ਾਇਦ ਲੋਕਾਈ ਦੀ ਕੋਈ ਨੇਕ ਨੀਅਤ ਵੇਖ ਕੇ ਹੁਣ ਹੀ ਰੱਬ ਤੁੱਠੇ ਅਤੇ ਇੱਕ ਭਰਾ ਨੂੰ ਦੂਜੇ ਭਰਾ ਦਾ ਚੁਲ੍ਹਾ ਢਾਹੁਣ ਜਾਂ ਠੰਡਾ ਕਰਨ ਤੋਂ ਹੋੜ ਕੇ; ਬਾਬਾ ਬੁਲ੍ਹੇ ਸ਼ਾਹ ਦੀ ਨੇਕ ਸਲਾਹ ਅਨੁਸਾਰ ਰਲ-ਮਿਲ ਕੇ ਤਾਮ ਪਕਾਉਣ ਤੇ ਭੋਰਾ-ਭੋਰਾ ਖਾਣ ਦੇ ਅਕਲਦਾਨ ਨਾਲ ਨਿਵਾਜ ਦੇਵੇ।

ਰੱਬ ਖੈਰ ਕਰੇ ! ਇਹ ਅੱਜ ਹੀ ਹੋ ਜਾਵੇ। ਪਰ ਬੀਤੇ ਕਲ੍ਹ ਤਾਂ ਬਰਨਾਰਡ ਸ਼ਾਹ ਨੇ ਵੀ ਰੱਬ ਨੂੰ ਪੁੱਛਿਆ ਸੀ ਅਤੇ ਅੱਜ ਉਸ ਦੇ ਅਜ਼ੀਜ਼ ਵੀ ਬੇਨਤੀਆਂ-ਬੇਨਤੇ ਕਰਦੇ ਹੋਏ ਪੁੱਛ ਰਹੇ ਹਨ।

"ਦੇਵਤਿਓ! ਬੱਸ ਇੰਨਾਂ ਕੁ ਤਾਂ ਦੱਸ ਦੇਵੋ ਕਿ ਇਹ ਸਭ ਕੁਝ ਕਿਉਂ ਅਤੇ ਕਦੋਂ ਤੱਕ" ?

ਅੱਲ੍ਹਾ ਨਿਗਾਹਬਾਨ - ਆਮੀਨ ॥

ਖੁਦਾ ਹਾਫ਼ਿਜ਼ ॥





Original with:
Kulbir Singh Sidhu IAS Mohali
Digitized by:
Panjab Digital Library

# ਬਾਬਾ ਬੋਹੜ ਦੀ ਜ਼ੁਬਾਨੀ
# ਚੱਕ ਖੜਕ ਸਿੰਘ ਵਾਲਾ ਦੀ ਕਹਾਣੀ

ਆਪਣੇ ਨਗਰ-ਗਰਾਂ, ਆਪਣੇ ਪਿੰਡ ਦੀ ਜੂਹ ਅਤੇ ਆਪਣੇ ਘਰ ਦੀ ਕਹਾਣੀ ਕਹਿਣ ਤੋਂ ਪਹਿਲਾਂ ਮੈਂ ਆਪਣੇ ਪਿੰਡ ਚੱਕ ਖੜਕ ਸਿੰਘ ਵਾਲਾ ਦੇ ਸਿੱਧੂ ਖਾਨਦਾਨ ਦੇ ਦੋ ਅਜ਼ੀਮੋ-ਸ਼ਾਨ ਵਡੇਰਿਆਂ-ਚੌਧਰੀ ਬਾਬਾ ਖੜਕ ਸਿੰਘ ਜੀ ਕੁਰਸੀਨਸ਼ੀਨ ਪਿੰਡ ਦੇ ਬਾਨੀ ਅਤੇ ਸਾਡੇ ਪੂਜਨੀਕ ਵਡੇਰੇ ਬੀਬੀ ਜੀ ਇੰਦ ਕੌਰ ਰਣੀਏਂ ਵਾਲਿਆਂ ਨੂੰ ਮੰਗਲਾਚਾਰ ਵਜੋਂ ਨਤ-ਮਸਤਕ ਪ੍ਰਣਾਮ ਕਰਦਾ ਹਾਂ। ਸ੍ਰ: ਰਾਏ ਸਿੰਘ ਜੀ ਦੇ ਚਾਰ ਪੁੱਤਰ ਤੇ ਦੋ ਧੀਆਂ ਸਨ। ਜਿਨ੍ਹਾਂ ਦੇ ਨਾਮ ਚੌਧਰੀ ਖੜਕ ਸਿੰਘ, ਸ੍ਰ. ਵਧਾਵਾ ਸਿੰਘ, ਸ੍ਰ. ਕਾਹਨ ਸਿੰਘ, ਸ੍ਰ. ਲਾਹੌਰਾ ਸਿੰਘ, ਬੀਬੀ ਇੰਦ ਕੌਰ ਅਤੇ ਬੀਬੀ ਚੰਦ ਕੌਰ ਸਨ। ਚੌਧਰੀ ਖੜਕ ਸਿੰਘ ਆਪਣੇ ਸਮੇਂ ਦੇ ਬਹੁਤ ਹੀ ਇੱਜ਼ਤ ਅਤੇ ਰਸੂਖ ਵਾਲੀ ਸ਼ਖਸੀਅਤ ਸਨ ਅਤੇ ਉਨ੍ਹਾਂ ਨੂੰ ਕੁਰਸੀਨਸ਼ੀਨ ਦੀ ਉਪਾਧੀ ਮਿਲੀ ਹੋਈ ਸੀ। ਜਿਸ ਦਾ ਮਤਲਬ ਸੀ ਕਿ ਉਹ ਜਦ ਵੀ ਸਰਕਾਰ-ਦਰਬਾਰ ਵਿੱਚ ਜਾਂਦੇ ਸਨ ਤਾਂ ਉਨ੍ਹਾਂ ਨੂੰ ਇੱਜ਼ਤ ਮਾਣ ਦੇਣ ਲਈ ਕੁਰਸੀ ਮਿਲਦੀ ਸੀ। ਉਨ੍ਹਾਂ ਦੀ ਕਈ ਪਿੰਡਾਂ ਵਿਚ ਜ਼ਮੀਨ ਸੀ ਅਤੇ ਉਹ ਇੱਕ ਸਿਆਣੇ, ਦੂਰਅੰਦੇਸ਼ ਅਤੇ ਦਾਨੀ ਪੁਰਸ਼ ਦੇ ਤੌਰ 'ਤੇ ਸਨਮਾਨੇ ਜਾਂਦੇ ਸਨ। ਉਨ੍ਹਾਂ ਦੀ ਮੁੱਖ ਤੌਰ 'ਤੇ ਜ਼ਮੀਨ ਜਾਇਦਾਦ ਪਿੰਡ ਪੂਹਲੇ ਸੀ। ਪਰ ਆਪਣੀ ਦੂਰਅੰਦੇਸ਼ੀ ਸਦਕਾ ਉਨ੍ਹਾਂ ਨੇ ਆਪਣੀ ਆਉਣ ਵਾਲੀ ਸੰਤਾਨ ਲਈ ਪਿੰਡ ਚੱਕ ਖੜਕ ਸਿੰਘ ਵਾਲਾ ਸੰਨ 1862-63 ਵਿਚ ਬੰਨ੍ਹਿਆਂ ਸੀ। ਇਸ ਤਰ੍ਹਾਂ ਹੀ ਚੌਧਰੀ ਖੜਕ ਸਿੰਘ ਦੀ ਭੈਣ ਬੀਬੀ ਇੰਦ ਕੌਰ ਬਹੁਤ ਹੀ ਅਧਿਆਤਮਕ ਬਿਰਤੀ ਦੇ ਮਾਲਕ ਸਨ ਅਤੇ ਇਸ ਸਦਕਾ ਉਹ ਬੜੇ ਉੱਚੇ ਤੇ ਸੁੱਚੇ ਜੀਵਨ ਦੇ ਧਾਰਨੀ ਸਨ। ਇਹ ਪਿੰਡ ਰਣੀਏਂ ਦੇ ਮਸ਼ਹੂਰ ਗਿੱਲ ਖਾਨਦਾਨ ਵਿਚ ਸ੍ਰ. ਮਹਿਤਾਬ ਸਿੰਘ ਨਾਲ ਵਿਆਹੇ ਹੋਏ ਸਨ। ਉਨ੍ਹਾਂ ਦੀਆਂ ਅਸੀਸਾਂ ਤੇ ਵਰ ਪੂਰੇ ਹੁੰਦੇ ਸਨ ਜਿਸ ਕਰਕੇ ਅੱਜ ਡੇਢ ਸੌ ਸਾਲ ਗੁਜ਼ਰ ਜਾਣ ਦੇ ਬਾਅਦ ਵੀ ਇਨ੍ਹਾਂ ਦੀ ਮਾਨਤਾ ਸਾਡੇ ਪਿੰਡ ਅਤੇ ਰਣੀਏਂ ਪਿੰਡ ਦੇ ਗਿੱਲ ਖਾਨਦਾਨ ਵਿਚ ਮਤਵਾਤਰ ਬਣੀ ਹੋਈ ਹੈ। ਚੌਧਰੀ ਖੜਕ ਸਿੰਘ ਜੀ ਤੋਂ ਬਾਅਦ ਆਪਣੇ ਪੜਦਾਦਿਆਂ ਦੀ ਪੀੜ੍ਹੀ ਤੋਂ ਲੈ ਕੇ ਹੁਣ ਤੱਕ ਆਪਣੇ ਪਿਤਾ ਦੇ ਚਾਚੇ, ਤਾਇਆਂ ਅਤੇ ਸਾਡੀਆਂ ਭੂਆ ਲਗਦੀਆਂ ਤਿੰਨ ਵਡੇਰੀਆਂ ਪੀੜ੍ਹੀਆਂ ਨੂੰ ਸਿਜਦਾ ਕਰਦਾ ਹਾਂ ਕਿ ਉਨ੍ਹਾਂ ਦੀ ਘਾਲ ਕਮਾਈ, ਖਾਨਦਾਨੀ ਗੁਣਾਂ ਅਤੇ ਅਸ਼ੀਰਵਾਦ ਸਦਕਾ ਅਸੀਂ ਸਾਡੇ ਪਿੰਡ ਵਾਸੀ ਜੀਵਨ ਦੇ ਗਾਡੀ ਰਾਹ ਦੀਆਂ ਧੁੱਪਾਂ-ਛਾਂਵਾਂ ਅਤੇ ਠੰਡੀਆਂ-ਤੱਤੀਆਂ ਹਵਾਵਾਂ ਦੇ ਬਾਵਜੂਦ ਵੀ ਕੁੱਲ ਮਿਲਾ ਕੇ ਖਾਨਦਾਨੀ ਸਰਦਾਰੀ ਰਵਾਇਤਾਂ ਅਨੁਸਾਰ ਜੀਵਨ ਨਿਰਭਾਹ ਕਰ ਰਹੇ ਹਾਂ।

ਸਾਡੇ ਪਿੰਡ ਚੱਕ ਖੜਕ ਸਿੰਘ ਵਾਲੇ ਦੀ ਮੋਹੜੀ ਸੰਨ 1862 ਵਿਚ ਰੱਖੀ



*Original with:*
Kulbir Singh Sidhu IAS Mohali
*Digitized by:*
Panjab Digital Library

## ਚੱਕ ਖੜਕ ਸਿੰਘ ਵਾਲਾ ਦਾ



ਬਾਬਾ ਬੋਹੜ



ਚੱਕ ਖੜਕ ਸਿੰਘ ਵਾਲਾ ਵਿਖੇ ਸਾਡਾ ਮੋਹੜੀਗੱਡ ਘਰ



Original with:
Kulbir Singh Sidhu IAS Mohali
Digitized by:
Panjab Digital Library

ਗਈ। ਸਭ ਤੋਂ ਪਹਿਲਾਂ ਸਾਡੇ ਚਾਰ ਪੜਦਾਦਿਆਂ ਸ੍ਰ. ਪ੍ਰਤਾਪ ਸਿੰਘ, ਸ੍ਰ. ਕਿਰਪਾਲ ਸਿੰਘ, ਸ੍ਰ. ਸੰਪੂਰਨ ਸਿੰਘ ਤੇ ਸ੍ਰ. ਹਰਨਾਮ ਸਿੰਘ ਨੇ ਇੱਥੇ ਆ ਕੇ ਵਸੋਂ ਕੀਤੀ। ਸਭ ਤੋਂ ਪਹਿਲਾਂ ਇਨ੍ਹਾਂ ਦੇ ਘਰਾਂ ਦੇ ਚਾਰ ਦਰਸ਼ਨੀ ਦਰਵਾਜ਼ੇ ਬਣਾਏ ਗਏ। ਜੋ ਕਿ ਅੱਜ ਵੀ ਪਿੰਡ ਦੀਆਂ ਦਰਸ਼ਨੀ ਡਿਓਢੀਆਂ ਦੇ ਪ੍ਰਤੀਕ ਹਨ। ਕਹਿੰਦੇ ਹਨ ਘਰ ਦੀ ਡਿਓਢੀ ਤੋਂ ਘਰਾਂ ਦੇ ਭਾਗ ਦਿਸ ਜਾਂਦੇ ਹਨ। ਇਸ ਤਰ੍ਹਾਂ ਹੀ ਇਨ੍ਹਾਂ ਚਾਰ ਖੁੱਲ੍ਹੇ-ਡੁੱਲ੍ਹੇ ਘਰਾਂ ਦੀ ਬਣਤਰ ਇਉਂ ਹੈ ਕਿ ਦੋ ਘਰਾਂ ਦੇ ਕਿਲ੍ਹੇ ਨੁਮਾ ਦਰਵਾਜ਼ੇ ਪੂਰਬ ਵਾਲੀ ਅਤੇ ਦੋ ਘਰਾਂ ਦੇ ਦਰਵਾਜ਼ੇ ਪੱਛਮ ਵਾਲੀ ਬਾਹੀ ਵੱਲ ਖੁਲਦੇ ਹਨ। ਦੋਨੋਂ ਪਾਸੇ ਦੇ ਘਰਾਂ ਦਾ ਪਿਛਲਾ ਪਾਸਾ ਆਪਸ ਵਿਚ ਜੁੜਦਾ ਸੀ ਅਤੇ ਇਨ੍ਹਾਂ ਘਰਾਂ ਦੇ ਵਸਨੀਕਾਂ ਦੀ ਰੋਟੀ-ਬੇਟੀ ਦੀ ਸਾਂਝ ਵਜੋਂ ਪਿਛਲੀਆਂ ਕੰਧਾਂ ਵਿਚ ਛੋਟੇ ਦਰਵਾਜ਼ੇ ਰੱਖੇ ਗਏ ਸਨ। ਪਿੰਡ ਦਾ ਜ਼ਿਆਦਾ ਰਕਬਾ ਬਰਾਨੀ ਸੀ। ਪਰ ਫਿਰ ਵੀ ਸਰਦਾਰੀ ਕਾਇਮ ਰੱਖਣ ਜੋਗਾ ਕਾਫੀ ਸੀ। ਵੈਸੇ ਵੀ ਆਪਣੇ ਪਿੰਡ ਦੀ ਤਾਂ ਮਿੱਟੀ ਦੀ ਮਹਿਕ ਹੀ ਬੇਸ਼ਕੀਮਤੀ ਹੁੰਦੀ ਹੈ। ਪਿੰਡ ਦੀ ਮਿੱਟੀ ਦਾ ਜ਼ਿਕਰ ਆਇਆ ਹੈ ਤਾਂ ਇਹ ਕਹਿਣ ਨੂੰ ਆਪ-ਮੁਹਾਰੇ ਜੀਅ ਕਰਦਾ ਹੈ ਕਿ 'ਤੇਰੀ ਸੱਜਰੀ ਪੈੜ ਦਾ ਰੇਤਾ ਚੁਕ-ਚੁਕ ਲਾਵਾਂ ਹਿੱਕ ਨੂੰ।'

ਸਾਡੇ ਪਿੰਡ ਦਾ ਬੋਹੜ ਵੀ ਸਾਡੇ ਪਿੰਡ ਜਿੰਨਾ ਹੀ ਪੁਰਾਣਾ ਹੈ। ਇਹ ਬਾਬਾ ਬੋਹੜ ਆਪਣੀ ਜ਼ੁਬਾਨੀ ਸਾਡੇ ਪਿੰਡ ਦੀ ਕਹਾਣੀ ਸੁਣਾਉਂਦਾ ਜਾਪਦਾ ਹੈ। ਇਹ ਸਾਈਆਂ ਵਾਲੇ ਛੱਪੜ ਦੇ ਕਿਨਾਰੇ 'ਤੇ ਹੋਣ ਕਰਕੇ ਸਾਈਆਂ ਵਾਲੇ ਬੋਹੜ ਦੇ ਨਾਮ ਨਾਲ ਵੀ ਜਾਣਿਆ ਜਾਂਦਾ ਹੈ। ਸਾਡੇ ਪੜਦਾਦਾ ਜੀ ਸ੍ਰ. ਕਿਰਪਾਲ ਸਿੰਘ ਨੇ ਇਸ ਨੂੰ ਪੂਹਲੇ ਤੋਂ ਸਿਰ 'ਤੇ ਚੁੱਕ ਕੇ ਲਿਆਂਦਾ ਅਤੇ ਇਥੇ ਲਾਇਆ। ਇਸ ਦੀ ਚਾਕੀ ਦਾ ਵਜ਼ਨ ਕਿਸੇ ਨੇ ਤੋਲਿਆ-ਮਿਣਿਆਂ ਤਾਂ ਨਹੀਂ ਸੀ। ਪਰ ਸਿੱਧੇ-ਪੱਧਰੇ ਅੰਦਾਜ਼ੇ ਅਨੁਸਾਰ ਚਾਕੀ ਦਾ ਵਜ਼ਨ ਤਕਰੀਬਨ ਦੋ ਮਣ ਜ਼ਰੂਰ ਦੱਸਿਆ ਜਾਂਦਾ ਹੈ। ਇਸ ਤੋਂ ਥੋੜ੍ਹੇ ਸਮੇਂ ਬਾਅਦ ਹੀ ਪਿੰਡ ਦੇ ਚਾਰ ਪੜਦਾਦਿਆਂ ਵਿਚੋਂ ਸਭ ਤੋਂ ਛੋਟੇ ਪੜਦਾਦਾ ਜੀ ਸ੍ਰ. ਹਰਨਾਮ ਸਿੰਘ ਜੀ ਰਈਸ ਪੂਹਲਾ ਨੇ ਪਿੰਡ ਜੈ ਸਿੰਘ ਵਾਲਾ ਦੇ ਨੇੜਲੇ ਇਕ ਡੇਰੇ ਤੋਂ ਨਿੰਮਾਂ ਦੀਆਂ ਨਿਮੋਲੀਆਂ ਦੀ ਬੋਰੀ ਭਰ ਕੇ ਲਿਆਂਦੀ। ਇਹ ਨਿੰਮ ਉਨ੍ਹਾਂ ਨੇ ਪਿੰਡ ਦੇ ਬਾਹਰ ਵਾਰ ਬੋਹੜ ਤੋਂ ਦੂਜੀ ਤਰਫ ਸਾਡੇ ਪਿੰਡ ਪਿੰਡ ਦੇ ਦੂਜੇ ਛੱਪੜ ਦੇ ਕਿਨਾਰੇ ਲਾਏ ਜੋ ਕਿ ਹੁਣ ਵੀ ਠੰਡੀਆਂ ਛਾਂਵਾਂ ਦੇ ਰਹੇ ਹਨ। ਚੌਧਰੀ ਖੜਕ ਸਿੰਘ ਜੀ ਤੋਂ ਬਾਦ ਹੁਣ ਸਾਡੀ ਪੰਜਵੀਂ-ਛੇਵੀਂ ਪੀੜ੍ਹੀ ਚਲ ਰਹੀ ਹੈ। ਦੁਨੀਆਂ ਦੇ ਵਰਤਾਰੇ ਵਿਚ ਰੱਬੀ ਭਾਣੇ ਅਨੁਸਾਰ ਸਾਡੀਆਂ ਪੀੜ੍ਹੀਆਂ ਆਈਆਂ ਤੇ ਗਈਆਂ। ਪਰ ਇਹ ਬਾਬੇ ਬੋਹੜ, ਪਿੱਪਲ ਤੇ ਨਿੰਮ ਹਰ ਪੀੜ੍ਹੀ ਦੇ ਚੰਗੇ-ਮਾੜਿਆਂ ਬੰਦਿਆਂ ਨੂੰ ਕਿਸੇ ਭੇਦ-ਭਾਵ ਅਤੇ ਵਿਤਕਰੇ ਤੋਂ ਬਿਨ੍ਹਾਂ ਇਕੋ ਸਮਾਨ ਠੰਢੀਆਂ ਹਵਾਵਾਂ ਦੇ ਬੁਲਿੱਆਂ ਨਾਲ ਨਿਵਾਜਦੇ ਆ ਰਹੇ ਹਨ। ਇਨ੍ਹਾਂ ਅਟੰਕ ਖੜ੍ਹੇ ਪੁਰਾਣੇ ਰੁੱਖਾਂ ਦੀ ਛਾਂ ਤੇ ਖੁਸ਼ਬੋਈ ਵਿਚ ਸਾਡੇ ਬਜ਼ੁਰਗਾਂ ਦੀ ਸਾਡੇ ਸਮੁੱਚੇ ਖਾਨਦਾਨ ਵਾਸਤੇ ਕੀਤੀ ਗਈ ਸਿਰੜੀ ਘਾਲਣਾ ਤੇ ਖੂਨ



*Original with:*
Kulbir Singh Sidhu IAS Mohali
*Digitized by:*
Panjab Digital Library

ਪਸੀਨੇ ਦੀ ਹੱਡ-ਭੰਨਵੀਂ ਮਿਹਨਤ-ਮੁਸ਼ੱਕਤ ਦੀ ਮਹਿਕ ਛਿਪੀ ਹੋਈ ਹੈ। ਸਾਡੇ ਤੋਂ ਪਹਿਲੀ ਪੀੜ੍ਹੀ ਦੇ ਸਾਡੇ ਸਾਰੇ ਚਾਚੇ ਤਾਏ ਇਸ ਬੋਹੜ ਦੇ ਥੱਲੇ ਗਰਮੀਆਂ ਵਿੱਚ ਪਾਸਾ ਜਾਂ ਤਾਸ਼ ਖੇਡਦੇ ਸਨ। ਜਦੋਂ ਤੋਂ ਇਹ ਜਵਾਨ ਹੋਇਆ ਹੈ ਹਰ ਪੀੜ੍ਹੀ ਦੇ ਹਾਣੀਆਂ ਨੇ ਇਸਦੇ ਥਬੇ-ਥਬੇ ਭਰੇ ਟਾਹਣਾਂ 'ਤੇ ਕਲਕਾਂਡਾ ਡੰਡਾ ਖੇਡਿਆ ਹੈ। ਸ਼ੁਰੂ ਵਿੱਚ ਸੰਨ 1862 ਵਿਚ ਜਦੋਂ ਤੋਂ ਇਹ ਪਿੰਡ ਬਝਿਆ, ਉਦੋਂ ਤੋਂ ਹੁਣ ਤਕ ਇਹ ਬਾਬਾ ਬੋਹੜ ਇਥੋਂ ਦੇ ਵਸਨੀਕਾਂ ਦੀ ਕਰਨੀ ਧਰਨੀ ਅਤੇ ਕਹਿਣੀ-ਕਥਨੀ ਦਾ ਚਸ਼ਮਦੀਦ ਗਵਾਹ ਰਿਹਾ ਹੈ ਕਿ ਕਿਸ ਤਰ੍ਹਾਂ ਇਸ ਪਿੰਡ ਨੇ ਖਾਨਦਾਨੀ ਅਮੀਰੀ ਅਤੇ ਮਾਇਕ ਖੁਸ਼ਹਾਲੀ ਦੇ ਰੰਗ ਮਾਣੇ ਹਨ।

ਸਾਡੇ ਪਿੰਡ ਦੀ ਕਹਾਣੀ ਜੈਸਲਮੇਰ ਦੇ ਬਾਨੀ ਰਾਵਲ ਜੈਸਲ ਭੱਟੀ ਤੋਂ ਸ਼ੁਰੂ ਹੁੰਦੀ ਹੈ। ਉਸਦੀਆਂ ਅਗਲੀਆਂ ਪੀੜ੍ਹੀਆਂ ਵਿਚ ਰਾਓ ਖੀਵਾ ਦੇ ਪੁੱਤਰ ਸਿੱਧੂ ਰਾਏ ਦੇ ਨਾਮ ਤੋਂ ਸਿੱਧੂ ਖਾਨਦਾਨ ਚਲਿਆ। ਸਿੱਧੂ ਦਾ ਜਨਮ ਜੈਸਲ ਤੋਂ ਸੱਤ ਪੀੜੀਆਂ ਬਾਅਦ ਹੋਇਆ। ਸਿੱਧੂ ਤੋਂ ਨੌਂ ਪੀੜ੍ਹੀਆਂ ਬਾਅਦ ਬਰਾੜ ਹੋਇਆ ਤੇ ਉਸ ਤੋਂ ਸਿੱਧੂ ਵੰਸ਼ ਦੀ ਇਕ ਸ਼ਾਖ ਬਰਾੜ ਵੰਸ਼ ਚੱਲੀ। ਬਰਾੜ ਵੰਸ਼ ਵਿੱਚ ਬਰਾੜ ਦੇ ਪੁੱਤਰ ਦੁੱਲ ਤੋਂ ਫਰੀਦਕੋਟ ਦਾ ਰਾਜਘਰਾਣਾ ਪ੍ਰਫੁੱਲਤ ਹੋਇਆ। ਅਕਬਰ ਦੇ ਰਾਜਕਾਲ ਸਮੇਂ ਇਸ ਵੰਸ਼ ਵਿੱਚ ਫਰੀਦਕੋਟ ਦੇ ਘਰਾਣੇ ਵਿਚ ਰਾਓ ਭੱਲਣ ਨਾਮ ਦਾ ਬਹੁਤ ਹੀ ਮਸ਼ਹੂਰ ਰਾਜਾ ਹੋਇਆ ਹੈ। ਬਰਾੜ ਦੇ ਵੱਡੇ ਪੁੱਤਰ ਪੌੜ ਤੋਂ ਅਗੇ ਸਿੱਧੂ ਵੰਸ਼ ਚਲਿਆ। ਰਾਓ ਪੌੜ ਦੀ ਵੰਸ਼ ਵਿੱਚੋਂ ਪਟਿਆਲੇ ਦਾ ਰਾਜਘਰਾਣਾ ਬਾਬਾ ਫੂਲ ਦੇ ਨਾਮ ਤੇ ਫੂਲਕੀਆਂ ਖਾਨਦਾਨ ਵਜੋਂ ਪ੍ਰਸਿੱਧ ਹੋਇਆ। ਫੂਲਕੀਆਂ ਰਾਜਘਰਾਣੇ ਦਾ ਭਾਈਚਾਰਾ ਬਾਹੀਏ ਦੇ ਇਲਾਕੇ ਦੇ ਪਿੰਡ ਮਹਿਰਾਜ ਸਮੇਤ 22 ਪਿੰਡਾਂ ਵਿੱਚ ਰਹਿੰਦੇ ਸਿੱਧੂਆਂ ਕਰਕੇ ਬਾਹੀਆ ਖਾਨਦਾਨ ਵਜੋਂ ਪ੍ਰਸਿੱਧ ਹੋਇਆ। ਰਾਓ ਪੌੜ ਤੋਂ ਬਾਬਾ ਫੂਲ ਤੱਕ ਇਸ ਖਾਨਦਾਨ ਵਿੱਚ ਬੈਰਾਟ, ਕਾਚਾ ਬਾਹੋ ਤੇ ਸੰਘਰ, ਉਸ ਤੋਂ ਬਾਅਦ ਬਹਿਰਾਮ ਅਤੇ ਬਹਿਰਾਮ ਤੋਂ ਬਾਦ ਮਹਿਰਾਜ ਹੋਇਆ। ਫੇਰ ਸਤੋਹ ਅਤੇ ਸਤੋਹ ਤੋਂ ਬਾਅਦ ਪੱਖੋ ਹੋਇਆ ਜਿਸਨੂੰ ਅਕਬਰ ਸਮੇਂ ਬੜੇ ਕਸ਼ਟ ਦੇ ਦਿਨ ਗੁਜ਼ਾਰਨੇ ਪਏ। ਬਰਾੜ ਵੰਸ਼ ਦੇ ਭੱਲਣ ਨੇ ਔਖੇ ਸਮੇਂ ਉਸ ਦੀ ਮਦਦ ਕੀਤੀ। ਪੱਖੋ ਤੋਂ ਬਾਅਦ ਬਾਬਾ ਮੋਹਣ ਹੋਇਆ। ਜਿਸਨੇ ਕਿ ਆਪਣੇ ਪੁੱਤਰ ਬਾਬਾ ਕਾਲਾ ਨੂੰ ਨਾਲ ਲੈ ਕੇ ਗੁਰੂ ਹਰਗੋਬਿੰਦ ਪਾਤਿਸ਼ਾਹ ਦੀ ਥਾਪਨਾ ਨਾਲ ਨਥਾਣੇ ਦੀ ਲੜਾਈ ਲਾਲੇ ਭੁੱਲਰ ਤੇ ਉਸਦੇ ਰਿਸ਼ਤੇਦਾਰ ਜੈਦਪੁਰਾਣੇ ਤੋਂ ਜਿੱਤੀ। ਇਸ ਲੜਾਈ ਵਿੱਚ ਜਿਤ ਤੋਂ ਬਾਅਦ ਮੋਹਣ ਨੇ ਸੰਨ 1633 ਦੇ ਕਰੀਬ ਰਾਮ ਸਰਾ ਦੀ ਢਾਬ ਉਤੇ ਆਪਣੇ ਪੜਦਾਦੇ ਬਾਬਾ ਮਹਿਰਾਜ ਦੇ ਨਾਮ ਤੇ ਪਿੰਡ ਮਹਿਰਾਜ ਵਸਾਇਆ।

ਬਾਬਾ ਮਹਿਰਾਜ ਤੋਂ ਪਹਿਲਾਂ ਦੀ ਗੱਲ ਹੈ ਕਿ ਜਦੋਂ ਹਮਾਯੂੰ 1555 ਈਸਵੀ ਵਿੱਚ ਦੁਬਾਰਾ ਸ਼ੇਰ ਸ਼ਾਹ ਸੂਰੀ ਤੋਂ ਬਾਦ ਬਾਦਸ਼ਾਹ ਬਣਿਆ ਤਾਂ ਉਸ ਸਮੇਂ ਬਾਬਾ



*Original with:*
Kulbir Singh Sidhu IAS Mohali
*Digitized by:*
Panjab Digital Library

ਮਹਿਰਾਜ ਦੇ ਪਿਤਾ ਰਾਓ ਬਹਿਰਾਮ ਨੂੰ ਬੀਦੋਵਾਲ ਦੀ ਚੌਧਰ ਦੀ ਸੰਨਦ ਮਿਲੀ। ਬੀਦੋਵਾਲ ਦੀ ਚੌਧਰ ਦੀ ਬੜੀ ਅਹਿਮੀਅਤ ਸੀ ਕਿਉਂਕਿ ਜੈਸਲਮੇਰ ਤੋਂ ਚੱਲੇ ਭੱਟੀਆਂ ਦੀ ਇਕ ਸ਼ਾਖ ਨੇ ਭੱਟਨੇਰ ਭਾਵ ਹਨੂੰਮਾਨਗੜ੍ਹ ਵਿੱਚ ਆਪਣਾ ਰਾਜ ਭਾਗ ਸਥਾਪਿਤ ਕੀਤਾ। ਦੂਜੀ ਸ਼ਾਖ ਜੋ ਮੁਸਲਮਾਨ ਬਣ ਗਈ ਉਨ੍ਹਾਂ ਨੇ ਸਰਸੇ ਵਿਖੇ ਆਪਣਾ ਰਾਜਭਾਗ ਕਾਇਮ ਕੀਤਾ ਅਤੇ ਤੀਜੀ ਸ਼ਾਖ ਭੱਟੀਆਂ ਤੋਂ ਨਿਕਲੇ ਸਿੱਧੂ ਬਰਾੜਾਂ ਨੇ ਭੱਟੀਆਣਾ ਭਾਵ ਬਠਿੰਡਾ ਤੇ ਲੱਖੀ ਜੰਗਲ ਤੇ ਆਪਣਾ ਰਾਜ ਕਾਇਮ ਕੀਤਾ। ਇਸ ਵਿੱਚ ਅਜੋਕੇ ਫਰੀਦਕੋਟ ਦੀ ਚੌਧਰ ਪਿੰਡ ਪੰਜ ਗਰਾਈਆਂ ਵੀ ਸ਼ਾਮਲ ਸੀ। ਬਰਾਹ ਰਾਜਪੂਤਾਂ ਦਾ ਰਾਜ ਪਹਿਲਾਂ ਹੀ ਬਠਿੰਡੇ ਸੀ। ਇਹਨਾਂ ਤੋਂ ਬਾਦ ਪਾਲ ਖਾਨਦਾਨ ਦੇ ਬਿਨੇਪਾਲ ਅਤੇ 1004 ਈ ਦੇ ਕਰੀਬ ਜੈਪਾਲ ਦਾ ਬਠਿੰਡੇ ਤੇ ਰਾਜ ਸੀ। ਇਸ ਸੂਰਤੇ ਹਾਲ ਵਿੱਚ ਬੀਦੋਵਾਲ ਦੀ ਚੌਧਰ ਦੀ ਸਥਿਤੀ ਇਹ ਸੀ ਕਿ ਆਪਣੇ ਹੀ ਸ਼ਰੀਕੇ ਅਤੇ ਕਬੀਲੇ ਦੀਆਂ ਦੋ ਚੌਧਰਾਂ ਹਨੂੰਮਾਨਗੜ੍ਹ ਅਤੇ ਸਰਸੇ ਦੇ ਬਾਰਡਰ ਉਤੇ ਹੋਣ ਕਰਕੇ; ਇਹ ਨਗਰ ਭਾਈਚਾਰੇ ਦਰਮਿਆਨ ਆਪਸੀ ਲੜਾਈਆਂ ਦਾ ਕੇਂਦਰ ਬਿੰਦੂ ਬਣਿਆ। ਰਾਓ ਬਹਿਰਾਮ ਨੂੰ ਬੀਦੋਵਾਲ ਦੀ ਸੰਨਦ ਮਿਲਣ ਦਾ ਕਾਰਨ ਇਹ ਸੀ ਕਿ ਰਾਓ ਬਹਿਰਾਮ ਦੇ ਪਿਤਾ ਸੰਘਰ ਅਤੇ ਬਹਿਰਾਮ ਨੇ ਬਾਬਰ ਦੀ ਪਾਣੀਪਤ ਦੀ ਲੜਾਈ ਵੇਲੇ ਮੱਦਦ ਕੀਤੀ ਸੀ। ਇਸ ਲੜਾਈ ਵਿੱਚ ਰਾਓ ਸੰਘਰ ਸ਼ਹੀਦ ਹੋ ਗਿਆ ਸੀ। ਉਪਰੰਤ ਜਦੋਂ ਹਮਾਯੂੰ ਦੁਬਾਰਾ ਦਿੱਲੀ ਦੇ ਤਖਤ ਤੇ ਬੈਠਾ ਤਾਂ ਰਾਓ ਬਹਿਰਾਮ ਨੇ ਹਮਾਯੂੰ ਦੀ ਮੱਦਦ ਕੀਤੀ ਸੀ। ਜਿਸ ਕਰਕੇ ਉਸਨੂੰ ਬੀਦੋਵਾਲ ਦੀ ਸੰਨਦ ਮਿਲੀ ਸੀ। ਸੰਘਰ ਤੋਂ ਬਾਅਦ ਬਾਬਾ ਮੋਹਣ ਤੱਕ ਲਗਾਤਾਰ ਛੇ ਪੀੜ੍ਹੀਆਂ, ਪਿਓ ਤੋਂ ਬਾਅਦ ਪੁੱਤਰ ਅਤੇ ਪੁੱਤਰ ਤੋਂ ਬਾਅਦ ਉਸਦੇ ਪੁੱਤਰ ਵਲੋਂ ਜੱਦੋ-ਜਹਿਦ, ਲੜਾਈਆਂ ਅਤੇ ਸ਼ਹੀਦੀਆਂ ਦੀ ਕਹਾਣੀ ਜਾਰੀ ਰਹੀ। ਇਥੋਂ ਦੇ ਭਾਈਚਾਰੇ ਅਤੇ ਵਸਨੀਕਾਂ ਦੀ ਵਧੀਆ ਗੁਜ਼ਰ ਬਸਰ ਦੀ ਤਾਂਘ ਤੇ ਰਾਜ ਭਾਗ ਦੀ ਖਾਹਿਸ਼ ਕਰਕੇ ਇਹ ਇਲਾਕਾ ਲੜਾਈਆਂ ਦੀ ਦਾਸਤਾਨ ਕਹਿੰਦਾ ਸੁਣਦਾ ਰਿਹਾ ਹੈ।

ਰਾਵਲ ਜੈਸਲ ਤੋਂ ਸੱਤਵੀਂ ਪੀੜ੍ਹੀ ਸਿੱਧੂ ਰਾਉ ਤੇ ਸਿੱਧੂ ਤੋਂ ਬਾਅਦ ਨੌਵੀਂ ਪੀੜ੍ਹੀ ਦੇ ਰਾਉ ਬਰਾੜ ਤੋਂ ਅੱਗੇ ਪੌੜ ਤੇ ਦੁੱਲ ਹੋਏ। ਪੌੜ ਤੋਂ ਬੈਰਾਟ, ਕਾਯ, ਬਾਹੋ, ਬਾਬਾ ਸੰਘਰ, ਬਾਬਾ ਬਹਿਰਾਮ, ਮਹਿਰਾਜ, ਸੁੱਤੋ, ਪੱਖੋ, ਮੋਹਣ, ਬਾਬਾ ਕਾਲਾ, ਬਾਬਾ ਫੂਲ ਤੇ ਬਾਬਾ ਆਲਾ ਸਿੰਘ ਤੱਕ ਰਾਵਲ ਜੈਸਲ ਦੀ ਪੀੜ੍ਹੀ ਸਮੇਤ ਕੁੱਲ 30 ਪੀੜ੍ਹੀਆਂ ਹੋਈਆਂ। ਦੂਜੇ ਪਾਸੇ ਬਰਾੜ ਤੋਂ ਅੱਗੇ ਦੁੱਲ ਅਤੇ ਦੁੱਲ ਤੋਂ ਅੱਗੇ ਬਿਨੇਪਾਲ, ਬਿਨੇਪਾਲ ਤੋਂ ਜਿਤ ਤੋਂ ਮਾਣਕ ਤੋਂ ਟੀਂਡਾ ਤੋਂ ਆਸੀ ਤੋਂ ਧੀਰ ਤੋਂ ਫਤਾ ਤੋਂ ਸੰਘਰ ਤੋਂ ਲਾਲਾ ਤੋਂ ਕਪੂਰ ਸਿੰਘ ਤੋਂ ਸੁਖੀਆ ਤੋਂ ਬਾਬਾ ਆਲਾ ਸਿੰਘ ਦਾ ਸਮਕਾਲੀ ਫਰੀਦਕੋਟ ਦਾ ਰਾਜਾ ਹਮੀਰ ਸਿੰਘ ਸੀ। ਹਮੀਰ ਸਿੰਘ ਤੋਂ ਮੋਹਰ ਸਿੰਘ ਤੋਂ ਚੜ੍ਹਤ ਸਿੰਘ ਤੋਂ ਪਹਾੜਾ ਸਿੰਘ ਸੰਨ 1849 ਤਕ ਅਤੇ ਅੱਗੇ ਵਜ਼ੀਰ ਸਿੰਘ ਸੰਨ 1875 ਤੱਕ ਬਰਾੜ



*Original with:*
Kulbir Singh Sidhu IAS Mohali
*Digitized by:*
Panjab Digital Library

ਖਾਨਦਾਨ ਦੀਆਂ 18 ਪੀੜ੍ਹੀਆਂ ਚੱਲੀਆਂ। ਉਸ ਤੋਂ ਵੀ ਬਾਅਦ ਹੁਣ ਤੱਕ ਸਿੱਧੂ-ਬਰਾੜਾਂ ਦੀ ਕੌਮ ਦੇ ਜੀਵਨ ਵਿੱਚ ਸੰਘਰਸ਼ ਹੀ ਸੰਘਰਸ਼ ਰਿਹਾ ਹੈ। ਕਾਦਰ ਦੀ ਕੁਦਰਤ ਦਾ ਕੁਦਰਤੀ ਨੇਮ ਕਹੀਏ ਜਾਂ ਇਸ ਨੂੰ ਰੱਬ ਦੀ ਕਰਨੀ ਕਹੀਏ ਕਿ ਇਸ ਵੰਸ਼ ਦਾ ਇਤਿਹਾਸ "ਜਿਉ ਜੰਮੇ, ਬੋਦੀਓਂ ਲੰਮੇ" ਅਤੇ "ਕਾਬਲ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ" ਵਰਗੇ ਅਖਾਣਾਂ ਦੀ ਹੀ ਪ੍ਰੋੜਤਾ ਕਰਦਾ ਨਜ਼ਰ ਆਉਂਦਾ ਹੈ। ਬੇਸ਼ੱਕ ਸਿੱਧੂ-ਬਰਾੜਾਂ ਦੇ ਭਾਈਚਾਰੇ ਨੂੰ ਪਹਾੜਾਂ, ਜਿੱਡੀਆਂ ਮੁਸ਼ਕਲਾਂ ਦਰਪੇਸ਼ ਆਈਆਂ। ਪਰ ਤੱਪਦੇ ਮਾਰੂਥਲ ਅਤੇ ਜੰਗਾਂ, ਯੁੱਧਾਂ ਦੇ ਦਾਵਾਨਲ ਵਿੱਚੋਂ ਕੁਕਨੂਸ ਬਣ ਕੇ ਉਭਰੇ ਇਹ ਲੋਕ ਵਿਕਾਸ ਦੇ ਤਰੱਕੀ ਦੀਆਂ ਅਸਮਾਨੀ ਉਚਾਈਆਂ ਨੂੰ ਸਦਾ ਹੀ ਮਾਪਦੇ ਰਹੇ। ਇਨ੍ਹਾਂ ਦੀਆਂ ਖੁਸ਼ਹਾਲ ਉਡਾਰੀਆਂ ਨੇ ਅਕਸਰ ਦੁਨੀਆਂ ਨੂੰ ਅਚੰਭਿਤ ਕੀਤਾ ਹੈ ਕਿ ਮਾਰੂਥਲਾਂ ਵਿੱਚ ਫੁੱਲ ਖਿੜਦੇ ਕਿਵੇਂ ਹਨ ਤੇ ਕਿਸ ਤਰ੍ਹਾਂ ਹੋਣੀ, ਅਖੀਰ ਵਿੱਚ ਓੜਕ ਸੱਚ ਰਹੀ ਦੇ ਰਸਤੇ ਤੇ ਚੱਲਦੇ ਆਪਣੇ ਜੁਝਾਰੂ ਤੇ ਜੰਗਜੂ ਪੁੱਤਰਾਂ ਨੂੰ ਇਤਿਹਾਸ ਵਿੱਚ ਅਸਮਾਨੀ ਤਾਰਿਆਂ ਵਾਂਗ ਚਮਕਾਉਂਦੀ ਹੈ।

ਸਿੱਧੂਆਂ ਦੇ ਵਡੇਰੇ ਸੰਘਰਸ਼ਮਈ ਜੀਵਨ ਵਿਚੋਂ ਲੰਘਦੇ ਹੋਏ, ਪੀੜ੍ਹੀ ਦਰ ਪੀੜ੍ਹੀ ਸ਼ਹੀਦ ਹੋਏ। ਬਾਬਾ ਮਹਿਰਾਜ ਬੀਦੋਵਾਲੀ ਦੀ ਜੰਗ ਵਿੱਚ ਸ਼ਹੀਦ ਹੋਇਆ। ਉਸਦੇ ਨਾਂ ਤੇ ਉਸਦੇ ਪੜਪੋਤੇ ਬਾਬਾ ਮੋਹਣ ਤੇ ਬਾਬਾ ਮੋਹਣ ਦੇ ਪੁੱਤਰ ਬਾਬਾ ਕਾਲਾ ਨੇ ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਿੰਘ ਜੀ ਦੀ ਮੱਦਦ ਨਾਲ ਪਿੰਡ ਮਹਿਰਾਜ ਬੰਨ੍ਹਿਆ। ਇਸ ਤੋਂ ਪਹਿਲਾਂ ਚੌਧਰੀ ਭੱਲਣ ਨੇ ਬਾਬਾ ਪੱਖੋ ਤੇ ਉਸ ਤੋਂ ਵੀ ਪਹਿਲਾਂ ਬਾਬਾ ਮਹਿਰਾਜ ਦੀ ਬੀਦੋਵਾਲੀ ਦੀ ਚੌਧਰ ਲੈਣ ਵਾਸਤੇ ਮੱਦਦ ਕੀਤੀ ਸੀ। ਇਸ ਕਾਰਨ ਵੀ ਮਨਸੂਰ ਖਾਂ ਸਿਰਸੇ ਵਾਲੇ ਤੇ ਫਰੀਦਕੋਟ ਦੇ ਚੌਧਰੀ ਭੱਲਣ ਦੀ ਆਪਸੀ ਖਹਿਬਾਜ਼ੀ ਰਹੀ ਤੇ ਅਕਬਰ ਦੇ ਦਰਬਾਰ ਵਿੱਚ ਦੋਨੋਂ ਖਹਿਬੜ ਹੀ ਪਏ। ਇਸ ਤੋਂ ਬਾਅਦ ਬਾਬਾ ਮੋਹਣ ਖੁਦ ਅਤੇ ਉਨ੍ਹਾਂ ਦੇ ਛੇ ਪੁੱਤਰਾਂ ਵਿੱਚੋਂ ਬਾਬਾ ਰੂਪ ਚੰਦ ਤੇ ਬਾਬਾ ਕੁੱਲ ਚੰਦ ਬੀਦੋਵਾਲੀ ਦੀ ਲੜਾਈ ਵਿੱਚ ਸੰਨ 1635 ਵਿੱਚ ਸ਼ਹੀਦ ਹੋਏ। ਬਾਬਾ ਮੋਹਣ ਦੇ ਛੇ ਪੁੱਤਰ ਬਾਬਾ ਰੂਪ ਚੰਦ, ਕਰਮ ਚੰਦ, ਦਿਆ ਚੰਦ ਉਰਫ ਕਾਲਾ, ਕੁਲ ਚੰਦ, ਸੇਮਾ ਤੇ ਸਰਦੂਲ ਸਨ।

ਬਾਬਾ ਮੋਹਣ ਦੇ ਪੁੱਤਰ ਬਾਬਾ ਰੂਪ ਚੰਦ ਦੀ ਔਲਾਦ ਵਿੱਚੋਂ ਬਾਬਾ ਫੂਲ ਤੇ ਬਾਬਾ ਸੰਦਲੀ ਹੋਏ। ਬਾਬਾ ਸੰਦਲੀ ਦੇ ਪੰਜ ਪੁੱਤਰ ਸੱਦਾ, ਸੁੱਖਾ, ਸੰਘੇਟਾ, ਤਿਲੋਕ ਚੰਦ ਤੇ ਜੋਵੀਰ ਹੋਏ। ਸੱਦਾ, ਸੁੱਖਾ ਤੇ ਸੰਘੇਟਾ ਇਹ ਤਿੰਨੋ ਭਰਾ ਬਾਹੀਏ ਵਿਚ ਪੰਜ ਕਲਿਆਣਾਂ ਦੇ ਨਾਮ 'ਤੇ ਮਸ਼ਹੂਰ ਪੰਜ ਪਿੰਡਾਂ ਦੇ ਮੁਖੀ ਸਨ। ਤਿਲੋਕ ਚੰਦ ਤੇ ਜੋਵੀਰ ਨੇ ਮਸ਼ਹੂਰ ਪਿੰਡ ਭੈਣੀ ਤੇ ਬੱਜੋਆਣਾ ਬੰਨ੍ਹੇ। ਬਾਬਾ ਫੂਲ ਦੇ ਪੁੱਤਰ ਬਾਬਾ ਤਲੋਕ ਸਿੰਘ, ਰਾਮ ਸਿੰਘ, ਰੱਘੂ, ਚੰਨੂੰ, ਝੰਡੂ ਅਤੇ ਤਖਤਮੱਲ ਹੋਏ। ਬਾਬਾ ਤਲੋਕ ਸਿੰਘ ਤੋਂ ਨਾਭਾ ਤੇ ਜੀਂਦ ਘਰਾਣਾ ਚੱਲਿਆ। ਜੀਂਦ ਰਾਜ ਘਰਾਣੇ ਦੇ ਪਹਿਲੇ ਰਾਜਾ ਬਾਬਾ ਤਲੋਕ ਸਿੰਘ ਦੇ ਸਪੁਤਰ ਸੁਖਚੈਨ ਸਿੰਘ ਦਾ ਬੇਟਾ ਮਸ਼ਹੂਰ ਰਾਜਾ ਗਜਪਤ ਸਿੰਘ



*Original with:*
Kulbir Singh Sidhu IAS Mohali
*Digitized by:*
Panjab Digital Library

ਹੋਇਆ ਹੈ। ਗਜਪਤ ਸਿੰਘ ਦਾ ਜਨਮ 1738 ਈ: ਵਿੱਚ ਹੋਇਆ ਤੇ ਦਿਹਾਂਤ 1789 ਈ: ਵਿਚ ਹੋਇਆ। ਨਾਭੇ ਘਰਾਣੇ ਦੇ ਪਹਿਲੇ ਰਾਜਾ ਬਾਬਾ ਤਲੋਕ ਸਿੰਘ ਦਾ ਪੜਪੋਤਾ ਪ੍ਰਸਿੱਧ ਰਾਜਾ ਹਮੀਰ ਸਿੰਘ ਸੰਨ 1752 ਤੋਂ 1783 ਤੱਕ ਹੋਇਆ ਹੈ। ਇਹ ਬਾਬਾ ਤਲੋਕ ਸਿੰਘ ਦੇ ਪੁੱਤਰ ਗੁਰਦਿੱਤ ਸਿੰਘ ਦਾ ਪੋਤਰਾ ਸੀ ਅਤੇ ਸੂਰਤੀਆ ਸਿੰਘ ਤੋਂ ਬਾਅਦ ਗੱਦੀ ਤੇ ਬੈਠਾ।

ਬਾਬਾ ਰਾਮ ਸਿੰਘ ਤੋਂ ਅੱਗੇ ਉਨ੍ਹਾਂ ਦੇ ਪੁੱਤਰ ਬਾਬਾ ਆਲਾ ਸਿੰਘ ਤੋਂ ਪਟਿਆਲਾ ਰਾਜ ਘਰਾਣਾ ਚੱਲਿਆ। ਬਾਬਾ ਆਲਾ ਸਿੰਘ ਦਾ ਜਨਮ ਮੰਡੀ ਰਾਮਪੁਰਾ ਦੇ ਕੋਲ ਪਿੰਡ ਫੂਲ ਵਿੱਚ ਸੰਨ 1691 ਨੂੰ ਹੋਇਆ ਅਤੇ ਉਹ 22 ਅਗਸਤ ਸੰਨ 1765 ਵਿੱਚ ਸੁਰਗਵਾਸ ਹੋਏ। ਇਸ ਤਰ੍ਹਾਂ ਹੀ ਫਰੀਦਕੋਟ ਦੇ ਘਰਾਣੇ ਵਿੱਚ ਕਪੂਰ ਸਿੰਘ ਪ੍ਰਸਿੱਧ ਰਾਜਾ ਹੋਇਆ ਹੈ। ਇਹ ਸੰਨ 1705 ਵਿਚ ਗੁਰੂ ਗੋਬਿੰਦ ਸਿੰਘ ਨੂੰ ਮਿਲਿਆ ਸੀ ਤੇ ਮਦਦ ਦੇਣ ਤੋਂ ਅਸਮਰਥਤਾ ਪ੍ਰਗਟਾਈ ਸੀ। ਉਸਦਾ ਦਿਹਾਂਤ ਸੰਨ 1708 ਵਿੱਚ ਹੋਇਆ। ਇਸ ਦੇ ਅੱਗੇ ਤਿੰਨ ਪੁੱਤਰ ਸੁੱਖਾ, ਸੇਮਾ ਅਤੇ ਮੁੱਖੀਆ ਸਨ। ਬਾਬੇ ਸੇਮਾ ਸਿੰਘ ਦੇ ਤਿੰਨ ਪੁੱਤਰ ਹਮੀਰ ਸਿੰਘ, ਜੋਧ ਸਿੰਘ ਤੇ ਵੀਰ ਸਿੰਘ ਸਨ। ਫਰੀਦਕੋਟ ਰਾਜ ਘਰਾਣੇ ਦਾ ਮਸ਼ਹੂਰ ਰਾਜਾ ਹਮੀਰ ਸਿੰਘ ਹੋਇਆ ਹੈ।

ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਕਿ ਬਾਬਾ ਮੋਹਣ ਜੀ ਦੇ ਛੇ ਪੁੱਤਰ ਹੋਏ। ਪਹਿਲਾ ਦਯਾ ਚੰਦ ਉਰਫ ਕਾਲਾ, ਦੂਜਾ ਕੁੱਲ ਚੰਦ ਤੀਜਾ ਕਰਮ ਚੰਦ ਅਤੇ ਚੌਥਾ ਰੂਪ ਚੰਦ, ਪੰਜਵਾਂ ਸੇਮਾ ਤੇ ਛੇਵਾਂ ਸਰਦੂਲ ਸੀ। ਕੁਲ ਚੰਦ ਜੀ ਦੇ ਪੁੱਤਰ ਸਉਲ ਜੀ ਸਨ। ਇਨ੍ਹਾਂ ਦੇ ਨਾਮ 'ਤੇ ਮਹਿਰਾਜ ਵਿਖੇ ਸਉਲ ਪੱਤੀ ਕਾਇਮ ਹੈ। ਇਨ੍ਹਾਂ ਦਾ ਵੱਡਾ ਪੁੱਤਰ ਦੀਪ ਚੰਦ ਉਰਫ ਦੀਪਾ ਹੋਇਆ ਜਿਸ ਨੇ ਪਿੰਡ ਪੂਹਲਾ ਵਸਾਇਆ। ਚੌਧਰੀ ਸਉਲ ਦੇ ਦੂਜੇ ਪੁੱਤਰ ਲਾਲ ਚੰਦ ਨੇ ਪਿੰਡ ਪੂਹਲੀ ਵਸਾਇਆ। ਇਸੇ ਤਰ੍ਹਾਂ ਬਾਬਾ ਸਉਲ ਦੇ ਤੀਜੇ ਪੁੱਤਰ ਬੇਗਾ ਨੇ ਲਹਿਰਾ ਬੇਗਾ ਪਿੰਡ ਵਸਾਇਆ। ਬਾਬਾ ਕੁੱਲ ਚੰਦ ਦੀ ਔਲਾਦ ਮਹਿਰਾਜ ਦੀ ਪੱਤੀ ਸਾਉਲ; ਪਿੰਡ ਪੂਹਲਾ, ਪੂਹਲੀ, ਲਹਿਰਾਬੇਗਾ, ਰੁਲਦੂ ਸਿੰਘ ਵਾਲਾ, ਚੱਕ ਖੜਕ ਸਿੰਘ ਵਾਲਾ ਉਰਫ ਡੂਮਵਾਲੀ ਤੇ ਪਿੰਡ ਜੰਡੀਆਂ ਆਦਿ ਵਿੱਚ ਵਸਦੀ ਹੈ। ਚੌਧਰੀ ਦੀਪ ਚੰਦ ਦੇ ਪੁੱਤਰ ਬਾਬਾ ਗੁਰਬਖਸ਼ ਜੀ, ਰਜਾਦਾ ਜੀ ਅਤੇ ਸਬਲਾ ਜੀ ਹੋਏ। ਬਾਬਾ ਸਬਲਾ ਜੀ ਦੇ ਸਪੁੱਤਰਾਂ ਵਿਚੋਂ ਬਾਬਾ ਉਗਰਾ ਜੀ, ਬਾਬਾ ਬੁੱਕਣ ਜੀ, ਬਾਬਾ ਗੋਰਾ ਜੀ ਅਤੇ ਬਾਬਾ ਦੇਸੂ ਜੀ ਹੋਏ ਹਨ। ਬਾਬਾ ਉਗਰਾ ਜੀ ਦੇ ਪੁੱਤਰ ਬਾਬਾ ਮਹਾਂ ਸਿੰਘ ਅਤੇ ਉਨ੍ਹਾਂ ਦੇ ਪੁੱਤਰ ਬਾਬਾ ਚੈਨਾ ਜੀ ਹੋਏ। ਬਾਬਾ ਚੈਨਾ ਜੀ ਦੇ ਨਾਮ 'ਤੇ ਪਿੰਡ ਪੂਹਲਾ ਵਿਖੇ ਚੈਨਾਪੱਤੀ ਬਣੀ। ਬਾਬਾ ਚੈਨਾ ਸਿੰਘ ਦੇ ਚਾਰ ਪੁੱਤਰ ਬਾਬਾ ਪਾਖਰ ਸਿੰਘ, ਬਾਬਾ ਰਾਇ ਸਿੰਘ, ਬਾਬਾ ਦਾਤਾ ਸਿੰਘ ਅਤੇ ਬਾਬਾ ਨਾਤਾ ਸਿੰਘ ਸਨ। ਬਾਬਾ ਦਾਤਾ ਸਿੰਘ ਤੇ ਬਾਬਾ ਨਾਤਾ ਸਿੰਘ ਜੌੜੇ ਭਰਾ ਸਨ ਜਿਸ ਕਰਕੇ ਪਿੰਡ ਪੂਹਲੇ ਦੀ ਚੈਨਾਪੱਤੀ ਦੇ ਸਿੱਧੂਆਂ ਨੂੰ 'ਜੌੜੇ ਸਿੱਧੂ' ਵੀ ਕਿਹਾ ਜਾਂਦਾ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

ਬਾਬਾ ਰਾਇ ਸਿੰਘ ਦੇ ਪੁੱਤਰ ਸ੍ਰ: ਵਧਾਵਾ ਸਿੰਘ, ਸ੍ਰ: ਕਾਹਨ ਸਿੰਘ, ਸ੍ਰ: ਲਹੌਰਾ ਸਿੰਘ ਤੇ ਚੌਧਰੀ ਖੜਕ ਸਿੰਘ ਹੋਏ। ਬਾਬਾ ਰਾਇ ਸਿੰਘ ਦੀਆਂ ਦੋ ਸਪੁੱਤਰੀਆਂ ਬੀਬੀ ਇੰਦ ਕੌਰ ਅਤੇ ਬੀਬੀ ਚੰਦ ਕੌਰ ਹੋਈਆਂ। ਚੌਧਰੀ ਖੜਕ ਸਿੰਘ ਨੇ ਪਿੰਡ ਚੱਕ ਖੜਕ ਸਿੰਘ ਵਾਲਾ ਬੰਨ੍ਹਿਆ। ਉਨ੍ਹਾਂ ਦੇ ਚਾਰ ਸਪੁੱਤਰ ਸਾਡੇ ਪੜਦਾਦੇ ਸ੍ਰ. ਪ੍ਰਤਾਪ ਸਿੰਘ, ਸ੍ਰ. ਕਿਰਪਾਲ ਸਿੰਘ, ਸ੍ਰ. ਸੰਪੂਰਨ ਸਿੰਘ ਅਤੇ ਸ੍ਰ. ਹਰਨਾਮ ਸਿੰਘ ਜੀ ਰਈਸ ਪੂਹਲੇ ਵਾਲੇ ਹੋਏ। ਬੀਬੀ ਇੰਦ ਕੌਰ ਰਣੀਏ ਵਾਲੇ ਨਾਮੀ ਗਿੱਲ ਖਾਨਦਾਨ ਵਿਚ ਬਾਬਾ ਮਹਿਤਾਬ ਸਿੰਘ ਜੀ ਨੂੰ ਵਿਆਹੇ ਗਏ। ਉਨ੍ਹਾਂ ਦੇ ਕੋਈ ਔਲਾਦ ਨਹੀਂ ਸੀ। ਪਰ ਈਸ਼ਵਰ ਭਗਤੀ ਵਿਚ ਇੰਨੇ ਲੀਨ ਸਨ ਕਿ ਉਨ੍ਹਾਂ ਦੀ ਅੱਜ ਤੱਕ ਚੱਕ ਖੜਕ ਸਿੰਘ ਵਾਲਾ ਉਰਫ ਡੂਮਵਾਲੀ ਵਿਖੇ ਖਾਨਦਾਨ ਦੀ ਪੂਜਨੀਕ ਬੀਬੀ ਵਜੋਂ ਮਾਨਤਾ ਹੈ ਅਤੇ ਪਿੰਡ ਰਣੀਏ ਦੇ ਗਿੱਲ ਪਰਿਵਾਰਾਂ ਵਿਚ ਵੀ ਉਨ੍ਹਾਂ ਦੀ ਮਾਈ ਸਾਹਿਬਾਂ ਵਜੋਂ ਮੰਨਤਾ ਹੁੰਦੀ ਹੈ। ਉਨ੍ਹਾਂ ਨੇ ਆਪਣੀ ਛੋਟੀ ਭੈਣ ਬੀਬੀ ਚੰਦ ਕੌਰ ਦਾ ਰਿਸ਼ਤਾ ਖੁਦ ਸ੍ਰ: ਮਹਿਤਾਬ ਸਿੰਘ ਵਲ ਕਰਾਇਆ ਜਿਸ ਤੋਂ ਅੱਗੇ ਰਣੀਏ ਦਾ ਗਿੱਲ ਪਰਿਵਾਰ ਵਧਿਆ। ਇਥੇ ਦੱਸਣਾ ਯੋਗ ਹੋਵੇਗਾ ਕਿ ਪੰਜਾਬ ਦੇ ਪਹਿਲੇ ਸਿੱਖ ਡਿਪਟੀ ਕਮਿਸ਼ਨਰ ਸ੍ਰ. ਦਲੀਪ ਸਿੰਘ ਗਿੱਲ ਸਪੁੱਤਰ ਸ੍ਰ. ਬਿਸ਼ਨ ਸਿੰਘ ਇਨ੍ਹਾਂ ਦੇ ਪੋਤਰੇ ਸਨ ਜੋ ਕਿ ਸੰਨ 1922 ਵਿਚ ਜ਼ਿਲ੍ਹਾ ਹਿਸਾਰ ਦੇ ਡਿਪਟੀ ਕਮਿਸ਼ਨਰ ਬਣੇ।

ਸਿੱਧੂਆਂ ਦਾ ਸਭ ਤੋਂ ਵੱਡਾ ਪਿੰਡ ਮਹਿਰਾਜ ਹੈ। ਬਠਿੰਡੇ ਤੋਂ ਰਾਮਪੁਰਾ ਫੂਲ ਤੱਕ ਦਾ ਇਹ ਖਿੱਤਾ ਮਾਨ ਅਤੇ ਭੁੱਲਰ ਗੋਤ ਜੱਟਾਂ ਦੇ ਕਬਜ਼ੇ ਵਿੱਚ ਸੀ। ਪਿੰਡ ਮਹਿਰਾਜ ਤੋਂ ਸਿੱਧੂਆਂ ਦੇ 22 ਪਿੰਡ ਬਣੇ, ਜੋ ਕਿ ਅੱਜ ਵੀ ਬਾਹੀਏ ਦੇ ਨਾਂ ਨਾਲ ਮਸ਼ਹੂਰ ਹਨ। ਬਾਬਾ ਮੋਹਣ ਦੇ ਛੇ ਪ੍ਰਸਿੱਧ ਪੁੱਤਰਾਂ ਵਿਚੋਂ ਬਾਬਾ ਰੂਪ ਚੰਦ ਦੀ ਔਲਾਦ ਬਾਬਾ ਸੰਦਲੀ ਤੇ ਬਾਬਾ ਫੂਲ ਹੋਏ। ਬਾਬਾ ਫੂਲ ਤੋਂ ਪਟਿਆਲਾ ਰਾਜ ਘਰਾਣਾ ਵਧਿਆ ਫੁੱਲਿਆ। ਬਾਬਾ ਫੂਲ ਤੇ ਉਸਦੇ ਦੋ ਵਡੇ ਪੁੱਤਰਾਂ ਬਾਬਾ ਤਲੋਕ ਸਿੰਘ ਤੇ ਬਾਬਾ ਰਾਮ ਸਿੰਘ ਨੇ ਤਲਵੰਡੀ ਸਾਬੋ ਵਿਖੇ ਦਸਵੇਂ ਪਾਤਿਸ਼ਾਹ ਤੋਂ ਅੰਮ੍ਰਿਤਪਾਨ ਕੀਤਾ। ਫੂਲਕੀਆਂ ਖਾਨਦਾਨ ਗੁਰੂ ਘਰ ਦਾ ਪਹਿਲਾਂ ਤੋਂ ਹੀ ਸ਼ਰਧਾਲੂ ਸੀ। ਇਸ ਪ੍ਰਥਾਇ ਦਸਵੇਂ ਪਾਤਿਸ਼ਾਹ ਨੇ ਸੰਨ 1696 ਵਿਚ ਇਕ ਹੁਕਮਨਾਮਾ ਭੇਜ ਕੇ ਬਾਬਾ ਤਿਲੋਕ ਸਿੰਘ ਤੇ ਬਾਬਾ ਰਾਮ ਸਿੰਘ ਨੂੰ ਆਪਣੇ ਹਜ਼ੂਰ ਸੱਦਿਆ ਸੀ। ਸੰਨ 1705 ਵਿਚ ਇਹ ਦੋਨੋਂ ਜਦੋਂ ਸਰਹਿੰਦ ਮਾਮਲਾ ਭਰਨ ਗਏ ਤਾਂ ਇਨ੍ਹਾਂ ਨੂੰ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਦਾ ਪਤਾ ਚਲਿਆ। ਚਮਕੌਰ ਸਾਹਿਬ ਵਿਖੇ ਇਨ੍ਹਾਂ ਨੇ ਵੱਡੇ ਸਾਹਿਬਜ਼ਾਦਿਆਂ ਤੇ ਸ਼ਹੀਦ ਸਿੰਘਾਂ ਦੇ ਅੰਗੀਠੇ ਦੀ ਸੇਵਾ ਕੀਤੀ। ਉਪਰੰਤ ਇਨ੍ਹਾਂ ਨੇ ਤਲਵੰਡੀ ਸਾਬੋ ਵਿਚੇ ਆਕੇ ਸਰਬੰਸਦਾਨੀ ਨੂੰ ਸਾਰੀ ਵਿਥਿਆ ਦੱਸੀ। ਗੁਰੂ ਸਾਹਿਬ ਨੇ ਇਨ੍ਹਾਂ ਨੂੰ ਅਤੇ ਤਲਵੰਡੀ ਸਾਬੋ ਵਿਖੇ ਜੁੜੀ ਹੋਈ ਸੰਗਤ ਨੂੰ ਵਾਹਿਗੁਰੂ ਦਾ ਭਾਣਾ ਮੰਨਣ ਦਾ ਉਪਦੇਸ਼ ਦਿੱਤਾ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਤਲਵੰਡੀ ਸਾਬੋ ਦੀ



Original with:
Kulbir Singh Sidhu IAS Mohali
Digitized by:
Panjab Digital Library

ਚੌਧਰ ਵਿੱਚ ਬਾਬਾ ਡੱਲਾ ਸਿੰਘ ਜੀ ਸਿੱਧੂ ਖਾਨਦਾਨ ਦੇ ਬਹੁਤ ਹੀ ਮਸ਼ਹੂਰ ਬਜ਼ੁਰਗ ਹੋਏ ਹਨ। ਜਿਨ੍ਹਾਂ ਨੇ ਗੁਰੂ ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਲਵੰਡੀ ਸਾਬੋ ਵਿਖੇ ਬਹੁਤ ਸੇਵਾ ਕੀਤੀ ਅਤੇ ਇਸ ਇਲਾਕੇ ਦੀ ਖੁਸ਼ਹਾਲੀ ਅਤੇ ਵਿਦਿਆ ਦੇ ਪਸਾਰ ਲਈ ਵਰਦਾਨ ਪ੍ਰਾਪਤ ਕੀਤੇ। ਦਸਵੇਂ ਪਾਤਿਸ਼ਾਹ ਨੇ ਤਲਵੰਡੀ ਸਾਬੋ ਦੀ ਧਰਤੀ ਨੂੰ 'ਗੁਰੂ ਕਾਂਸ਼ੀ' ਹੋਣ ਦਾ ਵਰ ਦਿੱਤਾ।

ਬਠਿੰਡੇ ਦੇ ਇਲਾਕੇ ਵਿੱਚ ਤਲਵੰਡੀ ਸਾਬੋ ਤੇ ਬਾਹੀਏ ਦੇ 22 ਪਿੰਡ ਮਸ਼ਹੂਰੀ ਦੀ ਸਿਖਰ ਤੇ ਸਨ। ਬਾਹੀਏ ਦੇ 22 ਪਿੰਡਾਂ ਵਿਚੋਂ ਇੱਕ ਮੋਢੀ ਪਿੰਡ ਪੂਹਲਾ ਹੈ। ਪਿੰਡ ਪੂਹਲੇ ਦੇ ਚੌਧਰੀ ਖੜਕ ਸਿੰਘ ਨੇ ਸਾਡੇ ਪਿੰਡ ਚੱਕ ਖੜਕ ਸਿੰਘ ਵਾਲਾ ਨੂੰ ਸੰਨ 1862 ਵਿੱਚ ਆਬਾਦ ਕੀਤਾ। ਮਾਣ ਵਾਲੀ ਗੱਲ ਹੈ ਕਿ ਜਿਸ ਸਥਾਨ ਤੇ ਇਸ ਪਿੰਡ ਦੀ ਮੋਹੜੀ ਗੱਡੀ ਗਈ ਸੀ। ਉਸ ਸਥਾਨ ਉਤੇ ਮੇਰੇ ਮਾਤਾ ਪਿਤਾ ਨੇ ਪਿੰਡ ਬੰਨ੍ਹਣ ਦਾ ਸੰਖੇਪ ਵੇਰਵਾ ਲਿਖਵਾ ਕੇ ਇਸ ਯਾਦਗਾਰੀ ਨਿਸ਼ਾਨੀ ਨੂੰ ਸੰਭਾਲਿਆ। ਪਿੰਡ ਦੇ ਵਸਨੀਕਾਂ ਨਾਲੋਂ ਵੀ ਵਧ ਇਸ ਬਾਬੇ ਬੋਹੜ ਨੂੰ ਇਸ ਕਹਾਣੀ ਦਾ ਪਤਾ ਹੈ ਕਿ ਸਾਡੇ ਪਿੰਡ ਚੱਕ ਖੜਕ ਸਿੰਘ ਵਾਲਾ ਦੀ ਅੱਲ ਡੂਮਵਾਲੀ ਕਿਵੇਂ ਪਈ। ਇਸ ਬੋਹੜ ਨੂੰ ਪਤਾ ਹੈ ਕਿ ਪਿੰਡ ਦੇ ਬਾਹਰ ਪੁਰਾਣੇ ਖੂਹ ਤੋਂ ਪਰ੍ਹਾਂ ਇਕ ਪਾਣੀ ਦੀ ਢਾਬ ਹੁੰਦੀ ਸੀ ਜੋ ਕਿ ਡੂੰਮ ਦੀ ਢਾਬ ਨਾਲ ਮਸ਼ਹੂਰ ਸੀ। ਜਦੋਂ ਚੌਧਰੀ ਖੜਕ ਸਿੰਘ ਦੀ ਸੰਤਾਨ ਨੇ ਪਿੰਡ ਪੂਹਲੇ ਤੋਂ ਇਥੇ ਆ ਕੇ ਵਸੋਂ ਕੀਤੀ ਤਾਂ ਪਾਣੀ ਦੀ ਲੋੜ ਇਸ ਢਾਬ ਤੋਂ ਪੂਰੀ ਕੀਤੀ। ਕਹਿੰਦੇ ਹਨ ਕਿ ਕੋਈ ਮਰਾਸੀ ਇਥੇ ਆਪਣੀ ਮਾੜੀ ਜਿਹੀ ਘੋੜੀ, ਜਿਸਨੂੰ ਮੱਲਵਈ ਭਾਸ਼ਾ ਵਿੱਚ ਟੈਰ ਕਹਿੰਦੇ ਹਨ; ਉਹ ਲੈ ਕੇ ਢਾਬ 'ਤੇ ਆਇਆ। ਇਥੇ ਉਸਦੀ ਘੋੜੀ ਮਰ ਗਈ। ਉਸਨੇ ਪਿੰਡ ਆ ਕੇ ਹਾਲ ਦੁਹਾਈ ਪਾਈ। ਉਸ ਵੇਲੇ ਪਿੰਡ ਦੇ ਬਜ਼ੁਰਗ ਬੋਹੜ ਥੱਲੇ ਪਾਸਾ ਖੇਡ ਰਹੇ ਸਨ। ਮਰਾਸੀ ਨੇ ਆ ਕੇ ਦੁਆ-ਫਰਿਆਦ ਕੀਤੀ ਕਿ ਉਸ ਦੀ ਘੋੜੀ ਮਰ ਗਈ ਹੈ ਤੇ ਉਸਦੀ ਕੁੱਝ ਮੱਦਦ ਕੀਤੀ ਜਾਵੇ। ਪਾਸੇ ਅਤੇ ਤਾਸ਼ ਦੇ ਸ਼ੌਕੀਨਾਂ ਨੂੰ ਤਾਂ ਜਦੋਂ ਬਾਜ਼ੀ ਲਗੀ ਹੋਵੇ, ਘਰਾਂ ਦੀ ਪ੍ਰਵਾਹ ਨਹੀਂ ਹੁੰਦੀ। ਫਿਰ ਮਰਾਸੀ ਦੀ ਕੀ ਬਸਾਤ ਸੀ ਕਿ ਉਹ ਸਰਦਾਰਾਂ ਨੂੰ ਬਾਜ਼ੀ ਤੋਂ ਉਠਾਉਂਦਾ। ਆਥਣ ਵੇਲੇ ਜਦੋਂ ਸਰਦਾਰਾਂ ਨੇ ਆਪਣੇ ਘਰਾਂ ਵੱਲ ਨੂੰ ਰੁਖ ਕੀਤਾ ਤਾਂ ਮਰਾਸੀ ਨੇ ਢਾਬ 'ਤੇ ਜਾ ਕੇ ਵੇਖਿਆ ਕਿ ਉਸਦੀ ਮਰੀ ਹੋਈ ਘੋੜੀ ਨੂੰ ਤਾਂ ਗਿੱਦੜ-ਗਿਰਝਾਂ ਹੀ ਖਾ ਗਈਆਂ ਹਨ। ਉਸ ਨੇ ਫੇਰ ਆ ਕੇ ਸਰਦਾਰਾਂ ਦੇ ਪੈਰ ਗੋਡੇ ਫੜੇ ਕਿ ਉਸ ਨੂੰ ਕੋਈ ਸਫ਼ਰ ਵਾਸਤੇ ਘੋੜੀ ਦਿੱਤੀ ਜਾਵੇ। ਕਿਸੇ ਬਾਬੇ ਨੇ ਮਰਾਸੀ ਨੂੰ ਖਹਿੜਾ ਨਾ ਛਡਦਾ ਦੇਖਕੇ; ਉਸਦੇ ਦੋ ਛਿਤਰ ਮਾਰ ਦਿਤੇ ਕਿ ਲੈ ਹੁਣ ਛੇਤੀ ਸਵਾਰੀ ਲਏ ਜਾਹ। ਮਰਾਸੀ ਰੌਲਾ ਪਾਉਣ ਲਗਾ ਕਿ ਸਰਦਾਰਾਂ ਨੇ ਤਾਂ ਡੂੰਮ ਮਾਰ ਕਰ ਦਿੱਤੀ ਹੈ। ਕਹਿੰਦੇ ਹਨ ਕਿ ਉਸ ਤੋਂ ਬਾਅਦ ਚੱਕ ਖੜਕ ਸਿੰਘ ਵਾਲਾ ਦੇ ਸੋਹਣੇ ਜਿਹੇ ਨਾਮ ਨੂੰ ਆਸੇ-ਪਾਸੇ ਦੇ ਲੋਕਾਂ ਨੇ ਅੱਲ ਵਜੋਂ ਪਿੰਡ ਡੂਮਵਾਲੀ ਪੱਕਾ ਕਰ ਦਿੱਤਾ।



Original with:
Kulbir Singh Sidhu IAS Mohali
Digitized by:
Panjab Digital Library

ਚੱਕ ਖੜਕ ਸਿੰਘ ਵਾਲਾ ਉਰਫ ਡੂਮਵਾਲੀ ਦਾ ਨਿਕਾਸ ਪਿੰਡ ਪੂਹਲੇ ਤੋਂ ਹੋਇਆ ਅਤੇ ਪਿੰਡ ਪੂਹਲਾ ਤੋਂ ਪਹਿਲਾ ਪਿੰਡ ਮਹਿਰਾਜ ਅਬਾਦ ਹੋਇਆ। ਬਾਹੀਏ ਦੇ 22 ਪਿੰਡਾਂ ਵਿਚ ਪੰਜ ਲਹਿਰੇ ਤੇ ਪੰਜ ਕਲਿਆਣਾ ਦੇ ਆਸ-ਪਾਸ 12 ਪਿੰਡ ਭਾਈ ਕਿਆਂ ਦੇ ਚੱਕ ਰਾਮ ਸਿੰਘ, ਚੱਕ ਫਤੇਹ ਸਿੰਘ ਕੋਟਬਖਤੂ ਆਦਿ, ਪੰਜ ਬੰਗੀਆਂ ਤੋਂ ਇਲਾਵਾ ਹੋਰ ਮਸ਼ਹੂਰ ਪਿੰਡ ਬੁੱਰਜ ਡੱਲਾ, ਮਾੜੀ, ਗੰਗਾ, ਨਾਥਪੁਰਾ ਗੋਬਿੰਦਪੁਰਾ, ਨਥਾਣਾ, ਰਾਮਪੁਰਾ, ਮਾਈਸਰ ਖਾਨਾ, ਮੌੜ, ਭਗਤਾ, ਜੋਗਾ ਨੰਦ ਤੁੰਗਵਾਲੀ, ਪੱਕਾ, ਪਥਰਾਲਾ, ਰੁਲਦੂ ਸਿੰਘ ਵਾਲਾ, ਜੱਸੀ ਪੌਅ ਵਾਲੀ ਅਤੇ ਜੱਸੀ ਬਾਗ ਵਾਲੀ, ਬਾਂਡੀ ਵਧੇ ਫੁਲੇ।

ਪਿੰਡ ਮਹਿਰਾਜ ਤੋਂ ਪਹਿਲਾਂ 22 ਪਿੰਡ ਨਿਕਲੇ। ਫਿਰ ਇਨ੍ਹਾਂ ਦੀ ਗਿਣਤੀ 36 ਤੱਕ ਹੋਈ ਤੇ ਹੁਣ ਤਾਂ ਇਹ ਗਿਣਤੀ ਹੋਰ ਵੀ ਵੱਧ ਗਈ ਹੈ। ਪਹਿਲੋਂ ਪਹਿਲ ਜੋ 22 ਪਿੰਡ ਬਣੇ। ਉਨ੍ਹਾਂ ਦੀ ਗਿਣਤੀ ਬਾਰੇ ਇੱਕ ਪ੍ਰਚੱਲਤ ਕਹਾਵਤ ਇਸ ਤਰ੍ਹਾਂ ਹੈ :-

ਪੰਜ ਲਹਿਰੇ, ਪੰਜ ਕਲਿਆਣਾ, ਪੂਹਲਾ - ਪੂਹਲੀ ਕੋਲ ਨਥਾਣਾ।
ਭੈਣੀ, ਢੇਲਵਾ, ਗਿਦੜ ਤੇ ਬਾਠ, ਬੱਜੋਆਣੇ ਦਾ ਵੱਖਰਾ ਠਾਠ।
ਸੇਮਾ, ਨਾਥਪੁਰਾ ਤੇ ਗੰਗਾ, ਬਸੂਗਾ ਜੋ ਮਹਿਰਾਜ ਰਹੂਗਾ ਉਹ ਚੰਗਾ ।

ਬਾਹੀਏ ਦੇ ਇਲਾਕੇ ਦਾ ਭਾਈਚਾਰਾ ਤੇ ਚੱਕ ਖੜਕ ਸਿੰਘ ਵਾਲਾ ਦੇ ਸਿੱਧੂ ਖਾਨਦਾਨ ਦੇ ਮੋਢੀ ਬਾਬਾ ਖੜਕ ਸਿੰਘ ਅਤੇ ਉਨ੍ਹਾਂ ਦੇ ਬੇਟੇ ਤਕਰੀਬਨ ਸੰਨ 1850-60 ਤਕ ਪਹਿਲਾਂ ਸਦਰ ਮੁਕਾਮ ਬੱਧਣੀ ਅਤੇ ਬਾਅਦ ਵਿਚ ਮੋਗੇ ਤਹਿਸੀਲ ਵਿਚ ਕਾਰ ਵਿਹਾਰਾਂ ਸਬੰਧੀ ਆਉਂਦੇ ਜਾਂਦੇ ਰਹੇ। ਪਟਿਆਲਾ ਤੇ ਨਾਭਾ ਰਾਜ ਘਰਾਣਿਆਂ ਸਮੇਂ ਬਾਹੀਏ ਦੇ ਭਾਈਚਾਰੇ ਦਾ ਬਰਾਬਰੀ ਤੇ ਬਰਾਦਰੀ ਦਾ ਦਰਜਾ ਹੋਣ ਕਰਕੇ ਮਾਲੀਆ ਮੁਆਫ਼ ਸੀ।

ਸੰਨ 1845-46 ਦੀ ਐਂਗਲੋ ਸਿਖ ਲੜਾਈ ਤੋਂ ਬਾਅਦ ਅੰਗਰੇਜ਼ਾਂ ਨੇ ਵੀ ਮਾਮਲਾ ਮੁਆਫ਼ ਰਖਿਆ। ਚੌਧਰੀ ਖੜਕ ਸਿੰਘ ਆਪਣੇ ਜੱਦੀ ਪਿੰਡ ਪੂਹਲੇ ਦੇ ਚੌਧਰੀ ਸਨ ਅਤੇ ਉਹਨਾਂ ਦਾ ਸ਼ੁਮਾਰ ਇਲਾਕੇ ਦੇ ਮੰਨੇ-ਪ੍ਰਮੰਨੇ ਚੌਧਰੀਆਂ ਵਿੱਚ ਹੁੰਦਾ ਸੀ। ਚੌਧਰੀ ਖੜਕ ਸਿੰਘ ਦੇ ਵਡੇਰੇ ਪਿੰਡ ਮਹਿਰਾਜ ਦੇ ਮੋਢੀ ਬਾਬਾ ਮੋਹਣ ਦੇ ਛੇ ਪੁਤਰਾਂ ਦਿਆ ਚੰਦ ਉਰਫ ਕਾਲਾ, ਰੂਪ ਚੰਦ, ਕੁਲ ਚੰਦ, ਕਰਮ ਚੰਦ, ਸੇਮਾ ਤੇ ਸਰਦੂਲ ਵਿੱਚੋਂ ਬਾਬਾ ਕੁਲਚੰਦ ਦੀ ਉਲਾਦ ਹਨ। ਇਸ ਖਾਨਦਾਨ ਦੇ ਵਡੇਰੇ ਕੁਲ ਚੰਦ ਸੰਨ 1642 ਦੀ ਬੀਦੋਵਾਲ ਦੀ ਲੜਾਈ ਵਿਚ ਆਪਣੇ ਪਿਤਾ ਮੋਹਣ ਤੇ ਭਾਈ ਰੂਪ ਚੰਦ ਸਮੇਤ ਸ਼ਹੀਦ ਹੋਏ। ਰੂਪ ਚੰਦ ਦੇ ਦੋ ਬੇਟੇ ਫੂਲ ਤੇ ਸੰਦਲੀ ਸਨ। ਜਿਵੇਂ ਬਾਬਾ ਫੂਲ ਤੋਂ ਸਿੱਧੂਆਂ ਦੇ ਰਾਜ ਘਰਾਣੇ ਚਲੇ; ਉਸ ਤਰ੍ਹਾ ਹੀ ਬਾਬਾ ਮੋਹਣ ਦੇ ਦੂਜੇ ਪੁਤਰਾਂ ਤੋਂ ਬਾਹੀਏ ਦੇ ਖਾਨਦਾਨ ਚਲੇ।



*Original with:*
Kulbir Singh Sidhu IAS Mohali
*Digitized by:*
Panjab Digital Library

ਚੌਧਰੀ ਖੜਕ ਸਿੰਘ ਨੂੰ ਕੁਰਸੀ ਨਸ਼ੀਨ ਹੋਣ ਦਾ ਖਿਤਾਬ ਮਿਲਿਆ ਸੀ। ਜਿਸ ਦਾ ਭਾਵ ਇਹ ਸੀ ਕਿ ਜਦੋਂ ਵੀ ਉਹ ਰਾਜ ਦਰਬਾਰ ਜਾਂ ਕਿਸੇ ਵੀ ਦਫ਼ਤਰ ਵਿੱਚ ਜਾਂਦੇ ਸਨ ਤਾਂ ਉਥੇ ਉਹਨਾਂ ਦੀ ਉਚੇਚੇ ਤੌਰ ਤੇ ਕੁਰਸੀ ਲਗਾਈ ਜਾਂਦੀ ਸੀ। ਇਨ੍ਹਾਂ ਨੇ ਪੂਹਲੇ ਸਿੰਘਾ ਵਾਲੇ, ਜੋਗਾਨੰਦ ਅਤੇ ਹੋਰ ਕਈ ਪਿੰਡਾਂ ਵਿਚ ਜ਼ਮੀਨ ਜਾਇਦਾਦ ਬਣਾਈ। ਇਸ ਤਰਾਂ ਹੀ ਪੂਹਲੇ ਵਿੱਚੋਂ ਚੱਕ ਖੜਕ ਸਿੰਘ ਵਾਲਾ ਉਰਫ ਡੂਮਵਾਲੀ ਵਸਾਇਆ। ਉਨ੍ਹਾਂ ਦੇ ਭਾਈ ਰੁਲਦੂ ਸਿੰਘ ਨੇ ਪਿੰਡ ਰੁਲਦੂ ਸਿੰਘ ਵਾਲਾ ਵਸਾਇਆ। ਚੌਧਰੀ ਖੜਕ ਸਿੰਘ ਜੀ ਦੇ ਨਾਮੀ ਚਾਰ ਪੁੱਤਰ ਸ੍ਰ: ਪਰਤਾਪ ਸਿੰਘ, ਸੰਪੂਰਨ ਸਿੰਘ ਸ੍ਰ: ਕਿਰਪਾਲ ਸਿੰਘ ਤੇ ਸ੍ਰ: ਹਰਨਾਮ ਸਿੰਘ ਸਨ। ਸਰਦਾਰ ਹਰਨਾਮ ਸਿੰਘ ਜੀ ਨੂੰ ਪੂਹਲੇ ਦੇ ਰਈਸ ਹੋਣ ਦਾ ਖਿਤਾਬ ਮਿਲਿਆ ਸੀ ਕਿਉਂ ਕਿ ਰਾਜ ਘਰਾਣਿਆਂ ਦੇ ਨਾਲ ਉਨ੍ਹਾਂ ਦੀਆਂ ਰਿਸ਼ਤੇਦਾਰੀਆਂ ਸਨ। ਸ੍ਰ: ਹਰਨਾਮ ਸਿੰਘ ਰਈਸ ਪੂਹਲਾ ਤੇ ਮਹਾਰਾਜਾ ਬਿਕਰਮ ਸਿੰਘ ਫਰੀਦਕੋਟ ਅਤੇ ਮਹਾਰਾਜ ਹੀਰਾ ਸਿੰਘ ਨਾਭਾ ਇਹ ਤਿੰਨੋਂ ਪਿੰਡ ਜੋਗਾ-ਰੱਲਾ ਦੇ ਮਸ਼ਹੂਰ ਚਾਹਲ ਖਾਨਦਾਨ ਦੇ ਬਖਸ਼ੀ ਪ੍ਰਤਾਪ ਸਿੰਘ ਦੀ ਸੰਤਾਨ ਤਿੰਨ ਭੈਣਾਂ ਨਾਲ ਵਿਆਹ ਹੋਏ ਸਨ। ਸ੍ਰ: ਹਰਨਾਮ ਸਿੰਘ ਦੇ ਘਰ ਮਾਈ ਸਾਹਿਬਾਂ ਸੁਜਾਨ ਕੌਰ ਤੇ ਮਹਾਰਾਜਾ ਬਿਕਰਮ ਸਿੰਘ ਫਰੀਦਕੋਟ ਦੇ ਘਰ ਮਾਈ ਸਾਹਿਬਾਂ ਬਿਸ਼ਨ ਕੌਰ ਅਤੇ ਨਾਭਾ ਦੇ ਰਾਜਾ ਹੀਰਾ ਸਿੰਘ ਦੇ ਘਰ ਮਾਈ ਸਾਹਿਬਾਂ ਪ੍ਰਮੇਸ਼ਰ ਕੌਰ ਸਨ।

ਸਾਡੇ ਪੜਦਾਦੀ ਜੀ ਮਾਈ ਸੁਜਾਨ ਕੌਰ ਆਪਣੇ ਨਾਮ ਅਨੁਸਾਰ ਹੀ ਆਚਰਣ ਤੇ ਜੀਵਨ-ਸ਼ੈਲੀ ਦੇ ਪੱਖੋਂ ਬੜੇ ਸੁਘੜ-ਸੁਜਾਨ ਸਨ। ਪੜਦਾਦਾ ਜੀ ਦੇ ਜੀਵਨ ਵਿਚ ਰੂਹਾਨੀ ਤਬਦੀਲੀ ਲਿਆਉਣ ਵਿਚ ਉਨ੍ਹਾਂ ਦਾ ਬਹੁਤ ਵੱਡਾ ਯੋਗਦਾਨ ਸੀ। ਸ੍ਰ. ਹਰਨਾਮ ਸਿੰਘ ਦਾ ਜੀਵਨ ਰਾਜੇ-ਮਹਾਰਾਜਿਆਂ ਵਾਂਗ ਐਸ਼ੋ-ਇਸ਼ਰਤ ਤੇ ਰਈਸਾਂ ਵਾਲਾ ਸੀ। ਬਾਅਦ ਵਿਚ ਦੇਵ ਸਮਾਜ ਧਰਮ ਦੇ ਅਸਰ ਹੇਠ ਉਨ੍ਹਾਂ ਨੇ ਇਸ ਜੀਵਨ-ਸ਼ੈਲੀ ਨੂੰ ਤਿਆਗ ਦਿੱਤਾ ਤੇ ਸਾਧੂ ਸਮਾਨ ਜੀਵਨ ਦੇ ਧਾਰਨੀ ਬਣੇ। ਉਨ੍ਹਾਂ ਨੇ ਆਪਣੇ ਵਿਚ ਆਈ ਇਸ ਤਬਦੀਲੀ ਨੂੰ ਆਪਣੀ ਸਵੈ-ਜੀਵਨੀ 'ਰੂਹਾਨੀ ਇਨਕਲਾਬ' ਵਿਚ ਵਰਣਨ ਕੀਤਾ ਹੈ। ਸ੍ਰ. ਹਰਨਾਮ ਸਿੰਘ ਜੀ ਕੁਝ ਸਮਾਂ ਕੂਕਾ ਲਹਿਰ ਦੇ ਬਾਨੀ ਨਾਮਧਾਰੀ ਬਾਬਾ ਰਾਮ ਸਿੰਘ ਜੀ ਦੇ ਸੰਪਰਕ ਵਿਚ ਵੀ ਰਹੇ ਅਤੇ ਉਨ੍ਹਾਂ ਦੀ ਬਰਮਾ ਜਲਾਵਤਨੀ ਤੋਂ ਪਹਿਲਾਂ ਪੜਦਾਦਾ ਜੀ ਪਠਾਨਕੋਟ ਦੇ ਕੰਢੀ ਦੇ ਇਲਾਕੇ ਵਿਚ ਪੁਰਾਣੇ ਕਿਲ੍ਹੇ ਵਿਚ ਮੁਲਾਕਾਤ ਕਰਨ ਲਈ ਪੂਹਲੇ ਤੋਂ ਚਲ ਕੇ ਗਏ ਸਨ।

ਪੜਦਾਦਾ ਜੀ ਸ੍ਰ. ਹਰਨਾਮ ਸਿੰਘ ਦੀਆਂ ਰਿਸ਼ਤੇਦਾਰੀਆਂ ਫਰੀਦਕੋਟ, ਨਾਭਾ ਅਤੇ ਪਟਿਆਲਾ ਦੇ ਰਾਜ ਘਰਾਣਿਆਂ ਨਾਲ ਆਪਣੇ ਸਹੁਰਿਆਂ ਅਤੇ ਸਾਕਾਂ ਵਲੋਂ ਕਾਇਮ ਹੋਈਆਂ ਅਤੇ ਉਨ੍ਹਾਂ ਨੂੰ ਪਿੰਡ ਪੂਹਲਾ ਦੇ ਰਈਸ ਹੋਣ ਦਾ ਖਿਤਾਬ ਮਿਲਿਆ। ਉਹ ਇਮਾਰਤਸਾਜ਼ੀ ਅਤੇ ਫਲਾਂ-ਫੁੱਲਾਂ ਦੇ ਬਾਗ ਲਾਉਣ ਦੀ ਖਾਸ ਮੁਹਾਰਤ ਰੱਖਣ



*Original with:*
Kulbir Singh Sidhu IAS Mohali
*Digitized by:*
Panjab Digital Library

ਕਰਕੇ ਇਲਾਕੇ ਵਿਚ ਬਹੁਤ ਪ੍ਰਸਿੱਧ ਸਨ। ਉਨ੍ਹਾਂ ਸਮਿਆਂ ਵਿਚ ਭਾਵ ਸੰਨ 1880 ਦੇ ਕਰੀਬ ਇਸ ਬਰਾਨੀ ਇਲਾਕੇ ਵਿਚ ਉਨ੍ਹਾਂ ਵਲੋਂ ਲਾਏ ਗਏ ਬਾਗ ਅਤੇ ਉਨ੍ਹਾਂ ਦੀਆਂ ਬਣਾਈਆਂ ਹੋਈਆਂ ਕੋਠੀਆਂ ਅੱਜ ਵੀ ਸਾਡੇ ਪਿੰਡ ਦੇ ਪੁਰਾਣੇ ਬਜ਼ੁਰਗਾਂ ਦੀ ਯਾਦਾਸ਼ਤ ਦਾ ਹਿੱਸਾ ਹਨ। ਇਹ ਗੱਲ ਆਪਣੇ ਆਪ ਵਿਚ ਇੱਕ ਅਚੰਭੇ ਵਾਲੀ ਹੈ ਕਿ ਮਾਰੂਥਲ ਵਿਚ ਉਨ੍ਹਾਂ ਨੇ ਕਿਸ ਤਰ੍ਹਾਂ ਬਾਗ ਪ੍ਰਫੁੱਲਤ ਕੀਤੇ ਹੋਣਗੇ। ਉਨ੍ਹਾਂ ਦੀ ਰਾਜ ਘਰਾਣਿਆਂ ਤੋਂ ਇਲਾਵਾ ਅੰਗ੍ਰੇਜ਼ ਅਹੁਦੇਦਾਰਾਂ ਨਾਲ ਵੀ ਮਿੱਤਰਤਾ ਸੀ। ਬੀਕਾਨੇਰ ਦੇ ਮਹਾਰਾਜਾ ਸ਼੍ਰੀ ਗੰਗਾ ਸਿੰਘ ਨਾਲ ਉਨ੍ਹਾਂ ਦੀ ਖਾਸ ਮਿੱਤਰਤਾ ਸੀ ਕਿਉਂਕਿ ਮਹਾਰਾਜਾ ਸ਼੍ਰੀ ਗੰਗਾ ਸਿੰਘ ਨੇ ਉਨ੍ਹਾਂ ਤੋਂ ਜ਼ੈਬਰੇ ਦੀ ਮੰਗ ਕੀਤੀ ਜਿਸ ਨੂੰ ਕਿ ਪੜਦਾਦਾ ਜੀ ਨੇ ਬੜੇ ਸ਼ੌਕ ਨਾਲ ਪਾਲਿਆ ਹੋਇਆ ਸੀ। ਮਹਾਰਾਜਾ ਗੰਗਾ ਸਿੰਘ ਦੀ ਮੰਗ ਅਨੁਸਾਰ ਇਹ ਪਾਲਤੂ ਜ਼ੈਬਰਾ ਪੜਦਾਦਾ ਜੀ ਨੇ ਤੋਹਫੇ ਵਜੋਂ ਉਨ੍ਹਾਂ ਨੂੰ ਦੇ ਦਿੱਤਾ। ਪੜਦਾਦਾ ਜੀ ਦੀ ਖੁਲਦਿਲੀ ਤੋਂ ਖੁਸ਼ ਹੋ ਕੇ ਮਹਾਰਾਜੇ ਨੇ ਰਾਜਸਥਾਨ ਵਿਚ ਸੰਗਰੀਆ ਮੰਡੀ ਦੇ ਨਜ਼ਦੀਕ ਪਿੰਡ ਨਗਰਾਣਾ ਵਿਖੇ ਉਨ੍ਹਾਂ ਨੂੰ ਜ਼ਮੀਨ ਦਿੱਤੀ ਜੋ ਕਿ ਹੁਣ ਵੀ ਸਾਡੇ ਪਿੰਡ ਦੇ ਲੋਕਾਂ ਦੀ ਮੌਜ-ਮਲਕੀਅਤ ਹੈ। ਇਸ ਤਰ੍ਹਾਂ ਹੀ ਹਿਸਾਰ ਦਾ ਅੰਗ੍ਰੇਜ਼ ਡਿਪਟੀ ਕਮਿਸ਼ਨਰ ਇੱਕ ਵਾਰੀ ਸਰਸੇ ਆਇਆ ਤਾਂ ਉਸ ਨੇ ਸਰਸੇ ਤੋਂ ਅੱਗੇ ਇਸ ਇਲਾਕੇ ਵਿਚ ਆਉਣ ਲਈ ਇਕ ਸ਼ਰਤ ਰੱਖੀ ਕਿ ਉਸ ਦੀ ਸਵਾਰੀ ਵਾਸਤੇ ਬੱਘੀ ਦਾ ਇੰਤਜ਼ਾਮ ਕੀਤਾ ਜਾਵੇ। ਉਸ ਸਮੇਂ ਪੜਦਾਦਾ ਜੀ ਨੇ ਰਾਜਸੀ ਠਾਠ-ਬਾਠ ਵਾਲੀ ਆਪਣੀ ਬੱਘੀ ਉਸ ਦੀ ਸਵਾਰੀ ਲਈ ਭੇਜੀ। ਜਿਸ ਕਰਕੇ ਉਹ ਸ੍ਰ. ਹਰਨਾਮ ਸਿੰਘ ਦਾ ਪੱਕਾ ਮਿੱਤਰ ਬਣ ਗਿਆ ਤੇ ਕਈ ਵਾਰ ਪੜਦਾਦਾ ਜੀ ਨਾਲ ਸ਼ਿਕਾਰ ਖੇਡਣ ਸਾਡੇ ਪਿੰਡ ਆਇਆ। ਪੜਦਾਦਾ ਜੀ ਵਲੋਂ ਲਾਏ ਗਏ ਬਾਗ ਅਤੇ ਸੁੱਚੇ ਗੁਲਾਬ ਦੀ ਖੇਤੀ ਨੂੰ ਵੇਖ ਕੇ ਉਹ ਇੰਨਾ ਖੁਸ਼ ਹੋਇਆ ਕਿ ਉਸ ਨੇ ਪੜਦਾਦਾ ਜੀ ਨੂੰ ਕੋਈ ਮੰਗ ਮੰਗਣ ਲਈ ਕਿਹਾ। ਪੜਦਾਦਾ ਜੀ ਨੇ ਉਸ ਨੂੰ ਦੱਸਿਆ ਕਿ ਉਨ੍ਹਾਂ ਦੇ ਆਸ-ਪਾਸ ਦੇ ਨਗਰਾਂ ਦੀਆਂ ਜੇ ਕੋਈ ਦਾਣਾ ਮੰਡੀਆਂ ਹਨ ਤਾਂ ਉਹ ਸਰਸਾ, ਬਠਿੰਡਾ ਅਤੇ ਗਿੱਦੜਬਾਹਾ ਹੀ ਹਨ; ਜੋ ਕਿ ਬਹੁਤ ਦੂਰ ਹਨ। ਇਸ ਲਈ ਇਸ ਇਲਾਕੇ ਵਿਚ ਖੇਤੀ ਦੀ ਪੈਦਾਵਾਰ ਵੇਚਣ ਅਤੇ ਚੀਜ਼ਾਂ-ਵਸਤਾਂ ਦੀ ਖਰੀਦ ਲਈ ਕੋਈ ਮੰਡੀ ਬਣਾਈ ਜਾਵੇ। ਅੰਗ੍ਰੇਜ਼ ਡਿਪਟੀ ਕਮਿਸ਼ਨਰ ਨੇ ਖੁਸ਼ੀ-ਖੁਸ਼ੀ ਉਨ੍ਹਾਂ ਦੀ ਇਹ ਮੰਗ ਪ੍ਰਵਾਨ ਕਰ ਲਈ। ਇਸ ਤਰ੍ਹਾਂ ਮੌਜੂਦਾ ਮੰਡੀ ਡਬਵਾਲੀ ਦੀ ਨੀਂਹ ਪੜਦਾਦਾ ਜੀ ਸ੍ਰ. ਹਰਨਾਮ ਸਿੰਘ ਨੇ ਰੱਖੀ ਅਤੇ ਮੰਡੀ ਦੇ ਬਹੁਤੇ ਘਰ ਅਤੇ ਦੁਕਾਨਾਂ ਆਪਣੇ ਬਾਗ ਵਾਲੇ ਭੱਠੇ ਦੀਆਂ ਇੱਟਾਂ ਨਾਲ ਬਣਵਾਏ।

ਚੱਕ ਖੜਕ ਸਿੰਘ ਵਾਲਾ ਦੇ ਸਿੱਧੂ ਖਾਨਦਾਨ ਨੂੰ ਰਾਜ ਘਰਾਣਿਆਂ ਦਾ ਭਾਈਚਾਰਾ ਹੋਣ ਵਜੋਂ ਪਟਿਆਲਾ ਦੇ ਰਾਜ ਘਰਾਣੇ ਵਿਚ ਆਓ-ਭਗਤ ਦਾ ਮਾਣ ਅੱਜ ਤੱਕ ਵੀ ਕਾਇਮ ਹੈ। ਇਸ ਖਾਨਦਾਨ ਦੀ ਵਿਦਿਆ ਪ੍ਰਾਪਤੀ ਤੇ ਸਰਦਾਰੀ ਦੀ



*Original with:*
Kulbir Singh Sidhu IAS Mohali
*Digitized by:*
Panjab Digital Library

ਚੜ੍ਹਤ ਇਲਾਕੇ ਵਿਚ ਮਸ਼ਹੂਰ ਹੈ। ਇਸ ਪਿੰਡ ਦਾ ਬਸ਼ਰ ਹੋਣਾ ਮਾਣ ਵਾਲੀ ਗੱਲ ਹੈ। ਇਸ ਪਿੰਡ ਦੀ ਸਥਾਪਨਾ ਤੋਂ ਲੈ ਕੇ ਹੁਣ ਤੱਕ ਸਾਡੇ ਬਜ਼ੁਰਗਾਂ ਵਲੋਂ ਕੁਣਬੇ ਨੂੰ ਜ਼ਿੰਦਗੀ ਦੀਆਂ ਧੁੱਪਾਂ ਤੇ ਬਖੇੜਿਆਂ ਤੋਂ ਬਚਾਈ ਰੱਖਣ ਲਈ ਕੀਤੇ ਗਏ ਵੱਡੇ ਸਿਰੜ ਵਾਲੇ ਉਪਰਾਲਿਆਂ ਅਤੇ ਸੱਚੀ-ਸੁੱਚੀ ਘਾਲ ਕਮਾਈ ਦੀ ਛਾਂ ਅਤੇ ਖੁਸ਼ਬੋਈ ਅੱਜ ਵੀ ਇਸ ਪਿੰਡ ਦੀਆਂ ਜੂਹਾਂ ਤੱਕ ਹੀ ਸੀਮਤ ਨਹੀਂ ਸਗੋਂ ਬਜ਼ੁਰਗਾਂ ਦੀ ਸ਼ਫਕਤ ਦੇਸ਼ਾਂ-ਪ੍ਰਦੇਸ਼ਾਂ ਵਿਚ ਵੀ ਸਾਡੇ ਨਗਰਵਾਸੀਆਂ ਨੂੰ ਨਿਵਾਜ ਰਹੀ ਹੈ।

ਸ੍ਰ. ਹਰਨਾਮ ਸਿੰਘ ਤੋਂ ਬਾਅਦ ਉਨ੍ਹਾਂ ਦੇ ਭਤੀਜੇ ਸ੍ਰ. ਮੋਤਾ ਸਿੰਘ ਨੂੰ ਸਰਦਾਰੀ ਦੀ ਪਛਾਣ ਵਜੋਂ 'ਸਰਦਾਰ ਸਾਹਿਬ' ਦਾ ਖਿਤਾਬ ਮਿਲਿਆ। ਉਹ ਜ਼ਿਲ੍ਹਾਂ ਬੋਰਡ ਫਿਰੋਜ਼ਪੁਰ ਦੇ ਉਪ-ਚੇਅਰਮੈਨ ਰਹੇ ਤੇ ਉਨ੍ਹਾਂ ਨੇ ਨਥਾਣੇ ਦਾ ਹਾਈ ਸਕੂਲ ਬਣਵਾਇਆ।

ਦਾਦਾ ਜੀ ਸ੍ਰ. ਈਸ਼ਵਰ ਸਿੰਘ ਨੇ ਫੋਰਮੈਨ ਕ੍ਰਿਸ਼ਚਨ ਕਾਲਜ ਲਾਹੌਰ ਤੋਂ 1907 ਵਿਚ ਬੀ.ਏ. ਦਾ ਇਮਤਿਹਾਨ ਪਾਸ ਕੀਤਾ। ਉਨ੍ਹਾਂ ਨੂੰ ਪਟਿਆਲੇ ਦੇ ਰਾਜ ਘਰਾਣੇ ਵਲੋਂ ਆਪਣਾ ਵਜ਼ੀਰ ਬਣਾਉਣ ਦੀ ਪੇਸ਼ਕਸ਼ ਹੋਈ। ਪਰ ਉਨ੍ਹਾਂ ਨੇ ਦੇਵ ਸਮਾਜ ਸਕੂਲ ਮੋਗਾ ਤੇ ਖਾਸ ਤੌਰ 'ਤੇ ਲੜਕੀਆਂ ਦੇ ਦੇਵ ਸਮਾਜ ਸਕੂਲ ਤੇ ਕਾਲਜ ਚਲਾਉਣ ਨੂੰ ਤਰਜੀਹ ਦਿੱਤੀ ਕਿਉਂਕਿ ਉਨ੍ਹਾਂ ਦੇ ਖਾਨਦਾਨ ਵਿਚ ਵੀ ਪੁਰਾਣੇ ਜਾਗੀਰਦਾਰੀ ਖਾਨਦਾਨਾਂ ਵਾਂਗੂੰ ਲੜਕੀਆਂ ਨੂੰ ਜਨਮ ਸਮੇਂ ਹੀ ਮਾਰਨ ਦੀ ਭੈੜੀ ਰਵਾਇਤ ਸੀ। ਇਸ ਲਈ ਇਸ ਰਵਾਇਤ ਦੇ ਪਸ਼ਚਾਤਾਪ ਵਜੋਂ ਉਨ੍ਹਾਂ ਨੇ ਦੇਵ ਸਮਾਜ ਸੰਸਥਾ ਨੂੰ ਸਕੂਲ ਅਤੇ ਕਾਲਜਾਂ ਲਈ 200 ਏਕੜ ਤੋਂ ਵੀ ਵੱਧ ਜ਼ਮੀਨ ਦਾਨ ਵਜੋਂ ਦੇ ਦਿੱਤੀ। ਦੇਵ ਸਮਾਜ ਸੰਸਥਾ ਅਤੇ ਖਾਸ ਤੌਰ 'ਤੇ ਸ੍ਰ. ਈਸ਼ਵਰ ਸਿੰਘ ਵਲੋਂ ਮਨੁੱਖੀ ਆਚਰਣ ਨੂੰ ਸੁਧਾਰਨ ਤੇ ਉੱਚਾ ਚੁੱਕਣ ਸਬੰਧੀ ਕੀਤੀ ਮਿਹਨਤ ਤੇ ਲਗਨ ਦੀ ਸ਼ੋਭਾ ਸੁਣ ਕੇ ਹਿੰਦੋਸਤਾਨ ਤੇ ਪਾਕਿਸਤਾਨ ਦੀ ਵੰਡ ਤੋਂ ਪਹਿਲਾਂ ਪਿਸ਼ਾਵਰ ਤੋਂ ਬੰਬਈ ਤੱਕ ਸੈਂਕੜੇ-ਹਜ਼ਾਰਾਂ ਵਿਦਿਆਰਥੀ ਉਨ੍ਹਾਂ ਕੋਲ ਪੜ੍ਹਨ ਆਉਂਦੇ ਸਨ।

ਹਿੰਦੋਸਤਾਨ ਤੇ ਪਾਕਿਸਤਾਨ ਦੇ ਵਜ਼ੀਰ ਤੇ ਉਚੇ ਅਹੁਦੇਦਾਰ ਉਨ੍ਹਾਂ ਦੇ ਵਿਦਿਆਰਥੀ ਰਹੇ। ਇੱਕ ਮਿਸਾਲ ਵਜੋਂ ਚੌਧਰੀ ਦੇਵੀ ਲਾਲ ਡਿਪਟੀ ਪ੍ਰਾਈਮ-ਮਨਿਸਟਰ ਉਨ੍ਹਾਂ ਦੇ ਵਿਦਿਆਰਥੀ ਸਨ। ਹਾਕੀ ਦੀ ਖੇਡ ਵਿਚ ਧਿਆਨ ਚੰਦ ਤੋਂ ਬਾਅਦ ਦੁਨੀਆਂ ਵਿਚ ਅੱਜ ਤੱਕ ਦੇ ਸਭ ਤੋਂ ਵਧੀਆ ਸੈਂਟਰ ਫਾਰਵਰਡ ਅਤੇ ਭਾਰਤ ਦੀ ਹਾਕੀ ਟੀਮ ਦੇ ਤਿੰਨ ਵਾਰੀ ਸੋਨੇ ਦਾ ਤਮਗਾ ਜਿਤਣ ਵਾਲੇ ਕਪਤਾਨ ਪਦਮਸ਼੍ਰੀ ਸ੍ਰ. ਬਲਬੀਰ ਸਿੰਘ ਸੀਨੀਅਰ ਆਪਣੇ ਸਕੂਲ ਦੇ ਦਿਨਾਂ ਵਿਚ ਸ੍ਰ. ਈਸ਼ਵਰ ਸਿੰਘ ਤੇ ਪਾਪਾ ਜੀ ਸ੍ਰ. ਅਜਮੇਰ ਸਿੰਘ ਦੀ ਦੇਖ-ਰੇਖ ਵਿਚ ਦੇਵ ਸਮਾਜ ਸਕੂਲ ਤੋਂ ਪ੍ਰਵਾਨ ਚੜ੍ਹੇ। ਕੁਲਵੰਤ ਸਿੰਘ ਅਰੋੜਾ ਹਾਕੀ ਖਿਡਾਰੀ ਵੀ ਇਸ ਸਕੂਲ ਦਾ ਹੀ ਵਿਦਿਆਰਥੀ ਸੀ। ਸ੍ਰ. ਈਸ਼ਵਰ ਸਿੰਘ ਤੋਂ ਬਾਦ ਵਿਦਿਆ ਦੇ ਖੇਤਰ ਵਿਚ ਪਿਤਾ



Original with:
Kulbir Singh Sidhu IAS Mohali
Digitized by:
Panjab Digital Library



ਚੌਧਰੀ ਦੇਵੀ ਲਾਲ
ਸਾਬਕਾ ਉਪ ਪ੍ਰਧਾਨ ਮੰਤਰੀ



ਪਦਮਸ਼੍ਰੀ ਸ੍ਰ. ਬਲਬੀਰ ਸਿੰਘ ਤਿੰਨ ਓਲੰਪਿਕ ਖੇਡਾਂ ਵਿਚ
ਹਾਕੀ ਦਾ ਸੋਨ-ਤਮਗਾ ਜਿੱਤਣ ਵਾਲੇ
ਏਸ਼ੀਅਨ ਖੇਡਾਂ ਦੀ ਮਸ਼ਾਲ ਜਗਾਉਂਦੇ ਹੋਏ।

ਜੀ ਸ੍ਰ. ਅਜਮੇਰ ਸਿੰਘ ਸਿੱਧੂ ਦਾ ਨਾਮ ਆਉਂਦਾ ਹੈ। ਉਹ ਇਖਲਾਕ ਦੀ ਬੁਲੰਦੀ ਪੱਖੋਂ ਅਤੇ ਵਿਦਿਆ ਦੇ ਪ੍ਰਸਾਰ ਵਲੋਂ ਆਪਣੇ ਤਾਇਆ ਜੀ ਸ੍ਰ. ਈਸ਼ਵਰ ਸਿੰਘ ਦਾ ਹੀ ਦੂਜਾ ਰੂਪ ਸਨ। ਉਨ੍ਹਾਂ ਦੇ ਸਾਰੇ ਮਸ਼ਹੂਰ ਵਿਦਿਆਰਥੀਆਂ ਦੇ ਨਾਮ ਤਾਂ ਲਿਖਣੇ ਸੰਭਵ ਨਹੀਂ; ਪਰ ਉਨ੍ਹਾਂ ਵਿਚੋਂ ਸ੍ਰ. ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ, ਹਿੱਤ ਅਭਿਲਾਸ਼ੀ ਜੀ ਮੰਤਰੀ ਰਹੇ। ਸ੍ਰ. ਗੁਰਮੁੱਖ ਸਿੰਘ ਢਿੱਲੋਂ, ਸ੍ਰ. ਅਵਤਾਰ ਸਿੰਘ ਪੰਧੇਰ ਚੀਫ਼ ਇੰਜੀਨੀਅਰ ਸਿੰਚਾਈ, ਸ੍ਰ. ਗੁਰਦਾਸ ਸਿੰਘ ਬਾਦਲ ਵਰਗੇ ਕਿੰਨੇ ਹੀ ਜੀਵਨ ਵਿਚ ਕਾਮਯਾਬ ਵਿਅਕਤੀ ਉਨ੍ਹਾਂ ਦੇ ਵਿਦਿਆਰਥੀ ਰਹੇ। ਫ਼ਿਰੋਜ਼ਪੁਰ ਦੇ ਦੇਸ਼ ਪ੍ਰਸਿੱਧ ਪਹਿਲਵਾਨ ਇਮਾਮ-ਬਖਸ਼ ਨਾਲ ਭਿੜਣ ਵਾਲਾ ਦੌਧਰ ਪਿੰਡ ਦਾ ਸ੍ਰ. ਗੁਰਬਖਸ਼ ਸਿੰਘ ਦੌਧਰ ਵਾਲਾ ਪਹਿਲਵਾਨ ਉਨ੍ਹਾਂ ਦਾ ਪੁਤਰਾਂ ਵਰਗਾ ਵਿਦਿਆਰਥੀ ਸੀ। ਅੱਜ ਦੇ ਏ.ਡੀ.ਜੀ.ਪੀ. ਰਾਜਦੀਪ ਸਿੰਘ ਗਿੱਲ ਤੇ ਪਰਮਦੀਪ ਸਿੰਘ ਗਿੱਲ ਦੇ ਮਾਤਾ ਜੀ ਸ੍ਰੀਮਤੀ ਗੁਰਦੀਪ ਕੌਰ ਸੁਪਤਨੀ ਸ੍ਰ. ਨਛਤਰ ਸਿੰਘ ਗਿੱਲ ਅਤੇ ਰਾਜਦੀਪ ਸਿੰਘ ਹੋਰਾਂ ਦੇ ਮਾਸੀ ਜੀ ਸ੍ਰੀਮਤੀ ਗੁਰਦੇਵ ਕੌਰ ਸਾਬਕਾ ਐਮ.ਐਲ. ਏ. ਸੁਪਤਨੀ ਸ੍ਰ: ਜੁਗਰਾਜ ਸਿੰਘ ਗਿੱਲ ਉਨ੍ਹਾਂ ਦੀਆਂ ਵਿਦਿਆਰਥਣਾਂ ਸਨ। ਮੈਨੂੰ ਹੁਣ ਯਾਦ ਨਹੀਂ



ਸ੍ਰ. ਗੁਰਚਰਨ ਸਿੰਘ
ਨਿਹਾਲ ਸਿੰਘ ਵਾਲਾ



ਸ੍ਰ. ਗੁਰਮੁਖ ਸਿੰਘ ਢਿੱਲੋਂ



ਸ੍ਰ. ਗੁਰਬਖਸ਼ ਸਿੰਘ ਦੌਧਰ



Original with:
Kulbir Singh Sidhu IAS Mohali
Digitized by:
Panjab Digital Library

ਕਿ ਕਿੰਨੀ ਵੇਰ ਕਿੰਨੇ ਹੀ ਵਿਅਕਤੀਆਂ ਨੇ ਵੱਖ-ਵੱਖ ਮੌਕਿਆਂ ਤੇ ਗੱਲਵੱਕੜੀ ਵਿੱਚ ਲੈ ਕੇ ਮੈਨੂੰ ਇਸ ਗੱਲ ਦਾ ਨਿੱਘ ਤੇ ਸਤਿਕਾਰ ਦਿੱਤਾ ਕਿ ਉਨ੍ਹਾਂ ਨੂੰ ਬਣਾਉਣ ਤੇ ਘੜਨ ਵਾਲੇ ਮੇਰੇ ਦਾਦਾ ਜੀ ਅਤੇ ਮੇਰੇ ਪਿਤਾ ਜੀ ਸਨ। ਪਾਪਾ ਜੀ ਦੇਵ ਸਮਾਜ ਸਕੂਲ ਦੇ ਪ੍ਰਸਿੱਧ ਹੈਡਮਾਸਟਰ ਰਹਿਣ ਤੋਂ ਲੈ ਕੇ ਡਿਸਟ੍ਰਿਕਟ ਇੰਸਪੈਕਟਰ ਆਫ ਸਕੂਲਜ਼ ਤੱਕ ਦੇ ਰੁਤਬੇ ਨੂੰ ਪਹੁੰਚੇ। ਉਨ੍ਹਾਂ ਨੇ ਅਤੇ ਤਾਇਆ ਜੀ ਸ੍ਰ: ਪ੍ਰੀਤਮ ਸਿੰਘ ਕਮਿਸ਼ਨਰ ਤੇ ਮੈਂਬਰ ਲੈਜਿਸਲੇਟਿਵ ਕੌਂਸਿਲ ਯੂਨਾਈਟਿਡ ਪੰਜਾਬ ਨੇ ਸੰਨ 1929 ਦੇ ਕਰੀਬ ਇੱਕ ਸਾਲ ਦੇ ਅੱਗੇ-ਪਿੱਛੇ ਦੇ ਫਰਕ ਨਾਲ ਐਫ.ਸੀ.ਕਾਲਜ ਲਾਹੌਰ ਤੋਂ ਬੀ.ਏ.ਪਾਸ ਕੀਤੀ ਸੀ। ਸਾਡੇ ਤਾਈ ਜੀ ਸ਼ੁਭਵਤੀ ਲੜਕੀਆਂ ਦੇ ਸਕੂਲਾਂ ਦੇ ਇੰਸਪੈਕਟਰ ਆਫ ਸਕੂਲਜ਼ ਰਹੇ। ਇਸ ਤੋਂ ਪਹਿਲਾਂ ਬਾਬਾ ਜੀ ਸ੍ਰ:ਦਸੌਂਧਾ ਸਿੰਘ ਨੇ ਸੰਨ 1914-15 ਵਿੱਚ ਐਫ.ਏ. ਪਾਸ ਕੀਤੀ ਸੀ। ਉਹ ਖਾਲਸਾ ਸਕੂਲ ਤਲਵੰਡੀ ਸਾਬੋ ਦੇ ਪਹਿਲੇ ਹੈਡਮਾਸਟਰ ਸਨ। ਉਹਨਾਂ ਦੇ ਪਿਤਾ ਸ੍ਰ: ਸੰਪੂਰਨ ਸਿੰਘ ਨੇ ਉਨ੍ਹਾਂ ਦੇ ਹੈਡਮਾਸਟਰ ਬਣਨ ਤੋਂ ਪਹਿਲਾਂ ਆਪਣੇ ਪੁੱਤਰ ਅੱਗੇ ਇਹ ਸ਼ਰਤ ਰੱਖੀ ਸੀ ਕਿ ਉਹ ਤਨਖਾਹ ਨਹੀਂ ਲੈਣਗੇ। ਬਾਬਾ ਜੀ ਜਗਤ ਸਿੰਘ ਸਿਰਫ ਬਠਿੰਡੇ ਤੇ ਪਟਿਆਲੇ ਤੱਕ ਹੀ ਨਹੀਂ ਸਗੋਂ ਰਾਜਸਥਾਨ ਤੱਕ ਵੀ ਇੰਨੇ ਜਾਣੇ ਜਾਂਦੇ ਸਨ ਕਿ ਉਹਨਾਂ ਦੇ ਨਾਂ 'ਤੇ ਉਨ੍ਹਾਂ ਦੀ ਜ਼ਿੰਦਗੀ ਦੌਰਾਨ ਸਾਡੇ ਪਿੰਡ ਦਾ ਨਾਂ ਹੀ ਜੱਗ ਸਿੰਘ ਵਾਲੀ ਡੂਮਵਾਲੀ ਮਸ਼ਹੂਰ ਰਿਹਾ। ਸ੍ਰ: ਕਰਨੈਲ ਸਿੰਘ 1926-27 ਦੇ ਕਰੀਬ ਦੇ ਐਫ.ਏ. ਪਾਸ ਸਨ। ਸ੍ਰ: ਸਤਵੰਤ ਸਿੰਘ 1939 ਦੇ ਬੀ.ਏ. ਐਲ.ਐਲ.ਬੀ ਪਾਸ ਸਨ। ਉਹ ਭਰ ਜਵਾਨੀ ਵਿੱਚ ਅਕਾਲ ਚਲਾਣਾ ਕਰ ਗਏ ਸਨ। ਬਜ਼ੁਰਗ ਕਿਹਾ ਕਰਦੇ ਸਨ ਕਿ ਉਨ੍ਹਾਂ ਵਰਗਾ ਤਾਕਤਵਰ ਜਵਾਨ ਪਿੰਡ ਨੇ ਫੇਰ ਕਦੇ ਨਹੀਂ ਵੇਖਿਆ। ਸ੍ਰ: ਪ੍ਰਸਿੰਨ ਸਿੰਘ, ਸ੍ਰ: ਹਰਮੇਲ ਸਿੰਘ ਅਤੇ ਸ੍ਰ: ਪਿਰਥੀ ਸਿੰਘ ਆਪਣੇ ਸਮੇਂ ਦੇ ਹਾਕੀ ਦੇ ਵਧੀਆ ਖਿਡਾਰੀ ਰਹੇ। ਇਸੇ ਤਰ੍ਹਾਂ ਹੀ ਕਹਿੰਦੇ ਹਨ ਕਿ ਸ੍ਰ: ਭਰਪੂਰ ਸਿੰਘ ਵਰਗਾ ਫੁੱਟਬਾਲ ਦਾ ਖਿਡਾਰੀ ਪਿੰਡ ਵਿੱਚ ਤਾਂ ਕੀ ਇਲਾਕੇ ਵਿੱਚ ਫਿਰ ਨਹੀਂ ਜੰਮਿਆ। ਸ੍ਰ: ਨੰਦ ਸਿੰਘ, ਸ੍ਰ: ਵਧਾਵਾ ਸਿੰਘ, ਸ੍ਰ: ਗੁਰਮੇਲ ਸਿੰਘ, ਸ੍ਰ:ਚਾਨਣ ਸਿੰਘ, ਸ੍ਰ. ਪ੍ਰੇਮ ਸਿੰਘ, ਸ੍ਰ: ਜ਼ੋਰਾ ਸਿੰਘ ਤੇ ਸ੍ਰ: ਗੁਰਬਖਸ਼ ਸਿੰਘ ਪਟਿਆਲਾ ਸਟੇਟ ਦੀ ਫੌਜ ਵਿੱਚ ਚੰਗੇ ਅਹੁਦਿਆਂ ਤੇ ਬਿਰਾਜਮਾਨ ਰਹੇ। ਸ੍ਰ: ਅਜਮੇਰ ਸਿੰਘ ਬ੍ਰਿਗੇਡੀਅਰ, ਕਰਨਲ ਅਮਰਜੀਤ ਸਿੰਘ ਤੇ ਬ੍ਰਿਗੇਡੀਅਰ ਸ੍ਰ: ਜਗਵੀਰ ਸਿੰਘ, ਕਰਨਲ ਗੁਰਜੀਤ ਸਿੰਘ, ਮੇਜਰ ਦੇਵ ਬੰਸ ਤੇ ਲੈਫਟੀਨੈਂਟ ਗੁਰਬੀਰ ਸਿੰਘ ਤੋਂ ਇਲਾਵਾ ਹੋਰ ਕਿੰਨੇ ਹੀ ਇਸ ਪਿੰਡ ਦੇ ਵਸਨੀਕ ਫੌਜ, ਸਿਵਲ ਤੇ ਪੁਲਿਸ ਅਫ਼ਸਰ ਰਹਿ ਚੁੱਕੇ ਹਨ। ਸ੍ਰ: ਸੁਖਵਿੰਦਰ ਸਿੰਘ ਬਾਹੀਆ ਹਰਮਨਪਿਆਰੇ ਡੀ.ਐਸ.ਪੀ ਸਨ। ਸ੍ਰ: ਅਵਤਾਰ ਸਿੰਘ ਤੇ ਬਲਤੇਜ ਸਿੰਘ ਆਬਕਾਰੀ, ਬਲਦੇਵ ਸਿੰਘ ਖੇਤੀਬਾੜੀ, ਬਚਿੱਤਰ ਸਿੰਘ ਜਾਇੰਟ ਸਟੇਟ ਟਰਾਂਸਪੋਰਟ ਕਮਿਸ਼ਨਰ, ਕਪਤਾਨ ਭੁਪਿੰਦਰ ਸਿੰਘ,



*Original with:*
Kulbir Singh Sidhu IAS Mohali
*Digitized by:*
Panjab Digital Library

ਪ੍ਰਿੰਸੀਪਲ ਪਰਮਿੰਦਰ ਸਿੰਘ, ਪ੍ਰੋ: ਰੁਪਿੰਦਰ ਸਿੰਘ, ਮਾਸਟਰ ਹਰਦੇਵ ਸਿੰਘ, ਮਾਸਟਰ ਬਰਜਿੰਦਰ ਸਿੰਘ, ਮਨਜੀਤ ਸਿੰਘ, ਹਰਿੰਦਰ ਪਾਲ ਸਿੰਘ, ਮਹੇਸ਼ਇੰਦਰ ਸਿੰਘ ਤੇ ਗੁਰਮੀਤ ਸਿੰਘ ਨੇ ਸ਼ਾਨਦਾਰ ਲੋਕ-ਸੇਵਾ ਦੀ ਰਵਾਇਤ ਨਿਭਾਈ ਹੈ। ਇਸ ਤੋਂ ਇਲਾਵਾ ਸ੍ਰ. ਗੁਰਭਗਤ ਸਿੰਘ ਤੇ ਸ੍ਰ: ਭੁਪਿੰਦਰ ਸਿੰਘ ਪੰਜਾਬ ਲੋਕ ਸੇਵਾ ਕਮਿਸ਼ਨ ਦੇ ਸਰਵਉਚ ਅਧਿਕਾਰੀ ਅਤੇ ਤੇ ਸ੍ਰ: ਰਵੀਇੰਦਰ ਸਿੰਘ ਸਿੱਧੂ ਰੇਲਵੇ ਦੇ ਬਹੁਤ ਉਚੇ ਔਹਦੇ 'ਤੇ ਰਹੇ ਹਨ। ਇਸ ਖਾਨਦਾਨ ਦੇ ਬਜ਼ੁਰਗਾਂ ਦੇ ਅਸ਼ੀਰਵਾਦ ਸਦਕਾ ਮੈਨੂੰ ਵੀ ਲੋਕ ਸੇਵਾ ਵਜੋਂ ਤਿੰਨ ਜ਼ਿਲ੍ਹਿਆਂ ਰੋਪੜ, ਫ਼ਿਰੋਜ਼ਪੁਰ ਤੇ ਗੁਰਦਾਸਪੁਰ ਦਾ ਡਿਪਟੀ ਕਮਿਸ਼ਨਰ ਹੋਣ ਦਾ ਮਾਣ ਮਿਲਿਆ। ਛੋਟਾ ਭਾਈ ਜਸਪਾਲ ਸਿੰਘ ਇੱਕ ਵਧੀਆ ਪੁਲੀਸ ਅਫ਼ਸਰ ਹੈ ਤੇ ਅੱਜਕੱਲ ਐਸ.ਪੀ. ਲੱਗਾ ਹੈ। ਡਾਕਟਰ ਗੁਰਸੇਵਕ ਸਿੰਘ ਤੇ ਸ੍ਰ:ਗੁਰਦਰਸ਼ਨ ਸਿੰਘ ਪ੍ਰਸਿੱਧੀ ਪ੍ਰਾਪਤ ਖੇਤੀਬਾੜੀ ਵਿਭਾਗ ਦੇ ਅਫਸਰ ਅਤੇ ਡਾਕਟਰ ਵਿਜੇ ਪਾਲ ਸਿੰਘ ਤੇ ਪਿੰਕੀਪਾਲ ਸਿੰਘ ਇੰਜੀਨੀਅਰ ਇਸ ਖਾਨਦਾਨ ਦੇ ਹੀ ਫਰਜ਼ੰਦ ਹਨ।

ਜਦੋਂ ਮੈਂ ਆਪਣੇ ਪਿੰਡ ਦੀ ਗੱਲ ਕਰ ਰਿਹਾ ਹਾਂ ਤਾਂ ਮੈਨੂੰ ਆਪਣਿਆਂ ਦਾ ਮੋਹ ਆ ਰਿਹਾ ਹੈ। ਬੇਸ਼ੱਕ ਮੈਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਆਪਣਿਆਂ ਦੇ ਇਸ ਮੋਹ ਸਦਕਾ ਇਸ ਲੇਖ ਦਾ ਵਿਸਥਾਰ ਵਧੇਗਾ। ਅੱਜ ਮੇਰੀ ਮਾਨਸਿਕ ਸਥਿਤੀ ਠੀਕ ਹੀ ਉਸ ਮਾਈ ਵਾਂਗੂੰ ਹੈ, ਜਿਸਨੇ ਕਿ ਗ਼ਲਤੀ ਨਾਲ ਪੁੱਤ ਦੀ ਲਿਆਂਦੀ ਦਾਰੂ ਦੀ ਬੋਤਲ ਨੂੰ ਦਵਾਈ ਦੀ ਸ਼ੀਸੀ ਸਮਝ ਲਿਆ ਤੇ ਇੱਕ ਲੰਡੂ ਜਿਹਾ ਪੈੱਗ ਟਿਕਾ ਲਿਆ। ਦਵਾਈ-ਦਾਰੂ ਦਾ ਅਸਰ ਤਾਂ ਹੋਣਾ ਹੀ ਹੁੰਦਾ ਹੈ ਤੇ ਜਦੋਂ ਮਾਈ ਦਾ ਤਰਾਰਾ ਜਿਹਾ ਬਝਾ ਤਾਂ ਉਹ ਕਹੀ ਜਾਵੇ ਪੁੱਤ ਇਹ ਦਵਾਈ ਕਮਾਲ ਦੀ ਹੈ। ਅੱਜ ਤਾਂ ਸਾਰਾ ਪਿੰਡ ਹੀ ਮਿੱਤਰਾਂ ਦਾ ਦਿਸਦਾ ਹੈ। ਸੋ ਮੈਨੂੰ ਵੀ ਅੱਜ ਇਉਂ ਹੀ ਲਗ ਰਿਹਾ ਹੈ ਕਿ ਮੈਂ ਵੀ ਉਸ ਮਾਈ ਵਾਂਗ ਆਪਣਿਆਂ ਦੇ ਮੋਹ ਦਾ ਜੋ ਜਮਾਂਦਰੂ ਪੈੱਗ ਮਾਰਿਆ ਹੈ। ਉਸ ਦਾ ਸਰੂਰ ਕਹਿ ਰਿਹਾ ਹੈ ਕਿ ਦੁਨੀਆ ਨਾਲ ਜੋ ਹੋਊ; ਸੋ ਹੋਊ ਅਤੇ ਫੇਰ ਸ਼ਰੀਕਾ ਜੋ ਤੇਰੇ ਨਾਲ ਭਲੀ ਗੁਜਾਰੂ ਸੋ ਦੇਖਿਆ ਜਾਊ! ਪਰ ਹੁਣ ਤਾਂ ਤੂੰ ਟੱਟੂ ਭਜਾਈ ਚੱਲ ਭਾਵੇਂ ਵੇਰਵਾ-ਵਿਸਥਾਰ ਵੱਧ ਹੀ ਜਾਵੇ। ਖੈਰ, ਸੱਚੀ ਗੱਲ ਇਹ ਹੈ ਕਿ ਮੋਹ ਵੱਸ ਹੁਣ ਇਹ ਕਲਮ ਰੁਕਦੀ ਵੀ ਨਹੀਂ ਲੱਗਦੀ।

ਮੈਨੂੰ ਪੀ.ਸੀ.ਐਸ ਇੰਟਰਵਿਊ ਵਿੱਚ ਸਿੱਧੂ ਖਾਨਦਾਨ ਦੇ ਇਤਿਹਾਸ ਬਾਰੇ ਲੋਕ ਸੇਵਾ ਕਮਿਸ਼ਨ ਦੇ ਮੈਂਬਰ ਗਿਆਨੀ ਲਾਲ ਸਿੰਘ ਸਿੱਧੂ ਨੇ ਇਕ ਸਵਾਲ ਪੁੱਛਿਆ ਸੀ। ਮੈਂ ਭਾਈ ਕਾਹਨ ਸਿੰਘ ਦੇ ਮਹਾਨਕੋਸ਼ 'ਚੋਂ ਪੜ੍ਹੇ ਕੁਝ ਤੱਥ ਦਸ ਦਿੱਤੇ। ਉਹਨਾਂ ਨੇ ਮੇਰੀ ਇਸ ਜਾਣਕਾਰੀ ਬਾਰੇ ਸ਼ੱਕ ਜਿਹਾ ਜ਼ਾਹਰ ਕਰਦਿਆਂ ਹੋਇਆਂ, ਫਿਰ ਸਵਾਲ ਕੀਤਾ ਕਿ ਇਹ ਇਤਿਹਾਸ ਤਾਂ ਕਿਸੇ ਵਿਦਿਅਕ ਕੋਰਸ ਦਾ ਹਿੱਸਾ ਨਹੀਂ। ਪਰ ਤੈਨੂੰ ਜਾਣਕਾਰੀ ਕਿਵੇਂ ਹੈ? ਮੇਰਾ ਸੰਖੇਪ ਜਿਹਾ ਜਵਾਬ ਸੀ ਕਿ ਜਨਾਬ ਅਸੀਂ ਤਾਂ ਆਪਣੇ



Original with:
Kulbir Singh Sidhu IAS Mohali
Digitized by:
Panjab Digital Library

ਗੈਰ-ਮੁਲਕੀ ਹਾਕਮਾਂ ਦੇ ਇਤਿਹਾਸ ਨੂੰ ਰੱਟਾ ਲਾਈ ਫਿਰਦੇ ਹਾਂ ਜਦੋਂ ਕਿ ਆਪਣੇ ਵਿਰਸੇ ਵਿਰਾਸਤ ਦੀ ਜਾਣਕਾਰੀ ਵੀ ਤਾਂ ਜ਼ਰੂਰੀ ਹੈ! ਉਹਨਾਂ ਦਾ ਇਸ ਜਵਾਬ ਤੇ ਪ੍ਰਤੀਕਰਮ ਸੁਖਾਵਾਂ ਹੀ ਸੀ। ਪਰ ਉਨ੍ਹਾਂ ਨੇ ਇੰਨਾ ਜ਼ਰੂਰ ਕਿਹਾ ਕਿ ਹੈਰਾਨੀ ਵਾਲੀ ਗਲ ਤਾਂ ਇਹ ਹੈ ਕਿ ਇਮਤਿਹਾਨ ਪਾਸ ਕਰਨ ਦੇ ਮਕਸਦ ਤੋਂ ਬਿਨਾਂ ਲੋਕ ਇਜੇਹੀ ਜਾਣਕਾਰੀ ਬਹੁਤ ਘਟ ਹਾਸਿਲ ਕਰਦੇ ਹਨ।

ਬਹਿਰਹਾਲ, ਸਾਡੇ ਪਿੰਡ ਦੇ ਭਾਈਚਾਰੇ ਦੀ ਇੱਕ ਵਿੱਲਖਣਤਾ ਇਹ ਹੈ ਕਿ ਬੇਸ਼ੱਕ ਇਹਨਾਂ ਵਿੱਚ ਦੁਨਿਆਵੀ ਪੱਖੋਂ ਗੁਣ-ਔਗਣ ਤੇ ਇਨਸਾਨੀ ਕਮਜ਼ੋਰੀਆਂ ਵੀ ਆਮ ਦੁਨੀਆ ਵਾਂਗ ਹੀ ਹਨ। ਪਰ ਇਸ ਦੇ ਬਾਵਜੂਦ ਚੌਧਰੀ ਖੜਕ ਸਿੰਘ ਤੋਂ ਅੱਗੇ ਇੱਕ ਹੀ ਲੜੀ ਵਿੱਚ ਪਰੋਏ ਹੋਏ, ਖਾਨਦਾਨ ਵੱਜੋਂ ਅਤੇ ਪੁਰਾਣੇ ਬਜ਼ੁਰਗਾਂ ਦੇ ਇੱਕ ਸਾਂਝੇ ਪਰਿਵਾਰ ਵਾਂਗੂੰ ਇਕੱਠੇ ਰਹਿਣ ਦੇ ਆਸ਼ੀਰਵਾਦ ਸਦਕਾ ਇਹ ਪਿੰਡ ਹੁਣ ਤੱਕ ਅਪਣਤ ਤੇ ਆਪਸੀ ਪਿਆਰ ਦਾ ਮੁਜਸਮਾ ਰਿਹਾ ਹੈ। ਬੇਸ਼ੱਕ ਪਿਛੇ ਜਿਹੇ ਅਜੋਕੇ ਸਮੇਂ ਦੀ ਮੌਕਾ ਪ੍ਰਸਤੀ ਤੇ ਪੈਸੇ ਦੀ ਭੁੱਖ ਦੀ ਇੱਲਤ ਨੇ ਸਾਡੀਆਂ ਖਾਨਦਾਨੀ ਕਦਰਾਂ ਕੀਮਤਾਂ ਨੂੰ ਢਾਹ ਲਾਈ ਹੈ ਤੇ ਪਿੰਡ ਦੀ ਖਾਨਦਾਨੀ ਦੀ ਵਧੀਆ ਫਸਲ ਵਿਚ ਕਿਤੇ ਕਿਤੇ ਬਾਥੂ-ਡੀਲੇ ਤੇ ਕਾਣਗਿਆਰੀ ਨੇ ਸਿਰ ਕੱਢਿਆ ਹੈ। ਇਨ੍ਹਾਂ ਵਹਿਵਤੀਆਂ ਬਾਰੇ ਪੁਰਾਣੇ ਲੋਕਾਂ ਦੇ ਦਾਨਿਸ਼ਮੰਦੀ ਭਰਪੂਰ ਬਚਨ ਖਰੇ ਸਾਬਤ ਹੋ ਰਹੇ ਹਨ ਕਿ ਜਿਹੋ ਜਿਹੀ ਕੋਕੋ ਉਹੋ ਜਿਹੇ ਬੱਚੇ ਭਾਵ ਇਜੇਹੇ ਕਪੂਤਾਂ ਦੀਆਂ ਵਹਿਵਤਾਂ ਵੀ ਆਪਣੇ ਮਾਂ-ਪਿਉ ਵਰਗੀਆਂ ਹੀ ਹਨ। ਖੈਰ ਜੇ ਇਜੇਹੇ ਠਗਉਰਿਆਂ ਦਾ ਮਾਂ-ਪਿਉ ਚੰਗਾ ਵੀ ਹੋਵੇ ਤਾਂ ਫੱਤੋ ਦੇ ਇਨ੍ਹਾਂ ਭੈੜੇ-ਭੈੜੇ ਯਾਰਾਂ ਦੀ ਸੋਹਬਤ ਦਾ ਰੰਗ ਇਕ ਦੂਜੇ ਤੇ ਇਉਂ ਚੜ੍ਹਦਾ ਹੈ ਜਿਵੇਂ ਇੱਕ ਖਰਬੂਜ਼ਾ ਦੂਸਰੇ ਖਰਬੂਜ਼ੇ ਤੋਂ ਰੰਗਤ ਫੜ੍ਹਦਾ ਹੈ। ਇਨ੍ਹਾਂ ਬਾਰੇ ਹੀ ਕਹਾਵਤ ਬਣੀ ਹੈ ਕਿ ਜਿਹੋ ਜਿਹੀ ਨੰਦੋ ਬਾਹਮਣੀ ਤਿਹਾ ਘੁੱਦੂ ਜੇਠ! ਖ਼ੈਰ, ਰੱਬ ਦੀ ਫੇਰ ਵੀ ਮਿਹਰ ਹੈ ਕਿ ਇਜੇਹੇ ਜਾਣੇ-ਪਛਾੜੇ ਘੁੱਦੂ ਮੀਏਂ-ਮੀਣੇ ਬਸ ਗਿਣਤੀ ਦੇ ਹੀ ਹਨ। ਪਰ ਲੋਕ ਇਨ੍ਹਾਂ ਦਾ ਨਾਂ ਇਸ ਲਈ ਨਹੀਂ ਲੈਂਦੇ ਕਿ ਉਨ੍ਹਾਂ ਦੀ ਧਾਰਨਾ ਹੈ ਕਿ ਇਨ੍ਹਾਂ ਦੇ ਦਰਸ਼ਨ ਕਰਨ ਜਾਂ ਨਾਂ ਲੈਣ ਨਾਲ ਖਾਣਾ-ਪੀਣਾ ਦੁੱਭਰ ਹੋ ਜਾਂਦਾ ਹੈ। ਖੈਰ! ਆਪਾਂ ਨੂੰ ਵੀ ਪਿੰਡ ਦੀ ਖਾਨਦਾਨੀ ਦੀ ਚੰਗੀ ਖੇਤੀ ਦੇ ਵਿਚ ਪੈਦਾ ਹੋਏ ਗੁੱਲੀ-ਡੰਡੇ, ਬਾਥੂ-ਬੱਬਲਾਂ, ਖੱਬਲਾਂ-ਯੱਭਲਾਂ ਤੇ ਅਲੇਹੇ-ਭੱਖੜੇ ਦਾ ਜ਼ਿਕਰ ਕਰਕੇ ਆਪਣਾ ਜਿਉਣਾ ਮੁਹਾਲ ਕਰਨ ਦੀ ਕੀ ਲੋੜ ਪਈ ਹੈ? ਇਨ੍ਹਾਂ ਦੀਆਂ ਬਦਨੁਮਾ ਹਰਕਤਾਂ ਤੇ ਇਨ੍ਹਾਂ ਦੀਆਂ ਭੱਦਰਕਾਰੀਆਂ ਦੀ ਬੈਂਗਣੀ ਉਘੜਦੀ ਹੀ ਰਹਿੰਦੀ ਹੈ। ਇਨ੍ਹਾਂ ਦੇ ਨਾਵਾਂ ਦੇ ਢੋਲਕੀ-ਛੈਣੇਂ ਤੇ ਬੁਗਦੂ ਵਜਦੇ ਹੀ ਰਹਿੰਦੇ ਹਨ। ਚਲੋ ਛਡੋ! ਇਹ ਬੁੱਲ੍ਹੇ ਵੱਢਣ ਤੇ ਮੌਜਾਂ ਲੁੱਟਣ ਅਤੇ ਇਨ੍ਹਾਂ ਦੇ ਅੱਗੇ-ਪਿਛੇ ਵਾਲੇ ਇਨ੍ਹਾਂ ਦੀਆਂ ਕਾਰਸਤਾਨੀਆਂ ਦੀ ਕਮਾਈ ਦੇ ਗਰਮ-ਸਰਦ ਬੁੱਲਿਆਂ ਦਾ ਸੁਆਦ ਘਰ-ਬੇਘਰ ਮਾਣਦੇ ਰਹਿਣ। ਇਨ੍ਹਾਂ ਦੇ ਘਰ ਦੀ ਇੱਜ਼ਤ ਭਾਵੇਂ ਦਾਅ ’ਤੇ ਲੱਗ ਜਾਵੇ



*Original with:*
Kulbir Singh Sidhu IAS Mohali
*Digitized by:*
Panjab Digital Library

ਪਰ ਇਹ ਆਪਣੀ ਮਨਸ਼ਾ ਮੁਤਾਬਿਕ ਰਾਤੋ-ਰਾਤ ਅਮੀਰ ਬਣਨ ਦੇ ਸੁਪਨੇ ਪੂਰੇ ਕਰਦੇ ਰਹਿਣ। ਚੰਗੀ ਗੱਲ ਤਾਂ ਇਹ ਹੈ ਕਿ ਰੱਬ ਦਾ ਸ਼ੁਕਰ ਹੈ ਕਿ ਅਜੇ ਵੀ ਸਮੁੱਚੇ ਤੌਰ 'ਤੇ ਖਾਨਦਾਨੀ ਜਜ਼ਬੇ ਨਾਲ ਸਰਸ਼ਾਰ ਭਾਈਚਾਰੇ ਨੇ ਇਜੇਹੀ ਪੋਹਲੀ ਤੇ ਪਿਆਜ਼ੀ ਦੇ ਅਣਹੋਏ ਬੂਝਿਆਂ ਨੂੰ ਹਾਵੀ ਨਹੀਂ ਹੋਣ ਦਿੱਤਾ। ਪੁਰਾਣੇ ਬਜ਼ੁਰਗਾਂ ਦੇ ਅਸ਼ੀਰਵਾਦ ਤੇ ਅਸੀਸਾਂ ਵਿਚ ਇਥੋਂ ਦੇ ਲੋਕਾਂ ਦਾ ਭਰੋਸਾ ਹੈ ਕਿ ਆਖ਼ਿਰ ਬਜ਼ੁਰਗਾਂ ਵੱਲੋਂ ਇਕੱਠੇ ਰਹਿਣ ਦੀ ਨਸੀਹਤ ਤੇ ਮਿਲਵਰਤਣ ਦੇ ਅਸ਼ੀਰਵਾਦੀ ਸੁਖ ਨੇ ਹੀ ਨਿਭਣਾ ਹੈ। ਸ਼ੁਕਰ ਹੈ ਕਿ ਸਮੇਂ ਦੀ ਰਫਤਾਰ ਤੇ ਮੌਕਾ ਪ੍ਰਸਤੀ ਦੇ ਬਾਵਜੂਦ ਵੀ ਨੌਂਹਾਂ ਨਾਲੋਂ ਮਾਸ ਨੂੰ ਵੱਖ ਨਹੀਂ ਹੋਣ ਦਿੱਤਾ। ਖਾਨਦਾਨੀ ਪਿਆਰ ਕਾਇਮ ਹੈ ਅਤੇ ਅੱਗੇ ਵੀ ਇਸ ਨੇ ਨਿਭਦੇ ਰਹਿਣਾ ਹੈ। ਇਸ ਪਿੰਡ ਦਾ ਹਰ ਫਰਜ਼ੰਦ ਕਿਸੇ ਨਾ ਕਿਸੇ ਗੱਲ ਕਰਕੇ ਆਪਣੀ ਵੱਖਰੀ ਪਛਾਣ ਰੱਖਦਾ ਹੈ। ਬੇਸ਼ੱਕ ਉਸ ਕੋਲ ਕੋਈ ਦੁਨਿਆਵੀ ਰੁਤਬਾ ਹੈ ਜਾਂ ਨਹੀਂ । ਪਰ ਸਮਾਜ ਵਿੱਚ ਉਹ ਅਣਗੌਲਿਆ ਨਹੀਂ ਹੈ। ਇਸ ਪਹਿਲੂ ਤੋਂ ਸ਼ੁਰੂ ਤੋਂ ਹੁਣ ਤੱਕ ਇਸ ਪਿੰਡ ਦੀ ਖਾਨਦਾਨੀ ਸਰਦਾਰੀ ਅਤੇ ਲਿਆਕਤ ਮਸ਼ਹੂਰ ਹੈ। ਖਾਨਦਾਨੀ ਸ਼ਬਦ ਹੁਣ ਬੇਸ਼ਕ ਬੇਅਰਥ ਹੁੰਦਾ ਜਾ ਰਿਹਾ ਹੈ। ਪਰ ਮਾਨਵ ਸਮਾਜ ਦੇ ਵਿਕਾਸ ਦਾ ਖਾਨਦਾਨੀ ਪੜਾਅ ਹਮੇਸ਼ਾ ਹੀ ਅਰਥ ਭਰਪੂਰ ਅਤੇ ਸਮੁਚੇ ਸਮਾਜ ਲਈ ਲਾਹੇਵੰਦ ਰਿਹਾ ਹੈ। ਪੀੜ੍ਹੀਆਂ ਤੋਂ ਚਲੇ ਆ ਰਹੇ ਲੋਕ ਅਖਾਣ ਉਚੀਆਂ ਕਦਰਾਂ ਕੀਮਤਾਂ ਅਤੇ ਚੰਗੇ ਸੰਸਕਾਰਾਂ ਦੇ ਪ੍ਰਤੀਕ ਰਹੇ ਅਤੇ ਇਹ ਬੰਦੇ ਨੂੰ ਉਚੇ ਖਾਨਦਾਨੀ ਆਦਰਸ਼ਾਂ ਲਈ ਪ੍ਰੇਰਦੇ ਰਹੇ ਤੇ ਮਾੜੇ-ਕਰਮਾਂ ਤੋਂ ਹੋੜਦੇ ਰਹੇ ਹਨ। ਮਿਸਾਲ ਵਜੋਂ "ਮਾਂ ਦੀਏ ਗਾਮ ਰਖੀਏ, ਨੀਅਤ ਨਾ ਕੰਗਾਲਾਂ ਵਾਲੀ ਰਖੀਏ ਆਦਿ" ਲੋਕ ਅਖਾਣ ਖਾਨਦਾਨੀ ਰਵਾਇਤਾਂ ਤੇ ਅਧਾਰਿਤ ਜੀਵਨ ਤੇ ਧਾਰਨੀ ਹੋਣ ਦਾ ਪ੍ਰੇਰਨਾ ਸਰੋਤ ਹੈ। ਖੈਰ! ਖਾਨਦਾਨ ਸਮਾਜ ਵਿਚ ਕਿਸੇ ਕਬੀਲੇ ਦੀ ਇੱਜ਼ਤ, ਆਬਰੂ ਅਤੇ ਚੰਗੀਆਂ ਕਦਰਾਂ ਕੀਮਤਾਂ ਦੇ ਅਲੰਬਰਦਾਰ ਹੋਣ ਦਾ ਪ੍ਰਤੀਕ ਰਹੇ ਹਨ। ਖਾਨਦਾਨੀ ਆਦਰਸ਼ਾਂ ਤੇ ਗੁਣਾਂ ਦੇ ਧਾਰਨੀ ਹੋਣ ਲਈ ਦਸਤਾਰ, ਗੁਫ਼ਤਾਰ, ਰਫ਼ਤਾਰ ਦੀ ਸਰਦਾਰੀ ਤੇ ਸਿਪਾਹ-ਸਲਾਰੀ ਜ਼ਰੂਰੀ ਹੈ। ਸੋਹਣੀ ਦਸਤਾਰ ਬੰਦੇ ਦੀ ਸ਼ਖਸੀਅਤੀ ਸਰਦਾਰੀ ਤੇ ਸੂਰਤ ਦਾ ਨਿਸ਼ਾਨ ਹੈ। ਗੁਫ਼ਤਾਰ ਕਿਸੇ ਬੰਦੇ ਦੀ ਸੀਰਤ, ਬੋਲਬਾਣੀ ਅਤੇ ਉਚੇ ਆਦਰਸ਼ਾਂ ਦਾ ਬਿੰਬ ਹੈ। ਇਸ ਤਰ੍ਹਾਂ ਹੀ ਰਫ਼ਤਾਰ ਕਿਸੇ ਬੰਦੇ ਦੇ ਆਚਰਣ ਦੀ ਪਛਾਣ ਹੈ। ਸੋ ਇਸ ਤਰ੍ਹਾਂ ਦੀ ਖਾਨਦਾਨੀ ਵਰਾਸਤ ਮੇਰੇ ਪਿੰਡ ਦੇ ਭਾਈਚਾਰੇ ਨੂੰ ਨਸੀਬ ਹੋਈ ਹੈ। ਬੇਸ਼ਕ ਅਸੀਂ ਸਾਰੇ ਇਨਸਾਨੀ ਕਮੀਆਂ ਤੋਂ ਵੀ ਮੁੱਨਕਰ ਨਹੀਂ ਹੋ ਸਕਦੇ। ਪਰ ਕੁਲ ਮਿਲਾ ਕੇ ਅਸੀਂ ਆਪਣੇ ਆਪ ਨੂੰ ਸਮਾਜ ਦੇ ਚੰਗੇ ਨਾਗਰਿਕ ਕਹਾਉਣ ਦਾ ਮਾਣ ਰਖਦੇ ਹਾਂ।

ਇਸ ਪਿੰਡ ਦਾ ਵਸਨੀਕ ਹੋਣਾ ਹੀ ਸ਼ੋਹਰਤ ਵਾਲੀ ਗਲ ਹੈ । ਇਥੋਂ ਦੇ ਲੋਕ ਕਿਸੇ ਨਾ ਕਿਸੇ ਖੇਤਰ ਵਿਚ ਵੀ ਸ਼ੋਹਰਤ-ਯਾਫਤਾ ਰਹੇ ਹਨ। ਕੰਮ-ਕਾਜ ਦੇ ਖੇਤਰ ਵਿਚ ਕਿਰਸਾਣੀ ਹੋਵੇ ਜਾਂ ਅਫ਼ਸਰੀ ਹੋਵੇ ਤੇ ਜਾਂ ਲਿਆਕਤ ਦੀ ਸਰਦਾਰੀ ਹੋਵੇ ਜਾਂ



Original with:
Kulbir Singh Sidhu IAS Mohali
Digitized by:
Panjab Digital Library

ਪੈਸੇ ਦੀ ਸਰਦਾਰੀ ਹੋਵੇ। ਇੱਥੋਂ ਦੇ ਹਰ ਇੱਕ ਸੱਜਣ ਨੂੰ ਕਿਸੇ ਨਾ ਕਿਸੇ ਦੁਨਿਆਵੀ ਪਹਿਲੂ ਵਿੱਚ ਕਾਮਯਾਬੀ ਜ਼ਰੂਰ ਮਿਲੀ ਹੈ। ਸ੍ਰ: ਸਮਸ਼ੇਰ ਸਿੰਘ, ਗੁਰਦਿਆਲ ਸਿੰਘ, ਲਾਲ ਸਿੰਘ, ਬਚਿੱਤਰ ਸਿੰਘ, ਜਵਾਲਾ ਸਿੰਘ, ਗੁਰਬਚਨ ਸਿੰਘ, ਨੰਬਰਦਾਰ ਗੁਰਚਰਨ ਸਿੰਘ, ਸ਼ੇਰ ਸਿੰਘ, ਭਗਵੰਤ ਸਿੰਘ, ਬਾਬਾ ਜੀ, ਬਖਤੌਰ ਸਿੰਘ, ਉਨ੍ਹਾਂ ਦੇ ਪੁਤਰ ਸ਼ੇਰ ਸਿੰਘ, ਨੰਬਰਦਾਰ ਗੁਰਦੇਵ ਸਿੰਘ, ਨਿਧਾਨ ਸਿੰਘ, ਧਿਆਨ ਸਿੰਘ, ਹਰਦਿਆਲ ਸਿੰਘ, ਭੁਪਿੰਦਰ ਸਿੰਘ, ਪਟਵਾਰੀ, ਰਜਿੰਦਰ ਸਿੰਘ ਕਾਨੂੰਗੋ, ਹਰਬੰਸ ਸਿੰਘ, ਸ਼ਾਮ ਸਿੰਘ ਦੇ ਪਿਤਾ ਗੁਰਦਿਆਲ ਸਿੰਘ, ਸੁਖਦੇਵ ਸਿੰਘ ਲੰਬੇ, ਗੁਰਨਿਰੰਜਣ ਸਿੰਘ ਅਤੇ ਹਰਜੀਤ ਸਿੰਘ - ਸੁਖਦਰਸ਼ਨ ਸਿੰਘ ਕਿਰਸਾਣੀ ਦੇ ਮੀਲ ਪੱਥਰ ਸਮਝੇ ਜਾਂਦੇ ਰਹੇ ਹਨ। ਸ਼ੇਰ ਜੰਗ ਸਿੰਘ, ਜਬਰਜੰਗ ਸਿੰਘ, ਅਮਰਦੀਪ ਸਿੰਘ ਸਿੱਧੂ ਤੇ ਅਮਰਜੀਤ ਸਿੰਘ ਸਿੱਧੂ ਅਤੇ ਸ਼ਾਮ ਸਿੰਘ ਨੇ ਕਿਰਸਾਣੀ ਦੀ ਥਾਂ ਛੋਟੀ ਤੋਂ ਲੈ ਕੇ ਵੱਡੀ ਸਨਅਤਕਾਰੀ ਵਿਚ ਨਾਮਣਾ ਖਟਿਆ ਹੈ । ਜਸਬੀਰ ਸਿੰਘ, ਹਰਪਾਲ ਸਿੰਘ, ਗੁਰਦੀਪ ਸਿੰਘ, ਇਕਬਾਲ ਸਿੰਘ, ਬਾਈ ਰਜਿੰਦਰ ਸਿੰਘ, ਜਸਮਿੰਦਰ ਸਿੰਘ, ਹਰਮਿੰਦਰ ਸਿੰਘ, ਪ੍ਰਮਿੰਦਰ, ਰਾਜਿੰਦਰ ਰਾਜ, ਕੁਲਜੀਤ ਸਿੰਘ, ਰਾਜਿੰਦਰ ਸਿੰਘ ਰਾਜਾ, ਭਾਗ ਸਿੰਘ, ਜੋਗਿੰਦਰ ਸਿੰਘ, ਗੁਰਬਖਸ਼ ਸਿੰਘ ਭੋਲਾ, ਬਲਕਰਨ ਸਿੰਘ, ਜਸਪਾਲ ਸਿੰਘ ਪਾਲੀ, ਬਲਜਿੰਦਰ ਸਿੰਘ, ਜਗਜੀਤ ਸਿੰਘ, ਬਾਈ ਸੁਖਦੇਵ ਸਿੰਘ, ਬਚਿੰਤ ਸਿੰਘ, ਮਹਿੰਦਰ ਸਿੰਘ, ਨਛੱਤਰ ਸਿੰਘ, ਬਲਵਿੰਦਰ ਸਿੰਘ ਫੌਜੀ, ਨਰਿੰਦਰ ਸਿੰਘ, ਅਮਰਜੀਤ ਸਿੰਘ ਗੁੱਗ, ਗੁਰਜੀਤ ਸਿੰਘ, ਗਮਦੂਰ ਸਿੰਘ, ਸੁਖਦੇਵ ਸਿੰਘ, ਬਲਬੀਰ ਸਿੰਘ, ਸਰਦੂਲ ਸਿੰਘ, ਕੁਲਦੀਪ ਸਿੰਘ, ਜਗਦੀਪ ਸਿੰਘ, ਸਵ: ਹਰਜੀਤ ਸਿੰਘ ਦਾ ਛੋਟਾ ਭਰਾ ਅਮਰਜੀਤ ਸਿੰਘ ਲਾਲੀ ਕੰਡਕਟਰ ਅਤੇ ਸਰਬਜੀਤ ਸਿੰਘ ਤੇ ਕਰਮਜੀਤ ਸਿੰਘ ਅਤੇ ਨੇਕ-ਨੀਯਤ ਇਨਸਾਨ ਸ੍ਰ: ਗਮਦੂਰ ਸਿੰਘ ਤੇ ਉਨ੍ਹਾਂ ਦੇ ਚਾਚਾ ਜੀ ਬਲਤੇਜ ਸਿੰਘ ਅਤੇ ਸਰਬਜੀਤ ਸਿੰਘ ਤੇ ਕਰਮਜੀਤ ਸਿੰਘ ਆਦਿ; ਗੱਲ ਕੀ, ਸਾਰਾ ਭਾਈਚਾਰਾ ਸੁਖਾਲੇ ਤੇ ਸਹਿੰਦੇ ਜੀਵਨ ਦਾ ਪ੍ਰਤੀਕ ਹੈ ਅਤੇ ਪ੍ਰਸਿੱਧ ਲੋਕ ਅਖਾਣ ਅਨੁਸਾਰ ਇਉਂ ਜਾਪਦਾ ਹੈ ਕਿ ਜਿਵੇਂ ਸਾਰਾ ਪਿੰਡ ਹੀ ਮਿੱਤਰਾਂ ਦਾ ਹੋਵੇ। ਜੇ ਇਸ ਪਿੰਡ ਦੇ ਜਨ-ਜੀਵਨ ਬਾਰੇ ਇਕ ਧਾਰਨਾ ਬਣ ਚੁਕੀ ਸਚਾਈ ਦਾ ਵਰਨਣ ਨਾ ਕੀਤਾ ਗਿਆ ਤਾਂ ਇਹ ਇਕ ਸ਼ਰਧਾ ਭਾਵ ਨੂੰ ਅੱਖ-ਪ੍ਰੋਖੇ ਕਰਨ ਵਾਲੀ ਗੱਲ ਹੋਵੇਗੀ। ਸਚਾਈ ਇਹ ਹੈ ਕਿ ਪੜਦਾਦੀਆਂ-ਦਾਦੀਆਂ ਤੇ ਉਸ ਤੋਂ ਅੱਗੇ ਤਾਈਆਂ-ਚਾਚੀਆਂ ਤੇ ਸਾਡੀ ਪੀੜ੍ਹੀ ਵਿਚ ਸਾਡੀਆਂ ਭਰਜਾਈਆਂ ਤੇ ਹੁਣ ਸਾਡੇ ਬੱਚਿਆਂ ਦੀ ਪੀੜ੍ਹੀ ਦੀਆਂ ਮੌਜੂਦਾ ਸਮੇਂ ਦੀਆਂ ਇਸ ਪਿੰਡ ਦੀਆਂ ਨੂੰਹਾਂ ਨੇ ਜੋ ਸਮੁੱਚੇ ਤੌਰ ਤੇ ਖੜਕ ਸਿੰਘ ਵਾਲਾ ਦੇ ਪਰਿਵਾਰ ਨੂੰ ਇਕ ਲੜੀ ਵਿਚ ਪ੍ਰੋਈ ਰਖਣ ਲਈ ਘਾਲਣਾ ਘਾਲੀ ਹੈ। ਉਸ ਸਦਕਾ ਚੌਧਰੀ ਖੜਕ ਸਿੰਘ ਜੀ ਤੋਂ ਬਾਅਦ ਹੁਣ ਤਕ ਪੰਜ-ਸੱਤ ਪੀੜ੍ਹੀਆਂ ਦੀਆਂ ਇਨ੍ਹਾਂ ਨੇਕ ਬਖਤ ਮਾਈਆਂ ਨੂੰ ਸਤਿਕਾਰ ਵਜੋਂ ਸੁਲੱਖਣੀਆਂ ਮਾਈਆਂ ਸਦਾਉਣ ਦਾ ਮਾਣ



Original with:
Kulbir Singh Sidhu IAS Mohali
Digitized by:
Panjab Digital Library

ਹੈ। ਭਰਾਵਾਂ-ਭਰਾਵਾਂ ਵਿਚ ਫਰਕ ਪੈਣਾ ਕੁਦਰਤੀ ਹੈ ਤੇ ਫਰਕ ਪੈਂਦੇ ਵੀ ਆਏ ਹਨ। ਪਰ ਪੀੜ੍ਹੀ ਦਰ ਪੀੜ੍ਹੀ ਇਕ ਗੱਲ ਪ੍ਰਤਖ ਰਹੀ ਹੈ ਕਿ ਜਿਥੇ ਕਿਹਾ ਜਾਂਦਾ ਹੈ ਕਿ ਦੁਨੀਆ ਦੇ ਬਹੁਤ ਝਗੜਿਆਂ ਦਾ ਕਾਰਣ ਜ਼ਰ-ਜ਼ੋਰੂ ਤੇ ਜ਼ਮੀਨ ਹੁੰਦਾ ਹੈ; ਉਥੇ ਇਸ ਪਿੰਡ ਵਿਚ ਇਹ ਵਰਦਾਨ ਮਾਤਰ ਵਰਤਾਰਾ ਰਿਹਾ ਹੈ ਕਿ ਔਰਤਾਂ ਝਗੜੇ ਦਾ ਕਾਰਣ ਕਦੇ ਨਹੀਂ ਬਣੀਆਂ। ਸਗੋਂ ਆਪਸ ਵਿਚ ਇਹ ਦਰਾਣੀਆਂ-ਜੇਠਾਣੀਆਂ, ਭੈਣਾਂ ਬਣਕੇ, ਮਰਦਾਂ ਦੇ ਝਗੜਿਆਂ ਨੂੰ ਮਿਟਾਉਂਦੀਆਂ ਰਹੀਆਂ ਹਨ । ਇਨ੍ਹਾਂ ਦੇ ਚੁੱਲ੍ਹਿਆਂ 'ਤੇ ਹਮੇਸ਼ਾਂ ਆਪਣੇ ਬੱਚਿਆਂ ਦੇ ਨਾਲ ਨਾਲ ਸ਼ਰੀਕੇ ਦੇ ਬੱਚਿਆਂ ਲਈ ਵੀ ਅੰਨ ਜਲ ਦੀ ਸਾਂਝ ਰਹੀ ਹੈ। ਇਨ੍ਹਾਂ ਮਾਈਆਂ ਨੇ ਆਪਣੇ ਦਿਉਰਾਂ-ਜੇਠਾਂ ਨਾਲ ਵਿਤਕਰਾ ਨਹੀਂ ਕੀਤਾ ਤੇ ਉਨ੍ਹਾਂ ਦੇ ਬੱਚਿਆਂ ਨੂੰ ਵੀ ਮਮਤਾ ਹੀ ਦਿੱਤੀ ਹੈ। ਇਥੋਂ ਦੇ ਵਸਨੀਕਾਂ ਦਾ ਮੰਨਣਾ ਹੈ ਕਿ ਇਸ ਦੇ ਪਿਛੇ ਚੌਧਰੀ ਖੜਕ ਸਿੰਘ ਤੇ ਉਨ੍ਹਾਂ ਦੀ ਭੈਣ ਰਣੀਏ ਵਾਲੇ ਬੀਬੀ ਜੀ ਇੰਦ ਕੌਰ ਦੀਆਂ ਅਸੀਸਾਂ ਤੇ ਵਰਦਾਨ ਦੇ ਵਰਤਾਰੇ ਦਾ ਪ੍ਰਤੱਖ ਪ੍ਰਭਾਵ ਹੈ।

ਹੁਣ ਦੀ ਪੀੜ੍ਹੀ ਵਿੱਚ ਕਿੰਨੇ ਹੀ ਹੋਣਹਾਰ ਬੱਚੇ ਉੱਚੀ ਸਿੱਖਿਆ ਪ੍ਰਾਪਤ ਕਰ ਰਹੇ ਹਨ ਤੇ ਜ਼ਿੰਦਗੀ ਦੇ ਉਚੇ ਮਿਆਰਾਂ ਵੱਲ ਵੱਧ ਰਹੇ ਹਨ। ਅੱਜ ਕੱਲ੍ਹ ਬੱਚਿਆਂ ਦਾ ਮੋਹਰੀ ਸ੍ਰ: ਨਰਿੰਦਰ ਸਿੰਘ ਸਪੁੱਤਰ ਸ੍ਰ: ਹਰਦੀਪ ਸਿੰਘ ਅਮਰੀਕਾ ਵਿੱਚ ਫਿਜ਼ਿਕਸ ਦੇ ਉੱਘੇ ਸਾਇੰਸਦਾਨ ਵੱਜੋਂ ਪਿੰਡ ਤੇ ਖਾਨਦਾਨ ਦਾ ਨਾਮ ਰੋਸ਼ਨ ਕਰ ਰਿਹਾ ਹੈ। ਸ੍ਰ: ਤੇਜਿੰਦਰ ਸਿੰਘ, ਅਮਰਿੰਦਰ ਸਿੰਘ, ਰਾਜਿੰਦਰ ਸਿੰਘ ਬਾਵਾ, ਅਮਨਦੀਪ ਤੇ ਗਗਨਦੀਪ ਅਮਰੀਕਾ ਤੇ ਕਨੇਡਾ ਰਹਿੰਦੇ ਹਨ। ਪਰਮਿੰਦਰ ਸਿੰਘ ਅਰਬ ਮੁਲਕਾਂ ਵਿਚ ਰਹਿ ਕੇ ਆਇਆ ਹੈ। ਕੈਪਟਨ ਭੁਪਿੰਦਰ ਸਿੰਘ, ਸ਼ੇਰ ਜੰਗ ਸਿੰਘ, ਅਮਰਜੀਤ ਸਿੰਘ ਅਮਰਦੀਪ ਸਿੰਘ ਤੇ ਪਥਰਾਲੇ ਵਾਲੇ ਹਰਜੀਤ ਸਿੰਘ ਤੇ ਨਰਿੰਦਰ ਸਿੰਘ ਦੀ ਸੰਤਾਨ ਵੀ ਜ਼ਿਆਦਾਤਰ ਅਮਰੀਕਾ ਵਿੱਚ ਹੀ ਹੈ। ਛੋਟੇ ਸ੍ਰ. ਗਮਦੂਰ ਸਿੰਘ ਦੇ ਬੇਟੇ ਜਗਜੀਵਨ ਸਿੰਘ ਜੱਗਾ ਨੇ ਇੰਜੀਨੀਅਰਿੰਗ ਦਾ ਕੋਰਸ ਕੀਤਾ ਹੈ। ਉਸ ਦਾ ਭਾਈ ਸੰਦੀਪ ਸਿੰਘ ਬੱਗਾ ਕੈਨੇਡਾ ਗਿਆ ਹੈ। ਬਾਈ ਜੀ ਵੱਡੇ ਗਮਦੂਰ ਸਿੰਘ ਪਿੰਡ ਦੀ ਨੇਕ ਨੀਯਤ ਹਸਤੀ ਹਨ। ਉਨ੍ਹਾਂ ਦੇ ਬੇਟੇ ਗੁਰਵਿੰਦਰ ਸਿੰਘ ਨੇ ਇੰਜੀਨੀਅਰਿੰਗ ਦਾ ਕੋਰਸ ਪਾਸ ਕੀਤਾ ਹੈ। ਮੇਰੇ ਬੇਟੇ ਦਮਨਬੀਰ ਸਿੰਘ ਨੇ ਸਿਵਲ ਇੰਜੀਨੀਅਰਿੰਗ ਅਤੇ ਛੋਟੇ ਬੇਟੇ ਅਮਨਬੀਰ ਸਿੰਘ ਨੇ ਕੰਪਿਊਟਰ ਇੰਜੀਨੀਅਰਿੰਗ ਦੀ ਡਿਗਰੀ ਪ੍ਰਾਪਤ ਕੀਤੀ ਹੈ। ਸਿੱਧੂ ਖਾਨਦਾਨ ਦੇ ਨੇਕ ਬੱਚਿਆਂ ਨੇ ਚੌਧਰੀ ਖੜਕ ਸਿੰਘ ਤੇ ਮਾਈ ਰਣੀਏਂ ਵਾਲਿਆਂ ਦੇ ਵਰਦਾਨ ਸਦਕਾ ਉਨ੍ਹਾਂ ਵਡੇਰਿਆਂ ਦੇ ਹੀ ਬੋਲ ਪੁਗਾਏ ਹਨ ਕਿ ਇਸ ਪਿੰਡ ਦੀ ਸਰਦਾਰੀ ਹਮੇਸ਼ਾਂ ਕਾਇਮ ਰਹੇਗੀ ਅਤੇ ਹਰ ਪੀੜ੍ਹੀ ਦਾ ਰਾਜ ਭਾਗ ਵਿਚ ਦਮਗਜਾ ਬਣਿਆ ਰਹੇਗਾ। ਵੱਡੇ ਸ੍ਰ. ਗਮਦੂਰ ਸਿੰਘ ਦੇ ਦੂਜੇ ਬੇਟੇ ਗੁਰਜਿੰਦਰ ਸਿੰਘ ਤੇ ਜਗਜੀਤ ਸਿੰਘ ਹਨ। ਗੁਰਮਿੰਦਰ ਸਿੰਘ ਸਪੁੱਤਰ ਗੁਰਮੀਤ ਸਿੰਘ ਨੇ ਇੰਜੀਨੀਅਰਿੰਗ ਕਰਨ ਤੋਂ ਬਾਅਦ ਖੇਤੀ ਦੇ ਕਿੱਤੇ ਨੂੰ ਅਪਣਾਇਆ ਹੈ। ਸ੍ਰ: ਮਨਜੀਤ ਸਿੰਘ ਦੇ ਬੇਟੇ



*Original with:*
Kulbir Singh Sidhu IAS Mohali
*Digitized by:*
Panjab Digital Library

ਹਰਪ੍ਰੀਤ ਸਿੰਘ ਨੇ ਐਮ.ਬੀ.ਏ. ਕੀਤੀ ਹੈ। ਸ੍ਰ: ਜਤਿੰਦਰ ਸਿੰਘ ਪ੍ਰਿੰਸ ਤੇ ਯਾਦਵਿੰਦਰ ਸਿੰਘ ਹੈਰੀ ਸਿਆਸਤ ਵਿੱਚ ਕਦਮ ਰੱਖ ਰਹੇ ਹਨ। ਮਨਪ੍ਰੀਤ ਸਿੰਘ ਨੇ ਹੋਟਲ ਮੈਨੇਜਮੈਂਟ ਦਾ ਕੋਰਸ ਕੀਤਾ ਹੈ। ਬਾਈ ਰਾਜਿੰਦਰ ਸਿੰਘ ਦੇ ਬੇਟੇ ਗੁਰਕੰਵਲ, ਗੁਰਪ੍ਰੀਤ ਤੇ ਹਨਿੰਦਰ ਸੋਹਣਾ ਗੁਜ਼ਰ ਬਸਰ ਕਰ ਰਹੇ ਹਨ। ਬਾਈ ਗੁਰਦੀਪ ਸਿੰਘ ਦਾ ਬੇਟਾ ਮਨਦੀਪ ਸਿੰਘ ਕੰਪਿਊਟਰ ਸਾਇੰਸ ਦਾ ਕੋਰਸ ਕਰ ਚੁੱਕਾ ਹੈ ਤੇ ਜਸਦੀਪ ਸਿੰਘ ਲਾਅ ਵਿੱਚ ਪੜ੍ਹਦਾ ਹੈ। ਹਰਦੇਵ ਸਿੰਘ ਦਾ ਪੁੱਤਰ ਬ੍ਰਿਕਰਮਜੀਤ ਸਿੰਘ ਐਗਰੀਕਲਚਰਲ ਯੂਨੀਵਰਸਿਟੀ ਵਿੱਚ ਪੜ੍ਹਦਾ ਹੈ। ਬਾਈ ਸ਼ੇਰ ਜੰਗ ਸਿੰਘ ਦੇ ਬੇਟੇ ਦਿੱਲੀ ਤੋਂ ਅਮਰੀਕਾ ਤੱਕ ਦੇ ਖੇਤਰ ਵਿੱਚ ਆਪਣਾ ਕਾਰੋਬਾਰ ਕਰ ਰਹੇ ਹਨ। ਮਹੀਪਾਲ ਪੁੱਤਰ ਹਰਮਿੰਦਰ ਸਿੰਘ ਤੇ ਇੰਦਰਜੀਤ ਸਿੰਘ ਦਾ ਬੇਟਾ ਅਮਰਿੰਦਰ ਸਿੰਘ ਵਕਾਲਤ ਕਰ ਰਹੇ ਹਨ। ਬਾਈ ਅਮਰਜੀਤ ਗੁੱਗ ਦੇ ਬੇਟੇ ਗਗਨਦੀਪ ਸਿੰਘ ਨੇ ਐਮ. ਬੀ.ਏ. ਕੀਤੀ ਹੈ। ਕਾਕਾ ਇੰਦਰਪਾਲ ਸਿੰਘ ਸਪੁੱਤਰ ਸ੍ਰ. ਬਰਜਿੰਦਰ ਸਿੰਘ ਨੇ ਪੀ.ਐਚ.ਡੀ ਕੀਤੀ ਹੈ। ਲੈਫਟੀਨੈਂਟ ਗੁਰਬੀਰ ਸਿੰਘ, ਹਰਬੀਰ ਸਿੰਘ, ਹਰਕੀਰਤ ਸਿੰਘ, ਹਰਸਿਮਰਨ ਸਿੰਘ, ਦਮਨਬੀਰ ਸਿੰਘ, ਅਮਨਬੀਰ ਸਿੰਘ, ਹਰਸਿਮਰਨਜੀਤ ਸਿੰਘ ਗੁਰਸਿਮਰਨਜੀਤ ਸਿੰਘ, ਲੈਫਟੀਨੈਂਟ ਰਾਜਦੀਪ ਸਿੰਘ ਤੇ ਅਜੈਪਾਲ ਸਿੰਘ ਕੁਝ ਕੁ ਅਜਿਹੇ ਨਾਂ ਹਨ, ਜੋ ਕਿ ਵਿੱਦਿਆ ਦੇ ਖੇਤਰ ਵਿੱਚ ਅਤੇ ਸੋਹਣੇ ਭਵਿੱਖ ਦੀਆਂ ਸਬੀਲਾਂ ਬਣਾਉਣ ਦੇ ਪੱਖੋਂ ਰਸਤਾ ਸਾਂਵਾ-ਪੱਧਰਾ ਕਰਦੇ ਹੋਏ ਪਿੰਡ ਦੇ ਉੱਜਲ ਭਵਿੱਖ ਦੀ ਨਿਸ਼ਾਨਦੇਹੀ ਕਰ ਰਹੇ ਹਨ। ਹੁਣ ਦੀ ਪੀੜ੍ਹੀ ਵਿੱਚ ਜੀਤ ਮਹਿੰਦਰ ਸਿੰਘ, ਐਮ.ਐਲ.ਏ. ਹੈ ਤੇ ਬਿਕਰਮਜੀਤ ਸਿੰਘ ਚੇਅਰਮੈਨ ਜ਼ਿਲ੍ਹਾ ਪ੍ਰੀਸ਼ਦ ਹੈ। ਅਜੋਕੀਆਂ ਪੀੜ੍ਹੀਆਂ ਵਿੱਚੋਂ ਸ੍ਰ. ਕਰਨੈਲ ਸਿੰਘ ਪਿੰਡ ਦੇ ਪਹਿਲੇ ਸਰਪੰਚ ਬਣੇ ਤੇ ਉਨ੍ਹਾਂ ਤੋਂ ਬਾਅਦ ਸ੍ਰ. ਸਰਬਜੀਤ ਸਿੰਘ ਅਤੇ ਦਵਿੰਦਰ ਸਿੰਘ ਨੇ ਸਰਪੰਚ ਵੱਜੋਂ ਪਿੰਡ ਦੀ ਸ਼ਲਾਘਾਯੋਗ ਸੇਵਾ ਕੀਤੀ ਹੈ। ਨੰਬਰਦਾਰੀ ਵਿੱਚ ਸ੍ਰ. ਗੁਰਚਰਨ ਸਿੰਘ ਤੇ ਸ੍ਰ. ਗੁਰਦੇਵ ਸਿੰਘ ਦੇ ਨਾਮ ਵਰਨਣਯੋਗ ਹਨ।

ਇਹ ਨਹੀਂ ਕਿ ਇਸ ਪਿੰਡ ਉਤੇ ਸੁੱਖ ਦੇ ਨਾਲ ਦੁੱਖਾਂ ਦੀਆਂ ਹਨ੍ਹੇਰੀਆਂ ਨਹੀਂ ਚੱਲੀਆਂ। ਜ਼ਿਆਦਾ ਰਕਬਾ ਬਰਾਨੀ ਹੋਣ ਕਰਕੇ ਬਜੁਰਗਾਂ ਨੇ ਤਾਂ ਜੌਂ ਛੋਲੇ ਤੇ ਬੇਰੜਾ ਫਸਲਾਂ ਨਾਲ ਹੀ ਗੁਜ਼ਾਰਾ ਕੀਤਾ। ਪਰ ਇਹ ਗੱਲ ਵੱਖਰੀ ਸੀ ਕਿ ਪੁਰਾਣੇ ਸਮਿਆਂ ਦੇ ਪੁਰਾਣੇ ਬਜ਼ੁਰਗਾਂ ਦੀ ਖਾਧ-ਖੁਰਾਕ ਵੀ ਉਨ੍ਹਾਂ ਦੇ ਜੀਵਨ ਵਾਂਗ ਸਾਦੀ ਸੀ। ਉਹਨਾਂ ਦੀਆਂ ਲੋੜਾਂ ਵੀ ਬਹੁਤ ਘੱਟ ਸਨ। ਜ਼ਮੀਨਾਂ ਦੀ ਢੇਰੀਆਂ ਵਡੀਆਂ ਹੋਣ ਕਰਕੇ ਉਨ੍ਹਾਂ ਨੇ ਤੰਗੀ-ਤੁਰਸ਼ੀ ਦੇ ਦਿਨਾਂ ਵਿਚ ਵੀ ਸਰਦਾਰੀ ਹੀ ਕੀਤੀ। ਸਾਡੀਆਂ ਦਾਦੀਆਂ ਤਾਈਆਂ ਚਾਚੀਆਂ ਵੀ ਚੰਗੇ ਖਾਨਦਾਨਾਂ ਵਿਚੋਂ ਆਈਆਂ। ਉਸਦੇ ਨਾਲ ਹੀ ਇਹ ਵੀ ਵਰਦਾਨ ਹੀ ਰਿਹਾ ਹੈ ਕਿ ਸਾਡੀਆਂ ਭੂਆਂ ਤੇ ਸਾਡੀਆਂ ਭੈਣਾਂ, ਧੀਆਂ ਅੱਗੇ ਸੌਖੇ ਤੇ ਸਹਿੰਦੇ ਖਾਨਦਾਨੀ ਘਰਾਂ ਵਿੱਚ ਹੀ ਗਈਆਂ ਹਨ। ਪਿੰਡ ਦੇ ਵਿੱਚ ਕੁਦਰਤ ਦੇ ਅਸੂਲ ਅਨੁਸਾਰ ਧਰਮਰਾਜ ਦਾ ਪਹਿਰਾ ਵੀ ਚੱਲਦਾ ਰਿਹਾ ਹੈ। ਕਹਿਰ



Original with:
Kulbir Singh Sidhu IAS Mohali
Digitized by:
Panjab Digital Library

ਦੀਆਂ ਮੌਤਾਂ ਵੀ ਹੋਈਆਂ। ਜਿਵੇਂ ਕਿ ਸੰਨ 1939 ਵਿੱਚ ਇਸ ਪਿੰਡ ਦੇ ਅੱਜ ਤੱਕ ਸਭ ਤੋਂ ਵੱਧ ਖ਼ੂਬਸੂਰਤ ਤੇ ਤਕੜੇ ਨੌਜੁਆਨ ਸਰਦਾਰ ਸਤਵੰਤ ਸਿੰਘ, ਬੀ.ਏ.ਐਲ.ਐਲ.ਬੀ. ਕਰਨ ਤੋਂ ਕੁਝ ਮਹੀਨੇ ਬਾਅਦ ਹੀ ਵਫਾਤ ਪਾ ਗਏ ਜਦੋਂ ਕਿ ਉਸ ਵਕਤ ਉਹ ਡੀ.ਐਸ. ਪੀ. ਦੇ ਰੁਤਬੇ ਲਈ ਨਾਮਜ਼ਦ ਹੋ ਗਏ ਸਨ। ਉਦੋਂ ਪਰਿਵਾਰ ਵਿੱਚ ਹੋਰ 4-5 ਕਹਿਰ ਦੀਆਂ ਮੌਤਾਂ ਹੋਈਆਂ ਅਤੇ ਸਾਰਾ ਖਾਨਦਾਨ ਹੀ ਥੱਲੇ ਲੱਗ ਗਿਆ। ਫਿਰ 7 ਜੁਲਾਈ, 1996 ਨੂੰ ਸਵਰਗਵਾਸੀ ਸ: ਸੁਖਦਵਿੰਦਰ ਸਿੰਘ ਬਾਹੀਆਂ ਡੀ.ਐਸ. ਪੀ. ਸਾਹਿਬ ਦਾ ਸਵਾ ਛੇ ਫੁੱਟ ਉਚਾ ਸਪੁੱਤਰ ਗੋਬਿੰਦਰ ਸਿੰਘ ਭੋਲਾ ਤੇ ਉਸ ਦਾ ਸਪੁੱਤਰ ਸੰਨੀ ਹਰਮਨਦੀਪ ਸਿੰਘ ਅਤੇ ਉਨੇ ਹੀ ਕੁੱਦ-ਬੁੱਤ ਦੇ ਜੁਆਨ ਬਾਵਾ ਗੁਰਿੰਦਰ ਸਿੰਘ ਤੇ ਕਾਕਾ ਗੁਰਜਿੰਦਰ ਸਿੰਘ ਸਪੁੱਤਰ ਜਗਜੀਤ ਸਿੰਘ ਕੁੰਢਾ ਇਕ ਕਾਰ ਹਾਦਸੇ ਵਿਚ ਚਲਾਣਾ ਕਰ ਗਏ। ਇਹ ਭਾਣਾ ਪਿੰਡ ਵਿੱਚ ਹੀ ਨਹੀਂ ਸਾਰੇ ਇਲਾਕੇ ਵਿੱਚ ਪਹਿਲੀ ਵਾਰ ਵਰਤਿਆ ਕਿ ਬੇਹੱਦ ਸੋਹਣੇ ਸਵਾ ਛੇ ਫੁੱਟ ਤੋਂ ਵੀ ਵੱਧ ਉਚੇ ਲੰਮੇ ਜੁਆਨਾਂ ਦੀਆਂ ਇਕੱਠੀਆਂ ਅਰਥੀਆਂ ਉੱਠੀਆਂ ਆਸ ਪਾਸ ਦੇ ਇਲਾਕੇ ਦੀ ਰੂਹ ਕੰਬ ਉਠੀ। ਸਾਡੇ ਪਿੰਡ ਤਾਂ ਕੀ ਕਈ ਪਿੰਡਾਂ ਵਿਚ ਉਸ ਸ਼ਾਮ ਚੁੱਲ੍ਹੇ ਵਿਚ ਲੋਕਾਂ ਨੇ ਅੱਗ ਨਹੀਂ ਪਾਈ। ਖੈਰ ਇਹ ਪਿੰਡ ਵੀ ਇਲਾਕੇ ਦੇ ਹੋਰ ਪਿੰਡਾਂ ਵਾਂਗ ਚੰਗੇ ਮਾੜੇ ਸਮਿਆਂ ਦਾ ਹਾਣੀ ਰਿਹਾ ਹੈ।

ਸਮੁੱਚੇ ਪਿੰਡ ਦੀ ਸ਼ੁਹਰਤ ਤੇ ਸ਼ਾਨ ਦੇ ਪੱਖੋਂ ਜੇ ਵੇਖਿਆ ਜਾਵੇ ਤਾਂ ਜਾਂ ਇਹ ਮੰਨਿਆ ਜਾਂਦਾ ਹੈ ਕਿ ਇਸ ਖਾਨਦਾਨ ਦੀਆਂ ਲੜਕੀਆਂ ਰਣੀਏ ਵਾਲੇ ਪੜਦਾਦੀ ਭੂਆ ਜੀ ਤੋਂ ਲੈ ਕੇ ਹੁਣ ਤੱਕ ਆਪਣੀ ਪੀੜ੍ਹੀ ਦੇ ਭਰਾਵਾਂ ਨਾਲੋਂ ਹਮੇਸ਼ਾ ਹੀ ਭਾਗਸ਼ਾਲੀ ਰਹੀਆਂ ਹਨ। ਭੂਆ ਜੀ ਸਤਵੰਤ ਕੌਰ ਰੇਤਗੜ੍ਹ ਦੇ ਰਾਜਾ ਸ਼ਿਵਦਿਆਲ ਸਿੰਘ ਨਾਲ ਵਿਆਹੇ ਹੋਏ ਸਨ। ਜੇ ਇਥੋਂ ਦੇ ਜਵਾਈਆਂ-ਭਾਈਆਂ ਦੀ ਗੱਲ ਕਰੀਏ ਤਾਂ ਹਾਈਕੋਰਟ ਦੇ ਜੱਜ ਤੋਂ ਲੈ ਕੇ ਬ੍ਰਿਗੇਡੀਅਰ, ਡਾਕਟਰ, ਇੰਜੀਨੀਅਰ, ਅਫਸਰ ਤੇ ਕਾਮਯਾਬ ਜ਼ਿਮੀਦਾਰਾਂ-ਸਰਦਾਰਾਂ ਤੱਕ; ਮੁੱਕਦੀ ਗੱਲ; ਇੱਥੋਂ ਦੇ ਜਵਾਈ-ਭਾਈ ਇੱਕ ਤੋਂ ਵੱਧ ਇੱਕ ਸ਼ਾਨ ਵਾਲੇ ਸਰਦਾਰ ਹੋਏ ਹਨ। ਹੁਣ ਦੀ ਪੀੜ੍ਹੀ ਦੀਆਂ ਬਹੁਤ ਹੀ ਲਾਇਕ ਲੜਕੀਆਂ ਵਿੱਚ ਕੁਝ ਕੁ ਦੇ ਨਾਮ ਸੁਖਦੀਪ ਕੌਰ, ਜਤਿੰਦਰ ਕੌਰ ਹਰਬੀਨ, ਲਵਪ੍ਰੀਤ ਕੌਰ, ਨਿਮਰਤਾ, ਗਗਨਜੋਤ, ਰਮਿੰਦਰ ਕੌਰ, ਨਵਿੰਦਰ ਕੌਰ ਤੇ ਅਮਨਪ੍ਰੀਤ ਕੌਰ ਅਤੇ ਹਰਮਨ ਪ੍ਰੀਤ ਕੌਰ ਅਜਿਹੇ ਨਾਮ ਹਨ ਕਿ ਅਚੰਭਾ ਹੁੰਦਾ ਹੈ ਕਿ ਇਨ੍ਹਾਂ ਕੁੜੀਆਂ ਨੇ ਵਿੱਦਿਆ ਦੇ ਖੇਤਰ ਵਿੱਚ ਕਿੰਨੀਆਂ ਉਚੀਆਂ ਅਕਾਦਮਿਕ ਡਿਗਰੀਆਂ ਦੀ ਪ੍ਰਾਪਤੀ ਕੀਤੀ ਹੈ? ਪਰ ਭਾਈਚਾਰੇ ਨੂੰ ਸ਼ਰੀਕਾਂ ਵਜੋਂ ਨਹੀਂ; ਸਗੋਂ ਸਕੇ-ਭਰਾਵਾਂ ਵਜੋਂ ਇਕੱਠੇ ਤੋਰਨ ਤੇ ਇਕੱਠੇ ਨਿਭਣ ਵਿਚ ਹਰ ਪੀੜ੍ਹੀ ਦੀਆਂ ਬੇਟੀਆਂ ਤੇ ਭੈਣਾਂ ਦਾ ਸੁਖਾਵਾਂ ਤੇ ਪਿਆਰ ਭਰਿਆ ਪ੍ਰਭਾਵ ਹਰ ਪੁਸ਼ਤ ਨੇ ਕਬੂਲ ਕੀਤਾ ਹੈ ਤੇ ਸੁਖ ਮਾਣਿਆ ਹੈ।



*Original with:*
Kulbir Singh Sidhu IAS Mohali
*Digitized by:*
Panjab Digital Library

ਪਿੰਡ ਵਿੱਚ ਵਿੱਦਿਆ ਦੇ ਇੰਨੇ ਪਸਾਰ ਦਾ ਸਿਹਰਾ ਜੇ ਕਿਸੇ ਇਕ ਵਿਅਕਤੀ ਨੂੰ ਜਾਂਦਾ ਹੈ ਤਾਂ ਉਹ ਬਾਬਾ ਜੀ ਸ੍ਰ: ਈਸ਼ਵਰ ਸਿੰਘ ਜੀ ਹਨ; ਜਿਨ੍ਹਾਂ ਨੇ ਆਪਣਾ ਸਾਰਾ ਜੀਵਨ ਬੱਚਿਆਂ ਦੀ ਪੜ੍ਹਾਈ ਅਤੇ ਉਨ੍ਹਾਂ ਦਾ ਸੁਚੱਜਾ ਭਵਿੱਖ ਬਣਾਉਣ ਲਈ ਅਰਪਿਤ ਕਰ ਦਿੱਤਾ ਸੀ। ਉਨ੍ਹਾਂ ਨੂੰ ਇਸ ਕਰਕੇ ਹੀ ਖਾਨਦਾਨ ਦੇ ਸੰਤ ਹੋਣ ਦੀ ਉਪਮਾ ਤੇ ਉਪਾਧੀ ਦਿੱਤੀ ਜਾਂਦੀ ਹੈ। ਉਨ੍ਹਾਂ ਤੋਂ ਬਾਅਦ ਪੀੜ੍ਹੀ-ਦਰ-ਪੀੜ੍ਹੀ ਵਿੱਦਿਆ ਦੀ ਅਹਿਮੀਅਤ ਸਮਝੀ ਤੇ ਸਮਝਾਈ ਜਾਂਦੀ ਰਹੀ ਹੈ। ਜਿਸਦੀ ਬਦੌਲਤ ਇਸ ਪਿੰਡ ਦੇ ਚਾਰ ਕੁ ਤਾਂ ਡਿਪਟੀ ਕਮਿਸ਼ਨਰ ਹੀ ਰਹਿ ਚੁੱਕੇ ਹਨ ਤੇ ਮੈਂ ਇਸ ਪਿੰਡ ਦਾ ਕਮਿਸ਼ਨਰ ਦੇ ਔਹੁਦੇ ਨੂੰ ਅਕਾਲਪੁਰਖ ਦੀ ਕ੍ਰਿਪਾ, ਬਜ਼ੁਰਗਾਂ ਦੇ ਅਸ਼ੀਰਵਾਦ, ਭੈਣਾਂ-ਭਰਾਵਾਂ ਤੇ ਸੱਜਣਾਂ-ਮਿੱਤਰਾਂ ਦੀਆਂ ਦੁਆਵਾਂ ਸਦਕਾ ਪਹੁੰਚਣ ਵਾਲਾ ਦੂਜਾ ਕਮਿਸ਼ਨਰ ਹਾਂ। ਫਿਰੋਜ਼ਪੁਰ ਤੇ ਫਰੀਦਕੋਟ ਦੋ ਡਿਵੀਜ਼ਨਾਂ ਦਾ ਕਮਿਸ਼ਨਰ ਹੋਣ ਵਜੋਂ ਪਿੰਡ ਦਾ ਪਹਿਲਾ ਕਮਿਸ਼ਨਰ ਹਾਂ। ਇਸ ਤੋਂ ਪਹਿਲਾਂ ਤਾਇਆ ਜੀ ਸ੍ਰ: ਪ੍ਰੀਤਮ ਸਿੰਘ ਪਟਿਆਲਾ ਸਟੇਟ ਵਲੋਂ ਪਹਿਲੇ ਕਮਿਸ਼ਨਰ ਰਹੇ ਹਨ। ਇਸ ਪਿੰਡ ਦੇ ਬਾਬਿਆਂ ਦੀ ਪੀੜ੍ਹੀ ਵਿਚ ਫੌਜ ਵਿਚ ਰਸਾਲਦਾਰ ਤੇ ਚਾਚੇ-ਤਾਇਆਂ ਦੀ ਪੀੜ੍ਹੀ ਵਿਚ ਲੈਫਟੀਨੈਂਟ ਤੋਂ ਲੈ ਕੇ ਬ੍ਰਿਗੇਡੀਅਰਾਂ ਤਕ ਫੌਜੀ ਅਫਸਰ ਰਹੇ ਹਨ। ਇਹ ਕੋਈ ਅਤਿਕਥਨੀ ਨਹੀਂ ਕਿ ਸਾਰੇ ਪਿੰਡ ਵਿੱਚ ਇੱਕ ਵੀ ਘਰ ਅਜਿਹਾ ਨਹੀਂ ਜਿਸ ਘਰ ਦਾ ਪੁੱਤ-ਭਰਾ ਕੋਈ ਕਰਮਚਾਰੀ ਜਾਂ ਉਚਾ ਅਹੁਦੇਦਾਰ ਨਾ ਹੋਵੇ। ਗੁਰੂ ਦੀ ਕ੍ਰਿਪਾ ਨਾਲ ਪਿੰਡ ਦਾ ਸਭਿਆਚਾਰਕ ਪਿਛੋਕੜ ਵੀ ਬਹੁਤ ਹੀ ਅਮੀਰ ਰਿਹਾ ਹੈ।

ਇਸ ਤਰ੍ਹਾਂ ਹੀ ਪਿੰਡ ਦੇ ਗਰੀਬ ਕਾਮਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦਾ ਵੀ ਜ਼ਿਕਰ ਕਰਨਾ ਇਸ ਪਿੰਡ ਦੀ ਸ਼ਾਨਦਾਰ ਰਵਾਇਤ ਵਜੋਂ ਜ਼ਰੂਰੀ ਹੈ ਕਿ ਉਹ ਵੀ ਸਾਡੇ ਪਿੰਡ ਦੇ ਸਭਿਆਚਾਰ ਤੇ ਭਾਈਚਾਰੇ ਦੇ ਪਿੰਡ ਦੀ ਮੋਹੜੀ ਗੱਡਣ ਵੇਲੇ ਤੋਂ ਲੈ ਕੇ ਹੁਣ ਤਕ ਸਾਡੇ ਹਮਸਫ਼ਰ ਹੋਣ ਵਜੋਂ ਸਾਡੇ ਕਬੀਲੇ ਦਾ ਅਨਿਖੜਵਾਂ ਅੰਗ ਰਹੇ ਹਨ। ਉਨ੍ਹਾਂ ਨੂੰ ਅੱਜ ਵੀ ਬਾਬਿਆਂ-ਦਾਦੀਆਂ, ਤਾਇਆਂ-ਤਾਈਆਂ, ਚਾਚਿਆਂ-ਚਾਚੀਆਂ, ਭਰਾਵਾਂ-ਭਰਜਾਈਆਂ ਤੇ ਬੀਬੀਆਂ-ਧੀਆਂ ਜਿੱਥੇ ਕਿਤੇ ਵੀ ਉਨ੍ਹਾਂ ਦਾ ਸਮਾਜਿਕ ਸਥਾਨ ਬਣਦਾ ਹੈ; ਉਸ ਅਨੁਸਾਰ ਉਨ੍ਹਾਂ ਨੂੰ ਸਰਦਾ-ਬਣਦਾ ਸਤਿਕਾਰ ਤੇ ਆਦਰ-ਮਾਣ ਦਿੱਤਾ ਜਾਂਦਾ ਹੈ।

ਸਾਡਾ ਪਿੰਡ ਬੇਸ਼ੱਕ ਇੱਕ ਨਿਰੋਲ ਸਿੱਧੂ ਪਰਿਵਾਰ ਦੇ ਵਜੋਂ ਜਾਣਿਆ ਜਾਂਦਾ ਹੈ। ਇੱਥੇ ਕਿਸੇ ਹੋਰ ਜੱਟ ਗੋਤ ਦਾ ਇੱਕ ਵੀ ਘਰ ਨਹੀਂ ਹੈ। ਫਿਰ ਵੀ ਇੱਥੇ ਦੱਸਣਯੋਗ ਹੋਵੇਗਾ ਕਿ ਜਦੋਂ ਇਹ ਪਿੰਡ ਬੱਝਾ ਸੀ ਤਾਂ ਚੌਧਰੀ ਖੜਕ ਸਿੰਘ ਦੇ ਸਪੁੱਤਰਾਂ ਦੇ ਨਾਲ ਪਿੰਡ ਪੂਹਲੇ ਕੁਝ ਜ਼ਮੀਨ ਦੇ ਪੱਖੋਂ ਤੇ ਕੁਝ ਮਾਇਕ ਪੱਖੋਂ ਕਮਜ਼ੋਰ ਸਿੱਧੂ ਭਾਈਚਾਰੇ ਦੇ ਤਿੰਨ ਬਜ਼ੁਰਗ ਬਾਬਾ ਜੀ ਸੱਦਾ ਸਿੰਘ, ਬਾਬਾ ਜੀ ਬਖਤੌਰ ਸਿੰਘ ਤੇ ਬਾਬਾ ਜੀ ਖੇਤਾ ਸਿੰਘ ਆਪਣੇ ਵਡੇਰਿਆਂ ਤੇ ਆਪਣੀ ਔਲਾਦ ਸਮੇਤ ਇਸ ਪਿੰਡ



*Original with:*
Kulbir Singh Sidhu IAS Mohali
*Digitized by:*
Panjab Digital Library

ਵਿਚ ਆ ਕੇ ਵਸੇ ਸਨ। ਉਨ੍ਹਾਂ ਦੇ ਪਰਿਵਾਰਾਂ ਦਾ ਵੇਰਵਾ ਵੀ ਕੁਰਸੀਨਾਮੇ ਦੇ ਰੂਪ ਵਿਚ ਇੱਥੇ ਦਿੱਤਾ ਜਾ ਰਿਹਾ ਹੈ। ਉਨ੍ਹਾਂ ਦੇ ਪਰਿਵਾਰਾਂ ਦਾ ਵੀ ਸਾਡੇ ਨਾਲ ਅਨਿੱਖੜਵਾਂ ਭਾਈਚਾਰਾ ਅਤੇ ਪਿਆਰ ਅੱਜ ਤੱਕ ਵੀ ਬਣਿਆ ਹੋਇਆ ਹੈ। ਇਸ ਪਿੰਡ ਦੇ ਵਸਨੀਕਾਂ ਦੀ ਹਰ ਦੁੱਖ-ਸੁੱਖ ਅਤੇ ਖੇਤੀ ਦੇ ਕੰਮਾਂ ਵਿਚ ਆਪਸੀ ਸਾਂਝ, ਰੋਟੀ-ਰੋਜ਼ੀ ਤੇ ਸਾਂਝੀ-ਬੇਟੀ ਦੇ ਰੂਪ ਵਿਚ, ਪ੍ਰਤੱਖ ਦਿਸਦੀ ਹੈ।

ਇਸ ਤਰ੍ਹਾਂ ਹੀ ਪੁਰਾਣੇ ਪਿੰਡਾਂ ਦੀ ਬੁਨਿਆਦ ਰੱਖਣ ਸਮੇਂ ਮੋਹੜੀ ਗੱਡ ਖਾਨਦਾਨ ਇਸ ਗੱਲ ਦਾ ਖਾਸ ਧਿਆਨ ਰੱਖਦੇ ਸਨ ਕਿ ਉਸ ਨਗਰ ਦੇ ਵਸਨੀਕਾਂ ਦੀਆਂ ਘਰੇਲੂ ਜੀਵਨ ਸਬੰਧੀ ਰੋਜ਼ਾਨਾ ਦੀਆਂ ਲੋੜਾਂ ਦੀ ਪੂਰਤੀ ਲਈ ਕਿਰਤੀ ਕਾਮੇ ਅਤੇ ਹੋਰ ਜਾਤੀ ਦੇ ਲੋਕ ਵੀ ਉਸ ਪਿੰਡ ਵਿਚ ਵਸਾਏ ਜਾਣ। ਇਸ ਪੱਖੋਂ ਸਾਡੇ ਪਿੰਡ ਵਿਚ ਮਜ਼੍ਹਬੀ ਸਿੰਘ, ਰਮਦਾਸੀਏ, ਬੌਰੀਏ, ਬਾਜ਼ੀਗਰ, ਨਾਇਕ ਅਤੇ ਤਰਖਾਣ ਜਾਤੀ ਦੇ ਲੋਕਾਂ ਦੀ ਵੀ ਵਸੋਂ ਹੋਈ; ਜਿਨ੍ਹਾਂ ਦੇ ਕਿ ਆਪੋ-ਆਪਣੇ ਪਿੰਡ ਦੇ ਚੌਗਿਰਦੇ ਵਿਚ ਵਿਹੜੇ ਹਨ। ਇਹ ਲੋਕ ਮੁੱਢ ਤੋਂ ਹੁਣ ਤੱਕ ਬੇਸ਼ੱਕ ਜਾਤੀਵਾਦ ਦੇ ਪੱਖੋਂ ਮਿਲਵਰਤਣ ਵਿਚ ਮੁੱਖ ਪਰਿਵਾਰਾਂ ਤੋਂ ਥੋੜ੍ਹੇ ਫਾਸਲੇ ਨਾਲ ਹੀ ਵਿਚਰਦੇ ਰਹੇ ਹਨ। ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਇਨ੍ਹਾਂ ਜਾਤੀਆਂ ਦੇ ਬਜ਼ੁਰਗਾਂ, ਬਾਬਿਆਂ, ਤਾਇਆਂ, ਚਾਚਿਆਂ ਤੇ ਭੈਣ-ਭਰਾਵਾਂ ਨੂੰ ਦਰਜਾ-ਬ-ਦਰਜਾ ਸਿੱਧੂ ਪਰਿਵਾਰਾਂ ਨੇ ਪੀੜ੍ਹੀ-ਦਰ-ਪੀੜ੍ਹੀ ਬਾਬਾ, ਚਾਚਾ ਤੇ ਬਾਈ ਭਾਵ ਭਰਾ ਜਾਂ ਉਸ ਤੋਂ ਅੱਗੇ ਉਨ੍ਹਾਂ ਦੇ ਬੱਚਿਆਂ ਨੂੰ ਭਤੀਜੇ-ਭਤੀਜੀਆਂ ਦਾ ਮਾਣ-ਸਤਿਕਾਰ ਦਿੱਤਾ ਹੈ। ਜੇ ਫਰਕ ਵਾਲੀ ਗੱਲ ਦਿਸਦੀ ਹੈ ਤਾਂ ਉਹ ਸਿਰਫ ਇੰਨੀ ਕਿ ਇਨ੍ਹਾਂ ਪਿਛੜੀਆਂ ਸ਼੍ਰੇਣੀਆਂ ਦੇ ਪਰਿਵਾਰਾਂ ਦਾ ਕੋਈ ਵਿਅਕਤੀ ਜਦੋਂ ਸਿੱਧੂ ਪਰਿਵਾਰਾਂ ਦੇ ਕਿਸੇ ਵਿਅਕਤੀ ਨੂੰ ਬੁਲਾਉਂਦਾ ਹੈ ਤਾਂ ਉਹ ਬਾਬਾ ਜੀ, ਚਾਚਾ ਜੀ ਜਾਂ ਬਾਈ ਜੀ ਕਹਿ ਕੇ ਬੁਲਾਉਂਦਾ ਹੈ। ਪਰ ਸਰਦਾਰਾਂ ਵਿਚ ਇਨ੍ਹਾਂ ਨੂੰ ਚਾਚਾ ਜਾਂ ਬਾਈ ਹੀ ਕਹਿਣ ਦਾ ਰਿਵਾਜ ਹੈ। ਸ਼ਾਇਦ ਇਹ ਦਸਤੂਰ ਸਮੁੱਚੇ ਸਮਾਜ ਦੀ ਪੱਛੜੀਆਂ ਸ਼੍ਰੇਣੀਆਂ ਵਾਸਤੇ ਇੱਕ ਸਮਾਜਕ ਦੂਰੀ ਅਤੇ ਵਖਰੇਵੇਂ ਦਾ ਅਕਸ ਹੈ। ਪਰ ਜੋ ਇਸ ਪਿੰਡ ਦੀ ਸਿਫ਼ਤ ਹੈ, ਉਹ ਇਹ ਹੈ ਕਿ ਭਾਵੇਂ ਉਹ ਮਜ਼੍ਹਬੀ ਸਿੰਘ ਹੋਵੇ ਜਾਂ ਬੌਰੀਆ ਜਾਤੀ ਦਾ ਹੋਵੇ ਜਾਂ ਉਹ ਕਿਸੇ ਹੋਰ ਜਾਤੀ ਦਾ ਹੋਵੇ; ਜੇ ਉਹ ਪਿੰਡ ਦੇ ਸਰਦਾਰ ਕਾਕਿਆਂ ਦੀ ਉਮਰ ਦਾ ਹੈ ਤਾਂ ਉਸ ਦੇ ਨਾਮ ਅੱਗੇ ਹਮਉਮਰ 'ਬਾਈ' ਭਾਵ ਭਰਾ ਦਾ ਲਕਬ ਲਾ ਕੇ ਗੱਲ ਕਰੇਗਾ ਅਤੇ ਸਰਦਾਰਾਂ ਦੇ ਕਾਕੇ ਅੱਜ ਵੀ ਜਿਸ ਨਾਲ ਉਹ ਗੱਲ ਕਰ ਰਹੇ ਹੋਣ ਉਸ ਦੀ ਉਮਰ ਮੁਤਾਬਿਕ ਲੋੜੀਂਦੀ ਇੱਜ਼ਤ ਦਿੰਦੇ ਹੋਏ ਗੱਲਬਾਤ ਕਰਦੇ ਹਨ ਜਿਵੇਂ ਕਿ ਮਜ਼੍ਹਬੀ ਸਿੰਘ ਬਾਬਾ ਮਹਿੰਗਾ, ਬਾਬਾ ਮਾਹਲਾ, ਘੁਮਿਆਰ ਬਾਬਾ ਦੰਮਣ, ਬਾਬਾ ਫ਼ੱਲਾ ਸਿੰਘ, ਬੌਰੀਆ ਤਾਇਆ ਨਾਨਕੀ, ਤਾਇਆ ਰੁਲੀਆ, ਤਾਇਆ ਬੱਗੂ, ਤਾਇਆ ਜੱਗੂ, ਚਾਚਾ ਬੱਠੀ, ਚਾਚਾ ਭਗਤ ਚੰਨਣ ਬੌਰੀਆ, ਚਾਚਾ ਮੇਹਰ ਸਿੰਘ ਤੇ



Original with:
Kulbir Singh Sidhu IAS Mohali
Digitized by:
Panjab Digital Library

ਘੁਮਿਆਰ ਚਾਚਾ ਲਾਲ ਸਿੰਘ, ਚਾਚਾ ਭਾਗ, ਚਾਚਾ ਮੁਖਤਿਆਰਾ, ਚਾਚਾ ਗੁਰਾਂ, ਚਾਚਾ ਦਰਬਾਰਾ ਅਤੇ ਅੰਮਾ ਭਾਨੋ, ਅੰਮਾ ਆਸੋ, ਅੰਮਾ ਭਾਗੋ, ਅੰਮਾ ਸੱਦੀ, ਅੰਮਾ ਦਾਨੋ, ਚਾਚੀ ਮੁਖਤਿਆਰੋ, ਚਾਚੀ ਸੋਧਾਂ, ਚਾਚੀ ਜਗੀਰੋ, ਬਾਈ ਬੰਤਾ, ਬਾਈ ਲਾਖੀ, ਬਾਈ ਮੰਧਰਾ, ਮਾਮਾ ਮਿਸਤਰੀ ਗੁਰਦਿਆਲ ਸਿੰਘ, ਮਾਮਾ ਮਿਸਤਰੀ ਮੁਕੰਦ ਸਿੰਘ, ਮਾਮਾ ਮਿਸਤਰੀ ਘੁੱਕਰ ਸਿੰਘ, ਚਾਚਾ ਨੂਰੂ ਮੁਸਲਮਾਨ, ਬਾਈ ਸ਼ਾਦੀ ਉਸ ਦੀ ਘਰਵਾਲੀ ਭਾਬੀ ਸੁਰਜੀਤ ਕੌਰ, ਘੁਮਿਆਰ ਬਾਈ ਭਗਤੂ, ਕਰਮਾ ਤੇ ਧਰਮਾ ਬਾਜ਼ੀਗਰ, ਬਾਈ ਸੁੰਦਰ ਤੇ ਭਤੀਜੇ ਬਾਬੂ, ਟੀਟੂ, ਮਿੱਠੂ, ਮੈਂਗਲ ਤੇ ਹਰਦੇਵ, ਬਾਈ ਦਰਸ਼ਨ ਚੌਕੀਦਾਰ, ਨਾਇਕ ਜਾਤ ਦਾ ਪੁਰਾਣਾ ਚੌਕੀਦਾਰ ਤਾਇਆ ਪੇਮਲਾ, ਭਾਬੀ ਰਾਜਕੋਠਰੀ, ਉਸ ਦਾ ਪੁੱਤਰ ਨੈਕ ਕਾਸੀਆ, ਜੱਟ ਪਰਿਵਾਰ ਦੀ ਭੂਆ ਸ਼ਾਮੋ, ਉਸ ਦਾ ਪੁੱਤਰ ਰਣਜੀਤ ਸਿੰਘ, ਡੰਗਰਾਂ ਦਾ ਕੰਪਾਊਂਡਰ ਧੰਨਾ ਸਿੰਘ ਅਤੇ ਵਾਟਰ ਵਰਕਸ ਦਾ ਓਪਰੇਟਰ ਦੌਲਤ ਸਿੰਘ ਆਦਿ ਕੁਝ ਕੁ ਸੱਜਣਾਂ ਦੇ ਨਾਮ ਹੀ ਮਿਸਾਲ ਵਜੋਂ ਇੱਥੇ ਦਿੱਤੇ ਜਾ ਰਹੇ ਹਨ। ਜਿਸ ਤਰ੍ਹਾਂ ਉਪਰ ਲਿਖਿਆ ਜਾ ਚੁੱਕਿਆ ਹੈ ਕਿ ਭਾਵੇਂ ਕੋਈ ਵਿਅਕਤੀ ਕਿਸੇ ਜਾਤੀ ਜਾਂ ਮਜ਼੍ਹਬ ਦਾ ਹੋਵੇ ਉਸ ਨੂੰ ਇੱਜ਼ਤ-ਸਤਿਕਾਰ ਨਾਲ ਹੀ ਇਸ ਪਿੰਡ ਵਿਚ ਬੁਲਾਇਆ ਜਾਂਦਾ ਹੈ। ਬਾਣੀਏ ਦੀ ਹੱਟੀ ਇਸ ਪਿੰਡ ਦੀ ਸੱਥ ਵਿਚ ਹੁੰਦੀ ਸੀ ਤੇ ਬਾਬਾ ਬਿਸ਼ਨਾਂ ਤੇ ਬਾਬੂ ਰਾਮ ਸਾਡੇ ਬਜ਼ੁਰਗਾਂ ਲਈ ਭਰਾਵਾਂ ਵਾਂਗ ਸਨ। ਪਿੰਡ ਦੇ ਵਿਚ ਇੱਕੋ-ਇੱਕ ਛੀਂਬਾ ਪਰਿਵਾਰ ਭਜਨ ਸਿੰਘ ਦਾ ਹੁੰਦਾ ਸੀ; ਜਿਸ ਦਾ ਕਿ ਬਹੁਤ ਇੱਜ਼ਤ-ਸਤਿਕਾਰ ਸੀ। ਇਸ ਤਰ੍ਹਾਂ ਹੀ ਬੀਬੀ ਰਣੀਏਂ ਵਾਲਿਆਂ ਦੇ ਪ੍ਰੋਹਤਾਂ ਵਿਚ ਰਣੀਏਂ ਤੇ ਮੋਗੇ ਦੇ ਪ੍ਰੋਹਿਤ ਪਰਿਵਾਰਾਂ ਦਾ ਅੱਜ ਵੀ ਇਸ ਪਿੰਡ ਵਿਚ ਇੱਜ਼ਤ-ਸਤਿਕਾਰ ਹੈ। ਸਾਡੇ ਪਿੰਡ ਦਾ ਵਾਗੀ ਹੋਰਨਾਂ ਪਿੰਡਾਂ ਵਾਂਗ ਵੱਗ ਚਾਰਨ ਲਈ ਬਾਹਰ ਪਿੰਡ ਦੀਆਂ ਜੂਹਾਂ ਵਿੱਚ ਜਾਂਦਾ ਸੀ। ਪਿੰਡ ਦੇ ਭੇਡਾਂ-ਬੱਕਰੀਆਂ ਦੇ ਆਜੜੀਆਂ ਤੋਂ ਇਲਾਵਾ ਇਹ ਵੱਗ ਮੱਝਾਂ ਤੇ ਗਾਵਾਂ ਦਾ ਹੁੰਦਾ ਸੀ। ਵਾਗੀ ਦਾ ਨਾਮ ਗੌਰਾ ਸਿੰਘ ਸੀ ਜੋ ਕਿ ਸ਼ਾਮ ਨੂੰ 4-5 ਵਜੇ ਵੱਗ ਨੂੰ ਚਰਾ ਕੇ ਵਾਪਸ ਲੈ ਆਉਂਦਾ ਸੀ। ਇਹ ਵਾਗੀ ਅਤੇ ਪਿੰਡ ਦਾ ਚੌਕੀਦਾਰ ਮਹੀਨੇ ਦੇ ਮਹੀਨੇ ਹਰ ਘਰ ਦੇ ਜ਼ਿੰਮੇ ਲੱਗੇ ਦਾਣੇ ਇਕੱਠੇ ਕਰ ਲੈਂਦੇ ਸਨ। ਇਹ ਹੀ ਉਨ੍ਹਾਂ ਦੀ ਰੋਟੀ-ਰੋਜ਼ੀ ਹੁੰਦੀ ਸੀ। ਇਸ ਤਰ੍ਹਾਂ ਹੀ ਪਿੰਡ ਦੇ ਗੁਰਦੁਆਰੇ ਦਾ ਭਾਈ ਜੀ ਸਵੇਰੇ-ਸ਼ਾਮ ਪਿੰਡ ਦੇ ਘਰਾਂ ਤੋਂ ਦੁੱਧ ਤੇ ਦਾਲ-ਰੋਟੀ ਗਜਾ ਦੇ ਰੂਪ ਵਿਚ ਇਕੱਠੀ ਕਰਦਾ ਸੀ। ਇਹ ਹੀ ਉਸ ਦੀ ਰੋਟੀ-ਰੋਜ਼ੀ ਹੁੰਦੀ ਸੀ ਤੇ ਆਏ-ਗਏ ਪਾਂਧੀਆਂ ਨੂੰ ਵੀ ਉਹ ਪਿੰਡ ਵਿਚੋਂ ਇਕੱਠਾ ਕੀਤਾ ਲੰਗਰ ਛਕਾਉਂਦਾ ਸੀ। ਪਿੰਡ ਦੇ ਭਾਈ ਜੀ ਬੇਸ਼ੱਕ ਬਾਹਰੋਂ ਕਿਸੇ ਵੀ ਪਿੰਡ ਤੋਂ ਆ ਕੇ ਇੱਥੇ ਗੁਰਦੁਆਰੇ ਦੀ ਸੇਵਾ ਵਿਚ ਰਹੇ ਤਾਂ ਉਨ੍ਹਾਂ ਦਾ ਸਤਿਕਾਰ ਗੁਰੂ ਘਰ ਦੇ ਸੇਵਾਦਾਰਾਂ ਵਜੋਂ ਭਾਈ ਜੀ ਮੰਨ ਕੇ ਹੀ ਹੋਇਆ ਹੈ। ਇਸ ਤਰ੍ਹਾਂ ਹੀ ਪਿੰਡ ਦੇ ਪ੍ਰਾਇਮਰੀ ਸਕੂਲ ਵਿਚ ਪੁਰਾਣੇ ਮਾਸਟਰ ਅਤੇ ਮਾਸਟਰਨੀਆਂ ਦਾ ਸਤਿਕਾਰ ਸਾਡੇ ਬਜ਼ੁਰਗਾਂ ਤੋਂ



Original with:
Kulbir Singh Sidhu IAS Mohali
Digitized by:
Panjab Digital Library

ਲੈ ਕੇ ਹੁਣ ਤੱਕ ਬਣਿਆ ਆਇਆ ਹੈ। ਸ਼ਾਇਦ ਹੀ ਕਿਸੇ ਹੋਰ ਪਿੰਡ ਵਿਚ ਦੂਜੀਆਂ ਪੱਛੜੀਆਂ ਸ਼੍ਰੇਣੀਆਂ ਦੇ ਲੋਕਾਂ ਨਾਲ ਅਜਿਹਾ ਪਿਆਰ ਦੇਖਣ ਨੂੰ ਮਿਲਦਾ ਹੋਵੇ!

ਸਤਰਵਿਆਂ ਤੱਕ ਮੈਂ ਦੇਖਿਆ ਕਿ ਉਸ ਵਕਤ ਦੀ ਸਮਾਜਿਕ ਬਣਤਰ ਅਨੁਸਾਰ ਬਜ਼ੁਰਗ ਸਭ ਦੇ ਸਾਂਝੇ ਤੇ ਆਦਰਯੋਗ ਹੁੰਦੇ ਸਨ। ਸਭ ਛੋਟੇ-ਵੱਡਿਆਂ ਨੇ ਗਾਲਾਂ ਨੂੰ ਘਿਉ ਦੀਆਂ ਨਾਲਾਂ ਸਮਝ ਕੇ ਵੱਡੇ ਬਜ਼ੁਰਗਾਂ ਤੋਂ ਛਾਂਦਾ ਲਈ ਜਾਣਾ। ਮੇਰੇ ਬਾਬਾ ਜੀ ਨੇ ਬਾਬੇ ਬਿਸ਼ਨੇ ਬਾਣੀਏ ਨਾਲ, ਗਰਮੀਆਂ ਨੂੰ ਅੱਧੀ ਅੱਧੀ ਰਾਤ ਤਕ ਵਾਰਤਾਲਾਪ ਕਰੀ ਜਾਣਾ ਕਿ ਬਿਸ਼ਨਿਆਂ ਕੌਣ ਕੁ ਵਕਤ ਹੋਊ? ਬਿਸ਼ਨੇ ਬਾਬੇ ਨੇ ਕਹਿਣਾ ਤਾਰਿਆਂ ਦੀ ਤਿਕੜੀ ਜਮਾਂ ਸਿਰ 'ਤੇ ਹੈ। ਬਾਬਾ ਜੀ ਨੇ ਕਹਿਣਾ ਬਿਸ਼ਨਿਆਂ ਤੇਰੇ ਭੈਂਗ ਨੂੰ ਠੀਕ ਕਰਕੇ ਤਿਕੜੀ ਵੇਖ। ਵਿਚਾਰੇ ਬਾਣੀਏ ਨੇ ਹਾਂ ਜੀ, ਹੂੰ ਜੀ; ਸਰਦਾਰ ਜੀ, ਕਹਿ ਕੇ ਗੱਲ ਤੋਰੀ ਰੱਖਣੀ। ਗਰਮੀ ਦੀ ਸ਼ਿੱਦਤ ਕਰਕੇ ਜਿਹੜੀ ਨੀਂਦ ਨਾ ਆਉਣ ਦੀ ਪ੍ਰੇਸ਼ਾਨੀ ਹੁੰਦੀ ਸੀ; ਉਹ ਬਾਬਾ ਜੀ ਨੇ ਬਿਸ਼ਨੇ ਤੇ ਝਾੜ ਦੇਣੀ। ਇਨ੍ਹਾਂ ਵਾਰਤਾਲਾਪਾਂ ਦੀ ਯਾਦ ਅੱਜ ਵੀ ਕੰਨਾਂ ਨੂੰ ਹੱਸਣ ਲਾ ਦਿੰਦੀ ਹੈ। ਸਾਡੇ ਪਿੰਡ ਦੇ ਬਾਬਾ ਜੀ ਬਖਤੌਰ ਦੀ ਦੁੱਧ ਪੀਣ ਦੀ ਸ਼ਰਤ ਜਿੱਤਣ ਦੀ ਗੱਲ ਅੱਜ ਵੀ ਪਿੰਡ ਵਿਚ ਮਸ਼ਹੂਰ ਹੈ। ਸੁਣਦੇ ਆਏ ਸੀ ਕਿ ਕਿਸੇ ਨੇ ਜੱਟ ਨੂੰ ਪੁੱਛਿਆ ਕਿ ਕੀ ਤੂੰ ਇਕ ਸੇਰ ਤਿੱਲ ਖਾ ਲਵੇਂਗਾ ਤਾਂ ਜੱਟ ਨੇ ਪੁੱਛਿਆ ਪਹਿਲਾਂ ਇਹ ਦੱਸ ਕਿ ਜੇ ਮੈਂ ਤਿਲ ਸਣੇ ਛਿਲਕੇ ਖਾ ਜਾਵਾਂ ਤਾਂ ਫੇਰ ਮੈਨੂੰ ਕੀ ਦੇਵੇਂਗਾ? ਕੁਝ ਇਸ ਤਰ੍ਹਾਂ ਹੀ ਬਾਬਾ ਜੀ ਬਖਤੌਰ ਵੱਲੋਂ ਲਾਈ ਗਈ ਦੁੱਧ ਪੀਣ ਦੀ ਸ਼ਰਤ ਸਮੇਂ ਵਾਪਰਿਆ। ਉਨ੍ਹਾਂ ਦਾ ਕੋਈ ਭਤੀਜਾ ਨੌਹਰੇ ਭਾਵ ਪਸ਼ੂਆਂ ਦੇ ਵਾੜੇ ਵਿਚੋਂ ਮੱਝਾਂ ਚੋਅ ਕੇ ਆ ਰਿਹਾ ਸੀ। ਬਾਬਾ ਜੀ ਬਖਤੌਰ ਉਸ ਨੂੰ ਪੁੱਛਣ ਲੱਗੇ ਕਿ ਭਤੀਜ ਤੇਰੀ ਬੂਰੀ ਮੱਝ ਕਿੰਨਾ ਕੁ ਦੁੱਧ ਦੇ ਦਿੰਦੀ ਹੈ ਤਾਂ ਉਨ੍ਹਾਂ ਦਾ ਭਤੀਜਾ ਬੋਲਿਆ ਤਾਇਆ ਜੀ ਸਾਰਾ ਟੱਬਰ ਰੱਜ ਜਾਂਦਾ ਹੈ। ਬਾਬਾ ਜੀ ਕਹਿਣ ਲੱਗੇ ਕਿ ਇਹ ਤਾਂ ਝੂਠ ਲੱਗਦਾ ਹੈ। ਮੈਂ ਤਾਂ ਇੱਕ ਮੱਝ ਦੇ ਦੁੱਧ ਨਾਲ ਇਕੱਲਾ ਹੀ ਨਹੀਂ ਰੱਜਦਾ। ਉਨ੍ਹਾਂ ਦਾ ਭਤੀਜਾ ਉਨ੍ਹਾਂ ਨਾਲ ਸ਼ਰਤ ਲਾ ਬੈਠਾ ਕਿ ਆਹ ਪਈ ਆ ਬਾਲਟੀ ਤਾਇਆ ਜੀ। ਤੁਸੀਂ ਦੁੱਧ ਪੀ ਕੇ ਦਿਖਾਓ। ਕਹਿੰਦੇ ਹਨ ਤਾਇਆ ਜੀ ਨੇ ਉਸ ਨਾਲ 5 ਰੁ: ਦੀ ਸ਼ਰਤ ਲਾ ਲਈ। ਉਨ੍ਹਾਂ ਵੇਲਿਆਂ ਵਿਚ 12 ਰੁਪਏ ਦੀ ਮਣ ਕਣਕ ਆ ਜਾਂਦੀ ਸੀ। ਬਾਬਾ ਜੀ ਬਖਤੌਰ ਦੁੱਧ ਦੀ ਸਾਰੀ ਬਾਲਟੀ ਪੀ ਗਏ ਤੇ ਕਹਿਣ ਲੱਗੇ ਕਿ ਬੇਟਾ 5 ਰੁ: ਤਾਂ ਤੇਰੇ ਲਈ ਬਹੁਤ ਵੱਡੀ ਗੱਲ ਹੋਵੇਗੀ। ਚੱਲ ਆਹ ਜਿਹੜਾ ਦੁੱਧ ਦਾ ਡੋਲੂ ਭਰਿਆ ਹੈ; ਇਹ ਵੀ ਮੈਨੂੰ ਫੜਾ। ਇਸ ਤਰ੍ਹਾਂ ਬਾਬਾ ਜੀ ਤਕਰੀਬਨ 10 ਕੁ ਸੇਰ ਦੁੱਧ ਪੀ ਕੇ ਸ਼ਰਤ ਜਿੱਤ ਗਏ ਤੇ ਪੰਜ ਰੁਪਏ ਦੀ ਸ਼ਰਤ ਮੁਆਫ਼ ਕਰ ਦਿੱਤੀ। ਇਸ ਤਰ੍ਹਾਂ ਹੀ ਚਾਚਾ ਜੀ ਗੁਰਦਿਆਲ ਸਿੰਘ ਜਿੰਨਾ ਕੋਈ ਭਾਰ ਚੁੱਕਣ ਵਾਲਾ ਸਾਡੇ ਪਿੰਡ ਵਿਚ ਨਹੀਂ ਸੀ। ਕਹਿੰਦੇ ਹਨ ਉਨ੍ਹਾਂ ਸਮਿਆਂ ਵਿਚ ਜਦੋਂ ਕੱਚੀਆਂ ਛੱਤਾਂ ਉਤੇ ਮਿੱਟੀ ਪਾਈ ਜਾਂਦੀ ਸੀ ਤਾਂ ਚਾਚਾ ਗੁਰਦਿਆਲ ਸਿੰਘ ਜਿਹੜਾ



*Original with:*
Kulbir Singh Sidhu IAS Mohali
*Digitized by:*
Panjab Digital Library

ਮਿੱਟੀ ਦਾ ਟੋਕਰਾ ਭਰ ਕੇ ਲੱਕੜ ਦੀ ਪੌੜੀ ਰਾਹੀਂ ਛੱਤ ਤੇ ਚੜ੍ਹਦੇ ਸਨ ਤਾਂ ਪੌੜ੍ਹੀ ਦਾ ਕੋਈ ਡੰਡਾ ਉਨ੍ਹਾਂ ਦਾ ਭਾਰ ਝੱਲਣ ਦੇ ਸਮਰੱਥ ਨਹੀਂ ਹੁੰਦਾ ਸੀ। ਇਸ ਲਈ ਉਨ੍ਹਾਂ ਨੂੰ ਪਿੰਡ ਦੇ ਕੱਚੇ ਮਕਾਨਾਂ ਦੀਆਂ ਛੱਤਾਂ ਉੱਤੇ ਮਿੱਟੀ ਪਾਉਣ ਦੀ ਵਾਹਰ 'ਤੇ ਸੱਦਿਆ ਹੀ ਨਹੀਂ ਜਾਂਦਾ ਸੀ।

ਮਿਹਨਤਕਸ਼ ਕਿਰਸਾਣ ਆਪਣੀ ਰੋਟੀ-ਪਾਣੀ ਤਾਂ ਸ਼ਾਇਦ ਖਾਣਾ-ਪੀਣਾ ਭੁੱਲ ਜਾਂਦੇ ਪਰ ਹੱਸਣਾ ਖੇਡਣਾ ਕਦੇ ਨਹੀਂ ਸਨ ਵਿਸਾਰਦੇ। ਹੁਣ ਤਾਂ ਹਾਸੇ ਦਾ ਤਮਾਸ਼ਾ ਬਣ ਜਾਂਦਾ ਹੈ। ਉਦੋਂ ਲੋਕ ਹਾਸੇ-ਠੱਠੇ ਨੂੰ ਹੱਸਣ ਦਾ ਸਾਧਨ ਸਮਝਦੇ ਸਨ ਤੇ ਕੋਈ ਕਿਸੇ ਦਾ ਗੁੱਸਾ ਨਹੀਂ ਸੀ ਮੰਨਦਾ। ਹੁਣ ਤਾਂ ਹਾਸਾ ਮਜ਼ਦੂਰਾਂ ਮਿਹਨਤਕਸ਼ਾਂ ਖਾਸ ਤੌਰ ਤੇ ਟਰੱਕਾਂ ਵਾਲੇ ਵੀਰਾਂ ਦੇ ਹਿੱਸੇ ਹੀ ਰਹਿ ਗਿਆ ਹੈ। ਉਹ ਕਠਿਨ ਜੀਵਨ ਪੰਧਾਂ ਤੇ ਆਪ ਹੀ ਹਾਸੇ ਸਿਰਜਦੇ ਹਨ ਅਤੇ ਆਪ ਹੀ ਉੱਤਰ-ਦੱਖਣ ਹਾਸੇ ਵੰਡਦੇ ਫਿਰਦੇ ਹਨ। ਇਸ ਤਰ੍ਹਾਂ ਹੀ ਸੀਰੀ-ਪਾਲੀ ਖੇਤ ਨੂੰ ਜਾਂਦੇ ਰੋਟੀ-ਭੱਤਾ ਤਾਂ ਭਾਵੇਂ ਗੱਡੀ ਦੀ ਭਨਿਆਰੀ ਵਿੱਚ ਰੱਖਣਾ ਭਾਵੇਂ ਭੁੱਲ ਜਾਂਦੇ ਪਰ ਕਿੱਸੇ ਖੇਤਾਂ ਵਿਚ ਲੈ ਜਾਣੋਂ ਨਾ ਭੁੱਲਦੇ। ਜੋ ਦੁਪਹਿਰੇ ਸੁਸਤਾਉਣ ਸਮੇਂ ਪਹਿਲੇ ਹਿਜੇ ਕਰਕੇ ਪੜ੍ਹਦੇ। ਫਿਰ ਧੰਨ ਸੀ ਉਨ੍ਹਾਂ ਦੀ ਯਾਦ ਸ਼ਕਤੀ ਕਿ ਪੜ੍ਹਨ ਦੇ ਨਾਲ-ਨਾਲ ਹੀ ਉਹ ਕੰਠ ਵੀ ਕਰੀ ਜਾਂਦੇ ਅਤੇ ਜਦੋਂ ਹਲਾਂ ਪਿੱਛੇ ਜੋਤੇ ਲਾਉਂਦੇ ਤਾਂ ਉਹ ਇਹ ਬੈਂਤਾਂ ਤੇ ਕਲੀਆਂ ਉੱਚੀ ਹੇਕ ਵਿਚ ਗਾਉਂਦੇ। ਉੱਚੀਆਂ ਹੇਕਾਂ ਵਿਚ ਗੁੜਤੀ ਵਾਂਗ ਉਨ੍ਹਾਂ ਤੋਂ ਰੂਪ ਬਸੰਤ, ਜਾਨੀ ਚੋਰ, ਬੇਗੋਨਾਰ, ਪੂਰਨ ਭਗਤ ਤੇ ਰਾਜਾ ਰਸਾਲੂ ਦੇ ਕਿੱਸੇ ਸੁਣੇ। ਪਿੰਡ ਦੇ ਗੁਰਦੁਆਰੇ ਦੇ ਵਿਚ ਪ੍ਰਾਇਮਰੀ ਸਕੂਲ ਦੀ ਪਹਿਲੀ-ਦੂਜੀ ਜਮਾਤ ਵਿਚ ਮੁਸਲਮਾਨਾਂ ਦੇ ਮੁੰਡੇ ਬਾਵੇ ਨੇ, ਮੈਨੂੰ ਪਹਿਲੀ ਬੋਲੀ- "ਮੋਰ ਪਾਵੇ ਪੈਲ ਸੱਪ ਜਾਵੇ ਖਡ ਨੂੰ-ਬਗਲਾ ਭਗਤ ਚਕ ਲਿਆਵੇ ਡੱਡ ਨੂੰ/ ਮੱਥੇ ਦੀਆਂ ਲਿਖੀਆਂ ਨੂੰ ਕੌਣ ਮੋੜਦਾ-ਕੱਸੀ ਉਤੇ ਬਹਿ ਕੇ ਕਬਿਤ ਜੋੜਦਾ" ਕੰਠ ਕਰਵਾਈ। ਮੈਂ ਆਪਣੀ ਮਾਂ ਨੂੰ ਚੁਲ੍ਹੇ ਸਾਹਮਣੇ ਬੈਠ ਕੇ ਰੋਟੀ ਖਾਂਦੇ ਨੇ ਜਦੋਂ ਇਹ ਬੋਲੀ ਸੁਣਾਈ ਤਾਂ ਮਾਂ ਨੇ ਖੁਸ਼ੀ ਦੇ ਇਜ਼ਹਾਰ ਵਜੋਂ ਮੈਨੂੰ ਮੇਰੇ ਪਿਤਾ ਜੀ ਤੋਂ ਸ਼ਾਬਾਸ਼ ਦਿਵਾਈ। ਮੈਨੂੰ ਯਾਦ ਹੈ ਕਿ ਖੇੜੀ ਵਾਲੇ ਸੀਰੀ ਮੈਨੂੰ ਦਸਦੇ ਸਨ ਕਿ ਕਿਵੇਂ ਸਾਡੀ ਰਿਸ਼ਤੇਦਾਰੀ ਵਿਚ ਸ਼ੇਰਪੁਰ ਵਾਲੇ ਬਾਬਾ ਜੀ ਗੁਰਦਿੱਤ ਸਿੰਘ ਜਦੋਂ ਕਲੀਆਂ ਲਾਉਂਦੇ ਤਾਂ ਕੋਹ-ਕੋਹ ਤੱਕ ਉਨ੍ਹਾਂ ਦੀ ਆਵਾਜ਼ ਸੁਣਦੀ ਸੀ। ਸਾਡੇ ਪਿੰਡ ਨੇੜੇ ਮੰਡੀ ਡੱਬਵਾਲੀ ਦੀ ਕਪਾਹ ਦੀ ਮਿੱਲ ਦੇ ਹੂਟਰ ਦੀ ਅਵਾਜ਼ ਸੁਣਦੀ। ਉਸ ਦੀ ਉੱਚੀ ਅਵਾਜ਼ ਨਾਲ ਮੇਲ ਖਾਂਦੀਆਂ ਉੱਚੀਆਂ-ਉੱਚੀਆਂ ਹੇਕਾਂ ਵਿਚ ਹੀ ਮੈਂ ਬਚਪਨ ਵਿੱਚ ਮੈਟ੍ਰਿਕ ਤੋਂ ਡਬਲ ਐਮ.ਏ. ਦੇ ਇਮਤਿਹਾਨਾਂ ਤੋਂ ਬਾਅਦ ਆਪਣੇ ਸੀਰੀਆਂ ਤੇ ਕਾਮਿਆਂ ਨਾਲ ਖੁਦ ਖੇਤਾਂ ਵਿਚ ਸਖਤ ਪਰ ਮਹਿਜ਼ ਸ਼ੌਕੀਆ ਮਿਹਨਤ ਕਰਦੇ ਹੋਏ ਨੇ ਆਪਣੇ ਸੀਰੀ ਮੱਘਰ, ਕੁੰਢੇ ਤੇ ਚਾਚੇ ਦੇ ਪੁੱਤਰ ਬਾਈ ਭਾਗ ਤੋਂ ਪਹਿਲੋਂ ਪਹਿਲ ਗੁੜ੍ਹਤੀ ਵਾਂਗ ਰੂਪ ਬਸੰਤ, ਜਾਨੀ ਚੋਰ, ਬੇਗੋਨਾਰ, ਪੂਰਨ ਭਗਤ ਅਤੇ ਰਾਜਾ



Original with:
Kulbir Singh Sidhu IAS Mohali
Digitized by:
Panjab Digital Library

ਰਸਾਲੂ ਦੇ ਕਿੱਸੇ ਸੁਣੇ। ਅਸੀਂ ਬਾਈ ਮੱਘਰ ਨੂੰ ਤਾਂ ਉੱਚੀ ਹੇਕ ਹੋਣ ਕਰਕੇ ਮੰਡੀ ਵਾਲਾ ਮੀਲ ਹੀ ਕਹਿੰਦੇ ਸੀ। ਮੇਰੇ ਖੇਤਾਂ ਦੇ ਕਾਮੇ ਸਾਥੀ ਮੈਨੂੰ ਅਕਸਰ ਕਹਿੰਦੇ ਸਨ ਕਿ ਕਾਕਾ ਤੂੰ ਮੋਗੇ ਪੜ੍ਹਦਾ ਹੈਂ, ਉਥੋਂ ਦੀਆਂ ਤੀਆਂ ਤਾਂ ਬਹੁਤ ਮਸ਼ਹੂਰ ਐ। ਤੂੰ ਵੀ ਕੋਈ ਬੋਲ ਸੁਣਾ ਦੇ। ਤਾਂ ਮੈਂ ਸੁਣਾ ਦਿੰਦਾ ਫਿਲਮ ਤੁਮਸਾ ਨਹੀਂ ਦੇਖਾ ਦਾ ਗਾਣਾ "ਲਾਖੋਂ ਹੈਂ ਨਿਗਾਹੋਂ ਮੇਂ, ਜ਼ਿੰਦਗੀ ਕੀ ਰਾਹੋਂ ਮੇਂ।" ਤਾਂ ਅਕਸਰ ਹੀ ਮੇਰੇ ਪੜ੍ਹੇ ਲਿਖੇ ਹੋਣ ਦੇ ਵਿਅੰਗਾਤਮਿਕ ਕਟਾਖਸ਼ ਵਜੋਂ ਅਤੇ ਮਜਬੂਰੀ ਦਾ ਨਾਂ ਗਾਂਧੀ ਵਰਗੀ ਦਾਦ ਦਿੰਦੇ ਹੋਏ ਉਨ੍ਹਾਂ ਨੇ ਕਹਿਣਾ ਕਿ ਕਾਕਾ! ਤੂੰ ਤਾਂ ਅੰਗ੍ਰੇਜ਼ੀ ਬੋਲੀ ਜਾਨੈਂ। ਤੈਨੂੰ ਤਾਂ ਕੋਈ ਕਲੀ ਸੁਣਾਉਣ ਨੂੰ ਕਿਹਾ ਸੀ। ਮੈਨੂੰ ਉਸ ਵੇਲੇ ਦੀ ਆਪਣੀ ਹਾਸੋਹੀਣੀ ਸਥਿਤੀ ਦਾ ਅਹਿਸਾਸ, ਹੁਣ ਹੋ ਰਿਹਾ ਹੈ ਕਿ ਅਜੋਕੀਆਂ ਪੀੜ੍ਹੀਆਂ ਕਿਵੇਂ ਆਪਣੇ ਵਿਰਾਸਤੀ ਸਭਿਆਚਾਰ ਤੋਂ ਦੂਰ ਹੁੰਦੀਆਂ ਗਈਆਂ ਹਨ।

ਸਾਡੇ ਪਿੰਡ ਦਾ ਸਭਿਆਚਾਰਕ ਪਿਛੋਕੜ ਕਿਸੇ ਵੀ ਪੇਂਡੂ ਸਭਿਆਚਾਰ ਵਾਂਗ ਉੱਤਮ ਦਰਜੇ ਦਾ ਸੀ ਅਤੇ ਸਭਿਆਚਾਰ ਦਾ ਪ੍ਰਗਟਾਵਾ ਖ਼ੁਸ਼ੀ ਤੇ ਗ਼ਮੀ ਰਾਹੀਂ ਹੁੰਦਾ ਸੀ। ਵਿਆਹ ਸ਼ਾਦੀਆਂ ਤੇ ਮੇਲੇ ਅਖਾੜਿਆਂ ਵਿਚ ਮਨੁਖਤਾ ਦੇ ਉਚੇ ਸੁਚੇ ਉਤਮ ਰੰਗ ਗੂਹੜੇ ਕੀਤੇ ਜਾਂਦੇ ਸਨ। ਲੋਕਾਂ ਵਿਚ ਮੁਹਬਤਾਂ ਗੂਹੜੀਆਂ ਬਣਦੀਆਂ ਸੀ। ਰੱਬ ਤੇ ਰਾਮ ਦਾ ਜ਼ਿਕਰ ਮਨ ਵਿਚ ਹੈਅ ਅਤੇ ਭੈਅ ਭਾਵ ਦਿਆ-ਖਿਮਾਂ ਅਤੇ ਡਰ ਬਣਾਈ ਰਖਦਾ ਸੀ। ਬੰਦੇ ਵਰ ਸਰਾਪ ਨੂੰ ਸਮਝਦੇ ਸੀ। ਦੁਰਸੀਸ ਤੋਂ ਡਰਦੇ ਸਨ ਅਸੀਸਾਂ ਲੈਣ ਦੇ ਚਾਹਵਾਨ ਸਨ। ਬਜ਼ੁਰਗਾਂ ਦੀ ਅਸੀਸ ਵਿਚ ਨਾਮ ਖੁਮਾਰੀ ਵਰਗਾ ਰੰਗ ਸੀ। ਬੇਸ਼ਕ ਹੁਣ ਪਰੇਸ਼ਾਨੀ ਹੁੰਦੀ ਹੈ ਕਿ ਸਭਿਆਚਾਰ ਤੇ ਪਿਆਰ ਕਿਉਂ ਖਤਮ ਹੋ ਰਿਹਾ ਹੈ। ਠਰਕ ਸ਼ਰਕ ਤਾਂ ਪਹਿਲਾਂ ਵੀ ਹੁੰਦਾ ਹੋਵੇਗਾ ਪਰ ਅੱਜ ਵਾਂਗ ਨਹੀਂ ਸੀ ਕਿ ਇਸਦਾ ਬੋਲਬਾਲਾ ਸੱਥ ਦੇ ਵਿਚਾਲੇ ਹੋਵੇ। ਕਿਸੇ ਦੇ ਵਸ ਨਹੀਂ ਸਮੇਂ ਦੀ ਹਵਾ ਦਾ ਜ਼ੋਰ ਕਿੰਨਾ ਪ੍ਰਬਲ ਹੈ। ਅਜ ਸ਼ਾਇਦ ਬਹਾਨਾ ਕੇਵਲ ਇਸਤਰੀ ਆਜ਼ਾਦੀ ਅਤੇ ਬਰਾਬਰੀ ਦਾ ਹੈ। ਉਸ ਸਮੇਂ ਇਸਤਰੀਆਂ ਮਰਦਾਂ ਵਿਚ ਵਿਥ ਸੀ। ਇਸਤਰੀਆਂ ਮਾਨਣੀਆਂ ਸਨ। ਬੁੜ੍ਹੀਆਂ ਨੂੰ ਵੇਖ ਕੇ ਹਰ ਮਰਦ ਦਾ ਸਿਰ ਨੀਵਾਂ ਹੁੰਦਾ ਸੀ ਜਿਵੇਂ ਕਿਸੇ ਪਵਿੱਤਰ ਪੋਥੀ ਅੱਗੇ ਝੁਕਦਾ ਹੈ। ਉਦੋਂ ਸਦਾਚਾਰ, ਤਿਆਗ, ਪ੍ਰੇਮ, ਗਿਆਨ ਦੀ ਬਹੁਲਤਾ ਸੀ, ਧੀਆਂ ਭੈਣਾਂ ਦੀ ਸਾਂਝ ਸੀ। ਰੋਟੀ ਬੇਟੀ ਦੀ ਵੀ ਸਾਂਝ ਸੀ। ਵੱਡੇ ਛੋਟੇ ਦੀ ਤਮੀਜ਼ ਸੀ। ਹਾਂ! ਧੀਆਂ ਭੈਣਾਂ ਵੀ ਵੱਡਿਆਂ ਦੀ ਕਹੀ ਗੱਲ ਦਾ ਪੂਰਾ ਮਾਣ-ਸਤਿਕਾਰ ਕਰਦੀਆਂ ਸਨ। ਉਨ੍ਹਾਂ ਦੀ ਮਜਾਲ ਨਹੀਂ ਸੀ ਕਿ ਉਹ ਕਿਤੇ ਬਜ਼ੁਰਗਾਂ ਦੇ ਅੱਗੋਂ ਨੰਗੇ ਸਿਰ ਲੰਘ ਜਾਣ। ਜੇ ਕਦੇ ਅਚਨਚੇਤੀ ਕਿਸੇ ਲੜਕੀ ਦੇ ਸਿਰ ਤੋਂ ਚੁੰਨੀ-ਦੁਪੱਟਾ ਸਰਕ ਹੀ ਜਾਂਦਾ ਸੀ ਤਾਂ ਉਨ੍ਹਾਂ ਦੀ ਕੁਤਾਹੀ ਪੱਖੋਂ ਬਾਬਾ ਜੀ ਸ੍ਰ. ਜਗਤ ਸਿੰਘ ਤੇ ਮੇਰੇ ਪਾਪਾ ਜੀ ਸ੍ਰ. ਅਜਮੇਰ ਸਿੰਘ ਦੀਆਂ ਝਿੜਕਾਂ ਸਾਰੇ ਪਿੰਡ ਵਿੱਚ ਹੁਣ ਤਕ ਮਸ਼ਹੂਰ ਹਨ। ਪਰ ਅੱਜ ਦਾ ਸਮਾਂ ਵੇਖ ਕੇ ਅਚੰਭਾ ਹੁੰਦਾ ਹੈ ਕਿ ਹੁਣ ਤਾਂ ਬੱਚੇ ਆਪਣੇ ਮਾਂ-ਪਿਓ ਦੀ



*Original with:*
Kulbir Singh Sidhu IAS Mohali
*Digitized by:*
Panjab Digital Library

ਝਿੜਕ ਨਹੀਂ ਸਹਾਰਦੇ। ਜਦੋਂ ਕਿ ਅੱਜ ਤੋਂ 30-40 ਸਾਲ ਪਹਿਲਾਂ ਸਾਡੇ ਪਿੰਡ ਦੀਆਂ ਨੂੰਹਾਂ-ਧੀਆਂ ਤਾਂ ਕੀ ਬੰਦੇ ਵੀ ਇਨ੍ਹਾਂ ਝਿੜਕਾਂ ਦਾ ਕਦੇ ਬੁਰਾ ਨਹੀਂ ਮਨਾਉਂਦੇ ਸਨ। ਸਾਡੇ ਪਿੰਡ ਦੀ ਇਸ ਉਚ-ਪਾਏ ਦੀ ਤਹਿਜ਼ੀਬ ਬਾਰੇ ਗੱਲ ਕਰਦੇ-ਕਰਦੇ; ਮੈਨੂੰ ਆਪਣੇ ਬਾਬਾ ਜੀ ਦੀ ਇੱਕ ਹੋਰ ਬਹੁਤ ਵਧੀਆ ਗੱਲ ਯਾਦ ਆ ਰਹੀ ਹੈ। ਉਹ ਇਹ ਕਿ ਖੁਰਾਕ ਦੇ ਪੱਖੋਂ ਮੈਂ ਦੇਖਦਾ ਸੀ ਕਿ ਉਹ ਆਪਣੇ ਅਖੀਰਲੇ ਸਮੇਂ ਤੱਕ ਜਦੋਂ ਕਿ ਉਹ 83-84 ਸਾਲ ਦੀ ਅਵਸਥਾ ਵਿਚ ਪੁੱਜ ਚੁੱਕੇ ਸਨ; ਉਦੋਂ ਵੀ ਉਹ ਦਿਨ ਵਿਚ ਦੋ ਕੁ ਸੇਰ ਦੁੱਧ, ਛਟਾਂਕ-ਦੋ ਛਟਾਂਕ ਘਿਓ ਅਤੇ ਤਕਰੀਬਨ ਇੰਨਾ ਕੁ ਹੀ ਮੱਖਣ ਅਤੇ ਇਸ ਤੋਂ ਇਲਾਵਾ ਸ਼ਾਮ ਨੂੰ ਕਾੜ੍ਹਣੀ ਦੇ ਦੁੱਧ ਨਾਲ ਅੱਧ ਕੁ ਪਾਈਆ ਮਲਾਈ; ਕੋਈ ਦੇਸੀ ਦਵਾਈ ਲੈਣ ਦੇ ਬਹਾਨੇ ਛੱਕ ਜਾਂਦੇ ਸਨ। ਉਨ੍ਹਾਂ ਦੇ ਸਰੀਰ ਵਿੱਚ ਇਸ ਖੁਰਾਕ ਦੇ ਸੇਵਨ ਦੀ ਇੰਨੀ ਬਰਕਤ ਸੀ ਕਿ ਮੇਰੇ ਕੋਲ ਉਨ੍ਹਾਂ ਦੇ ਪੈਰੀਂ ਪਾਈ ਅਖੀਰਲੀ ਜੁੱਤੀ ਅੱਜ ਵੀ ਸਾਂਭ ਕੇ ਰੱਖੀ ਹੋਈ ਹੈ; ਜਿਸ ਦੀਆਂ ਅੱਡੀਆਂ ਦੀ ਡੋਰ ਤਾਂ ਘਸੀ ਨਹੀਂ ਪਰ ਪੰਜਿਆਂ ਦੇ ਥੱਲੇ ਵਾਲੇ ਤੱਲੇ ਘਸ ਕੇ ਪੇਤਲੇ ਹੋ ਚੁੱਕੇ ਹਨ। ਖੈਰ! ਜਿਸ ਕਿਸੇ ਨੇ ਵੀ ਬਾਬਾ ਜੀ ਨੂੰ ਵੇਖਿਆ ਹੈ; ਉਹ ਮੇਰੇ ਨਾਲ ਸਹਿਮਤ ਹੋਣਗੇ ਕਿ ਉਹ ਪੱਬਾਂ ਭਾਰ ਹੀ ਤੁਰਦੇ ਸਨ ਅਤੇ ਉਨ੍ਹਾਂ ਦੀ ਅੱਡੀ ਧਰਤੀ 'ਤੇ ਨਾਂ-ਮਾਤਰ ਹੀ ਲਗਦੀ ਸੀ। ਬਾਬਾ ਜੀ ਸ੍ਰ. ਜਗਤ ਸਿੰਘ ਨੇ ਭੈੜੇ ਬੰਦਿਆਂ ਨੂੰ ਜਾਂ ਉਨ੍ਹਾਂ ਦੀ ਸਮਝ ਮੁਤਾਬਿਕ ਥੋੜ੍ਹ-ਦਿਲੇ ਬੰਦਿਆਂ ਨੂੰ ਬਾਹਰ ਚੌਂਤਰੇ ਤੇ ਬੈਠਿਆਂ ਨੇ ਗਾਲ੍ਹਾਂ ਦਾ ਛਾਂਦਾ ਵਰਤਾਈ ਜਾਣਾ ਅਤੇ ਅਕਸਰ ਨਾਲ ਹੀ ਕਹਿੰਦੇ ਰਹਿਣਾ ਕਿ ਸੱਚੇ ਪਾਤਿਸ਼ਾਹ ਹੁਣ ਤਾਂ ਮੈਨੂੰ ਚੁੱਕ ਲੈ। ਮੈਂ ਉਨ੍ਹਾਂ ਦਾ ਪਿਆਰਾ ਪੋਤਰਾ ਹੋਣ ਕਰਕੇ ਉਨ੍ਹਾਂ ਨੂੰ ਕਈ ਵਾਰ ਪੁੱਛਣਾ; ਬਾਬਾ ਜੀ! ਤੁਸੀਂ ਚੰਗਾ ਖਾਂਦੇ-ਪੀਂਦੇ ਹੋ ਤੇ ਮੰਦਾ ਬੋਲਦੇ ਹੋ। ਪਰ ਅਕਾਲ-ਪੁਰਖ ਨਾਲ ਆਹ ਕੀ ਸਕੀਮਾਂ ਬਣਾਉਂਦੇ ਰਹਿੰਦੇ ਹੋ? ਉਨ੍ਹਾਂ ਨੇ ਕਹਿਣਾ ਕਿ ਸ਼ੇਰਾ ਤੈਨੂੰ ਮੇਰੇ ਦੁੱਖਾਂ ਦਾ ਪਤਾ ਨਹੀਂ? ਮੇਰੇ ਵਲੋਂ ਉਨ੍ਹਾਂ ਨਾਲ ਵੱਖੋ-ਵੱਖਰੇ ਸਮੇਂ ਇਹ ਸਵਾਲ ਦੁਹਰਾਏ ਜਾਣ ਕਰਕੇ; ਇਕ ਦਿਨ ਉਨ੍ਹਾਂ ਨੇ ਮੈਨੂੰ ਦੱਸਿਆ ਕਿ ਉਨ੍ਹਾਂ ਨੂੰ ਸਭ ਤੋਂ ਵੱਡਾ ਦੁੱਖ ਤਾਂ ਆਪਣੇ ਤੋਂ ਪਹਿਲਾਂ ਆਪਣੇ ਪੁੱਤਰ ਤੇ ਸਾਡੇ ਚਾਚਾ ਜੀ ਸ੍ਰ. ਸ਼ਮਸ਼ੇਰ ਸਿੰਘ ਦੇ ਗੁਜ਼ਰ ਜਾਣ ਦਾ ਸੀ। ਉਨ੍ਹਾਂ ਨੇ ਉਦੋਂ ਮੈਨੂੰ ਜੋ ਆਪਣਾ ਦੂਜਾ ਦੁੱਖ ਦੱਸਿਆ ਸੀ; ਮੈਨੂੰ ਉਸ ਦੀ ਉਸ ਸਮੇਂ ਤਾਂ ਸਮਝ ਨਹੀਂ ਆਈ ਪਰ ਉਸ ਬਾਰੇ ਹੁਣ ਥੋੜ੍ਹੀ-ਥੋੜ੍ਹੀ ਸਮਝ ਆਉਣ ਲੱਗ ਪਈ ਹੈ। ਉਨ੍ਹਾਂ ਨੂੰ ਦੂਜਾ ਦੁੱਖ ਇਹ ਸੀ ਕਿ ਪਿੰਡ ਦੇ ਬੰਦੇ ਤਾਂ ਸਮਾਜਿਕ ਕਦਰਾਂ-ਕੀਮਤਾਂ ਤੋਂ ਥਿੜਕ ਹੀ ਰਹੇ ਸਨ। ਪਰ ਉਨ੍ਹਾਂ ਲਈ ਅਲੋਕਾਰੀ ਵਾਲੀ ਗੱਲ ਇਹ ਸੀ ਕਿ ਹੁਣ ਤਾਂ ਨੂੰਹਾਂ-ਧੀਆਂ ਵਿਚ ਵੀ ਫਰਕ ਨਹੀਂ ਰਹਿ ਗਿਆ ਸੀ। ਸਾਰੀਆਂ ਨੰਗੇ ਸਿਰ ਤੁਰੀਆਂ ਫਿਰਦੀਆਂ ਸਨ। ਇਸ ਲਈ ਬਾਬਾ ਜੀ ਕਹਿੰਦੇ ਹੁੰਦੇ ਸਨ ਕਿ ਭਾਈ! ਮੈਂ ਤਾਂ ਉਨ੍ਹਾਂ ਨੂੰ ਦੇਖ ਕੇ ਹੁਣ ਆਪ ਹੀ ਪੱਲਾ ਕਰ ਲੈਂਦਾ ਹਾਂ। ਬਾਬਾ ਜੀ ਆਪਣੇ ਜੀਵਨ ਦਾ ਵੱਡਾ ਹਿੱਸਾ ਇਲਾਕੇ ਦੇ ਵੈਲੀਆਂ ਤੇ ਡੰਡੇ-ਖੰਡੇ ਵਾਲੇ ਬੰਦਿਆਂ ਦੀ ਸੋਹਬਤ ਵਿਚ ਰਹੇ। ਇਸ ਦਾ



*Original with:*
Kulbir Singh Sidhu IAS Mohali
*Digitized by:*
Panjab Digital Library

ਮੁੱਖ ਕਾਰਣ ਇਹ ਸੀ ਕਿ ਪਹਿਲਾਂ ਤਾਂ ਪੜਦਾਦਾ ਜੀ ਨੇ ਰਈਸੀ ਠਾਠ ਅਨੁਸਾਰ ਉਨ੍ਹਾਂ ਨੂੰ ਬਚਪਨ ਤੋਂ ਹੀ ਨਸ਼ਿਆਂ ਤੇ ਮਾਸਖੋਰੀ ਦੀ ਆਦਤ ਪਾ ਦਿਤੀ। ਪਰ ਜਦੋਂ ਪੜਦਾਦਾ ਜੀ ਨੇ ਆਪ ਖੁਦ ਆਪਣੇ ਵੱਡੇ ਪੁੱਤਰ ਸ੍ਰ. ਈਸ਼ਰ ਸਿੰਘ ਅਤੇ ਦੇਵ ਸਮਾਜ ਦੇ ਅਸਰ ਹੇਠ ਇਕ ਦਿਨ ਵਿਚ ਹੀ ਘਰ ਵਿਚ ਸਾਰੀ ਉਮਰ ਤੋਂ ਚੱਲ ਰਹੇ ਮਾਸ-ਸ਼ਰਾਬ ਦਾ ਪ੍ਰਚਲਣ ਸਦਾ ਲਈ ਬੰਦ ਕਰ ਦਿੱਤਾ ਤਾਂ ਉਹ ਆਪਣੇ ਛੋਟੇ ਪੁੱਤਰ ਦੇ ਇਸ ਗੱਲੋਂ ਵਿਰੋਧੀ ਹੋ ਗਏ ਕਿ ਜਗਤ ਸਿੰਘ ਦਾਰੂ-ਸ਼ਰਾਬ ਕਿਉਂ ਨਹੀਂ ਛੱਡਦਾ। ਪੜਦਾਦਾ ਜੀ ਨੇ ਉਨ੍ਹਾਂ ਨਾਲ ਬੋਲ-ਚਾਲ ਵੀ ਬੰਦ ਕਰ ਦਿਤੀ। ਸ਼ਰੀਕ ਭਰਾਵਾਂ ਨੇ ਇਸ ਮੌਕੇ ਦਾ ਫਾਇਦਾ ਉਠਾਉਣਾ ਚਾਹਿਆਂ ਤਾਂ ਬਾਬਾ ਜੀ ਆਪਣੇ ਚੰਗੇ-ਮਾੜੇ ਯਾਰਾਂ ਦੀ ਜੁੰਡਲੀ ਨਾਲ ਰਲ ਗਏ। ਪਰ ਅੱਜ ਵੀ ਬਠਿੰਡਾ ਤੋਂ ਹਿਸਾਰ ਤਕ ਦੇ ਥਾਣਿਆਂ ਅਦਾਲਤਾਂ ਅਤੇ ਪੁਰਾਣੇ ਲੋਕਾਂ ਤੋਂ ਤਸਦੀਕ ਹੁੰਦਾ ਹੈ ਕਿ ਬਾਬਾ ਜੀ ਨੇ ਕਦੇ ਵੀ ਕਿਸੇ ਦਾ ਬੁਰਾ ਨਹੀਂ ਕੀਤਾ ਸੀ। ਇਥੋਂ ਤਕ ਕਿ ਜਦੋਂ ਪਾਕਿਸਤਾਨ ਬਣਿਆ ਤਾਂ ਮੁਸਲਮਾਨ ਪਰਿਵਾਰਾਂ ਅਤੇ ਉਨ੍ਹਾਂ ਦੀਆਂ ਧੀਆਂ-ਭੈਣਾਂ ਨੂੰ ਆਪਣੀ ਹਿਫ਼ਾਜ਼ਤ ਵਿਚ ਬਾਬਾ ਜੀ ਆਪ ਫਾਜ਼ਿਲਕਾ ਦੇ ਰਸਤੇ ਬਹਾਵਲਪੁਰ ਦੀ ਸਰਹੱਦ ਤੱਕ ਛੱਡ ਕੇ ਆਏ। ਇਸ ਲਈ ਬੇਸ਼ਕ ਉਨ੍ਹਾਂ ਨੂੰ ਇਲਾਕੇ ਦੇ ਬੰਦਿਆਂ ਦੀ ਨਰਾਜ਼ਗੀ ਵੀ ਸਹੇੜਨੀ ਪਈ ਜੋ ਕਿ ਬਦਲਾਖੋਰੀ ਦੀ ਭਾਵਨਾ ਨਾਲ ਮੁਸਲਮਾਨਾਂ ਨੂੰ ਮਾਰਨਾ ਅਤੇ ਉਨ੍ਹਾਂ ਦੀਆਂ ਔਰਤਾਂ ਨੂੰ ਬੇਪੱਤ ਕਰਨਾ ਚਾਹੁੰਦੇ ਸਨ। ਮੈਨੂੰ ਹੁਣ ਸਮਝ ਆ ਰਹੀ ਹੈ ਕਿ ਕਿਸ ਤਰ੍ਹਾਂ ਸਮਾਜ ਬਦਲਦੀਆਂ ਕਦਰਾਂ-ਕੀਮਤਾਂ ਦੇ ਅਧੀਨ ਤਰੱਕੀ ਦੇ ਨਾਂ 'ਤੇ ਇਖਲਾਕੀ ਤੇ ਸਦਾਚਾਰਕ ਜੀਵਨ ਤੋਂ ਦੂਰ ਤੋਂ ਦੂਰ ਹੁੰਦਾ ਜਾ ਰਿਹਾ ਹੈ। ਜ਼ਿੰਦਗੀ ਦੇ ਇਨ੍ਹਾਂ ਹੇਰਾਂ-ਫੇਰਾਂ ਤੇ ਉਤਰਾਵਾਂ-ਚੜ੍ਹਾਵਾਂ ਸਬੰਧੀ ਆਪਣੇ ਗੁਆਂਢੀ ਰਾਜ ਹਰਿਆਣੇ ਦੇ ਵਸਨੀਕ ਇਕ ਹਰਿਆਣਵੀ ਭਾਈ ਗੱਲ ਯਾਦ ਆਉਂਦੀ ਹੈ ਕਿ ਉਸ ਨੂੰ ਸਮੇਂ ਦੀ ਗਰਦਿਸ਼ ਨੇ ਗਰੀਬੀ ਦੇ ਕਗ਼ਾਰ ਤੇ ਲਿਆ ਖੜ੍ਹਾ ਕੀਤਾ। ਕਿਸੇ ਨੇ ਉਸ ਨੂੰ ਰਸਮੀ ਤੌਰ 'ਤੇ ਪੁੱਛਿਆ ਕਿ ਬਾਈ ਜੈ ਚੰਦਾ! ਥਾਰਾ ਕੇ ਹਾਲ ਸੈ? ਹਰਿਆਣਵੀ ਭਾਈ ਬੋਲਿਆ; 'ਥਨੇ ਕੇ ਹਾਲ ਬਤਾਵਾਂ; ਭਾਈ! ਕਿਸਮਤ ਖੋਟੀ ਹੋ ਰਹੀ ਸੈ। ਨਈਂ ਤੋ ਮਾਰ੍ਹੇ ਗਾਮ ਮੇਂ ਤੋਂ ਊਂਟ ਜਲੇਬੀ ਨਾ ਖਾਵੇਂ ਥੇ।' ਕੁਝ ਅਜਿਹਾ ਹੀ ਰੱਬ ਦੇ ਭਾਣੇ ਅੰਦਰ ਵਰਤਾਰਾ ਸਾਡੀਆਂ ਆਪਣੀਆਂ ਫੈਲ-ਸੂਫੀਆਂ ਤੇ ਕਮਜ਼ੋਰੀਆਂ ਕਰਕੇ ਸਦਾਚਾਰਕ ਤੇ ਸਭਿਆਚਾਰਕ ਪੱਖੋਂ ਸਾਡੇ ਅਜੋਕੇ ਸਮਾਜ ਵਿਚ ਵਰਤਿਆ ਹੈ।

ਪਰ ਰੱਬਾ ਤੇਰੇ ਰੰਗ; ਤੇਰੇ ਉੱਤਰਾ ਚੜ੍ਹਾ? ਤੇਰੀਆਂ ਤੂੰ ਹੀ ਜਾਣੇਂ। ਲੋਕ ਕਾਵਿ ਵਾਲੇ ਕਿੰਨਾ ਢੁਕਵਾਂ ਫਿਕਰਾ ਕਹਿ ਗਏ ਹਨ। 'ਨੁਗਦੀ ਜਲੇਬੀ ਵੀਹੀਏਂ ਰੁਲਦੀ ਗੰਢੇ ਨਾ ਥਿਉਂਦੇ ਭਾਲੇ" ਇਉਂ ਜਾਪਦਾ ਹੈ ਜਿਵੇਂ ਉੱਤਮ ਪਦਾਰਥ ਖੀਰ, ਪਰਸ਼ਾਦ, ਚੂਰੀਆਂ, ਅੱਧਰਿੜਕ, ਮੱਖਣੀਆਂ, ਮਲਾਈਆਂ ਤਿਉੜਾਂ ਖੰਡ ਘਿਉ ਨਹੀਂ ਚੰਗੇ ਲਗਦੇ ਉਤੋਂ ਦੀ ਮਿਰਚ ਤੇ ਮਸਾਲਿਆਂ ਵਾਲੇ ਤਲੇ ਹੋਏ ਗੰਢਿਆਂ ਤੇ ਬੈਂਗਣਾ ਦੇ



Original with:
Kulbir Singh Sidhu IAS Mohali
Digitized by:
Panjab Digital Library

ਪਤੌੜਾਂ ਤੇ ਦਹੀਂ-ਭੱਲਿਆਂ ਵਾਸਤੇ ਜੀਭ ਰਸ ਵਧ ਗਿਆ ਹੈ। ਕੰਨ ਰਸ ਕਿੰਨਾ ਨੀਵਾਂ ਤੇ ਕਮਜ਼ੋਰ ਹੋ ਗਿਆ ਹੈ ਕਿ ਲੋਕਾਂ ਨੂੰ ਕੋਮਲ ਕਲਾ ਦੀ ਸੂਹ ਹੀ ਨਹੀਂ ਰਹੀ।

ਕਿਸੇ ਵਾਤਸਲ ਰਸ ਦੀ ਸਮਝ ਨਹੀਂ। ਮਨੁਖੀ ਉੱਚੇ ਗੁਣਾ ਤੋਂ ਉਪਜੇ ਭਗਤੀ ਭਾਵਨਾ ਵਾਲੇ ਰਸ, ਬੀਰ ਰਸੀ ਵਾਰਾਂ ਜੋ ਮਨੁਖ ਨੂੰ ਅਣਖ ਨਾਲ ਜਿਊਣਾ ਸਿਖਾਉਂਦੀਆਂ ਸਨ ਜਿਹਦੇ ਵਿਚ ਰਾਠੌਰਾਂ ਦੀਆਂ ਦੁੱਲੇ ਰਾਝਾਂ ਦੀਆਂ ਵਾਰਾਂ, ਪੂਰਨ ਭਗਤ ਦੀ ਤਿਆਗ ਤਪਸਿਆ, ਸੁਹਣੀ, ਸੱਸੀ ਤੇ ਹੀਰ ਵਿਚੋਂ ਉਪਜਿਆ ਸ਼ਿੰਗਾਰ ਰਸ ਅਤੇ ਵਫਾ ਅਤੇ ਠੇਠ-ਪੰਜਾਬੀ ਮੁਹਾਵਰਾ ਭਰਪੂਰ ਮਾਂ ਬੋਲੀ ਦੀ ਸੂਝ ਹੀ ਨਹੀਂ ਰਹੀ। ਲੋਕਾਂ ਨੂੰ ਸ਼ੁਧ ਤਾਕਤਵਰ ਭੋਜਨਾਂ ਦਾ ਰਸ ਭੁਲ ਗਿਆ ਹੈ ਅਤੇ ਸੁਕੇ ਕਾਗਜ਼ਾਂ ਵਰਗੇ ਬਿਸਕੁਟਾਂ, ਆਲੂਆਂ ਦੇ ਮਸਾਲੇਦਾਰ ਪੱਤੇ ਚੱਟਣ ਦਾ ਗਲਤ ਸੁਆਦ ਵੱਧ ਗਿਆ ਹੈ। ਅੱਜ ਅਸੀਂ ਪਤਾ ਨਹੀਂ ਕਿਉਂ ਨਹੀਂ ਸਮਝ ਰਹੇ ਕਿ:

ਜੱਸ ਜਿਉਣਾ ਅਪਜੱਸ ਮਰਨਾ<br>ਜੱਗ ਤੇ ਗਲਾਂ ਦੋ<br>ਰਾਵਣ ਕੀ ਜੱਗ ਚੋਂ ਲੈ ਗਿਆ<br>ਕਰਣ ਗਿਆ ਕੀ ਖੋ॥

ਮੈਂ ਤੇਰਾ ਬੰਦਾ ਦੁਆਵਾਂ ਅਰਦਾਸਾਂ ਕਰਦਾ ਹਾਂ ਕਿ ਰੱਬਾ! ਭੇਜ ਕੋਈ ਮਰਦੇ ਕਾਮਲ ਜਿਸ ਨੂੰ ਸਾਡੇ ਜੀਵਨ ਦੀਆਂ ਜੜ੍ਹਾਂ ਦਾ ਗਿਆਨ ਹੋਵੇ। ਸਾਡੇ ਮੂਲ ਗੁਣਾਂ, ਸਭਾਵਾਂ, ਗੌਣ ਅਖਾੜਿਆਂ, ਮੇਲਾਂ-ਗੇਲਾਂ, ਜੰਨਾਂ ਜਮਾਤਾਂ, ਨਾਨਕੇ ਮੇਲਾਂ, ਦਿਉਰਾਂ ਭਰਜਾਈਆਂ, ਜੀਜੇ ਸਾਲੀਆਂ ਦੇ ਮੇਲ-ਮਿਲਾਪਾਂ ਵਿਚ ਸੁੱਚੇ ਸਨੇਹ ਦੀ ਰਮਜ਼ ਹੋਵੇ ਤਾਂ ਕਿ ਇਹ ਪੰਜਾਬ ਦੇ ਪਿੰਡ ਫਿਰ ਜਿਉਂ ਉਠਣ ਗੁਰਾਂ ਦੇ ਨਾਮ 'ਤੇ। ਗੁਆਚਦੇ ਜਾਂਦੇ ਸਭਿਆਚਾਰ ਬਾਰੇ ਬੜੇ ਝੋਰੇ ਉਠਦੇ ਹਨ। ਮਨੁੱਖ ਇਡਾ ਨਕਲ-ਪਸੰਦ ਹੋ ਗਿਆ ਹੈ ਕਿ ਇਹ ਅਸਲ ਗੁਣਾਂ ਨੂੰ ਭੁਲ ਕੇ ਨਕਲ ਦੀ ਫੋਕੀ ਬੱਲੇ ਬੱਲੇ ਦੇ ਮਗਰ ਤੁਰ ਪਿਆ ਹੈ। ਅੱਜ ਦਾ ਜੁਆਨ ਚੌੜੀ ਛਾਤੀ ਤੇ ਭਰਵੇਂ ਡੌਲਿਆਂ ਦੀ ਅਸਲੀਅਤ ਨੂੰ ਵਿਸਾਰ ਕੇ ਕੋਟ ਕਮੀਜ਼ਾਂ ਤੇ ਨਕਲੀ ਪੱਫਾਂ ਤੇ ਪਾਊਡਰ ਨਾਲ ਸਰੀਰ ਸ਼ਿੰਗਾਰਦਾ ਹੈ। ਸਿਹਤ ਦੇ ਬਖ਼ਸ਼ੇ ਜੀਵਨ ਸੁੱਖਾਂ ਨੂੰ ਅੱਖੋਂ ਉਹਲੇ ਕਰਕੇ ਨਕਲੀ ਰਸਾਂ-ਕਸਾਂ ਦੇ ਮਗਰ ਲੱਗ ਤੁਰਿਆ ਹੈ। ਗਜ਼ਬ ਸਾਈਂ ਦਾ ਹੀਰੇ ਤੇ ਲਾਲ ਗੁਆ ਕੇ ਕੌਡੀਆਂ-ਘੋਗਿਆਂ ਨਾਲ ਜੀਅ ਪਰਚਾਵੇ ਕਰੀ ਜਾਂਦਾ ਹੈ। ਸੂਰਤੇ ਹਾਲ ਇਹ ਹੈ ਕਿ ਮੁਰਸ਼ਦ ਕਹਿੰਦਾ ਜਾਪਦਾ ਹੈ "ਪ੍ਰੇਸ਼ਾਨ ਖੜਾ ਹੂੰ ਚੌਰਾਹੇ ਪਰ ਕਿ ਰਹਿਬਰ ਕਹੀਂ ਰਾਹਜ਼ਨ ਨਾ ਬਣ ਜਾਏ।" ਰਾਜ ਭਾਗ ਤੇ ਪਰਜਾ ਬਾਰੇ ਵੀ ਕਿਹਾ ਜਾ ਸਕਦਾ ਹੈ ਕਿ ਦੋਵੇਂ ਹੀ ਬੜੇ ਨੀਵੇਂ ਪੱਧਰ ਤੇ ਉਤਰ ਆਏ ਹਨ। ਜੇਹੋ ਜਿਹੀ ਨੰਦੋ ਬਾਹਮਣੀ ਉਹੋ ਜਿਹਾ ਘੁੱਦੂ ਜੇਠ ਵਾਲੀ ਗੱਲ ਬਣੀ ਲਗਦੀ ਹੈ। ਉਹ ਸਾਂਝਾਂ ਨਹੀਂ। ਝੇਪ ਸੰਗ ਕੁਝ ਘਟ ਗਈ ਹੈ। ਕਮਲੀ, ਕੱਚੀ, ਫੋਕੀ ਫੱਨੇ-ਖਾਈ ਦਾ ਬੋਲ ਬਾਲਾ ਹੈ। ਨਾ ਕੋਈ ਘੋਲ ਖੇਡ, ਕਥਾ ਨਾ ਵਾਰਤਾ, ਨਾ



Original with:
Kulbir Singh Sidhu IAS Mohali
Digitized by:
Panjab Digital Library

ਤੱਪ ਤਿਆਗ, ਮਾਇਆ ਦੀ ਭੁਖ ਲੋੜੋਂ ਵਧ, 'ਮੈਂ ਹਾਂ' ਦੇ ਦਮਗਜੇ ਹੀ ਵਜਦੇ ਹਨ। ਪਰਮਾਤਮਾ ਮੋੜਾ ਪਾਵੇ; ਸੰਤਾਂ ਭਗਤਾਂ ਸੂਰਿਆਂ ਦੀਆਂ ਵਾਰਾਂ ਗਾਈਆਂ ਜਾਣ ਤੇ ਵਾਰਤਾ-ਕਹਾਣੀਆਂ ਸੁਣਾਈਆਂ ਜਾਣ ਤਾਂ ਕਿ ਪਿਆਰ ਅਤੇ ਵਫਾ ਦੇ ਰੰਗ ਗੂੜ੍ਹੇ ਹੋ ਜਾਣ। ਮੇਰਾ ਵਿਸ਼ਵਾਸ ਹੈ ਕਿ ਇਹ ਜ਼ਰੂਰ ਹੋਣਗੇ! ਬੇਸ਼ਕ ਘਟਾ ਤੇ ਵਧਾ ਰੱਬੀ ਹੁਕਮ ਹੈ ਪਰ ਆਸਾਂ-ਉਮੀਦਾਂ ਨੂੰ ਫਲ ਲਗਣੇ ਹੀ ਹਨ।

ਬੇਸ਼ਕ, ਹੁਣ ਬਾਬਾ ਖੜਕ ਸਿੰਘ ਦੀ ਨਗਰੀ ਵਿਚ ਪਿਆਰ ਦਾ ਉਹ ਗੂੜ੍ਹਾ ਰੰਗ ਨਹੀਂ ਹੈ। ਪਰ ਫਿਰ ਵੀ ਕੁਲ ਹਾਸਿਲ ਵਜੋਂ ਅਜ ਵੀ ਪਿੰਡ ਚੱਕ ਖੜਕ ਸਿੰਘ ਵਾਲਾ 'ਤੇ ਅਕਾਲ ਪੁਰਖ ਦੀ ਖੈਰ ਮਿਹਰ ਹੈ। ਰੱਬ ਇਸ ਤਰ੍ਹਾਂ ਹੀ ਰਹਿਮ-ਓ-ਕਰਮ ਬਣਾਈ ਰੱਖੇ। ਅਸੀਂ ਸੁਮੱਤ ਦੇ ਘਰ ਆ ਕੇ ਵਿਚਾਰ ਸਕੀਏ ਕਿ ਇਸ ਦੁਨੀਆਂ ਵਿੱਚ ਆ ਕੇ ਬੰਦੇ ਨੇ ਨਾਮ ਤੇ ਸ਼ੋਹਰਤ ਤੋਂ ਵੱਧ ਹੋਰ ਲੈਣਾ ਵੀ ਕੀ ਹੁੰਦਾ ਹੈ? ਇਸ ਤੋਂ ਵੱਧ ਬੰਦੇ ਨੇ ਧਰਤੀ ਤੋਂ ਬਾਕੀ ਹੋਰ ਲੈ ਵੀ ਕੀ ਜਾਣਾ ਹੈ ਅਤੇ ਉਹ ਇਸ ਤੋਂ ਇਲਾਵਾ ਲਿਜਾ ਵੀ ਕੀ ਸਕਦਾ ਹੈ? ਇਸ ਨਗਰ ਦੇ ਪਰਿਵਾਰਾਂ ਨੂੰ ਜੋ ਨੇਕ-ਨਾਮੀ ਦੀ ਵਿਰਾਸਤੀ ਦੌਲਤ ਇਕ ਸ਼ਾਨਦਾਰ ਖਾਨਦਾਨੀ ਦੇ ਰੂਪ ਵਿੱਚ ਮਿਲੀ ਹੈ; ਉਹ ਸਾਡੇ ਬਜ਼ੁਰਗਾਂ ਦੀ ਸਾਨੂੰ ਨਾਯਾਬ ਦੇਣ ਅਤੇ ਵਰਦਾਨ ਹੈ। ਇਸ ਨੇਕ ਖਾਨਦਾਨੀ ਅਮਾਨਤ ਸਦਕਾ ਹੀ ਸਾਡੇ ਖਾਨਦਾਨ ਨੇ ਪੁਸ਼ਤ-ਦਰ-ਪੁਸ਼ਤ ਦਰਗਾਹ ਪ੍ਰਵਾਨ ਹੋਣਾ ਹੈ।

ਮੈਂ ਅਕਾਲ-ਪੁਰਖ ਅੱਗੇ ਅਰਦਾਸ ਕਰਦਾ ਹਾਂ ਕਿ ਸਾਡੀਆਂ ਚਲ ਰਹੀਆਂ ਪੀੜ੍ਹੀਆਂ ਅਤੇ ਅੱਗੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਇਹ ਵਡਮੁੱਲਾ ਵਿਰਾਸਤੀ ਵਰਦਾਨ ਮਿਲਿਆ ਰਹੇ। ਸਾਡੇ ਖਾਨਦਾਨ ਦੀਆਂ ਪੀੜ੍ਹੀਆਂ ਦੇ ਜੀਵਨ ਦੇ ਗਾਡੀ ਰਾਹ ਦਾ ਰੱਬ ਸੱਚਾ ਆਪ ਨਿਗਾਹਬਾਨ ਬਣੇ। ਸਾਨੂੰ ਆਪਣਾ ਜੀਵਨ ਚੰਗੀਆਂ ਨਿੱਗਰ ਤੇ ਨਰੋਈਆਂ ਕਦਰਾਂ-ਕੀਮਤਾਂ ਅਨੁਸਾਰ ਮਰਿਆਦਾ ਭਰਪੂਰ ਤੇ ਖੁਸ਼ਹਾਲ ਬਣਾਉਣ ਵਿਚ ਵਾਹਿਗੁਰੂ ਸਾਡਾ ਸਹਾਈ ਹੋਵੇ।

ਰੱਬ ਖੈਰ ਕਰੇ! ਆਮੀਨ।





Original with:
Kulbir Singh Sidhu IAS Mohali
Digitized by:
Panjab Digital Library

# ਪਿੰਡ ਮਹਿਰਾਜ ਤੋਂ ਪੂਹਲਾ ਅਤੇ ਚੱਕ ਖੜਕ ਸਿੰਘ ਵਾਲਾ ਦੇ ਸਿੱਧੂ ਪਰਿਵਾਰ ਦਾ ਕੁਰਸੀਨਾਮਾ





*Original with:*
Kulbir Singh Sidhu IAS Mohali
*Digitized by:*
Panjab Digital Library

## ਚੌਧਰੀ ਖੜਕ ਸਿੰਘ
(ਕੁਰਸੀ ਨਸ਼ੀਨ)
## ਕੁਰਸੀਨਾਮਾ




---

## ਚੌਧਰੀ ਖੜਕ ਸਿੰਘ
ਸ੍ਰ: ਹਰਨਾਮ ਸਿੰਘ
(ਰਈਸ ਪਿੰਡ ਪੂਹਲਾ)





*Original with:*
Kulbir Singh Sidhu IAS Mohali
*Digitized by:*
Panjab Digital Library

**ਚੌਧਰੀ ਖੜਕ ਸਿੰਘ**




## * ਖਿਰਾਜੇ ਅਕੀਦਤ

ਸਾਡੇ ਖਾਨਦਾਨ ਦੀ ਇਹ ਖੁਸ਼ਕਿਸਮਤੀ ਹੈ ਕਿ ਸਾਡੇ ਸਾਡੇ ਸਤਿਕਾਰਯੋਗ ਵਡੇਰੇ ਆਪਣੀ ਪ੍ਰਤਿਭਾ ਤੇ ਸ਼ੋਹਰਤ ਸਦਕਾ ਦੂਰ-ਦੁਰੇਡੇ ਇਲਾਕਿਆਂ ਤਕ ਸਨਮਾਨਿਤ ਸਨ। ਪਰ ਸਾਡੇ ਪਿੰਡ ਦੀ ਪਰਮ ਸਤਿਕਾਰਯੋਗ ਹਸਤੀ ਕਰਮਯੋਗੀ ਸ੍ਰ. ਈਸ਼ਰ ਸਿੰਘ ਜੀ ਸਨ ਜਿਨ੍ਹਾਂ ਦਾ ਜਨਮ ਸੰਨ 1883 ਵਿੱਚ ਹੋਇਆ। ਆਪ ਜੀ ਨੇ 1907 ਵਿੱਚ ਬੀ.ਏ. ਪਾਸ ਕੀਤੀ ਅਤੇ ਦੇਵ ਸਮਾਜ ਸੰਸਥਾ ਦੇ ਬਾਨੀ ਪੰਡਿਤ ਸੱਤਯ ਨਾਰਾਇਣ ਅਗਨੀਹੋਤਰੀ ਜੀ ਦੇ ਸੰਪਰਕ ਵਿਚ ਆਏ। ਉਨ੍ਹਾਂ ਨੇ ਆਪਣੇ ਬਜ਼ੁਰਗਾਂ ਦੇ ਅਮੀਰਾਨਾ ਜੀਵਨ ਦੇ ਰੰਗਾਂ-ਢੰਗਾਂ, ਸ਼ਾਹੀ ਠਾਠ-ਬਾਠ ਅਤੇ ਹਰ ਪ੍ਰਕਾਰ ਦੇ ਨਸ਼ੇ ਤੇ ਖਾਣ-ਪੀਣ ਦੇ ਸ਼ੌਕ ਸਦਾ ਲਈ ਤਿਆਗ ਦਿੱਤੇ। ਉਨ੍ਹਾਂ ਨੇ ਪਟਿਆਲਾ ਰਿਆਸਤ ਵਲੋਂ ਵਜ਼ੀਰੀ ਦੀ ਪੇਸ਼ਕਸ਼ ਨੂੰ ਵੀ ਸਨਿਮਰ ਨਾਂਹ ਕਰ ਦਿੱਤੀ। ਇਸ ਤਰ੍ਹਾਂ ਹੀ ਉਨ੍ਹਾਂ ਦੇ ਵਿਆਹ ਦੀ ਗੱਲਬਾਤ ਮਾਈਸਰਖਾਨੇ ਦੇ ਨੇੜਲੇ ਪਿੰਡ ਚਨਾਰਥਲ ਦੇ ਹਰੀ ਗੋਤ ਦੇ ਇਕ ਅਤਿ ਉਚੇ ਘਰਾਣੇ ਵਿਚ ਚਲ ਰਹੀ ਸੀ। ਪਰ ਉਨ੍ਹਾਂ ਨੇ ਸਾਰੀ ਉਮਰ ਵਿਆਹ ਨਾ ਕਰਾਉਣ ਦਾ ਫੈਸਲਾ ਕਰ ਲਿਆ ਕਿਉਂਕਿ ਉਨ੍ਹਾਂ ਨੇ ਆਪਣੇ ਜੀਵਨ ਦਾ ਇਹ ਮਿਸ਼ਨ ਬਣਾ ਲਿਆ ਸੀ ਕਿ ਉਹ ਸਾਰੀ ਉਮਰ ਦੇਵ ਸਮਾਜ ਸੰਸਥਾ ਵਲੋਂ ਚਲਾਏ ਜਾ ਰਹੇ ਸਕੂਲਾਂ, ਕਾਲਜਾਂ ਅਤੇ ਖਾਸ ਕਰਕੇ ਲੜਕੀਆਂ ਦੇ ਸਕੂਲਾਂ ਕਾਲਜਾਂ ਵਿਚ ਪੜ੍ਹਾਉਣ ਦੀ ਸੇਵਾ ਬਿਨ੍ਹਾਂ ਤਨਖਾਹ ਤੋਂ ਕਰਨਗੇ। ਇਥੋਂ ਤਕ ਕਿ ਉਨ੍ਹਾਂ ਨੇ ਆਪਣੀ 200 ਏਕੜ ਜ਼ਮੀਨ ਵੀ ਇਸ ਕਾਰਜ ਲਈ ਦਾਨ ਦੇ ਦਿੱਤੀ। ਇਹ ਸਭ ਕੁਝ ਉਨ੍ਹਾਂ ਨੇ ਆਪਣੇ ਖਾਨਦਾਨ ਵਿਚ ਵੀ ਵੱਡੇ ਜਗੀਰਦਾਰ ਘਰਾਣਿਆਂ ਵਾਂਗ ਲੜਕੀਆਂ ਨੂੰ ਜਨਮ ਸਮੇਂ ਹੀ ਮਾਰ ਦੇਣ ਦੇ ਪਸ਼ਚਾਤਾਪ ਵਜੋਂ ਕੀਤਾ ਸੀ। ਉਨ੍ਹਾਂ ਦੀ ਇਸ ਸੱਚੀ ਘਾਲਣਾ ਸਦਕਾ ਉਨ੍ਹਾਂ ਤੋਂ ਪੜ੍ਹੇ ਹੋਏ ਵਿਦਿਆਰਥੀ ਡਿਪਟੀ ਪ੍ਰਾਈਮ ਮਨਿਸਟਰ, ਵਜ਼ੀਰ ਅਤੇ ਅਣਗਿਣਤ ਉੱਚੇ ਅਹੁਦਿਆਂ ਤੇ ਪੁੱਜੇ। ਉਨ੍ਹਾਂ ਦੇ ਵਿਦਿਆਰਥੀ ਉਲੰਪਿਕ ਖਿਡਾਰੀ ਸ੍ਰ. ਬਲਬੀਰ ਸਿੰਘ ਤਿੰਨ ਵਾਰ ਭਾਰਤ ਦੀ ਸੰਸਾਰ ਜੇਤੂ ਟੀਮ ਦੇ ਕਪਤਾਨ ਬਣੇ। ਅੱਜ ਸਾਡੇ ਪਿੰਡ ਵਿਚ ਜੇ ਘੱਟੋ ਘੱਟ ਅੱਠ-ਦਸ ਜਮਾਤਾਂ ਤੱਕ ਪੜ੍ਹਿਆਂ ਦੀ ਗਿਣਤੀ ਕੀਤੀ ਜਾਵੇ ਤਾਂ ਸਿੱਖਿਆ ਦੇ ਪੱਖੋਂ ਇਥੇ 80% ਤੋਂ ਵੱਧ ਲੋਕ ਪੜ੍ਹੇ-ਲਿਖੇ ਹਨ ਅਤੇ ਹੁਣ ਤਕ ਇਸ ਪਿੰਡ ਦੇ ਅਫਸਰਾਂ ਦੀ ਗਿਣਤੀ ਵੀ ਇੱਕ ਸੈਂਕੜੇ ਤੱਕ ਪਹੁੰਚ ਚੁੱਕੀ ਹੈ। ਇਹ ਸਭ ਉਨ੍ਹਾਂ ਦੀ ਦੇਣ ਹੈ। ਜਿਸ ਸਦਕਾ ਬੀਬੀ ਜੀ ਇੰਦ ਕੌਰ ਰਣੀਏਂ ਵਾਲਿਆਂ ਤੋਂ ਬਾਅਦ ਉਨ੍ਹਾਂ ਨੂੰ ਪਿੰਡ ਦੇ ਪਰਮ ਸਤਿਕਾਰਯੋਗ ਸਰਬ ਸਾਂਝੇ ਹੋਣ ਦਾ ਆਦਰ-ਮਾਣ ਦਿੱਤਾ ਜਾਂਦਾ ਹੈ।

*Original with:*
Kulbir Singh Sidhu IAS Mohali
*Digitized by:*
Panjab Digital Library

# ਚੌਧਰੀ ਖੜਕ ਸਿੰਘ
(ਕੁਰਸੀ ਨਸ਼ੀਨ)
## ਕੁਰਸੀਨਾਮਾ

ਸ੍. ਪ੍ਰਤਾਪ ਸਿੰਘ — ਸ੍. ਕਿਰਪਾਲ ਸਿੰਘ — ਸ੍. ਸੰਪੂਰਨ ਸਿੰਘ — ਸ੍. ਹਰਨਾਮ ਸਿੰਘ (ਰਈਸ ਪਿੰਡ ਪੂਹਲਾ)

ਵਧਾਵਾ ਸਿੰਘ

ਚੰਨਣ ਸਿੰਘ — ਸੁਰਜਣ ਸਿੰਘ

ਭੁਪਿੰਦਰ ਕੌਰ — ਹਰਜੋਗਿੰਦਰ ਕੌਰ — ਗੁਰਚਰਨ ਸਿੰਘ — ਗੁਰਦਰਸ਼ਨ ਸਿੰਘ — ਗੁਰਨਰੰਜਣ ਸਿੰਘ

ਅਮਰਜੀਤ ਸਿੰਘ — ਰਾਜਿੰਦਰ ਕੌਰ — ਰਵੀ ਕੌਰ — ਅੰਮ੍ਰਿਤ ਕੌਰ — ਗੁੱਡੀ

ਵੀਰ ਇੰਦਰ ਕੌਰ — ਭੁਪਿੰਦਰ ਸਿੰਘ — ਹਰਜੀਤ ਸਿੰਘ — ਦਲਜੀਤ ਸਿੰਘ — ਨਰਿੰਦਰ ਸਿੰਘ — ਸੁਖਦਰਸ਼ਨ ਸਿੰਘ

ਕੁਲਵੰਤ ਕੌਰ — ਜੀਤ ਮਹਿੰਦਰ ਸਿੰਘ — ਹਰਇੰਦਰ ਸਿੰਘ — ਹਰਦਰਸ਼ਨ ਸਿੰਘ

ਗੁਰਬਾਜ ਸਿੰਘ — ਗੁਰਬੀਰ ਸਿੰਘ — ਰਬਤੇਜ ਸਿੰਘ — ਸ਼ਾਨ ਸਿੰਘ — ਅਜੈਬੀਰ ਸਿੰਘ

ਰਿਆਸਤ ਸਿੰਘ

ਬਰਜਿੰਦਰ ਸਿੰਘ — ਦਵਿੰਦਰ ਸਿੰਘ — ਸ਼ਵਿੰਦਰ ਕੌਰ

ਹਰਪ੍ਰਤਾਪ ਸਿੰਘ — ਕੰਵਰ ਪ੍ਰਤਾਪ

ਅਮਰਿੰਦਰ ਸਿੰਘ — ਇੰਦਰਪਾਲ ਸਿੰਘ — ਰਮਨਦੀਪ ਸਿੰਘ — {ਗੁਰਵਿੰਦਰ ਕੌਰ, ਹਰਲੀਨ ਕੌਰ} — ਰਾਜਿੰਦਰ ਸਿੰਘ — ਯਾਦਵਿੰਦਰ ਸਿੰਘ

---




*Original with:*
Kulbir Singh Sidhu IAS Mohali
*Digitized by:*
Panjab Digital Library







*Original with:*
Kulbir Singh Sidhu IAS Mohali
*Digitized by:*
Panjab Digital Library

# ਚੌਧਰੀ ਖੜਕ ਸਿੰਘ

ਸ. ਕਿਰਪਾਲ ਸਿੰਘ

ਸ. ਨਰਾਇਣ ਸਿੰਘ




---

ਸ. ਕਿਰਪਾਲ ਸਿੰਘ

ਸ. ਆਤਮਾ ਸਿੰਘ




*Original with:*
Kulbir Singh Sidhu IAS Mohali
*Digitized by:*
Panjab Digital Library




* ਜੋਗਿੰਦਰ ਸਿੰਘ ਦੀਆਂ ਤਿੰਨ ਲੜਕੀਆਂ – ਖੁਸ਼ਪਾਲ ਕੌਰ, ਛਿੰਦਰ ਪਾਲ ਕੌਰ ਤੇ ਸੁਖਪਾਲ ਕੌਰ

---




*Original with:*
Kulbir Singh Sidhu IAS Mohali
*Digitized by:*
Panjab Digital Library




*Original with:*
Kulbir Singh Sidhu IAS Mohali
*Digitized by:*
Panjab Digital Library

- ਸ੍ਰ. ਕਿਰਪਾਲ ਸਿੰਘ
  - ਸ੍ਰ. ਹਰਦਿੱਤ ਸਿੰਘ
    - ਸ੍ਰ. ਮੁਕੰਦ ਸਿੰਘ
      - ਬਚਿੱਤ ਸਿੰਘ
        - ਇੰਦਰਜੀਤ ਸਿੰਘ
          - ਅਮਰਿੰਦਰ ਸਿੰਘ
          - ਰਵਿੰਦਰ ਸਿੰਘ
      - ਸੁਖਦੇਵ ਸਿੰਘ
        - ਗੁਰਮੇਲ ਸਿੰਘ
          - ਗੁਰਜਸਮੀਤ ਸਿੰਘ
          - {ਗੁਰਜਸਪ੍ਰੀਤ ਕੌਰ, ਗੁਰਬਖਸ਼ੀਸ਼ ਕੌਰ}
      - ਮਹਿੰਦਰ ਸਿੰਘ
        - ਹਰਜੀਤ ਸਿੰਘ
          - ਹਰਜਸ਼ਨ ਸਿੰਘ
          - ਜਸਵਿੰਦਰ ਸਿੰਘ
        - ਸੁਰਜੀਤ ਸਿੰਘ
          - ਦਲਜੀਤ ਸਿੰਘ
          - ਬਲਜੀਤ ਸਿੰਘ
        - ਅਮਰਜੀਤ ਸਿੰਘ
          - ਸ਼ਮਿੰਦਰਦੀਪ ਸਿੰਘ
      - ਨਛੱਤਰ ਸਿੰਘ
        - ਅਮਨਦੀਪ ਸਿੰਘ
        - ਪਰਮਦੀਪ ਕੌਰ
      - ਬਲਵਿੰਦਰ ਸਿੰਘ
        - ਜੀਵਨਜੋਤ ਸਿੰਘ
        - ਜਯੋਤੀ ਕੌਰ
      - ਜਗਰਾਜ ਸਿੰਘ
        - ਹਰਬਖਸ਼ ਸਿੰਘ
    - ਸ੍ਰ. ਚੰਦ ਸਿੰਘ
      - ਹਰਕਰਨ ਸਿੰਘ
        - ਸਰਬਜੀਤ ਸਿੰਘ
          - ਮਨਪ੍ਰੀਤ ਕੌਰ
          - ਨਵਨੀਤ ਕੌਰ
          - ਬ੍ਰਹਮਪਾਲ ਸਿੰਘ
        - {ਸਿਮਰਜੀਤ ਕੌਰ, ਪਰਮਜੀਤ ਕੌਰ}
      - ਜੋਗਿੰਦਰ ਸਿੰਘ
        - ਕਮਲਜੀਤ ਕੌਰ
      - ਬਲਬੀਰ ਸਿੰਘ
        - ਬਲਰਾਜ ਸਿੰਘ
          - ਗੁਰਪ੍ਰੀਤ ਸਿੰਘ
          - ਹਰਪ੍ਰੀਤ ਸਿੰਘ
        - ਸੁਖਰਾਜ ਸਿੰਘ
      - {ਬਲਦੇਵ ਕੌਰ, ਸੁਖਦੇਵ ਕੌਰ, ਸੁਖਵਿੰਦਰ ਕੌਰ}

---

- ਸ੍ਰ. ਕਿਰਪਾਲ ਸਿੰਘ
  - ਸ੍ਰ. ਨਰ ਸਿੰਘ
    - ਸ੍ਰ. ਅਜੈਬ ਸਿੰਘ
      - ਗਮਦੂਰ ਸਿੰਘ
        - ਅਮਰਪਾਲ ਸਿੰਘ
        - ਗੁਰਜਿੰਦਰ ਸਿੰਘ
          - ਗੁਰਲੀਨ ਕੌਰ
        - ਜਗਜੀਤ ਸਿੰਘ
          - ਜਸਨੂਰ ਸਿੰਘ
        - ਗੁਰਵਿੰਦਰ ਸਿੰਘ
          - ਪ੍ਰੀਤਇੰਦਰ ਸਿੰਘ
      - ਗੁਰਮੀਤ ਸਿੰਘ
        - ਗੁਰਮਿੰਦਰ ਸਿੰਘ
          - ਰਿਪੁਦਮਨ ਸਿੰਘ
        - ਅਮਨਦੀਪ ਕੌਰ
    - ਗੁਰਦੇਵ ਕੌਰ
    - ਹਰਦਵਿੰਦਰ ਕੌਰ
    - ਭੁਪਿੰਦਰ ਕੌਰ
    - ਸ੍ਰ. ਬਲਤੇਜ ਸਿੰਘ
      - ਜਗਦੀਪ ਸਿੰਘ
        - ਪਾਲਇੰਦਰ ਸਿੰਘ
        - ਗੁਰਪਿੰਦਰ ਸਿੰਘ
      - ਕੁਲਦੀਪ ਸਿੰਘ
        - ਨੈਣ ਇੰਦਰ ਸਿੰਘ
        - ਪ੍ਰੀਤਪਿੰਦਰ ਸਿੰਘ

*Original with:*
Kulbir Singh Sidhu IAS Mohali
*Digitized by:*
Panjab Digital Library

# ਚੌਧਰੀ ਖੜਕ ਸਿੰਘ

- ਸ੍ਰ. ਸੰਪੂਰਨ ਸਿੰਘ
  - ਸ੍ਰ. ਗੱਜਣ ਸਿੰਘ
    - ਸ੍ਰ. ਸ਼ੇਰ ਸਿੰਘ
      - ਰਘਬੀਰ ਸਿੰਘ
        - ਸੁਖਦੇਵ ਸਿੰਘ
      - ਰਜਿੰਦਰ ਸਿੰਘ
        - ਵੀਰਇੰਦਰ ਸਿੰਘ
          - ਲਵਜੋਤ ਸਿੰਘ
          - ਮਨਪ੍ਰੀਤ ਕੌਰ
        - ਹਰਿੰਦਰ ਸਿੰਘ
          - ਅਮਰਿੰਦਰ ਸਿੰਘ
          - ਦਿਲਪ੍ਰੀਤ ਕੌਰ
        - ਸੁਰਿੰਦਰ ਸਿੰਘ
          - ਅਮਾਨਤ ਕੌਰ
          - ਹਰਮਨਬੀਰ ਸਿੰਘ
        - ਪਾਲਇੰਦਰ ਕੌਰ
        - ਪਿੰਦਰਪਾਲ ਕੌਰ
    - ਸ੍ਰ. ਹਰਬੰਸ ਸਿੰਘ
      - ਰਘਬੰਸ ਸਿੰਘ
        - ਸੁਖਬੰਸ ਸਿੰਘ
      - ਗੁਰਬੰਸ ਸਿੰਘ
        - ਰਾਜਬੰਸ ਸਿੰਘ
          - ਨੂਰ ਕੌਰ
    - ਸ੍ਰ. ਸੁਖਦਵਿੰਦਰ ਸਿੰਘ
      - ਨਰਿੰਦਰ ਸਿੰਘ
        - ਗੁਰਿੰਦਰ ਸਿੰਘ
        - ਜਤਿੰਦਰ ਸਿੰਘ
          - ਨਾਜ਼ਰੀਨ ਕੌਰ
      - ਅਮਰਜੀਤ ਸਿੰਘ
        - ਗਗਨਦੀਪ ਸਿੰਘ
        - ਕਰਨਦੀਪ ਸਿੰਘ
      - ਗੋਬਿੰਦਰ ਸਿੰਘ
        - ਹਰਮਨਪ੍ਰੀਤ ਸਿੰਘ
        - ਡਾ. ਅਮਨਪ੍ਰੀਤ ਕੌਰ
        - ਹਰਮਨਪ੍ਰੀਤ ਕੌਰ (ਇੰਜੀਨੀਅਰ)
  - ਸ੍ਰ. ਜੰਗ ਸਿੰਘ
  - ਸ੍ਰ. ਦਸੌਂਧਾ ਸਿੰਘ

*Original with:*
Kulbir Singh Sidhu IAS Mohali
*Digitized by:*
Panjab Digital Library




*Original with:*
Kulbir Singh Sidhu IAS Mohali
*Digitized by:*
Panjab Digital Library

- ਚੌਧਰੀ ਖੜਕ ਸਿੰਘ
  - ਸ੍ਰ. ਸੰਪੂਰਨ ਸਿੰਘ
    - ਸ੍ਰ. ਗੱਜਣ ਸਿੰਘ
    - ਸ੍ਰ. ਜੰਗ ਸਿੰਘ
    - ਸ੍ਰ. ਦਸੌਂਧਾ ਸਿੰਘ
      - ਸ੍ਰ. ਸੁਰਜੀਤ ਸਿੰਘ
      - ਸੁਰਜੀਤ ਕੌਰ
      - ਸ੍ਰ. ਭਗਵੰਤ ਸਿੰਘ
        - ਰਾਜਿੰਦਰ ਸਿੰਘ
          - ਗੁਰਕਮਲ ਸਿੰਘ
            - ਰਮਨੀਕ ਸਿੰਘ
          - ਗੁਰਪਰੀਤ ਸਿੰਘ
            - ਹਰਨਾਜ ਸਿੰਘ
          - ਹਨਿੰਦਰ ਸਿੰਘ
        - ਹਰਦੇਵ ਸਿੰਘ
          - ਦੇਵਬੰਸ ਸਿੰਘ
            - ਅਨੂਪ ਸਿੰਘ
          - ਵਿਕਰਮ ਸਿੰਘ
          - ਨਵਿੰਦਰ ਕੌਰ
        - ਗੁਰਦੀਪ ਸਿੰਘ
          - ਮਨਦੀਪ ਸਿੰਘ
          - ਜਸਦੀਪ ਸਿੰਘ
        - ਇਕਬਾਲ ਸਿੰਘ
          - ਮਨਜੋਤ ਕੌਰ
          - ਗੁਰਕੀਰਤ ਸਿੰਘ
        - ਰਾਜਪਾਲ ਕੌਰ, ਰਜਿੰਦਰ ਕੌਰ, ਜਸਪਾਲ ਕੌਰ
      - ਸ੍ਰ. ਸਤਵੰਤ ਸਿੰਘ
        - ਸਤਵੰਤ ਕੌਰ

---




*Original with:*
Kulbir Singh Sidhu IAS Mohali
*Digitized by:*
Panjab Digital Library













*Original with:*
Kulbir Singh Sidhu IAS Mohali
*Digitized by:*
Panjab Digital Library




---






*Original with:*
Kulbir Singh Sidhu IAS Mohali
*Digitized by:*
Panjab Digital Library

# ਬਾਹੀਏ ਦੇ ਬੋਲ

## ਸਿੱਧੂ ਬਰਾੜ ਕਿੱਥੋਂ ਤੇ ਕਿੱਥੇ; ਅੱਗੇ ਕਿੱਥੇ

ਕਿਥੇ ਰਾਣਾ ਜੈਸਲ ਭੱਟੀ-ਰਾਜਪੂਤ ਦਾ ਵੰਸ਼ਜ ਸਿੱਧੂ ਰਾਉ ਪ੍ਰਾਕਰਮੀ ਮਹਾਨ
ਕਿਥੇ ਸੱਤਵੀਂ ਪੀੜ੍ਹੀ ਸਿੱਧੂ ਦੇ ਗੋਤਰ ਚਲਿਆ ਨਾਮ ਫਿਰ ਛਡਣਾ ਪਿਆ ਜੈਸਲਮੇਰ ਰਾਜਸਥਾਨ
ਕਿਥੇ ਸਿੱਧੂ ਵਧੇ ਹਿਸਾਰ-ਹਨੂਮਾਨਗੜ੍ਹ-ਬਠਿੰਡੇ ਵਲ ਫਰੀਦਕੋਟ ਤਕ ਉਸ ਦੀ ਹੇਠ ਕਮਾਨ
ਕਿਥੇ ਸਿੱਧੂ ਤੋਂ ਨੌਵੀਂ ਪੀੜ੍ਹੀ ਵਿੱਚ ਹੋਇਆ ਸਖਤ ਸੁਭਾਅ ਜਿਸਦਾ ਬਰਿਆਰ ਸੀ ਨਾਮ
ਬਰਿਆਰ ਤੋਂ ਬਰਾੜ ਦੀ ਪੀੜ੍ਹੀ ਚਲੀ ਤੇ ਉਸਦੀ ਪੀੜ੍ਹੀ ਤੋਂ ਹੋਰ ਵਧੀ ਸ਼ਾਨ
ਭੱਲਣ ਨੇ ਚੀਰਾ ਪਾੜਿਆ ਜਦੋਂ ਸਰਸੇ ਵਾਲੇ ਮਨਸੂਰ ਨਾਲ ਹੋਈ ਖਿਚੋਤਾਣ
ਵਿੱਚ ਅਕਬਰ ਦੇ ਦਰਬਾਰ, ਇਸਦਾ ਕੀਤਾ ਹੀਰ ਵਿੱਚ ਦਮੋਦਰ ਨੇ ਬਿਆਨ
ਇਲਾਕਾ ਫਰੀਦਕੋਟ ਦਾ ਗਿਆ ਵੰਡਿਆ ਦੋਨਾਂ ਦੇ ਦਰਮਿਆਨ
ਪਰ ਸਿੱਧੂ ਵਸੇਬੇ ਲਈ ਮੋਹੜੀ ਨਾ ਗਡ ਸਕੇ ਕਿਸੇ ਵੀ ਅਸਥਾਨ
ਕਿਥੇ ਮਿਲਿਆ ਛੇਵੇਂ ਪਾਤਿਸ਼ਾਹ ਵਲੋਂ 26 ਪੀੜ੍ਹੀਆਂ ਬਾਦ ਇਲਾਹੀ-ਦਾਨ
ਬਾਬਾ ਮੋਹਣ ਜੀ ਜੈਸਲ ਦੀ 26ਵੀਂ ਪੀੜ੍ਹੀ ਤੇ ਸਿੱਧੂ ਤੋਂ 19ਵੇਂ ਸਥਾਨ
ਹੁਕਮੀ ਪਾਤਿਸ਼ਾਹ ਵਸੇਬੇ ਲਈ, ਬਾਬੇ ਕਾਲੇ ਨੇ ਨਥਾਣੇ ਦੇ ਸਥਾਨ
ਲਾਲੇ ਭੁਲਰ ਦੇ ਰਿਸ਼ਤੇਦਾਰ ਸਿੱਧੂ ਜੈਦ ਪੁਰਾਣੇ ਨਾਲ ਕੀਤਾ ਘਮਸਾਣ
1633 ਵਿੱਚ ਬਾਬੇ ਕਾਲੇ ਦੇ ਪਿਤਾ ਮੋਹੜੀ ਗੱਡੀ ਤੇ ਵਸਾਇਆ
ਪਿੰਡ ਮਹਿਰਾਜ ਆਪਣੇ ਸੂਰਬੀਰ ਪੜਦਾਦੇ ਮਹਿਰਾਜ ਦੇ ਨਾਮ
ਕਿਥੇ ਬਕੌਲ ਛੇਵੇਂ ਤੇ ਦਸਵੇਂ ਪਾਤਿਸ਼ਾਹਾਂ ਦੇ ਅਸੀਸੜੀ ਫੁਰਮਾਨ
ਸਿੱਧੂ ਦੀ 21ਵੀਂ ਪੀੜ੍ਹੀ ਬਾਬਾ ਫੂਲ ਦੀ ਵੇਲ ਵਾਂਗ ਵਧੀ ਸੰਤਾਨ
ਬਾਬੇ ਰਾਮੇ ਤਲੋਕੇ ਰਘੂ, ਤੇ ਲੌਢਕਰੀਏ ਚੰਨੂ ਝੰਡੂ, ਤਖਤ ਮੱਲ ਨੇ
ਕੀਤੇ ਪਟਿਆਲੇ ਜੀਂਦ-ਨਾਭਾ ਭਦੌੜ ਮਲੋਦ ਬਡਰੁੱਖਾ ਗੁਮਟੀ ਰਾਜ ਕਾਇਮ
23ਵੀਂ ਪੀੜ੍ਹੀ ਬਾਬਾ ਆਲਾ ਸਿੰਘ ਵੇਲੇ ਪੂਰੇ ਹੋਏ ਜਮਨਾ ਤੱਕ ਵੱਧਣ ਦੇ ਅਰਮਾਨ
ਕਿਥੇ ਫਿਰ ਦਸਵੇਂ ਪਾਤਿਸ਼ਾਹ ਨੇ ਦਿੱਤਾ ਬੇ-ਮਿਸਾਲ ਅਸ਼ੀਰਵਾਦੀ ਵਰਦਾਨ
ਸਿੱਧੂ ਬਰਾੜਾਂ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਦੀਨੇ ਕਾਂਗੜ ਦੇ ਅਸਥਾਨ



*Original with:*
Kulbir Singh Sidhu IAS Mohali
*Digitized by:*
Panjab Digital Library

ਹਮਾ ਕੌਮਿ ਬੈਰਾੜ ਹੁਕਮੇ ਮਰਾਸਤ ਅੰਕਿਤ ਕੀਤਾ ਜ਼ਫ਼ਰਨਾਮੇ ਵਿਚ
ਸਰਬੰਸਦਾਨੀ ਵਲੋਂ ਜੋ ਸੀ ਔਰੰਗਜ਼ੇਬ ਨੂੰ ਹੱਕ ਸੱਚ ਦਾ ਪੈਗਾਮ
ਕਿਥੇ ਬਾਬਾ ਦਾਨ ਸਿੰਘ ਦੀ ਬਿਨ-ਤਲਬਾਨੇ ਸੇਵਾ ਜੋ ਬਣੀ ਕੌਮੀ ਦਾਨ
ਜਿਸ ਨੇ ਰੱਖੀ ਮਾਲਵੇ ਦੀ ਸਿੱਖੀ ਬਚਾ ਕੇ ਕੌਮ ਦੀ ਅਜ਼ੀਮ ਸ਼ਾਨ
ਜਿਵੇਂ ਭਾਈ ਮਹਾਂ ਸਿੰਘ ਨੇ ਪੜਵਾਇਆ ਸੀ, ਬੇਦਾਵਾ ਹੋ ਕੇ ਕੁਰਬਾਨ
ਤੇ ਰਖੀ ਸੀ ਮਾਝੇ ਦੀ ਸਿੱਖੀ, ਇਵੇ. ਹੀ ਮਾਲਵੇ ਦੀ ਮਿਸਲ ਹੋਈ ਦਰਗਹਿ ਪ੍ਰਵਾਨ
ਹੁਣ ਤਕ ਦੀ ਦਰਿ-ਘਰ ਦੀ ਸੇਵਾ ਹੋਵੇ ਜਾਂ ਜਨ ਸੇਵਾ
ਭਾਵੇਂ ਹੋਵੇ ਦੇਸ਼ ਸੇਵਾ ਜਾਂ ਕੁਰਬਾਨੀ ਜੰਗ ਦੇ ਮੈਦਾਨ
ਸਿੱਧੂ ਬਰਾੜਾਂ ਦੀ ਗੈਰਤਮੰਦ ਸੇਵਾ ਤੇ ਕੁਰਬਾਨੀ ਦੇ ਮਿਲਦੇ ਰਹੇ ਹਨ
ਬੁਲੰਦ ਤਰੀਨ ਪ੍ਰਸੰਗ ਅਤੇ ਭਾਈ ਭਗਤੇ ਤੇ ਸ਼ਾਮ ਸਿੰਘ ਅਟਾਰੀ ਵਰਗੇ ਨਾਮ
ਜੁਝਾਰੂਆਂ ਨੇ ਸਦਾ ਮਾਰੀਆਂ ਸੈਂਚਰੀਆਂ ਜੰਗ ਹੋਵੇ ਜਾਂ ਖੇਡ ਦੇ ਮੈਦਾਨ
ਤੇ ਸਦਾ ਯਾਦ ਰਹੇਗਾ ਪਟਿਆਲਾ ਤੇ ਫਰੀਦਕੋਟੀ ਪਲਟਨਾਂ ਦਾ ਯੋਗਦਾਨ
ਇਵੇਂ ਹੀ ਯਾਦ ਰਹਿਣਗੇ ਅਖਾੜੇ ਦੇ ਰੁਸਤਮ ਗਾਮਾ, ਕੇਸਰ ਤੇ ਇਮਾਮ
ਖੁਸ਼ਹਾਲੀ ਤੇ ਪ੍ਰਾਹੁਣਚਾਰੀ ਦਾ ਜਾਮ ਪਟਿਆਲਾ ਪੈੱਗ ਮਸ਼ਹੂਰ ਹੈ ਵਿਚ ਜਹਾਨ
ਪਟਿਆਲਾ ਸੰਗੀਤ ਘਰਾਣੇ ਦੇ ਬੇਗਮ ਅਖਤਰ ਤੇ ਸ੍ਰ. ਬੜੇ ਗੁਲਾਮ ਅਲੀ ਖਾਨ
ਰਹਿਣਗੇ ਰੌਸ਼ਨ ਜਦੋਂ ਤਕ ਰਹੇਗੀ ਜਵਾਨੀ ਤੇ ਜਗਣਗੇ ਸ਼ਮਾਂਦਾਨ
ਯਾਦ ਰਹਿਣਗੇ ਪੋਲੋ, ਐਥਲੈਟਿਕਸ, ਹਾਕੀ ਤੇ ਕ੍ਰਿਕਟ ਦੇ ਮੈਦਾਨ
ਜੱਸ ਖੱਟ ਗਏ ਹਜ਼ਾਰਾਂ ਖਿਡਾਰੀ ਚੰਦਾ ਸਿੰਘ, ਦਲੀਪ ਸਿੰਘ, ਪ੍ਰਦੁੱਮਣ ਸਿੰਘ ਵਾਂਗ
ਮਾਰ ਗਏ ਚੌਕੇ-ਛਿੱਕੇ ਰਾਜਾ ਭੂਪ, ਅਮਰਨਾਥ ਤੇ ਨਵਜੋਤ ਸਿੱਧੂ ਵਰਗੇ ਜਵਾਨ
ਵਿਦਿਆ ਦੇ ਖੇਤਰ ਵਿਚ ਸਿੱਧੂ-ਬਰਾੜ ਮਹਾਰਾਜਿਆਂ ਦਾ ਰਹੇਗਾ ਅਹਿਸਾਨ
ਪ੍ਰਸ਼ਾਸਕੀ ਸੇਵਾ ਦੇ ਮਹਾਂਰਥੀਆਂ ਦੇ ਤਾਂ ਅਣਗਿਣਤ ਹਨ ਨਾਮ
ਪਰ ਅਫਸੋਸ, ਗੁਆਚ ਰਿਹਾ ਹੈ, ਅੱਜ ਸਾਡਾ ਉਹ ਕਿਰਦਾਰ ਤੇ ਮੁਕਾਮ
ਲੋਕ ਸੇਵਾ ਨੂੰ ਸ਼ਾਨਾਂ-ਮੱਤੇ ਦਫਤਰ ਨੂੰ ਬਣਾ ਦਿੱਤਾ ਹੈ ਦੁਕਾਨ
ਲੋਕ ਪਿਆਰ ਨੂੰ ਪਿਛਾਂਹ ਸੁੱਟ ਕੇ ਮੁਖ ਕਰ ਲਿਆ ਹੈ ਦਾਮ
ਇਮਾਨਦਾਰੀ ਨੂੰ ਛਡਕੇ, ਸਰੇ-ਬਜ਼ਾਰ ਵੇਚ ਦਿੱਤਾ ਹੈ ਇਮਾਨ
ਦੇਣ ਵਾਲੇ ਸਖੀ ਹੱਥ ਨੂੰ ਪਲਟਾ ਕੇ ਕਰ ਲਿਆ ਹੈ ਮੰਗਤਿਆਂ ਵਾਂਗ



Original with:
Kulbir Singh Sidhu IAS Mohali
Digitized by:
Panjab Digital Library

ਧਰਮੀ ਰਾਜਿਆਂ ਤੋਂ ਰੂਪ ਬਦਲ ਕੇ ਮੰਗਤਿਆਂ ਦਾ ਧਾਰ ਲਿਆ ਹੈ ਸਵਾਂਗ
ਭ੍ਰਿਸ਼ਟਾਚਾਰ ਨੂੰ ਸ਼ਿਸ਼ਟਾਚਾਰ ਤੇ ਸ਼ਾਨ ਨੂੰ ਬਣਾ ਦਿੱਤਾ ਹੈ ਕਬਾੜੀਏ ਦਾ ਸਮਾਨ
ਮਾਂ ਦੀਏ ਰਾਮ ਰੱਖੀਏ, ਨੀਅਤ ਨਾ ਕੰਗਾਲਾ ਵਾਲੀ ਰਖੀਏ
ਬਜ਼ੁਰਗੀ ਨਸੀਹਤ ਦੀ ਅਸੀਂ, ਭੁਲਾ ਦਿੱਤੀ ਹੈ ਗਰਦਾਨ
ਬੇਸ਼ਕ ਬਾਬਾ ਗਾਲਿਬ ਨੇ ਤਾਂ ਢੇਰ ਚਿਰ ਪਹਿਲਾਂ ਕੀਤਾ ਸੀ ਐਲਾਨ
ਮੁਫਤ ਦੇ ਪਿਅਕੜੇ, ਰੰਗ ਲਿਆਉਣਗੀਆਂ ਫਾਕਾ ਮਸਤੀਆਂ, ਸੀ ਜਿਸ ਦਾ ਅਨੁਵਾਨ
ਸੇਵਾ ਦੀ ਅਮਾਨਤ ਵਿਚ ਖਿਆਨਤ ਕਰਨ ਦੀ ਨਸ਼ਰ ਹੋ ਗਈ ਹੈ ਦਾਸਤਾਨ
ਇਹ ਨਹੀਂ ਕਿ ਪਹਿਲਾਂ ਕਾਣਗਿਆਰੀ ਨਹੀਂ ਸੀ ਖੇਤ-ਖਲਿਆਣ
ਸੁਣਦੇ ਸੀ ਕੋਈ ਇੱਕਾ-ਦੁੱਕਾ ਜੰਮਿਆ ਸੀ ਇਹ ਅਖਾੜੇ ਦਾ ਪਹਿਲਵਾਨ
ਪਹਿਲਾਂ ਕੋਈ ਵਿਰਲਾ-ਟਾਵਾਂ ਸਹਿ ਕੇ ਸੀ ਮਾਰਦਾ ਨਹੀਂ ਹੋਇਆ ਸੀ ਘਾਣ
ਹੁਣ ਤਾਂ ਜਾਪੇ ਤੋਹਮਤ ਦੇ ਧੁੰਦਲਕੇ ਵਿੱਚ ਆ ਗਿਆ ਸਿੱਧੂ-ਖਾਨਦਾਨ
ਜਾਪਦਾ ਹੈ, ਜਾ ਰਹੀ ਹੈ, ਪੀੜ੍ਹੀਆਂ ਦੀ ਲੋਕ ਸੇਵਾ ਰਾਇਗਾਨ
ਸੂਰਤੇ ਹਾਲ ਇਹ ਹੈ ਕਿ ਚਾਕ ਹੋ ਗਿਆ ਹੈ, ਆਬਰੂ ਦਾ ਗਿਰੇਬਾਨ
ਮਿਟ ਰਹੀ ਅਜ਼ਮਤ ਬਣਕੇ ਕਖ-ਕਾਣ ਜਿਵੇਂ ਅੱਜ ਭਲਕ ਦੀ ਮਹਿਮਾਨ
ਮੁਕਦੀ ਗੱਲ ਤਾਂ ਹੁਣ, ਸਮਾਂ ਹੀ ਦਸੇਗਾ, ਨਫਾ ਹੋਇਆ ਕਿ ਨੁਕਸਾਨ
ਇਜ਼ਤ ਅਜੇ ਵੀ ਬਚੀ ਹੈ ਜਾਪਦੀ ਕਿ ਕਿਸਮਤ ਹੈ ਮਿਹਰਬਾਨ
ਪੁਛ ਪ੍ਰਤੀਤ ਹੋਈ ਤੇ ਉਹ ਵੀ ਹੋਈ ਹੈ ਵਲੋਂ ਆਪਣੇ ਹੀ ਰਾਜਗਾਨ
ਨਾ ਪੁਛੇ ਹਾਲ ਹੁਣ, ਦਿਲ ਦੇ ਸ਼ਿਕਸਤਾ ਸਾਜ਼ ਤੇ ਕਦਰਦਾਨ
ਅਜ ਤਾਂ ਸ਼ਰਮ ਜਿਹੀ ਆਉਂਦੀ ਹੈ ਦਸਦੇ ਹੋਏ ਆਪਣੀ ਪਹਿਚਾਣ
ਚੰਗੇ ਰਹਿੰਦੇ ਗੁਰਮਤਿ ਮੰਨ ਕੇ, ਸਿੱਧੂ ਗੋਤਰ ਦੀ ਪੂਛ ਨਾ ਲਾਉਂਦੇ ਉਪਨਾਮ
ਖੈਰ ਕਰ ਕਰਾਰਾ ਚਿਤ ਨੂੰ ਟੇਕ ਰੱਖ "ਓੜਕ ਸਚੁ ਰਹੀ" ਦੇ ਇਲਹਾਮ
ਆਖਿਰ ਮਿਤਰਾਂ ਦੇ ਤਿਤਰਾਂ ਨੇ ਗਾਉਣਾ ਹੈ, ਸੁਬਾਨ੍ਹ ਤੇਰੀ ਕੁਦਰਤ ਦਾ ਕਲਾਮ
ਤੂੰ ਵਕਾਰ ਦੀ ਬਹਾਲੀ ਲਈ ਬਤੌਰ ਫਰਜ਼ੰਦੇ ਖਾਨਦਾਨ
ਕਰ ਗਊ-ਗਰੀਬ ਦੀ ਟੈਹਿਲ ਸੇਵਾ ਜਿਵੇਂ ਦਸਿਆ ਬਜ਼ੁਰਗਾਨ
ਸਿੱਦਕ ਕਰਿ ਸਿਜਦਾ ਮਨ ਕਰ ਮਖਸੂਦ, ਰਖਕੇ ਰੱਬ-ਗਵਾਹ
ਨਿਭਾ ਲੋਕ ਸੇਵਾ ਦਾ ਕਰਮੱਠ ਅਨੁਸ਼ਠਾਨ ਬਣਾ ਕੇ ਨੇਕ-ਹਮਰਾਹ



Original with:
Kulbir Singh Sidhu IAS Mohali
Digitized by:
Panjab Digital Library

ਤੇ ਨਾਲ ਸਿਦਕ ਯਕੀਨ ਦੇ ਚਲ ਨੇਕ ਪੁਰਖਿਆਂ ਦੇ ਰਾਹ
ਰੱਬ ਤੇ ਰਖ ਡੋਰੀਆਂ, ਆਪੇ ਆਉਣਗੇ ਮੇਮਣੇ ਚਰਕੇ ਚਰਗਾਹ
ਐਵੇਂ ਦਿਲੇ-ਨਾਤਵਾਂ ਨਾ ਘਬਰਾ, ਕਰੂਗਾ ਰੱਬ-ਸੁੱਚਾ ਮੁਆਫ ਤੇਰੀ ਖਤਾ
ਮਿਰਜ਼ੇ ਦੀ ਬੱਕੀ ਦਿਊਗੀ ਖੈਰੀ-ਮਿਹਰੀ ਆਪੇ ਦਾਨਾਬਾਦ ਪਹੁੰਚਾਅ
ਖੈਰ ਮਨਾ ਕਿ ਦਿਆਲੂ ਗੁਰ-ਪਿਤਾ ਹੈ ਮਿਹਰਬਾਨ
ਕਰ ਨੇਕ ਸੰਕਲਪ ਤੇ ਬੁਲੰਦ ਇਰਾਦੇ ਜੋ ਗੁਰੂ ਨੂੰ ਭਾਉਣ
"ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੈ
ਸੁਤ ਖਿਨ-ਖਿਨ ਭੂਲਿ ਬਿਗਾਰਿ ਜਗਤਪਿਤ ਭਾਵਹਿਗੈ"
ਦਸਮੇਸ਼ ਪਿਤਾ ! ਦੂਹਰਾ ਫੇਰ ਗੁਰੂ ਕੀ ਕਾਸ਼ੀ ਤੋਂ ਢੇਰਾਂ ਨੂੰ ਗਿਆਨਵਾਨ
ਤੇ ਦਮਦਮੇ ਦੇ ਮਾਰੂਥਲਾਂ ਨੂੰ ਖੁਸ਼ਹਾਲੀ ਦੇਣ ਦੇ ਵਰਦਾਨ
ਰੱਖ ਲੈ ਬਾਬਾ ਡੱਲਾ ਸਿੰਘ ਨੂੰ ਦਿੱਤੇ ਆਪਣੇ ਸੁਮੱਤੀ ਬਚਨਾਂ ਦੀ ਆਣ
ਤੇ ਦਿਖਾ ਦੇ ਫੇਰ ਭੁਲਿਆਂ ਨੂੰ ਬਖਸ਼ਿ ਦੇਹਿ ਗੁਰ-ਪਿਤਾ ਮਿਹਰਬਾਨ
ਭੋਰਾ ਸੁਮੱਤ ਤੇ ਸਵਾਂਤੀ ਬੂੰਦ ਕੁ ਜਿੰਨਾਂ ਵਿਰਾਸਤੀ ਇਜ਼ਤ-ਮਾਣ
ਦੇਹਿ ਸਤਿਅਮ-ਸ਼ਿਵਮ-ਸੁੰਦਰਮ ਨੂੰ ਪਾਉਣ ਦੀ ਜੀਰਾਂਦ
ਰਖ ਸਕੀਏ : "ਤੇਰਾ ਘਰ ਮੇਰਾ ਅਸੈ" ਦੇ ਲਾਸਾਨੀ ਵਰਦਾਨ ਦੀ ਸ਼ਾਨ
ਰੱਬ ਖੈਰ ਕਰੇ, ਸਿੱਧੂ ਬਾਬੇ, ਰਾਮੇ ਤੇ ਤਿਲੋਕੇ ਨੂੰ ਮਿਲੇ ਪਿਆਰ ਦੀ ਰਹੇ ਜੜ੍ਹ ਕਾਇਮ
ਜਿਨਾਂ ਨੂੰ ਸੀ ਮਿਲਿਆ ਸਾਹਿਬਜ਼ਾਦਿਆਂ ਤੇ 37 ਸਿੰਘਾਂ ਦੇ ਅੰਗੀਠੇ ਦੀ ਸੇਵਾ ਦਾ ਮਾਣ
ਕਰਕੇ ਸੇਵਾ ਸ਼ਰਨ ਕੌਰ ਵਾਸੀ ਰਾਇਪੁਰ-ਚਮਕੌਰ ਉਪਰਾਂਤ ਜੋ ਹੋਏ ਦੀਨ-ਦੁਨੀ ਪ੍ਰਵਾਨ
ਸਿੱਧੂ-ਬਰਾੜਾਂ ਦੀ ਗਾਥਾ ਕਿੱਥੋਂ ਤੋਂ ਕਿੱਥੇ ਤੇ ਹੋਰ ਉਚੇਰੇ ਜਾਣਾ ਕਿੱਥੇ, ਦੀਦ ਕਰੇ ਜਹਾਨ
ਲੰਘ ਜਾਣ, ਤੇਰੇ ਬਚੜੇ ਨੇਕ ਰਾਹਾਂ ਤੇ ਨੇਕ ਪੜਾਅ, ਜੋਦੜੀ ਹੋਵੇ ਪ੍ਰਵਾਨ
ਰੱਬ ਰਾਖਾ ਆਪ ਹੀ ਦਸੇ ਦਸਹਿਦਿਆਂ ਦੇ ਅਗਲੇ ਮਰਹਲੇ ਤੇ ਮੁਕਾਮ
ਨੇਕ ਪੁਰਖਿਆਂ ਦੇ ਨਕਸ਼ੇ-ਕਦਮ ਤੇ ਚਲਦੇ ਹੋਈਏ ਦਰਿ-ਪ੍ਰਵਾਨ

ਸ਼ਾਲਾ ! ਹੋਵੇ ਤੇਰੇ ਹਮ ਰਕਾਬਾਂ ਦਾ ਦ੍ਰਿੜ ਸਵੈਮਾਨ
ਤੇ ਤੇਰੇ ਦਰਿ-ਘਰੁ ਦੇ ਪ੍ਰੀਤਵਾਨਾਂ ਦਾ ਸਦਾ ਰਹੇ
ਅਕਾਲ-ਪੁਰਖ ਨਿਗਾਹਬਾਨ !





Original with:
Kulbir Singh Sidhu IAS Mohali
Digitized by:
Panjab Digital Library

# ਕੁਦਰਤ ਤੇ ਆਦਮੀ
## ਪੂਰਬ ਤੇ ਪੱਛਮ ਦੇ ਵਿਦਵਾਨਾਂ ਦੇ ਵਿਚਾਰ

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥
ਪੀਪਾ ਪ੍ਰਣਵੈ ਪਰਮ ਤਤ ਹੈ ਸਤਿਗੁਰੂ ਹੋਇ ਲਖਾਵੈ॥
(ਭਗਤ ਪੀਪਾ ਜੀ )

ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ॥
ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ
ਸਭਿ ਸੁਰਤੀ ਮਿਲਿ ਸੁਰਤਿ ਕਮਾਈ
ਸਭ ਕੀਮਤਿ ਮਿਲਿ ਕੀਮਤ ਪਾਈ
ਗਿਆਨੀ ਧਿਆਨੀ ਗੁਰ ਗੁਰਹਾਈ
(ਸ੍ਰੀ ਗੁਰੂ ਨਾਨਕ ਸਾਹਿਬ ਜੀ)

ਬਲਿਹਾਰੀ ਕੁਦਰਤਿ ਵਸਿਆ
ਤੇਰਾ ਅੰਤੁ ਨ ਜਾਈ ਲਖਿਆ ॥੧॥ ਰਹਾਉ
(ਸ੍ਰੀ ਗੁਰੂ ਨਾਨਕ ਸਾਹਿਬ ਜੀ)

ਆਪੁ ਆਪੁਨੀ ਬੁਧਿ ਹੈ ਜੇਤੀ
ਬਰਨਤ ਭਿੰਨ ਭਿੰਨ ਤੁਹਿ ਤੇਤੀ
ਤੁਮਰਾ ਲਖਾ ਨ ਜਾਇ ਪਸਾਰਾ
ਕਿਹ ਬਿਧਿ ਸਜਾ ਪ੍ਰਥਮ ਸੰਸਾਰਾ
(ਸ੍ਰੀ ਗੁਰੂ ਗੋਬਿੰਦ ਸਿੰਘ ਜੀ)

ਜਬ ਉਦਕਰਖ ਕਰਾ ਕਰਤਾਰਾ
ਪਰਜਾ ਧਰਤ ਸਭ ਦੇਹ ਅਪਾਰਾ
ਜਬ ਆਕਰਖ ਕਰਤ ਹੋ ਕਬਹੂੰ
ਤੁਮ ਮੈ ਮਿਲਤ ਦੇਹ ਧਰ ਸਬਹੂੰ। ਚੌਪਈ
(ਸ੍ਰੀ ਗੁਰੂ ਗੋਬਿੰਦ ਸਿੰਘ ਜੀ)



*Original with:*
Kulbir Singh Sidhu IAS Mohali
*Digitized by:*
Panjab Digital Library

ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ
ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ
ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨਾ ਕਿਤੈ ਕੰਮਿ
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ॥

(ਸ਼ੇਖ਼ ਫ਼ਰੀਦ ਜੀ)

ਫਰੀਦਾ ਕਿਥੈ ਤੈਡੇ ਮਾਪਿਆ ਜਿਨੀ ਤੂ ਜਣਿਓਹਿ
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ
ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ॥

(ਸ਼ੇਖ਼ ਫ਼ਰੀਦ ਜੀ)

ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ
ਕਤਕਿ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ
ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ॥

(ਸ਼ੇਖ਼ ਫ਼ਰੀਦ ਜੀ)

ਏਕੈ ਰੂਪ ਅਨੂਪ ਸਰੂਪਾ
ਰੰਕ ਭਯੋ ਰਾਵ ਕਹੀ ਭੂਪਾ
ਅੰਡਜ ਜੇਰਜ ਸੇਤਜ ਕੀਨੀ
ਉਤਭੁਜ ਖਾਨਿ ਬਹੁਰਿ ਰਚਿ ਦੀਨੀ

(ਸ੍ਰੀ ਗੁਰੂ ਗੋਬਿੰਦ ਸਿੰਘ ਜੀ)

ਘਟ ਘਟ ਕੇ ਅੰਤਰ ਕੀ ਜਾਨਤ
ਭਲੇ ਬੁਰੇ ਕੀ ਪੀਰ ਪਛਾਨਤ
ਚੀਟੀ ਤੇ ਕੁੰਚਰ ਅਸਥੂਲਾ
ਸਭ ਪਰ ਕ੍ਰਿਪਾ ਦ੍ਰਿਸਟਿ ਕਰਿ ਫੂਲਾ॥ ਚੌਪਈ॥

(ਸ੍ਰੀ ਗੁਰੂ ਗੋਬਿੰਦ ਸਿੰਘ ਜੀ)



*Original with:*
Kulbir Singh Sidhu IAS Mohali
*Digitized by:*
Panjab Digital Library

ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ
ਨਾਨਕ ਬਿਨਵੈ ਤਿਸੈ ਸੇਰਵਹੁ ਜਾ ਕੇ ਜੀਅ ਪਰਾਣਾ
ਅੰਧੇ ਜੀਵਨਾ ਵਿਚਾਰਿ ਦੇਖਿ ਕੇਤੇਕੇ ਦਿਨਾ। ਰਹਾਉ
ਸਾਸ ਮਾਸੁ ਸਭੁ ਜੀਉ ਤੁਮਾਰਾ ਤੂੰ ਮੈ ਖਰਾ ਪਿਆਰਾ॥
(ਸ੍ਰੀ ਗੁਰੂ ਨਾਨਕ ਸਾਹਿਬ ਜੀ)

ਹਮ ਅੰਧਲੇ ਅੰਧੁ ਬਿਖੈ ਬਿਖ ਬਿਖਰਾਤੈ,
ਕਿਉ ਚਾਲਹ ਗੁਰੂ ਚਾਲੀ॥
ਸਤਿਗੁਰੂ ਦਇਆ ਕਰੈ ਸੁਖਦਾਤਾ,
ਹਮ ਲਾਵੈ ਆਪਨ ਪਾਲੀ॥
ਗੁਰੂ ਸਿਖ ਮੀਤ ਚਲਹੁ ਗੁਰ ਚਾਲੀ,
ਜੋ ਗੁਰੂ ਕਹਿ ਸੋਈ ਭਲ ਮਾਨਹੁ
ਹਰਿ ਹਰਿ ਕਥਾ ਨਿਰਾਲੀ॥
(ਸ੍ਰੀ ਗੁਰੂ ਰਾਮਦਾਸ ਸਾਹਿਬ ਜੀ)

ਆਪੇ ਸਾਜੇ ਆਪੇ ਰੰਗੇ, ਆਪੇ ਨਦਰਿ ਕਰੇਇ,
ਨਾਨਕ ਕਾਮਣਿ ਕੰਤੈ ਭਾਵੈ, ਆਪੈਹਿ ਰਾਵੇਹਿ॥
(ਸ੍ਰੀ ਗੁਰੂ ਨਾਨਕ ਸਾਹਿਬ ਜੀ)

ਸੇਵਕ ਕੋ ਨਿਕਟੀ ਹੋਏ ਦਿਖਾਵੈ, ਸੇਵਕ ਕੋ ਨਿਕਟੀ ਹੋਏ ਦਿਖਾਵੈ
ਆਪਣੇ ਸੇਵਕ ਕੀ ਆਪੈ ਰਾਖੇ, ਆਪੇ ਨਾਮਿ ਜਪਾਵੈ॥
ਜਹ ਜਹ ਕਾਜ ਕਿਰਤ ਸੇਵਕ ਕੀ, ਤਹਾ ਤਹਾ ਉਠ ਧਾਵੈ॥
(ਸ੍ਰੀ ਗੁਰੂ ਅਰਜਨ ਦੇਵ ਜੀ)

## Human Nature

It's easier to understand human nature by bearing in mind that almost everybody thinks he's an exception to most rules.
-John Keats

Scenery is fine but human nature is finer. -John Keats

## Man

Every man is volume, if you know how to read him.
-Channing



*Original with:*
Kulbir Singh Sidhu IAS Mohali
*Digitized by:*
Panjab Digital Library

One cannot be always a hero, but one can always be a man.

-Goethe

What's a man's first duty?
The answer's brief: To be himself.

-Henrik Ibsen

## Humanity

We were born to unite with our fellowmen, and to join in community with the human race.

-Marcus Tullius Cicero

## Man

Men are marked out from the moment of birth to rule or be ruled.

-Aristotle

We are hollow men. We are shallow men.

-T.S.Eliot

## World

I believe that our Great Maker is preparing the world, in His own good time, to become one nation, speaking one language.

-Grover Cleveland

This is the way the world ends Not with a bang but a whimper.

-T.S.Eliot

## SHAKESPEARE

All the world's a stage,
And all the men and women merely players:
They have their exits and their entrances;
And one man in his time plays many parts,
His acts being seven ages.

At first the infant,
Mewling and puking in the nurse's arms.
And then the whining school-boy,with his satchel
And shining morning face, creeping like snail
Unwillingly to school. And then the lover,
Sighing like furnace, with a woeful ballad



Original with:
Kulbir Singh Sidhu IAS Mohali
Digitized by:
Panjab Digital Library

Made to his mistress' eyebrow. Then a soilder,
Full of strange oaths and bearded like thepard,
Jealous in honour,sudden and quick in quarrel,
Seeking the bubble reputation
Even in the cannon's mouth.And then the justice,
In fair round belly with good capon lined,
With eyes severe and beard of formal cut,
Full of wise saws and modern instances;
And so he plays his part. The sixth age shifts
Into the lean and slipper'd pantaloon,
With spectacles on nose and pouch on side,
His youthful hose, well saved,a world too wide
For his shrunk shank; and his big manly voice,
Turning again toward childish treble, pipes
And whistles in his sound. Last scene of all,
That ends this strange eventful history,
Is second childishness and mere oblivion,
Sans teeth,sans eyes,sans taste,sans everything.

The woods are lovely, dark and deep,
But I have promises to keep,
And miles to go before I sleep,
And miles to go before I sleep.

-Robert Frost

(Stopping by Woods on a Snowy Evening)

Lives of great men all remind us,
We can make our lives sublime,
And, departing, leave behind us,
Footprints on the sands of time;
Footprints, that perhaps, another,
Sailing o'er life's solemn main;
A forlorn and shipwreck'd brother
Seeing, shall take heart again

-H.W.Longfellow



Original with:
Kulbir Singh Sidhu IAS Mohali
Digitized by:
Panjab Digital Library

I chatter, chatter, As I flow
To join the brimming river,
For men may come and men may go,
But I go on for ever.

-Lord Tennyson
(The Brook)

Where the mind is without fear and head is held high;
Where knowledge is free;
Where the world has not been
broken up into fragments
By narrow domestic walls;

Where the mind is led forward by
Thee into ever-widening
thought and action-
Into the heaven of freedom,
my Father, let my country awake.

-Rabindernath Tagore
(Heaven of Freedom)

All the world's a stage,
And all the men and women merely players:
They have their exits and their entrances;
And one man in his time plays many parts,
His acts being seven ages.

-William Shakespeare

A thing of beauty is a joy for ever;
Its loveliness increases; it will never
Pass into nothingness; but still will keep;
A bower quiet for us.

-John Keats



*Original with:*
Kulbir Singh Sidhu IAS Mohali
*Digitized by:*
Panjab Digital Library

Say not in struggle not availeth;
The labour and the wounds are vain;
The enemy faints not; not faileth;
And as things have been things remain.

-Arthur Hugh Clough

Only sweet and virtuous soul,
Like seasoned timber never gives;
But though the whole world turn to coal;
Than chiefly lives.

-George Herbert

What thou the field be lost?
All is not lost, the unconquerable will,
And study of revenge, immortal hate,
And courage never to submit or yield.

-John Milton
(Paradise Lost)

A lily of a day
Is fairer far in May,
Although it fall's and dies that night-
It was the plant and flower of Light:
In small proportions we just beauties see;
And in short measures lifemay perfect be.

-Ben Johnson
(The Noble Nature)

Your need is greater then mine.

-Sir Phillip Sydney





Original with:
Kulbir Singh Sidhu IAS Mohali
Digitized by:
Panjab Digital Library

# ਸਾਂਝੇ ਸਭਿਆਚਾਰ ਦਾ ਸੰਧਾਰਾ

ਸੰਨ 1995 ਵਿੱਚ ਜਦੋਂ ਮੈਂ ਬਤੌਰ ਕਮਿਸ਼ਨਰ, ਮਿਉਂਸਪਲ ਕਾਰਪੋਰੇਸ਼ਨ ਅੰਮ੍ਰਿਤਸਰ ਵਿਖੇ ਸੀ ਤਾਂ ਉਸ ਸਮੇਂ ਉੱਥੇ ਸ਼੍ਰੀ ਭੈਰੋ ਸਿੰਘ ਸ਼ੇਖਾਵਤ, ਭਾਰਤ ਦੇ ਉਪ-ਰਾਸ਼ਟਰਪਤੀ, ਉਸ ਵਕਤ ਬਤੌਰ ਮੁੱਖ-ਮੰਤਰੀ ਰਾਜਸਥਾਨ, ਅੰਮ੍ਰਿਤਸਰ ਆਏ ਸਨ। ਉਸ ਵਕਤ ਉਨ੍ਹਾਂ ਨਾਲ ਉਨ੍ਹਾਂ ਦੇ ਸਟੇਟ ਮਨਿਸਟਰ ਸ੍ਰ: ਗੁਰਜੰਟ ਸਿੰਘ ਸਿੱਧੂ ਵੀ ਆਏ ਸਨ, ਜਿਨ੍ਹਾਂ ਦਾ ਪਿਛੋਕੜ ਪੰਜਾਬ ਵਿੱਚ ਪਿੰਡ ਮਹਿਰਾਜ ਵਿਖੇ ਹੀ ਹੈ। ਉਹ ਅੰਮ੍ਰਿਤਸਰੀਆਂ ਦੀ ਮਹਿਮਾਨਨਿਵਾਜ਼ੀ ਅਤੇ ਸਾਡੀ ਕਾਰਪੋਰੇਸ਼ਨ ਦੀ ਸੇਵਾ ਤੋਂ ਬਹੁਤ ਪ੍ਰਭਾਵਿਤ ਹੋਏ। ਉਨ੍ਹਾਂ ਨੇ ਮੈਨੂੰ ਰਾਜਸਥਾਨ ਆਉਣ ਲਈ ਕਿਹਾ। ਉਨੀਂ ਦਿਨੀਂ ਸਾਡੇ ਕੋਲ ਮੇਰੇ ਪਾਪਾ ਜੀ ਵੀ ਆਏ ਹੋਏ ਸਨ। ਜਦੋਂ ਮੈਂ ਉਨ੍ਹਾਂ ਨੂੰ ਇਸ ਗੱਲ ਬਾਰੇ ਦੱਸਿਆ ਤਾਂ ਉਹ ਬਹੁਤ ਖੁਸ਼ ਹੋਏ ਤੇ ਮੈਨੂੰ ਕਿਹਾ ਕਿ ਬੇਟਾ ਭਾਵੇਂ ਤੁਸੀਂ ਮੈਨੂੰ ਤਕਰੀਬਨ ਪੰਜਾਬ ਤੋਂ ਦਿੱਲੀ ਤੱਕ ਦੇ ਸਾਰੇ ਗੁਰਦੁਆਰਿਆਂ ਤੇ ਧਾਰਮਿਕ ਅਸਥਾਨਾਂ ਦੀ ਯਾਤਰਾ ਕਰਵਾਈ ਹੈ, ਪਰ ਮੇਰੇ ਲਈ ਬਹੁਤ ਵੱਡਾ ਤੀਰਥ ਜੈਸਲਮੇਰ ਦੇਖਣਾ ਰਹਿੰਦਾ ਹੈ ਕਿਉਂਕਿ ਜੈਸਲਮੇਰ ਤੋਂ ਸਿੱਧੂਆਂ ਦੇ ਵਡੇਰਿਆਂ ਦਾ ਨਿਦਾਨ ਤੇ ਵਿਕਾਸ ਹੋਇਆ ਹੈ। ਇਸ ਤੋਂ ਪਹਿਲਾਂ ਮੈਨੂੰ ਸ਼ੇਖਾਵਤ ਸਾਹਿਬ ਨੇ ਰਾਜਸਥਾਨ ਆਉਣ ਲਈ ਕਿਹਾ ਸੀ ਤਾਂ ਮੇਰੇ ਮਨ ਵਿੱਚ ਇਹੋ ਖਿਆਲ ਉਪਜਿਆ ਕਿ ਰਾਜਸਥਾਨ ਵਿੱਚ ਕਿਹੜੀ ਚੀਜ਼ ਦੇਖਣ ਵਾਲੀ ਹੋਵੇਗੀ ਕਿ ਜਿਸ ਲਈ ਮੈਂ ਉਨ੍ਹਾਂ ਨੂੰ ਬੇਨਤੀ ਕਰਾਂ। ਪਰ ਮੈਨੂੰ ਆਪਣੇ ਪਾਪਾ ਜੀ ਦੀ ਕੌਮੀਅਤ ਤੇ ਬਜ਼ੁਰਗਾਂ ਸਬੰਧੀ ਦਿਲੀ ਜਜ਼ਬਾਤ ਦਾ ਪਤਾ ਚੱਲਿਆ ਤਾਂ ਮੈਨੂੰ ਵੀ ਆਪਣੇ ਬਜ਼ੁਰਗਾਂ ਦੀ ਧਰੋਹਰ ਤੇ ਉਨ੍ਹਾਂ ਦੇ ਮੁਢਲੇ ਨਿਵਾਸ ਅਸਥਾਨ ਜੈਸਲਮੇਰ ਨੂੰ ਦੇਖਣ ਦੀ ਉਤਸੁਕਤਾ ਇੱਕ ਸ਼ਿੱਦਤ ਦੀ ਇੰਤਹਾ ਹੱਦ ਤੱਕ ਪੈਦਾ ਹੋ ਗਈ। ਇਸ ਸਬੰਧੀ ਮੈਂ ਸ਼੍ਰੀ ਭੈਰੋ ਸਿੰਘ ਸ਼ੇਖਾਵਤ ਦੇ ਪ੍ਰਾਈਵੇਟ ਸੈਕਟਰੀ ਰਾਹੀਂ ਆਪਣੇ ਪਿਤਾ ਜੀ ਦੀ ਖਾਹਿਸ਼ ਜ਼ਾਹਿਰ ਕੀਤੀ ਤਾਂ ਮੈਨੂੰ ਉਨ੍ਹਾਂ ਦੇ ਪ੍ਰਾਈਵੇਟ ਸੈਕਟਰੀ ਜੀ ਦਾ ਟੈਲੀਫੋਨ ਆਇਆ ਕਿ ਉਹ ਮੇਰੀ ਗੱਲ ਉਨ੍ਹਾਂ ਤੱਕ ਇੱਕ ਦੋ ਦਿਨਾਂ ਵਿੱਚ ਪਹੁੰਚਾ ਦੇਣਗੇ ਤੇ ਮੈਂ ਸ਼੍ਰੀ ਸ਼ੇਖਾਵਤ ਸਾਹਿਬ ਦੇ ਪ੍ਰਤੀਕਰਮ ਦਾ ਇੰਤਜ਼ਾਰ ਕਰਾਂ। ਮੇਰੀ ਹੈਰਾਨੀ ਦੀ ਹੱਦ ਨਾ ਰਹੀ ਕਿ ਮੈਨੂੰ ਇੱਕ ਘੰਟੇ ਦੇ ਵਿੱਚ ਹੀ ਟੈਲੀਫੋਨ ਆਇਆ ਕਿ ਮੁੱਖ ਮੰਤਰੀ ਰਾਜਸਥਾਨ ਮੇਰੇ ਨਾਲ ਗੱਲ ਕਰਨੀ ਚਾਹੁੰਣਗੇ। ਮੈਂ ਉਨ੍ਹਾਂ ਨਾਲ ਗੱਲ ਕੀਤੀ ਤੇ ਆਪਣੇ ਬਜ਼ੁਰਗਾਂ ਦੇ ਜਜ਼ਬਾਤ ਦਾ ਜ਼ਿਕਰ ਕੀਤਾ। ਉਹ ਇਸ ਗੱਲ ਨੂੰ ਸੁਣ ਕੇ ਇੰਨਾ ਖੁਸ਼ ਹੋਏ ਕਿ ਉਨ੍ਹਾਂ ਨੇ ਮੈਨੂੰ ਕਿਹਾ ਕਿ 'ਅਕੇਲਾ ਜੈਸਲਮੇਰ ਹੀ ਕਿਉਂ ਸਾਰਾ ਰਾਜਸਥਾਨ ਹੀ ਆਪ ਕਾ ਹੈ। ਇਸ ਲਿਏ ਮੈਂ ਆਪ ਕੇ ਪਿਤਾ ਜੀ ਕੀ ਰਾਜਸਥਾਨ ਯਾਤਰਾ ਕਾ ਪ੍ਰੋਗਰਾਮ ਖੁਦ ਬਨਾ ਕਰ ਭੇਜੂੰਗਾ।'



Original with:
Kulbir Singh Sidhu IAS Mohali
Digitized by:
Panjab Digital Library

ਉਨ੍ਹਾਂ ਨੇ ਮੈਨੂੰ ਜੈਸਲਮੇਰ ਦਾ ਹੀ ਨਹੀਂ ਸਗੋਂ ਆਪਣੇ ਪ੍ਰਾਈਵੇਟ ਸੈਕਟਰੀ ਰਾਹੀਂ ਤਕਰੀਬਨ ਸਾਰੇ ਰਾਜਸਥਾਨ ਦਾ ਟੂਰ ਪਲਾਨ ਬਣਾ ਕੇ ਭੇਜਿਆ ਜਿਸ ਨਾਲ ਅਸੀਂ ਗੰਗਾਨਗਰ, ਜੈਪੁਰ, ਜੋਧਪੁਰ, ਬੀਕਾਨੇਰ, ਬਾੜਮੇਰ, ਜੈਸਲਮੇਰ, ਸੂਰਤਗੜ੍ਹ, ਉਦੈਪੁਰ, ਮਾਊਂਟ ਆਬੂ, ਮਹਾਰਾਣਾ ਪ੍ਰਤਾਪ ਨਾਲ ਸਬੰਧਤ ਸਥਾਨ ਗੋਗੰਡਾ, ਚਾਵੰਡ, ਕੋਟਾ, ਅਜਮੇਰ ਸ਼ਰੀਫ ਦੇਖਦੇ ਹੋਏ ਵਾਪਸ ਰਤਨਗੜ੍ਹ ਦੇ ਸਰਦਾਰ ਸ਼ੇਰ ਦੇ ਰਸਤੇ ਹਨੂੰਮਾਨਗੜ੍ਹ ਰਾਹੀਂ ਪੰਜਾਬ ਪਰਤ ਸਕਦੇ ਸੀ। ਇਸ ਦੇ ਨਾਲ ਹੀ ਉਨ੍ਹਾਂ ਨੇ ਉਸ ਵਕਤ ਦੇ ਉਨ੍ਹਾਂ ਦੇ ਸਟੇਟ ਮਨਿਸਟਰ ਸਿੰਚਾਈ ਸ੍ਰ: ਗੁਰਜੰਟ ਸਿੰਘ ਸਿੱਧੂ ਨੂੰ ਵੀ ਦੱਸਿਆ ਕਿ ਮੈਂ ਆਪਣੇ ਪਰਿਵਾਰ ਸਹਿਤ ਦੌਰੇ ਤੇ ਆ ਰਿਹਾ ਹਾਂ। ਇਸ ਲਈ ਮੇਰੇ ਰਹਿਣ ਦੀ ਵਿਵਸਥਾ ਹਰ ਜਗ੍ਹਾ ਕਰ ਦਿੱਤੀ ਜਾਵੇ। ਇੱਥੇ ਦੱਸਣਯੋਗ ਹੈ ਕਿ ਸ੍ਰ: ਗੁਰਜੰਟ ਸਿੰਘ ਸਿੱਧੂ ਮੇਰੇ ਸਹੁਰੇ ਪਰਿਵਾਰ ਨਾਲ ਵੀ ਧਰਮੇਲਾ ਰੱਖਦੇ ਹਨ।

ਮੈਂ ਇਸ ਗੱਲ ਲਈ ਆਪਣੇ ਪਿਤਾ ਜੀ ਦਾ ਰਿਣੀ ਹਾਂ ਕਿ ਉਨ੍ਹਾਂ ਨੇ ਮੈਨੂੰ ਸਾਇਦ ਮੇਰੇ ਪੁਰਾਣੇ ਸੰਸਕਾਰਾਂ ਸਦਕਾ ਹੀ ਆਪ ਤਾਂ ਬਜ਼ੁਰਗਾਂ ਦੀ ਕਰਮਭੂਮੀ ਰਾਜਸਥਾਨ ਤੇ ਜੈਸਲਮੇਰ ਦੇ ਦਰਸ਼ਨ ਕੀਤੇ ਹੀ ਤੇ ਨਾਲ ਹੀ ਮੇਰੇ ਪਰਿਵਾਰ ਨੂੰ ਵੀ ਇਨ੍ਹਾਂ ਸਥਾਨਾਂ ਦੇ ਦਰਸ਼ਨ ਕਰਨ ਦੀ ਪ੍ਰੇਰਨਾ ਦਿੱਤੀ। ਇਸ ਦੇ ਨਾਲ ਹੀ ਸ਼ੇਖਾਵਤ ਸਾਹਿਬ ਤੇ ਸ੍ਰ: ਗੁਰਜੰਟ ਸਿੰਘ ਸਿੱਧੂ ਵੱਲੋਂ ਜੋ ਸਦਾਚਾਰਕ ਤੇ ਸਭਿਆਚਾਰਕ ਸਾਂਝ ਨਿਭਾਈ ਗਈ ਉਸ ਨਾਲ ਮੈਨੂੰ ਰਾਜਸਥਾਨ ਤੇ ਪੰਜਾਬ ਦੇ ਇਲਾਕੇ ਦਾ ਇੱਕ ਹੀ ਸਾਂਝਾ ਸੱਭਿਆਚਾਰ ਨਜ਼ਰ ਆਇਆ। ਇਸ ਤੋਂ ਪੁਰਾਣੀ ਗੱਲ ਹੈ ਕਿ ਨਗਰਾਣਾ ਤਹਿਸੀਲ ਸੰਗਰੀਆ ਵਿੱਚ ਸਾਡੇ ਪਿੰਡ ਦੇ ਬਜ਼ੁਰਗਾਂ ਨੂੰ ਜ਼ਮੀਨ ਮਿਲੀ ਹੋਣ ਕਰਕੇ ਉਥੋਂ ਦੇ ਲੋਕਾਂ ਨਾਲ ਅਤੇ ਖਾਸ ਤੌਰ ਤੇ ਦਾਦਾ ਜੀ ਸ੍ਰ: ਜਗਤ ਸਿੰਘ ਦੇ ਮਿੱਤਰਾਂ ਬੇਲੀਆਂ ਦਾ ਆਪਸੀ ਮਿਲਵਰਤਣ ਤੇ ਆਉਣ-ਜਾਣ ਲਗਾਤਾਰ ਬਣਿਆ ਰਿਹਾ। ਮੈਨੂੰ ਯਾਦ ਹੈ ਕਿ ਹਾੜੀ ਦੇ ਦਿਨਾਂ ਵਿੱਚ ਤਾਂ ਵਾਢੀ ਵੇਲੇ ਰਾਜਸਥਾਨ ਤੋਂ ਦਿਹਾੜੀਏ ਆਉਂਦੇ ਸਨ ਤੇ ਤਕਰੀਬਨ ਸਾਰੇ ਹੀ ਦਾਦਾ ਜੀ ਦੇ ਦੋਸਤਾਂ ਮਿੱਤਰਾਂ ਵਲੋਂ ਹੀ ਭੇਜੇ ਹੁੰਦੇ ਸਨ। ਇਸ ਲਈ ਬਚਪਨ ਤੋਂ ਉਨ੍ਹਾਂ ਦੇ ਰਹਿਣ-ਸਹਿਣ ਤੇ ਉਨ੍ਹਾਂ ਦੀ ਭਾਸ਼ਾ ਦੇ ਬਾਰੇ ਅਚੇਤ ਮਨ ਨੇ ਅਸਰ ਗ੍ਰਹਿਣ ਕੀਤਾ। ਅੱਜ ਵੀ ਮੇਰੀ ਰਾਜਸਥਾਨੀ ਭਾਸ਼ਾ ਨੂੰ ਬੋਲਣ ਅਤੇ ਸਮਝਣ ਦੀ ਜੋ ਜਾਣਕਾਰੀ ਹੈ ਉਸ ਵੇਲੇ ਦੇ ਲੋਕਾਂ ਨਾਲ ਅੱਜ ਤੋਂ 35-40 ਸਾਲ ਪਹਿਲਾਂ ਉਨ੍ਹਾਂ ਲੋਕਾਂ ਨਾਲ ਮਿਲ ਬੈਠਣ ਤੇ ਮਿਲਵਰਤਣ ਸਦਕਾ ਹੀ ਹੈ।

ਇਸ ਤਰ੍ਹਾਂ ਇੱਕ ਪਰਿਵਾਰਕ ਇਕਾਈ ਤੋਂ ਲੈ ਕੇ ਇੱਕ ਸਮਾਜ, ਇੱਕ ਪ੍ਰਾਂਤ, ਇੱਕ ਦੇਸ਼ ਤੋਂ ਵਧਦੇ-ਵਧਦੇ ਇਹ ਮਨੁੱਖੀ ਭਾਈਚਾਰਾ ਇੱਕ ਗਲੋਬਲ ਪਿੰਡ ਦਾ ਰੂਪ ਧਾਰਨ ਕਰ ਗਿਆ ਹੈ। ਪਰ ਇਸ ਸੰਸਾਰ ਦੇ ਹਾਸੇ, ਖੁਸ਼ੀਆਂ-ਖੇੜੇ, ਦੁੱਖ-ਸੁੱਖ ਤੇ



*Original with:*
Kulbir Singh Sidhu IAS Mohali
*Digitized by:*
Panjab Digital Library

ਹੱਸਣਾ-ਰੋਣਾ ਅਤੇ ਹੋਰ ਮਨੁੱਖੀ ਭਾਵਨਾਵਾਂ ਸਭ ਸਾਂਝੀਆਂ ਹੀ ਹਨ। ਜੇ ਫਰਕ ਪਿਆ ਵੀ ਹੈ ਤਾਂ ਉਹ ਕੁਦਰਤ ਦੀਆਂ ਵੱਖ-ਵੱਖ ਫਿਜ਼ਾਵਾਂ ਕਰਕੇ ਰੰਗ ਰੂਪ ਜਾਂ ਨਕਸ਼ ਨੈਣਾਂ ਦਾ ਪਿਆ ਹੈ। ਇੱਕ ਹੋਰ ਵੱਡਾ ਫਰਕ ਪਿਆ ਹੈ ਉਹ ਇਹ ਹੈ ਕਿ ਮਨੁੱਖ ਦੇ ਜਿਉਂ-ਜਿਉਂ ਫਾਸਲੇ ਵਧਦੇ ਗਏ ਆਪਣੀਆਂ ਨਵੀਆਂ ਭਾਸ਼ਾਵਾਂ ਤੇ ਉਪ-ਭਾਸ਼ਾਵਾਂ ਹੋਂਦ ਵਿੱਚ ਲਿਆਂਦੀਆਂ। ਬੇਸ਼ਕ ਅੱਜ ਸਾਰਾ ਅਜੋਕਾ ਮਨੁੱਖੀ ਸੰਸਾਰ ਧਰਤੀ ਦੇ ਉੱਤਰੀ ਤੇ ਦੱਖਣੀ ਅਰਧ ਗੋਲਿਆਂ ਵਿਚ ਵੰਡਿਆ ਗਿਆ ਹੈ। ਪਰ ਇਨ੍ਹਾਂ ਦਾ ਮੂਲ ਆਧਾਰ ਮਾਨਵਤਾ ਦੀ ਸੰਸਕ੍ਰਿਤੀ ਤੇ ਸਭਿਆਚਾਰ ਵਿਚ ਬਹੁਤਾ ਫਰਕ ਨਹੀਂ। ਭਾਸ਼ਾਵਾਂ ਦਾ ਫਰਕ ਵੀ ਇਸ ਲਈ ਹੈ ਕਿ ਕੁਦਰਤ ਦਾ ਨੇਮ ਹੈ ਕਿ ਹਰ ਚੌਥੇ ਕੋਹ ਤੇ ਬੋਲੀ ਬਦਲਦੀ ਹੈ ਤੇ ਹਰ 12 ਕੋਹ ਤੇ ਭਾਸ਼ਾ ਬਦਲ ਜਾਂਦੀ ਹੈ। ਇਹ ਭਿੰਨ ਭੇਦ ਆਪਣੇ ਆਪ ਦੇ ਵਿਚ ਪੂਰਨ ਕਿਤਾਬ ਦਾ ਵਿਸ਼ਾ ਹੈ। ਪਰ ਇੱਕ ਗੱਲ ਬਿਲਕੁਲ ਅਟਲਾਧੀ ਹੈ ਕਿ ਇੱਕ ਰੱਬ ਹੈ ਜਿਸ ਨੂੰ ਪ੍ਰਮਾਤਮਾ ਕਿਹਾ ਗਿਆ ਹੈ, ਇੱਕ ਮਨੁੱਖ ਦੀ ਰੂਹ ਹੈ ਜਿਸ ਨੂੰ ਆਤਮਾ ਕਿਹਾ ਗਿਆ ਹੈ। ਦੁਨੀਆਂ ਦਾ ਤਕਰੀਬਨ ਹਰ ਧਰਮ ਤੇ ਹਰ ਇਨਸਾਨ ਇਸ ਨੂੰ ਮੰਨਦਾ ਹੈ। ਸੰਸਕ੍ਰਿਤੀ ਦੇ ਪੱਖੋਂ ਤੇ ਸਭਿਅਤਾ ਦੇ ਪੱਖੋਂ ਹਰ ਬਸ਼ਰ ਨੂੰ ਨੇਕ ਕੰਮ ਕਰਨ ਦੀ ਨੇਕ ਰਾਏ ਦਿੱਤੀ ਜਾਂਦੀ ਹੈ ਤੇ ਬੁਰੇ ਕੰਮਾਂ ਤੋਂ ਗੁਰੇਜ਼ ਕਰਨ ਦਾ ਮਸ਼ਵਰਾ ਦਿੱਤਾ ਜਾਂਦਾ ਹੈ। ਸਭਿਆਚਾਰ ਦੇ ਪੱਖੋਂ ਦੁਨੀਆਂ ਦੀ ਹਰ ਕੌਮ ਦੀ ਖੁਸ਼ੀ ਦਾ ਪ੍ਰਗਟਾਵਾ ਹੱਸਣ ਖੇਡਣ ਵਿਚ ਹੈ ਅਤੇ ਉਸ ਦੇ ਦੁੱਖ ਦਾ ਪ੍ਰਗਟਾਵਾ ਰੋਣ ਪਿੱਟਣ ਵਿਚ ਹੈ। ਦੁਨੀਆਂ ਭਰ ਦੀਆਂ ਭਾਸ਼ਾਵਾਂ ਵਿੱਚ ਇੱਕ ਅੱਖਰ "ਮਾਂ" ਸੰਸਾਰ ਵਿੱਚ ਸਭ ਤੋਂ ਵੱਧ ਸਾਂਝਾ ਹੈ। ਹਰ ਮੋਹ ਭਰਪੂਰ ਦੁਨਿਆਵੀ ਰਿਸ਼ਤਾ ਵੀ ਦੁਨੀਆਂ ਦੀ ਹਰ ਕੌਮ ਤੇ ਹਰ ਨਸਲ ਨੂੰ ਮੋਹ ਦੇ ਬੰਧਨ ਵਿਚ ਬੰਨ੍ਹਣ ਲਈ ਇੱਕੋ ਜਿਹਾ ਹੀ ਹੈ। ਜਿੱਥੋਂ ਤੱਕ ਮਨੁੱਖ ਦੀਆਂ ਅਮਾਨਵੀ ਬਿਰਤੀਆਂ ਦਾ ਤੁਆਲਕ ਹੈ ਉਹ ਵੀ ਹਰ ਕੌਮ ਤੇ ਹਰ ਨਸਲ ਵਿਚ ਇੱਕੋ ਜਿਹੀਆਂ ਹੀ ਹਨ। ਕੌਮ ਨੂੰ ਕੌਮ ਢਾਹੁੰਦੀ ਹੈ; ਇੱਕ ਹੀ ਪਰਿਵਾਰ ਵਿੱਚ ਭਰਾ ਨੂੰ ਭਰਾ ਢਾਹੁੰਦਾ ਹੈ ਤੇ ਚੁੱਲੇ ਨੂੰ ਚੁੱਲਾ ਢਾਹੁੰਦਾ ਹੈ। ਇਹ ਕਿਉਂ ਕਿਵੇਂ ਹੋਇਆ ਦਾ ਭੇਦ ਜਾਨਣ-ਸੁਣਨ ਲਈ ਘੱਟੋ ਘੱਟ ਹਰ ਬਸ਼ਰ ਕੰਨ ਜਿਹੇ ਤਾਂ ਖੜੇ ਕਰਦਾ ਹੈ। ਪਰ ਇਸ ਮਾਨਵਤਾ ਵਿਰੋਧੀ ਫਿਤਰਤ ਨੂੰ ਪਿਆਰ, ਤਿਆਗ ਤੇ ਸੰਜਮ ਦੇ ਗੁਣਾਂ ਨਾਲ ਕਾਬੂ ਕਰਨ ਦਾ ਉੱਦਮ ਕੋਈ ਵਿਰਲਾ-ਵਾਂਝਾ ਹੀ ਕਰਦਾ ਹੈ ਕਿਉਂਕਿ ਇਨਸਾਨੀ ਫਿਤਰਤ ਹੈ ਕਿ ਭਗਤ ਸਿੰਘ ਬੇਸ਼ਕ ਘਰ-ਘਰ ਜੰਮੇ। ਪਰ ਸਾਡੇ ਘਰ ਨਾ ਜੰਮੇ ਕਿਉਂਕਿ ਇਸ ਦਾ ਸਿੱਧਾ ਤੇ ਸਾਫ ਮਤਲਬ ਹੈ ਕਿ ਸਾਨੂੰ ਕਸ਼ਟ ਵਿੱਚ ਵੀ ਪੈਣਾ ਪਵੇਗਾ ਤੇ ਕੁਰਬਾਨੀ ਵੀ ਕਰਨੀ ਪਵੇਗੀ। ਖੈਰ ! ਹਰ ਮੌਜੂਦਾ ਪੀੜ੍ਹੀ ਦਾ ਇਹ ਇੱਕ ਫਰਜ਼ ਆਇਦ ਹੁੰਦਾ ਹੈ ਕਿ ਹਰ ਪੀੜ੍ਹੀ ਕੁਦਰਤੀ ਨੇਮ ਅਨੁਸਾਰ ਕਾਦਰ ਦੇ ਬਖਸ਼ੇ ਮੋਹ ਪਿਆਰ ਤੇ ਆਪਸੀ ਭਾਈਚਾਰੇ ਤੇ ਮਿਲਵਰਤਣ ਦੇ ਨੇਮ ਨੂੰ ਸਮਝਦੇ ਹੋਏ ਇੱਕ ਛੋਟੇ ਜਿਹੇ ਪਰ ਅਹਿਮ ਨੁਕਤੇ ਨੂੰ ਫੜ ਸਕੇ ਕਿ ਇਹ



*Original with:*
Kulbir Singh Sidhu IAS Mohali
*Digitized by:*
Panjab Digital Library

ਜ਼ਿੰਦਗੀ ਪਦਾਰਥਵਾਦ ਦੀ ਪ੍ਰਾਪਤੀ ਦੇ ਲੱਛਣਾਂ ਲਈ ਨਹੀਂ ਹੈ। ਸਗੋਂ ਅਧਿਆਤਮਵਾਦ ਤੇ ਮਾਨਵਤਾ ਦੀ ਪਹਿਲੀ ਪੌੜੀ ਚੜ੍ਹਦੇ ਹੋਏ ਮਨੁੱਖਤਾ ਸੋਝੀ ਦੇ ਘਰ ਆ ਕੇ ਇਹ ਸਮਝ ਸਕੇ ਕਿ ਇਹ ਜੀਵਨ ਤਾਂ ਮਾਨਵੀ ਸਮਾਜ ਦੀਆਂ ਉੱਚੀਆਂ ਸੁੱਚੀਆਂ ਕਦਰਾਂ ਕੀਮਤਾਂ ਦੇ ਅਨੁਸਾਰ ਜਿਉਣ ਲਈ ਹੈ। ਕਾਸ਼ ! ਲੋਕਾਈ ਮੰਨਣ ਵਾਲੀ ਗੱਲ ਮੰਨ ਲਵੇ ਕਿ ਇਸ ਧਰਤੀ ਤੇ ਪ੍ਰਾਪਤ ਹੋਏ ਜਨਮ ਨੂੰ ਧਾਰਮਿਕ ਤੇ ਸਮਾਜਕ ਪੱਖੋਂ ਸਫਲਾ ਕਰਨਾ ਹੀ ਇਸ ਦਾ ਮੁੱਖ ਮਨੋਰਥ ਹੋਣਾ ਚਾਹੀਦਾ ਹੈ।

ਮੁਕਦੀ ਗੱਲ ਕਿ ਇੱਕ ਪਾਸੇ ਬਾਬਾ ਆਦਮ ਅਤੇ ਮਾਈ ਹੱਵਾ ਦੀ ਔਲਾਦ ਇੱਕ ਛੋਟੇ ਪ੍ਰੀਵਾਰ ਤੋਂ ਵਿਕਸਤ ਹੁੰਦੀ ਹੋਈ ਵੱਡੇ ਪਰਿਵਾਰ ਦੇ ਰੂਪ ਵਿਚ ਵਿਕਸਤ ਹੁੰਦੇ ਹੁੰਦੇ ਜਦੋਂ ਕਬੀਲਿਆਂ, ਪ੍ਰਾਂਤਾਂ, ਦੇਸ਼ਾਂ ਅਤੇ ਸੰਸਾਰ ਪੱਧਰ ਤੱਕ ਪੁੱਜੀ। ਦੂਜੇ ਪਾਸੇ ਮਨੁੱਖੀ ਅਕਲ ਦਾ ਸਿਰਾ ਐਟਮੀ ਖੋਜਾਂ ਤੱਕ ਪਹੁੰਚਿਆ। ਪਰ ਸਮਝੋਂ ਬਾਹਰੀ ਗੱਲ ਇਹ ਬਣੀ ਕਿ ਧਰਤੀ ਉਤੇ ਉਨੀਆਂ ਹੀ ਵੱਡੀਆਂ ਗੈਰ ਕੁਦਰਤੀ ਵੰਡੀਆਂ ਪੈ ਗਈਆਂ। ਇਸ ਦੇ ਵਿਚ ਅਫਗਾਨਿਸਤਾਨ ਵੱਖਰਾ ਹੈ, ਪਾਕਿਸਤਾਨ ਵੱਖਰਾ ਹੈ; ਲਹਿੰਦਾ ਜਾਂ ਪੱਛਮੀ ਪੰਜਾਬ ਹੋਰ ਹੈ, ਚੜ੍ਹਦਾ ਭਾਵ ਪੂਰਬੀ ਪੰਜਾਬ ਹੋਰ ਹੈ। ਸਾਡੇ ਹੁਣ ਵਾਲੇ ਪੰਜਾਬ ਦਾ ਵੀ ਕਿਹੜਾ ਮੁਹਾਂਦਰਾ ਸਰਸਵਤੀ ਤੋਂ ਸਤਲੁਜ ਤੱਕ ਵਾਲਾ ਹੈ? ਇਸ ਵਿਚ ਵੀ ਹਿਮਾਚਲ ਵੱਖਰਾ ਹੈ ਤੇ ਹਰਿਆਣਾ ਵੱਖਰਾ ਹੈ। ਰਾਜਸਥਾਨ ਤਾਂ ਪਹਿਲਾਂ ਹੀ ਵੱਖਰੀ ਹੋਂਦ ਸੀ। ਪਰ ਮਨੁੱਖਤਾ ਦੇ ਵਿਕਾਸ ਵਿਚ ਸ਼ਾਇਦ ਇਹ ਸਭ ਕੁਝ ਹੋਣਾ ਹੀ ਹੁੰਦਾ ਹੈ ਕਿਉਂਕਿ ਉਸ ਦੀਆਂ ਇਹ ਰਮਜ਼ਾਂ ਉਹ ਆਪ ਹੀ ਜਾਣੇ! ਮਨੁੱਖ ਤਾਂ ਅਕਸਰ ਅਕਲ ਤੇ ਦਾਨਾਈ ਦੇ ਨਾਂ ਉੱਤੇ ਸ਼ਰਾਰਤਬਾਜ਼ੀ ਦਾ ਮੋਹਰਾ ਹੀ ਖੇਡਦਾ ਰਿਹਾ ਹੈ। ਇਹ ਸ਼ਰਾਰਤ ਕਰਨੋਂ ਬਾਜ਼ ਨਹੀਂ ਆ ਸਕਦਾ ਤੇ ਧਰਤੀ ਉੱਪਰ ਲਕੀਰਾਂ ਪਾਉਣਾ ਇਸ ਦੀ ਪੁਰਾਣੀ ਇੱਲਤ ਹੈ। ਪਰ ਇਹ ਮਨੁੱਖ ਦੀਆਂ ਵਾਹੀਆਂ ਲਕੀਰਾਂ ਮਨੁੱਖ ਵਾਸਤੇ ਹੀ ਹਨ ਨਹੀਂ ਤਾਂ ਕੀ ਅੱਜ ਤੱਕ ਕਿਸੇ ਨੇ ਮੁਲਕਾਂ ਦੇ ਸਫਾਰਤਖਾਨਿਆਂ ਵਿੱਚ ਕੀ ਕਿਸੇ ਨੇ ਕਦੇ ਕਿਸੇ ਪੰਛੀ ਨੂੰ ਵੀਜ਼ਾ ਲਵਾਉਂਦੇ ਹੋਏ ਵੇਖਿਆ ਹੈ?

ਅਸੀਂ ਗੱਲ ਨੂੰ ਫਿਰ ਗਲੋਬਲ ਪੱਧਰ ਤੋਂ ਜੇ ਵਾਪਸ ਉਸ ਸਮਾਜ ਦੇ ਇੱਕ ਨਗਰ ਜਾਂ ਪਿੰਡ ਤੱਕ ਲਿਆ ਕੇ ਦੇਖੀਏ ਤਾਂ ਨਤੀਜਾ ਫਿਰ ਸਰਵ ਸਾਂਝੀ ਮਨੁੱਖੀ ਭਾਈਚਾਰੇ ਦੀ ਹੋਂਦ ਦਾ ਹੀ ਨਿਕਲਦਾ ਹੈ। ਇਸ ਸਬੰਧ ਵਿੱਚ ਮੈਨੂੰ ਆਪਣੇ ਪਰਿਵਾਰ ਨਾਲੋਂ ਹੋਰ ਕੋਈ ਵੱਡੀ ਉਦਾਹਰਣ ਨਹੀਂ ਮਿਲਦੀ ਕਿ ਮੇਰਾ ਆਪਣਾ ਪਰਿਵਾਰ ਭੱਟੀ ਰਾਜਪੂਤਾਂ ਵਿਚੋਂ ਨਿਕਲਿਆ ਹੋਇਆ ਸਿੱਧੂ ਪਰਿਵਾਰ ਹੈ ਅਤੇ ਮੇਰੀ ਧਰਮ ਪਤਨੀ ਦੇ ਵਡੇਰੇ ਅਬੋਹਰ ਤੋਂ ਅੱਗੇ ਪੱਲੂ ਤੱਕ ਰਾਜਪੂਤ ਖਾਨਦਾਨਾਂ ਨਾਲ ਜੁੜਦੇ ਹਨ। ਮੇਰੇ ਸਹੁਰੇ ਘਰ ਦਾ ਗੋਤ ਸਿਆਗ ਹੈ ਜੋ ਚੌਧਰੀ ਦੇਵੀ ਲਾਲ ਜੀ ਤੇ ਚੌਧਰੀ ਬਲਰਾਮ



Original with:
Kulbir Singh Sidhu IAS Mohali
Digitized by:
Panjab Digital Library

ਜਾਖੜ ਦੇ ਪਰਿਵਾਰਾਂ ਨਾਲ ਜਾ ਜੁੜਦਾ ਹੈ। ਮੈਂ ਅਕਸਰ ਆਪਣੀ ਪਤਨੀ ਨੂੰ ਬਾਗੜੀਆਂ ਦੀ ਧੀ ਕਹਿੰਦਾ ਹਾਂ। ਚੌਧਰੀ ਦੇਵੀ ਲਾਲ ਜਾਂ ਚੌਧਰੀ ਬਲਰਾਮ ਜਾਖੜ ਨਾਲ ਮੇਰਾ ਸਹੁਰਾ ਪਰਿਵਾਰ ਈਂਗੜੀ-ਪੀਂਗੜੀ ਯਾ ਪਟੜੀ-ਫੇਰ ਮੁਤਾਬਿਕ ਸਮਾਜਿਕ ਸਾਂਝਾਂ ਰਾਹੀਂ ਜੁੜਦੇ ਹਨ। ਬੇਸ਼ਕ ਮੈਨੂੰ ਇਸ ਗੱਲ ਦਾ ਮਾਣ ਵੀ ਹੈ। ਪਰ ਇੱਥੇ ਮੈਂ ਉਨ੍ਹਾਂ ਦਾ ਜ਼ਿਕਰ ਇਸ ਲਈ ਕੀਤਾ ਹੈ ਕਿ ਰਾਜਸਥਾਨ ਤੋਂ ਪੰਜਾਬ ਨੂੰ ਆਏ ਕਬੀਲਿਆਂ ਦੀ ਜੇ ਪ੍ਰਤੱਖ ਝਲਕ ਦੇਖਣੀ ਹੋਵੇ ਤਾਂ ਹੁਣ ਵੀ ਅਬੋਹਰ-ਫਾਜ਼ਿਲਕਾ ਦੇ ਇਲਾਕੇ ਵਿੱਚ ਦੇਖੀ ਜਾ ਸਕਦੀ ਹੈ। ਸ੍ਰ: ਇਕਬਾਲ ਸਿੰਘ ਜਾਖੜ ਤੇ ਉਨ੍ਹਾਂ ਦੇ ਪਰਿਵਾਰ ਸਰਦਾਰ ਹਨ ਅਤੇ ਬਲਰਾਮ ਜਾਖੜ ਉਸੇ ਜਾਖੜ ਪਰਿਵਾਰ ਦੀ ਲੜੀ ਵਿੱਚ ਸਰਦਾਰ ਹੋਣ ਦੀ ਬਜਾਏ ਚੌਧਰੀ ਹਨ। ਪਰ ਦੋਨਾਂ ਪਰਿਵਾਰਾਂ ਵਿੱਚ ਸਮਾਜਿਕ ਤੇ ਸਭਿਆਚਾਰਕ ਸਾਂਝ ਅਟੁੱਟ ਹੈ। ਇਸਤਰਾਂ ਹੀ ਚੌਧਰੀ ਦੇਵੀ ਲਾਲ ਤੇ ਉਨ੍ਹਾਂ ਦੇ ਸਪੁੱਤਰ ਓਮ ਪ੍ਰਕਾਸ਼ ਚੌਟਾਲਾ ਮੁੱਖ ਮੰਤਰੀ ਹਰਿਆਣਾ ਤੇ ਦਾਨੇਵਾਲੇ ਦੇ ਸਿਆਗਾਂ ਦਾ ਲਹੂ-ਮਾਸ ਦਾ ਰਿਸ਼ਤਾ ਅੱਜ ਵੀ ਕਾਇਮ ਹੈ। ਇੱਕ ਗੱਲ ਹੋਰ ਇਹ ਹੈ ਕਿ ਬੇਸ਼ੱਕ ਸਾਡੇ ਹਿੰਦੋਸਤਾਨੀ ਸਮਾਜ ਵਿੱਚ ਆਪਣੀ ਪਰਿਵਾਰਕ ਜਨਮ ਭੂਮੀ ਨੂੰ ਆਪਣੇ ਪੇਕੇ ਕਹਿਣ ਦਾ ਮਾਣ ਸਿਰਫ ਔਰਤ ਜਾਤ ਹੀ ਮਹਿਸੂਸ ਕਰਦੀ ਹੈ ਅਤੇ ਬੰਦਾ ਆਪਣੇ ਜੱਦੀ ਸਥਾਨ ਨੂੰ ਪੇਕੇ ਕਹਿਣ ਵਿੱਚ ਸ਼ਰਮ ਜਿਹੀ ਮਹਿਸੂਸ ਕਰਦਾ ਹੈ ਜੋ ਕਿ ਮੇਰੀ ਸਮਝ ਵਿੱਚ ਗਲਤ ਹੈ ਆਪਣੇ ਜੱਦੀ ਘਰ ਨੂੰ ਪੇਕੇ ਨਾ ਕਹਿਣਾ ਇੱਕ ਸਮਾਜਿਕ ਸਚਾਈ ਤੋਂ ਦੂਰ ਹੋਣ ਵਾਲੀ ਗੱਲ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਮੇਰੇ ਪੇਕਾ ਪਰਿਵਾਰ ਚੱਕ ਖੜਕ ਸਿੰਘ ਵਾਲਾ ਉਰਫ ਡੂਮਵਾਲੀ ਹੈ। ਮੇਰੇ ਪਿੰਡ ਦੀ ਜੂਹ ਦੀ ਸਾਂਝ ਬਿਲਕੁਲ ਨਾਲ ਲਗਦੇ ਹਰਿਆਣੇ ਦੇ ਇਲਾਕੇ ਜਿਵੇਂ ਕਿ ਚੌਟਾਲਾ ਅਤੇ ਉਸ ਤੋਂ 10-15 ਕਿਲੋਮੀਟਰ ਅੱਗੇ ਇਲਾਕੇ ਸੰਗਰੀਏ ਨਾਲ ਹੁਣ ਦੀ ਨਹੀਂ ਸਗੋਂ ਸਾਡੀ ਪੀੜ੍ਹੀਆਂ ਦੀ ਸਾਂਝ ਹੈ। ਸਾਡੇ ਪਿੰਡ ਦੇ ਬਜ਼ੁਰਗਾਂ ਨੂੰ ਮਹਾਰਾਜਾ ਗੰਗਾ ਸਿੰਘ ਤੋਂ ਮਿਲੀ ਨਗਰਾਣੇ ਪਿੰਡ ਦੀ ਜ਼ਮੀਨ ਅੱਜ ਵੀ ਸਾਡੇ ਲਈ ਰਾਜਸਥਾਨ ਦੇ ਵਿੱਚ ਆਪਣਾ ਹੱਕ ਅਤੇ ਸੀਰ ਦੀ ਪ੍ਰੰਪਰਾ ਨੂੰ ਪੱਕਾ ਕਰਦੀ ਹੈ। ਜਿੱਥੋਂ ਤੱਕ ਸਮਾਜਿਕ ਸਾਂਝ ਦਾ ਤੁਆਲਕ ਹੈ ਉਸ ਅਨੁਸਾਰ ਚੌਧਰੀ ਦੇਵੀ ਲਾਲ ਜੋ ਮੇਰੇ ਦਾਦਾ ਜੀ ਤੋਂ ਦੇਵ ਸਮਾਜ ਸਕੂਲ ਮੋਗਾ ਵਿਖੇ ਪੜ੍ਹੇ ਸਨ। ਮੈਂ ਜ਼ਿੰਦਗੀ ਵਿੱਚ ਜਦੋਂ ਕਦੇ ਉਨ੍ਹਾਂ ਦੇ ਚੀਫ ਮਨਿਸਟਰ ਹਰਿਆਣਾ ਹੋਣ ਸਮੇਂ ਜਾਂ ਕਦੇ ਡਿਪਟੀ ਚੀਫ ਮਨਿਸਟਰ ਦੇ ਤੌਰ ਤੇ ਮਿਲਿਆ ਤਾਂ ਉਨ੍ਹਾਂ ਨੇ ਮੈਨੂੰ ਹਮੇਸ਼ਾਂ ਉਸ ਪੁਰਾਣੀ ਸਾਂਝ ਸਦਕਾ ਅਜ਼ੀਜ਼ ਤੇ ਬੇਟਾ ਕਹਿ ਕੇ ਹੀ ਸੱਦਿਆ। ਜਿੱਥੋਂ ਤੱਕ ਸਭਿਆਚਾਰਕ ਸਾਂਝ ਦਾ ਤੁਆਲਕ ਹੈ ਜਿਸ ਤਰਾਂ ਉਪਰ ਜ਼ਿਕਰ ਕੀਤਾ ਜਾ ਚੁਕਾ ਹੈ ਕਿ ਮੈਂ ਆਪਣੀ ਘਰ ਵਾਲੀ ਨੂੰ ਬਾਗੜੀ ਜਾਂ ਬਾਗੜਨ ਕਹਿੰਦਾ ਹਾਂ ਤਾਂ ਉਹ ਮੈਨੂੰ ਬਰਾਬਰ ਦੇ ਕਟਾਕਸ਼ ਨਾਲ ਹਮੇਸ਼ਾਂ ਯਾਦ ਕਰਾਉਂਦੀ ਹੈ ਕਿ ਇਹ ਜੋ ਗਾੜੀਏ ਭਾਵ ਲੋਹਾ ਕੁੱਟ ਲੁਹਾਰ ਤੱਕਲੇ, ਛਾਨਣੀਆਂ ਬਣਾਉਂਦੇ ਹੋਏ; ਗੱਡਰੀਆਂ ਦੇ ਰੂਪ



Original with:
Kulbir Singh Sidhu IAS Mohali
Digitized by:
Panjab Digital Library

ਵਿੱਚ ਅੱਜ ਵੀ ਖਾਨਾਬਦੋਸ਼ੀ ਦੀ ਜ਼ਿੰਦਗੀ ਜੀਅ ਰਹੇ ਹਨ; ਇਹ ਲੋਕ ਸਿੱਧੂ ਹਨ। ਮੈਂ ਉਨ੍ਹਾਂ ਬਾਰੇ ਜਾਣਕਾਰੀ ਹਾਸਲ ਕੀਤੀ ਹੈ। ਇਹ ਠੀਕ ਹੈ ਕਿ ਉਨ੍ਹਾਂ ਵਿਚੋਂ ਬਹੁਤੇ ਲੋਕ ਸਿੱਧੂ ਹਨ। ਪਰ ਇਹ ਆਪਣੀ ਅੱਜ ਦੀ ਖਾਨਾਬਦੋਸ਼ੀ ਨੂੰ ਖੁਸ਼ੀ-ਖੁਸ਼ੀ ਬਜ਼ੁਰਗਾਂ ਦੀ ਵਿਰਾਸਤ ਵਾਂਗੂੰ ਨਿਭਾ ਰਹੇ ਹਨ ਕਿਉਂਕਿ ਇਹ ਸਮਝਦੇ ਹਨ ਕਿ ਮਹਾਰਾਣਾ ਪ੍ਰਤਾਪ ਬੇਸ਼ੱਕ ਸ਼ੁਸ਼ੋਧੀਆ ਰਾਜਪੂਤ ਬੰਸ ਵਿਚੋਂ ਸਨ। ਪਰ ਇਹ ਗਾੜੀਆਂ ਨੇ ਵੀ ਮਹਾਰਾਣਾ ਪ੍ਰਤਾਪ ਦੀ ਕਸਮ ਅੱਜ ਤੱਕ ਨਿਭਾਈ ਹੈ ਕਿ ਜਿੰਨੀ ਦੇਰ ਇਹ ਆਜ਼ਾਦ ਨਹੀਂ ਹੋ ਜਾਂਦੇ ਉਹ ਉਨੀ ਦੇਰ ਭਾਂਡਿਆਂ ਦੀ ਥਾਂ ਪੱਤਲਾਂ ਅਤੇ ਵਿਛੌਣਿਆਂ ਦੀ ਥਾਂ ਧਰਤੀ ਤੇ ਹੀ ਸੌਣਗੇ ਅਤੇ ਆਪਣਾ ਕੋਈ ਘਰ ਵੀ ਨਹੀਂ ਬਣਾਉਣਗੇ। ਭਾਵੇਂ ਉਹ ਸ਼ਸ਼ੋਧੀਆ ਬੰਸ ਵਿੱਚੋਂ ਨਹੀਂ ਹਨ ਤੇ ਜ਼ਿਆਦਾ ਸਿੱਧੂ ਹਨ। ਇਨ੍ਹਾਂ ਵਿਚੋਂ ਬਹੁਤਿਆਂ ਨੂੰ ਜਦੋਂ ਪੁੱਛਿਆ ਗਿਆ ਕਿ ਹੁਣ ਤਾਂ ਅਸੀਂ ਪਿਛਲੇ ਕੋਈ 50-55 ਸਾਲ ਤੋਂ ਅਜ਼ਾਦ ਹਾਂ ਤਾਂ ਉਨ੍ਹਾਂ ਦਾ ਜੁਆਬ ਹੁੰਦਾ ਹੈ ਕਿ ਜੇ ਅਸੀਂ ਆਜ਼ਾਦ ਹਾਂ ਤਾਂ ਸਾਨੂੰ ਮਹਾਰਾਣਾ ਪ੍ਰਤਾਪ ਦੀ ਭੂਮੀ ਤੇ ਰਾਜਪੂਤ ਝੰਡਾ ਝੁੱਲਦਾ ਵਿਖਾਓ। ਸ਼ਾਇਦ ਇਹ ਆਪਣੀ ਥਾਂ ਤੇ ਸੱਚੇ ਹਨ ਤੇ ਸਾਰਾ ਮੁਲਕ ਆਪਣੀ ਥਾਂ ਤੇ ਸੱਚਾ ਹੈ ਤੇ ਅਜ਼ਾਦੀ ਜਿਹੀ ਇਤਿਹਾਸਕ ਸੱਚਾਈ ਦਾ ਅਨੰਦ ਮਾਣ ਰਿਹਾ ਹੈ ਕਿ ਅਸੀਂ 1947 ਤੋਂ ਅਜ਼ਾਦ ਹਾਂ। ਗੱਲ ਆਪੋ-ਆਪਣੇ ਅਕੀਦੇ ਤੇ ਵਿਸ਼ਵਾਸ਼ ਦੀ ਹੈ। ਇਸ ਸੰਦਰਭ ਵਿੱਚ ਮੈਂ ਆਪਣੀ ਧਰਮ ਪਤਨੀ ਵਲੋਂ ਇੱਕ ਬਹੁਤ ਹੀ ਸਭਿਆਚਾਰਕ ਹਾਸਰਸ ਦੀ ਗੱਲ ਪਤਾ ਨਹੀਂ ਕਿੰਨੀ ਵਾਰ ਰਾਜਸਥਾਨੀ ਸਭਿਅਤਾ ਜੋ ਕਿ ਪੰਜਾਬ ਦੀ ਹੀ ਸਭਿਅਤਾ ਨਾਲ ਜੁੜਦੀ ਹੋਈ ਮਹਾਂਰਾਸ਼ਟਰ ਦੀ ਸਭਿਅਤਾ ਤੱਕ ਜਾ ਪੁਜਦੀ ਹੈ। ਉਹ ਇਹ ਕਿ ਪੁਰਾਣੇ ਸਮਿਆਂ ਦੀ ਗੱਲ ਹੈ ਕਿ ਤਲਵਾਰ ਵੀ ਕਿਸੇ ਵੱਡੇ ਯੋਧੇ ਕੋਲ ਹੀ ਹੁੰਦੀ ਸੀ। ਬਾਕੀ ਫੌਜ ਤਾਂ ਡਾਂਗ-ਸੋਟਿਆਂ ਤੇ ਟਕੂਏ ਤੇ ਬਰਛਿਆਂ ਨਾਲ ਹੀ ਕੰਮ ਚਲਾ ਲੈਂਦੀ ਸੀ। ਸ਼ਾਇਦ ਇਹ ਲੋਹੇ ਦੀ ਘਾਟ ਕਰਕੇ ਸੀ ਜਾਂ ਤਲਵਾਰ ਦੀ ਕੀਮਤ ਜ਼ਿਆਦਾ ਹੋਣ ਕਰਕੇ ਇਹ ਸਿਰਫ ਅਮੀਰ ਲੋਕਾਂ ਦੇ ਵਸ ਦੀ ਗੱਲ ਰਹੀ ਹੋਵੇਗੀ। ਕੋਈ ਰਾਜਪੂਤ ਕਿਰਸਾਨ ਦੇ ਖੇਤ ਵਿਚੋਂ ਲੰਘਿਆ ਤਾਂ ਉਸ ਦੀ ਤਲਵਾਰ ਡਿੱਗ ਪਈ। ਕਿਰਸਾਨ ਨੇ ਉਸ ਨੂੰ ਟਿੱਬੇ ਵਿੱਚ ਦੱਬ ਦਿਤਾ ਤਾਂ ਕਿ ਰਾਤ ਨੂੰ ਉਹ ਚੋਰੀ-ਚੋਰੀ ਤਲਵਾਰ ਘਰ ਲੈ ਕੇ ਜਾ ਸਕੇ। ਦੂਸਰੇ ਖੇਤ ਵਾਲੇ ਨੇ ਉਸ ਨੂੰ ਉਹ ਤਲਵਾਰ ਦਬਾਉਂਦੇ ਹੋਏ ਨੇ ਵੇਖ ਲਿਆ। ਉਸ ਨੇ ਟਿੱਬੇ ਵਿਚੋਂ ਤਲਵਾਰ ਕੱਢ ਕੇ ਉਸ ਦੀ ਥਾਂ ਦਾਤਰੀ ਰੱਖ ਦਿੱਤੀ। ਸ਼ਾਮ ਨੂੰ ਆਪਣੀ ਘਰ ਵਾਲੀ ਨੂੰ ਲੈ ਕੇ ਤਲਵਾਰ ਕੱਢਣ ਆਇਆ ਤਾਂ ਦਾਤਰੀ ਨੂੰ ਦੇਖ ਕੇ ਬਹੁਤ ਹੈਰਾਨ ਹੋਇਆ। ਉਸ ਦੀ ਘਰ ਵਾਲੀ ਉਸ ਨੂੰ ਕਹਿਣ ਲੱਗੀ ਕਿ ਇਸ ਵਿੱਚ ਹੈਰਾਨੀ ਦੀ ਕਿਹੜੀ ਗੱਲ ਹੈ ਇਹ ਤਾਂ ਐਂ ਵੀ ਹੋ ਸਕਦਾ ਹੈ, "ਜੇਠ ਹਾੜ ਕੀ ਘਾਮ ਮੇਂ, ਕਾਚੋ ਲੋਹਾ ਪਿਘਲ ਗਿਓ", ਤਾਂ ਇਸ ਤੇ ਘਰ ਵਾਲੇ ਨੇ ਜੁਆਬ ਦਿੱਤਾ, "ਕਾਚੋ ਲੋਹੋ ਪਾਂਘਲ ਗਿਓ ਸੋ ਪਾਂਘਲ ਗਿਓ, ਈ ਮੇਂ



Original with:
Kulbir Singh Sidhu IAS Mohali
Digitized by:
Panjab Digital Library

ਈਚਕ ਬੀਚਕ ਕੁਣ ਕਰ ਗਿਓ।" ਭਾਵ ਘਰ ਵਾਲੀ ਨੇ ਕਿਹਾ ਕਿ ਜੇਠ ਹਾੜ ਦੀ ਗਰਮੀ ਵਿੱਚ ਕੱਚਾ ਲੋਹਾ ਪਿਘਲ ਗਿਆ ਹੋਵੇਗਾ ਤਾਂ ਉਸ ਦੇ ਘਰ ਵਾਲੇ ਨੇ ਕਿਹਾ ਕਿ ਮੰਨਿਆ ਕਿ ਲੋਹਾ ਪਿਘਲ ਗਿਆ ਹੋਣਾ ਪਰ ਦਾਤਰੀ ਵਾਂਗ ਇਸ ਵਿੱਚ ਦੰਦੇ ਕੌਣ ਕਰ ਗਿਆ। ਇਹ ਕੀ ਪੰਜਾਬ ਜਾਂ ਹਰਿਆਣਾ ਇੱਥੋਂ ਤੱਕ ਕਿ ਉੱਤਰ ਪ੍ਰਦੇਸ਼ ਆਸਾਮ, ਗੁਜਰਾਤ, ਬੰਗਾਲ, ਆਂਧਰਾ ਪ੍ਰਦੇਸ਼, ਮਹਾਂਰਾਸ਼ਟਰ ਤੇ ਧੁਰ ਦੱਖਣ ਵਿੱਚ ਕੇਰਲਾ ਜਾਂ ਮਦਰਾਸ ਭਾਵ ਸਾਰੇ ਹਿੰਦੋਸਤਾਨ ਦੀ ਕਿਰਸਾਣ ਕੌਮ ਕਿਰਸਾਣੀ ਕਰਦੀਆਂ ਕੌਮਾਂ ਦੇ ਭਲੇ ਮਾਣਸ ਹੋਣ ਅਤੇ ਸਾਦ-ਮੁਰਾਦੀ ਅਤੇ ਸਿੱਧੀ ਸਾਦੀ ਸੋਚ ਦਾ ਪ੍ਰਤੀਕ ਨਹੀਂ ਹੈ। ਬਿਲਕੁਲ ਸਾਰੇ ਭਾਰਤ ਦੀ ਵਸੋਂ ਇੱਕ ਗੁਲਦਸਤੇ ਵਾਂਗ ਹੀ ਹੈ। ਮੈਨੂੰ ਅਕਾਲ ਪੁਰਖ ਵਲੋਂ ਸਾਰਾ ਭਾਰਤ ਘੁੰਮਣ ਦੀ ਮੋਹਲਤ, ਸਮਾਂ ਤੇ ਸਮਰੱਥਾ ਮਿਲੀ ਹੈ। ਉਸ ਅਨੁਸਾਰ ਮੈਂ ਸਾਰਾ ਭਾਰਤ ਘੁੰਮ ਕੇ ਵੇਖਿਆ ਹੈ। ਮੈਨੂੰ ਇੱਕ ਗੱਲ ਪਤਾ ਨਹੀਂ ਕਿ ਸਾਡਾ ਕਿੰਨਾ ਕੁਝ ਸਾਂਝਾ ਹੈ ਪਰ ਇਹ ਕੁਦਰਤ ਦੀ ਸ਼ਾਇਦ ਵਿਡੰਬਣਾ ਹੈ ਕਿ ਸਾਨੂੰ ਆਪਣੀ ਵਿਰਾਸਤ ਤੇ ਇਤਿਹਾਸ ਦਾ ਨਹੀਂ ਪਤਾ ਜਿਸ ਕਰਕੇ ਸਾਨੂੰ ਸਰਕਾਰੀ ਤੇ ਪ੍ਰਸ਼ਾਸਕੀ ਪੱਧਰ ਤੇ ਬੇਮਤਲਬ ਜਿਹਾ ਜ਼ੋਰ ਲਾਉਣਾ ਪੈ ਰਿਹਾ ਹੈ। ਭਾਰਤ ਤੇ ਭਾਰਤ ਵਾਸੀ ਇੱਕ ਹੀ ਜੱਦ ਅਤੇ ਅਟੁੱਟ ਸੰਸਕ੍ਰਿਤਿਕ ਤੇ ਸਭਿਆਚਾਰਕ ਰਿਸ਼ਤਿਆਂ ਦਾ ਨਾਮ ਹੀ ਹੈ।

ਪੰਜਾਬ ਦੇ ਬਾਰਡਰ ਜ਼ਿਲ੍ਹਿਆਂ ਦਾ ਮੇਰਾ ਬਤੌਰ ਡਿਪਟੀ ਕਮਿਸ਼ਨਰ ਅੱਖੀਂ ਵੇਖਿਆ ਨਜ਼ਾਰਾ ਇਹ ਹੈ ਕਿ ਪੰਛੀ-ਪ੍ਰਕਾਸ਼ ਦੀ ਦਿਸ਼ਾ ਵਿੱਚ ਉਡਣ ਤੇ ਵਿਚਰਨ ਦੇ ਕੁਦਰਤੀ ਨੇਮ ਅਨੁਸਾਰ ਸਵੇਰੇ ਪੂਰਬ ਵਿਚ ਹਿੰਦੋਸਤਾਨ ਦੀ ਧਰਤੀ ਤੋਂ ਦਾਣਾ-ਦੁਣਕਾ ਚੁੱਗ ਕੇ ਸ਼ਾਮ ਨੂੰ ਪੱਛਮ ਵਿਚ ਪਾਕਿਸਤਾਨ ਵਿੱਚ ਆਪਣੇ ਰੈਣ-ਬਸੇਰਿਆਂ ਵੱਲ ਨੂੰ ਬੇ-ਰੋਕ ਟੋਕ ਉਡਾਣਾਂ ਭਰਦੇ ਵੇਖੇ ਜਾ ਸਕਦੇ ਹਨ। ਇਸ ਪ੍ਰਥਾਇ ਮੇਰੀ 15 ਕੁ ਸਾਲ ਲਿਖੀ ਮਿੰਨੀ ਕਹਾਣੀ ਨੇ ਉਦੋਂ ਸਾਕਾਰ ਰੂਪ ਲਿਆ ਜਦੋਂ ਮੈਂ ਦੋਨੋਂ ਪਾਸੇ ਦੇ ਸੰਗੀਨਧਾਰੀ ਬਹਾਦਰ ਪਹਿਰੇਦਾਰਾਂ ਨੂੰ ਵਿਖਾਇਆ ਕਿ ਪੰਛੀ ਬੇ-ਰੋਕ ਸਰਹੱਦਾਂ ਉਲੰਘ ਰਹੇ ਹਨ। ਇੱਥੋਂ ਤੱਕ ਕਿ ਇੱਕ ਕੁੱਤਾ ਆਦਤ ਤੋਂ ਮਜ਼ਬੂਰ ਸਰਹੱਦੀ ਮੀਲ ਪੱਥਰ ਤੇ ਪਿਸ਼ਾਬ ਕਰਨ ਉਪਰੰਤ ਸਰਹੱਦੋਂ ਪਾਰ ਓਹ ਗਿਆ - ਓਹ ਗਿਆ। ਸਰਹੱਦ ਤੇ ਖੜੇ ਅਸੀਂ ਸਾਰੇ ਛੋਟੇ-ਵੱਡੇ ਅਧਿਕਾਰੀ ਆਪਣੀ ਹੀ ਬਣਾਈ ਮਜ਼ਬੂਰੀ ਦੇ ਬੰਧਨਾਂ ਦੇ ਪਾਬੰਦ; ਉਸ ਜਾਨਵਰ ਦੇ ਅਜ਼ਾਦਾਨਾ ਤੌਰ-ਤਰੀਕੇ ਖਿਲਾਫ ਕੋਈ ਕਾਰਵਾਈ ਨਾ ਕਰ ਸਕੇ। ਸਗੋਂ ਉੱਤਮ ਜੂਨ ਦੇ ਹਮਾਤੜ-ਸਾਥੀ ਪੰਛੀਆਂ ਤੇ ਚੌਪਾਇਆਂ ਦੀ ਜੂਨੀ ਬਾਰੇ ਸੱਚਮੁੱਚ ਹੀ ਈਰਖਾ ਕਰਦੇ ਹੋਏ ਝੂਰਦੇ ਰਹੇ ਕਿ ਕਾਇਨਾਤ ਦੀ ਉੱਤਮ ਜੂਨੀ ਹੋਣ ਦੇ ਬਾਵਜੂਦ ਵੀ ਅਸੀਂ ਆਪਣੀਆਂ ਬਾਰਡਰ ਤੇ ਬਣਾਈਆਂ ਲਛਮਣ ਰੇਖਾਵਾਂ ਨੂੰ ਪਾਰ ਨਹੀਂ ਕਰ ਸਕਦੇ। ਜਦੋਂ ਕਿ ਕਾਂ, ਕਬੂਤਰ, ਗਾਵਾਂ-ਮੱਝਾਂ, ਸੂਰ ਅਤੇ ਕੁੱਤੇ ਮਨੁੱਖ ਦੀਆਂ ਪਾਈਆਂ ਵੰਡੀਆਂ ਨੂੰ ਨਾ ਮੰਨਦੇ ਹੋਏ; ਇੱਧਰ ਤੋਂ ਉੱਧਰ ਇੱਕ ਦੂਜੇ



*Original with:*
Kulbir Singh Sidhu IAS Mohali
*Digitized by:*
Panjab Digital Library

ਨਾਲ ਆਪਸੀ ਮਿਲਵਰਤਣ ਅਤੇ ਸਦਭਾਵਨਾ ਨਿਭਾ ਰਹੇ ਹਨ। ਇਹ ਗੱਲ ਥੋੜ੍ਹੇ ਸਮੇਂ ਪਹਿਲਾਂ ਦੀ ਹੈ ਜਦੋਂ ਕਿ ਮਨੁੱਖੀ ਬੰਧਨਾਂ ਦੀ ਇੱਕ ਨਵੀਂ ਕਾਢ ਕੰਡਿਆਲੀ ਤਾਰ ਸਰਹੱਦ ਤੇ ਨਹੀਂ ਲੱਗੀ ਸੀ ਤਾਂ ਸਰਹੱਦ ਦੇ ਨੇੜਲੇ ਪਿੰਡਾਂ ਦੇ ਲੋਕ ਅਜੇ ਵੀ ਰਾਤ ਬਰਾਤੇ ਇਧਰ-ਉਧਰ ਆਉਣ ਜਾਣ ਅਤੇ ਮੇਲ ਮਿਲਾਪ ਦੀ ਰੀਤ ਨਿਭਾਉਂਦੇ ਰਹਿੰਦੇ ਸਨ। ਹੁਣ ਇਹ ਲੋਕ ਦੋਨੋਂ ਪਾਸਿਓਂ ਕੰਡਿਆਲੀ ਤਾਰ ਦੇ ਆਰ-ਪਾਰ ਸੱਜਣਾਂ ਮਿੱਤਰਾਂ ਨੂੰ ਦੂਰੋਂ ਨਿਹਾਰਦੇ ਰਹਿੰਦੇ ਹਨ। ਦੋਵਾਂ ਦੇਸ਼ਾਂ ਦੀ ਵੰਡ ਵੇਲੇ ਕੁਝ ਕੁ ਲੋਕਾਂ ਨੇ ਆਪਣੇ ਜੱਦੀ ਘਰਾਂ ਤੇ ਜ਼ਮੀਨਾਂ ਨੂੰ ਤਰਜੀਹ ਦਿੱਤੀ ਤੇ ਸਰਹੱਦੋਂ ਪਾਰ ਨਹੀਂ ਆਏ। ਸ਼ਾਇਦ ਉਨ੍ਹਾਂ ਨੂੰ ਇਹ ਹੀ ਯਕੀਨ ਸੀ ਕਿ ਇਹ ਵੰਡ ਤਾਂ ਕੱਚੀ ਹੈ। ਪਰ ਹੁਣ ਸਮੇਂ ਦੇ ਨਾਲ ਨਾਲ ਜਦੋਂ ਕਿ ਇਹ ਵੰਡ ਸਥਾਈ ਜਿਹੀ ਬਣ ਗਈ ਹੈ ਤਾਂ ਹੁਣ ਇਕੋ ਹੀ ਪਰਿਵਾਰ ਦੇ ਜੰਮੇ ਪਲੇ ਤੇ ਇਕੱਠੇ ਖੇਡੇ ਭੈਣ-ਭਰਾਵਾਂ ਦੇ ਹੁਣ 57 ਕੁ ਸਾਲ ਬਾਅਦ ਵੀ ਉਮਰ ਦੇ ਲਿਹਾਜ ਨਾਲ ਬੇਨੂਰ ਹੁੰਦੇ ਜਾ ਰਹੇ ਚਿਹਰੇ ਕਦੇ-ਕਦਾਈਂ ਦੋਨਾਂ ਸਰਕਾਰਾਂ ਤੋਂ ਮਿਲੀਆਂ ਸਹੂਲਤਾਂ ਸਦਕਾ ਸੁਭਾਗ ਮਿਲਣੀਆਂ ਤੇ ਲਿਸ਼ਕ ਉਠਦੇ ਹਨ। ਇਹ ਵੀ ਕੌੜੀ ਸੱਚਾਈ ਹੈ ਕਿ ਇਸ ਵਿਛੋੜੇ ਦੇ ਲੰਬੇ ਸਮੇਂ ਦੌਰਾਨ ਰੋ-ਰੋ ਕੇ ਨੀਰੋਂ ਸੱਖਣੀਆਂ ਹੋਈਆਂ ਅੱਖਾਂ ਆਪਣੇ ਸੱਜਣਾਂ ਮਿੱਤਰਾਂ ਨੂੰ ਗਲਵੱਕੜੀਆਂ ਪਾਉਣ ਸਮੇਂ ਚਸ਼ਮੇ-ਹਯਾਤ ਬਣ ਕੇ ਭਰ ਭਰ ਡੁਲਣ ਲੱਗ ਪੈਂਦੀਆਂ ਹਨ।

ਵਧਦੀ ਅਬਾਦੀ ਲਈ ਧਰਤੀ ਦੇ ਖਿੱਤਿਆਂ ਉੱਤੇ ਮਨੁੱਖਤਾ ਦੇ ਪਸਾਰ ਲਈ ਹੋਰ ਧਰਤੀਆਂ ਵੱਲ ਨੂੰ ਵਧਣਾ ਤਾਂ ਖੈਰ ਕੁਦਰਤੀ ਜਿਹਾ ਅਮਲ ਹੋ ਗਿਆ ਹੈ। ਕਬੀਲਿਆਂ ਦਾ ਇਹ ਅਮਲ ਮੁਢ-ਕਦੀਮੀ ਵੀ ਹੈ ਤੇ ਸ਼ਾਇਦ ਜ਼ਰੂਰੀ ਵੀ ਹੈ। ਪਰ ਧਰਤੀ ਮਾਂ ਦੀ ਹਿੱਕ ਤੇ ਆਪਣੀ ਚੌਧਰ ਕਾਇਮ ਕਰਨ ਲਈ ਵਾਹੀਆਂ ਮੁਢ-ਕਦੀਮ ਤੋਂ ਹੁਣ ਤੱਕ ਦੀਆਂ ਲਕੀਰਾਂ ਉੱਤੇ ਸੰਗੀਨਾਂ ਦੇ ਪਹਿਰੇ, ਸਰਹੱਦਾਂ ਤੇ ਕੰਧਾਂ ਅਤੇ ਲਕੀਰਾਂ ਪੱਕੀਆਂ ਕਰਨ ਲਈ ਲਾਈਆਂ ਤਾਰਾਂ ਕੀ ਗੈਰ-ਜ਼ਰੂਰੀ ਨਹੀਂ ਹਨ? ਇਹ ਕੰਧਾਂ ਹੁਣ ਡਿੱਗ ਵੀ ਰਹੀਆਂ ਹਨ - ਬਰਲਿਨ ਦੀ ਕੰਧ ਡਿੱਗ ਚੁੱਕੀ ਹੈ - ਇਟਲੀ ਤੇ ਜਰਮਨੀ ਚਿਰ ਦੇਰ ਤੋਂ ਇਕੱਠੇ ਹੋ ਚੁੱਕੇ ਹਨ। ਇਸ ਪੱਖੋਂ ਕੋਰੀਅਨ ਤੇ ਹਿੰਦੋਸਤਾਨੀ-ਪਾਕਿਸਤਾਨੀ ਲੋਕ ਲਗਾਤਾਰ ਕਸ਼ਮਕਸ਼ ਵਿੱਚ ਹਨ? ਹਰ ਸਿੱਖ ਦੀ ਰੋਜ਼ਾਨਾ ਦੀ ਅਰਜ਼ੋਈ ਤੇ ਅਰਦਾਸ ਹੈ ਕਿ ਜਿਨ੍ਹਾਂ ਗੁਰਧਾਮਾਂ ਨਾਲੋਂ ਪੰਥ ਨੂੰ ਵਿਛੋੜਿਆ ਗਿਆ ਹੈ ਉਨ੍ਹਾਂ ਗੁਰਧਾਮਾਂ ਦੇ ਖੁਲ੍ਹੇ ਦਰਸ਼ਨ ਦਿਦਾਰ ਬਖਸ਼ੇ ਜਾਣ। ਸਾਰਾ ਯੂਰਪ ਕਦੇ ਕਾਮਨਵੈਲਥ ਤੇ ਕਦੇ ਇਕਨਾਮਿਕ ਕਮਿਊਨਟੀ ਦੇ ਨਾਂ ਤੇ ਇਕੱਠਾ ਹੋਣ ਦੀ ਕੋਸ਼ਿਸ਼ ਵਿੱਚ ਹੈ। ਦੁਨੀਆਂ ਦੇ ਦੇਸ਼ਾਂ ਦੇ ਲੜਾਈ ਝਗੜਿਆਂ ਨੂੰ ਨਜਿੱਠਣ ਲਈ ਹੀ ਲੀਗ ਆਫ ਨੇਸ਼ਨਜ਼ ਤੇ ਹੁਣ ਯੂ.ਐੱਨ.ਓ. ਹੋਂਦ ਵਿੱਚ ਆਈਆਂ। ਪਰ ਇਨ੍ਹਾਂ ਸੰਸਥਾਵਾਂ ਦਾ ਮੁੱਖ ਮੰਤਵ ਦੁਨੀਆਂ ਨੂੰ ਇੱਕ ਸਾਂਝੇ ਘਰ ਵਿੱਚ ਲਿਆਉਣਾ ਹੈ। ਬੇਸ਼ੱਕ ਫਲਸਤੀਨੀ-ਇਜ਼ਰਾਈਲੀ-ਤਿੱਬਤੀ-ਚੀਨੀ, ਅਮਰੀਕੀ-ਇਰਾਕੀ ਅਤੇ ਕਸ਼ਮੀਰ ਦੇ ਝਗੜੇ ਮੁਕਦੇ



Original with:
Kulbir Singh Sidhu IAS Mohali
Digitized by:
Panjab Digital Library

ਨਜ਼ਰ ਨਹੀਂ ਆਉਂਦੇ। ਪਰ ਪੁਰਜ਼ੋਰ ਕੋਸ਼ਿਸ਼ਾਂ ਜਾਰੀ ਹਨ। ਵਿਕਾਸ ਤੇ ਪਸਾਰ ਦੇ ਇਤਿਹਾਸ ਰਾਹ ਬੇਸ਼ੱਕ ਲੰਮੇ ਹਨ। ਪਰ ਕੌਣ ਜਾਣੇ ਕਦੋਂ ਵਿਕਾਸ ਦੀ ਡਗਰ ਤੇ ਚਲਦੇ ਚਲਦੇ ਕਦੋਂ ਖੁਸ਼-ਮੁਕਾਮ ਆ ਜਾਏ ਤੇ ਮਾਨਵਤਾ ਦੁਨੀਆਂ ਦੇ ਕਿਸੇ ਵੀ ਖਿੱਤੇ ਵਿਚ ਵਿਚਰਦੀ ਹੋਈ ਬਾਬਾ ਆਦਮ-ਮਾਈ ਹੱਵਾ ਦੇ ਰਿਸ਼ਤੇ ਤੋਂ ਲਹੂ-ਮਾਸ ਦੀਆਂ ਅਟੁੱਟ ਸਾਂਝਾਂ ਨੂੰ ਸਮਝਦੀ ਹੋਈ ਇੱਕ ਸੰਸਾਰ - ਇੱਕ ਪਰਿਵਾਰ ਬਣ ਜਾਏ।

ਸ਼ਾਲਾ ! ਅਕਾਲ ਪੁਰਖ ਇਜੇਹੀ ਸੁਮੱਤ ਦਾ ਮਨੁੱਖਤਾ ਨੂੰ ਅਕਲਦਾਨ ਬਖਸ਼ੇ ਤੇ ਮਾਨਵੀ ਕਦਰਾਂ ਕੀਮਤਾਂ ਸੁਰਜੀਤ ਹੋ ਕੇ ਮਨੁੱਖੀ ਪਿਆਰ ਤੇ ਸਾਂਝ ਦਾ ਬੋਲ-ਬਾਲਾ ਹੋਵੇ ਅਤੇ ਫਿਰ ਖੁਸ਼ੀਆਂ-ਖੇੜਿਆਂ ਦੇ ਸਵਰਗੀ ਮੰਜ਼ਰਾਂ ਦੇ ਮਨੁੱਖਤਾ ਦਰਸ਼ਨ-ਦਿਦਾਰ ਕਰੇ ਤੇ ਸਦੀਵੀ ਹਾਸੇ-ਖੇੜੇ ਮਨੁੱਖੀ ਪਰਿਵਾਰ ਦੀ ਮਰਿਆਦਾ-ਪ੍ਰਸ਼ੋਤਮ ਜੂਨੀ ਦੇ ਵਿਹੜਿਆਂ ਦਾ ਨਸੀਬਾ ਤੇ ਸ਼ਿੰਗਾਰ ਬਣਨ। ਇਹ ਹੋਣੀ ਹੋਣ ਯੋਗ ਹੈ ਅਤੇ ਇੰਜ ਅੱਜ ਨਹੀਂ ਤਾਂ ਕੱਲ੍ਹ ਹੋ ਵੀ ਜ਼ਰੂਰ ਜਾਣਾ ਹੈ।

ਮਨੁੱਖ ਬੇਸ਼ੱਕ ਜ਼ਮਾਨੇ ਨਾਲ ਬਦਲੇ, ਤਰੱਕੀ ਕਰੇ, ਹੋਰ ਦਿਮਾਗੀ ਤੇ ਸਰੀਰਕ ਕੁਵਤਾਂ ਦਾ ਵਾਧਾ ਤੇ ਪਸਾਰ ਕਰੇ ਕਿਉਂਕਿ ਮਨੁਖੀ ਜੀਵਨ ਸਥਿਰ ਨਹੀਂ ਅਤੇ ਨਾ ਹੀ ਸਥਿਰ ਰਹਿ ਸਕਦਾ ਹੈ। ਸਾਡੇ ਵਡੇਰਿਆਂ ਨਾਲੋਂ ਅਸੀਂ ਬਹੁਤ ਭਿੰਨ ਹੋ ਚੁਕੇ ਹਾਂ। ਹੁਣ ਦੀ ਲੋਕਾਈ ਗਤੀਸ਼ੀਲ ਹੋਣ ਦੇ ਨਾਤੇ ਰੋਜ਼-ਬ-ਰੋਜ਼ ਆਪਣਾ ਮੁਹਾਂਦਰਾ ਵਿਸ਼ਵ ਪੱਧਰ ਤੇ ਬਦਲਦੀ ਜਾ ਰਹੀ ਹੈ। ਸਭ ਠੀਕ ਹੈ ਪਰ ਆਉਣ ਵਾਲੀਆਂ ਨਸਲਾਂ ਸਾਡੇ ਤੋਂ ਵੱਖਰੀਆਂ ਹੋਣਗੀਆਂ ਪਰ ਜੇ ਪਹਿਲੀਆਂ ਦੇ ਨੇਕ ਕਰਮਾਂ ਤੇ ਚੰਗੇ ਸਭਿਆਚਾਰ ਨੂੰ ਜੇ ਅਸੀਂ ਹੂ-ਬ-ਹੂ ਅਪਨਾਉਣ ਦੀ ਸਥਿਤੀ ਵਿਚ ਨਹੀਂ ਹਾਂ ਤਾਂ ਘੱਟੋ-ਘੱਟ ਉਨ੍ਹਾਂ ਨੂੰ ਭੁੱਲਦੇ ਹੋਏ, ਉਨ੍ਹਾਂ ਦੀਆਂ ਉੱਚੀਆਂ-ਸੁੱਚੀਆਂ ਸਮਾਜਿਕ ਕਦਰਾਂ ਕੀਮਤਾਂ ਨੂੰ ਨਾ ਭੁਲਾਈਏ ਕਿਉਂਕਿ ਕਿਸੇ ਵੀ ਯੁੱਧ ਵਿਚ ਸਮਾਜਿਕ ਤੇ ਭਾਈਚਾਰਕ ਕਦਰਾਂ ਕੀਮਤਾਂ ਕਿਸੇ ਵੀ ਸਮਾਜ ਦੀ ਹੋਂਦ ਤੇ ਪ੍ਰਗਤੀ ਤੇ ਸਾਵੀਂ ਪੱਧਰੀ ਜੀਵਨ ਯਾਤਰਾ ਦਾ ਮੂਲ ਆਧਾਰ ਰਿਹਾ ਹੈ। ਸੌ ਹੱਥ ਰੱਸਾ ਸਿਰੇ ਤੇ ਗੰਢ ਅਨੁਸਾਰ ਰੱਬ ਲਗਦੀ ਗੱਲ ਇਹ ਹੈ ਕਿ ਅਸੀਂ ਮਹਾਤਮਾ ਬੁਧ ਜਾਂ ਨਾਨਕ ਤਾਂ ਬਣ ਨਹੀਂ ਸਕਦੇ। ਪਰ ਉਨ੍ਹਾਂ ਦੇ ਸੱਚੇ ਪੈਰੋਕਾਰ ਤਾਂ ਬਣੇ ਰਹੀਏ। ਕੀ ਕੋਈ ਸਾਨੂੰ ਉਨ੍ਹਾਂ ਵਡੇਰਿਆਂ ਤੇ ਮਹਾਂਪੁਰਖਾਂ ਦੇ ਦੱਸੇ ਮਾਰਗ 'ਤੇ ਚੱਲਣ ਤੋਂ ਰੋਕਦਾ ਹੈ? ਇਸ ਲਈ ਅਸੀਂ ਆਪਣੀ ਅਮੀਰ ਸਭਿਆਚਾਰਕ ਵਿਰਾਸਤ ਦੀਆਂ ਮੂਲ ਆਧਾਰ ਉਚੀਆਂ-ਸੁੱਚੀਆਂ ਕਦਰਾਂ ਕੀਮਤਾਂ ਤੋਂ ਆਪਣੇ ਆਪ ਨੂੰ ਜਾਣੂ ਕਰਵਾਈਏ ਅਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਵੀ ਇਨ੍ਹਾਂ ਕਦਰਾਂ ਦੀ ਸੋਝੀ ਦਿੰਦੇ ਹੋਏ ਉਨ੍ਹਾਂ ਦੀ ਨੇਕ ਜੀਵਨ ਨਾਲ ਸਾਂਝ ਪਵਾਈਏ। ਅਸੀਂ ਆਪਣੇ ਲਈ ਹੀ ਨਹੀਂ; ਸਗੋਂ ਆਉਣ ਵਾਲੀਆਂ ਨਸਲਾਂ ਨੂੰ ਵੀ ਨੇਕ ਕਦਰਾਂ ਕੀਮਤਾਂ ਦੀ ਪਛਾਣ ਕਰਵਾਉਣ ਲਈ ਲੋੜੀਂਦੀ ਰੋਸ਼ਨੀ ਵਜੋਂ ਆਪਣੀ ਅਮੀਰ ਸਭਿਆਚਾਰਕ ਵਿਰਾਸਤ ਦਾ ਦੀਵਾ ਬੱਤੀ ਕਰੀ ਰੱਖੀਏ।



Original with:
Kulbir Singh Sidhu IAS Mohali
Digitized by:
Panjab Digital Library

ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ

# ਸ਼ੁਕਰਾਨੇ ਦੀ ਪੱਤਲ

ਪਹਿਲ ਪ੍ਰਿਥਮ ਮੈਂ ਅਕਾਲ ਪੁਰਖ ਅਤੇ ਮਨੁੱਖਤਾ ਦੀਆਂ ਸਾਡੇ ਤੋਂ ਸਾਰੀਆਂ ਪਹਿਲੀਆਂ ਪੀੜ੍ਹੀਆਂ ਨੂੰ ਪ੍ਰਣਾਮ ਕਰਦਾ ਹਾਂ। ਫਿਰ ਮੈਂ ਉਨ੍ਹਾਂ ਅਣਗਿਣਤ ਵਿਦਵਾਨਾਂ ਦਾ ਸ਼ੁਕਰਾਨਾ ਕਰਦਾ ਹਾਂ ਕਿ ਜਿਨ੍ਹਾਂ ਦੀ ਕਰੜੀ ਮਿਹਨਤ-ਮੁਸ਼ੱਕਤ ਸਦਕਾ ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਦੇ ਇਨ੍ਹਾਂ ਮੱਧ ਕਾਲੀਨ ਪਲਾਇਨਾਂ ਦੀ ਜਾਣਕਾਰੀ ਮੈਨੂੰ ਉਨ੍ਹਾਂ ਦੀਆਂ ਪੁਸਤਕਾਂ ਜਾਂ ਲੇਖਾਂ ਦੇ ਰੂਪ ਵਿਚ ਪ੍ਰਾਪਤ ਹੋਈ ਤੇ ਉਨ੍ਹਾਂ ਦੀਆਂ ਲਿਖਤਾਂ ਤੋਂ ਆਪਣੀ ਅਲਪ ਬੁੱਧੀ ਮੁਤਾਬਿਕ ਕੁਝ ਸਮਝਣ ਦੀ ਕੋਸ਼ਿਸ਼ ਕਰ ਸਕਿਆ ਹਾਂ। ਵਡੇਰੇ ਲੇਖਕਾਂ ਨੂੰ ਪੜ੍ਹਨ ਤੋਂ ਬਾਅਦ ਉਨ੍ਹਾਂ ਪ੍ਰਤੀ ਮੇਰੀ ਹੋਰ ਵੀ ਸ਼ਰਧਾ ਵਧੀ ਹੈ। ਅੰਗ੍ਰੇਜ਼ ਬੇਸ਼ੱਕ ਸਾਡੀ ਗੁਲਾਮੀ ਦਾ ਕਾਰਨ ਹੀ ਸਮਝੇ ਜਾਂਦੇ ਰਹਿਣਗੇ। ਪਰ ਉਨ੍ਹਾਂ ਵਿਚੋਂ ਕੁਝ ਕੁ ਭਲੇ ਤੇ ਸੰਵੇਦਨਾਸ਼ੀਲ ਵਿਦਵਾਨਾਂ ਤੇ ਇਤਿਹਾਸਕਾਰਾਂ ਨੇ ਸਾਨੂੰ ਸਾਡੇ ਵਿਰਸੇ ਅਤੇ ਸਭਿਆਚਾਰ ਸਬੰਧੀ ਕਿਤਾਬਾਂ ਦੇ ਰੂਪ ਵਿੱਚ ਜਾਣਕਾਰੀ ਦੇਣ ਦੀ ਜੋ ਮਹੱਤਵ ਪੂਰਨ ਕੋਸ਼ਿਸ਼ ਕੀਤੀ ਹੈ; ਉਹ ਅਤਿਅੰਤ ਸ਼ਲਾਘਾਯੋਗ ਹੈ। ਉਨ੍ਹਾਂ ਤੋਂ ਬਾਅਦ ਰਾਜਸਥਾਨ ਦੇ ਡਾ.ਹੁਕਮ ਸਿੰਘ ਭਾਟੀ, ਹਰੀ ਸਿੰਘ ਭਾਟੀ, ਡਾ.ਕੈਲਾਸ਼ ਵਿਆਸ ਅਤੇ ਦੇਵੇਂਦਰ ਗਹਿਲੋਤ ਆਦਿ ਲੇਖਕਾਂ ਅਤੇ ਖਾਸ ਤੌਰ ਤੇ ਹਰਿਆਣਾ ਦੇ ਡਾ. ਬੀ.ਐੱਸ.ਦਾਹੀਆ, ਕੈਪਟਨ ਦਲੀਪ ਸਿੰਘ ਐਹਲਾਵਤ ਅਤੇ ਠਾਕਰ ਦੇਸਰਾਜ ਆਦਿ ਵਿਦਵਾਨ ਲੇਖਕਾਂ ਨੇ ਇਸ ਸਬੰਧੀ ਸ਼ਲਾਘਾਯੋਗ ਮਿਹਨਤ ਕੀਤੀ ਹੈ। ਪਰ ਇਸ ਦੇ ਨਾਲ ਹੀ ਮੈਂ ਪੰਜਾਬ ਦੇ ਲੇਖਕਾਂ ਦਾ ਵੀ ਧੰਨਵਾਦੀ ਹਾਂ। ਪੰਜਾਬ ਦੇ ਇਤਿਹਾਸ ਬਾਰੇ ਪ੍ਰੋ: ਗੰਡਾ ਸਿੰਘ, ਪ੍ਰੋ: ਫੌਜਾ ਸਿੰਘ ਅਤੇ ਪੰਜਾਬੀ ਸਾਹਿਤ ਦੇ ਵਿਕਾਸ ਸਬੰਧੀ ਭਾਈ ਵੀਰ ਸਿੰਘ, ਪ੍ਰਿੰਸੀਪਲ ਭਾਈ ਜੋਧ ਸਿੰਘ, ਪ੍ਰਿੰਸੀਪਲ ਭਾਈ ਸਾਹਿਬ ਸਿੰਘ, ਪ੍ਰਿੰਸੀਪਲ ਤੇਜਾ ਸਿੰਘ, ਗਿਆਨੀ ਦਿੱਤ ਸਿੰਘ,


ਪ੍ਰਿੰ. ਭਾਈ ਸਾਹਿਬ ਸਿੰਘ


ਪ੍ਰਿੰ. ਭਾਈ ਜੋਧ ਸਿੰਘ


ਭਾਈ ਵੀਰ ਸਿੰਘ



Original with:
Kulbir Singh Sidhu IAS Mohali
Digitized by:
Panjab Digital Library



ਗਿਆਨੀ ਦਿੱਤ ਸਿੰਘ



ਸ੍ਰ. ਤੇਜਾ ਸਿੰਘ ਸਮੁੰਦਰੀ



ਭਾਈ ਹੀਰਾ ਸਿੰਘ ਜੀ ਰਾਗੀ

ਭਾਈ ਹੀਰਾ ਸਿੰਘ ਜੀ ਰਾਗੀ, ਭਾਈ ਤੇਜਾ ਸਿੰਘ ਸਮੁੰਦਰੀ, ਡਾ. ਦੀਵਾਨ ਸਿੰਘ ਕਾਲੇ ਪਾਣੀ, ਪ੍ਰੋ: ਪੂਰਨ ਸਿੰਘ, ਦਵਿੰਦਰ ਸਤਿਆਰਥੀ, ਡਾ. ਮੋਹਣ ਸਿੰਘ ਦੀਵਾਨਾ, ਨਾਨਕ ਸਿੰਘ, ਨੋਰ੍ਹਾ ਰਿਚਰਡਜ਼, ਆਈ.ਸੀ. ਨੰਦਾ, ਡਾ. ਹਰਚਰਨ ਸਿੰਘ, ਸੋਹਣ ਸਿੰਘ ਸੀਤਲ, ਸਾਅਦਤ ਹਸਨ ਮੰਟੋ, ਡਾ. ਇਕਬਾਲ, ਰਜਿੰਦਰ ਸਿੰਘ ਬੇਦੀ, ਫ਼ੈਜ਼ ਅਹਿਮਦ ਫ਼ੈਜ਼, ਚਰਨ ਸਿੰਘ ਸ਼ਹੀਦ, ਭਾਈਆ ਈਸ਼ਰ ਸਿੰਘ, ਗੁਰਬਖਸ਼ ਸਿੰਘ ਪ੍ਰੀਤਲੜੀ, ਪ੍ਰੋ: ਦੀਵਾਨ ਸਿੰਘ, ਧਨੀ ਰਾਮ ਚਾਤ੍ਰਿਕ, ਪ੍ਰੋ: ਮੋਹਣ ਸਿੰਘ, ਅੰਮ੍ਰਿਤਾ ਪ੍ਰੀਤਮ ਤੇ ਮੇਰੇ ਪ੍ਰਿੰਸੀਪਲ ਸਵਰਗੀ ਕਨ੍ਹਈਆ ਲਾਲ ਕਪੂਰ ਦੀਆਂ ਰਚਨਾਵਾਂ ਤੋਂ ਮੈਨੂੰ ਭਰਪੂਰ ਜਾਣਕਾਰੀ ਮਿਲੀ ਹੈ। ਇਸ ਤਰ੍ਹਾਂ ਹੀ ਮਾਲਵੇ ਦੇ ਇਤਿਹਾਸ ਬਾਰੇ ਸੰਤ ਬਾਬਾ ਵਿਸਾਖਾ ਸਿੰਘ ਅਤੇ ਖਾਸ ਤੌਰ 'ਤੇ ਸਿੱਧੂ-ਬਰਾੜਾਂ ਦੇ ਇਤਿਹਾਸ ਬਾਰੇ ਅਤੇ ਤਲਵੰਡੀ ਦੇ ਇਤਿਹਾਸ ਬਾਰੇ ਕ੍ਰਮਵਾਰ ਸਵ. ਸ੍ਰ. ਬਲਵੰਤ ਸਿੰਘ ਗੁਮਟੀਕਲਾਂ ਅਤੇ ਗਿਆਨੀ ਬਲਵੰਤ ਸਿੰਘ ਕੋਠਾਗੁਰੂ ਦੀਆਂ ਲਿਖਤਾਂ ਤੋਂ ਮੈਨੂੰ ਆਪਣੀ ਕੌਮ ਅਤੇ ਵਿਰਸੇ ਬਾਰੇ ਜਾਨਣ ਦਾ ਕਾਬਿਲੇ-ਫਖ਼ਰ ਅਹਿਸਾਸ ਹੋਇਆ ਹੈ। ਇਸ ਤੋਂ ਇਲਾਵਾ ਮੈਂ ਪੰਜਾਬੀਆਂ ਦੀਆਂ ਜਾਤਾਂ-ਗੋਤਾਂ ਬਾਰੇ ਮਿਲੀ ਜਾਣਕਾਰੀ ਲਈ ਹੁਸ਼ਿਆਰ ਸਿੰਘ ਦੁਲੇਹ ਦਾ ਵੀ ਧੰਨਵਾਦੀ ਹਾਂ। ਮੈਂ ਆਪਣੇ ਛੋਟੇ ਵੀਰ ਜਸਬੀਰ ਸਿੰਘ, ਮਾਸਟਰ ਹਰਬੰਸ ਸਿੰਘ ਸਿੱਧੂ ਪਿੰਡ ਪੂਹਲਾ ਤੇ ਬਜ਼ੁਰਗ ਸ੍ਰ. ਨੇਤਾ ਸਿੰਘ ਚੌਹਾਨ ਤੋਂ ਬਾਹੀਏ ਦੇ ਇਲਾਕੇ ਸਬੰਧੀ ਮਿਲੀ ਜਾਣਕਾਰੀ ਲਈ ਉਨ੍ਹਾਂ ਦਾ ਧੰਨਵਾਦੀ ਹਾਂ। ਮੈਂ ਇਸ ਗੱਲ ਦਾ ਜ਼ਿਕਰ ਵੀ ਬਾਰ-ਬਾਰ ਕਰਨਾ ਚਾਹਾਂਗਾ ਕਿ ਪ੍ਰੋ. ਕਰਮ ਸਿੰਘ ਦੇ ਵਲੋਂ ਮਿਲੀ ਹੌਂਸਲਾ ਅਫ਼ਜ਼ਾਈ ਤੇ ਜਾਣਕਾਰੀ ਮੇਰੇ ਦਿਲ ਦਿਮਾਗ ਵਿਚ ਵਸ ਗਈ ਹੈ। ਪੰਜਾਬੀ ਸਭਿਆਚਾਰ ਦੀ ਜੜ੍ਹ ਹਰੀ ਰੱਖਣ ਵਾਲੇ ਅਲੰਬਰਦਾਰ ਸ੍ਰ: ਜਗਦੇਵ ਸਿੰਘ ਜੱਸੋਵਾਲ ਦਾ ਵੀ ਮੈਂ ਰਿਣੀ ਰਹਾਂਗਾ ਕਿ ਉਹ ਪੰਜਾਬੀਅਤ ਦੇ ਖੁਰਦੇ ਜਾ ਰਹੇ ਖਜ਼ਾਨੇ ਨੂੰ ਬਚਾਉਣ ਲਈ ਯਥਾ-ਸੰਭਵ ਓਹੜ-ਪੋਹੜ ਕਰਦੇ ਰਹੇ ਹਨ। ਮਹਾਂਨਦੀ ਸਰਸਵਤੀ ਬਾਰੇ ਮਿਲੀ ਜਾਣਕਾਰੀ ਲਈ ਮੈਂ ਬੀ.ਬੀ. ਲਾਲ ਦਾ ਵੀ ਰਿਣੀ ਹਾਂ। ਇਨ੍ਹਾਂ ਦੇ ਨਾਲ-ਨਾਲ ਮੈਂ ਬੁੱਧ ਪ੍ਰਕਾਸ਼ ਅਤੇ ਡਾ. ਹਰੀ ਰਾਮ ਗੁਪਤਾ ਅਤੇ ਯੂ.ਪੀ. ਦੇ ਕੁਝ ਕੁ ਲੇਖਕਾਂ ਜਿਵੇਂ ਕਿ ਡਾ. ਮਹਿੰਦਰ ਸਿੰਘ ਆਰੀਆ, ਚੌਧਰੀ ਧਰਮਪਾਲ ਸਿੰਘ ਡੂਡੀ, ਕਿਸ਼ਨ ਸਿੰਘ ਫੌਜਦਾਰ ਅਤੇ



Original with:
Kulbir Singh Sidhu IAS Mohali
Digitized by:
Panjab Digital Library

ਡਾ. ਵਿਜੇਇੰਦਰ ਸਿੰਘ ਨਰਵਾਰ ਆਦਿ ਦਾ ਵੀ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਸਾਡੇ ਵਿਰਸੇ ਤੇ ਸਭਿਆਚਾਰ ਵੱਲ ਲੋੜੀਂਦਾ ਧਿਆਨ ਦਿੱਤਾ ਹੈ।

ਮੈਂ ਇਸ ਸੰਦਰਭ ਵਿੱਚ ਪੰਜਾਬ ਦੀ ਵਸੋਂ ਬਾਰੇ ਸੰਤ ਬਾਬਾ ਵਿਸਾਖਾ ਸਿੰਘ ਜੀ ਦਾ ਮਾਲਵੇ ਦੇ ਇਤਿਹਾਸ ਸਿਰਲੇਖ ਹੇਠ 20ਵੀਂ ਸਦੀ ਦੇ ਪਿਛਲੇ ਅੱਧ ਵਿੱਚ ਲਿਖੀਆਂ ਤਿੰਨ ਜਿਲਦਾਂ ਤੋਂ ਮਿਲੀ ਵੱਡਮੁੱਲੀ ਜਾਣਕਾਰੀ ਲਈ ਵੀ ਕ੍ਰਿਤਗ ਹਾਂ। ਪਾਠਕਾਂ ਨਾਲ ਮੈਂ ਇਹ ਵੀ ਗੱਲ ਸਾਂਝੀ ਕਰਨੀ ਚਾਹਾਂਗਾ ਕਿ ਸੰਤ ਵਿਸਾਖਾ ਸਿੰਘ ਜੀ ਨੇ ਭਾਈ ਕਾਹਨ ਸਿੰਘ ਜੀ ਨਾਭਾ ਵਾਂਗ ਇੰਨਾ ਵੱਡਾ ਉੱਦਮ ਅਤੇ ਕੌਮ 'ਤੇ ਉਪਕਾਰ ਕੀਤਾ ਹੈ। ਉਨ੍ਹਾਂ ਨੇ ਪੰਜਾਬੀ ਸ਼ਹੀਦਾਂ ਤੇ ਸਿੰਘਾਂ ਯੋਧਿਆਂ ਦਾ ਨਾਮ ਠਿਕਾਣਾ ਲੱਭ ਕੇ ਸਾਨੂੰ ਦੱਸਿਆ ਹੈ ਜਿਨ੍ਹਾਂ ਬਾਰੇ ਹੁਣ ਸਾਨੂੰ ਚਿੱਤ ਚੇਤਾ ਵੀ ਨਹੀਂ ਹੈ। ਮਿਸਾਲ ਦੇ ਤੌਰ 'ਤੇ ਉਨ੍ਹਾਂ ਨੇ ਕਾਮਾ ਗਾਟਾ ਮਾਰੂ ਜਹਾਜ਼ ਤੇ ਲਾਹੌਰ ਸਾਜਿਸ਼ ਕੇਸ ਤੇ ਹੋਰ ਪਤਾ ਨਹੀਂ ਕਿੰਨੇ ਗਦਰੀ ਤੇ ਅਜ਼ਾਦੀ ਦੇ ਪਰਵਾਨਿਆਂ ਦੇ ਨਾਮ ਪਤੇ ਤੇ ਉਨ੍ਹਾਂ ਅਜ਼ਾਦੀ ਦੇ ਪਰਵਾਨਿਆਂ ਵਲੋਂ ਕੀਤੇ ਕਾਰਨਾਮਿਆਂ ਤੇ ਸੰਘਰਸ਼ਾਂ ਦੀ ਜਾਣਕਾਰੀ ਦਿੱਤੀ ਹੈ। ਕੌਮ ਨੂੰ ਕ੍ਰਿਤੱਗਤਾ ਭਾਵ ਨਾਲ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ, ਸਰ ਅਤਰ ਸਿੰਘ ਭਦੌੜ ਵਾਲੇ, ਸਿਰਦਾਰ ਕਪੂਰ ਸਿੰਘ ਅਤੇ ਸ੍ਰ. ਮਹਿੰਦਰ ਸਿੰਘ ਰੰਧਾਵਾ ਵਰਗੀਆਂ ਸ਼ਖਸੀਅਤਾਂ ਨੂੰ ਵੀ


ਸੰਤ ਬਾਬਾ ਅਤਰ ਸਿੰਘ ਮਸਤੂਆਣਾ ਵਾਲੇ


ਸੰਤ ਵਸਾਖਾ ਸਿੰਘ


ਭਾਈ ਕਾਹਨ ਸਿੰਘ


ਸਰ ਅਤਰ ਸਿੰਘ ਭਦੌੜ ਵਾਲੇ


ਭਗਤ ਪੂਰਨ ਸਿੰਘ


ਸਿਰਦਾਰ ਕਪੂਰ ਸਿੰਘ



Original with:
Kulbir Singh Sidhu IAS Mohali
Digitized by:
Panjab Digital Library



ਸ੍ਰ. ਮਹਿੰਦਰ ਸਿੰਘ ਰੰਧਾਵਾ



ਸ੍ਰ. ਜਸਵੰਤ ਸਿੰਘ ਕੰਵਲ



ਸ੍ਰ. ਬਲਵੰਤ ਸਿੰਘ ਗੁਮਟੀ ਕਲਾਂ



ਗਿਆਨੀ ਬਲਵੰਤ ਸਿੰਘ ਕੋਠਾ ਗੁਰੂ



ਪ੍ਰੋ. ਕਰਮ ਸਿੰਘ



ਸ੍ਰ. ਨੇਤਾ ਸਿੰਘ ਚੌਹਾਨ

ਸਿਜਦਾ ਕਰਨਾ ਬਣਦਾ ਹੈ ਕਿ ਉਹ ਸਾਨੂੰ ਸਾਡੇ ਮਹਾਨ ਪੰਜਾਬੀ ਸਭਿਆਚਾਰ ਨਾਲ ਜੋੜਨ ਦੀ ਬੇਮਿਸਾਲ ਸੇਵਾ ਨਿਭਾ ਗਏ।

ਇਸ ਤਰ੍ਹਾਂ ਹੀ ਕੁਝ ਕੁ ਹੋਰ ਨਾਮਾਵਰ ਪੰਜਾਬੀਆਂ ਦੇ ਨਾਮ ਮੇਰੇ ਜ਼ਿਹਨ ਵਿਚ ਆ ਰਹੇ ਹਨ; ਜਿਨ੍ਹਾਂ ਦਾ ਕਿ ਸਾਹਿਤ, ਕਲਾ, ਫਿਲਮਸਾਜ਼ੀ ਤੇ ਸੰਗੀਤ ਦੇ ਖੇਤਰ ਵਿਚ ਜਗ-ਜ਼ਾਹਿਰਾ ਯੋਗਦਾਨ ਰਿਹਾ ਹੈ। ਇਨ੍ਹਾਂ ਵਿਚੋਂ ਜਿਵੇਂ ਕਿ ਸਾਹਿਤ ਦੇ ਖੇਤਰ ਵਿਚ ਜਸਵੰਤ ਸਿੰਘ ਕੰਵਲ, ਸ਼ਿਵ ਕੁਮਾਰ ਬਟਾਲਵੀ, ਸੁਰਜੀਤ ਸਿੰਘ ਪਾਤਰ, ਪ੍ਰੋ: ਗੁਰਦਿਆਲ ਸਿੰਘ, ਪ੍ਰਿੰ. ਸਤਿਬੀਰ ਸਿੰਘ, ਕੁਲਵੰਤ ਸਿੰਘ ਵਿਰਕ, ਡਾ. ਕਰਨੈਲ ਸਿੰਘ ਥਿੰਦ, ਸ੍ਰ. ਗੁਰਦੇਵ ਸਿੰਘ ਸਿੱਧੂ, ਸੰਤੋਖ ਸਿੰਘ ਧੀਰ ਅਤੇ ਕੋਮਲ ਕਲਾ ਦੇ ਖੇਤਰ ਵਿਚ ਅੰਮ੍ਰਿਤਾ ਸ਼ੇਰਗਿੱਲ, ਸ੍ਰ. ਸੋਭਾ ਸਿੰਘ, ਜੀ.ਐੱਸ. ਸੋਹਣ ਸਿੰਘ, ਸ੍ਰ. ਕ੍ਰਿਪਾਲ ਸਿੰਘ, ਐੱਸ. ਜੀ. ਠਾਕਰ ਸਿੰਘ, ਫੂਲਾਂ ਰਾਣੀ ਤੇ ਨੇਕ ਚੰਦ ਰੌਕ ਗਾਰਡਨ ਵਾਲਾ ਅਤੇ ਇਸ ਤਰ੍ਹਾਂ ਹੀ ਫਿਲਮਸਾਜੀ ਤੇ ਸੰਗੀਤ ਦੇ ਖੇਤਰ ਵਿਚ ਪ੍ਰਿਥਵੀ ਰਾਜ ਕਪੂਰ, ਦਲੀਪ ਕੁਮਾਰ, ਰਾਜ ਕਪੂਰ, ਦੇਵਆਨੰਦ, ਪ੍ਰਾਣ, ਬਲਰਾਜ ਸਾਹਨੀ, ਗੀਤਾਬਾਲੀ, ਕੁਲਦੀਪ ਕੌਰ, ਸ਼ਿਆਮਾ, ਆਈ.ਐੱਸ. ਜੌਹਰ, ਸਰਦੂਲ ਸਿੰਘ ਕਵਾਤੜਾ, ਯਸ਼ ਚੋਪੜਾ, ਮਨੋਹਰ ਦੀਪਕ, ਧਰਮਿੰਦਰ, ਮੰਗਲ ਢਿਲੋਂ ਤੇ ਮੇਹਰ ਮਿੱਤਲ ਗਾਇਕਾਂ ਵਿਚੋਂ ਕੇ.ਐੱਲ ਸਹਿਗਲ, ਨੂਰਜਹਾਂ, ਸ਼ਮਸ਼ਾਦ ਬੇਗਮ, ਮੁਹੰਮਦ ਰਫੀ ਪਿੰਡ ਕੋਟਲਾ ਸੁਲਤਾਨ ਅੰਮ੍ਰਿਤਸਰ, ਮੁਕੇਸ਼,



Original with:
Kulbir Singh Sidhu IAS Mohali
Digitized by:
Panjab Digital Library

ਮਹਿੰਦਰ ਕਪੂਰ, ਜਗਜੀਤ ਸਿੰਘ, ਸੁਰਿੰਦਰ ਕੌਰ, ਪ੍ਰਕਾਸ਼ ਕੌਰ, ਲਾਲਚੰਦ ਯਮਲਾ, ਪੂਰਨ ਚੰਦ ਤੇ ਪਿਆਰੇ ਲਾਲ ਗੁਰੂ ਕੀ ਵਡਾਲੀ, ਮਲੇਰਕੋਟਲੇ ਵਾਲੇ ਕੱਵਾਲ ਰਹਿਮਤ ਅਲੀ ਤੇ ਪ੍ਰੀਵਾਰ, ਆਸਾ ਸਿੰਘ ਮਸਤਾਨਾ, ਕੁਲਦੀਪ ਮਾਣਕ, ਜਗਮੋਹਣ ਕੌਰ, ਜਗਜੀਤ ਸਿੰਘ ਜ਼ੀਰਵੀ, ਗੁਰਦਾਸ ਮਾਨ, ਹਰਭਜਨ ਮਾਨ, ਹੰਸ ਰਾਜ ਹੰਸ ਤੇ ਪੰਮੀ ਬਾਈ, ਮਿਊਜ਼ਿਕ ਡਾਇਰੈਕਟਰ ਦੇ ਤੌਰ 'ਤੇ ਹੁਸਨ ਲਾਲ ਪਿੰਡ ਕਾਹਮਾ ਤੇ ਭਗਤ ਰਾਮ ਦੀ ਜੋੜੀ, ਮਾਸਟਰ ਗੁਲਾਮ ਹੈਦਰ ਅੰਮ੍ਰਿਤਸਰ ਵਾਲਾ, ਨੌਸ਼ਾਦ, ਓ.ਪੀ. ਨਈਅਰ, ਰਵੀ ਤੇ ਸ਼ੰਕਰ-ਜੈ ਕਿਸ਼ਨ ਅਤੇ ਗੀਤਕਾਰਾਂ ਵਿਚੋਂ ਸ਼ੈਲੇਂਦਰ, ਗੁਲਜ਼ਾਰ, ਸਾਹਿਰ ਲੁਧਿਆਣਵੀ ਤੇ ਨੰਦ ਲਾਲ ਨੂਰਪੁਰੀ, ਜਿਹੀਆਂ ਸ਼ਖਸੀਅਤਾਂ ਇਸ ਖੇਤਰ ਦੇ ਅਨੇਕਾਂ ਨਾਮੀ ਪੰਜਾਬੀਆਂ ਵਿਚੋਂ ਕੁਝ ਕੁ ਸੁਨਹਿਰੇ ਹਸਤਾਖ਼ਰ ਹਨ; ਜਿਨ੍ਹਾਂ ਨੇ ਪੰਜਾਬੀਅਤ ਦਾ ਝੰਡਾ ਬੁਲੰਦ ਕੀਤਾ ਹੈ। ਪਿਛਲੀ ਸਦੀ ਦੇ ਮਹਾਨ ਸੇਵਾਦਾਰ ਭਗਤ ਪੂਰਨ ਸਿੰਘ ਜੀ ਨੇ ਵੀ ਪੰਜਾਬੀ ਸੰਸਕ੍ਰਿਤੀ, ਸਭਿਆਚਾਰ ਤੇ ਇਖਲਾਕੀ ਕਦਰਾਂ-ਕੀਮਤਾਂ ਤੋਂ ਇਲਾਵਾ ਲੋਕ ਸੇਵਾ ਦੀਆਂ ਬੇਹੱਦ ਵਧੀਆ ਪਿਰਤਾਂ ਪਾਈਆਂ ਹਨ। ਇਸ ਲਈ ਕੌਮ ਉਨ੍ਹਾਂ ਦੀ ਸਦਾ ਰਿਣੀ ਰਹੇਗੀ।

ਇਨ੍ਹਾਂ ਸਾਰੇ ਲੇਖਕਾਂ ਦਾ ਮੈਂ ਇੱਥੇ ਧੰਨਵਾਦ ਸਹਿਤ ਵਰਣਨ ਕਰ ਰਿਹਾ ਹਾਂ ਤਾਂ ਇੱਕ ਗੱਲ ਸਪਸ਼ਟ ਹੈ ਕਿ ਪਹਿਲੀ ਵਾਰ ਵਿਸਥਾਰ ਵਿੱਚ 19ਵੀਂ ਸਦੀ ਦੇ ਪਿਛਲੇ ਅੱਧ ਤੋਂ ਲੈ ਕੇ 20ਵੀਂ ਸਦੀ ਦੇ ਪਹਿਲੇ ਦੋ-ਤਿੰਨ ਦਹਾਕਿਆਂ ਤੱਕ ਅੰਗਰੇਜ਼ਾਂ ਨੇ ਸਾਨੂੰ ਸਾਡੇ ਇਤਿਹਾਸਕ ਸੰਸਕ੍ਰਿਤਕ ਤੇ ਸਭਿਆਚਾਰਕ ਪਿਛੋਕੜ ਤੋਂ ਜਾਣੂ ਕਰਵਾਇਆ ਤੇ ਸਾਡਾ ਮਾਰਗ ਦਰਸ਼ਨ ਕੀਤਾ। ਉਸ ਤੋਂ ਬਾਅਦ ਹਰਿਆਣੇ ਦੇ ਲੇਖਕ ਇਸ ਪੱਖੋਂ ਦੂਜੇ ਪ੍ਰਾਂਤਾਂ ਦੇ ਲੇਖਕਾਂ ਤੋਂ ਝੰਡੀ ਲੈ ਗਏ। ਇਥੇ ਮੈਂ ਆਪਣੇ ਮਨ ਦੇ ਇਨ੍ਹਾਂ ਭਾਵਾਂ ਨੂੰ ਛੁਪਾਉਣ ਦੀ ਕੋਸ਼ਿਸ਼ ਦੇ ਬਾਵਜੂਦ ਵੀ ਛੁਪਾ ਨਹੀਂ ਸਕਦਾ ਕਿ ਅਸੀਂ ਅੱਜ 21ਵੀਂ ਸਦੀ ਵਿੱਚ ਆਪਣੇ ਆਪ ਨੂੰ ਵਧੇਰੇ ਜਾਗਰੂਕ ਤੇ ਜ਼ਮਾਨੇਸਾਜ਼ੀ ਦੇ ਪੱਖੋਂ ਬੜਾ ਸਿਆਣਾ ਸਮਝਦੇ ਹਾਂ। ਪਰ ਸਾਨੂੰ ਆਪਣੇ ਅਮੀਰ ਪਿਛੋਕੜ ਦਾ ਧਿਆਨ ਨਾ ਮਾਤਰ ਹੀ ਹੈ। ਹੋਰ ਗੱਲ ਤਾਂ ਛੱਡੋ, ਅਸੀਂ ਬੇਸ਼ੱਕ ਆਪਣੀ ਪੁਰਾਣੀ ਸੰਸਕ੍ਰਿਤੀ ਤੇ ਸਭਿਆਚਾਰ ਦੀ ਗੱਲ ਕੱਥ ਆਪਣੀ ਗੱਲਬਾਤ ਵਿੱਚ ਜ਼ਿਕਰ ਮਾਤਰ ਛੋਹ ਤਾਂ ਲੈਂਦੇ ਹਾਂ; ਪਰ ਇਸ ਸਬੰਧੀ ਅਧੂਰੇ ਗਿਆਨ ਕਰਕੇ ਗੱਲ ਨੂੰ ਸਿਰੇ ਲਾਉਣ ਦੀ ਸਾਡੇ ਵਿੱਚ ਸਮਰੱਥਾ ਨਹੀਂ ਹੈ। ਮੈਂ ਇਸ ਪੱਖੋਂ ਆਪਣੇ ਅੰਦਰ ਜਦੋਂ ਝਾਤੀ ਮਾਰਦਾ ਹਾਂ ਕਿ ਮੈਂ ਅੰਗਰੇਜ਼ੀ ਸਾਹਿਤ ਅਤੇ ਇਤਿਹਾਸ ਦੀਆਂ ਪੋਸਟ ਗ੍ਰੈਜੂਏਟ ਡਿਗਰੀਆਂ ਤਾਂ ਪ੍ਰਾਪਤ ਕਰ ਲਈਆਂ। ਪਰ ਹੁਣ ਢੇਰ ਚਿਰ ਬਾਅਦ ਮੈਨੂੰ ਇਸ ਗੱਲ ਦੀ ਸਮਝ ਪਈ ਕਿ ਆਪਣੇ ਸ਼ਾਸਕਾਂ ਬਾਰੇ ਜਾਨਣ ਦੀਆਂ ਤਾਂ ਅਸੀਂ ਵਿਦਵਤਾ ਦੀਆਂ ਨਵੀਆਂ ਹੱਦਾਂ ਬੰਨ੍ਹ ਦਿੱਤੀਆਂ। ਪਰ ਆਪਣੇ ਬਜ਼ੁਰਗਾਂ ਦੇ ਸੰਘਰਸ਼ਾਂ ਤੇ ਕੁਰਬਾਨੀਆਂ ਬਾਰੇ ਸਾਡੇ ਗਿਆਨ ਦੀ ਅੱਲ੍ਹਾ-ਅੱਲ੍ਹਾ; ਖੈਰ ਸੱਲਾ ਵਾਲੀ ਗੱਲ ਹੀ ਰਹੀ ਹੈ। ਸੋ ਆਪਣਿਆਂ ਵਡੇਰਿਆਂ ਬਾਰੇ ਇਨ੍ਹਾਂ ਕਿਤਾਬਾਂ ਨੂੰ ਪੜ੍ਹਨ ਤੋਂ ਬਾਅਦ ਮੈਂ ਦੋ ਗੱਲਾਂ ਸ਼ਿੱਦਤ ਨਾਲ ਮਹਿਸੂਸ ਕੀਤੀਆਂ। ਪਹਿਲੀ ਇਹ ਕਿ ਸਾਡੇ ਕੋਰਸਾਂ ਅਤੇ ਸਿਲੇਬਸਾਂ ਵਿੱਚ ਸਾਡੀ



*Original with:*
Kulbir Singh Sidhu IAS Mohali
*Digitized by:*
Panjab Digital Library

ਵਿਰਾਸਤ ਬਾਰੇ, ਪਹਿਲੀ ਗੱਲ ਤਾਂ ਜ਼ਿਕਰ ਹੈ ਹੀ ਨਹੀਂ ਅਤੇ ਜੇ ਕਿਤੇ ਜ਼ਿਕਰ ਹੈ ਤਾਂ ਉਹ ਸਿਰਫ ਇਸ਼ਾਰਾ ਮਾਤਰ ਹੀ ਹੈ। ਇਸ ਦਾ ਕਾਰਣ ਵੀ ਸਪਸ਼ਟ ਹੈ ਕਿ ਗੁਲਾਮ ਕੌਮਾਂ ਦਾ ਇਤਿਹਾਸ ਦੱਸਣ ਦੀ ਲੋੜ ਘੱਟ ਵੱਧ ਹੀ ਸਮਝੀ ਗਈ ਹੈ। ਇਹ ਹੀ ਕਾਰਨ ਹੈ ਕਿ ਸਾਡੇ ਗਿਆਨ ਦੇ ਘੋੜਿਆਂ ਨੂੰ ਸੱਤ ਸਮੁੰਦਰੋਂ ਪਾਰ ਆਏ ਹਾਕਮਾਂ ਦੇ ਇਤਿਹਾਸ ਤੇ ਉਨ੍ਹਾਂ ਦੇ ਰਾਜ ਕਰਨ ਤੇ ਰਹਿਣ-ਸਹਿਣ ਦੇ ਢੰਗ ਤਰੀਕਿਆਂ ਦੀ ਜਾਣਕਾਰੀ ਤਾਂ ਬਹੁਤ ਪ੍ਰਾਪਤ ਹੋਈ। ਪਰ ਸਾਡੇ ਵਿੱਚੋਂ ਵਿਰਲਾ-ਵਾਂਝਾ ਹੀ ਹੋਵੇਗਾ ਕਿ ਜਿਸ ਨੂੰ ਆਪਣੇ ਪੜਦਾਦੇ, ਪੜਨਾਨੇ, ਪੜਦਾਦੀ ਤੇ ਪੜਨਾਨੀ ਦਾ ਨਾਂ ਯਾਦ ਹੋਵੇਗਾ। ਪਤਾ ਨਹੀਂ ਕਿਉਂ ਹਮਾਤੜ ਸਾਥੀ ਤਾਂ ਦਾਦੇ ਅਤੇ ਨਾਨੇ ਦੀ ਪੀੜ੍ਹੀ ਤੱਕ ਹੀ ਆਪਣੇ ਗਿਆਨ ਨੂੰ ਬਰੇਕਾਂ ਲਾ ਦਿੰਦੇ ਹਾਂ। ਚਾਹੀਦਾ ਤਾਂ ਇਹ ਹੈ ਕਿ ਅਸੀਂ ਬੇਸ਼ੱਕ ਸਤਵੇਂ ਅਸਮਾਨਾਂ 'ਤੇ ਉੱਡਦੇ ਫਿਰੀਏ ਜਾਂ ਸੱਤ ਸਮੁੰਦਰਾਂ ਦੇ ਤਾਰੂ ਬਣੀਏ। ਪਰ ਆਪਣਾ ਅਮੀਰ ਸੰਸਕ੍ਰਿਤਕ ਤੇ ਸਭਿਆਚਾਰਕ ਵਿਰਸਾ ਨਾ ਭੁਲੀਏ। ਸਗੋਂ ਫ਼ਖ਼ਰ ਨਾਲ ਆਪਣੀ ਕਾਬਿਲੇ ਤਾਰੀਫ਼ ਸਭਿਅਤਾ ਦੇ ਝੰਡੇ ਬੁਲੰਦ ਕਰੀਏ।

ਸ਼ਾਇਦ ਇਸ ਦਾ ਇਕ ਕਾਰਨ ਇਹ ਹੈ ਕਿ ਜਿਨ੍ਹਾਂ ਲੇਖਕਾਂ ਨੇ ਦੀਵਿਆਂ ਤੇ ਲਾਲਟੈਣਾਂ ਦੀ ਲੋਅ ਵਿੱਚ ਸਾਡੇ ਬਜ਼ੁਰਗਾਂ ਬਾਰੇ ਲਿਖਿਆ ਹੈ। ਅੱਜ ਅਸੀਂ ਲੂਣ ਤੇਲ ਦੀਆਂ ਲੋੜਾਂ ਦੇ ਸਰਾਪੇ ਹੋਏ; ਉਨ੍ਹਾਂ ਦੀਆਂ ਕਿਤਾਬਾਂ ਨਾ ਤਾਂ ਦਿਨ ਦੇ ਚਾਨਣ ਵਿਚ ਤੇ ਨਾ ਹੀ ਬਿਜਲਈ ਰੋਸ਼ਨੀ ਨਾਲ ਸਜਾਈ-ਸਵਾਰੀ ਰਾਤ ਨੂੰ ਪੜ੍ਹਦੇ ਹਾਂ। ਨਿਮਰਤਾ ਸਹਿਤ ਬੇਨਤੀ ਹੈ ਕਿ ਅਸੀਂ ਗਿਣ ਲਈਏ ਕਿ ਸਾਡੇ ਵਿਚੋਂ ਕਿੰਨਿਆਂ ਨੇ ਸਰ ਡੈਂਜ਼ਿਲ ਇਬਟਸਨ ਤੇ ਐੱਚ.ਜੀ. ਰੋਜ਼ ਦੀ ਨਾਯਾਬ ਦੇਣ 'ਏ ਗਲੌਸਰੀ ਆਫ ਕਾਸਟਸ ਐਂਡ ਟਰਾਈਬਜ਼ ਆਫ ਪੰਜਾਬ ਐਂਡ ਨੌਰਥ-ਵੈਸਟਰਨ ਫਰੰਟੀਅਰ ਪ੍ਰੋਵਿੰਨਸ' ਨੂੰ ਪੜ੍ਹਿਆ ਹੈ? ਸਾਡੀ ਅੱਜ ਦੀ ਅਜੋਕੀ ਪੰਜਾਬੀ ਵਸੋਂ ਦੇ ਤਕਰੀਬਨ ਦੋ ਤਿਹਾਈ ਦੇ ਨੇੜੇ-ਤੇੜੇ ਕਬੀਲਿਆਂ ਤੇ ਗੋਤਾਂ ਦੇ ਨਿਕਾਸ ਤੇ ਵਿਕਾਸ ਦੇ ਇਤਿਹਾਸ ਬਾਰੇ ਕਰਨਲ ਟੌਡ, ਲੈਪਲ ਗਰਿਫਨ ਤੇ ਜੌਸਫ ਡੇਵੀਜ਼ ਕਨਿੰਘਮ ਲਿਖ ਗਏ। ਉਨ੍ਹਾਂ ਨੂੰ ਕਿੰਨਿਆਂ ਕੁ ਨੇ ਪੜ੍ਹਿਆ ਹੈ? ਸਿੱਖ ਧਰਮ ਬਾਰੇ ਜਾਣਕਾਰੀ ਲਈ ਅਸੀਂ ਮੈਕਾਲਫ ਦੇ ਹਮੇਸ਼ਾਂ ਰਿਣੀ ਰਹਾਂਗੇ। ਪਰ ਮੈਕਾਲਫ ਨੇ ਜੋ ਲਿਖਿਆ ਹੈ ਉਸ ਨੂੰ ਅਸੀਂ ਕਿੰਨਾ ਕੁ ਜਾਣਿਆ ਤੇ ਸਮਝਿਆ ਹੈ? ਰਿਚਰਡ ਟੈਂਪਲ ਨੇ


ਮੈਟਕਾਫ


ਸਰ ਡੈਂਜ਼ਿਲ ਇਬਟਸਨ


ਲਾਰਡ ਟੀ.ਬੀ. ਮੈਕਾਲੇ



Original with:
Kulbir Singh Sidhu IAS Mohali
Digitized by:
Panjab Digital Library



ਐੱਲਫਰੈੱਡ ਲਾਇਲ



ਮੈਕਾਲ਼ਫ



ਐਲਨ ਓਕਟੇਵੀਅਨ ਹਿਊਮ

ਸਾਡੇ ਸਭਿਆਚਾਰ, ਬੋਲੀ ਤੇ ਲੋਕ ਗੀਤਾਂ ਤੇ ਮੁਹਾਵਰਿਆਂ ਬਾਰੇ ਜੋ ਲਿਖਿਆ ਹੈ ਉਸ ਦਾ ਤਾਂ ਸਾਨੂੰ ਅਧੂਰਾ ਜਿਹਾ ਗਿਆਨ ਵੀ ਨਹੀਂ ਹੈ। ਅਸੀਂ ਰਿਣੀ ਹਾਂ ਇਬਟਸਨ, ਮੈਕਾਲੇ, ਮੈਕਲਾਗਨ ਤੇ ਰੋਜ਼ ਦੇ ਜੋ ਸਾਡੀਆਂ ਖਾਨਦਾਨੀਆਂ ਤੇ ਗੋਤਾਂ ਬਾਰੇ ਸਾਨੂੰ ਚਾਨਣਾ ਕਰ ਗਏ। ਕਰਨਲ ਟੌਡ ਤੇ ਲੈਪਲ ਗਰਿਫਨ ਵਲੋਂ ਸਾਨੂੰ ਬਖਸ਼ੇ ਇਤਿਹਾਸਕ ਚਾਨਣੇ ਵਾਸਤੇ ਅਸੀਂ ਉਨ੍ਹਾਂ ਦੇ ਕ੍ਰਿਤਗ ਰਹਾਂਗੇ। ਕਰਨਲ ਗਰੇ, ਹੈਨਰੀ ਲਾਰੰਸ, ਜੌਹਨ ਲਾਰੰਸ, ਜਨਰਲ ਗੌਰਡਨ, ਮੈਕਨਾਟਨ, ਹੈਨਰੀ ਪਰਿੰਸੈਪ, ਜਰਮਨ ਲੇਖਕ ਮੈਕਸਮੂਲਰ, ਇਤਿਹਾਸਕਾਰ ਮੈਕਗਰੈਗਰ, ਸਰ ਜੌਹਨ ਮੈਲਕਮ, ਸਰ ਅਲੈਗਜੈਂਡਰ ਕਨਿੰਘਮ, ਸਰ ਜਾਰਜ ਕੈਂਪਬੈਲ, ਮੈਟਕਾਫ, ਐੱਲਫਰੈੱਡ ਲਾਇਲ ਜਿਸ ਦੇ ਨਾਂ 'ਤੇ ਲਾਇਲਪੁਰ ਵਸਿਆ, ਮਿੰਟਗੁਮਰੀ ਜਿਸ ਦੇ ਨਾਂ 'ਤੇ ਮਿੰਟਗੁਮਰੀ ਦਾ ਜ਼ਿਲ੍ਹਾ ਬਣਿਆ, ਐਲਨ ਓਕਟੇਵੀਅਨ ਹਿਊਮ ਇੰਡੀਅਨ ਨੈਸ਼ਨਲ ਕਾਂਗਰਸ ਦੇ ਜਨਮਦਾਤਾ ਜਿਹੇ ਪਤਾ ਨਹੀਂ ਹੋਰ ਕਿੰਨੇ ਅੰਗਰੇਜ਼ ਵਿਦਵਾਨ ਸਾਡੀ ਸਭਿਅਤਾ ਤੇ ਸੰਸਕ੍ਰਿਤੀ ਦੇ ਵਿਕਾਸ ਦਾ ਮਾਰਗ ਸਾਨੂੰ ਦੱਸ ਗਏ। ਪੰਜਾਬੀਅਤ ਰਿਣੀ ਰਹੇਗੀ ਮੈਕਾਲਫ ਦੀ ਜੋ ਸਾਡੇ ਸਿੱਖ ਧਰਮ ਦੀ ਕੁੰਜੀ ਸਾਨੂੰ ਦੇ ਗਏ। ਨਹੀਂ ਤਾਂ ਸਾਡੇ ਕੋਲ ਆਪਣੇ ਘਰ ਦੀ ਹੀ ਕੁੰਜੀ ਨਹੀਂ ਸੀ ਹੋਣੀ। ਭਾਈ ਕਾਹਨ ਸਿੰਘ ਜੀ ਨੇ ਮਹਾਨ ਕੋਸ਼ ਦੀ ਨਾਯਾਬ ਦੇਣ ਪੰਜਾਬੀ ਕੌਮ ਨੂੰ ਦਿੱਤੀ ਹੈ। ਸਿਰਫ ਨਾ ਮਾਤਰ ਹੀ ਉਨ੍ਹਾਂ ਦੀ ਇਸ ਘਾਲਣਾ ਦਾ ਮੁੱਲ ਪਿਆ ਹੈ। ਮਹਾਰਾਜਾ ਨਾਭਾ ਤੋਂ ਬਾਅਦ ਮਹਾਰਾਜਾ ਪਟਿਆਲਾ ਨੇ ਇਸ ਸਬੰਧੀ ਮਾਇਕ ਮੱਦਦ ਕਰਦੇ ਹੋਏ ਇਸ ਮਹਾਨ ਕੋਸ਼ ਨੂੰ ਪੂਰਾ ਕਰਵਾਇਆ ਸੀ। ਪਟਿਆਲੇ ਤੇ ਫਰੀਦਕੋਟ ਦੇ ਸਿੱਧੂ ਤੇ ਬਰਾੜ ਬੰਸ ਦੇ ਮਹਾਰਾਜਿਆਂ ਨੇ ਸਿੱਧੂ-ਬਰਾੜ ਬੰਸਾਵਲੀਆਂ ਲਿਖਵਾਈਆਂ। ਪਤਾ ਚਲਦਾ ਹੈ ਕਿ ਉਨ੍ਹਾਂ ਨੇ ਹੋਰ ਵੀ ਪੁਸਤਕਾਂ ਲਿਖਵਾਈਆਂ ਪਰ ਉਹ ਹੁਣ ਅਲੋਪ ਹੀ ਹੋ ਗਈਆਂ ਹਨ। ਬੇਸ਼ੱਕ ਇਹ ਵੀ ਠੀਕ ਹੈ ਕਿ ਇਸ ਪੱਖੋਂ ਕਦੇ ਕੋਈ ਵਿਕੋਲਿਤਰਾ ਜਿਹਾ ਯਤਨ ਗਿਆਨੀ ਲਾਲ ਸਿੰਘ ਸਿੱਧੂ ਵਾਸੀ ਦੌਧਰ ਨੇ ਭਾਸ਼ਾ ਵਿਭਾਗ ਦੇ ਡਾਇਰੈਕਟਰ ਹੋਣ ਸਮੇਂ ਕੀਤਾ ਸੀ।



ਗਿਆਨੀ ਲਾਲ ਸਿੰਘ ਸਿੱਧੂ



*Original with:*
Kulbir Singh Sidhu IAS Mohali
*Digitized by:*
Panjab Digital Library

ਮੈਂ ਪਾਠਕਾਂ ਨਾਲ ਇਥੇ ਇਹ ਗੱਲ ਸਾਂਝੀ ਕਰਨੀ ਚਾਹਾਂਗਾ ਕਿ ਇਸ ਸ਼ੁਕਰਾਨੇ ਦੀ ਪੱਤਲ ਦਾ ਕਥਾਨਕ ਵੀ ਇਸ ਪੁਸਤਕ ਦੇ ਕਥਾਨਕ ਵਾਂਗ ਦੋ ਸੀਮਾ ਪ੍ਰਿਧੀਆਂ ਵਿਚ ਚਲਦਾ ਹੈ। ਜਿਸ ਤਰ੍ਹਾਂ ਇਸ ਪੁਸਤਕ ਵਿਚ ਦਰਸਾਏ ਗਏ ਮਨੁਖਤਾ ਦੇ ਪਲਾਇਨਾਂ ਦੀ ਇਕ ਬਾਹਰੀ ਸੀਮਾ ਪ੍ਰਿਧੀ ਇਹ ਹੈ ਕਿ ਕੁਦਰਤੀ ਕਾਰਨਾਂ ਜਿਵੇਂ ਕਿ ਤੂਫਾਨਾਂ, ਜਲਜਲਿਆਂ, ਭੁਚਾਲਾਂ ਤੇ ਜਲਵਾਯੂ ਦੀਆਂ ਤਬਦੀਲੀਆਂ ਕਰਕੇ ਜੋ ਵੱਡੇ ਪਲਾਇਨ ਹੋਏ ਉਹ ਇਕ ਬਹਾਰੀ ਦਾਇਰੇ ਦੀ ਗੱਲ ਹੈ। ਇਸ ਦਾਇਰੇ ਦੇ ਅੰਦਰ ਇਕ ਛੋਟੇ ਦਾਇਰੇ ਦੀ ਸੀਮਾ ਪ੍ਰਿਧੀ ਇਹ ਹੈ ਕਿ ਮਨੁਖ ਦੀ ਫ਼ਿਤਰਤ ਵਿਚ ਕਬਜ਼ੇ ਦਾ ਜਜ਼ਬਾ, ਕਲੇਸ਼, ਲਾਲਚ ਪਿਛੇ ਲੜਨ ਮਰਨ ਦੀ ਜਨਮਜਾਤ ਪ੍ਰਵਿਰਤੀ ਅਤੇ ਕਿਤੇ ਆਪਣੀ ਜਨਜਾਤੀ ਦੇ ਫੈਲਾਅ ਤੇ ਪ੍ਰਫੁੱਲਤਾ ਲਈ ਵਧਣ ਦੀ ਤਾਂਘ ਨੇ ਮਨੁਖਤਾ ਦੇ ਕਬੀਲਿਆਂ ਨੂੰ ਰੋਟੀ-ਰੋਜ਼ੀ ਤੇ ਗੁਜ਼ਰ-ਬਸਰ ਦੀ ਭਾਲ ਵਿਚ ਛੋਟੇ ਪਲਾਇਨਾਂ ਲਈ ਮਜਬੂਰ ਕੀਤਾ। ਇਨ੍ਹਾਂ ਛੋਟੇ ਪਲਾਇਨਾਂ ਦਾ ਵਿਸਥਾਰ ਇਸ ਪੁਸਤਕ ਦੀ ਦੂਜੀ ਤੇ ਛੋਟੀ ਸੀਮਾ ਪ੍ਰਿਧੀ ਹੈ। ਇਸ ਤਰ੍ਹਾਂ ਹੀ ਇਸ ਪੁਸਤਕ ਵਿਚ 'ਸ਼ੁਕਰਾਨੇ ਦੀ ਪੱਤਲ' ਦੀ ਇਕ ਸੀਮਾ ਪ੍ਰਿਧੀ ਇਹ ਹੈ ਕਿ ਮੈਂ ਉਨ੍ਹਾਂ ਦੋਸਤਾਂ ਦਾ ਜਿਨ੍ਹਾਂ ਤੋਂ ਮੈਂ ਕਿਸੇ ਨਾ ਕਿਸੇ ਰੂਪ ਵਿਚ ਫ਼ੈਜ਼ਯਾਬ ਹੋਇਆ ਹਾਂ; ਉਨ੍ਹਾਂ ਦੋਸਤਾਂ ਲਈ ਮੇਰੇ ਵਲੋਂ ਨਿਜੀ ਸ਼ੁਕਰਾਨਾ ਇਕ ਛੋਟੀ ਸੀਮਾ ਪ੍ਰਿਧੀ ਅੰਦਰ ਹੈ। ਦੂਜੀ ਸੀਮਾ ਪ੍ਰਿਧੀ ਦਾ ਦਾਇਰਾ ਪਹਿਲੇ ਸ਼ੁਕਰਾਨੇ ਨਾਲੋਂ ਹੋਰ ਵੀ ਵੱਡਾ ਹੈ ਕਿਉਂਕਿ ਇਸ ਦਾਇਰੇ ਵਿਚ ਮੇਰੇ ਵਲੋਂ ਵਿਰਾਸਤੀ ਅਤੇ ਸਭਿਆਚਾਰਕ ਪੱਖ ਤੋਂ ਉਨ੍ਹਾਂ ਅਨੇਕ ਵਿਅਕਤੀ ਵਿਸ਼ੇਸ਼ਾਂ ਦਾ ਸ਼ੁਕਰਾਨਾ ਹੈ ਜਿਨ੍ਹਾਂ ਨੇ ਪੰਜਾਬੀ ਸੰਸਕ੍ਰਿਤੀ ਅਤੇ ਸਭਿਆਚਾਰ ਦੇ ਪੱਖੋਂ ਆਪਣੇ-ਆਪਣੇ ਖੇਤਰ ਵਿਚ ਵਡਮੁੱਲਾ ਯੋਗਦਾਨ ਪਾਇਆ ਹੈ। ਇਸ ਸੰਦਰਭ ਵਿਚ ਬਹੁਤ ਸਾਰੇ ਨਾਮ ਜੋ ਮੈਨੂੰ ਲਿਖਦੇ-ਲਿਖਦੇ ਯਾਦ ਆ ਰਹੇ ਹਨ; ਉਹ ਨਾਮ ਉਨ੍ਹਾਂ ਸਤਿਕਾਰਤ ਹਸਤੀਆਂ ਦੇ ਹਨ; ਜਿਨ੍ਹਾਂ ਨੇ ਪੰਜਾਬੀ ਸਭਿਆਚਾਰ, ਸਾਹਿਤ, ਕਲਾ, ਖੇਡਾਂ ਆਦਿ ਜਿਹੇ ਖੇਤਰਾਂ ਦੇ ਵਿਕਾਸ ਲਈ ਵੱਡੇ ਉੱਦਮ-ਉਪਰਾਲੇ ਕੀਤੇ ਹਨ। ਮੈਨੂੰ ਇਹ ਵੀ ਅਹਿਸਾਸ ਹੈ ਕਿ ਬਹੁਤ ਸਾਰੇ ਨਾਮ ਮੈਨੂੰ ਇਲਮ ਨਾ ਹੋਣ ਕਰਕੇ ਜਾਂ ਇਸ ਵਕਤ ਮਾਨਸਿਕ ਚਿਤਰਪੱਟ 'ਤੇ ਨਾ ਆਉਣ ਕਰਕੇ ਰਹਿ ਵੀ ਗਏ ਹਨ। ਇਸ ਲਈ ਮੈਂ ਉਨ੍ਹਾਂ ਸਾਰੇ ਵਿਅਕਤੀ ਵਿਸ਼ੇਸ਼ਾਂ ਦਾ ਉਨ੍ਹਾਂ ਵਲੋਂ ਕੀਤੇ ਗਏ ਸਮਾਜ-ਸੇਵੀ ਕੰਮਾਂ ਲਈ ਸ਼ੁਕਰਗੁਜ਼ਾਰ ਹਾਂ ਤੇ ਉਨ੍ਹਾਂ ਸਭ ਨੂੰ ਸ਼ੁਕਰਾਨੇ ਦੀ ਪੱਤਲ ਭੇਟ ਕਰਨ ਵਿਚ ਇਕ ਮਾਣ ਮਹਿਸੂਸ ਕਰ ਰਿਹਾ ਹਾਂ। ਇਜੇਹੇ ਵਿਅਕਤੀ ਵਿਸ਼ੇਸ਼ਾਂ ਵਿਚ ਜੋ ਨਾਮ ਉਭਰ ਕੇ ਸਾਹਮਣੇ ਆਉਂਦੇ ਹਨ; ਉਹ ਹਨ ਸ੍ਰ. ਮਹਿੰਦਰ ਸਿੰਘ ਰੰਧਾਵਾ, ਸ੍ਰ. ਕਪੂਰ ਸਿੰਘ, ਸ੍ਰ. ਕੁਲਦੀਪ ਸਿੰਘ ਵਿਰਕ, ਸ੍ਰ. ਗੁਰਭਗਵੰਤ ਸਿੰਘ ਕਾਹਲੋਂ, ਕੰਵਰ ਮਹਿੰਦਰ ਸਿੰਘ ਬੇਦੀ, ਸ੍ਰ. ਗੁਰਨਾਮ ਸਿੰਘ ਸਾਬਕਾ ਡੀ.ਸੀ. ਫਰੀਦਕੋਟ, ਸ੍ਰ. ਸੁਰਜੀਤ ਸਿੰਘ ਸਾਬਕਾ ਡੀ.ਸੀ. ਫਿਰੋਜ਼ਪੁਰ ਤੇ ਫਰੀਦਕੋਟ, ਉਨ੍ਹਾਂ ਦੀ ਧਰਮ ਪਤਨੀ ਤੇਜਿੰਦਰ ਕੌਰ,



Original with:
Kulbir Singh Sidhu IAS Mohali
Digitized by:
Panjab Digital Library



ਰਾਸ਼ਟਰਪਤੀ ਤੋਂ
ਸ੍ਰ. ਕੁਲਦੀਪ ਸਿੰਘ ਵਿਰਕ
ਪਦਮਸ਼੍ਰੀ ਦਾ ਸਨਮਾਨ ਪ੍ਰਾਪਤ
ਕਰਦੇ ਹੋਏ ।



ਸ੍ਰ. ਗੁਰਨਾਮ ਸਿੰਘ
ਸਾਬਕਾ ਡੀ.ਸੀ. ਫਰੀਦਕੋਟ



ਸ੍ਰ. ਗੁਰਭਗਵੰਤ ਸਿੰਘ ਕਾਹਲੋਂ
ਸਾਬਕਾ ਮਿਲਕ ਕਮਿਸ਼ਨਰ
ਪੰਜਾਬ ਵਿੱਚ ਡੇਅਰੀ
ਫਾਰਮਿੰਗ ਦੇ ਸਿਰਜਕ

ਸ੍ਰ. ਸੁਰਿੰਦਰ ਸਿੰਘ ਬੇਦੀ ਸਾਬਕਾ ਕਮਿਸ਼ਨਰ ਜਲੰਧਰ, ਸ੍ਰ. ਜੁਗਿੰਦਰ ਸਿੰਘ ਸਾਬਕਾ ਕਮਿਸ਼ਨਰ ਫਿਰੋਜ਼ਪੁਰ, ਸ਼੍ਰੀ ਸਦਾ ਨੰਦ ਜੀ, ਸ੍ਰ. ਇੰਦਰਜੀਤ ਸਿੰਘ ਬਿੰਦਰਾ, ਸ੍ਰ. ਸਵਰਨ ਸਿੰਘ ਬੋਪਾਰਾਏ, ਸ੍ਰ. ਕੇ.ਐੱਸ. ਬੈਂਸ, ਸ੍ਰ. ਮਨੋਹਰ ਸਿੰਘ ਗਿੱਲ, ਸ੍ਰ. ਗੁਰਪ੍ਰਤਾਪ ਸਿੰਘ ਸਾਹੀ, ਸ਼੍ਰੀ ਐੱਨ. ਕੇ. ਅਰੋੜਾ, ਸ਼੍ਰੀ ਰਾਜਨ ਕਸ਼ਯਪ, ਬੀਬੀ ਗੁਰਬਿੰਦਰ ਕੌਰ ਚਾਹਲ, ਮੈਡਮ ਸ਼ਿਆਮਾ ਮਾਨ, ਮੈਡਮ ਰੂਪਨ ਦਿਓਲ ਬਜਾਜ, ਬੀਬਾ ਕੁਸਮਜੀਤ ਸਿੱਧੂ, ਚੌਧਰੀ ਦਰਸ਼ਨ ਕੁਮਾਰ, ਸ਼੍ਰੀ ਸੀ.ਐੱਲ ਬੈਂਸ, ਸ੍ਰ. ਮਾਨੇਸ਼ਵਰ ਸਿੰਘ ਚਾਹਲ, ਸ਼੍ਰੀ ਪੀ.ਐੱਚ. ਵੈਸ਼ਨਵ, ਸ੍ਰ. ਅਮਰੀਕ ਸਿੰਘ ਪੂਨੀ, ਸ੍ਰ. ਰੁਪਿੰਦਰ ਸਿੰਘ ਮਾਨ, ਸ੍ਰ. ਭਗਤ ਸਿੰਘ, ਸ੍ਰ. ਜੁਗਿੰਦਰ ਸਿੰਘ ਸਾਬਕਾ ਡਾਇਰੈਕਟਰ ਸੀ.ਬੀ.ਆਈ, ਸ਼੍ਰੀ ਐੱਮ.ਆਰ. ਅਗਰਵਾਲ ਡਿਪਟੀ ਡਾਇਰੈਕਟਰ ਜਨਰਲ ਸਭਿਆਚਾਰਕ ਵਿਭਾਗ ਦਿੱਲੀ, ਸ੍ਰ. ਐੱਸ.ਪੀ. ਸਿੰਘ ਡਾਇਰੈਕਟਰ ਨੈਸ਼ਨਲ ਮਿਊਜ਼ੀਅਮ ਦਿੱਲੀ, ਸ੍ਰ. ਮਨੋਹਰ ਸਿੰਘ ਚਾਂਦਲਾ ਪ੍ਰਸ਼ਾਸਕ ਤੇ ਲੇਖਕ, ਡਾ. ਦਰਸ਼ਨ ਸਿੰਘ ਪੰਜਾਬ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਸਾਬਕਾ ਮੁਖੀ, ਸ੍ਰ. ਨਰਪਿੰਦਰ ਸਿੰਘ ਰਤਨ, ਸ੍ਰ. ਬਲਵੰਤ ਸਿੰਘ ਰਾਮੂਵਾਲੀਆ, ਸ੍ਰ. ਮਿਲਖਾ ਸਿੰਘ ਫਲਾਈਂਗ ਸਿੱਖ ਡਾਇਰੈਕਟਰ ਸਪੋਰਟਸ, ਸ੍ਰ. ਅਜਮੇਰ ਸਿੰਘ, ਸ੍ਰ. ਪ੍ਰਦਮਣ ਸਿੰਘ ਸਿੱਧੂ ਏਸ਼ੀਅਨ ਚੈਂਪੀਅਨਜ਼, ਸ੍ਰ. ਰਮਿੰਦਰ ਸਿੰਘ ਡਾਇਰੈਕਟਰ ਸਪੋਰਟਸ, ਸ੍ਰ. ਕਰਤਾਰ ਸਿੰਘ ਪਹਿਲਵਾਨ, ਰੁਸਤਮੇ ਹਿੰਦ ਦਾਰਾ ਸਿੰਘ, ਸ੍ਰ. ਬਲਬੀਰ ਸਿੰਘ ਪਹਿਲੇ ਡਾਇਰੈਕਟਰ ਸਪੋਰਟਸ, ਸ੍ਰ. ਬਿਸ਼ਨ ਸਿੰਘ ਬੇਦੀ, ਸ੍ਰ. ਨਵਜੋਤ ਸਿੰਘ ਸਿੱਧੂ, ਸ੍ਰ. ਜਰਨੈਲ ਸਿੰਘ ਐਡੀਸ਼ਨਲ ਡਾਇਰੈਕਟਰ ਸਪੋਰਟਸ, ਸ੍ਰ. ਜਸਬੀਰ ਸਿੰਘ ਧੂਰੀ, ਸ੍ਰ. ਰਵੀਇੰਦਰ ਸਿੰਘ ਸਾਬਕਾ ਸਪੀਕਰ ਪੰਜਾਬ ਵਿਧਾਨ ਸਭਾ, ਸ੍ਰ. ਬੀਰਦਵਿੰਦਰ ਸਿੰਘ, ਸ੍ਰ. ਸੁਰਜੀਤ ਸਿੰਘ ਰੱਖੜਾ, ਸ੍ਰ. ਤੇਜਿੰਦਰ ਸਿੰਘ ਕਾਹਲੋਂ ਤੇ ਸ੍ਰ. ਗੁਰਮੇਲ ਸਿੰਘ ਬੈਂਸ ਦੋਵੇਂ ਸਾਬਕਾ ਡੀ.ਸੀ. ਅਤੇ ਪੁਲਿਸ ਅਫ਼ਸਰਾਂ ਵਿਚੋਂ ਮੁਖ ਤੌਰ 'ਤੇ ਸ੍ਰ. ਗੁਰਦਿਆਲ ਸਿੰਘ ਆਈ.ਜੀ.ਪੀ., ਸ਼੍ਰੀ ਅਸ਼ਵਨੀ ਕੁਮਾਰ,



*Original with:*
Kulbir Singh Sidhu IAS Mohali
*Digitized by:*
Panjab Digital Library

ਸ੍ਰ. ਪ੍ਰੀਤਮ ਸਿੰਘ ਬਰਾੜ ਆਈ.ਪੀ., ਸ੍ਰ. ਭਗਵਾਨ ਸਿੰਘ ਦਾਨੇਵਾਲੀਆ, ਸ੍ਰ. ਗੁਰਸ਼ਰਨ ਸਿੰਘ ਜੇਜੀ, ਸਵ. ਸ੍ਰ. ਅਜੀਤ ਸਿੰਘ ਡੀ.ਆਈ.ਜੀ., ਸ੍ਰ. ਗੁਰਬਚਨ ਜਗਤ, ਸ੍ਰ. ਕੇ.ਪੀ.ਐੱਸ ਗਿੱਲ, ਸ੍ਰ. ਸਰਬਜੀਤ ਸਿੰਘ ਸਾਬਕਾ ਡੀ.ਜੀ.ਪੀ., ਸ੍ਰ. ਮਹਿਲ ਸਿੰਘ ਭੁੱਲਰ, ਸ਼੍ਰੀ ਆਰ. ਕੇ. ਗੁਪਤਾ ਡੀ.ਜੀ.ਪੀ., ਜਨਾਬ ਡਾ. ਏ.ਏ. ਸਦੀਕੀ, ਸ੍ਰੀ ਪੀ.ਸੀ. ਡੋਗਰਾ, ਸ੍ਰ. ਸਰਬਦੀਪ ਸਿੰਘ ਵਿਰਕ ਡੀ.ਜੀ.ਪੀ., ਸ੍ਰ. ਐੱਮ.ਪੀ.ਐੱਸ. ਔਲਖ, ਸ੍ਰ. ਐੱਨ.ਪੀ.ਐੱਸ. ਔਲਖ, ਸ੍ਰ. ਗੁਰਵਿੰਦਰ ਸਿੰਘ ਭੁੱਲਰ, ਸ੍ਰ. ਗੁਰਇਕਬਾਲ ਸਿੰਘ ਭੁੱਲਰ, ਸ਼੍ਰੀ ਏ.ਕੇ. ਪਾਂਡੇ, ਸ੍ਰ. ਗੁਰਬਿੰਦਰ ਸਿੰਘ ਔਜਲਾ, ਸ਼੍ਰੀ ਕੇ.ਕੇ. ਅੱਤਰੀ, ਜਨਾਬ ਮੁਹੰਮਦ ਇਜ਼ਹਾਰ ਆਲਮ, ਸ੍ਰ. ਰਾਜਦੀਪ ਸਿੰਘ ਗਿੱਲ ਏ.ਡੀ.ਜੀ.ਪੀ., ਸ਼੍ਰੀ ਚੰਦਰ ਸ਼ੇਖਰ ਏ.ਡੀ.ਜੀ.ਪੀ., ਸ਼੍ਰੀ ਰਾਜਨ ਗੁਪਤਾ ਏ.ਡੀ.ਜੀ.ਪੀ., ਸ੍ਰ. ਹਰਦੀਪ ਸਿੰਘ ਢਿੱਲੋਂ ਆਈ.ਜੀ., ਸ੍ਰ. ਰਜਿੰਦਰ ਸਿੰਘ ਆਈ.ਜੀ., ਸ੍ਰ. ਇੰਦਰਪ੍ਰੀਤ ਸਿੰਘ ਸਹੋਤਾ ਡੀ.ਆਈ.ਜੀ., ਸ੍ਰ. ਹਰਦੀਸ਼ ਸਿੰਘ ਰੰਧਾਵਾ ਡੀ.ਆਈ.ਜੀ., ਸ਼੍ਰੀ ਈਸ਼ਵਰ ਚੰਦਰ ਡੀ.ਆਈ.ਜੀ., ਸ੍ਰ. ਰਣਬੀਰ ਸਿੰਘ ਖੱਟੜਾ, ਸ੍ਰ. ਗੁਰਪ੍ਰੀਤ ਸਿੰਘ ਭੁੱਲਰ, ਸ੍ਰ. ਰੇਸ਼ਮ ਸਿੰਘ ਸਿੱਧੂ, ਸ੍ਰ. ਸੁਖਦੇਵ ਸਿੰਘ ਬਰਾੜ ਡੀ.ਆਈ.ਜੀ. ਬੀ.ਐੱਸ. ਐੱਫ., ਸ੍ਰੀ ਕਪਿਲ ਦੇਵ ਐੱਸ.ਐੱਸ.ਪੀ., ਜਨਾਬ ਸ੍ਰੀ ਐੱਮ.ਐੱਫ. ਫਾਰੂਕੀ ਐੱਸ.ਐੱਸ.ਪੀ. ਤੇ ਸ਼੍ਰੀ ਅਰਪਿਤ ਸ਼ੁਕਲਾ ਐੱਸ.ਐੱਸ.ਪੀ. ਵਰਗੇ ਅਨੇਕਾਂ ਕੁਸ਼ਲ ਸਿਵਲ ਤੇ ਪੁਲੀਸ ਪ੍ਰਸ਼ਾਸਕਾਂ ਨੇ ਆਪਣੀ ਸਰਵਿਸ ਦੇ ਦੌਰਾਨ ਲੋਕ ਸੇਵਾ ਦੇ ਅਜਿਹੇ ਸ਼ਲਾਘਾਯੋਗ ਕੰਮ ਕੀਤੇ ਹਨ ਕਿ ਜਿਨ੍ਹਾਂ ਸਦਕਾ ਪੰਜਾਬੀ ਸਭਿਆਚਾਰ ਦੇ ਕਿਸੇ ਨਾ ਕਿਸੇ ਖੇਤਰ ਵਿਚ ਭਾਵ ਸਾਹਿਤ, ਖੇਡਾਂ, ਸਭਿਆਚਾਰਕ ਪ੍ਰੋਗਰਾਮਾਂ, ਵਿਦਿਅਕ ਤੇ ਸਮਾਜਿਕ ਅਦਾਰਿਆਂ ਦੀ ਸਰਪ੍ਰਸਤੀ ਹੋਈ ਹੈ। ਜਿਸ ਨਾਲ ਨੌਜਵਾਨ ਪੀੜ੍ਹੀ ਨੂੰ ਇਕ ਚੰਗੀ ਉਸਾਰੂ ਸੇਧ ਮਿਲੀ ਹੈ ਤੇ ਉਨ੍ਹਾਂ ਦੇ ਵਿਕਾਸ ਦੇ ਪੱਖੋਂ ਇਨ੍ਹਾਂ ਸ਼ਖਸੀਅਤਾਂ ਦਾ ਰੋਲ ਨੁਮਾਇਆ ਰਿਹਾ ਹੈ; ਜਿਸ ਸਦਕਾ ਪੰਜਾਬੀਅਤ ਅਤੇ ਪੰਜਾਬੀ ਸਭਿਆਚਾਰ ਦੀ ਦੇਸ਼-ਵਿਦੇਸ਼ ਵਿਚ ਬੱਲੇ-ਬੱਲੇ ਹੋਈ।

ਬੇਸ਼ੱਕ ਅਸੀਂ ਦੇਸ਼ 'ਤੇ ਬਣੀ ਕੋਈ ਬਾਹਰੀ ਮੁਸ਼ਕਲ ਸਮੇਂ ਆਪਣੇ ਬਹਾਦਰ ਫੌਜੀ ਸੈਨਿਕਾਂ, ਫੌਜੀ ਅਫਸਰਾਂ ਤੇ ਪੈਰਾ ਮਿਲਟਰੀ ਦੇ ਸੈਨਿਕਾਂ ਤੇ ਅਫਸਰਾਂ ਨੂੰ ਯਾਦ ਕਰਦੇ ਹਾਂ। ਪਰ ਇਨ੍ਹਾਂ ਵਿਚੋਂ ਮੈਨੂੰ ਕੁਝ ਕੁ ਇਜੇਹੇ ਸਨਮਾਨਯੋਗ ਫੌਜੀ ਅਫਸਰਾਂ ਨਾਲ ਆਪਣੇ ਸੇਵਾਕਾਲ ਦੇ ਦੌਰਾਨ ਕੰਮ ਕਰਨ ਦਾ ਮੌਕਾ ਮਿਲਿਆ ਹੈ ਤੇ ਮੈਨੂੰ ਇਸ ਗੱਲ ਦੀ ਸੋਝੀ ਪਈ ਹੈ ਕਿ ਇਨ੍ਹਾਂ ਮਿਲਟਰੀ ਅਧਿਕਾਰੀਆਂ ਵਿਚ ਵੀ ਦੇਸ਼ ਪ੍ਰੇਮ ਦੇ ਜਜ਼ਬੇ ਦੇ ਨਾਲ-ਨਾਲ ਆਪਣੀ ਭਾਰਤੀ ਸੰਸਕ੍ਰਿਤੀ ਤੇ ਸਭਿਆਚਾਰ ਲਈ ਵਿਸ਼ੇਸ਼ ਲਗਾਓ ਹੁੰਦਾ ਹੈ; ਇਨ੍ਹਾਂ ਵਿਚੋਂ ਕੁਝ ਕੁ ਨਾਮ ਜਿਵੇਂ ਕਿ ਲੈਫ. ਜਨਰਲ ਬਿਕਰਮ ਸਿੰਘ, ਲੈਫ. ਜਨਰਲ ਹਰਬਖਸ਼ ਸਿੰਘ, ਲੈਫ. ਜਨਰਲ ਸਿਰਤਾਜ ਸਿੰਘ, ਲੈਫ. ਜਨਰਲ ਗੁਰਬਚਨ ਸਿੰਘ, ਲੈਫ. ਜਨਰਲ ਜਗਜੀਤ ਸਿੰਘ ਅਰੋੜਾ, ਮੇਜਰ ਜਨਰਲ ਗੁਰਬਖਸ਼ ਸਿੰਘ ਬੱਧਨੀ, ਮੇਜਰ ਜਨਰਲ ਸ਼ੁਬੇਗ ਸਿੰਘ,



Original with:
Kulbir Singh Sidhu IAS Mohali
Digitized by:
Panjab Digital Library

ਮੇਜਰ ਜਨਰਲ ਗੁਰਬਖਸ਼ ਸਿੰਘ, ਪਰਮਵੀਰ ਚੱਕਰ ਫਲਾਈਟ ਲੈਫ. ਨਿਰਮਲ ਜੀਤ ਸਿੰਘ ਸੇਖੋਂ, ਮਹਾਂਵੀਰ ਚੱਕਰ ਮੇਜਰ ਭੁਪਿੰਦਰ ਸਿੰਘ, ਮਾਰਸ਼ਲ ਆਫ ਏਅਰ ਫੋਰਸ ਅਰਜਨ ਸਿੰਘ, ਚੀਫ ਆਫ ਆਰਮੀ ਸਟਾਫ ਜਨਰਲ ਜੇ.ਜੇ. ਸਿੰਘ, ਲੈਫ. ਜਨਰਲ ਹਿੰਦ ਰਵੀ ਸਿੰਘ ਮਾਨ, ਲੈਫ. ਜਨਰਲ ਤਿਵਾੜੀ, ਲੈਫ. ਜਨਰਲ ਨੰਦਰਜੋਗ, ਲੈਫ. ਜਨਰਲ ਅਵਸਥੀ ਕਾਬਿਲੇ ਤਾਰੀਫ ਨਾਮ ਹਨ। ਇਹ ਵੀ ਫ਼ਖ਼ਰ ਦੀ ਗੱਲ ਹੈ ਕਿ ਮੇਜਰ ਜਨਰਲ ਗੁਰਦਿਆਲ ਸਿੰਘ ਸਿੱਧੂ, ਮੇਜਰ ਜਨਰਲ ਉਦੈਭਾਨ ਸਿੰਘ ਸਿੱਧੂ, ਬ੍ਰਿਗੇਡੀਅਰ ਗੁਰਦਿਆਲ ਸਿੰਘ ਸਿੱਧੂ ਤਿੰਨੋਂ ਸਿੱਧੂਆਂ ਦੇ ਮੋਢੀ ਪਿੰਡ ਮਹਿਰਾਜ ਦੇ ਹਨ। ਮੇਜਰ ਜਨਰਲ ਤਰਲੋਚਨ ਸਿੰਘ, ਸ਼ਹੀਦੇ-ਆਜ਼ਮ ਸ੍ਰ. ਭਗਤ ਸਿੰਘ ਦੇ ਭਤੀਜੇ ਮੇਜਰ ਜਨਰਲ ਸ਼ਨੌਨ ਸਿੰਘ ਸੰਧੂ, ਮੇਜਰ ਜਨਰਲ ਮਹਾਂਵੀਰ ਸਿੰਘ, ਬ੍ਰਿਗੇਡੀਅਰ ਬੰਤ ਸਿੰਘ ਬਠਿੰਡੇ ਵਾਲੇ, ਬ੍ਰਿਗੇਡੀਅਰ ਸੰਤ ਸਿੰਘ, ਬ੍ਰਿਗੇਡੀਅਰ ਹਰਵੰਤ ਸਿੰਘ, ਬ੍ਰਿਗੇਡੀਅਰ ਕੁਲਦੀਪ ਸਿੰਘ ਚਾਂਦਪੁਰੀ, ਬ੍ਰਿਗੇਡੀਅਰ ਡੀ.ਪੀ.ਐੱਸ. ਸੰਧੂ, ਬ੍ਰਿਗੇਡੀਅਰ ਜੀ.ਐੱਸ. ਸੰਧੂ ਚੇਅਰਮੈਨ ਆਰਮੀ ਸਪੋਰਟਸ ਕੰਟਰੋਲ ਬੋਰਡ, ਹੁਣ ਚੀਫ ਐਗਜ਼ੈਕਟਿਵ ਅਫਸਰ ਪੰਜਾਬ ਕ੍ਰਿਕਟ ਐਸੋਸੀਏਸ਼ਨ, ਬ੍ਰਿਗੇਡੀਅਰ ਕੁਲਦੀਪ ਸਿੰਘ ਕਾਹਲੋਂ, ਬ੍ਰਿਗੇਡੀਅਰ ਜੀ.ਜੇ. ਸਿੰਘ ਸੀ-ਪਾਈਟ ਜਿਹੇ ਅਫਸਰਾਂ ਨੇ ਸਮਾਜ ਸੇਵਾ ਦੇ ਖੇਤਰ ਵਿਚ ਵੀ ਨਾਮਣਾ ਖੱਟਿਆ ਹੈ। ਇਨ੍ਹਾਂ ਸਾਰਿਆਂ ਦੇ ਨਾਮ ਮੈਂ ਸਤਿਕਾਰ ਨਾਲ ਇਥੇ ਲਿਖਣ ਵਿਚ ਖੁਸ਼ੀ ਮਹਿਸੂਸ ਕਰ ਰਿਹਾ ਹਾਂ।

ਬੇਸ਼ੱਕ ਇਹ ਗੱਲ ਵੀ ਰੜਕਦੀ ਹੈ ਕਿ ਸਾਡੇ ਸਮਾਜ ਨੇ ਇਨ੍ਹਾਂ ਲੋਕਾਂ ਤੋਂ ਉਤਨਾ ਕੁਝ ਗ੍ਰਹਿਣ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਜਿੰਨਾ ਇਹ ਸਜਣ ਸਮਾਜ ਨੂੰ ਦੇਣਾ ਚਾਹੁੰਦੇ ਸਨ। ਬੱਸ ਗਲ ਇਹ ਹੀ ਬਣੀ ਹੋਈ ਹੈ ਕਿ 'ਅਸੀਂ ਤਾਂ ਸਾਰੀ ਰਾਤ ਅੰਗਾਰਿਆਂ ਤੇ ਨੱਚਦੇ ਰਹੇ, ਤੇਰੇ ਸ਼ਹਿਰ ਹੀ ਝਾਂਜਰਾਂ ਦਾ ਕਾਲ ਰਿਹਾ।'

ਪ੍ਰੋ: ਕਰਮ ਸਿੰਘ ਨੇ ਪੁਰਾਣੇ ਸਭਿਆਚਾਰ ਦੇ ਕਿੱਸਾਕਾਰਾਂ, ਕਵੀਸ਼ਰਾਂ ਤੇ ਢੱਡ ਸਾਰੰਗੀਆਂ ਦੇ ਰੂਪ ਵਿੱਚ ਲਿਖਿਆ ਹੈ। ਪਰ ਕਿੰਨਿਆਂ ਨੇ ਉਸ ਨੂੰ ਜਾਨਣ ਤੇ ਸਮਝਣ ਦੀ ਕੋਸ਼ਿਸ਼ ਕੀਤੀ ਹੈ। ਮੈਂ ਵੀ ਬਠਿੰਡੇ ਤੇ ਫਿਰੋਜ਼ਪੁਰ ਦੇ ਕੁਝ ਕੁ ਕਿੱਸਾਕਾਰਾਂ ਤੇ ਕਵੀਸ਼ਰਾਂ ਦੇ ਅਲੋਪ ਹੋ ਚੁੱਕੇ ਕਿੱਸਿਆਂ ਦੀ ਵੰਨਗੀ ਮਾਤਰ ਜਾਣ ਪਛਾਣ ਵਜੋਂ "ਚਾਨਣ ਦਾ ਬਾਗ" ਪੁਸਤਕ ਲਿਖੀ। ਪਰ ਸੱਚਾਈ ਇਹ ਹੈ ਕਿ ਦੱਸਾਂ ਉਂਗਲਾਂ 'ਤੇ ਗਿਣੇ ਜਾਣ ਜੋਗੇ ਪਾਠਕਾਂ ਨੇ ਹੀ ਉਸ ਨੂੰ ਪੜ੍ਹਿਆ ਤੇ ਮੈਨੂੰ ਹੌਂਸਲਾ ਅਫਜ਼ਾਈ ਦੇ ਚਾਰ ਸ਼ਬਦ ਕਹੇ। ਖੈਰ! ਮੈਂ ਉਨ੍ਹਾਂ ਪਾਠਕਾਂ ਦਾ ਧੰਨਵਾਦੀ ਹਾਂ। ਪਰ ਮੇਰਾ ਫ਼ਿਕਰ ਇਹ ਹੈ ਕਿ ਜੇ ਅਸੀਂ ਵੱਡਿਆਂ ਨੇ ਹੀ ਆਪਣੇ ਵਿਰਸੇ-ਵਿਰਾਸਤ ਬਾਰੇ ਜਾਨਣ ਦੀ ਜ਼ਿਆਦਾ ਜ਼ਰੂਰਤ ਨਹੀਂ ਸਮਝੀ ਤਾਂ ਸਾਡੇ ਬੱਚਿਆਂ ਦਾ ਤਾਂ ਇਸ ਪੱਖੋਂ ਬਿਲਕੁਲ ਹੀ ਕਸੂਰ ਨਹੀਂ ਬਣਦਾ! ਮੇਰੀ ਹਾਣੀ ਪੀੜ੍ਹੀ ਅਣਜਾਣ ਬੱਚਿਆਂ ਵਾਂਗੂੰ ਮੈਥੋਂ 'ਚਾਨਣ ਦਾ ਬਾਗ' ਪੁਸਤਕ ਦੀ ਲੋੜ ਅਤੇ ਇਸ ਵਿਚ ਦਿੱਤੀ ਜਾਣਕਾਰੀ ਦੇ ਅਰਥ ਹੀ ਪੁੱਛਦੀ ਰਹੀ ਹੈ। ਇਹ ਸਥਿਤੀ ਬਿਲਕੁਲ ਉਵੇਂ ਹੀ ਹੈ ਕਿ



Original with:
Kulbir Singh Sidhu IAS Mohali
Digitized by:
Panjab Digital Library

ਜਿਵੇਂ ਅੱਜਕਲ੍ਹ ਦੇ ਨਿਆਣੇ ਉਨਾਸੀ ਤੇ ਉਨਾਨਵੇਂ ਦੇ ਫਰਕ ਨੂੰ ਸਮਝਣ ਤੋਂ ਅਸਮਰਥ ਹਨ; ਜਿੰਨੀ ਦੇਰ ਉਨ੍ਹਾਂ ਨੂੰ ਸੈਵਨਟੀ ਨਾਈਨ ਤੇ ਏਟੀ ਨਾਈਨ ਨਾ ਦਸਿਆ ਜਾਵੇ। ਖੈਰ! ਹਾਲ ਦੀ ਘੜੀ ਅੰਗਰੇਜ਼ੀ ਸਭਿਅਤਾ ਤੋਂ ਆਪਣੇ ਸਭਿਆਚਾਰ ਵਲ ਮੁੜਨ ਦੀ ਗੁੰਜਾਇਸ਼ ਪ੍ਰਤੀ ਹਾਂ ਪੱਖੀ ਤੇ ਹੌਸਲਾ ਵਰਧੱਕ ਜੁਆਬ ਦੀ ਉਮੀਦ ਘੱਟ ਹੀ ਹੈ। ਹਾਂ! ਕੁਦਰਤ ਦੇ ਨਿਜ਼ਾਮ 'ਤੇ ਭਰੋਸਾ ਜ਼ਰੂਰ ਹੈ ਕਿ ਇਨ੍ਹਾਂ ਮੱਛੀਆਂ ਨੇ ਆਖ਼ਿਰ ਪੱਥਰ ਚੱਟ ਕੇ ਇਕ ਦਿਨ ਜ਼ਰੂਰ ਵਾਪਸ ਮੁੜਨਾ ਹੈ। ਜ਼ੀਰਾ ਦੇ ਡਾ. ਗੁਰਚਰਨ ਸਿੰਘ ਔਲਖ ਤੇ ਹਰਦੀਪ ਸ਼ੇਰਗਿੱਲ ਆਦਿ ਲੇਖਕਾਂ ਨੇ ਜ਼ੀਰੇ ਦੇ ਪੁਰਾਣੇ ਇਤਿਹਾਸ ਬਾਰੇ ਥੋੜ੍ਹਾ ਬਹੁਤ ਲਿਖਿਆ ਹੈ। ਹੁਣ ਹੁਸ਼ਿਆਰ ਸਿੰਘ ਦੁਲੇਹ ਨੇ ਪੰਜਾਬ ਦੇ 101 ਮੁੱਖ ਜੱਟ ਗੋਤਾਂ ਦੀ ਜਾਣਕਾਰੀ ਦੇਣ ਦਾ ਬਹੁਤ ਵੱਡਾ ਉੱਦਮ ਕੀਤਾ ਹੈ। ਬੇਸ਼ੱਕ ਉਨ੍ਹਾਂ ਦੀ ਪੁਸਤਕ ਦੀ ਮੰਗ ਤਾਂ ਸਭ ਨੇ ਕੀਤੀ ਹੈ। ਪਰ ਪੜ੍ਹੀ ਕਿਸੇ ਵਿਰਲੇ ਟਾਂਵੇਂ ਨੇ ਹੀ ਹੈ। ਮੇਰੇ ਆਪਣੇ ਨਿਜੀ ਤਜਰਬੇ ਵਿੱਚ ਇਹ ਆਇਆ ਹੈ ਕਿ ਅਸੀਂ ਸ਼ਾਮ ਨੂੰ ਤਾਂ ਮੈਅ ਖਾਨੇ ਦਾ ਦਸਤੂਰ ਤੇ ਆਪਣੀ ਖਾਮ ਖਿਆਲੀ ਨਿਭਾਉਂਦੇ ਹੋਏ ਪੰਜ ਕੁ ਸੌ ਦੀ ਬੋਤਲ ਨੂੰ ਤਾਂ ਫੂਕ ਮਾਰ ਦਿੰਦੇ ਹਾਂ ਕਿ ਮਾਲਕ ਮਿਹਰ ਕਰੇ ਕੱਲ ਨੂੰ ਫਿਰ ਸਾਨੂੰ ਬੋਤਲ ਭਰੀ ਦੀ ਭਰੀ ਹੀ ਨਸੀਬ ਹੋਵੇ। ਪਰ ਅਸੀਂ ਕਿਤਾਬਾਂ ਕਦੇ-ਕਦਾਈਂ ਸਿਰਫ ਮੰਗ ਕੇ ਹੀ ਪੜ੍ਹਦੇ ਹਾਂ। ਖੈਰ! ਮੈਂ ਇਜੇਹੇ ਪਾਠਕਾਂ ਦਾ ਵੀ ਧੰਨਵਾਦੀ ਹਾਂ। ਪਰ ਮੈਨੂੰ ਇਹ ਦੱਸਣ ਵਿਚ ਵੀ ਸੰਕੋਚ ਨਹੀਂ ਕਿ ਮੈਂ ਵੀ ਇਹ ਕਿਤਾਬ ਨਾ ਪੜ੍ਹ ਸਕਦਾ, ਜੇ ਕਿਤੇ ਮੈਨੂੰ ਸ੍ਰ. ਦੁਲੇਹ ਵਲੋਂ ਇਹ ਭੇਟ ਵਜੋਂ ਨਾ ਮਿਲੀ ਹੁੰਦੀ। ਇਸ ਤੋਂ ਮੇਰਾ ਭਾਵ ਨਾ ਤਾਂ ਕਿਸੇ ਦੇ ਮਨ ਨੂੰ ਠੇਸ ਲਾਉਣ ਦਾ ਹੈ ਤੇ ਨਾ ਹੀ ਕਿਸੇ ਨੂੰ ਬਿਨ ਮੰਗਿਆ ਸਲਾਹ-ਮਸ਼ਵਰਾ ਦੇਣ ਦਾ ਮੇਰਾ ਕੋਈ ਇਰਾਦਾ ਹੈ। ਬਸ ਜੇ ਕੋਈ ਚਾਹਤ ਹੈ ਤਾਂ ਉਹ ਇਹ ਹੈ ਕਿ ਹਰ ਸੱਜਣ ਆਪਣੇ ਵਿਰਸੇ ਤੇ ਵਿਰਾਸਤ ਨੂੰ ਜਾਨਣ ਦੀ ਕੋਸ਼ਿਸ਼ ਕਰੇ। ਇਸ ਲਈ ਸਭ ਤੋਂ ਪਹਿਲਾਂ ਮੈਂ ਆਪਣੇ ਆਪ ਤੋਂ ਹੀ ਇਹ ਗੱਲ ਸ਼ੁਰੂ ਕੀਤੀ ਹੈ ਤੇ ਆਪਣੇ ਆਪ ਤੇ ਹੀ ਇਹ ਗੱਲ ਅਲਾਮਾ ਇਕਬਾਲ ਦੇ ਸ਼ਬਦਾਂ ਵਿੱਚ ਖਤਮ ਕਰਦਾ ਹਾਂ, "ਬਾਪ ਕਾ ਇਲਮ ਨਾ ਬੇਟੇ ਕੋ ਅਗਰ ਅਜ਼ਬਰ ਹੋ/ਫਿਰ ਪਿਸਰ ਕਾਬਿਲੇ ਮੀਰਾਸੇ ਪਿਦਰ ਕਿਉਂ ਕਰ ਹੋ ॥" ਜਿਸ ਦਾ ਭਾਵ ਇਹ ਹੈ ਕਿ ਜਿਸ ਪੁੱਤਰ ਨੂੰ ਆਪਣੇ ਪਿਤਾ ਦੇ ਬਾਰੇ ਜਾਣਕਾਰੀ ਹੀ ਨਾ ਹੋਵੇ ਤਾਂ ਉਹ ਪੁੱਤਰ ਆਪਣੇ ਪਿਤਾ ਦੀ ਵਿਰਾਸਤ ਦਾ ਹੱਕਦਾਰ ਵੀ ਕਿਉਂ ਹੋਵੇ?

ਮੈਂ ਇਸ ਪੁਸਤਕ ਦੇ ਲਿਖਣ ਪਿਛੇ ਸਭ ਤੋਂ ਪਹਿਲੀ ਆਪਣੇ ਮਰਹੂਮ ਪਰਮ ਸਤਿਕਾਰ ਯੋਗ ਪਾਪਾ ਜੀ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਸਿਵਲ ਸਰਵਸਿਜ਼ ਵਿੱਚ ਆਉਣ ਤੋਂ ਪਹਿਲਾਂ ਰਾਇ ਦਿੱਤੀ ਸੀ ਕਿ ਮੈਂ ਉਸ ਵਕਤ ਕਾਲਜ 'ਚ ਮਿਲੀ ਪ੍ਰੋਫੈਸਰੀ ਨੂੰ ਹੀ ਤਰਜੀਹ ਦੇਵਾਂ ਤਾਂ ਕਿ ਪਿਤਾ ਜੀ ਤੇ ਉਨ੍ਹਾਂ ਦੇ ਤਾਇਆ ਜੀ ਸ੍ਰ: ਈਸ਼ਵਰ ਸਿੰਘ ਜੀ ਦੀ ਪਿਤਾ ਪੁਰਖੀ ਨਿਭਾ ਸਕਾਂ। ਸ੍ਰ: ਈਸ਼ਵਰ ਸਿੰਘ ਜੀ ਜੋ ਕਿ 1907 ਦੇ ਗ੍ਰੈਜੂਏਟ ਸਨ ਤੇ



Original with:
Kulbir Singh Sidhu IAS Mohali
Digitized by:
Panjab Digital Library

ਜਿਨ੍ਹਾਂ ਕੋਲ ਮੇਰੇ ਪਾਪਾ ਜੀ ਤੇ ਮੈਂ ਦੋਨੋਂ ਰਹਿ ਕੇ ਪ੍ਰਵਾਨ ਚੜ੍ਹੇ। ਦਾਦਾ ਸ੍ਰ: ਈਸ਼ਵਰ ਸਿੰਘ ਜੀ ਨੂੰ ਮਹਾਰਾਜਾ ਭੂਪਿੰਦਰ ਸਿੰਘ ਪਟਿਆਲਾ ਵਲੋਂ ਆਪਣਾ ਵਜ਼ੀਰ ਲਾਉਣ ਦੀ ਪੇਸ਼ਕਸ਼ ਕੀਤੀ ਗਈ ਜੋ ਕਿ ਉਨ੍ਹਾਂ ਨੇ ਦੇਵ ਸਮਾਜ ਸਕੂਲ ਤੇ ਕਾਲਜ ਚਲਾਉਣ ਦੀ ਸਮਾਜ ਸੇਵਾ ਨੂੰ ਤਰਜੀਹ ਦਿੰਦੇ ਹੋਏ ਨਾ ਮੰਜ਼ੂਰ ਕਰ ਦਿਤੀ ਸੀ। ਉਪਰੰਤ ਪਿਤਾ ਜੀ ਨੇ ਸੰਨ 1929 ਵਿੱਚ ਬੀ.ਏ. ਕੀਤੀ ਤੇ ਉਨ੍ਹਾਂ ਨੇ ਵੀ ਆਪਣੇ ਤਾਇਆ ਜੀ ਦੇ ਨਕਸ਼ੇ ਕਦਮਾਂ ਤੇ ਚਲਦੇ ਹੋਏ ਸਾਰੀ ਉਮਰ ਦੇਵ ਸਮਾਜ ਸਕੂਲ ਵਿਚ ਅਧਿਆਪਕ ਤੇ ਹੈਡਮਾਸਟਰ ਰਹਿਣ ਅਤੇ ਉਪਰੰਤ ਇਨਸਪੈਕਟਰ ਆਫ ਸਕੂਲਜ਼ ਦੇ ਤੌਰ ਤੇ ਸਮਰਪਿਤ ਕਰ ਦਿੱਤੀ। ਇਥ ਦਸਣਾ ਯੋਗ ਹੈ ਕਿ ਪਾਪਾ ਜੀ ਨੂੰ ਵੀ ਮਹਾਰਾਜ ਪਟਿਆਲਾ ਵਲੋਂ ਭਾਈਚਾਰਾ ਹੋਣ ਕਰਕੇ ਨਾਜ਼ਮ ਭਾਵ ਡੀ.ਸੀ. ਲਗਣ ਦੀ ਪੇਸ਼ਕਸ਼ ਹੋਈ ਸੀ। ਪਰ ਮੈਨੂੰ ਉਨ੍ਹਾਂ ਦੀ ਰਾਇ ਉਦੋਂ ਇਸ ਲਈ ਚੰਗੀ ਨਹੀਂ ਲੱਗੀ ਕਿਉਂਕਿ ਉਦੋਂ ਤਾਂ ਕੀ; ਮੈਂ ਤਾਂ ਹੁਣ ਤੱਕ ਵੀ ਸਮਾਜ ਸੇਵਾ ਦੇ ਅਰਥ ਨਹੀਂ ਸਮਝ ਸਕਿਆ। ਉਪਰੰਤ ਮੇਰੇ ਡੀ.ਸੀ. ਬਣਨ ਤੱਕ ਪਾਪਾ ਜੀ ਹਮੇਸ਼ਾਂ ਮੈਨੂੰ ਕਈ ਨੇਕ ਮਸ਼ਵਰਿਆਂ ਵਿਚੋਂ ਮੁੱਖ ਤੌਰ ਤੇ ਦੋ ਮਸ਼ਵਰੇ ਹੀ ਹਮੇਸ਼ਾਂ ਦਿੰਦੇ ਰਹੇ। ਪਹਿਲਾ ਇਹ ਕਿ ਸਮਾਜ ਸੇਵਾ ਮਿਹਨਤ ਨਾਲ ਨਿਭਾਈ ਜਾਵੇ ਅਤੇ ਦੂਜਾ ਉਹ ਮੈਨੂੰ ਹਮੇਸ਼ਾਂ ਕੁਝ ਨਾ ਕੁਝ ਪੜ੍ਹਨ-ਲਿਖਣ ਦੀ ਨੇਕ ਸਲਾਹ ਦਿੰਦੇ ਰਹੇ। ਉਨ੍ਹਾਂ ਵਲੋਂ ਮੈਨੂੰ ਪ੍ਰਸ਼ਾਸਕ ਹੋਣ ਦੀ ਸਮਰੱਥਾ ਰੱਖਣ ਸਦਕਾ, ਸਕੂਲਾਂ ਤੇ ਕਾਲਜਾਂ ਵਿੱਚ ਸਦਾਚਾਰਕ ਸਿਖਿਆ ਦੇ ਨਾਲ-ਨਾਲ ਅਜੋਕੀ ਪੜ੍ਹਾਈ ਦੀ ਖਾਸ ਤੌਰ ਤੇ ਪੇਂਡੂ ਇਲਾਕਿਆਂ ਵਿੱਚ ਮਿਆਰੀ ਬਣਾਉਣ ਦੀ ਰਾਏ ਮਿਲਦੀ ਰਹੀ। ਇਸ ਪੱਖੋਂ ਮੈਂ ਕੋਸ਼ਿਸ਼ ਵੀ ਕਰਦਾ ਰਿਹਾ ਹਾਂ। ਪਰ ਸੱਚਾਈ ਇਹ ਹੈ ਕਿ ਮੈਂ ਇਸ ਪਹਿਲੂ ਤੋਂ ਰਿਆਇਤੀ ਪਾਸ ਹੋਣ ਜਿਹਾ ਹੀ ਨਤੀਜਾ ਪ੍ਰਾਪਤ ਕਰ ਸਕਿਆ ਹਾਂ। ਮੇਰੇ ਬੀਜੀ ਵੀ ਆਪਣੀ ਹਯਾਤ ਤੱਕ ਮਾਨਸਿਕ ਤੌਰ ਤੇ ਮੈਨੂੰ ਇਸ ਪੱਖੋਂ ਗੁੜ੍ਹਤੀ ਮਾਤਰ ਸਬਕ ਦਿੰਦੇ ਰਹੇ। ਇਸ ਲਈ ਮੈਂ ਆਪਣੇ ਮਾਂ-ਬਾਪ ਤੇ ਉਨ੍ਹਾਂ ਤੋਂ ਉਪਰਲੀਆਂ ਪੀੜ੍ਹੀਆਂ ਜਿਨ੍ਹਾਂ ਦੇ ਮੈਂ ਸੰਪਰਕ ਵਿੱਚ ਆਇਆ, ਉਨ੍ਹਾਂ ਸਭ ਦਾ ਮੈਂ ਤਹਿ ਦਿਲੋਂ ਰਿਣੀ ਤੇ ਧੰਨਵਾਦੀ ਹਾਂ ਕਿ ਜਿਨ੍ਹਾਂ ਤੋਂ ਮੈਨੂੰ ਆਪਣੇ ਵਿਰਸੇ ਤੇ ਵਿਰਾਸਤ ਦੀ ਸੋਝੀ ਮਿਲਦੀ ਰਹੀ ਹੈ।

ਇਸ ਦੇ ਨਾਲ ਹੀ ਮੈਂ ਆਪਣੇ ਵੱਡੇ ਵੀਰਾਂ ਕਰਨਲ ਰਾਜਦੀਪ ਸਿੰਘ ਵਿਰਕ, ਵਿੰਗ ਕਮਾਂਡਰ ਬ੍ਰਿਜਦੀਪ ਸਿੰਘ ਵਿਰਕ ਤੇ ਉਨ੍ਹਾਂ ਦੀ ਧਰਮ ਪਤਨੀ ਅਮਰਿੰਦਰ ਕੌਰ, ਸ਼੍ਰੀ ਭਗਤ ਰਾਮ ਤੇ ਪ੍ਰੀਵਾਰ ਬਠਿੰਡੇ ਵਾਲੇ, ਛੋਟੇ ਵੀਰ ਵਿਦਵਾਨ ਪ੍ਰੋ. ਗੁਰਿੰਦਰ ਸਿੰਘ ਮਾਨ, ਸ੍ਰ. ਸਰਬਦੀਪ ਸਿੰਘ ਵਿਰਕ, ਸ੍ਰ. ਜਸਪਾਲ ਸਿੰਘ ਸਿੱਧੂ ਤੇ ਉਸਦੀ ਧਰਮ ਪਤਨੀ ਸੁਰਿੰਦਰ ਕੌਰ, ਸ੍ਰ. ਹਰਪਾਲ ਸਿੰਘ ਸਿੱਧੂ ਤੇ ਪ੍ਰੀਵਾਰ, ਸ੍ਰ. ਜਸਬੀਰ ਸਿੰਘ ਸਿੱਧੂ ਤੇ ਉਸਦੀ ਧਰਮ ਪਤਨੀ ਸੁਰਿੰਦਰ ਕੌਰ ਤੇ ਪ੍ਰੀਵਾਰ, ਆਪਣੇ ਵੱਡੇ ਭਾਈ ਸ੍ਰ. ਹਰਿੰਦਰਪਾਲ ਸਿੰਘ ਸਿੱਧੂ ਤੇ ਪ੍ਰੀਵਾਰ ਤੋਂ ਇਲਾਵਾ ਛੋਟੀ ਭੈਣ ਸੁਖਦੀਪ ਕੌਰ ਤੇ ਬਹਿਨੋਈ ਕਰਨਲ ਸ਼ਿਵਦੇਵ ਸਿੰਘ ਮਾਨ, ਸ੍ਰ. ਸੁਖਚਰਨ ਸਿੰਘ ਬਾਜਵਾ ਤੇ ਭੈਣ ਸੁਰਿੰਦਰ ਕੌਰ, ਡਾ. ਮਨਮੋਹਣ ਸਿੰਘ ਤੇ ਭੈਣ ਜਤਿੰਦਰ ਕੌਰ,



Original with:
Kulbir Singh Sidhu IAS Mohali
Digitized by:
Panjab Digital Library

ਬ੍ਰਿਗੇਡੀਅਰ ਇਕਬਾਲ ਸਿੰਘ ਤੇ ਵੱਡੇ ਭੈਣ ਜੀ ਪਰਮਜੀਤ ਕੌਰ, ਸ੍ਰ. ਮਹਿੰਦਰ ਸਿੰਘ ਢਿਲੋਂ ਤੇ ਸਰਬਜੀਤ ਕੌਰ, ਕੈਪਟਨ ਭੁਪਿੰਦਰ ਸਿੰਘ ਅਤੇ ਭਾਬੀ ਜੀ ਰਸ਼ਪਾਲ ਕੌਰ, ਬਾਈ ਜੀ ਬਚਿੱਤਰ ਸਿੰਘ, ਬਾਈ ਜੀ ਅਮਰਜੀਤ ਸਿੰਘ, ਸ੍ਰ. ਭੁਪਿੰਦਰ ਸਿੰਘ ਸਿੱਧੂ, ਸ੍ਰ. ਮਨਜੀਤ ਸਿੰਘ ਸੰਧੂ ਤੇ ਪ੍ਰੀਵਾਰ ਅਤੇ ਆਪਣੇ ਨਾਨਕੇ ਪ੍ਰੀਵਾਰ ਦੇ ਭੈਣ-ਭਾਈਆਂ ਦੇ ਪਰਿਵਾਰਾਂ ਦਾ ਵੀ ਧੰਨਵਾਦੀ ਹਾਂ ਕਿ ਸਭ ਨੇ ਮੈਨੂੰ ਆਪਣੇ ਵਡੇਰਿਆਂ ਸਬੰਧੀ ਲਿਖਣ ਦੀ ਮੇਰੀ ਸ਼ਰਧਾ ਭਰਪੂਰ ਰੁਚੀ ਦੀ ਕਦਰਦਾਨੀ ਕੀਤੀ ਹੈ।

ਮੈਂ ਆਪਣੇ ਸੰਗੀ ਸਾਥੀਆਂ ਦੀ ਹੱਲਾਸ਼ੇਰੀ ਅਤੇ ਹੌਂਸਲਾ ਵਧਾਊ ਸਲਾਹ ਮਸ਼ਵਰਿਆਂ ਲਈ ਵੀ ਧੰਨਵਾਦੀ ਹਾਂ ਕਿ ਜਿਸ ਦੀ ਬਦੌਲਤ ਇਹ ਪੁਸਤਕ ਅੱਜ ਸਿਰੇ ਚੜ੍ਹ ਰਹੀ ਹੈ। ਇਸ ਪੁਸਤਕ ਲਈ ਹੀ ਨਹੀਂ, ਸਗੋਂ ਅਨੰਦਪੁਰ ਸਾਹਿਬ ਦੀ ਖਾਲਸਾ ਸਿਰਜਣਾ ਦੇ ਸਬੰਧ ਵਿੱਚ ਪੁਸਤਕ 'ਮਾਨਵਤਾ ਦਾ ਪ੍ਰਣਾਮ-ਸਰਬੰਸਦਾਨੀ ਦੇ ਨਾਮ' ਨੂੰ ਮੁਕੰਮਲ ਕਰਨ ਲਈ ਸਰਬੰਸਦਾਨ ਦੇ 300 ਸਾਲਾ ਦਿਹਾੜਿਆਂ ਭਾਵ ਦਸੰਬਰ 2004 ਤੱਕ ਮਿੱਤਰਾਂ ਦੀ ਮਿਸ਼ਰੀ ਦੇ ਕੂਜਿਆਂ ਵਰਗੀ ਸਹਾਇਤਾ ਵੀ ਮਿਲੀ ਹੈ। 'ਵਿਰਸਾ ਤੇ ਵਿਸਮਾਦ' ਦੇ ਨਾਂ ਦੀ ਮੇਰੀ ਪਹਿਲੀ ਪੁਸਤਕ ਹੋਣੀ ਚਾਹੀਦੀ ਸੀ। ਫੇਰ 'ਚਾਨਣ ਦਾ ਬਾਗ਼' ਹੋਣੀ ਚਾਹੀਦੀ ਸੀ ਤੇ ਉਸ ਤੋਂ ਬਾਅਦ ਇਸ ਹੱਥਲੀ ਪੁਸਤਕ 'ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ' ਹੋਣੀ ਚਾਹੀਦੀ ਸੀ। ਉਸ ਤੋਂ ਬਾਅਦ 'ਸਪਤ ਸਿੰਧੂ ਭਾਈਚਾਰੇ ਦਾ ਸਤਰੰਗੀ ਸਭਿਆਚਾਰ' ਚੌਥੀ ਪੁਸਤਕ ਹੋਵੇਗੀ। ਇਸ ਤਰ੍ਹਾਂ ਇਨ੍ਹਾਂ ਪੁਸਤਕਾਂ ਦੀ ਛਪਾਈ ਦੀ ਤਰਤੀਬ ਬਦਲਣ ਦਾ ਵੱਡਾ ਕਾਰਣ ਤਾਂ ਮੇਰੇ ਵੱਲੋਂ ਵੱਡੀ ਘੇਸਲ ਹੀ ਹੈ। ਪਰ 2003 ਦੇ ਦੌਰਾਨ ਮੈਂ ਇਹ ਸੋਚਣਾ ਸ਼ੁਰੂ ਕਰ ਦਿੱਤਾ ਕਿ 'ਮਾਨਵਤਾ ਦਾ ਪ੍ਰਣਾਮ-ਸਰਬੰਸਦਾਨੀ ਦੇ ਨਾਮ' ਨੂੰ 2004 ਨਵੰਬਰ ਜਾਂ ਦਸੰਬਰ ਦੇ ਨੇੜੇ-ਤੇੜੇ ਹੀ ਪ੍ਰਕਾਸ਼ਿਤ ਕੀਤਾ ਜਾਵੇ ਕਿਉਂਕਿ ਨੇਕ ਕੰਮਾਂ ਲਈ ਸਾਡੀ ਯਾਦਦਾਸ਼ਤ ਤੇ ਸਾਡਾ ਜੋਸ਼ ਬੜਾ ਵਕਤੀ ਜਿਹਾ ਹੀ ਵੇਖਣ ਨੂੰ ਮਿਲਦਾ ਹੈ। ਰੱਬ ਮਿਹਰ ਕਰੇ 'ਵਿਰਸਾ ਤੇ ਵਿਸਮਾਦ' ਨਾਮ ਦੀ ਪੁਸਤਕ ਹੁਣ ਮੇਰੀ ਪੰਜਵੀਂ ਕਿਤਾਬ ਬਣ ਸਕੇ ਜਿਸ ਦਾ ਕਿ ਮੈਂ ਕਾਫੀ ਮੈਟੀਰੀਅਲ ਸਿੱਖ-ਇਤਿਹਾਸ ਦੀਆਂ ਸ਼ਤਾਬਦੀਆਂ ਮਨਾਉਣ ਸਮੇਂ ਇਕੱਤਰ ਕਰ ਚੁੱਕਾ ਹਾਂ ਅਤੇ ਇਸ ਦਾ ਸਰਵਰਕ ਵੀ ਤਿਆਰ ਹੋ ਚੁੱਕਾ ਹੈ।

ਇਸ ਤੋਂ ਅੱਗੇ ਮੈਂ ਧੰਨਵਾਦੀ ਹਾਂ ਜਨਾਬ ਚਾਂਦਲਾ ਸਾਹਿਬ ਦਾ ਜਿਨ੍ਹਾਂ ਨੇ ਕਿ ਮੈਨੂੰ ਇਸ ਪੁਸਤਕ ਦੇ ਸਿਰਲੇਖ ਅਤੇ ਗਲੋਬਲ ਪੱਧਰ ਦੇ ਮੁੱਢ ਕਦੀਮੀ ਪਲਾਇਨਾਂ ਦੀ ਜਾਣਕਾਰੀ ਦਿੱਤੀ ਹੈ। ਉਨ੍ਹਾਂ ਨੇ ਮੇਰੇ 1974 ਤੋਂ ਸਿਵਲ ਸਰਵਿਸਿਜ਼ ਦੇ ਸ਼ੁਰੂਆਤੀ ਸਮੇਂ ਤੋਂ ਲੈ ਕੇ ਹੁਣ ਤੱਕ ਗੁਰੂ-ਸ਼ਿਸ਼ ਦੀ ਪ੍ਰੰਪਰਾ ਨੂੰ ਆਪਣੇ ਵਲੋਂ ਨਿਭਾਉਂਦੇ ਹੋਏ ਇਹ ਸਭ ਕੁਝ ਮੈਨੂੰ ਸਬਕ ਵਜੋਂ ਦਿੱਤਾ ਹੈ। ਇੱਥੇ ਮੈਂ ਪਾਠਕਾਂ ਨੂੰ ਇਹ ਬੇਨਤੀ ਕਰਾਂਗਾ ਕਿ ਜੇ ਉਹ ਇਸ



Original with:
Kulbir Singh Sidhu IAS Mohali
Digitized by:
Panjab Digital Library

ਪੁਸਤਕ ਵਿੱਚ ਤੱਥਾਂ ਦੇ ਨੁਕਤਾ ਨਜ਼ਰ ਤੋਂ ਕੋਈ ਕਮਜ਼ੋਰੀ ਦੇਖਣ ਤਾਂ ਉਹ ਕਮਜ਼ੋਰੀ ਚਾਂਦਲਾ ਸਾਹਿਬ ਦੇ ਗਿਆਨ ਦੀ ਨਹੀਂ ਹੋ ਸਕਦੀ। ਸਗੋਂ ਉਹ ਮੇਰੀ ਅਲਪ ਬੁੱਧੀ ਕਰਕੇ ਉਸ ਵਿਸ਼ਾਲ ਗਿਆਨ ਨੂੰ ਸਮਝਣ ਦੀ ਕਮਜ਼ੋਰੀ ਹੀ ਸਮਝੀ ਜਾਵੇ। ਇੱਥੇ ਮੈਂ ਆਪਣੇ ਪਹਿਲੇ ਡਿਪਟੀ ਕਮਿਸ਼ਨਰਜ਼ ਵਿਚੋਂ ਸ੍ਰ: ਗੁਰਨਾਮ ਸਿੰਘ ਜੀ ਦਾ ਵੀ ਧੰਨਵਾਦੀ ਹਾਂ ਕਿ ਉਨ੍ਹਾਂ ਦਾ ਬੇਸ਼ੱਕ ਮੈਨੂੰ ਤਿਮਾਹੀ-ਛਿਮਾਹੀ ਹੀ ਫੋਨ ਆਉਂਦਾ ਹੈ। ਪਰ ਉਨ੍ਹਾਂ ਦਾ ਅਤੇ ਬਾਈ ਜੀ ਸ੍ਰ: ਬਚਿਤਰ ਸਿੰਘ ਸਿੱਧੂ ਦਾ ਮੈਨੂੰ ਹੋਰ ਪੁਸਤਕਾਂ ਲਿਖਣ ਦਾ ਅਕਸਰ ਸੁਨੇਹਾ ਆਦੇਸ਼ ਮਾਤਰ ਮਿਲਦਾ ਰਿਹਾ ਹੈ। ਬਿਲਕੁਲ ਇਸ ਤਰਾਂ ਹੀ ਸ੍ਰ: ਗੁਰਦੇਵ ਸਿੰਘ ਬਰਾੜ ਵਾਸੀ ਪਿੰਡ ਘਣੀਆ ਦੀ ਬਹੁਮੁਖੀ ਪ੍ਰਤਿਭਾ ਦਾ ਮੈਂ ਉਨ੍ਹਾਂ ਦੀ ਗੋਦੀ ਖੇਡਣ ਤੋਂ ਲੈ ਕੇ ਹੁਣ ਤੱਕ ਕਾਇਲ ਹਾਂ। ਉਹ ਅਕਸਰ ਹੀ ਮੈਨੂੰ ਜਦੋਂ ਪੁੱਛਦੇ ਹਨ ਕਿ ਓ! ਸਿੱਧੂ ਸਰਦਾਰਾ ਤੇਰੀ ਕਿਤਾਬ ਦਾ ਕੀ ਬਣਿਆ? ਇਸ ਸੰਦਰਭ ਵਿਚ ਮੇਰੇ ਮੁਢਲੇ ਡੀ.ਸੀ. ਸਾਹਿਬਾਨ ਸ੍ਰ. ਗੁਰਬਚਨ ਸਿੰਘ ਸੰਧੂ ਤੇ ਸ੍ਰ. ਗੁਰਦੇਵ ਸਿੰਘ ਬਰਾੜ ਵਾਸੀ ਭੰਗਚਿੜੀ, ਏ.ਡੀ.ਸੀ. ਸ੍ਰ. ਇੰਦਰ ਸਿੰਘ ਰੇਖੀ, ਸ੍ਰ. ਰਣਧੀਰ ਸਿੰਘ, ਸ੍ਰ. ਗੁਲਬਹਾਰ ਸਿੰਘ, ਸ੍ਰ. ਨਰੰਜਣ ਸਿੰਘ ਸਹੋਤਾ, ਸ਼੍ਰੀ ਕੇ.ਸੀ. ਮਹਾਜਨ, ਸ਼੍ਰੀ ਮਨਮੋਹਨ ਕਾਲੀਆ ਦਾ ਵੀ ਸ਼ੁਕਰਗੁਜ਼ਾਰ ਹਾਂ।

ਮੈਂ ਚੀਫ ਸੈਕਟਰੀ ਜੈ ਸਿੰਘ ਗਿੱਲ ਦਾ ਵੀ ਅਤਿ ਧੰਨਵਾਦੀ ਹਾਂ ਕਿ ਉਹ ਇਜੇਹੇ ਰਚਨਾਤਮਿਕ ਕੰਮ ਨੂੰ ਨੇਪਰੇ ਚਾੜ੍ਹਨ ਵਾਸਤੇ ਅਤਿਅੰਤ ਲੋੜੀਂਦੀ ਚੜ੍ਹਦੀ ਕਲਾ ਦੀ ਅਵਸਥਾ ਵਿੱਚ ਵਿਚਰਨ ਲਈ ਪ੍ਰਤੱਖ-ਅਪ੍ਰਤੱਖ ਤੌਰ 'ਤੇ ਮੈਨੂੰ ਹੌਂਸਲਾ ਅਫਜ਼ਾਈ ਨਾਲ ਨਿਵਾਜਦੇ ਰਹੇ ਹਨ। ਇਸ ਤਰ੍ਹਾਂ ਹੀ ਮੈਨੂੰ ਜਸਟਿਸ ਐੱਚ.ਐੱਸ. ਬੇਦੀ, ਜਸਟਿਸ ਜੇ.ਐੱਸ. ਨਾਰੰਗ, ਜਸਟਿਸ ਅਮਰਬੀਰ ਸਿੰਘ ਗਿੱਲ, ਜਸਟਿਸ ਇਕਬਾਲ ਸਿੰਘ, ਜਸਟਿਸ ਅਮਰਦੱਤ, ਜਸਟਿਸ ਹਰਫੂਲ ਸਿੰਘ ਬਰਾੜ, ਜਸਟਿਸ ਸ਼ਰਨਜੀਤ ਸਿੰਘ ਗਰੇਵਾਲ, ਜਸਟਿਸ ਕੇ.ਐੱਸ. ਗਰੇਵਾਲ, ਜਸਟਿਸ ਸੁਰਜੀਤ ਸਿੰਘ ਗਰੇਵਾਲ, ਜਸਟਿਸ ਦਲਜੀਤ ਸਿੰਘ ਧਾਲੀਵਾਲ, ਜਸਟਿਸ ਐੱਸ. ਐੱਨ. ਅਗਰਵਾਲ ਤੇ ਜਸਟਿਸ ਐੱਮ.ਐੱਮ. ਐੱਸ. ਬੇਦੀ ਅਤੇ ਹੋਰ ਵੀ ਕਈ ਜੱਜ ਸਾਂਹਿਬਾਨ ਤੋਂ ਨਿਜੀ ਪੱਧਰ 'ਤੇ ਹੌਂਸਲਾ-ਅਫ਼ਜਾਈ ਮਿਲੀ ਹੈ। ਇਸ ਪੱਖ ਤੋਂ ਸ਼੍ਰੀ ਕੇ.ਆਰ. ਲਖਨਪਾਲ, ਸ੍ਰ: ਰਮੇਸ਼ਇੰਦਰ ਸਿੰਘ, ਸ੍ਰ. ਬਿਕਰਮਜੀਤ ਸਿੰਘ, ਸ਼੍ਰੀ ਸੰਜੀਤ ਸਿਨਹਾ, ਸ਼੍ਰੀ ਪਿਯੂਸ਼ ਵਰਮਾ, ਸ਼੍ਰੀ ਜੇ.ਆਰ. ਕੁੰਡਲ, ਸ਼੍ਰੀ ਬੀ.ਸੀ. ਗੁਪਤਾ, ਸ਼੍ਰੀ ਐੱਸ. ਸੀ. ਅਗਰਵਾਲ, ਸ਼੍ਰੀ ਸੁਰੇਸ਼ ਕੁਮਾਰ, ਸ੍ਰ. ਕਰਨਬੀਰ ਸਿੰਘ ਸਿੱਧੂ, ਸ੍ਰ. ਜਗਪਾਲ ਸਿੰਘ ਸੰਧੂ, ਸ੍ਰ. ਦਰਬਾਰਾ ਸਿੰਘ ਗੁਰੂ, ਸ੍ਰ. ਸਰਵਣ ਸਿੰਘ ਚੰਨੀ, ਸ਼੍ਰੀ ਡੀ.ਪੀ. ਰੈਡੀ, ਸ਼੍ਰੀ ਐੱਸ. ਕੇ. ਸੰਧੂ, ਸ਼੍ਰੀ ਵਿਸ਼ਵਜੀਤ ਖੰਨਾ, ਸ੍ਰ. ਸਰਵਜੀਤ ਸਿੰਘ, ਸ੍ਰ. ਮਨਦੀਪ ਸਿੰਘ, ਸ਼੍ਰੀ ਰਾਹੁਲ ਤਿਵਾੜੀ, ਸ੍ਰ. ਗਿਆਨ ਸਿੰਘ ਸੰਧੂ, ਸ੍ਰ. ਬੀਰਇੰਦਰ ਪਾਲ ਸਿੰਘ ਕਾਹਲੋਂ, ਸ੍ਰ. ਜਰਨੈਲ ਸਿੰਘ ਮਹਿਕਮਾ ਐਕਸਾਈਜ਼,



*Original with:*
Kulbir Singh Sidhu IAS Mohali
*Digitized by:*
Panjab Digital Library

ਸ੍ਰ. ਤ੍ਰਿਲੋਕ ਸਿੰਘ ਗਿੱਲ ਐੱਸ.ਈ., ਸ੍ਰ. ਸਿਮਰ ਸਿੰਘ ਐੱਸ.ਈ., ਸ੍ਰ. ਮੇਜਰ ਸਿੰਘ ਗਿੱਲ ਐੱਸ.ਈ., ਸ੍ਰ. ਡੀ.ਪੀ.ਐੱਸ. ਸੰਧੂ, ਚੀਫ ਇੰਜਨੀਅਰ ਹਰਿੰਦਰ ਸਿੰਘ ਬਰਾੜ ਤੇ ਸ੍ਰ. ਸੁਰਜੀਤ ਸਿੰਘ ਰਾਜਪੂਤ ਆਈ.ਏ.ਐੱਸ., ਸ੍ਰ. ਐੱਸ.ਪੀ. ਸਿੰਘ, ਸ੍ਰ. ਕੁਲਬੀਰ ਸਿੰਘ, ਸ਼੍ਰੀ ਆਰ.ਐੱਲ. ਕਲਸੀਆ, ਸ਼੍ਰੀ ਕਿਰਪਾ ਸ਼ੰਕਰ ਸਰੋਜ, ਸ੍ਰ. ਬੀ.ਐੱਸ. ਸੂਦਨ, ਸ਼੍ਰੀ ਜਗਜੀਤ ਪੁਰੀ, ਸ਼੍ਰੀ ਵੀ.ਕੇ. ਸਿੰਘ, ਸ੍ਰ. ਸੁਰਿੰਦਰ ਸਿੰਘ ਘੁੰਮਣ ਤੇ ਸ੍ਰ. ਰਮਿੰਦਰ ਸਿੰਘ, ਡਾ. ਅਰਵਿੰਦਰ ਸਿੰਘ, ਸ਼੍ਰੀ ਦਲੀਪ ਕੁਮਾਰ, ਸ਼੍ਰੀ ਵੀ. ਕੇ. ਮੀਨਾ, ਸ੍ਰ. ਸੁਰਿੰਦਰਜੀਤ ਸਿੰਘ ਸੰਧੂ, ਸ੍ਰ. ਇਕਬਾਲ ਸਿੰਘ ਸਿੱਧੂ, ਸ੍ਰ. ਮਹਿਤਾਬ ਸਿੰਘ, ਜੰਗ ਬਹਾਦਰ ਗੋਇਲ, ਤੇਜਬੀਰ ਸਿੰਘ, ਕਿਰਨਦੀਪ ਸਿੰਘ ਭੁੱਲਰ, ਹਰਕੇਸ਼ ਸਿੰਘ ਸਿੱਧੂ, ਜੀ.ਕੇ. ਸਿੰਘ ਤੇ ਬਲਕਾਰ ਸਿੰਘ ਬਰਾੜ ਜਿਹੇ ਆਪਣੇ ਵੀਰਾਂ ਵਰਗੇ ਅਫਸਰਾਂ ਦਾ ਵੀ ਤਹਿ ਦਿਲੋਂ ਧੰਨਵਾਦੀ ਹਾਂ ਕਿ ਇਹ ਸਾਰੇ ਮੈਨੂੰ ਭਰਾ ਮੰਨਦੇ ਹੋਏ ਬਾਈ ਜੀ ਵਜੋਂ ਮੇਰਾ ਸਤਿਕਾਰ ਤੇ ਸਿਫਤ-ਸਲਾਹ ਕਰਦੇ ਰਹੇ ਹਨ। ਇਨ੍ਹਾਂ ਨੇ ਮੈਨੂੰ ਆਪਣੇ ਧਾਰਮਿਕ ਤੇ ਸਭਿਆਚਾਰਕ ਵਿਰਸੇ ਬਾਰੇ ਕਿਤਾਬਾਂ ਲਿਖਣ ਲਈ ਹਮੇਸ਼ਾਂ ਲੋੜੀਂਦੀ ਪ੍ਰੇਰਣਾ ਦਿੱਤੀ ਹੈ। ਡੀ.ਸੀ. ਪਟਿਆਲਾ ਤੇਜਬੀਰ ਸਿੰਘ ਤੇ ਉਸਦੀ ਧਰਮਪਤਨੀ ਜਸਪ੍ਰੀਤ ਤਲਵਾੜ, ਆਈ.ਏ.ਐੱਸ. ਅਤੇ ਏ.ਡੀ.ਸੀ. ਸ਼ਿਵਦੁਲਾਰ ਸਿੰਘ ਢਿੱਲੋਂ ਪਟਿਆਲਾ ਰਾਹੀਂ ਸਮੇਂ-ਸਮੇਂ ਮੈਨੂੰ ਮੇਰੇ ਆਪਣੇ ਸਿੱਧੂ ਖਾਨਦਾਨ ਬਾਰੇ ਪਟਿਆਲਾ ਰਾਜ ਘਰਾਣੇ ਤੋਂ ਜਾਣਕਾਰੀ ਮਿਲਦੀ ਰਹੀ ਹੈ। ਇਸ ਲਈ ਮੈਂ ਖਾਸ ਤੌਰ 'ਤੇ ਉਨ੍ਹਾਂ ਦਾ ਧੰਨਵਾਦੀ ਹਾਂ।

ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ. ਕਿਰਪਾਲ ਸਿੰਘ ਔਲਖ ਦਾ ਅਤੇ ਪੂਰਵ ਵਾਈਸ ਚਾਂਸਲਰ ਪਦਮ ਭੂਸ਼ਣ ਡਾ. ਸਰਦਾਰਾ ਸਿੰਘ ਜੌਹਲ, ਸਾਬਕਾ ਵਾਈਸ ਚਾਂਸਲਰ ਸ੍ਰ. ਖੇਮ ਸਿੰਘ ਗਿੱਲ, ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸਾਬਕਾ ਵਾਈਸ ਚਾਂਸਲਰ ਸ੍ਰ. ਹਰਭਜਨ ਸਿੰਘ ਸੋਚ, ਸ੍ਰ. ਸਵਰਨ ਸਿੰਘ ਬੋਪਰਾਏ ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਅਤੇ ਪ੍ਰਿ. ਗੁਰਬਖਸ਼ ਸ਼ੇਰਗਿੱਲ ਦਾ ਵੀ ਮੈਂ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਮੈਨੂੰ ਵੱਡੇ ਭਰਾਵਾਂ ਵਾਲੀ ਸਰਪ੍ਰਸਤੀ ਹੀ ਨਹੀਂ ਦਿੱਤੀ ਸਗੋਂ ਉਨ੍ਹਾਂ ਤੋਂ ਅਜਿਹੀ ਸ਼ਾਬਾਸ਼ ਮੈਨੂੰ ਅਕਸਰ ਮਿਲਦੀ ਰਹੀ ਹੈ ਕਿ ਜਿਸ ਨਾਲ ਕਿ ਮੇਰੇ ਵਰਗਾ ਥੱਕਿਆ-ਟੁੱਟਿਆ ਬੰਦਾ ਵੀ; ਕਿਰਸਾਣੀ ਦੇ ਅਜਿਹੇ ਪ੍ਰਤਿਭਾਵਾਨ ਵਿਅਕਤੀਆਂ ਦੇ ਜ਼ੇਰੇ ਅਸਰ, ਆਪ ਕਿਸਾਨ ਪੁੱਤ ਹੋਣ ਦੇ ਨਾਤੇ ਹਮੇਸ਼ਾਂ ਨਰੋਆ ਮਨ ਤੇ ਤਾਜ਼ਾ ਦਮ ਰਿਹਾ ਹੈ।

ਇਹ ਗਲ ਵੀ ਨਹੀਂ ਕਿ ਜੋ ਸੱਜਣ-ਸਨੇਹੀ ਜ਼ਿੰਦਗੀ ਦੇ ਵਿਚ ਬਹੁਤ ਨਜ਼ਦੀਕੀ ਰਹੇ ਹੁੰਦੇ ਹਨ; ਜਦੋਂ ਇਸ ਦੁਨੀਆਂ ਤੋਂ ਰੁਖ਼ਸਤ ਹੋ ਜਾਂਦੇ ਹਨ ਤਾਂ ਉਹ ਯਾਦ ਨਾ ਆਉਣ। ਮੇਰੇ ਪਾਪਾ ਜੀ ਦੇ ਅਕੀਦੇ ਅਨੁਸਾਰ ਇਹ ਗੱਲ ਮੇਰੇ ਲਈ ਵੀ ਦ੍ਰਿੜ ਨਿਸ਼ਚਾ ਬਣ ਗਈ ਹੈ



*Original with:*
Kulbir Singh Sidhu IAS Mohali
*Digitized by:*
Panjab Digital Library



ਸ੍ਰ. ਅਜੀਤ ਸਿੰਘ
ਡੀ.ਆਈ.ਜੀ.
Courtesy: (Beti Rosy)



ਸ੍ਰ. ਨਿਰਮਲ ਸਿੰਘ ਟਿਵਾਣਾ
ਐਡੀਸ਼ਨਲ ਡੀ.ਸੀ.
(Beta Alam Partap Singh)



ਸ੍ਰ. ਗੁਰਬਖਸ਼ ਸਿੰਘ ਗੋਸਲ
ਸਾਬਕਾ ਡੀ.ਸੀ.
(Gosal Family)



ਸ੍ਰ. ਸੁਰਜੀਤ ਸਿੰਘ
ਸਾਬਕਾ ਵਿੱਤ ਕਮਿਸ਼ਨਰ
(Beti Sirat & Sabira)

ਕਿ ਇਹ ਸਵਰਗੀ ਰੂਹਾਂ ਦਾ ਨੇਕ ਮੰਡਲ ਆਪ ਜੀ ਲਈ ਤੇ ਆਪ ਦੇ ਚੰਗੇ ਕੰਮਾਂ ਵਿਚ ਆਪ ਦਾ ਹਮੇਸ਼ਾਂ ਸਹਾਈ ਰਹਿੰਦਾ ਹੈ। ਇਸ ਸੰਦਰਭ ਵਿਚ ਮੈਂ ਆਪਣੇ ਭਰਾਵਾਂ ਵਰਗੇ ਮਿੱਤਰਾਂ ਜਿਵੇਂ ਕਿ ਮਰਹੂਮ ਸ੍ਰ. ਅਜੀਤ ਸਿੰਘ ਡੀ.ਆਈ.ਜੀ., ਸ੍ਰ. ਸੁਰਜੀਤ ਸਿੰਘ, ਸ੍ਰ. ਗੁਰਬਖਸ਼ ਸਿੰਘ ਗੋਸਲ ਦੋਨੋਂ ਆਈ.ਏ.ਐੱਸ; ਮੇਰੇ ਬੈਚਮੇਟ ਸ੍ਰ. ਨਿਰਮਲ ਸਿੰਘ ਟਿਵਾਣਾ, ਸ਼੍ਰੀ ਕਿਸ਼ਨ ਚੰਦ ਪਟਵਾਰੀ ਅਤੇ ਭਾਈ ਸ਼ਮਿੰਦਰ ਸਿੰਘ ਦੀ ਯਾਦ ਨੂੰ ਹਮੇਸ਼ਾਂ ਸਾਂਭ ਕੇ ਰੱਖਿਆ ਹੈ। ਇਸ ਤਰ੍ਹਾਂ ਹੀ ਆਪਣੇ ਸਵਰਗਵਾਸੀ ਮਾਤਾ-ਪਿਤਾ, ਪਰਿਵਾਰਕ ਜਨਾਂ ਨੂੰ ਅਤੇ ਆਪਣੇ ਸਹੁਰਾ ਸਾਹਿਬ ਸ੍ਰ. ਗੁਰਤੇਜ ਸਿੰਘ ਸਮਾਘ, ਸੌਹਰੇ ਪਰਿਵਾਰ ਵਿਚੋਂ ਮਾਮਾ ਜੀ ਸ੍ਰ. ਹਰਮੰਦਰ ਸਿੰਘ ਅਤੇ ਨਾਨੀ ਜੀ ਦਲੀਪ ਕੌਰ ਤੇ ਉਨ੍ਹਾਂ ਦੀ ਭੈਣ ਰਣਜੀਤ ਕੌਰ ਦੀਆਂ ਅਸੀਸਾਂ ਲਈ ਮੇਰਾ ਪਰਿਵਾਰ ਰਿਣੀ ਹੈ। ਮੈਂ ਉਨ੍ਹਾਂ ਆਤਮਾਵਾਂ ਲਈ ਹਮੇਸ਼ਾਂ ਅਰਦਾਸ ਕਰਦਾ ਰਿਹਾ ਹਾਂ ਕਿ ਪ੍ਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ। ਮੈਨੂੰ ਹਮੇਸ਼ਾਂ ਵਿਸ਼ਵਾਸ ਰਿਹਾ ਹੈ ਕਿ ਪਰਲੋਕ ਵਾਸੀ ਰੂਹਾਂ ਮੇਰੇ ਨੇਕ ਕੰਮਾਂ ਵਿਚ ਮੇਰੀਆਂ ਸਹਾਈ ਹੁੰਦੀਆਂ ਰਹੀਆਂ ਹਨ। ਇਸ ਤੋਂ ਵੀ ਵੱਧ ਮੈਂ ਬਹੁਤ ਹੀ ਸਤਿਕਾਰ ਅਤੇ ਨਿਮਰਤਾ ਨਾਲ ਉਨ੍ਹਾਂ ਸੰਤ ਮਹਾਂਪੁਰਖਾਂ ਦਾ ਸ਼ੁਕਰਾਨਾ ਅਦਾ ਕਰਦਾ ਹਾਂ ਜੋ ਆਪਣੀ ਹਯਾਤੀ ਵਿਚ ਤੇ ਅੱਗੇ ਉਚ ਮੰਡਲਾਂ ਤੋਂ ਵੀ ਹਮੇਸ਼ਾਂ ਮੇਰੇ ਸਹਾਈ ਰਹੇ ਹਨ। ਸੰਤ ਬਾਬਾ ਸਰਵਣ ਦਾਸ ਜੀ ਭਾਈ ਬਖਤੌਰ ਵਾਲੇ, ਬਾਬਾ ਗਿਆਨੀ ਮਹਿੰਦਰ ਸਿੰਘ ਜੀ ਬਰਾੜੇ ਵਾਲੇ, ਵੱਡੇ ਬਾਬਾ ਬਦਰੀ ਦਾਸ ਜੀ ਕਾਲੀ ਕੰਬਲੀ ਵਾਲੇ ਅਤੇ ਛੋਟੇ ਬਾਬਾ ਰਾਮ ਸਰੂਪ ਜੀ ਦੋਨੋਂ ਪਿੱਪਲੀ ਸਾਹਿਬ ਵਾਲੇ, ਸੰਤ ਬਾਬਾ ਭਾਗ ਸਿੰਘ ਜੀ ਪਿੰਡ ਸੁਖਾ ਨੰਦ ਵਾਲੇ, ਸੰਤ ਬਾਬਾ ਨੰਦ ਸਿੰਘ ਜੀ ਤੇ ਬਾਬਾ ਈਸ਼ਰ ਸਿੰਘ ਜੀ ਨਾਨਕਸਰ ਕਲੇਰਾਂ ਵਾਲੇ, ਸੰਤ ਬਾਬਾ ਅਜੀਤ ਸਿੰਘ ਜੀ ਹੰਸਾਲੀ ਵਾਲੇ, ਸੰਤ ਬਾਬਾ ਲਾਭ ਸਿੰਘ ਜੀ ਅਨੰਦਪੁਰ ਸਾਹਿਬ ਵਾਲੇ, ਸੰਤ ਬਾਬਾ ਮਾਨ ਸਿੰਘ ਜੀ ਪਿਹੋਵੇ ਵਾਲੇ, ਸੰਤ ਬਾਬਾ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲੇ, ਸੰਤ ਬਾਬਾ ਕਿਸ਼ਨ ਸਿੰਘ ਜੀ ਤੇ ਸ੍ਰੀਮਾਨ ਬਾਬਾ ਬਲਵੰਤ ਸਿੰਘ ਜੀ ਲੰਗਰ ਵਾਲੇ ਰਾੜਾ ਸਾਹਿਬ,



*Original with:*
Kulbir Singh Sidhu IAS Mohali
*Digitized by:*
Panjab Digital Library



ਬਾਬਾ ਜੀ ਭਾਈ ਬਖਤੌਰ ਵਾਲੇ | ਵੱਡੇ ਬਾਬਾ ਜੀ ਪਿੱਪਲੀ ਵਾਲੇ | ਬਾਬਾ ਜੀ ਬਰਾੜੇ ਵਾਲੇ | ਬਾਬਾ ਜੀ ਦਿੱਲੀ ਵਾਲੇ | ਛੋਟੇ ਬਾਬਾ ਜੀ ਪਿੱਪਲੀ ਵਾਲੇ



ਬਾਬਾ ਜੀ ਸੈਂਪਲੀ ਸਾਹਿਬ ਵਾਲੇ



ਬਾਬਾ ਅਜੀਤ ਸਿੰਘ ਜੀ ਹੰਸਾਲੀ ਵਾਲੇ



ਬਾਬਾ ਮਾਨ ਸਿੰਘ ਜੀ ਪਿਹੋਵੇ ਵਾਲੇ



ਬਾਬਾ ਲਾਭ ਸਿੰਘ ਜੀ ਅਨੰਦਪੁਰ ਸਾਹਿਬ ਵਾਲੇ



ਚਰਨ ਬੰਦਨਾ

ਸੰਤ ਬਾਬਾ ਜੈਮਲ ਸਿੰਘ ਜੀ ਸੈਂਪਲੀ ਸਾਹਿਬ ਵਾਲਿਆਂ ਦੇ ਅਸ਼ੀਰਵਾਦੀ ਮੰਡਲ ਨੂੰ ਮੈਂ ਕਦੇ ਵੀ ਆਪਣੇ ਤੋਂ ਦੂਰ ਨਹੀਂ ਮਹਿਸੂਸ ਕੀਤਾ। ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ ਅਤੇ ਮੇਰੇ ਇਲਾਕੇ ਦੇ ਸਤਿਕਾਰਯੋਗ ਬਾਬਾ ਜਿਉਣ ਸਿੰਘ ਜੀ ਪਥਰਾਲੇ ਵਾਲੇ; ਬੇਸ਼ੱਕ ਇਨ੍ਹਾਂ ਵਾਂਗ ਹੋਰ ਬਹੁਤ ਸੰਤ ਮੇਰੀ ਜ਼ਿੰਦਗੀ ਦੀ ਸ਼ੁਰੂਆਤ ਤੋਂ ਪਹਿਲਾਂ ਇਸ ਫਾਨੀ ਸੰਸਾਰ ਨੂੰ ਅਲਵਿਦਾ ਕਹਿ ਚੁੱਕੇ ਹਨ ਤੇ ਇਨ੍ਹਾਂ ਵਿਚੋਂ ਕੁਝ ਕੁ ਹੀ ਸੰਤਾਂ ਦੇ ਮੈਂ ਇਕ ਜਾਂ ਦੋ ਵਾਰ ਦਰਸ਼ਨ ਕੀਤੇ ਹਨ। ਪਰ ਅੱਜ ਮੈਂ ਆਪਣੇ ਸੰਸਕਾਰਾਂ ਮੁਤਾਬਕ ਸਮਝਦਾ ਹਾਂ ਕਿ ਉਹ ਮੇਰੇ ਹਮੇਸ਼ਾਂ ਚੰਗੇ ਕੰਮਾਂ ਵਿਚ ਅੰਗ-ਸੰਗ ਸਹਾਈ ਰਹੇ ਹਨ। ਇਸ ਤਰ੍ਹਾਂ ਹੀ ਮੈਟਾ ਫਿਜ਼ਿਕਸ ਦੀ ਦੁਨੀਆਂ ਦਾ ਕੁਝ ਕੁ ਥਹੁ ਪਤਾ ਪਾਉਣ ਵਾਲੇ ਸੱਜਣ ਸ੍ਰ. ਮਨੋਹਰ ਸਿੰਘ ਚਾਂਦਲਾ, ਸ਼੍ਰੀ ਇੰਦੂ ਸ਼ੇਖਰ ਸ਼ਰਮਾ, ਸ਼੍ਰੀ ਰਜਿੰਦਰ ਕੁਮਾਰ ਆਰੀਆ, ਸ਼੍ਰੀ ਅਸ਼ੋਕ ਗੁਪਤਾ, ਸ਼੍ਰੀ ਰਾਜੀਵ ਭਾਟੀਆ ਤੇ ਸ਼੍ਰੀ ਲਾਲ ਚੰਦ ਅਬੋਹਰ ਦੁਖਦੇ-ਸੁਖਦੇ ਸਮੇਂ ਇਕ ਕਰਮਕਾਂਡੀ ਨੁਕਤੇ ਤੋਂ ਕੁਝ ਕੁ ਲੋੜੀਂਦੀ ਸੇਧ ਦੇਣ ਖਾਤਰ ਮੈਨੂੰ ਠੁੰਮਣਾ-ਹਲੌਰਾ ਦਿੰਦੇ ਰਹੇ ਹਨ। ਮੈਂ ਇਸ ਲਈ ਉਨ੍ਹਾਂ ਦਾ ਸ਼ੁਕਰਗੁਜ਼ਾਰ ਹਾਂ।



*Original with:*
Kulbir Singh Sidhu IAS Mohali
*Digitized by:*
Panjab Digital Library

ਮੈਂ ਤੇਜ ਪ੍ਰਤਾਪ ਸਿੰਘ ਸੰਧੂ ਦਾ ਵੀ ਬਹੁਤ ਧੰਨਵਾਦੀ ਹਾਂ ਜਿਸ ਨੇ ਕਿ ਮੇਰੀਆਂ ਦੂਜੀਆਂ ਪੁਸਤਕਾਂ 'ਚਾਨਣ ਦਾ ਬਾਗ' ਅਤੇ 'ਮਾਨਵਤਾ ਦਾ ਪ੍ਰਣਾਮ-ਸਰਬੰਸਦਾਨੀ ਦੇ ਨਾਮ' ਦੇ ਸਰਵਰਕਾਂ ਵਾਂਗ ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ ਨਾਮੀ ਇਸ ਪੁਸਤਕ ਦੇ ਟਾਈਟਲ ਨੂੰ ਮੇਰੇ ਗੈਬੀ ਖਿਆਲਾਂ ਮੁਤਾਬਿਕ ਆਪਣੀ ਫੋਟੋਗ੍ਰਾਫੀ ਦੀ ਕਲਾ ਰਾਹੀਂ ਸਮੇਟਦੇ ਤੇ ਸੰਕੋਚਦੇ ਹੋਏ ਸ਼ਾਇਦ 21ਵੀਂ ਜਾਂ 22ਵੀਂ ਕੋਸ਼ਿਸ਼ ਤੋਂ ਬਾਅਦ ਸਾਕਾਰ ਕਰਨ ਵਿੱਚ ਮੇਰੀ ਅਤ੍ਰਿਪਤ ਪਿਆਸ ਨੂੰ ਬੁਝਾਇਆ ਹੈ। ਇਸ ਪੱਖੋਂ ਜੇ ਕਿੰਗ ਬਰੂਸ ਅਤੇ ਸਪਾਈਡਰ ਦੀ ਕਹਾਣੀ ਲੈ ਲਈਏ ਤਾਂ ਕਹਿੰਦੇ ਹਨ ਕਿ ਕਿੰਗ ਬਰੂਸ ਨੇ ਮੱਕੜੀ ਤੋਂ ਸਬਕ ਲੈਂਦੇ ਹੋਏ 7ਵੀਂ ਕੋਸ਼ਿਸ਼ ਵਿੱਚ ਆਪਣਾ ਰਾਜ ਭਾਗ ਵਾਪਸ ਲੈ ਲਿਆ ਸੀ। ਪਰ ਇੱਥੇ ਤਾਂ ਤੇਜ ਪ੍ਰਕਾਸ਼ ਤਾਂ ਕਿੰਗ ਬਰੂਸ ਤੋਂ ਵੀ ਕਿਤੇ ਅੱਗੇ ਲੰਘ ਗਿਆ ਹੈ ਕਿ ਉਹ ਸੂਖਮ ਕਲਾ ਤੇ ਹੁਨਰ ਦੇ ਪੱਖੋਂ ਮੇਰੇ ਵਰਗੇ ਜੱਟ ਬਾਬੇ ਨਾਲ ਜੱਫੋ-ਜੱਫੀ ਹੋਣ ਉਪਰੰਤ ਉਹ ਸਫਲ ਹੋ ਕੇ ਨਿਤਰਿਆ ਹੈ। ਮੈਂ ਤੇਜ ਪ੍ਰਤਾਪ ਸਿੰਘ ਸੰਧੂ ਦੇ ਕੰਪਿਊਟਰ ਐਕਸਪਰਟ ਸ਼੍ਰੀ ਪ੍ਰੇਮ ਸਾਗਰ ਸ਼ਰਮਾ ਅਤੇ ਉਸ ਦੇ ਸੰਧੂ ਫੋਟੋ ਸਟੂਡੀਓ ਦੇ ਸਾਥੀਆਂ ਦੀ ਇਸ ਪੁਸਤਕ ਪ੍ਰਤੀ ਸਮਰਪਿਤ ਸੇਵਾ ਦਾ ਵੀ ਧੰਨਵਾਦੀ ਹਾਂ।

ਇਸ ਪੁਸਤਕ ਵਿੱਚ ਜਦੋਂ ਵੀ ਕਿਤੇ ਮੈਂ ਆਪਣੇ ਮਾਤਾ ਪਿਤਾ ਤੋਂ ਸ਼ਾਇਦ ਗੁੜ੍ਹਤੀ ਵਿੱਚ ਮਿਲੀ ਉਰਦੂ ਜ਼ੁਬਾਨ ਦੇ ਸ਼ਬਦਾਂ ਦੀ ਜਾਂ ਸ਼ਿਅਰਾਂ ਦੀ ਵਰਤੋਂ ਕੀਤੀ ਹੈ ਤਾਂ ਮੈਂ ਇੱਥੇ ਸੱਚੋ-ਸੱਚ ਦਸ ਦੇਣਾ ਚਾਹੁੰਦਾ ਹਾਂ ਕਿ ਮੈਨੂੰ ਉਰਦੂ ਜ਼ੁਬਾਨ ਦਾ ਅਲਫ-ਬੇ-ਪੇ ਵੀ ਨਹੀਂ ਆਉਂਦਾ। ਦੂਜੇ ਪਾਸੇ ਮੇਰੇ ਵਰਗਾ ਉਰਦੂ ਦੀ ਇੱਲੋਂ-ਕੋਕੋ ਨਾ ਜਾਣਦਾ ਹੋਇਆ ਬੰਦਾ, ਜਦੋਂ ਰੇਖਤੇ ਦੇ ਮਹਾਨ ਸ਼ਾਇਰ ਮੀਰ, ਗਾਲਿਬ ਤੇ ਅਲਾਮਾ ਇਕਬਾਲ ਵਰਗੇ ਸ਼ਾਇਰਾਂ ਦੇ ਸ਼ਿਅਰ ਆਪਣੀ ਲਿਖਣ ਸ਼ੈਲੀ ਦਾ ਅੰਗ ਬਣਾਉਣਾ ਲੋੜਦਾ ਹੈ ਤਾਂ ਉਸ ਨੂੰ ਇਸ ਪ੍ਰਤੀ ਠੀਕ ਜਾਣਕਾਰੀ ਤੇ ਹੌਸਲਾ-ਅਫਜ਼ਾਈ ਪ੍ਰੋ: ਮਹਿੰਦਰ ਸਿੰਘ ਚੀਮਾ ਦੀ ਸਾਹਿਤ ਤੇ ਖਾਸ ਤੌਰ ਤੇ ਉਰਦੂ ਸਾਹਿਤ 'ਤੇ ਪਕੜ ਕਰਕੇ ਹੀ ਨਸੀਬ ਹੋਈ ਹੈ। ਮੈਂ ਉਨ੍ਹਾਂ ਨੂੰ ਮਿਲ ਕੇ ਜਾਂ ਉਨ੍ਹਾਂ ਤੋਂ ਅਕਸਰ ਟੈਲੀਫੋਨ ਤੇ ਪੁੱਛਦਾ ਰਹਿੰਦਾ ਹਾਂ ਕਿ ਇੱਕ ਸ਼ਿਅਰ ਕਿਤੋਂ ਉਤਰਿਆ ਹੈ! ਪਰ ਮੈਨੂੰ ਪਤਾ ਨਹੀਂ ਕਿ ਉਸ ਸ਼ਿਅਰ ਦੀ ਪਿਛਲੀ ਲਾਈਨ ਕੀ ਹੈ ਜਾਂ ਅਗਲੀ ਲਾਈਨ ਕੀ ਹੈ। ਪਰ ਮਾਫ਼ੂਮ ਕੁਝ ਇਸ ਤਰ੍ਹਾਂ ਜਿਹਾ ਹੈ। ਅੱਗੇ ਬੱਸ ਧੰਨ ਹਨ; ਪ੍ਰੋ: ਚੀਮਾ ਸਾਹਿਬ ਜਿਨ੍ਹਾਂ ਨੇ ਮੈਨੂੰ ਸ਼ਿਅਰ ਹੀ ਨਹੀਂ ਮੁਕੰਮਲ ਕਰਵਾਏ; ਸਗੋਂ ਉਰਦੂ ਜ਼ੁਬਾਨ ਦੀ ਸ਼ਾਇਸਤਗੀ ਸਬੰਧੀ ਖ਼, ਗ਼ ਤੇ ਜ਼ ਪਾਉਣ ਦਾ ਮੈਨੂੰ ਗਿਆਨ ਕਰਵਾਇਆ। ਨਹੀਂ ਤਾਂ ਅਸੀਂ ਦੇਖਦੇ ਹਾਂ ਕਿ ਸਾਰੇ ਪੰਜਾਬ ਦੇ ਜ਼ਿਲ੍ਹੇ; ਇੱਕ ਜ ਪੈਰ ਬਿੰਦੀ ਤੋਂ ਬਿਨਾਂ ਜਿੱਲ੍ਹੇ ਭਾਵ ਸੁਸਤ ਬਣ ਜਾਂਦੇ ਹਨ। ਇਸ ਤਰ੍ਹਾਂ ਹੀ ਅਸੀਂ ਸਾਰੇ P.C.S., P.P.S., P.E.S., I.P.S. ਤੇ I.A.S. ਆਪਣੀ ਕੇਡਰ ਦੀ ਪ੍ਰਾਪਤੀ ਲਿਖਣ ਲਈ ਆਈ.ਏ.ਐੱਸ. ਨਾ ਲਿਖ ਕੇ



*Original with:*
Kulbir Singh Sidhu IAS Mohali
*Digitized by:*
Panjab Digital Library

ਆਈ.ਏ.ਐਸ ਬਣਨ ਦੇ ਫਰਕ ਨੂੰ ਹੀ ਨਹੀਂ ਸਮਝਦੇ। ਅਸੀਂ ਅਕਸਰ ਦਫਤਰਾਂ ਦੇ ਬੋਰਡਾਂ 'ਤੇ ਲਿਖਿਆ ਪੜ੍ਹਦੇ ਹਾਂ ਜਿੱਲ੍ਹਾ ਸਿਖਿਆ ਅਫਸਰ ਭਾਵ ਸੁਸਤ ਸਿਖਿਆ ਅਫਸਰ ਜਾਂ ਸੁਸਤ ਭਾਸ਼ਾ ਅਫਸਰ। ਜਦੋਂ ਕਿ ਸਿਖਿਆ ਤੇ ਭਾਸ਼ਾ ਵਿਭਾਗ ਦੇਅਧਿਕਾਰੀਆਂ ਨੇ ਤਾਂ ਘੱਟੋ-ਘੱਟ ਸਾਨੂੰ ਜ਼ਿਲ੍ਹੇ ਤੇ ਜਿੱਲ੍ਹੇ ਦਾ ਫਰਕ ਦੱਸਣਾ ਹੁੰਦਾ ਹੈ।

ਇੱਥੇ ਮੈਂ ਆਪਣੇ ਫਰਜ਼ ਤੋਂ ਕੋਤਾਹੀ ਕਰ ਰਿਹਾ ਹੋਵਾਂਗਾ ਕਿ ਜੇ ਮੈਂ ਦੀਦਾਰ ਸਿੰਘ, ਸੱਜਣ ਸਿੰਘ, ਚਿੱਤਰਕਾਰ ਹਰੀ ਮੋਹਣ, ਪਰਮਿੰਦਰ ਸਿੰਘ ਅੰਮ੍ਰਿਤਸਰ, ਅਸ਼ੋਕ ਪੀ.ਏ. ਲੁਧਿਆਣਾ, ਸ਼੍ਰੀ ਰਮੇਸ਼ ਮਹਾਜਨ, ਮੇਰੇ ਪਿੰਡ ਦਾ ਨੇਕਜਨ ਸ੍ਰ. ਗੁਰਮੇਲ ਸਿੰਘ ਗੋਲਾ, ਬਾਈ ਭਾਗ ਸਿੰਘ ਤੇ ਪ੍ਰੀਵਾਰ, ਪ੍ਰੋ. ਗੁਰਬਚਨ ਸਿੰਘ, ਡਾ. ਹਰਜਿੰਦਰ ਸਿੰਘ ਦਿਲਗੀਰ, ਪ੍ਰੋ. ਬ੍ਰਹਮਜਗਦੀਸ਼ ਸਿੰਘ, ਪ੍ਰਿੰ. ਪ੍ਰੀਤਮ ਸਿੰਘ ਸਿੱਧੂ, ਡਾ. ਅਮਰਜੀਤ ਸਿੰਘ ਗਿੱਲ, ਡਾ. ਸ਼ਵਿੰਦਰ ਸਿੰਘ ਸ਼ੇਰਗਿੱਲ, ਡਾ. ਸ਼ਵਿੰਦਰ ਸਿੰਘ ਸੰਧੂ ਤੇ ਉਨ੍ਹਾਂ ਦੀ ਧਰਮ ਪਤਨੀ ਪ੍ਰਿੰ. ਮਨਵੀਨ ਕੌਰ, ਪ੍ਰੋ. ਗੁਰਚਰਨ ਸਿੰਘ ਛੀਨਾ, ਸ੍ਰ. ਜਸਵੰਤ ਸਿੰਘ ਮਾਨ, ਡਾ. ਗੁਰਚਰਨ ਸਿੰਘ ਸੇਕ, ਸਵ: ਡਾ. ਆਤਮ ਹਮਰਾਹੀ, ਸਵ: ਸ੍ਰ. ਜੁਗਿੰਦਰ ਸਿੰਘ ਬਰਾੜ ਫਰੀਦਕੋਟ ਵਾਲੇ, ਸ੍ਰ. ਹਰਚਰਨ ਸਿੰਘ ਇੰਡੀਅਨ ਐਕਸਪ੍ਰੈਸ ਤੇ ਸ੍ਰ. ਸ਼ਿੰਗਾਰਾ ਸਿੰਘ ਭੁੱਲਰ ਐਡੀਟਰ ਪੰਜਾਬੀ ਟ੍ਰਿਬਿਊਨ, ਮੇਰੇ ਸਾਰੇ ਹਮਜਮਾਤੀ ਬਾਈ ਸ੍ਰ. ਸਤਪ੍ਰਕਾਸ਼ ਸਿੰਘ ਮਾਨ ਕੈਨੇਡਾ ਵਾਲੇ, ਸ੍ਰ. ਹਰਜੀਤ ਸਿੰਘ ਨੈਹਰਾ, ਪ੍ਰੋ. ਜੀਤਪਾਲ ਅਗਰਵਾਲ, ਪ੍ਰੋ. ਸਰਬਜੀਤ ਸਿੰਘ ਸੋਨੀ, ਸ਼੍ਰੀ ਸੁਰਿੰਦਰ ਕੁਮਾਰ ਸਿੰਗਲਾ ਸੁਨਾਮ ਵਾਲੇ, ਸ੍ਰ. ਹਾਕਮ ਸਿੰਘ ਗਿੱਲ ਅਮਰੀਕਾ ਵਾਲੇ, ਸ੍ਰ. ਗੁਰਦੇਵ ਸਿੰਘ ਸਿੱਧੂ ਦੌਧਰ ਵਾਲੇ, ਸ੍ਰ. ਸੰਤ ਸਿੰਘ ਪੱਤਰਕਾਰ, ਪਿੰਡ ਮੱਲ੍ਹਣ ਤੋਂ ਸ੍ਰ. ਗੁਰਦੇਵ ਸਿੰਘ ਸਿੱਧੂ ਤੇ ਸ੍ਰ. ਧਰਮ ਸਿੰਘ ਪਿੰਡ ਰੁਪਾਲਹੇੜੀ ਵਲੋਂ ਆਪੋ-ਆਪਣੇ ਖੇਤਰ ਅਨੁਸਾਰ ਦਿੱਤੀ ਮੱਦਦ ਦਾ ਜ਼ਿਕਰ ਨਾ ਕਰਾਂ। ਸੱਜਣ ਸਿੰਘ ਤਾਂ ਮੇਰੇ ਕੋਲ ਮਹਿਕਮੇ ਤੋਂ ਬਾਹਰੋਂ ਇੱਕ ਬੇਰੁਜ਼ਗਾਰ ਨੌਜੁਆਨ ਦੇ ਰੂਪ ਵਿੱਚ ਆਇਆ ਸੀ ਪਰ ਉਸ ਨੇ ਮੈਥੋਂ ਕੋਈ ਖਾਸ ਮਿਹਨਤਾਨਾ ਜਾਂ ਆਨਰੇਰੀਅਮ ਲੈਣ ਦੀ ਬਜਾਏ ਮੈਨੂੰ ਆਪਣੀਆਂ ਸੇਵਾਵਾਂ ਬਤੌਰ ਪੰਜਾਬੀ ਸਟੈਨੋਗ੍ਰਾਫਰ ਸਭਿਆਚਾਰ ਦੀ ਉਸ ਵੱਲੋਂ ਸੇਵਾ ਵਜੋਂ ਇੰਜ ਅਰਪਿਤ ਕਰ ਦਿਤੀਆਂ ਕਿ ਉਹ ਹੀ ਜਾਣੇ ਜਾਂ ਉਸ ਦਾ ਮਾਲਕ ਜਾਣੇ ਕਿ ਪਤਾ ਨਹੀਂ ਉਹ ਰਾਤ ਨੂੰ 9 ਵਜੇ ਤੋਂ ਬਾਅਦ ਕਿਵੇਂ ਕੁਰਾਲੀ ਵਿਖੇ ਆਪਣੇ ਘਰ ਪਹੁੰਚਦਾ ਰਿਹਾ ਹੈ? ਇਸ ਪੱਖੋਂ ਸੁਨੀਲ ਜੰਡ, ਮੁਕੇਸ਼ ਤੇ ਦੀਦਾਰ ਸਿੰਘ ਵਲੋਂ ਦਫਤਰ ਦੇ ਸਮੇਂ ਤੋਂ ਦੇਰ ਬਾਦ ਤੱਕ ਦਿੱਤੀ ਮਿਹਨਤ ਰੂਪੀ ਸਵੈਇੱਛਤ ਸਹਾਇਤਾ ਲਈ ਵੀ ਮੈਂ ਧੰਨਵਾਦੀ ਹਾਂ ਜਿਨ੍ਹਾਂ ਨੇ ਕਦੇ ਵੀ ਸ਼ਾਮ ਨੂੰ ਸੱਤ-ਅੱਠ ਵਜੇ ਤੋਂ ਪਹਿਲਾਂ ਕਦੇ ਵੀ ਮੇਰੇ ਵਾਂਗੂੰ ਘੜੀ ਵੇਖਣ ਦਾ ਤਰੱਦਦ ਹੀ ਨਹੀਂ ਕੀਤਾ।

ਮੈਂ ਆਪਣੇ ਮਿੱਤਰ ਸਨੇਹੀਆਂ ਦਾ ਵੀ ਤਹਿ ਦਿਲੋਂ ਧੰਨਵਾਦੀ ਹਾਂ ਕਿ ਉਨ੍ਹਾਂ ਨੇ



Original with:
Kulbir Singh Sidhu IAS Mohali
Digitized by:
Panjab Digital Library

ਆਪਣੀ ਦਿਲੀ ਭਾਵਨਾ ਨਾਲ ਮੈਨੂੰ ਅਣਮੰਗਿਆ ਮਾਇਕ ਯੋਗਦਾਨ ਦਿੱਤਾ ਹੈ। ਬੇਸ਼ਕ ਇਸ ਪੱਖੋਂ ਬਹੁਤ ਸਾਰੇ ਵੀਰ ਆਪਣਾ ਨਾਮ ਉਜਾਗਰ ਕਰਨ ਨੂੰ ਚੰਗਾ ਨਹੀਂ ਸਮਝਦੇ। ਇਥੇ ਮੈਂ ਸ੍ਰ. ਚਰਨ ਕੰਵਲ ਸਿੰਘ ਹਰਜੀਤ ਪ੍ਰਿੰਟਿੰਗ ਪ੍ਰੈੱਸ ਦਾ ਤਹਿ ਦਿਲ ਤੋਂ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਬੇਸ਼ੱਕ ਕਦੇ ਕਿਤਾਬਾਂ ਦੀ ਛਪਾਈ ਦਾ ਕੰਮ ਨਹੀਂ ਕੀਤਾ ਪਰ ਉਹ ਮੇਰਾ ਲਿਹਾਜ਼ ਕਰਦੇ ਹੋਏ ਮੇਰੀ ਇਹ ਤੀਸਰੀ ਕਿਤਾਬ ਛਾਪ ਰਹੇ ਹਨ। ਜਿਥੋਂ ਤਕ ਉਨ੍ਹਾਂ ਦੇ ਬਣਦੇ ਖਰਚੇ ਦਾ ਸਵਾਲ ਹੈ; ਉਸ ਬਾਰੇ ਜਦੋਂ ਕਦੇ ਮੈਨੂੰ ਚਿੰਤਾ ਹੁੰਦੀ ਹੈ ਤਾਂ ਉਹ ਹਮੇਸ਼ਾ ਮੇਰੀ ਹੌਂਸਲਾ ਅਫਜਾਈ ਕਰਦੇ ਰਹੇ ਹਨ ਕਿ ਸਿੱਧੂ ਸਾਹਿਬ ਤੁਸੀਂ ਨੇਕ ਕੰਮ ਕਰ ਰਹੇ ਹੋ; ਨਾ ਮੈਂ ਤੁਹਾਥੋਂ ਆਪਣੇ ਮੂੰਹੋਂ ਕੁਝ ਮੰਗਿਆ ਹੈ ਤੇ ਨਾ ਹੀ ਮੰਗਣਾ ਹੈ। ਮੈਂ ਉਨ੍ਹਾਂ ਦਾ ਅਤੇ ਉਨ੍ਹਾਂ ਦੇ ਨੇਕਬਖ਼ਤ ਪੁਤਰ ਸ੍ਰ. ਕਰਨਦੀਪ ਸਿੰਘ ਦਾ ਧੰਨਵਾਦੀ ਹਾਂ। ਇਸ ਤੋਂ ਇਲਾਵਾ ਮੈਂ ਉਨ੍ਹਾਂ ਦੇ ਅਣਥੱਕ ਸਟਾਫ ਮੈਂਬਰਾਂ ਸ਼੍ਰੀ ਸ਼ਿਓ ਰਾਮ, ਸ੍ਰ. ਦਰਸ਼ਨ ਸਿੰਘ, ਸ੍ਰ. ਮਨਜੀਤ ਸਿੰਘ, ਸ੍ਰ. ਮਨਿੰਦਰ ਸਿੰਘ, ਸ੍ਰ. ਭੁਪਿੰਦਰ ਸਿੰਘ, ਸ਼੍ਰੀ ਰਣਧੀਰ ਸਿੰਹ, ਸ੍ਰ. ਚਰਨਜੀਤ ਸਿੰਘ, ਸ੍ਰ. ਹਰਜਿੰਦਰ ਸਿੰਘ ਦਾ ਵੀ ਤਹਿ ਦਿਲ ਤੋਂ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਕਦੇ ਵੀ ਨਾ ਛੁੱਟੀਆਂ ਦਾ ਖਿਆਲ ਕੀਤਾ ਹੈ ਤੇ ਨਾ ਹੀ ਦਿਨ-ਰਾਤ ਦੀ ਪ੍ਰਵਾਹ ਕੀਤੀ ਹੈ। ਜਿਸ ਸਦਕਾ ਮੈਂ ਇਹ ਕਿਤਾਬ ਚਾਰ ਸੁਧਾਈਆਂ ਤੋਂ ਬਾਦ ਪਾਠਕਾਂ ਨੂੰ ਪੇਸ਼ ਕਰ ਰਿਹਾ ਹਾਂ।

ਜ਼ਿੰਦਗੀ ਵਿਚ ਆਦਮੀ ਆਪਣਿਆਂ ਤੋਂ ਵੱਡਿਆਂ ਅਤੇ ਆਪਣੇ ਹਾਣੀਆਂ ਦਾ ਨਾਮ ਤਾਂ ਅਕਸਰ ਆਪਣੇ ਮਦਦਗਾਰਾਂ ਦੀ ਲਿਸਟ ਵਿਚ ਲੈ ਆਉਂਦਾ ਹੈ। ਇਹ ਬਹੁਤ ਘੱਟ ਹੁੰਦਾ ਹੈ ਕਿ ਆਪਣੇ ਸੇਵਾਦਾਰ ਵੀਰਾਂ ਦੀ ਬੰਦੇ ਨੂੰ ਕਦੇ ਯਾਦ ਆਵੇ। ਇਸ ਪਖੋਂ ਮੈਂ ਆਪਣੀ ਸਰਵਿਸ ਦੇ ਸ਼ੁਰੂ ਦੇ ਸਾਲਾਂ ਤੋਂ ਲੈ ਕੇ ਹੁਣ ਤੱਕ ਦੇ ਸੇਵਾਦਾਰਾਂ ਦਾ ਨਾਮ ਵੀ ਪੂਰੀ ਅਹਿਸਾਨਮੰਦੀ ਨਾਲ ਲਿਖਣਾ ਚਾਹਾਂਗਾ। ਜਿਸ ਤਰ੍ਹਾਂ ਮੈਂ ਆਪਣੇ ਵਿਦਿਆਰਥੀ ਜੀਵਨ ਵਿਚ ਆਪਣੇ ਖੇਤ-ਕਾਮਿਆਂ ਤੋਂ ਜ਼ਿੰਦਗੀ ਦੇ ਬਹੁਤ ਪਹਿਲੂਆਂ ਬਾਰੇ ਸਿੱਖਿਆ ਹੈ। ਉਸ ਤਰ੍ਹਾਂ ਹੀ ਮੈਂ ਆਪਣੇ ਪਹਿਲੇ ਸੇਵਾਦਾਰਾਂ ਗਜਾਨੰਦ, ਪੂਰਨ ਸਿੰਘ, ਕ੍ਰਿਸ਼ਨ ਕੁਮਾਰ, ਮੁਖਤਿਆਰ ਸਿੰਘ, ਜੀਤ ਸਿੰਘ ਤੇ ਮੇਰੀ ਸ਼ੁਰੂਆਤੀ ਸੇਵਾ ਦੇ ਪਹਿਲੇ ਮੋਟਰ ਸਾਈਕਲ ਦੇ ਮਕੈਨਿਕ ਸ੍ਰ. ਜੋਗਿੰਦਰ ਸਿੰਘ ਤੋਂ ਇਲਾਵਾ ਆਪਣੇ ਉਨ੍ਹਾਂ ਡਰਾਈਵਰਾਂ, ਆਪਣੀਆਂ ਸਰਕਾਰੀ ਕੋਠੀਆਂ ਦੇ ਮਾਲੀਆਂ ਅਤੇ ਖਾਨਸਾਮਿਆਂ ਦਾ ਵੀ ਤਹਿ ਦਿਲੋਂ ਧੰਨਵਾਦੀ ਹਾਂ ਕਿ ਉਹ ਮੇਰੇ ਸੁਖ ਅਰਾਮ ਲਈ ਮੇਰੀ ਪੁੱਤਰਾਂ ਵਾਂਗੂੰ ਸੇਵਾ ਕਰਦੇ ਰਹੇ ਹਨ। ਉਹ ਹੁਣ ਤਕ ਵੀ ਮੈਨੂੰ 25 ਜਾਂ 30 ਸਾਲ ਬਾਅਦ ਜਦੋਂ ਕੋਈ ਨਵੇਂ ਸਾਲ ਦਾ ਕਾਰਡ ਪਾਉਂਦੇ ਹਨ ਜਾਂ ਚਿੱਠੀ ਲਿਖਦੇ ਹਨ ਤਾਂ ਮੈਂ ਗਦ-ਗਦ ਹੋ ਜਾਂਦਾ ਹੈ ਕਿ ਮੇਰੇ ਲਈ ਸ਼ੁਭ-ਇੱਛਾਵਾਂ ਰੱਖਣ ਵਾਲੇ ਲੋਕਾਂ ਵਿਚ ਗਰੀਬ ਲੋਕਾਂ ਦਾ ਵੀ ਵੱਡਾ ਹਿੱਸਾ ਹੈ। ਮੇਰਾ ਇਹ ਵੀ ਵਿਸ਼ਵਾਸ



*Original with:*
Kulbir Singh Sidhu IAS Mohali
*Digitized by:*
Panjab Digital Library

ਦਿਨ-ਬ-ਦਿਨ ਹੋਰ ਵੀ ਪ੍ਰਪੱਕ ਹੁੰਦਾ ਰਿਹਾ ਹੈ ਕਿ ਬੰਦਾ ਚਾਹੁੰਦਾ ਤਾਂ ਇਹ ਹੈ ਕਿ ਬੀਸੀਓਂ ਵੱਡੇ ਤੇ ਅਮੀਰ ਲੋਕਾਂ ਦੀ ਉਹ ਖੁਸ਼ੀ ਹਾਸਿਲ ਕਰ ਸਕੇ; ਪਰ ਰੱਬ ਲਗਦੀ ਗੱਲ ਇਹ ਹੈ ਕਿ ਜੇ ਬੰਦਾ ਕਦੇ ਕਿਸੇ ਗਰੀਬ ਤੇ ਲੋੜਵੰਦ ਦੀ ਅਸੀਸ ਪ੍ਰਾਪਤ ਕਰ ਲਵੇ ਤਾਂ ਉਹ ਦੁਨੀਆਂਦਾਰੀ ਦੇ ਪੱਖੋਂ ਕਦੇ ਵੀ ਘਾਟੇ ਵਿਚ ਨਹੀਂ ਰਹਿੰਦਾ। ਕਾਫੀ ਸਮਾਂ ਹੋਇਆ, ਇਸ ਪ੍ਰਥਾਇ ਮੈਂ ਇਕ ਵਾਰ ਕਿਤੇ ਇਹ ਪੜ੍ਹਿਆ ਸੀ :

"ਜੋ ਤੇਰੇ ਦਰ ਪਰ ਆ ਕੇ ਦੁਆ ਦੇਤਾ ਹੈ<br>ਵੋਹ ਕੋਈ ਸਖ਼ੀ ਹੋਤਾ ਹੈ ਸਾਇਲ ਨਹੀਂ ਹੋਤਾ।"

ਇਥੇ ਮੈਂ ਕੁਝ ਕੁ ਅੱਖਰ ਆਪਣੇ ਪਰਿਵਾਰ ਵਾਸਤੇ ਲਿਖਣ ਦੀ ਇਜਾਜ਼ਤ ਚਾਹੁੰਦਾ ਹਾਂ ਕਿ ਜਿੱਥੇ ਮੈਂ ਆਪਣੀਆਂ ਬਜ਼ੁਰਗ ਪੀੜ੍ਹੀਆਂ ਨੂੰ ਨਮਨ ਕਰਦਾ ਹਾਂ ਕਿ ਉੱਥੇ ਆਪਣੀ ਹਾਣੀ ਪੀੜ੍ਹੀ ਦੀ ਆਪਣੀ ਸਾਥੀ ਧਰਮ ਪਤਨੀ ਤੇ ਆਪਣੇ ਪੁੱਤਰਾਂ ਅਤੇ ਪੇਕੇ ਤੇ ਸੌਹਰੇ ਪਰਿਵਾਰ ਦਾ ਵੀ ਧੰਨਵਾਦ ਕਰ ਸਕਾਂ। ਆਪਣੀ ਧਰਮ ਪਤਨੀ ਸੁਖਜੀਤ ਕੌਰ ਦਾ ਮੈਂ ਧੰਨਵਾਦੀ ਹਾਂ ਕਿ ਉਸ ਨੇ ਮੈਨੂੰ 300 ਸਾਲਾ ਖਾਲਸਾ ਸਿਰਜਣਾ ਦਿਵਸ ਮਨਾਉਣ ਵਾਲੇ ਸਮੇਂ ਵਾਂਗੂੰ ਤਕਰੀਬਨ ਪੰਜ ਸਾਲ ਡਿਪਟੀ ਕਮਿਸ਼ਨਰ ਰੋਪੜ, ਫਿਰੋਜ਼ਪੁਰ ਤੇ ਗੁਰਦਾਸਪੁਰ ਤੋਂ ਬਾਦ ਦੋ ਸਾਲ ਚੰਡੀਗੜ੍ਹ ਦੀ ਪੋਸਟਿੰਗ ਅਤੇ ਹੁਣ ਫਿਰੋਜ਼ਪੁਰ ਤੇ ਫਰੀਦਕੋਟ ਦੋ ਡਵੀਜ਼ਨਾਂ ਦੇ ਕਮਿਸ਼ਨਰ ਹੋਣ ਦੇ ਨਾਤੇ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ; ਆਪਣੀਆਂ ਕਿਤਾਬਾਂ ਮੁਕੰਮਲ ਕਰਨ ਵਿਚ ਸਹਿਯੋਗ ਹੀ ਨਹੀਂ ਦਿਤਾ ਸਗੋਂ ਰਾਜਸਥਾਨੀ ਭਾਸ਼ਾ ਬਾਰੇ ਕੁਝ ਜਾਣਕਾਰੀ ਵੀ ਦਿੱਤੀ। ਰਾਜਸਥਾਨ ਵਿੱਚ ਸਾਡੀ ਜ਼ਮੀਨ ਹੋਣ ਕਰਕੇ ਮੇਰੇ ਦਾਦਾ ਜੀ ਤੇ ਪਿਤਾ ਜੀ ਦੇ ਉਥੋਂ ਦੇ ਲੋਕਾਂ ਨਾਲ ਸਬੰਧ ਸਨ। ਉਨ੍ਹਾਂ ਦੇ ਮਿਲਣ ਗਿਲਣ ਵਾਲਿਆਂ ਅਤੇ ਰਾਜਸਥਾਨ ਦੇ ਖੇਤੀ ਕਾਮਿਆਂ ਤੋਂ ਮੈਨੂੰ ਬਚਪਨ ਵਿੱਚ ਰਾਜਸਥਾਨੀ ਭਾਸ਼ਾ ਤੇ ਬਾਗੜੀ ਬੋਲੀ ਦਾ ਕੁਝ-ਕੁਝ ਗਿਆਨ ਤੇ ਬੋਲਣ ਦੀ ਜੋ ਮੁਹਾਰਤ ਹੋਈ ਸੀ; ਉਸ ਨੂੰ ਮੇਰੀ ਘਰ ਵਾਲੀ ਨੇ ਰਾਜਸਥਾਨ ਦੇ ਨਾਲ ਲਗਦੇ ਦਾਨੇਵਾਲੇ ਅਬੋਹਰ ਦੀ ਹੋਣ ਕਰਕੇ ਰਾਜਸਥਾਨੀ ਬੋਲੀ ਬਾਰੇ ਮੇਰੀ ਜਾਣਕਾਰੀ ਵਿਚ ਹੋਰ ਵੀ ਵਾਧਾ ਕੀਤਾ। ਜਦੋਂ ਮੈਂ ਸੰਨ 2003 ਦੀਆਂ ਪਾਰਲੀਮੈਂਟਰੀ ਚੋਣਾਂ ਸਮੇਂ ਰਾਜਸਥਾਨ ਦੇ ਜ਼ਿਲ੍ਹਾ ਝੁੰਨਝਨੂੰ ਵਿੱਚ ਬਤੌਰ ਇਲੈਕਸ਼ਨ ਆਬਜ਼ਰਵਰ ਬਣ ਕੇ ਗਿਆ ਤਾਂ ਉਸ ਨੇ ਮੈਨੂੰ ਆਪਣੇ ਬਜ਼ੁਰਗਾਂ ਦੀ ਕਰਮ ਭੂਮੀ ਵਿੱਚ ਜਾਣ ਤੋਂ ਪਹਿਲਾਂ ਰਾਜਸਥਾਨੀ ਪਗੜੀਆਂ ਬੰਨਣ ਦੀ ਸਲਾਹ ਦਿੱਤੀ ਤੇ ਮੈਂ ਆਪਣੇ ਵਲੋਂ ਰਾਜਸਥਾਨੀ ਪਗੜੀ ਬੰਨ੍ਹਣ ਦੇ ਅਹਿਦ ਨੂੰ ਨਿਭਾਇਆ ਤੇ ਜਿੰਨਾ ਕੁ ਵਧ ਤੋਂ ਵਧ ਹੋ ਸਕਿਆ ਮੈਂ ਝੁੰਨਝਨੂੰ ਸ਼ੇਖਾਵਟੀ ਇਲਾਕਾ ਹੋਣ ਕਰਕੇ ਉਥੋਂ ਦੀ ਭਾਸ਼ਾ ਹੀ ਬੋਲਦਾ ਰਿਹਾ। ਜਿਸ ਕਰਕੇ ਰਾਜਸਥਾਨ ਦੇ ਜਿੰਨੇ ਕੁ ਲੋਕਾਂ ਤੇ ਅਫਸਰਾਂ ਨਾਲ ਮੇਰਾ ਵਾਹ ਪਿਆ; ਉਹ ਮੈਨੂੰ ਰਾਜਸਥਾਨੀ ਹੀ ਸਮਝਣ ਲੱਗ ਪਏ।



Original with:
Kulbir Singh Sidhu IAS Mohali
Digitized by:
Panjab Digital Library

ਜ਼ਿਲ੍ਹਾ ਝੁੰਨਝਨੂੰ ਦੇ DC ਸ਼੍ਰੀ ਕੁੰਜੀ ਲਾਲ ਮੀਣਾ ਤੇ SSP ਦਿਨੇਸ਼ ਤਾਂ ਮੇਰੇ ਹੁਣ ਤਕ ਪਰਿਵਾਰਕ ਮੈਂਬਰ ਹੀ ਬਣ ਗਏ ਹਨ। ਰਾਜਸਥਾਨ ਦੇ ਪੱਤਰਕਾਰਾਂ ਨੇ ਵੀ ਮੈਨੂੰ ਪੰਜਾਬ ਅਤੇ ਰਾਜਸਥਾਨ ਦੇ ਸਾਂਝੇ ਸਭਿਆਚਾਰ ਦਾ ਰਾਜਦੂਤ ਮੰਨਦੇ ਹੋਏ ਸਨਮਾਨ ਦਿੱਤਾ। ਇਸ ਦਾ ਮੇਰੇ ਤੇ ਵੀ ਇਹ ਅਸਰ ਹੋਇਆ ਕਿ 1995 ਤੋਂ ਬਾਅਦ ਮੈਂ ਹੁਣ 2006 ਵਿਚ ਸਾਲ੍ਹਾਸਰ, ਝੁੰਨਝਨੂੰ ਤੇ ਪਿਲਾਨੀ ਸ਼੍ਰੀ ਨਰੇਸ਼ ਕੁਮਾਰ ਸੀਨੀਅਰ ਆਰਕੀਟੈਕਟ ਦੇ ਨਾਲ ਰਾਜਸਥਾਨ ਗਿਆ ਤਾਂ ਮੈਨੂੰ ਮਨੋਂ ਹੀ ਮਹਿਸੂਸ ਹੋਇਆ ਕਿ ਇਹ ਗੱਲ ਮੇਰੇ ਵਲੋਂ ਕੋਈ ਵਿਖਾਵੇ ਦੀ ਜਾਂ ਪ੍ਰਭਾਵ ਪਾਉਣ ਲਈ ਨਹੀਂ ਸਗੋਂ ਦਿਲ ਦੀ ਗਹਿਰਾਈ ਤੋਂ ਨਿਕਲੇ ਜਜ਼ਬੇ ਦੀ ਹੈ। ਮੈਨੂੰ ਮਹਿਸੂਸ ਹੋਇਆ ਕਿ ਜ਼ਰੂਰ ਹੀ ਰਾਣਾ ਜੈਸਲ ਅਤੇ ਸਿੱਧੂ ਬੰਸ ਦੇ ਮੋਢੀ ਰਾਓ ਸਿੱਧੂ ਦੀ ਸੰਤਾਨ ਹੋਣ ਕਰਕੇ ਕਿਸੇ ਨਾ ਕਿਸੇ ਜਨਮ ਵਿੱਚ ਰਾਜਸਥਾਨ ਨਾਲ ਤੇ ਉਥੋਂ ਦੀ ਸੰਸਕ੍ਰਿਤੀ ਤੇ ਸਭਿਆਚਾਰ ਨਾਲ ਮੇਰਾ ਸਿੱਧਾ ਸਬੰਧ ਜ਼ਰੂਰ ਰਿਹਾ ਹੈ। ਬੇਸ਼ੱਕ ਇਸ ਪੁਸਤਕ ਨੂੰ ਸ਼ੁਰੂ ਕਰਨ ਤੇ ਲਿਖਣ ਵੇਲੇ ਇਹ ਗੱਲ ਮੈਨੂੰ ਪ੍ਰਤੱਖ ਰੂਪ ਵਿੱਚ ਮਹਿਸੂਸ ਨਹੀਂ ਹੋਈ ਸੀ।

ਖੈਰ! ਇਥੇ ਬੇਟੇ ਦਮਨਬੀਰ ਸਿੰਘ ਤੇ ਅਮਨਬੀਰ ਸਿੰਘ ਲਈ ਫਿਰ ਉਹ ਹੀ ਗੱਲ ਦੁਹਰਾਉਣੀ ਬਣਦੀ ਹੈ ਜਦੋਂ ਕਿ ਖਾਲਸਾ ਸਿਰਜਣਾ ਦਿਵਸ ਵੇਲੇ ਛੋਟੇ ਨੇ 10ਵੀਂ ਤੇ ਵੱਡੇ ਨੇ 12ਵੀਂ ਦੇ ਇਮਤਿਹਾਨ ਦਿੱਤੇ ਸਨ ਤਾਂ ਉਦੋਂ ਉਨ੍ਹਾਂ ਨੇ ਮੈਨੂੰ ਆਪਣੇ ਵਲੋਂ ਨਿਸ਼ਚਿੰਤ ਰੱਖਿਆ ਸੀ। ਉਸ ਤਰ੍ਹਾਂ ਹੀ ਹੁਣ ਦੋਨੋਂ ਬੇਟਿਆਂ ਨੇ ਵਾਹਿਗੁਰੂ ਦੀ ਮਿਹਰ ਸਦਕਾ ਆਪਣੀ ਇੰਜੀਨਿਅਰਿੰਗ ਦੀ ਪੜ੍ਹਾਈ ਮੁਕਾ ਲਈ ਹੈ ਤੇ ਸੋਹਣੇ ਭਵਿੱਖ ਦੇ ਰਾਹ ਦੇ ਪਾਂਧੀਆਂ ਵਜੋਂ ਗਾਮਜ਼ਨ ਹਨ। ਅੱਲ੍ਹਾ ਉਨ੍ਹਾਂ ਦਾ ਪਾਸਬਾਨ ਹੋਵੇ ਅਤੇ ਮਾਤਾ-ਪਿਤਾ ਤੇ ਵਡੇਰਿਆਂ ਦੀ ਰੱਬ ਦੇ ਘਰ ਦੁਆ ਸਦਕਾ ਉਹ ਖੈਰੀਂ-ਮਿਹਰੀਂ ਵਸਣ। ਮੈਂ ਬੱਚਿਆਂ ਵਲੋਂ ਵੀ ਅਕਾਲ ਪੁਰਖ ਦੀ ਕ੍ਰਿਪਾ ਨਾਲ ਬੇਫ਼ਿਕਰ ਰਿਹਾ ਹਾਂ। ਇਸ ਪੱਖੋਂ ਮੈਂ ਸੱਸ-ਮਾਂ ਦਰਸ਼ਨ ਕੌਰ ਜੀ, ਪਰਮਿੰਦਰ ਸਿੰਘ, ਗੁਰਜਿੰਦਰ ਸਿੰਘ ਅਤੇ ਉਨ੍ਹਾਂ ਦੇ ਪਰਿਵਾਰਾਂ ਵਲੋਂ ਆਪਣੀ ਭੈਣ ਤੇ ਭਾਣਜਿਆਂ ਨੂੰ ਮਿਲੀ ਮਦਦ, ਨੇਕ ਮਸ਼ਵਰੇ ਤੇ ਹੱਲਾਸ਼ੇਰੀ ਲਈ ਧੰਨਵਾਦੀ ਹਾਂ। ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਮੈਂ ਪ੍ਰੀ-ਇੰਜੀਨਿਅਰਿੰਗ ਫੇਲ੍ਹ ਹੋਣ ਕਰਕੇ ਨਾ ਤਾਂ ਆਪਣੇ ਪੁਤਰਾਂ ਨੂੰ ਗਾਈਡ ਕਰਨ ਦੀ ਹਾਲਤ ਵਿੱਚ ਸੀ ਤੇ ਨਾ ਹੀ ਉਨ੍ਹਾਂ ਨੂੰ ਮੈਂ ਲੋੜੀਂਦਾ ਸਮਾਂ ਦੇ ਸਕਿਆ। ਉਨ੍ਹਾਂ ਨੂੰ ਸਾਬਾਸ਼ ਹੈ ਕਿ ਉਨ੍ਹਾਂ ਨੇ ਆਪਣੀ ਪੜ੍ਹਾਈ ਤੋਂ ਲੈ ਕੇ ਮੈਨੂੰ ਹੁਣ ਤੱਕ ਵੀ ਕਦੇ ਖਰਚੇ-ਪੱਤੇ ਵਲੋਂ ਤੰਗ ਨਹੀਂ ਕੀਤਾ। ਇਜੇਹੇ ਇਲਾਹੀ ਰੰਗ-ਭਾਗ ਬਾਰੇ ਉਹ ਜਾਨਣ ਜਾਂ ਉਨ੍ਹਾਂ ਦੀ ਮਾਈ ਜਾਣੇ ਜਾਂ ਰੱਬ ਹੀ ਜਾਣਦਾ ਹੈ। ਸਮੁੱਚੇ ਪਰਿਵਾਰ ਦੀ ਵਾਹਿਗੁਰੂ ਅੱਗੇ ਅਰਜ਼ੋਈ ਹੈ ਕਿ ਰੱਬ ਖ਼ੈਰ ਕਰੇ ਕਿ ਇਜੇਹੇ ਖੁਸ਼ੀ ਦੇ ਪੁਰਸਕੂਨ ਮੰਜ਼ਰ ਬਣੇ ਰਹਿਣ।



*Original with:*
Kulbir Singh Sidhu IAS Mohali
*Digitized by:*
Panjab Digital Library

ਇਸ ਪੁਸਤਕ ਰਾਹੀਂ ਆਪਣੀਆਂ ਪਹਿਲੀਆਂ ਪੀੜ੍ਹੀਆਂ ਨੂੰ ਨਮਨ ਕਰਦਾ ਹੋਇਆ; ਆਪਣੀ ਪੀੜ੍ਹੀ ਅਤੇ ਅੱਗੇ ਆਉਣ ਵਾਲੀਆਂ ਪੀੜ੍ਹੀਆਂ ਦੇ ਨੁਮਾਇੰਦਿਆਂ ਵਜੋਂ ਬਚਿਆਂ ਦਾ ਵੀ ਪੂਰਨ ਕ੍ਰਿਤੱਗਤਾ ਭਾਵਨਾ ਨਾਲ ਧੰਨਵਾਦ ਕਰਦਾ ਹਾਂ।

ਫੇਰ ਮੈਂ ਸਾਰੇ ਜਾਣੇ-ਅਣਜਾਣੇ ਸੱਜਣਾਂ ਦੇ ਪ੍ਰਤੱਖ-ਅਪ੍ਰਤੱਖ ਸਹਿਯੋਗ ਲਈ ਧੰਨਵਾਦੀ ਹੁੰਦਾ ਹੋਇਆ; ਅਕਾਲ-ਪੁਰਖ ਦਾ ਸ਼ੁਕਰਗੁਜ਼ਾਰ ਹਾਂ ਕਿ ਵਾਹਿਗੁਰੂ ਦੇ ਦਰ ਤੋਂ ਮੈਨੂੰ ਇਸ ਕਾਰਜ ਨੂੰ ਪ੍ਰਵਾਨ ਚੜ੍ਹਾਉਣ ਦੀ ਮੋਹਲਤ ਤੇ ਸਮਰਥਾ ਦੀ ਦਾਤ ਬਖ਼ਸ਼ੀਸ਼ ਵਜੋਂ ਮਿਲੀ ਹੈ। ਸ਼ੁਕਰ ਹੈ - ਸ਼ੁਕਰ ਹੈ! ਹੇ ਕ੍ਰਿਪਾਲੂ; ਇਜੇਹੀ ਕ੍ਰਿਪਾ ਬਣਾਈ ਰੱਖੋ! ਹੇ ਦਿਆਲੂ! ਤੁਹਾਡੇ ਵਲੋਂ ਇਹ ਦਿਆ-ਖ਼ਿਮਾ ਬਣੀ ਰਹੇ!

ਮੇਰੀ ਅਕਾਲ ਪੁਰਖ ਵਾਹਿਗੁਰੂ ਦੇ ਦਰਬਾਰ ਵਿੱਚ ਹਮੇਸ਼ਾਂ ਅਰਦਾਸ ਰਹੀ ਹੈ ਅਤੇ ਅਗੇ ਲਈ ਵੀ ਮੇਰੀ ਇਹ ਹਮੇਸ਼ਾਂ ਹੀ ਜੋਦੜੀ ਰਹੇਗੀ ਕਿ ਸਾਡੀ ਕੌਮ ਸੱਤ ਅਸਮਾਨਾਂ ਦੀ ਉਡਾਰੂ ਹੋਵੇ; ਇਹ ਪੰਜਾਬੀ ਸੱਤ ਸਮੁੰਦਰਾਂ ਦੇ ਤਾਰੂ ਹੋਣ; ਪਰ ਆਪਣੇ ਵਿਰਸੇ-ਵਿਰਾਸਤ ਤੋਂ ਕਦੇ ਵੀ ਦੂਰ ਨਾ ਹੋਣ; ਜਿਸ ਸਦਕਾ ਪੰਜਾਬੀਅਤ ਦੀ ਯੁਗੋ-ਯੁਗੀ ਬਣੀ ਆ ਰਹੀ ਹੋਂਦ ਤੇ ਚੜ੍ਹਦੀ-ਕਲਾ ਕਾਇਮ-ਦਾਇਮ ਰਹੇ।

ਅਕਾਲ ਸਹਾਇ।

ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ॥



ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ॥
ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ ॥

ਵਡੇਰਿਆਂ ਨੂੰ ਸਮਰਪਿਤ ਪਰਿਵਾਰ









ਕੁਲਬੀਰ ਸਿੰਘ ਸਿੱਧੂ    ਸੁਖਜੀਤ ਕੌਰ ਸਿੱਧੂ

ਦਮਨਬੀਰ ਸਿੰਘ ਸਿੱਧੂ    ਅਮਨਬੀਰ ਸਿੰਘ ਸਿੱਧੂ



*Original with:*
Kulbir Singh Sidhu IAS Mohali
*Digitized by:*
Panjab Digital Library

# ਅਨੰਤ ਕਾਲ ਤੋਂ ਰਵਾਂ-ਦਵਾਂ
# ਦੁਨਿਆਵੀ ਜਲੌਅ

ਅਵਲਿ ਅਲਹ ਨੂਰੁ ਉਪਾਇਆ
ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ
ਕਉਨ ਭਲੇ ਕੋ ਮੰਦੇ ॥1॥

"ਤੇਰੀ ਪੂਜਾ ਕੀ ਥਾਲੀ ਮੈਂ ਲਾਏ ਹੈਂ ਹਮ; ਫੂਲ ਹਰ ਰੰਗ ਹਰ ਡਾਲ ਕੇ ॥"

Original with:
Kulbir Singh Sidhu IAS Mohali
Digitized by:
Panjab Digital Library

# ਅਨਹਤਾ ਸਬਦ ਵਾਜੰਤ ਭੇਰੀ ।

## The Divine Song of Nature



ਕਾਦਰ ਦੀ ਕੁਦਰਤ ਦਾ ਅਨਹਦ ਨਾਦ

# ਰੁੱਤਾਂ ਦਾ ਗੀਤ

Original with:
Kulbir Singh Sidhu IAS Mohali
Digitized by:
Panjab Digital Library

